ੴ ਸਤਿਗੁਰ ਪ੍ਰਸਾਦਿ ॥

ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ

# ਦਰਸ਼ਨ ਨਿਰਣੈ

## ਸਟੀਕ

## ਤੁਲਨਾਤਮਿਕ ਅਧਿਐਨ

ਟੀਕਾਕਾਰ

ਗਿ. ਹਰਿਬੰਸ ਸਿੰਘ




ੴ ਸਤਿਗੁਰ ਪ੍ਰਸਾਦਿ ॥
ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥
(ਰਾਮਕਲੀ ਮਹਲਾ ੧ ਦਖਣੀ ਓਅੰਕਾਰ, ਪੰਨਾ ੯੩੫)

ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

(ਸਟੀਕ)

(ਤੁਲਨਾਤਮਿਕ ਅਧਿਐਨ)

## ਪੋਥੀ ਦਸਵੀਂ

ਰਾਗੁ ਨਟ ਨਾਰਾਇਨ, ਮਾਲੀ ਗਉੜਾ ਅਤੇ ਮਾਰੂ
(ਪੰਨਾ ੯੭੫ ਤੋਂ ੧੧੦੬ ਤੱਕ)

-ਟੀਕਾਕਾਰ-
ਗਿਆਨੀ ਹਰਿਬੰਸ ਸਿੰਘ
(ਭਾਈ ਸਾਹਿਬ)
ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ




ਗੁਰਬਾਣੀ ਸੇਵਾ ਪ੍ਰਕਾਸ਼ਨ
ਪਟਿਆਲਾ।

ADI

# Sri Guru Granth Sahib Ji

## Darshan Nirney Steek

*(Comperetive Study)*

**Vol. X**

*by*

**Giani Harbans Singh**



(ਸੋਧਿਆ ਨਵਾਂ ਸੰਸਕਰਣ ਫਰਵਰੀ 2011)

ਭੇਟਾ : 300/-

*ਪ੍ਰਕਾਸ਼ਕ :*
**ਗੁਰਬਾਣੀ ਸੇਵਾ ਪ੍ਰਕਾਸ਼ਨ,**
17-ਏ ਡੋਗਰਾਂ ਸਟਰੀਟ, ਪਟਿਆਲਾ,

*ਕੰਪਿਊਟਰ ਕੰਪੋਜ਼ਿੰਗ*
**ਸ਼ਰਨਾਗਤ ਸਿੰਘ, ਪਟਿਆਲਾ**

Printed in India

*ਛਾਪਕ :*
**ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ**

# ਹੁਕਮਨਾਮਾ

## ਧਨਾਸਰੀ ਮਹਲਾ ੩ ਘਰੁ ੨ ਚਉਪਦੇ

ੴ ਸਤਿਗੁਰ ਪ੍ਰਸਾਦਿ ॥
ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ ॥
ਪੂਰੈ ਸਤਿਗੁਰ ਦੀਆ ਦਿਖਾਇ ॥
ਅਪੁਨੇ ਸਤਿਗੁਰ ਕਉ ਸਦ ਬਲ ਜਾਈ ॥
ਗੁਰ ਕਿਰਪਾ ਤੇ ਹਰਿ ਮੰਨਿ ਵਸਾਈ ॥ ੧ ॥
ਸੇ ਧਨਵੰਤ ਹਰਿਨਾਮਿ ਲਿਵ ਲਾਇ ॥
ਗੁਰਿ ਪੂਰੈ ਹਰਿ ਧਨੁ ਪਰਗਾਸਿਆ,
ਹਰਿ ਕਿਰਪਾ ਤੇ ਵਸੈ ਮਨਿ ਆਇ ॥ਰਹਾਉ॥
ਅਵਗੁਣ ਕਾਟਿ ਗੁਣ ਰਿਦੈ ਸਮਾਇ ॥
ਪੂਰੈ ਗੁਰ ਕੈ ਸਹਜਿ ਸੁਭਾਇ ॥
ਪੂਰੇ ਗੁਰ ਕੀ ਸਾਚੀ ਬਾਣੀ ॥
ਸੁਖ ਮਨ ਅੰਤਰਿ ਸਹਜਿ ਸਮਾਣੀ ॥੨॥
ਏਕੁ ਅਚਰਜੁ ਜਨ ਦੇਖਹੁ ਭਾਈ ॥
ਦੁਬਿਧਾ ਮਾਰਿ ਹਰਿ ਮੰਨਿ ਵਸਾਈ ॥
ਨਾਮੁ ਅਮੋਲਕੁ ਨ ਪਾਇਆ ਜਾਇ ॥
ਗੁਰਿ ਪਰਸਾਦਿ ਵਸੈ ਮਨਿ ਆਇ ॥ ੩ ॥
ਸਭ ਮਹਿ ਵਸੈ ਪ੍ਰਭੁ ਏਕੋ ਸੋਇ ॥
ਗੁਰਮਤੀ ਘਟਿ ਪਰਗਟੁ ਹੋਇ ॥
ਸਹਜੇ ਜਿਨਿ ਪ੍ਰਭੁ ਜਾਣਿ ਪਛਾਣਿਆ ॥
ਨਾਨਕ ਨਾਮੁ ਮਿਲੈ ਮਨੁ ਮਾਨਿਆ ॥ ੪ ॥ ੧ ॥

[ਪੰਨਾ ੬੬੩

# ਸਮਰਪਣ

**ਤੂੰ ਵਡਪੁਰਖੁ ਅਗੰਮ ਤਰੋਵਰੁ, ਹਮ ਪੰਖੀ ਤੁਝ ਮਾਹੀ ॥**
**ਨਾਨਕ ਨਾਮੁ ਨਿਰੰਜਨ ਦੀਜੈ, ਜੁਗਿ ਜੁਗਿ ਸਬਦਿ ਸਲਾਹੀ ॥**

**[ਗੂਜਰੀ ਮਹਲਾ ੧, ਪੰਨਾ ੫੦੫**

# ਧੰਨਵਾਦ

ਮੇਰੇ ਪ੍ਰੀਤਮ ਜੀਓ! ਇਸ ਪਾਵਨ ਪੋਥੀ ਦੀ ਸੇਵਾ ਆਪ ਜੀ ਦੀ ਕਿਰਪਾ ਨਾਲ ਹੋਈ ਹੈ। ਇਕ ਜੀਹ ਵਾਲਾ ਜੀਵ ਕੀ ਧੰਨਵਾਦ ਕਰਨ ਜੋਗਾ ਹੈ, ਇਹ ਸਭ ਆਪ ਦਾ ਪਰਤਾਪ ਹੈ:-

੧. **ਦਇਆ ਤੁਹਾਰੀ ਕਿਆ ਜੰਤ ਵਿਚਾਰੀ, ਨਾਨਕ ਬਲਿ ਬਲਿ ਜਾਵੇ ॥ [ਪੰਨਾ ੪੦੭**

੨. **ਖੰਡ ਬ੍ਰਹਮੰਡ ਬੇਅੰਤ ਉਧਾਰਣਹਾਰਿਆ ॥**
**ਤੇਰੀ ਸੋਭਾ ਤੁਧੁ,ਸਚੇ ਮੇਰੇ ਪਿਆਰਿਆ ॥ [ਪੰਨਾ ੯੬੩**

ਪਿਆਰੇ ਜੀਓ! ਅੰਤ ਵਿਚ ਦੋ ਹੱਥ ਜੋੜ ਕੇ ਹੋਈਆਂ ਭੁੱਲਾਂ ਦੀ ਖਿਮਾ ਮੰਗਦਾ ਹਾਂ, ਅਗੋਂ ਲਈ ਨਾਮ-ਸਿਮਰਨ ਤੇ ਸੇਵਾ ਕਰਨ ਦੀ ਸੁਮਤਿ ਬਖਸ਼ੋ ਜੀ, ਬਸ ਇਹੋ ਜੋਦੜੀ ਹੈ ਜੀ:--

ਕੀਰਤਨ ਨਾਮੁ ਸਿਮਰਤ ਰਹਉ, ਜਬ ਲਗੁ ਘਟਿ ਸਾਸੁ ॥ [ਪੰਨਾ ੮੧੮

ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ॥

ਤੇਰਾ ਬੰਦਾ

ੴ ਸਤਿਗੁਰ ਪ੍ਰਸਾਦਿ ॥

# ਪੰਜਵੀਂ ਛਾਪ

**ਦਇਆ ਤੁਹਾਰੀ ਕਿਆ ਜੰਤ ਵਿਚਾਰੀ, ਨਾਨਕ ਬਲਿ ਬਲਿ ਜਾਵੈ॥ [ਪੰਨਾ ੪੦੭**

**ਜੋ ਕਿਛੁ ਕਰੇ ਸੁ ਆਪੇ ਸੁਆਮੀ, ਹਰਿ ਆਪੇ ਕਾਰ ਕਮਾਵੈ ॥**
**ਹਰਿ ਆਪੇ ਹੀ ਮਤਿ ਦੇਵੈ ਸੁਆਮੀ, ਹਰਿ ਆਪੇ ਬੋਲਿ ਬੁਲਾਵੈ॥ [ਪੰਨਾ ੭੨੦**

ਇਹ ਪੋਥੀ ਰਾਗੁ ਨਟ ਨਾਰਾਇਨ, ਮਾਲੀ ਗਉੜਾ ਅਤੇ ਮਾਰੂ ਉਤੇ ਆਧਾਰਤ ਹੈ। ਇਸ ਪੋਥੀ ਵਿਚ ਜਿਥੇ ਉਚਾਰਨ ਸੇਧਾਂ, ਸ਼ੁੱਧ ਬਿਸਰਾਮਾਂ ਦੀਆਂ ਸੇਧਾਂ ਦਿੱਤੀਆਂ ਗਈਆਂ ਹਨ ਉਥੇ ਇਕ ਸੌ ਅਰਥ-ਭੇਦਂ ਨਿਰਣਿਆਂ ਅਤੇ ਹਰੇਕ ਸ਼ਬਦ ਦੇ 'ਸਾਰੰਸ਼-ਸਿਧਾਂਤ' ਨੂੰ ਗੁਰਮਤਿ ਅਨੁਸਾਰ ਨਿਰੂਪਣ ਕੀਤਾ ਗਿਆ ਹੈ। 'ਇਕਾ ਬਾਣੀ ਇਕ ਗੁਰ, ਇਕੋ ਸਬਦੁ ਵੀਚਾਰਿ' ਵਾਲੀ ਲਗਨ ਐਸਾ ਨਾਮ-ਰੱਸ ਪਰਦਾਨ ਕਰ ਦਿੰਦੀ ਹੈ ਜਿਸ ਦਾ ਬਿਆਨ ਕਰਨਾ ਇਲਮੀ-ਅਕਲ ਤੋਂ ਬਾਹਰ ਹੈ। ਅਜਿਹੀ ਅਵਸਥਾ ਮਾਣਨ ਵਾਲੀ ਇਕ ਬੀਬੀ ਦੇ ਰੂਹਾਨੀ ਦਰਸ਼ਨ ਕਰੋ ਜੀ, ਇਸ ਪੋਥੀ ਦੇ ਪੰਨਾ ੫੯੧-੯੪ ਉਤੇ। ਸਚਾਈ ਇਹ ਹੈ- "ਜੋ ਪੇਖੈ ਤਿਸੁ ਬਨਿ ਆਵੈ":-

**ਮਨਿ ਆਸ ਉਡੀਣੀ ਮੇਰੇ ਪਿਆਰੇ, ਦੁਇ ਨੈਨ ਜੁਤੇ ॥**
**ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ, ਜਿਉ ਮਾਤ ਸੁਤੇ॥ [ਪੰਨਾ ੪੫੨**

'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ' ਦਾ ਸਦਕਾ ਸਤਿਕਾਰ ਯੋਗ ਗਿ. ਪਿੰਦਰਪਾਲ ਸਿੰਘ ਜੀ ਲੁਧਿਆਣਾ, ਪ੍ਰਸਿੱਧ ਕਥਾ-ਵਾਚਕ ਜੋ ਦੇਸ ਪ੍ਰਦੇਸਾਂ ਵਿੱਚ ਗੁਰਮਤਿ ਗਿਆਨ ਰਾਹੀਂ ਸੰਗਤਾਂ ਨੂੰ ਨਿਹਾਲ ਕਰਦੇ ਹਨ ਅਤੇ ਗਿ. ਨਰਿੰਦਰ ਸਿੰਘ ਜੀ ਪ੍ਰਧਾਨ, ਗੁਰਦੁਆਰਾ ਦੂਖ ਨਿਵਾਰਣ ਸਾਹਿਬ (ਕੈਨੇਡਾ) ਵੱਲੋਂ ਪਿੰਡ ਠਰਵਾ (ਜਿਲ੍ਹਾ ਕਰਨਾਲ) ਵਿਖੇ ਜੋ ਸਨਮਾਨ-ਪੱਤਰ ਪਰਦਾਨ ਕੀਤਾ ਗਿਆ, ਦਾਸਰਾ ਆਪ ਜੀ ਦਾ ਹਾਰਦਿਕ ਧੰਨਵਾਦੀ ਹੈ।

ਸ. ਸ਼ਰਨਾਗਤ ਸਿੰਘ ਆਗਿਆਕਾਰੀ ਬੇਟੇ ਨੇ ਚਉਥੀ ਛਾਪ ਵਿੱਚ ਰਹੀਆਂ ਪ੍ਰਿੰਟਿੰਗ ਉਕਾਈਆਂ ਦੀ ਸੁਧਾਈ ਕਰਨ ਵਿਚ ਜੋ ਸਹਿਯੋਗ ਦਿੱਤਾ ਹੈ, ਉਹ ਅਤਿ ਸ਼ਲਾਘਾਯੋਗ ਹੈ। ਗੁਰਦੇਵ ਪਿਤਾ ਜੀ ਬੱਚੇ ਨੂੰ ਗੁਰਬਾਣੀ ਦੀ ਲਗਨ ਤੇ ਹੋਰ ਚੜ੍ਹਦੀ ਕਲਾ ਬਖ਼ਸ਼ਣ।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ।

ਗੁਰੂ ਪੰਥ ਦਾ ਦਾਸਰਾ

**ਹਰਿਬੰਸ ਸਿੰਘ**
੫ ਫਰਵਰੀ, ੨੦੧੧

17/8, ਡੋਗਰਾਂ ਸਟਰੀਟ,
ਸਰਹਿੰਦੀ ਗੇਟ,
ਪਟਿਆਲਾ।



ਸਨਮਾਨ ਪੱਤਰ



# ਗਿ ਹਰਿਬੰਸ ਸਿੰਘ ਜੀ

ਬਜ਼ੁਰਗ ਸ਼ਖ਼ਸ਼ੀਅਤ ਪਰ ਅੰਦਰਲੀ ਸੁਰਤਿ ਜੁਆਨ ਅਤੇ ਬਲਵਾਨ, ਸਾਦਗੀ ਦੀ ਮੂਰਤਿ, ਗੰਭੀਰ ਡੂੰਘੀਆਂ ਚਮਕਦੀਆਂ ਅੱਖੀਆਂ, ਚਿਹਰੇ ਤੇ ਮੰਦ-ਮੰਦ ਮੁਸਕਾਨ, ਖਿੜਿਆ ਚਿਹਰਾ, ਮਨ ਬਚਨ ਕਰਮ ਕਰਕੇ ਹਰ ਸਮੇਂ ਗੁਰਬਾਣੀ ਦੇ ਗੰਭੀਰ ਨੁਕਤਿਆਂ ਨੂੰ ਵੀਚਾਰਦੇ, ਸਮਝਦੇ ਰਹਿੰਦੇ ਨੇ ਪਰ ਵੀਚਾਰਾਂ ਨੂੰ ਕਲਮ ਨਾਲ ਕਾਗਜ਼ ਉਤੇ ਉਕਰਦੀਆਂ ਜਾਂਦੀਆਂ ਨੇ ਪਤਲੀਆਂ-ਪਤਲੀਆਂ ਉੱਗਲੀਆਂ।

ਐਸੀ ਮਹਾਨ ਸ਼ਖ਼ਸ਼ੀਅਤ ਦੇ ਮਾਲਕ ਹਨ ਭਾਈ ਸਾਹਿਬ ਗਿਆਨੀ ਹਰਿਬੰਸ ਸਿੰਘ ਜੀ ਜਿਨ੍ਹਾਂ ਨੇ ਬਹੁਤ ਛੋਟੀ ਉਮਰ ਤੋਂ ਗੁਰਬਾਣੀ ਨੂੰ ਪੜ੍ਹ ਵੀਚਾਰ ਕੇ ਲਿਖਣਾ ਆਰੰਭ ਕਰ ਦਿੱਤਾ ਸੀ। ਇਹ ਗੁਰਬਾਣੀ ਨਾਲ ਦਿਲੀ-ਲਗਨ ਹੀ ਸੀ ਕਿ ਆਪ ਨੇ ਗੁਰਮਤਿ ਸਿਧਾਂਤਾਂ ਤੇ ਅਨੇਕਾਂ ਕਵਿਤਾਵਾਂ ਲਿਖੀਆਂ। ਗੁਰਬਾਣੀ ਕੀਰਤਨ ਦੀ ਵੀ ਆਪ ਨੇ ਗੁਰੂ ਸਾਹਿਬ ਦੀ ਮਿਹਰੰਮਤ ਮਾਣੀ ਹੈ। ਦੀਵਾਨਾਂ ਵਿੱਚ, ਕਦੇ ਕਵਿਤਵਾਂ, ਕਦੀ ਕੀਰਤਨ ਅਤੇ ਕਦੀ ਕਥਾ ਰਾਹੀਂ ਸੇਵਾ ਕਰਦੇ ਰਹੇ।

ਐਸੀ ਮਹਾਨ ਸ਼ਖ਼ਸ਼ੀਅਤ ਦਾ ਜਨਮ ਸੰਨ ੧੯੨੫ ਵਿੱਚ ਅਪ੍ਰੈਲ ਮਹੀਨੇ ਪਾਕਿਸਤਾਨ ਦੇ ਜਿਲ੍ਹਾ ਜੇਹਲਮ, ਤਹਿਸੀਲ ਚਕਵਾਲ ਦੇ ਪਿੰਡ ਹਾਸਲ ਵਿੱਚ ਹੋਇਆ। ਆਪ ਜੀ ਦਾ ਜਨਮ ਧੰਨ ਜਣੇਦੀ ਮਾਤਾ ਰਾਜ ਕੌਰ ਜੀ ਅਤੇ ਧੰਨ ਪਿਤਾ ਸ੍ਰ. ਅਤਰ ਸਿੰਘ ਕੋਹਲੀ ਦੇ ਗ੍ਰਿਹ ਵਿਖੇ ਹੋਇਆ। ਆਪ ਨੇ ਮੈਟਰਿਕ ਅਤੇ ਗਿਆਨੀ ਕਰਨ ਤੋਂ ਬਾਅਦ ਆਪਣੇ ਜੀਵਨ ਨੂੰ ਪੰਥਕ ਸੇਵਾ ਵਿੱਚ ਲੇਖਣੀ ਰਾਹੀਂ ਸਮਰਪਿਤ ਕਰ ਦਿੱਤਾ। ਚੰਗੇ-ਚੰਗੇ ਮਹਾਂਪੁਰਸ਼ਾਂ ਦੀ ਸੰਗਤ ਦਾ ਹੀ ਫਲ ਸੀ ਕਿ ਆਪ ਨੇ ਗੁਰਦੁਆਰਾ ਨਾਢਾ ਸਾਹਿਬ ਅਤੇ ਗੁਰੂ ਕਾ ਲਾਹੌਰ ਵਿਖੇ ਇਕੋ ਚੌਕੜੇ ਤੇ ਦੋ ਸ੍ਰੀ ਅਖੰਡ ਪਾਠਾਂ ਦੀ ਸੇਵਾ ਕੀਤੀ। ਹੌਲੀ-ਹੌਲੀ ਆਪ ਨੇ ਗੁਰਮਤਿ ਸਿਧਾਂਤਾਂ ਅਤੇ ਮੁੱਖ ਬਾਣੀਆਂ ਦੇ ਸਟੀਕ ਲਿਖਣੇ ਅਤੇ ਛਪਵਾਉਣੇ ਸ਼ੁਰੂ ਕਰ ਦਿੱਤੇ। ਕਈ ਸਟੀਕ ਸੰਗਤਾਂ ਦੀ ਝੋਲੀ ਪਾਏ। ਇਸ ਨਾਲ ਆਪ ਦਾ ਪਿਆਰ ਗੁਰਬਾਣੀ ਲਈ ਹੋਰ ਉਮਡਿਆ ਅਤੇ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ੧੪ ਭਾਗਾਂ ਵਿੱਚ ਸ਼ੁੱਧ ਪਾਠ ਉਚਾਰਨ ਸੇਧਾਂ, ਅਰਥ ਭੇਦਾਂ ਦੇ ਨਿਰਣੈ, ਸਾਰੰਸ਼ ਅਤੇ ਸਿਧਾਂਤ ਆਦਿ ਵਿਸਥਾਰ ਨਾਲ ਲਿੱਖ ਕੇ ਗੁਰੂ ਪੰਥ ਦੀ ਸੇਵਾ ਕੀਤੀ ਜੋ ਅੱਜ ਹਰ ਪ੍ਰਚਾਰਕ, ਕਥਾਵਾਚਕ ਲਈ ਮਾਰਗ ਦਰਸ਼ਨ ਬਣੀ ਹੋਈ ਹੈ। ੪੦ ਦੇ ਕਰੀਬ ਪੁਸਤਕ-ਭੰਡਾਰ ਅਤੇ ਹਰ ਬਹੁਤ ਕੁਝ ਆਪ ਨੇ ਲਿਖਿਆ ਤੇ ਅਜੇ ਵੀ ਲਿਖ ਰਹੇ ਹਨ।

ਪੰਥ ਦੀਆਂ ਅਨੇਕਾਂ ਹੀ ਸੰਸਥਾਵਾਂ, ਪਾਵਨ ਤਖ਼ਤ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਮਹਾਂਪੁਰਸ਼ਾਂ ਨੇ ਅਨੇਕਾਂ ਮਾਨ-ਸਨਮਾਨ, ਅਵਾਰਡ ਅਤੇ ਸਨਮਾਨ ਪੱਤਰ ਆਪ ਨੂੰ ਬਖ਼ਸ਼ੇ ਹਨ। ਜਿਨ੍ਹਾਂ ਵਿਚੋਂ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਨਾਂਦੇੜ ਵਲੋਂ 'ਪੰਥ ਰਤਨ', ਸ੍ਰੀ ਅਕਾਲ ਤਖ਼ਤ ਸਾਹਿਬ ਤੋਂ 'ਭਾਈ ਸਾਹਿਬ' ਦੀ ਪਦਵੀ, 'ਭਾਈ ਵੀਰ ਸਿੰਘ ਜੀ' ਅਵਾਰਡ ਭਾਸ਼ਾ ਵਿਭਾਗ ਪੰਜਾਬ ਤੋਂ, ਚੀਫ਼ ਖ਼ਾਲਸਾ ਦੀਵਾਨ, ਇੰਗਲੈਂਡ ਦੀਆਂ ਸੰਗਤਾਂ ਵਲੋਂ ਸਨਮਾਨ, ਸ੍ਰੀ ਗੁਰੂ ਗੋਬਿੰਦ ਸਿੰਘ ਫ਼ਾਊਂਡੇਸ਼ਨ U.S.A. ਵਲੋਂ ਸਨਮਾਨ, ਇਤਿਆਦਿਕ ਪੰਥਕ ਸੰਸਥਾਵਾਂ ਤੋਂ ਆਪ ਨੇ ਮਾਣ-ਸਨਮਾਨ ਪ੍ਰਾਪਤ ਕੀਤੇ।

ਅੱਜ ਮਿਤੀ ੭ ਫਰਵਰੀ ੨੦੧੦ ਨੂੰ ਸਮੂੰਹ ਮੈਂਬਰਾਨ ਅਤੇ ਸੰਗਤ ਗੁ: ਦੂਖ ਨਿਵਾਰਨ ਸਾਹਿਬ, ਸਰੀ ਬੀ.ਸੀ. ਕੈਨੇਡਾ, ਭਾਈ ਸਾਹਿਬ ਗਿ. ਹਰਿਬੰਸ ਸਿੰਘ ਜੀ ਨੂੰ ਪਿੰਡ ਠਰਵਾ ਮਾਜਰਾ, ਕਰਨਾਲ (ਹਰਿਆਣਾ) ਵਿਖੇ ਮਾਨ-ਸਨਮਾਨ ਦਿੰਦਿਆਂ ਪ੍ਰਸੰਨਤਾ ਅਤੇ ਮਾਣ ਮਹਿਸੂਸ ਕਰ ਰਹੇ ਹਾਂ।

ਵਲੋਂ

**ਗਿ. ਨਰਿੰਦਰ ਸਿੰਘ**
ਪ੍ਰਧਾਨ ਗੁਰਦੁਆਰਾ ਦੂਖ ਨਿਵਾਰਣ ਸਾਹਿਬ
ਸਰੀ, ਬੀ.ਸੀ. ਕੈਨੇਡਾ

**ਗਿ. ਪਿੰਦਰ ਪਾਲ ਸਿੰਘ**
ਕਥਾ ਵਾਚਕ
ਲੁਧਿਆਣਾ।

ੴ ਸਤਿਗੁਰ ਪ੍ਰਸਾਦਿ ॥

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ (ਸਟੀਕ)

## ਤਤਕਰਾ ਪੋਥੀ ਦਸਵੀਂ

## *ਅਰਥ ਭੇਦ ਅਤੇ ਨਿਰਣੈ*

# ਦਰਸ਼ਨ ਪੋਥੀ ਦਸਵੀਂ

(ਪਾਠਕਾਂ ਨਾਲ ਦੋ ਗੱਲਾਂ)

ਅਜੋਕਾ ਯੁੱਗ ਵਿਦਿਆ ਅਤੇ ਵਿਗਿਆਨਕ ਪਰਦਰਸ਼ਨੀਆਂ ਦਾ ਯੁੱਗ ਹੈ। ਵਿਗਿਆਨੀਆਂ ਨੇ ਆਪਣੇ ਖੇਤਰ ਵਿਚ ਜੋ ਮੱਲਾਂ ਮਾਰੀਆਂ ਹਨ ਉਸ ਦੀ ਚਰਚਾ ਤੇ ਪ੍ਰਸੰਸਾ ਦਿਨ ਰਾਤ ਅਖ਼ਬਾਰਾਂ, ਰਸਾਲਿਆਂ, ਰੇਡੀਓ ਅਤੇ ਟੀ.ਵੀ. ਰਾਹੀਂ ਨਸ਼ਰ ਹੁੰਦੀ ਰਹਿੰਦੀ ਹੈ। ਟੀ.ਵੀ. ਕਲਾ ਨੇ ਲੋਕਾਂ ਨੂੰ ਇਤਨਾ ਕੀਲਿਆ ਹੈ ਕਿ ਇਸ ਦੀ ਸੰਗਤ ਨੂੰ ਬੱਚੇ, ਨੌਜਵਾਨ ਅਤੇ ਬੁੱਢੇ ਸਾਰੇ ਹੀ ਬਹੁਤ ਪਸੰਦ ਕਰਦੇ ਹਨ।

ਜੇ ਸੋਚੀਏ ਤਾਂ ਰੇਡੀਓ, ਟੀ.ਵੀ. ਆਦਿ ਆਪਣੇ ਆਪ ਵਿਚ ਸਭ ਮੁਰਦਾ ਹਨ ਕਿਉਂਕਿ ਬਿਜਲੀ ਦੇ ਕਰੰਟ ਬਿਨਾ ਇਹ ਬੇਕਾਰ ਹਨ। ਪਰ ਜਦੋਂ ਇਨ੍ਹਾਂ ਵਿਚ ਕਰੰਟ ਹੋਵੇ ਤਾਂ ਵੀ ਇਨ੍ਹਾਂ ਨੂੰ ਆਪਣੇ ਆਪੇ ਦੀ ਸੋਝੀ ਨਹੀਂ ਹੁੰਦੀ ਕਿਉਂਕਿ ਇਨ੍ਹਾਂ ਵਿਚ ਚੇਤਨਾ ਦੀ ਹੋਂਦ ਨਹੀਂ ਹੁੰਦੀ।

ਇਸੇ ਤਰ੍ਹਾਂ ਹਰੇਕ ਜੀਵ ਦੇ ਅੰਦਰ ਰੱਬੀ-ਜੋਤਿ, ਨਾਮ, ਹੁਕਮ, ਅਨਹਦ-ਬਾਣੀ ਮੌਜੂਦ ਹੈ, ਪਰ ਜੀਵ ਨੂੰ ਆਪਣੇ ਆਪ ਇਹਨਾਂ ਬਾਰੇ ਗਿਆਨ ਅਤੇ ਪਹਿਚਾਨ ਨਹੀਂ ਹੈ। ਇਸ ਗਿਆਨ ਜਾਂ ਪਹਿਚਾਨ ਦਾ ਅਹਿਸਾਸ ਗੁਰੂ ਚੇਤਨਾ-ਸ਼ਕਤੀ ਰਾਹੀਂ ਕਰਾਉਂਦਾ ਹੈ। ਪਰ ਜਦੋਂ ਮਨੁੱਖ ਦੀ ਚੇਤਨਾ-ਸ਼ਕਤੀ ਹੀ ਹਉਮੈ ਦੇ ਪੜਦੇ ਹੇਠ ਢੱਕੀ ਹੋਈ ਹੋਵੇ ਤਾਂ ਇਸ ਨੂੰ ਸਿਵਾਇ ਭਰਮ-ਭੁਲੇਖਿਆਂ ਦੇ ਹੋਰ ਕੁਝ ਨਹੀਂ ਸੁਝਦਾ। ਗੁਰਵਾਕ ਹਨ:—

੧. **ਅੰਧਕਾਰ ਸੁਖਿ ਕਬਹਿ ਨ ਸੋਈ ਹੈ॥ ਰਾਜਾ ਰੰਕੁ ਦੋਊ ਮਿਲਿ ਰੋਈ ਹੈ॥ [ਪੰਨਾ ੩੨੫**

੨. **ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ, ਤਾ ਕਉ ਸਰਬ ਪ੍ਰਗਾਸਾ ॥**

**ਅਗਿਆਨਿ ਅੰਧੇਰੈ ਸੂਝਸਿ ਨਾਹੀ, ਬਹੁੜਿ ਬਹੁੜਿ ਭਰਮਾਤਾ ॥ [ਪੰਨਾ ੬੧੦**

ਬਸ, ਇਸ ਭਰਮ-ਹਨੇਰੇ ਕਰਕੇ ਹੀ ਹਰੇਕ ਮਨੁੱਖ ਇਹ ਜਾਣਦਾ ਹੈ ਕਿ ਪਰਮੇਸ਼ਰ ਉਸ ਤੋਂ ਦੂਰ ਵਸਦਾ ਹੈ। ਇਸ ਦਾ ਮੂਲ ਕਾਰਨ 'ਦੂਜਾ-ਭਰਮ' ਹੈ:—

**ਜਿਚਰੁ ਦੂਜਾ ਭਰਮੁ ਸਾ ਅੰਮਾਲੀ, ਤਿਚਰੁ ਮੈ ਜਾਣਿਆ ਪ੍ਰਭੁ ਦੂਰੇ ॥**

**ਜਾ ਮਿਲਿਆ ਪੂਰਾ ਸਤਿਗੁਰੂ ਅੰਮਾਲੀ, ਤਾ ਆਸਾ ਮਨਸਾ ਸਭ ਪੂਰੇ ॥ [ਪੰਨਾ ੫੬੪**

ਸਚਾਈ ਤਾਂ ਇਹ ਹੈ ਕਿ ਸਾਡੇ ਉਤੇ ਮਾਇਆ ਦੀ ਅਜੇਹੀ ਛਾਇਆ ਪਈ ਹੋਈ ਹੈ ਕਿ ਅਸੀਂ ਖਾਣ-ਪੀਣ, ਪਹਿਨਣ ਅਤੇ ਹੋਰ ਪਦਾਰਥਕ ਲੋੜਾਂ ਦੀ ਪੂਰਤੀ ਹਿਤ ਦਿਨ-ਰਾਤ ਮਿਹਨਤ ਕਰਦੇ ਰਹਿੰਦੇ ਹਾਂ ਕਿਉਂਕਿ ਸਾਨੂੰ ਸਮਾਜ ਨਾਲ ਸਾਵੇਂ ਹੋ ਕੇ ਚਲਣ ਦੀ ਭੁੱਖ ਹੈ। ਪਰ ਸਾਈਂ ਦੀ ਯਾਦ ਵਲੋਂ ਅਸੀਂ ਉਕੇ ਹੀ ਅਵੇਸਲੇ ਹੋਏ ਪਏ ਹਾਂ। ਜਦੋਂ ਅਸੀਂ ਆਪਣੇ ਆਪ ਨੂੰ ਪਰਮੇਸ਼ਰ ਨਾਲੋਂ ਵਿਛੜਿਆ ਹੋਇਆ ਹੀ ਮਹਿਸੂਸ ਨਹੀਂ ਕਰ ਰਹੇ ਤਾਂ ਮਿਲਾਪ ਲਈ ਸਾਡੇ ਅੰਦਰ ਚੇਤਨਾ ਕਿਵੇਂ ਪੈਦਾ ਹੋਵੇਗੀ? ਧਾਰਮਿਕ ਖੇਤਰ ਵਿਚ ਪਰਮਾਰਥ ਤੋਂ ਪੱਛੜ ਕੇ ਜੀਵਨ ਦੀ ਪ੍ਰਗਤੀ ਹੋਣੀ ਸੰਭਵ ਨਹੀਂ। ਕੀ ਅਸਾਂ ਕਦੇ ਆਪਣੇ ਮਨ ਵਿਚ ਸਤਿਗੁਰਾਂ ਦੀਆਂ ਨਿਰਮਲ ਘਾਲਾਂ ਅਤੇ ਦੇਣਾਂ ਨੂੰ ਚੇਤੇ ਕੀਤਾ ਹੈ? ਕਿਸੇ ਮਨੁਖ ਜਾਂ ਮਾਤਾ ਪਿਤਾ ਦੇ ਛੋਟੇ ਜਿਹੇ ਉਪਕਾਰ ਅਸੀਂ ਸਾਰੀ ਉਮਰ ਨਹੀਂ ਵਿਸਾਰਦੇ ਪਰ ਜਿਸ ਪਰਮੇਸ਼ਰ ਨੇ 'ਜੀਉ ਪਿੰਡ' ਦਿੱਤਾ ਹੈ, ਉਸ ਨੂੰ ਕਦੇ ਵੀ ਨਹੀਂ ਚਿਤਾਰਦੇ।

ਆਓ, ਗੁਰੂ ਦੀ ਬਾਣੀ ਚੋਂ ਗੁਰੂ ਆਤਮਾ ਦੇ ਦਰਸ਼ਨ ਕਰਕੇ ਨਿਹਾਲ ਹੋਈਏ। ਕਿਉਂਕਿ ਇਸ ਵਿਚ ਕਰਤਾ ਪੁਰਖ ਜੀ ਆਪ ਵਰਤ ਰਹੇ ਹਨ। ਲੋੜ ਹੈ, ਗੁਰਬਾਣੀ ਰਾਹੀਂ ਸਤਿਗੁਰਾਂ ਨਾਲ ਗੱਲਾਂ ਕਰਨ ਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਤਿਆਰ ਹੋਣ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਭ ਸੰਗਤਾਂ ਨੂੰ ਇਹ ਉਪਦੇਸ਼ ਦਿੱਤਾ ਸੀ:—

**ਗੁਰੂ ਦਰਸ ਜਿਹ ਦੇਖਨਾ ਸ੍ਰੀ ਗ੍ਰੰਥ ਦਰਸਾਇ ॥**

**ਬਾਤ ਕਰਨ ਗੁਰੂ ਸੌਂ ਚਹੈ, ਪੜ੍ਹੈ ਗ੍ਰੰਥ ਮਨ ਲਾਇ ॥** **[ਗੁਰ ਬਿਲਾਸ ਪਾ. ੬**

ਗੁਰੂ ਪਿਆਰਿਓ! ਸਚੇ ਗੁਰੂ ਪਾਤਿਸ਼ਾਹ ਜੀ ਦੀ ਤਾਬਿਆ ਵਿਚ ਬੈਠ ਕੇ ਪਾਠ ਕਰਨ ਸਮੇਂ ਕਦੇ ਗੁਰੂ ਨਾਲ ਗੱਲਾਂ ਕਰਨ ਵਾਲਾ ਉਪਦੇਸ਼ ਚੇਤੇ ਆਇਆ ਜੇ? ਕਦੇ ਹਿਰਦੇ ਵਿਚ ਏਦਾਂ ਦੀ ਚੇਤਨਾ ਤੇ ਚਾਉ ਉਪਜਿਆ ਜੇ? ਜੇ ਏਦਾਂ ਦਾ ਅਹਿਸਾਸ ਪੈਦਾ ਨਹੀਂ ਹੋਇਆ ਤਾਂ ਪਛਤਾਵਾ ਕਰੋ, ਜਾਗੋ, ਕਿਵੇਂ ਗੁਰਦੇਵ ਪਿਤਾ ਜੀ ਮਿੱਠੀ ਆਵਾਜ਼ ਨਾਲ ਆਪਣੇ ਸਿੱਖ ਪੁੱਤਰਾਂ ਨੂੰ ਆਪਣੇ ਕੋਲ ਬੁਲਾ ਰਹੇ ਹਨ:—

**੧. ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥**

**ਬਾਣੀ ਤਾ ਗਾਵਹੁ ਗੁਰੂ ਕੇਰੀ, ਬਾਣੀਆ ਸਿਰਿ ਬਾਣੀ ॥** **[ਪੰਨਾ ੯੨੦**

**੨. ਸਿਖਹੁ ਸਬਦ ਪਿਆਰਿਹੋ ਜਨਮ ਮਰਨ ਕੀ ਟੇਕ ॥**

**ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥** **[ਪੰਨਾ ੯੧੬**

ਇਸ ਆਵਾਜ਼ ਵਿਚ ਵੱਡਾ ਰਾਜ਼ ਛੁਪਿਆ ਹੋਇਆ ਹੈ। ਪਿਤਾ ਤੋਂ ਵਿਛੜਿਆ ਹੋਇਆ ਬਾਲਕ ਸਦਾ ਚੀਖਦਾ ਤੇ ਚਿਲਾਂਦਾ ਰਹਿੰਦਾ ਹੈ। ਹੁਣ ਸਮਾਂ ਹੈ ਆਪਣਾ ਆਪ ਸੰਭਾਲੀਏ। ਉਸ ਪਿਤਾ ਦੀ ਮਿਹਰ ਵਲ ਤਕੀਏ ਜਿਹੜਾ ਅੱਖ ਦੇ ਝਮਕਣ ਜਿਤਨੀ ਦੇਰ ਵਿਚ 'ਹਰਨ ਭਰਨ' ਕਰਨ ਦੀ ਸਮਰਥਾ ਰਖਦਾ ਹੈ।

ਸਖੀਓ ਸਹੇਲੜੀਓ! ਆਓ, ਗੁਰੂ ਪਾਤਿਸ਼ਾਹ ਕੋਲ ਬੈਠ ਕੇ ਸਮਰਥ ਕੰਤ ਦੀਆਂ ਕਹਾਣੀਆਂ ਕਰੀਏ, ਗੁਰਬਾਣੀ ਨਾਲ ਸਾਂਝ ਪਾਈਏ, ਗੁਰਬਾਣੀ ਗਾਵੀਏ, ਵੀਚਾਰੀਏ, ਸੁਣੀਏ, ਸੁਣਾਈਏ, ਸਤਿਕਾਰੀਏ,ਪਿਆਰੀਏ ਅਤੇ ਗੁਰੂਦੁਆਰੇ ਪਹੁੰਚਣ ਲਈ ਵੀ ਜਤਨਸ਼ੀਲ ਹੋਈਏ। ਇਕ ਕਦਮ ਟੁਰੀਏ, ਵੇਖੋ 'ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ' ਵਾਲੀ ਕਲਾ ਕਿਵੇਂ ਵਰਤਾਉਂਦੇ ਹਨ। ਇਹ ਪਿਆਰ ਭਰੇ ਅਮੋਲਕ ਬਚਨ ਭੁਲਣੇ ਨਹੀਂ, ਚੇਤੇ ਰਖਣੇ, ਤੁਹਾਡੇ ਅੰਦਰ ਇਹਨਾਂ ਨੇ ਨਵੀਂ ਚੇਤਨਾ ਜਗਾਉਣੀ ਹੈ।

ਇਸ ਵਿਚ ਸੰਦੇਹ ਨਹੀਂ ਕਿ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਦੀ ਦਸਵੀਂ ਪੋਥੀ ਨੂੰ ਪ੍ਰਕਾਸ਼ਤ ਕਰਾਉਣ ਵਿਚ ਕਾਫੀ ਸਮਾਂ ਲਗਾ ਹੈ ਪਰ ਮਾਰੂ ਰਾਗ ਬਹੁਤ ਵੱਡਾ ਰਾਗ ਸੀ। ਨਾਲ ਹੀ ਦੂਜੀ ਪੋਥੀ ਸਮਾਪਤ ਹੋ ਗਈ ਸੀ, ਉਸ ਨੂੰ ਦੁਬਾਰਾ ਛਪਵਾਉਣਾ ਪਿਆ। ਭਾਵੇਂ ਪਾਠਕਾਂ ਦੇ ਹਿਰਦੇ ਵਿਚ ਤੀਬਰ ਤਾਂਘ ਹੈ ਕਿ ਇਸ ਸਟੀਕ ਦੀ ਪ੍ਰਕਾਸ਼ਨਾ ਦਾ ਕਾਰਜ ਛੇਤੀ ਨੇਪਰੇ ਚੜ੍ਹੇ ਪਰ ਇਹ ਸਾਰੀ ਕਾਰ ਪਰਮੇਸ਼ਰ ਦੇ ਭਾਣੇ ਵਿਚ ਚਲ ਰਹੀ ਹੈ ਆਪਣੀ ਮਰਜ਼ੀ ਨਾਲ ਕੁਝ ਨਹੀਂ ਹੁੰਦਾ। 'ਗੁਰਬਾਣੀ ਸੇਵਾ ਮਿਸ਼ਨ' ਬਣਾਉਣ ਦਾ ਪ੍ਰਯੋਜਨ ਇਹ ਸੀ ਕਿ ਗੁਰਸਿੱਖ ਵੀਰ ਇਸ ਸੇਵਾ ਵਿਚ ਲੋੜੀਂਦਾ ਯੋਗਦਾਨ ਪਾਉਣਗੇ, ਪਰ ਅਜਕਲ ਹਰੇਕ ਮਨੁੱਖ ਚਾਹੇ ਉਹ ਨੌਕਰੀ ਕਰਦਾ ਹੈ, ਚਾਹੇ ਨੌਕਰੀ ਤੋਂ ਮੁਕਤ ਹੈ, ਜਾਂ ਕੋਈ ਕਾਰ-ਵਿਹਾਰ ਕਰਦਾ ਹੈ, ਕਿਸੇ ਪਾਸ ਅਜਿਹੀ ਸੇਵਾ ਲਈ ਵਕਤ ਨਹੀਂ। ਗ੍ਰੰਥੀ ਸਿੰਘ ਜਿਨ੍ਹਾਂ ਦੀ ਡਿਊਟੀ ਗੁਰੂ ਘਰ ਵਿਚ

ਸਵੇਰੇ ਤੇ ਰਾਤ ਸਮੇਂ ਹੁੰਦੀ ਹੈ, ਉਹ ਸਾਰਾ ਦਿਨ ਵਿਹਲੇ ਹੁੰਦੇ ਹਨ ਪਰ ਉਹ ਇਸ ਪਾਸੇ ਸਮਾਂ ਲਾਕੇ ਖੁਸ਼ ਨਹੀਂ, ਬਾਕੀ ਜਨਤਾ ਦੀ ਗਲ ਹੀ ਛਡੋ। ਹੁਣ ਤਾਂ ਭਾਈ ਸੰਤੋਖ ਸਿੰਘ ਜੀ ਵਾਲੀ ਆਸਾ ਤੇ ਅਮਲ ਕਰਨਾ ਹੀ ਲਾਹੇਵੰਦਾ ਰਹੇਗਾ:—

**ਅਬ ਆਨ ਕੀ ਆਸ ਨਿਰਾਸ ਭਈ, ਕਲਗੀਧਰ ਬਾਸ ਕੀਓ ਮਨ ਮਾਹੀ॥**

ਸ੍ਰੀ ਮਾਨ ਮਹੰਤ ਤੀਰਥ ਸਿੰਘ ਜੀ ਅਤੇ ਭਾ.ਸ. ਕਾਨ੍ਹ ਸਿੰਘ ਜੀ (ਸੇਵਾ ਪੰਥੀ), ਗੁਨਿਆਣਾ ਮੰਡੀ, ਸੰਤ ਰਵੇਲ ਸਿੰਘ ਜੀ, ਬਰੇਲੀ ਵਾਲੇ (ਪਾਉਂਟਾ ਸਾਹਿਬ) ਅਤੇ ਸ੍ਰ. ਹਰਿਬੰਸ ਸਿੰਘ ਜੀ 'ਤੇਗ' ਲਿਸਟਰ (ਇੰਗਲੈਂਡ) ਵਾਲਿਆਂ ਨੇ ਇਸ ਸਟੀਕ ਤੋਂ ਸਿਖਾਰਥੀਆਂ ਨੂੰ ਸੰਥਯਾ ਦੇਣ ਲਈ ਜੋ ਕਲਾਸਾਂ ਲਗਾਉਣ ਦਾ ਉਦਮ ਕੀਤਾ ਹੈ, ਸ਼ਲਾਘਾਯੋਗ ਹੈ। ਇਸ ਦੇ ਨਾਲ ਹੀ ਪੋਥੀ ਦੀ ਪ੍ਰਕਾਸ਼ਨਾ ਲਈ ਵੀ ਮਾਇਕੀ ਯੋਗਦਾਨ ਪਾ ਰਹੇ ਹਨ। ਇਸ ਦੇ ਨਾਲ ਹੀ ਡਾ. ਨਾਗਪਾਲ ਜੀ ਬਠਿੰਡਾ ਅਤੇ ਡਾ. ਨਰਿੰਦਰ ਸਿੰਘ ਜੀ ਮੋਗਾ ਵਾਲੇ ਸਟੀਕ ਸੇਵਾ ਲਈ ਮਾਸਿਕ ਮਾਇਕੀ ਯੋਗਦਾਨ ਦੇ ਰਹੇ ਹਨ। ਧੰਨਵਾਦ। ਆਸ ਹੈ ਕਿ ਆਪ ਅਗੋਂ ਵੀ ਬਾਕੀ ਰਹਿੰਦੀਆਂ ਤਿੰਨ ਪੋਥੀਆਂ ਦੀ ਸੇਵਾ ਵਿਚ ਇਸੇ ਤਰ੍ਹਾਂ ਸਹਿਯੋਗ ਦਿੰਦੇ ਰਹਿਣਗੇ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਜਿਥੇ ਫ਼ੈਲੋਸ਼ਿਪ ਪ੍ਰਦਾਨ ਕਰਕੇ ਆਪਣੀ ਖੁਲ੍ਹਦਿਲੀ ਵਿਖਾਈ ਹੈ, ਜੇ ਕੰਮ ਵਿਚ ਤੇਜ਼ੀ ਲਿਆਉਣ ਲਈ ਇਕ ਸਹਾਇਕ ਦੀ ਨਿਯੁਕਤੀ ਕੀਤੀ ਜਾਂਦੀ ਤਾਂ ਹੁਣ ਤੱਕ ਇਹ ਪ੍ਰਾਜੈਕਟ ਸੰਪੂਰਨ ਹੋ ਗਿਆ ਹੁੰਦਾ, ਪਰ ਸਭ ਕੁਝ ਪਰਮੇਸ਼ਰ ਦੇ ਹੁਕਮ ਅੰਦਰ ਹੀ ਹੋ ਰਿਹਾ ਹੈ।

ਪਾਠਕ ਹਰੇਕ ਨਵੀਂ ਪੋਥੀ ਦੀ ਪ੍ਰਕਾਸ਼ਨਾ ਲਈ ਤਾਂਘ ਰਖਦੇ ਹਨ ਪਰ ਮਿਸ਼ਨ ਕੋਲ ਕਾਗਜ਼ ਖ਼ਰੀਦਣ ਜੋਗੇ ਵੀ ਫ਼ੰਡ ਨਹੀਂ ਹਨ। ਦਸਵੀਂ ਪੋਥੀ ਦੀ ਜੋ ਮਾਇਆ ਆਵੇਗੀ ਉਸ ਨਾਲ ਗਿਆਰਵੀਂ ਪੋਥੀ ਦਾ ਕਾਰਜ ਆਰੰਭਿਆ ਜਾਵੇਗਾ। ਮਿਸ਼ਨ ਕੋਲ ਨਾ ਪ੍ਰਿੰਟਿੰਗ ਪ੍ਰੈਸ ਹੈ, ਅਤੇ ਨਾ ਕੰਪਿਊਟਰ, ਕੇਵਲ ਕੰਪੋਜ਼ਿੰਗ ਹਾਊਸ ਹੈ। ਹਾਂ, ਕਾਕਾ ਸ਼ਰਨਾਗਤ ਸਿੰਘ ਖਰੜਾ ਟਾਈਪ ਕਰਨ ਅਤੇ ਪਰੂਫ਼ ਦੀ ਸੁਧਾਈ ਵਿਚ ਆਪਣਾ ਹੱਥ ਵੱਟਾ ਰਿਹਾ ਹੈ। ਪਰਮੇਸ਼ਰ ਜੀ ਇਸ ਬੱਚੇ ਨੂੰ ਰੋਜ਼ੀ ਰਿਜ਼ਕ ਤੇ ਨਾਮ ਦੀ ਦਾਤਿ ਬਖ਼ਸ਼ਣ।

ਇਸ ਮਿਸ਼ਨ ਰੂਪ ਫੁਲਵਾੜੀ ਦੇ ਭਉਰੇ ਗਿਆਨੀ ਇੰਦਰਜੀਤ ਸਿੰਘ ਜੀ ਮਾਸਟਰ (ਲੁਧਿਆਣਾ) ਜੋ ਸੰਸਾਰਕ ਯਾਤਰਾ ਸੰਪੂਰਨ ਕਰ ਗਏ ਹਨ ਇਸ ਸਟੀਕ ਨੂੰ ਪ੍ਰਚਾਰਨ ਦੀ ਸੇਵਾ ਅਤੇ ਬਾਕੀ ਜੀਵਨ ਭਰ ਲੋੜੀਂਦਾ ਸਹਿਯੋਗ ਦੇਂਦੇ ਰਹੇ, ਇਹ ਉਨ੍ਹਾਂ ਦੀ ਅਭੁੱਲ ਸੇਵਾ ਸਾਡੇ ਦਿਲਾਂ ਤੇ ਉਕਰੀ ਰਹੇਗੀ। ਹੁਣ ਇਹ ਸੇਵਾ ਆਪ ਜੀ ਦੇ ਸਪੁੱਤਰ ਗਿਆਨੀ ਜਗਮੋਹਨ ਸਿੰਘ ਜੀ ਮਿਸ਼ਨਰੀ ਨੇ ਸਾਂਭੀ ਹੈ ਪਰ ਉਨ੍ਹਾਂ ਦੇ ਪੰਥਕ ਕੰਮਾਂ ਦੇ ਰੁਝੇਵਿਆਂ ਕਾਰਨ ਸਟੀਕ ਪ੍ਰਕਾਸ਼ਨਾ ਦਾ ਕੰਮ ਪਿੱਛੇ ਪੈ ਰਿਹਾ ਹੈ। ਫਿਰ ਵੀ ਆਪ ਜੀ ਵਲੋਂ ਮਿਲ ਰਹੇ ਸਹਿਯੋਗ ਦਾ ਹਾਰਦਿਕ ਧੰਨਵਾਦੀ ਹਾਂ।

ਗੁਰੂ ਸਵਾਰੇ ਭਾ. ਸ. ਜੁਗਿੰਦਰ ਸਿੰਘ ਜੀ ਤਲਵਾੜਾ, ਭਾ.ਸ. ਕਸ਼ਮੀਰ ਸਿੰਘ ਜੀ, ਸਿੰਘ ਸਾਹਿਬ ਭਾਈ ਜੁਗਿੰਦਰ ਸਿੰਘ ਜੀ 'ਵੇਦਾਂਤੀ', ਭਾ.ਸ. ਸੇਵਾ ਸਿੰਘ ਜੀ, ਬੀਬੀ ਦਲਜੀਤ ਕੌਰ ਜੀ, ਗਿਆਨੀ ਜੀਵਨ ਸਿੰਘ ਜੀ, ਗਿਆਨੀ ਦੀਦਾਰ ਸਿੰਘ ਜੀ ਪਟਿਆਲਾ, ਅਤੇ ਸ੍ਰ ਜਤਿੰਦਰ ਸਿੰਘ ਜੀ ਮੁਹਾਲੀ ਆਦਿ ਗੁਰਸਿੱਖਾਂ ਵਲੋਂ ਅਰਥ ਵਿਚਾਰ ਅਤੇ ਪਰੂਫ਼ ਪੜ੍ਹਨ ਵਿਚ ਜੋ ਸਹਿਯੋਗ ਮਿਲਿਆ, ਦਾਸਰਾ ਧੰਨਵਾਦੀ ਹੈ।

ਅੰਤ ਵਿਚ ਸਮੂਹ ਪਾਠਕਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਗੁਰੂ ਦੀ ਕਿਰਪਾ ਸਦਕਾ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਦੀ ੧੧ਵੀਂ ਪੋਥੀ ਲਿਖਣ ਦੀ ਸੇਵਾ ਦਾ ਕਾਰਜ ਆਰੰਭ ਦਿੱਤਾ ਹੈ।

ਇਸ ਲਈ ਉਹ ਵੀ ਇਸ ਦੀ ਸੰਪੂਰਨਤਾ ਲਈ ਗੁਰੂ ਚਰਨਾ ਵਿਚ ਅਰਦਾਸ ਕਰਨ, ਤਾਂ ਜੋ ਰਹਿੰਦਾ ਕਾਰਜ ਛੇਤੀ ਨੇਪਰੇ ਚੜ੍ਹੇ। ਦਾਸਰਾ ਇਸ ਪੋਥੀ ਦੀ ਛਪਾਈ ਵਿਚ ਰਹੀਆਂ ਅਸ਼ੁੱਧੀਆਂ ਅਤੇ ਉਕਾਈਆਂ ਲਈ ਖਿਮਾਂ ਦਾ ਜਾਚਕ ਹੈ। ਆਸ ਹੈ ਕਿ ਬਿਬੇਕ ਬੁਧੀ ਵਾਲੇ ਵਿਦਵਾਨ ਗੁਰਬਾਣੀ ਅਰਥਾਂ ਦੇ ਇਸ ਆਦਰਸ਼ਵਾਦੀ ਤੁਲਨਾਤਮਿਕ ਅਧਿਐਨ ਤੋਂ ਪੂਰਾ ਪੂਰਾ ਲਾਭ ਲੈ ਕੇ ਲੇਖਕ ਨੂੰ ਖੋਜ ਲਈ ਉਤਸ਼ਾਹਿਤ ਕਰਨਗੇ।

*ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ ॥*

ਸੰਗਤਾਂ ਦੀਆਂ ਅਸੀਸਾਂ ਦਾ ਜਾਚਕ

***ਹਰਿਬੰਸ ਸਿੰਘ***

੧੨ ਫ਼ਰਵਰੀ ੧੯੯੪

*ਗੁਰਮਤਿ ਨਿਰਣੈ ਭਵਨ,*
*੧੭-ਏ, ਡੋਗਰਾਂ ਸਟਰੀਟ,*
*ਪਟਿਆਲਾ।*

# ਦਸਵੀ ਪੋਥੀ ਦਾ ਵਿਮੋਚਨ

ਅਕਾਲ ਆਸ਼ਰਮ ਸੁਹਾਣਾ ਵਿਖੇ ੨੮-੩-੧੯੯੪ ਨੂੰ ਗੁਰ-ਸ਼ਬਦ ਵਿਚਾਰ ਸਮਾਗਮ ਹੋਇਆ ਜਿਸ ਵਿਚ ਹਜ਼ਾਰਾਂ ਸਿੱਖ ਸੰਗਤਾਂ ਨਾਮ ਦੇ ਰੰਗ ਵਿਚ ਜੁੜੀਆਂ ਹੋਈਆਂ ਸਨ, ਉਥੇ ਬਾਬਾ ਤੀਰਥ ਸਿੰਘ ਜੀ, 'ਸੇਵਾ ਪੰਥੀ' ਨੇ ਦਸਵੀਂ ਪੋਥੀ ਦਾ ਵਿਮੋਚਨ ਆਪਣੇ ਕਰ ਕਮਲਾਂ ਨਾਲ ਕੀਤਾ। ਭਾ. ਸ. ਜਸਬੀਰ ਸਿੰਘ ਜੀ ਰਸਿਕ ਕੀਰਤਨੀਏ ਨੇ ਸਟੀਕ ਸੰਬੰਧੀ 'ਮਿਹਰ, ਬਖਸ਼' ਵਾਲੇ ਬਚਨ ਸੰਗਤਾਂ ਵਿੱਚ ਪੜ੍ਹ ਕੇ ਸੁਣਾਏ ਅਤੇ ਗਿਆਨੀ ਜਗਮੋਹਨ ਸਿੰਘ ਜੀ ਗੁਰਮਤਿ ਪ੍ਰਚਾਰਕ ਨੂੰ ਸਿਰੋਪੇ ਨਾਲ ਸਨਮਾਨਿਤ ਕੀਤਾ ਗਿਆ।

# ਦੋ ਸ਼ਬਦ

ਗੁਰੂ ਮਹਾਰਾਜ ਦੇ ਬਚਨ ਹਨ ''ਸਭਨਾ ਉਪਰਿ ਨਦਰਿ ਪ੍ਰਭ ਤੇਰੀ॥ ਕਿਸੈ ਥੋੜੀ ਕਿਸੈ ਹੈ ਘਣੇਰੀ॥'' ਵਾਹਿਗੁਰੂ ਜੀ ਦੀ ਮਿਹਰ ਬਖਸ਼ਿਸ਼ ਸਭ ਜੀਵ ਜੰਤੂਆਂ ਉਪਰ ਹੋ ਰਹੀ ਹੈ। ਪਰ ਕਿਸੇ ਜੀਵ ਉਪਰ ਬਖਸ਼ਿਸ਼ ਬਹੁਤ ਹੈ ਕਿਸੇ ਉਤੇ ਥੋੜੀ ਹੈ।

ਅਸੀਂ ਵੇਖਦੇ ਹਾਂ ਕੋਈ ਬੜਾ ਅਮੀਰ ਹੈ, ਕੋਈ ਭੁਖਾ ਕੰਗਾਲ ਪੈਸੇ ਪੈਸੇ ਲਈ ਤਰਸਦਾ ਹੈ, ਕਈਆਂ ਕੋਲ ਇਤਨਾ ਹੈ ਕਿ ਰੱਖਣ ਸਾਂਭਣ ਨੂੰ ਥਾਂ ਨਹੀਂ ਹੈ। ਇਸੇ ਤਰ੍ਹਾਂ ਕੋਈ ਸੁਖੀ ਹੈ, ਕੋਈ ਦੁਖੀ ਹੈ, ਥੋੜੀ ਬਹੁਤੀ ਦਾ ਫ਼ਰਕ ਜ਼ਰੂਰ ਹੈ। ਕੀ ਇਹ ਫ਼ਰਕ ਵਾਹਿਗੁਰੂ ਵਲੋਂ ਹੈ ਕਿਸੇ ਤੇ ਬਹੁਤੀ ਮਿਹਰ ਕਰਦਾ ਹੈ ਕਿਸੇ ਤੇ ਥੋੜੀ? ਸੁਆਲ ਪੈਦਾ ਹੋ ਜਾਂਦਾ ਹੈ ਕੀ ਵਾਹਿਗੁਰੂ ਵੀ ਫ਼ਰਕ ਕਰਦਾ ਹੈ? ਜੇ ਉਹ ਰਬ ਵੀ ਫ਼ਰਕ ਕਰਨ ਲੱਗ ਪਿਆ ਤਾਂ ਫਿਰ ਰੱਬ ਕਾਹਦਾ ਹੋਇਆ?

ਜੇ ਥੋੜੀ ਜਿਹੀ ਡੂੰਘੀ ਵਿਚਾਰ ਕਰਕੇ ਦੇਖੀਏ ਤਾਂ ਇਹ ਥੋੜੀ ਬਹੁਤੀ ਦਾ ਫ਼ਰਕ ਰੱਬ ਵਲੋਂ ਨਹੀਂ ਮਨੁੱਖ ਵਲੋਂ ਹੈ। ਜਿਵੇਂ ਸੂਰਜ ਦੀਆਂ ਕਿਰਨਾਂ ਸਭ ਥਾਵਾਂ ਤੇ ਇਕੋ ਜਿਹੀਆਂ ਪੈਂਦੀਆਂ ਹਨ ਕਿਰਨਾਂ ਵਲੋਂ ਕੋਈ ਫ਼ਰਕ ਨਹੀਂ। ਜੇ ਕੋਈ ਮਨੁੱਖ ਹਨੇਰੇ ਕਮਰੇ ਵਿਚ ਬੈਠਾ ਆਖੇ, ਸੂਰਜ ਵਿਤਕਰਾ ਕਰਦਾ ਹੈ, ਦੂਜੇ ਪਾਸੇ ਤਾਂ ਬੜੀ ਲਾਈਟ ਦੇ ਰਿਹਾ ਹੈ,ਮੈਂ ਹਨੇਰੇ ਕਮਰੇ ਵਿਚ ਬੈਠਾ ਹਾਂ,ਤਾਂ ਇਹ ਕਸੂਰ ਸੂਰਜ ਦਾ ਥੋੜਾ ਹੈ, ਮਨੁੱਖ ਦਾ ਆਪਣਾ ਹੀ ਪੈਦਾ ਕੀਤਾ ਪੜਦਾ ਕਿਰਨਾਂ ਤੋਂ ਦੂਰ ਕਰ ਰਿਹਾ ਹੈ। ਬੰਦੇ ਦੇ ਆਲੇ-ਦੁਆਲੇ ਜਿਤਨੇ ਪੜਦੇ ਹੋਣਗੇ ਓਨਾਂ ਰਬੀ ਨੂਰ ਮਿਹਰ, ਬਖਸ਼ਿਸ਼ ਤੋਂ ਦੂਰ ਹੋਵੇਗਾ। ਜਿਨੇ ਪੜ੍ਹਦੇ ਹੱਟ ਜਾਣਗੇ, ਉਨ੍ਹਾਂ ਰੱਬੀ ਜੋਤ ਦੇ ਨੇੜੇ ਹੋ ਜਾਵੇਗਾ। ਸਾਰੇ ਪੜਦੇ ਹੱਟਣ ਤੇ ਸਿੱਧੀ ਮਿਹਰ, ਬਖਸ਼ਿਸ਼ ਜੋ ਮੀਂਹ ਵਾਂਗ ਵਸ ਰਹੀ ਹੈ, ਉਸਦਾ ਅਨੰਦ ਮਾਣ ਲਵੇਗਾ:-

**ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ॥...[ਪੰਨਾ ੧੦੨**

ਭਾਈ ਹਰਿਬੰਸ ਸਿੰਘ ਜੀ ਉਪਰ ਰੱਬ ਦੀ ਅਪਾਰ ਬਖਸ਼ਿਸ਼ ਮਿਹਰ ਵਸ ਰਹੀ ਹੈ। ਘੋਰ ਕਲਯੁਗ ਦੇ ਸਮੇਂ ਅੰਦਰ ਪਵਿਤਰ ਬਾਣੀ, ਅੰਮ੍ਰਿਤ ਬਾਣੀ, ਗੁਰੂ ਦੀ ਬਾਣੀ ਦਾ ਵੀਚਾਰ, ਇਕ ਇਕ ਅੱਖਰ ਦੀ ਪਹਿਚਾਨ, ਖੋਜ, ਗੁਰਮਤਿ ਦੇ ਸਿਧਾਂਤ, ਗੁਰੂ ਆਸ਼ੇ, ਉਸ ਦੀ ਮਿਹਰ ਬਖਸ਼ਿਸ਼ ਬਿਨਾ ਇਹ ਦਾਤ ਨਹੀਂ ਮਿਲਦੀ:-

**ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥** [ਪੰਨਾ ੯੩੫

ਭਾਈ ਹਰਿਬੰਸ ਸਿੰਘ ਜੀ ਇਕ ਗੁਰਮੁਖ ਹਨ ਜੋ ਗੁਰਮੁਖਾਂ ਵਾਲਾ ਜੀਵਨ ਜੀਅ ਰਹੇ ਹਨ। ਵਾਹਿਗੁਰੂ ਆਪ ਹੀ ਮਿਹਰਾਂ ਬਖਸ਼ਿਸ਼ਾਂ ਵਰਤਾ ਕੇ ਇਹ ਮਹਾਨ ਪਰਉਪਕਾਰ ਕਰਵਾ ਰਿਹਾ ਹੈ।

ਗੁਰਬਾਣੀ ਦਾ ਵਿਚਾਰ, ਅਰਥ-ਬੋਧ ਸਭ ਤੋਂ ਉਚੀ ਦਾਤਿ ਹੈ। ਗੁਰਬਾਣੀ ਵਿਚਾਰ ਰਾਹੀਂ ਗੁਰੂ ਨਾਲ ਜੁੜਨਾ ਹੈ, ਗੁਰੂ ਨਾਲ ਗੱਲਾਂ ਕਰਨੀਆਂ ਹਨ। ਗੁਰੂ ਸੰਸੇ ਨਵਿਰਤ ਕਰਦੇ ਹਨ। ਮੇਰੀ ਅਰਦਾਸ ਹੈ ਕਿ ਭਾਈ ਹਰਿਬੰਸ ਸਿੰਘ ਜੀ ਨੂੰ ਵਾਹਿਗੁਰੂ ਜੀ ਪੂਰਨ ਦੇਹ-ਅਰੋਗਤਾ ਤੇ ਦੀਰਘ-ਆਯੂ ਬਖਸ਼ਿਸ਼ ਕਰਨ। ਇਹ ਜੋ ਨਾਮ-ਬਾਣੀ ਦਾ ਜਹਾਜ਼ ਬਣਾਉਣਾ ਆਰੰਭ ਕੀਤਾ ਹੈ, ਜਿਸ ਵਿਚ ਪੰਥ ਦੇ ਮਹਾਨ ਸੇਵਾਦਾਰ ਭਾਈ ਜੋਗਿੰਦਰ ਸਿੰਘ ਜੀ ਤਲਵਾੜਾ, ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ, ਭਾਈ ਸੇਵਾ ਸਿੰਘ ਜੀ, ਸਿੰਘ ਬ੍ਰਦਰਜ਼, ਬੀਬੀ ਦਲਜੀਤ ਕੌਰ ਜੀ, ਭਾਈ ਕਸ਼ਮੀਰ ਸਿੰਘ ਜੀ, ਭਾਈ ਜਤਿੰਦਰ ਸਿੰਘ ਜੀ ਅਤੇ ਗੁਰਮਤਿ ਪ੍ਰਚਾਰਕ ਗਿਆਨੀ ਜਗਮੋਹਨ ਸਿੰਘ ਤੇ ਮਾਸਟਰ ਦੀਦਾਰ ਸਿੰਘ ਜੀ ਵੱਧ ਚੜ੍ਹ ਕੇ ਸੇਵਾ ਨਿਭਾ ਰਹੇ ਹਨ, ਸਿਰੇ ਚੜ੍ਹ ਜਾਵੇ।

ਸੰਸਾਰ ਦੇ ਜੀਵ ਇਸ ਜਹਾਜ ਉਪਰ ਸਵਾਰ ਹੋ ਕੇ ਸੰਸਾਰ ਸਮੁੰਦਰ ਤੋਂ ਪਾਰ ਹੋ ਸਕਣ। ਵਾਹਿਗੁਰੂ ਦਾ ਨਾਮ ਜਹਾਜ਼ ਹੈ:-

**ਵਾਹਿਗੁਰੂ ਨਾਮ ਜਹਾਜ ਹੈ ਚੜ੍ਹੇ ਸੋ ਉਤਰੇ ਪਾਰ ॥**
**ਜੋ ਸ਼ਰਧਾ ਕਰ ਸੇਂਵਦੇ ਗੁਰ ਪਾਰ ਉਤਾਰਨਹਾਰ ॥** (ਕਵੀ ਉਕਤੀ)

ਦਾਸਨ ਦਾਸ
*ਤੀਰਥ ਸਿੰਘ 'ਸੇਵਾ ਪੰਥੀ'*
੨੯-੩-੧੯੯੪

ਟਿਕਾਣਾ ਭਾਈ ਜਗਤਾ ਜੀ ਸਾਹਿਬ
'ਸੇਵਾ ਪੰਥੀ' (ਨੂਰਪੁਰ ਥਲ)
ਗੁਨਿਆਣਾ ਮੰਡੀ।

# ਦੋ ਸ਼ਬਦ

ਸ਼ਬਦ ਵੀਚਾਰ ਦੇ ਵਣਜਾਰਿਓ!

ਮਨੁੱਖ ਇਸ ਸੰਸਾਰ ਵਿਚ ਜਨਮ ਲੈਂਦਾ ਹੈ ਤੇ ਚਲਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਅੱਗੇ ਹਰੇਕ ਸਿੱਖ ਮੱਥਾ ਟੇਕਦਾ ਹੈ, ਅਖੰਡ ਪਾਠ ਕਰਾਉਂਦਾ ਹੈ ਅਤੇ ਅਨੇਕ ਪ੍ਰਕਾਰ ਦੇ ਹੋਰ ਕਰਮ ਕਾਂਡ ਕਰਦਾ ਹੋਇਆ ਲੋਕਾਂ ਦੀ ਵਾਹ ਵਾਹ ਖੱਟਦਾ ਹੈ। ਗ੍ਰੰਥੀ ਸਿੰਘਾਂ ਤੋਂ ਅਰਦਾਸਾਂ ਵੀ ਕਰਾਉਂਦਾ ਹੈ ਪਰ ਜਦੋਂ ਉਸ ਦੇ ਨੇੜੇ ਹੋ ਕੇ ਉਸ ਦੀ ਅੰਦਰਲੀ ਹਾਲਤ ਦਾ ਪਤਾ ਕਰੀਦਾ ਹੈ ਤਾਂ ਉਹ ਕਹਿੰਦਾ ਹੈ ''ਜੀ! ਅਜੇ ਤੱਕ ਕੁਝ ਨਹੀਂ ਬਣਿਆ।''

ਜਦੋਂ ਤੱਕ ਜ਼ੀਵ ਮੇਰੀ ਮੇਰੀ ਦੀ ਰੱਟ ਲਾਉਂਦਾ ਹੈ ਉਦੋਂ ਤੱਕ ਇਸ ਦਾ ਕੋਈ ਕੰਮ ਨਹੀਂ ਸਵਰਦਾ। ਪਰ ਜਦੋਂ ਮਨ, ਬਚਨ, ਕਰਮ ਕਰਕੇ ਗੁਰਬਾਣੀ ਦਾ ਪਾਠ ਕਰਦਾ ਹੈ ਤਾਂ ਨਿਰਮੋਲਕ ਹੀਰਾ ਇਸ ਦੇ ਹੱਥ ਚੜ੍ਹਦਾ ਹੈ:-

ਬਾਣੀ ਗੁਰਬਾਨੀ ਲਾਗੇ, ਤਿਨ ਹਥਿ ਚੜਿਆ ਰਾਮ ॥

ਗੁਰਬਾਣੀ ਨੂੰ ਜੀਵਨ ਆਧਾਰ ਬਣਾਉਣ ਲਈ ਬਾਣੀ ਦੇ ਅੰਤਰੀਵ ਅਰਥਾਂ ਦਾ ਬੋਧ ਹੋਣਾ ਲਾਜ਼ਮੀ ਹੈ। ਅਸਾਂ ਗੁਰਬਾਣੀ ਕੋਲੋਂ ਪੜ੍ਹਨਾ ਹੈ, ਗੁਰਬਾਣੀ ਪਾਸੋਂ ਸਿਖਿਆ ਪ੍ਰਾਪਤ ਕਰਕੇ ਅਮਲ ਦੇ ਖੇਤਰ ਵਿੱਚ 'ਸਫਲ ਜਨਮੁ ਹੋਵੈ ਪਰਵਾਣੁ' ਦਾ ਰੂਪ ਹੋ ਨਿਬੜਦਾ ਹੈ। ਗਿ. ਹਰਿਬੰਸ ਸਿੰਘ ਜੀ ਵਲੋਂ ਖ਼ਾਲਸਾ ਪੰਥ ਨੂੰ ਇਹ ਸਟੀਕ ਇਕ ਯਾਦਗਾਰੀ ਦੇਣ ਹੈ ਅਤੇ ਇਸ ਦੀ ਸੰਪੂਰਨਤਾ ਲਈ ਗੁਰੂ ਚਰਨਾਂ ਵਿਚ ਅਰਦਾਸ ਹੈ।

ਗੁਰੂ ਪੰਥ ਦਾ ਦਾਸਰਾ

***ਭਾਈ ਕਾਨ੍ਹ ਸਿੰਘ 'ਸੇਵਾ ਪੰਥੀ'***

# ਸੰਦੇਸ਼

ਸ੍ਰੀਮਾਨ ਪੰਡਿਤ ਨਿਸ਼ਚਲ ਸਿੰਘ ਜੀ ਨੇ ਸੇਵਾ-ਸਿਮਰਨ ਤੇ ਗੁਰਬਾਣੀ ਪਾਠ ਦੀ ਜੋ ਲਹਿਰ ਚਲਾਈ ਸੀ ਉਸ ਨੂੰ ਸੰਗਤ ਹੁਣ ਤੱਕ ਨਹੀਂ ਭੁਲੀ। ਇਸੇ ਤਰ੍ਹਾਂ ਸਟੀਕ ਸੇਵਾ ਵੀ ਕੌਮ ਦਾ ਅਮੋਲਕ ਵਿਰਸਾ ਹੈ। ਇਸ ਲਈ ਸਾਰੇ ਮਾਈ ਭਾਈ ਦਿਲ ਖੋਲ੍ਹ ਕੇ ਮਾਇਕੀ ਯੋਗਦਾਨ ਪਾਓ। ਸੰਗਤਾਂ ਨੇ ੫੦੦੦/- ਰੁਪਏ ਇਸ ਸੇਵਾ ਲਈ ਭੇਟ ਕੀਤੇ। ਉਸ ਸਮੇਂ ਦੀਵਾਨ ਵਿਚ ਸਤਿਕਾਰਯੋਗ ਮਹੰਤ ਤੀਰਥ ਸਿੰਘ ਜੀ 'ਸੇਵਾ ਪੰਥੀ' ਗੁਨਿਆਣਾ ਮੰਡੀ, ਸੰਤ ਮੱਖਣ ਸਿੰਘ ਜੀ ਸੱਤੋ ਗਲੀ, ਅੰਮ੍ਰਿਤਸਰ ਵਾਲੇ, ਸੰਤ ਪਰਮਜੀਤ ਸਿੰਘ ਜੀ ਹਰਿਦੁਆਰ ਵਾਲੇ ਅਤੇ ਹੋਰ ਬੇਅੰਤ ਸੰਗਤਾਂ ਨੇ ਇਸ ਸਟੀਕ ਦੀ ਸ਼ਲਾਘਾ ਕੀਤੀ। ਗੁਰੂ ਚਰਨਾਂ ਵਿਚ ਅਰਦਾਸਿ ਹੈ ਕਿ ੧੧ਵੀਂ , ੧੨ਵੀਂ ਅਤੇ ੧੩ਵੀਂ ਪੋਥੀ ਦਾ ਕਾਰਜ ਕੁਸ਼ਲਤਾ ਸਹਿਤ ਸਿਰੇ ਚੜ੍ਹੇ।

***(ਸੰਤ) ਜਗਮੋਹਨ ਸਿੰਘ, (ਸੰਤ) ਕਰਮਜੀਤ ਸਿੰਘ***

ਡੇਰਾ ਸੰਤਪੁਰਾ, ਯਮੁਨਾ ਨਗਰ



ੴ ਸਤਿਗੁਰ ਪ੍ਰਸਾਦਿ ॥



**ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥**

# ਸਨਮਾਨ ਪੱਤਰ

**ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥** [ਪੰਨਾ ੨੬

**ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ॥**[ਪੰਨਾ ੨੮੬

## ਚਾਰਿ ਪਦਾਰਥ ਹਰਿ ਕੀ ਸੇਵਾ

ਮਨੁੱਖਤਾ ਦੇ ਕਲਿਆਣ, ਸਰਬਤ ਦੇ ਭਲੇ, ਵਿਸ਼ਵ ਸ਼ਾਂਤੀ ਤੇ ਪਰਉਪਕਾਰ ਲਈ ਜੁਟੇ ਮਨੁੱਖ ਹੀ ਦੂਜਿਆਂ ਲਈ ਉਦਾਹਰਣ ਬਣਦੇ ਹਨ। ਗੁਰਬਾਣੀ ਦੇ ਚਾਨਣ ਤੇ ਸਿੱਖੀ ਦੇ ਪਰਉਪਕਾਰੀ ਸੰਦੇਸ਼ ਨੂੰ ਆਪਣੇ ਆਲੇ ਦੁਆਲੇ ਵਿਚ ਵੰਡਣਾ ਸਾਡਾ ਸਾਰਿਆਂ ਦਾ ਕਰਤਵ ਹੈ। ਇਸ ਕਰਤਵ ਨੂੰ ਦ੍ਰਿੜ ਨਿਸ਼ਚੇ ਤੇ ਲਗਨ ਨਾਲ ਪੂਰਾ ਕਰਨ ਵਾਲੇ ਸਾਡੇ ਸਾਰਿਆਂ ਦੇ ਧੰਨਵਾਦ ਦੇ ਪਾਤਰ ਹਨ।

ਗਿਆਨੀ ਹਰਿਬੰਸ ਸਿੰਘ ਜੀ 'ਟੀਕਾਕਾਰ' ਵੀ ਇਹੋ ਜਿਹੀ ਸ਼ਖਸੀਅਤ ਹਨ। ਅਜਿਹੇ ਮਨੁੱਖ ਕਿਸੇ ਮਾਣ ਮਰਤਬੇ ਦੀ ਲਾਲਸਾ ਤੋਂ ਬੇਨਿਆਜ਼ ਹੁੰਦੇ ਹਨ। ਸੰਗਤ ਵਲੋਂ ਮੰਡਲ ਇਨ੍ਹਾਂ ਦੀਆਂ ਵੱਡਮੁਲੀਆਂ ਸੇਵਾਵਾਂ ਨੂੰ ਸਵੀਕਾਰਨਾ ਆਪਣਾ ਫਰਜ਼ ਸਮਝਦਾ ਹੋਇਆ 'ਸੰਤ ਸੰਗਤ ਸਿੰਘ ਜੀ ਕਮਾਲੀਆ ਪੁਰਸਕਾਰ' ਅਤੇ ਇਹ ਸਨਮਾਨ-ਪੱਤਰ ਇਨ੍ਹਾਂ ਨੂੰ ਪੇਸ਼ ਕਰਦਾ ਹੈ ਅਤੇ ਇਹ ਅਰਦਾਸ ਕਰਦਾ ਹੈ ਕਿ ਅਕਾਲ ਪੁਰਖ ਇਨ੍ਹਾਂ ਨੂੰ ਦੇਸ਼ ਤੇ ਕੌਮ ਦੀ ਇਸੇ ਤਰ੍ਹਾਂ ਸੇਵਾ ਕਰਨ ਦਾ ਬਲ ਬਖਸ਼ਣ।

***ਪੁਰਸਕਾਰ ਇੰਚਾਰਜ***

ਸਕੱਤਰ
ਗੁਰੂ ਅਰਜਨ ਕੀਰਤਨ ਮੰਡਲ
ਪਟਿਆਲਾ

ਪਰਧਾਨ
ਗੁਰੂ ਅਰਜਨ ਕੀਰਤਨ ਮੰਡਲ
ਪਟਿਆਲਾ

੨੪-੫-੧੯੯੩

# ਰੱਬੀ ਹੁਕਮ

**ਤੇਰਾ ਹੁਕਮੁ ਨ ਜਾਪੀ ਕੇਤੜਾ, ਲਿਖਿ ਨ ਜਾਣੈ ਕੋਇ ॥**
**ਜੇ ਸਉ ਸਾਇਰ ਮੇਲੀਅਹਿ, ਤਿਲੁ ਨ ਪੁਜਾਵਹਿ ਰੋਇ ॥**
**ਕੀਮਤਿ ਕਿਨੈ ਨ ਪਾਈਆ, ਸਭਿ ਸੁਣਿ ਸੁਣਿ ਆਖਹਿ ਸੋਇ ॥੨॥ [ਪੰਨਾ ੫੩**

***ਹੁਕਮ ਦਾ ਸਰੂਪ:*** 'ਹੁਕਮੁ' ਫ਼ਾਰਸੀ ਰਾਹੀਂ ਆਇਆ ਅਰਬੀ ਦਾ ਸ਼ਬਦ ਹੈ ਜਿਸ ਦਾ ਅਰਥ ਹੈ, ਫ਼ਰਮਾਨ (order)। ਗੁਰਬਾਣੀ ਵਿਚ ਕਵਾਉ, ਨਾਮ, ਸ਼ਬਦ, ਫ਼ੁਰਮਾਨ, ਹੁਕਮ, ਭਾਣਾ, ਰਜ਼ਾ, ਅਮਰ ਅਤੇ ਆਗਿਆ ਆਦਿ ਸਾਰੇ ਸ਼ਬਦਾਂ ਦੀ ਵਰਤੋਂ ਸਮਾਨਾਰਥਕ ਰੂਪ ਵਿਚ ਕੀਤੀ ਗਈ ਹੈ। ਪਰਮਾਣ ਵਜੋਂ ਹੇਠ ਲਿਖੀਆਂ ਦੋ ਪੰਕਤੀਆਂ ਹੀ ਕਾਫ਼ੀ ਹਨ:—

**ਚਹੁ ਦਿਸਿ 'ਹੁਕਮੁ' ਵਰਤੈ ਪ੍ਰਭ ਤੇਰਾ, ਚਹੁ ਦਿਸਿ 'ਨਾਮ' ਪਤਾਲੰ ॥**
**ਸਭ ਮਹਿ 'ਸਬਦੁ' ਵਰਤੈ ਪ੍ਰਭ ਸਾਚਾ, ਕਰਮਿ ਮਿਲੈ ਬੈਆਲੰ ॥ [ਪੰਨਾ ੧੨੭੫**

ਉਹ ਮਰਜ਼ੀ ਜੋ ਅਕਾਲ ਪੁਰਖ ਵਿਚ ਨਿਵਾਸ ਕਰਦੀ ਹੈ, ਹੁਕਮ ਦੀ ਪ੍ਰਤੀਕ ਹੈ। ਹੁਕਮ ਦੇਸ਼ ਤੇ ਕਾਲ ਦੀਆਂ ਹੱਦਾਂ ਤੋਂ ਸੁਤੰਤਰ ਹੈ। ਉਹ ਪ੍ਰਭੂ ਦੇ ਸਰੂਪ ਵਾਂਗ ਅਕਹਿ ਹੈ। ਹੁਕਮ ਅਕਾਲੀ ਸਤਾ ਦਾ ਉਹ ਰੰਗ ਹੈ ਜਿਸ ਤੋਂ ਜਗਤ ਦੀ ਉਤਪਤੀ, ਪਾਲਨਾ ਤੇ ਸੰਘਾਰਨਾ ਆਦਿ ਹੁੰਦੀ ਹੈ। ਸੰਸਾਰ ਦੀਆਂ ਸਾਰੀਆਂ ਸਮਸਿਆਵਾਂ ਨੂੰ ਸੁਲਝਾਉਣ ਦੀ ਸ਼ਕਤੀ ਦਾ ਨਾ'ਹੁਕਮ'ਹੈ।'ਹੁਕਮ'ਸ਼ਕਤੀ ਤੇ ਚੇਤਨਾ ਦਾ ਸੋਮਾ ਹੈ। ਰੱਬੀ-ਹੁਕਮ ਫ਼ਲੱਸਫ਼ਾ ਜਾਂ ਅੱਖਰ ਨਹੀਂ ਜਿਹੜਾ ਕਿ ਹਉਮੈ ਦੀ ਕਾਨੀ ਨਾਲ ਕਲਮਬੰਦ ਹੋ ਸਕਦਾ ਹੋਵੇ। ਹੁਕਮ ਕੀ ਹੈ? ਹੁਕਮ ਕਿਥੋਂ ਜਾਰੀ ਹੁੰਦਾ ਹੈ? ਹੁਕਮ ਕੌਣ ਹਾਸਲ ਕਰਦਾ ਹੈ? ਹੁਕਮ ਦੀ ਸੂਝ-ਬੂਝ ਅਥਵਾ ਪਛਾਣ ਕਿਵੇਂ ਹੁੰਦੀ ਹੈ? ਇਹ ਸਾਰੀ ਜਾਣਕਾਰੀ ਓਦੋਂ ਪ੍ਰਾਪਤ ਹੁੰਦੀ ਹੈ ਜਦੋਂ ਸਿਖ ਦੀ ਸੁਰਤਿ 'ਗੁਰੂ ਦਰੀਆਉ ਸਦਾ ਜਲੁ ਨਿਰਮਲੁ' ਵਿਚ ਇਸ਼ਨਾਨ ਕਰਕੇ ਨਿਰਮਲ ਹੋ ਜਾਂਦੀ ਹੈ। ਜੇ ਕੋਈ ਮਨੁੱਖ ਆਪਣੀ ਅਕਲ ਜਾਂ ਹੱਠ ਨਾਲ ਹੁਕਮ ਦੇ ਭੇਦ ਨੂੰ ਜਾਣਨਾ ਚਾਹੇ ਤਾਂ ਉਸ ਦਾ ਇਹ ਕਰਤਵ 'ਸੁਣਿ ਗਲਾ ਆਕਾਸ ਕੀ, ਕੀਟਾ ਆਈ ਰੀਸ' ਵਾਂਗੂੰ ਵਿਅਰਥ ਹੀ ਜਾਂਦਾ ਹੈ। ਪ੍ਰਭੂ ਦੇ ਹੁਕਮ ਨਾਲ ਜੀਵਨ ਦੀ ਨਦੀਆਂ ਵੇਗ ਨਾਲ ਵਗਣ ਲਗ ਪੈਂਦੀਆਂ ਹਨ ਅਤੇ ਉਸ ਦੇ ਹੁਕਮ ਨਾਲ ਹੀ ਉਹ ਸਾਗਰ ਵਿਚ ਡੁਬ ਕੇ ਸ਼ਾਂਤ ਹੋ ਜਾਂਦੀਆਂ ਹਨ। ਉਸ ਦੀ ਹੁਕਮ-ਸੱਤਾ ਹੀ ਬੀਜ ਨੂੰ ਬੂਟਾ ਬਣਾ ਦਿੰਦੀ ਹੈ ਅਤੇ ਹੁਕਮ ਨਾਲ ਹੀ ਬੂਟਾ ਬੀਜ ਦੇ ਰੂਪ ਵਿਚ ਜਾ ਕੇ ਮੁੱਕ ਜਾਂਦਾ ਹੈ। ਉਸ ਦੇ ਹੁਕਮ ਨੇ ਹਰ ਇਕ ਦੇ ਨੱਕ ਵਿਚ ਨਕੇਲ ਪਾਈ ਹੈ ਅਤੇ ਉਸਦਾ ਹੁਕਮ ਕਣ ਕਣ ਵਿਚ ਸਮਾਇਆ ਹੋਇਆ ਹੈ। 'ਹੁਕਮ' ਆਤਮ-ਮੰਡਲ ਦੀ ਉਹ ਧੁਨੀ ਹੈ ਜਿਸ ਨੂੰ ਅਨੁਭਵੀ ਕੰਨਾ ਨਾਲ ਸੁਣਿਆ ਜਾਂਦਾ ਹੈ। ਗੁਰਬਾਣੀ ਦੇ ਚਿੰਤਨ ਅਤੇ ਨਾਮ-ਸਿਮਰਨ ਦੇ ਅਭਿਆਸ ਦੁਆਰਾ 'ਹੁਕਮ' ਦੀ ਆਵਾਜ਼ ਸੁਣਾਈ ਦਿੰਦੀ ਹੈ, ਪਰ 'ਹੁਕਮ' ਦੇ ਦਰਸ਼ਨ 'ਸੋ ਦਰੁ' ਵਿਚ ਪਰਵੇਸ਼ ਹੋਏ ਬਿਨਾ ਨਹੀਂ ਹੁੰਦੇ। 'ਸੋ ਦਰੁ' ਵਿਚ ਆਪਣੇ ਬਲ ਨਾਲ ਦਾਖ਼ਲ ਨਹੀਂ ਹੋ ਸਕੀਦਾ। ਸਤਿਗੁਰੂ ਤੱਕ ਰਸਾਈ ਕਰਨ ਦੀ ਲੋੜ ਪੈਂਦੀ ਹੈ ਕਿਉਂਕਿ ਗੁਰੂ ਹਰੀ-ਦਰਗਾਹ ਦਾ

ਬਸੀਠ ਹੈ ਅਤੇ 'ਗੁਰ ਪਰਸਾਦੁ' ਹੀ ਇਕ ਵਸੀਲਾ ਹੈ ਜੋ ਜੀਵ ਨੂੰ ਪਰਮੇਸ਼ਰ ਦੇ ਸਨਮੁਖ ਜਾ ਖੜਾ ਕਰਦਾ ਹੈ। ਦੂਜਿਆਂ ਪਾਸੋਂ ਸੁਣ ਕੇ, ਧਾਰਮਿਕ ਗ੍ਰੰਥਾਂ ਵਿਚੋਂ ਹੁਕਮ ਦੀ ਵਡਿਆਈ ਪੜ੍ਹ ਕੇ ਵਿਸ਼ਲੇਸ਼ਣ ਕਰਨਾ ਬੁੱਧੀ ਮੰਡਲ ਤੱਕ ਹੀ ਸੀਮਤ ਹੁੰਦਾ ਹੈ। ਪਰਮੇਸ਼ਰ ਦਾ ਹੁਕਮ ਸੂਖਮ ਹੈ ਅਤੇ ਇਹ ਸ਼ਬਦ ਗੁਰੂ ਰਾਹੀਂ ਨਿਰਮਲ ਹਿਰਦੇ ਵਿਚ ਹੀ ਵਿਦਮਾਨ ਹੁੰਦਾ ਹੈ। ਪ੍ਰਭੂ ਦਾ ਹੁਕਮ ਅਗਮ ਅਤੇ ਅਗੋਚਰ ਹੈ ਜਿਸ ਦੀ ਪਛਾਣ ਗੁਰਮਤਿ ਤੋਂ ਬਿਨਾ ਨਹੀਂ ਹੋ ਸਕਦੀ:—

**ਜਿਸੁ ਗੁਰੁ ਮਿਲੈ, ਸੋਈ ਬਿਧਿ ਜਾਣੈ ॥**
**ਗੁਰਮਤਿ ਹੋਇ ਤ ਹੁਕਮੁ ਪਛਾਣੈ॥** [ਪੰਨਾ ੯੦੪

ਆਤਮ ਮੰਡਲ ਦੇ ਰਸੀਆਂ ਨੂੰ ਰਬੀ-ਹੁਕਮ ਦੇ ਪਰਗਟ ਪਹਾਰੇ ਦਰਸ਼ਨ ਹੁੰਦੇ ਰਹਿੰਦੇ ਹਨ, ਜਿਸ ਕਰਕੇ ਉਹ ਸੰਸਾਰ ਤੋਂ ਪਾਰ ਲੰਘਾਉਣ ਵਾਲੀ ਰੱਬੀ-ਸਿਫਤਿ ਦੇ ਰੰਗਾਂ ਵਿਚ ਮਖ਼ਮੂਰ ਰਹਿੰਦੇ ਹਨ। ਉਹ ਦ੍ਰਿੜ ਵਿਸ਼ਵਾਸ਼ੀ ਹਨ ਕਿ ਅਕਾਲਪੁਰਖ ਇਕ ਦੇਸੀ ਨਹੀਂ, ਉਸ ਦੀ ਜੋਤਿ ਦੀਪਾਂ, ਲੋਆਂ, ਮੰਡਲਾਂ, ਖੰਡਾਂ, ਬ੍ਰਹਮੰਡਾਂ ਵਿਚ ਜਗ ਮਗਾ ਰਹੀ ਹੈ। ਹਰੇਕ ਜੀਵ ਉਤੇ 'ਰਾਮ ਕੀ ਅੰਸ' ਹੋਣ ਦੀ ਮੁਹਰ ਛਾਪ ਲਗੀ ਹੋਈ ਹੈ। ਜਿਤਨੇ ਜੀਵ ਹਨ ਧੁਰੋਂ ਹੀ ਕਾਰ ਲਿਖਵਾ ਕੇ ਆਏ ਹਨ ਅਤੇ ਉਹ ਕਾਰ ਹੁਕਮ ਅਨੁਸਾਰ ਹੀ ਕਰ ਰਹੇ ਹਨ। ਦੁਖ-ਸੁਖ, ਸ਼ਾਦੀ-ਗ਼ਮੀ, ਜਨਮ-ਮਰਣ, ਆਦਰ-ਨਿਰਾਦਰ ਅਤੇ ਬੰਦਿ-ਖ਼ਲਾਸੀ ਸਭ ਕੁਝ ਉਸ ਹੁਕਮੀ ਦੇ ਭਾਣੇ ਵਿਚ ਹੀ ਵਾਪਰਨ ਵਾਲੀਆਂ ਹਾਲਤਾਂ ਹਨ। ਸੰਸਾਰ ਵਿਚ ਨਿਤ ਨਵੇਂ ਅਨੇਕਾਂ ਜੀਅ ਜਨਮ ਲੈਂਦੇ ਹਨ ਪਰ ਸਭ ਦੇ ਰੂਪ ਰੰਗ ਇਕ ਦੂਜੇ ਨਾਲੋਂ ਨਿਆਰੇ ਹੁੰਦੇ ਹਨ। ਸੋ, ਉਸ ਹੁਕਮੀ ਦੀ ਪ੍ਰਬੋਧ-ਕਲਾ ਨੂੰ ਚਲਾਉਣ ਵਾਲੀ ਮਰਯਾਦਾ ਦਾ ਨਾਂ ਹੀ ਹੁਕਮ ਰੂਪ ਹੈ ਜਿਸਦਾ ਕੋਈ ਅੰਤ ਨਹੀਂ ਪਾ ਸਕਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ 'ਹੁਕਮਾਉ' ਰੂਪ ਆਰਸੀ ਹੈ ਜਿਸ ਵਿਚੋਂ 'ਹੁਕਮੀ' ਤੇ 'ਹੁਕਮ' ਦੇ ਅਨੰਤ-ਤਰੰਗੀ ਦਰਸ਼ਨ ਹੁੰਦੇ ਹਨ। ਰਬੀ ਹੁਕਮ ਨੂੰ ਗੁਰੂ ਨਾਨਕ ਦੇਵ ਜੀ ਨੇ 'ਜਪੁ' ਬਾਣੀ ਵਿਚ ਭਲੀ ਪ੍ਰਕਾਰ ਨਿਰੂਪਣ ਕੀਤਾ ਹੈ। ਇਸ ਸੰਖੇਪ ਜਿਹੀ ਰਚਨਾ ਵਿਚ ੧੯ ਵਾਰੀ ਹੁਕਮ ਪਦ ਦੀ ਲੱਗਾ-ਮਾਤਰੀ ਨੇਮਾਂ ਦੇ ਆਧਾਰ ਤੇ ਵਖ ਵਖ ਰੂਪਾਂ ਵਿਚ ਵਰਤੋਂ ਕੀਤੀ ਗਈ ਹੈ। ਰੱਬੀ-ਹੁਕਮ ਦੇ ਦਰਸ਼ਨ ਓਹੀ ਵਿਅਕਤੀ ਕਰ ਸਕਦਾ ਹੈ ਜਿਸ ਨੇ ਆਪ 'ਸੋ ਦਰੁ' ਦੇ ਦਰਸ਼ਨ ਕੀਤੇ ਹੋਣ। ਗੁਰੂ ਬਾਬਾ ਜੀ ਨੂੰ ਢਾਢੀ ਦੇ ਰੂਪ ਵਿਚ ਪਰਮੇਸ਼ਰ ਨੇ ਆਪਣੇ ਮਹਿਲ ਵਿਚ ਬੁਲਾਇਆ। ਆਪ ਜੀ ਨੇ ਉਥੇ ਜਾ ਕੇ ਜਿਵੇਂ ਦਰਸ਼ਨ ਕੀਤੇ, ਵਾਰ ਮਾਝ ਵਿਚ ਦਰਜ ਹਨ। 'ਜਪੁ' ਬਾਣੀ ਵਿਚ **'ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ॥'** **''ਹੁਕਮੈ ਅੰਦਰਿ ਸਭੁ ਕੋ, ਬਾਹਰਿ ਹੁਕਮੁ ਨ ਕੋਇ॥ ਨਾਨਕ, ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥'** ਅਤੇ ਬਸੰਤ ਰਾਗ ਵਿਚ 'ਹੁਕਮੁ ਬੂਝੈ ਤਾਂ ਏਕੋ ਜਾਣੈ' ਵਾਲੇ ਸੰਕੇਤ ਸਾਡੀ ਜੀਵਨ ਅਗਵਾਈ ਕਰਦੇ ਹਨ।

ਪ੍ਰਭੂ ਨਾਲੋਂ ਜੀਵ ਦੀ ਵਿੱਥ ਜਾਂ ਦੂਰੀ ਨੂੰ ਮਿਟਾਉਣ ਦਾ ਇਕ ਇਕ ਤਰੀਕਾ ਹੈ; ''ਰਬ ਕੀ ਰਜਾਇ ਮੰਨੇ ਸਿਰ ਉਪਰਿ'' ਵਾਲੀ ਕਾਰ ਕਮਾਈ ਜਾਏ। (ਮਾਝ ਕੀ ਵਾਰ ਮਹਲਾ ੧, ਪੰਨਾ ੧੪੧)। ਪਰਮੇਸ਼ਰ ਨੇ ਹਰੇਕ ਜੀਵ ਦੇ ਨਾਲ ਜੋ ਹੁਕਮ ਧੁਰ ਤੋਂ ਲਿਖਿਆ ਹੈ, ਉਸ ਨੂੰ ਪਛਾਣਨ ਲਈ ਸੁਰਤਿ, ਮਤਿ, ਮਨ ਅਤੇ ਬੁਧੀ ਵੀ ਬਖਸ਼ੀ ਹੋਈ ਹੈ ਤਾਂ ਜੋ ਜੀਵ ਆਪਣੇ ਅੰਤਹਕਰਣ ਦੇ ਰਾਹੀਂ ਇਹ ਪਰਖ ਕਰ ਸਕੇ ਕਿ ਅਮਕਾ ਕੰਮ ਰੱਬ ਦੇ ਭਾਣੇ (ਹੁਕਮ) ਵਾਲੇ ਨਿਯਮ ਦੇ ਅਨੁਕੂਲ ਹੈ ਜਾਂ ਉਸ ਦੇ ਪ੍ਰਤਿਕੂਲ ਹੈ। ਸ੍ਰਿਸ਼ਟੀ ਵਿਚ ਸਭ ਤੋਂ ਸ੍ਰੇਸ਼ਟ ਅਤੇ

ਵੱਡੀ ਸ਼ਕਤੀ ਹੁਕਮ ਹੈ, ਹੁਕਮ ਹਮੇਸ਼ਾਂ ਨਿਆਂ ਕਰਦਾ ਹੈ। ਖਿਮਾ ਤੇ ਸਜ਼ਾ ਭੀ ਹੁਕਮ ਅਨੁਸਾਰ ਹੀ ਮਿਲਦੀ ਹੈ। ਗੁਰਮਤਿ ਦਾ ਅਟੱਲ ਸਿਧਾਂਤ ਹੈ:--

**ਨਾਨਕ ਹੁਕਮੁ ਪਛਾਣਿ ਕੈ, ਤਉ ਖਸਮੈ ਮਿਲਣਾ ॥** [ਪੰਨਾ ੧੩੯

'ਹੁਕਮੁ ਨ ਕਹਿਆ ਜਾਈ' ਵਾਲੀ ਪੰਗਤੀ ਦਾ ਅੰਤਰੀਵ ਭਾਵ ਇਹ ਹੈ ਕਿ ਰੱਬੀ ਹੁਕਮ ਨਾ ਅੱਖਰਾਂ ਦੁਆਰਾ ਦੱਸਿਆ ਜਾ ਸਕਦਾ ਹੈ ਅਤੇ ਨਾ ਹੀ ਨਾਦ ਦੀ ਕਲਾ ਦੁਆਰਾ ਬੁਝਿਆ ਜਾ ਸਕਦਾ ਹੈ। ਹੁਕਮ ਦੇ ਮੌਲਿਕ ਦਰਸ਼ਨ ਹੁਕਮ ਦੇ ਮੰਡਲ ਵਿਚ ਪਰਵੇਸ਼ ਕੀਤਿਆਂ ਹੀ ਹੁੰਦੇ ਹਨ।

***ਹੁਕਮ ਦਾ ਪਹਿਲਾ ਪ੍ਰਕਾਸ਼:-*** ਜਦੋਂ ਪਰਮੇਸ਼ਰ ਨੂੰ ਏਕ ਤੋਂ ਅਨੇਕ ਹੋਣ ਦਾ ਚਾਉ ਚੜ੍ਹਿਆ ਓਦੋਂ ਆਪਣੇ ਆਪ ਨੂੰ ਨਿਰਗੁਣ ਤੋਂ ਸਰਗੁਣ ਸਰੂਪ ਵਿਚ ਪ੍ਰਗਟਾਉਣ ਲਈ ਜੋ ਬੋਲ 'ਹੁਕਮ' ਕੀਤਾ ਉਸ ਹੁਕਮ ਦੇ ਅਧੀਨ ਦਿਸਦਾ ਤੇ ਅਣਦਿਸਦਾ ਪਸਾਰਾ ਹੋਂਦ ਵਿਚ ਆਇਆ, ਇਹ ਹੁਕਮ ਦਾ ਪਹਿਲਾ ਪ੍ਰਕਾਸ਼ ਕਿਹਾ ਜਾ ਸਕਦਾ ਹੈ। ਇਸ ਹੁਕਮ ਨੇ ਹੀ ਜਗਤ ਦੇ ਪ੍ਰਬੰਧ ਨੂੰ ਚਲਾਇਆ। ਸਾਰੀ ਪ੍ਰਕਿਰਤੀ ਨੂੰ ਹੁਕਮ ਦੇ ਸੂਤਰ ਵਿਚ ਇਕਸੁਰ ਕੀਤਾ। ਸੰਜੋਗ ਤੇ ਵਿਜੋਗ ਨੂੰ ਕਾਰਦਾਰ ਬਣਾਇਆ। ਆਪਣੇ ਆਪ ਨੂੰ ਸਾਰੀ ਕੁਦਰਤਿ ਵਿਚ ਵਸਦਾ ਦਿਖਾਇਆ। ਇਹ ਹੁਕਮ ਨਿਰਗੁਣ ਤੇ ਸਰਗੁਣ ਦੇ ਦਵੰਦ ਤੋਂ ਰਹਿਤ ਹੈ।

***ਹੁਕਮ ਦੀ ਸੂਝ-ਬੂਝ:-*** ਰਬੀ-ਹੁਕਮ ਇਕ ਅਗੰਮੀ ਖੇਡ ਹੈ ਜਿਸ ਦਾ ਭੇਦ ਅੰਤਰ-ਆਤਮੇ ਸਾਈਂ ਨਾਲ ਇਕਮਿਕ ਹੋਇਆਂ ਹੀ ਲਗਦਾ ਹੈ ਜਿਵੇਂ ਕਿ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜਨਮ ਬਾਰੇ ਬਚਿਤ੍ਰ ਨਾਟਕ ਵਿਚ ਵਰਣਨ ਕੀਤਾ ਹੈ:--"**ਤਿਨ ਪ੍ਰਭ ਜਬ ਆਇਸ ਮੁਹਿ ਦੀਆ ॥ ਤਬ ਹਮ ਜਨਮ ਕਲੂ ਮਹਿ ਲੀਆ॥**" ਜਦੋਂ ਸ਼ਿਵ ਤੇ ਸ਼ਕਤੀ ਨੂੰ ਪਛਾਨਣ ਵਾਲੀ ਬਿਬੇਕ ਬੁਧੀ ਮਿਲਦੀ ਹੈ ਹੁਕਮ ਬਾਰੇ ਪ੍ਰਤੀਤ ਹੁੰਦੀ ਹੈ ਅਤੇ ਸ਼ਗ੍ਹਾ-ਸ਼ਰੀਕਿਆਂ ਦੀ ਵਲਗਣ ਮੁੱਕ ਜਾਂਦੀ ਹੈ। ਫਿਰ ਮੌਜ ਹੀ ਮੌਜ, ਮਾਲਕ ਦੇ ਕੌਤਕ ਤੇ ਚੋਜ ਹਰ ਪਾਸੇ "**ਜਲੇ ਹਰੀ ਥਲੇ ਹਰੀ ॥ ਈਹਾਂ ਹਰੀ ਊਹਾਂ ਹਰੀ॥**" ਵੇਖਣ ਵਾਲੀ ਦ੍ਰਿਸ਼ਟੀ ਪੱਕ ਜਾਂਦੀ ਹੈ। ਨਦਰਾਏ ਹੋਏ ਮਨੁੱਖ ਦੇ ਅੰਦਰ ਜਦੋਂ ਹੁਕਮ ਦਾ ਆਵੇਸ਼ ਹੁੰਦਾ ਹੈ ਤਾਂ ਕਈ ਵਾਰੀ ਉਸ ਦਾ ਸਰੀਰ ਥਰ ਥਰ ਕੰਬਣ ਲਗ ਜਾਂਦਾ ਹੈ। ਉਹ ਜਗਿਆਸੂ '**ਹਉ ਤੇਰਾ ਤੂ ਹਮਾਰਾ**' ਅਤੇ "**ਹਉ ਪੂਤੁ ਤੇਰਾ ਤੂੰ ਬਾਪੁ ਮੇਰਾ**" ਵਾਲੀ ਅਵਸਥਾ ਵਿਚ ਟਿੱਕਿਆ ਹੋਇਆ ਦੁਨੀਆਂ ਵਲੋਂ ਅਬੋਲ ਹੋ ਜਾਂਦਾ ਹੈ।

ਜਦੋਂ ਜਗਿਆਸੂ ਅਮਿਤ ਪ੍ਰਕਾਸ਼ ਵਿਚ ਰਬੀ ਹੁਕਮ ਦੇ ਦਰਸ਼ਨ ਕਰਦਾ ਹੈ ਤਾਂ ਇਹ ਸੋਝੀ ਪੈਂਦੀ ਹੈ:-

**ਸਚੁ ਫੁਰਮਾਣ ਨੀਸਾਨ ਸਚੁ, ਸਚਾ ਹੁਕਮੁ ਨ ਮੂਲੁ ਫਿਰੰਦਾ॥[ਵਾਰ ਭਾ. ਗੁ. ੨੯(੧)੩**

ਅਸਲ ਵਿਚ 'ਜੀਵਤਿਆ ਮਰਿ ਰਹੀਐ' ਵਾਲਾ ਅਮਲ ਹੀ ਜਗਿਆਸੂ ਨੂੰ ਹੁਕਮ ਨਾਲ ਪਿਉਂਦ ਕਰਦਾ ਹੈ।

ਹੁਕਮ ਮੰਨਣਾ ਪ੍ਰਭੂ ਦੀ ਮਿਹਰ ਦਾ ਪ੍ਰਤੀਕ ਹੈ ਪਰ ਇਹ ਦਾਤਿ ਓਦੋਂ ਪ੍ਰਾਪਤ ਹੁੰਦੀ ਹੈ ਜਦੋਂ 'ਸਿਰ ਧਰਿ ਮਨਿ ਕਰੇ ਸ਼ੁਕਰਾਣਾ' (ਭਾ. ਗੁ.) ਵਾਲੀ ਹਾਲਤ ਹੁੰਦੀ ਹੈ ਅਤੇ ਜੀਵ ਆਪਣੇ ਆਪ ਨੂੰ ਪ੍ਰਭੂ ਦਾ 'ਮੁਲ ਖਰੀਦੀ ਲਾਲਾ ਗੋਲਾ' ਸਮਝਦਾ ਹੈ। ਹੁਕਮ ਨੂੰ ਮੰਨਣ ਨਾਲ ਹੀ ਹਰੀ ਦਾ ਮਿਲਾਪ ਹੁੰਦਾ ਹੈ:--

**ਹੁਕਮ ਮੰਨਿਹਿ ਤਾ ਹਰਿ ਮਿਲੈ, ਤਾ ਵਿਚਹੁ ਹਉਮੈ ਜਾਇ ॥** [ਪੰਨਾ ੫੯੦

ਹੁਕਮ ਦੇ ਸੰਦਰਭ ਵਿਚ ਇਕ ਦੁਨਿਆਵੀ ਮਿਸਾਲ ਨੂੰ ਸਾਹਮਣੇ ਰਖੀਏ ਤਾਂ ਹੁਕਮ ਨਾਲ ਸਾਂਝ

ਪਾਉਣ ਵਿਚ ਵੱਡੀ ਮਦਦ ਮਿਲਦੀ ਹੈ। ਜਿਵੇਂ ਸੰਸਾਰੀ ਕਾਰਿੰਦਾ ਆਪਣੇ ਮਾਲਕ ਦਾ ਹੁਕਮ ਮੰਨ ਕੇ ਲੋੜੀਂਦੀ ਪ੍ਰਸੰਨਤਾ ਪ੍ਰਾਪਤ ਕਰਦਾ ਹੈ, ਜਿਵੇਂ ਪੁਤਰ ਮਾਤਾ ਪਿਤਾ ਦਾ ਆਗਿਆਕਾਰੀ ਬਣ ਕੇ ਮਾਤਾ ਪਿਤਾ ਦੀ ਖੁਸ਼ੀ ਹਾਸਲ ਕਰਦਾ ਹੈ; ਉਸੇ ਤਰ੍ਹਾਂ ਪ੍ਰਭੂ ਦੀ ਪ੍ਰਸੰਨਤਾ ਦਾ ਰਾਜ਼ ਹੁਕਮ ਮੰਨਣ ਵਿਚ ਲੁਕਿਆ ਹੋਇਆ ਹੈ। ਗੂਜਰੀ ਕੀ ਵਾਰ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਹੁਕਮ ਮੰਨਣ ਬਾਰੇ ਜੋ ਮਿਸਾਲ ਦਿੱਤੀ ਹੈ, ਉਹ ਇਉਂ ਹੈ। ਜਿਵੇਂ ਘਰ ਵਿਚ ਇਸਤਰੀ ਹਰ ਵੇਲੇ ਪਤੀ ਦੇ ਸਨਮੁਖ ਰਹਿੰਦੀ ਹੋਵੇ ਪਰ ਜਦੋਂ ਉਸ ਨੂੰ ਪਤੀ ਹੁਕਮ ਦੇਵੇ, ਉਹ ਅਣ-ਸੁਣਿਆ ਕਰ ਛਡੇ ਭਾਵ ਮੰਨੇ ਹੀ ਨਾਹ ਤਾਂ ਜਾਣੋ ਉਹ ਘਰ ਵਿਚ ਰਹਿੰਦਿਆਂ ਵੀ ਪਤੀ ਤੋਂ ਦੂਰ ਵਸਦੀ ਹੈ। ਉਹ ਪ੍ਰਭੂ ਦੂਰ ਨਹੀਂ, ਪਰ ਜਦੋਂ ਜੀਵ ਮਨ ਕਰਕੇ ਪ੍ਰਭੂ ਦਾ ਹੁਕਮ ਹੀ ਨਹੀਂ ਮੰਨਦਾ ਤਾਂ ਉਹ ਪਰਮੇਸ਼ਰ ਤੋਂ ਬੇ-ਮੁਖ ਹੋ ਜਾਂਦਾ ਹੈ। ਹੁਕਮ ਨਾ ਮੰਨਣਾ ਪ੍ਰਭੂ ਨੂੰ ਪਿੱਠ ਦੇਣ ਦੇ ਸਮਾਨ ਹੈ। ਜਦੋਂ ਤੱਕ ਜੀਵ ''ਪ੍ਰੇਮ ਸੁਹਾਗਣਿ'' ਵਾਲੇ ਲੱਛਣ ਧਾਰਨ ਨਹੀਂ ਕਰਦਾ ਓਦੋਂ ਤੱਕ ਆਤਮਿਕ-ਸੁਖ ਤੋਂ ਵੰਚਿਤ ਰਹਿੰਦਾ ਹੈ। ਹੁਕਮ ਦੀ ਜਗਿਆਸਾ ਦਾ ਸਹੀ ਰੂਪ 'ਦੁਇ ਨੈਨ ਜੁਤੇ'' ਵਾਲਾ ਹੈ। ਇਸ ਤਰ੍ਹਾਂ ਦੀ ਉਡੀਕ ਵਾਲਾ ਧਿਆਨ ਹਜੂਰੀ ਤੇ ਹੁਕਮ ਨਾਲ ਪੱਕੀ ਗੰਢ ਪਾਉਂਦਾ ਹੈ। ਜਿਨ੍ਹਾਂ ਜਗਿਆਸੂਆਂ ਤੇ ਪ੍ਰਭੂ ਦੀ ਮਿਹਰ ਹੁੰਦੀ ਹੈ, ਹੁਕਮ ਮੰਨਣ ਦੀ ਦਾਤਿ ਭੀ ਉਨ੍ਹਾਂ ਨੂੰ ਹੀ ਮਿਲਦੀ ਹੈ:—

**ਹੁਕਮੁ ਭੀ ਤਿਨਾ ਮਨਾਇਸੀ, ਜਿਨ ਕਉ ਨਦਰਿ ਕਰੇਇ ॥**

**ਹੁਕਮੁ ਮੰਨਿ ਸੁਖੁ ਪਾਇਆ, ਪ੍ਰੇਮ ਸੁਹਾਗਣਿ ਹੋਇ ॥** [ਪੰਨਾ ੫੧੦

ਸੱਚ ਪੁਛੋਂ ਤਾਂ ਹੁਕਮ ਮੰਨਣ ਵਾਲਾ ਸੇਵਕ ਹੀ ਪ੍ਰਭੂ ਦਾ ਮਹਿਲ ਪ੍ਰਾਪਤ ਕਰਦਾ ਹੈ। ਕੀਰਤਨ, ਸਿਮਰਨ, ਸੇਵਾ, ਪਾਠ ਜਾਂ ਵਿਚਾਰ ਜੀਵਨ ਨੂੰ ਸਵਾਰਨ ਵਿਚ ਉਦੋਂ ਤੱਕ ਸਹਾਈ ਨਹੀਂ ਹੋ ਸਕਦੇ, ਜਦੋਂ ਤੱਕ ਮਨੁੱਖ ਹੁਕਮ ਦੀ ਕਸਵੱਟੀ ਉਤੇ ਪੂਰਾ ਨਹੀਂ ਉਤਰਦਾ। ਇਸ ਤਰ੍ਹਾਂ, ਪਰਮਾਰਥਕ ਜੀਵਨ ਵਿਚ ਜਿਹੜਾ ਸਿੱਖ ਗੁਰੂ ਦੇ ਦਰਸਾਏ ਦਰਸ਼ਨ-ਮਾਰਗ ਤੇ ਟੁਰਦਾ ਹੈ, ਗੁਰੂ ਦਾ ਹੁਕਮ ਸਤਿ ਸਤਿ ਕਰਕੇ ਮੰਨਦਾ ਹੈ, ਓਹੀ ਗੁਰੂ ਦੀ ਕਿਰਪਾ ਦਾ ਪਾਤਰ ਬਣਦਾ ਹੈ ਅਤੇ ਸਦੀਵੀ ਸੁਖ ਪ੍ਰਾਪਤ ਕਰਦਾ ਹੈ।

ਸਤਿਗੁਰਾਂ ਦੀ ਅੰਮ੍ਰਿਤ ਦ੍ਰਿਸ਼ਟੀ ਵਿਚ 'ਨਾਮੁ' ਹੀ ਹੁਕਮੁ ਹੈ, **''ਏਕੋ ਨਾਮੁ ਹੁਕਮੁ ਹੈ, ਨਾਨਕ ਸਤਿਗੁਰਿ ਦੀਆ ਬੁਝਾਇ ਜੀਉ'' (ਪੰਨਾ ੭੨)**। ਇਸ ਦੀ ਪਾਲਨਾ ਕੇਵਲ ਗੁਰਮੁਖਿ ਜੀਉੜੇ ਹੀ ਨਹੀਂ ਕਰਦੇ, ਪਉਣ, ਪਾਣੀ, ਬੈਸੰਤਰ ਆਦਿ ਸਾਰੇ ਤੱਤ ਵੀ ਪ੍ਰਭੂ ਦੇ ਹੁਕਮ ਵਿਚ ਲੀਨ ਹੋਏ ਮਾਨੋ ਭਗਤੀ ਕਰਦੇ ਹਨ। ਸਚਾਈ ਇਹ ਹੈ ਕਿ ਜਿਨ੍ਹਾਂ ਜਗਿਆਸੂਆਂ ਦੇ ਹਿਰਦੇ ਵਿਚ ਗੁਰੂ ਦੇ ਸ਼ਬਦ ਦਾ ਨਿਵਾਸ ਹੋਇਆ ਹੋਵੇ, ਉਹੀ ਹੁਕਮੀ ਬੰਦੇ ਹਨ। ਹੁਕਮ ਨੂੰ ਮੰਨਣ ਵਾਲੇ ਮਨੁੱਖਾਂ ਦੀ ਨਿਸ਼ਾਨੀ ਇਹ ਹੈ ਕਿ ਉਹ ਤੰਗ-ਦਿਲ ਨਹੀਂ ਹੁੰਦੇ, ਉਹ ਰੰਗ ਵਿਚ ਹਸਦੇ ਤੇ ਰੰਗ ਵਿਚ ਰੋਂਦੇ ਹਨ, ਕਿਸੇ ਦੀ ਪਰਵਾਹ ਨਹੀਂ ਕਰਦੇ। ਉਹ ਜ਼ਾਲਮ ਨਹੀਂ ਹੁੰਦੇ, ਦਇਆ ਤੇ ਤਰਸ ਦੇ ਸੋਮੇ ਹੁੰਦੇ ਹਨ। ਉਹ '**ਸਤਿ ਸੁਹਾਣੁ ਸਦਾ ਮਨਿ ਚਾਉ**' ਦੀ ਦਸੀ ਹੋਈ ਕਾਰ ਖਿੜੇ ਮੱਥੇ ਕਰਦੇ ਹਨ, ਉਨ੍ਹਾਂ ਦੇ ਅੰਦਰ ਮੇਰ-ਤੇਰ ਦੀ ਤਾਤ ਨਹੀਂ ਹੁੰਦੀ।

ਹੁਕਮ ਨੂੰ ਬੁਝਣ ਵਾਲੇ ਮਹਾਂਪੁਰਖਾਂ ਦੇ ਜੀਵਨ ਵਿਚ ਅਨੇਕਾਂ ਵਿਸ਼ੇਸ਼ਤਾਈਆਂ ਹੁੰਦੀਆਂ ਹਨ, ਜਿਨ੍ਹਾਂ ਦਾ ਜ਼ਿਕਰ ਗੁਰਬਾਣੀ ਵਿਚ ਕੀਤਾ ਗਿਆ ਹੈ ਪਰ ਪਰਮਾਣਾਂ ਦੇ ਵਿਸਥਾਰ ਤੋਂ ਸੰਕੋਚ ਕਰਦਿਆਂ ਉਨ੍ਹਾਂ ਦਾ ਸਾਰੰਸ਼ ਹੀ ਪਾਠਕਾਂ ਦੀ ਦ੍ਰਿਸ਼ਟੀਗੋਚਰ ਕੀਤਾ ਜਾਂਦਾ ਹੈ:—

੧. ਰਬੀ ਹੁਕਮ ਨੂੰ ਬੁੱਝਣ ਵਾਲਾ ਆਸਾ ਵਿਚ ਨਿਰਾਸ ਰਹਿੰਦਾ ਹੈ।

੨. ਰਬੀ ਹੁਕਮ ਨੂੰ ਬੁਝਣ ਵਾਲਾ ਸੱਚ ਸਰੂਪ ਪ੍ਰਭੂ ਨੂੰ ਸਦਾ ਚੇਤੇ ਰਖਦਾ ਹੈ।

੩. ਰਬੀ ਹੁਕਮ ਨੂੰ ਬੁਝਣ ਵਾਲਾ ਆਤਮਿਕ ਰੰਗ-ਰਸ ਮਾਣਦਾ ਹੋਇਆ ਗ੍ਰਿਹਸਥੀ ਜੀਵਨ ਵਿਚ ਕੰਵਲ ਫੂਲ ਵਾਂਗੂੰ ਨਿਰਲੇਪ ਰਹਿੰਦਾ ਹੈ।

੪. ਰਬੀ ਹੁਕਮ ਨੂੰ ਬੁਝਣ ਵਾਲਾ ਆਪਣੇ ਆਪ ਨੂੰ ਕੁਝ ਨਹੀਂ ਜਣਾਉਂਦਾ। ਗੁਰੂ ਦੇ ਆਸਰੇ ਤੇ ਭਾਣੇ ਵਿਚ ਰਹਿੰਦਾ ਹੋਇਆ ਸਭ ਦੀ ਚਰਨ ਧੂੜ ਬਣਿਆ ਰਹਿੰਦਾ ਹੈ।

੫. ਰਬੀ ਹੁਕਮ ਨੂੰ ਬੁਝਣ ਵਾਲਾ ਪਰਮਪਦ ਪ੍ਰਾਪਤ ਕਰਨ ਮਗਰੋਂ ਵੀ, 'ਗਲ ਨ ਬਾਹਰ ਨਿਕਲੇ,ਹੁਕਮੀ ਬੰਦੇ ਕਾਰ ਕਰਾਰੀ' ਉਤੇ ਪਹਿਰਾ ਦਿੰਦਾ ਹੈ।

ਸੋ ਗੁਰੂ ਦੀ ਕਿਰਪਾ ਨਾਲ ਜਿਹੜਾ ਮਨੁੱਖ ਜੀਵਤ ਭਾਵ ਤੋਂ ਮਰਦਾ ਹੈ, ਸਹੀ ਅਰਥਾਂ ਵਿਚ ਓਹੀ ਹੁਕਮ ਨੂੰ ਬੁਝਦਾ ਹੈ।

***ਹੁਕਮ ਬੁਝਣ ਵਿਚ ਰੁਕਾਵਟ:-*** 'ਹਉਮੈ' ਦਾ ਨਾਮ ਅਥਵਾ ਹੁਕਮ ਨਾਲ ਵਿਰੋਧ ਹੈ, ਇਹ ਦੋਵੇਂ ਇਕ ਥਾਂ ਤੇ ਨਹੀਂ ਰਹਿ ਸਕਦੇ। ਜਦੋਂ ਤਕ ਜੀਵ 'ਹਉਂ ਹਉਂ, ਮੈਂ ਮੈਂ' ਆਪਣੇ ਵਿਚੋਂ ਦੂਰ ਨਹੀਂ ਕਰਦਾ, ਓਦੋਂ ਤੱਕ ਹੁਕਮ ਨੂੰ ਨਹੀਂ ਬੁਝ ਸਕਦਾ ਅਤੇ ਇਹ ਅੜਿੱਚਣ ਗੁਰੂ ਦੀ ਕਿਰਪਾ ਤੋਂ ਬਿਨਾ ਜੀਵਨ-ਭਰ ਦੂਰ ਨਹੀਂ ਹੁੰਦੀ। ਹਉਮੈ ਹੀ ਜੀਵਨ ਨੂੰ ਗੰਧਲਾ ਤੇ ਵਿਕਾਰੀ ਬਣਾਉਂਦੀ ਹੈ। ਜੇ ਇਹ ਆਖੀਏ ਕਿ ਹਉਮੈ ਹੀ ਸਾਰੇ ਅਵਗੁਣਾਂ ਦੀ ਜੜ੍ਹ ਹੈ ਅਤੇ ਹੁਕਮ ਦੀ ਪਛਾਣ ਵਿੱਚ ਅੜਿੱਕਾ ਡਾਹੁਣ ਵਾਲੀ ਹੈ ਤਾਂ ਇਹ ਕੋਈ ਅਤਿ-ਕਥਨੀ ਨਹੀਂ ਹੋਵੇਗੀ। ਹਉਮੈ ਕਰਕੇ ਹੀ ਜੀਵ ਸਚਿਆਰ ਤੇ ਕੂੜਿਆਰ ਬਣਦਾ ਹੈ। ਹਉਮੈ ਹੀ ਮਨੁੱਖ ਨੂੰ ਮਲੀਨ ਤੇ ਦੀਨ-ਹੀਨ ਕਰਨ ਵਾਲੀ ਹੈ। ਪਰ ਇਹ ਹਉਮੈ ਦੀ ਹੋਂਦ ਦਾ ਮੂਲ ਵੀ '**ਰਬੀ ਹੁਕਮ**' ਹੀ ਹੈ। '**ਹਉਮੈ ਏਹੋ ਹੁਕਮੁ ਹੈ**....'। ਜੇਕਰ ਹਉਮੈ ਦੀ ਹੋਂਦ ਨਾ ਹੋਵੇ ਤਾਂ ਮਨੁੱਖ ਵਿੱਚ ਕੋਈ ਕੰਮ ਕਰਨ ਦੀ ਰੁਚੀ ਹੀ ਨਾ ਰਹੇ। ਕਾਦਰ ਨੇ ਇਸ ਦੀ ਹੋਂਦ ਸੋਚ ਕੇ ਹੀ ਕਾਇਮ ਕੀਤੀ ਹੈ। ਫ਼ਰਕ ਕੇਵਲ ਇਤਨਾ ਹੈ ਕਿ ਵਿਗੜੀ ਹੋਈ ਹਉਮੈ ਜੀਵ ਪਾਸੋਂ ਪਾਪ ਕਰਮ ਕਰਾਉਂਦੀ ਹੈ ਅਤੇ ਰੱਬੀ ਹੁਕਮ ਨੂੰ ਮੰਨਣ ਵਾਲੀ ਬ੍ਰਿਤੀ ਹਉਮੈ ਪਾਪ-ਕਰਮਾਂ ਤੋਂ ਬਚਾਉਂਦੀ ਹੈ। ਰਬ ਤੋਂ ਬੇਮੁਖਤਾ ਹੀ ਹਉਮੈ ਦੀ ਪ੍ਰਤੀਕ ਹੈ। ਨਿਗੁਰਾ ਮਨੁੱਖ ਬਹੁਤ ਗੱਲਾਂ ਜਾਣਦਾ ਹੈ ਪਰ ਉਹ ਰਬੀ-ਹੁਕਮ ਵਲੋਂ ਬੇਮੁਖ ਹੋਣ ਕਰਕੇ ਹਰੀ ਦੀ ਦਰਗਾਹ ਵਿੱਚ ਭ੍ਰਿਸ਼ਟੀ ਗਰਦਾਨਿਆ ਜਾਂਦਾ ਹੈ। ਹਉਮੈ ਵਿੱਚ ਗ੍ਰਸੇ ਹੋਏ ਹੈਂਕੜਬਾਜ਼ ਭਾਵੇਂ ਸਾਧਾਰਨ ਮਨੁੱਖ ਹੋਣ ਜਾਂ ਅਸਾਧਾਰਨ, ਸਾਰੇ ਹੀ '**ਹੁਕਮੁ ਕਰਹਿ ਮੂਰਖ ਗਾਵਾਰ॥**' (ਬਸੰਤ ਮਹਲਾ ੧, ਪੰਨਾ ੧੧੯੯) ਦੀ ਸ਼੍ਰੇਣੀ ਵਿੱਚ ਗਿਣੇ ਜਾਂਦੇ ਹਨ। ਰਬੀ ਹੁਕਮ ਨਾ ਮੰਨਣ ਵਾਲਾ ਮਨੁੱਖ ਹੀ ਰੋਂਦਾ ਤੇ ਕੁਰਲਾਉਂਦਾ ਹੈ, ਹੁਕਮ ਤੋਂ ਵੇਮੁਖ ਹੋਣ ਕਾਰਨ ਹੀ ਜੋਨੀਆਂ ਵਿੱਚ ਫਿਰਦਾ ਘਿਰਦਾ ਰਹਿੰਦਾ ਹੈ।

ਪਰਮਾਰਥ ਦੇ ਖੇਤਰ ਵਿਚ ਕਈ ਅਖੌਤੀ ਸੰਤ ਹੁਕਮ ਬੁਝਣ ਦੀਆਂ ਡੀਂਗਾਂ ਮਾਰਦੇ ਰਹਿੰਦੇ ਹਨ ਪਰ ਵੇਖਣ ਵਿਚ ਆਉਂਦਾ ਹੈ ਕਿ ਉਨ੍ਹਾਂ ਦੇ ਪਲੇ ਨਾ ਨਾਮ ਦੀ ਕਣੀ ਹੁੰਦੀ ਹੈ ਅਤੇ ਨਾ ਹੀ ਹਲੀਮੀ ਹੁੰਦੀ ਹੈ, ਉਨ੍ਹਾਂ ਪਾਸ ਹਠ-ਸਾਧਨਾ ਰਾਹੀਂ ਪ੍ਰਾਪਤ ਕੀਤੀ ਰਿਧੀ ਸਿਧੀ ਹੁੰਦੀ ਹੈ। ਓਹ ਉਸ ਪ੍ਰਭਾਵ ਹੇਠਾਂ ਕਈ ਮਨੁੱਖਾਂ ਨੂੰ ਆਪਣੇ ਪਾਖੰਡ ਜਾਲ ਵਿਚ ਫਸਾ ਲੈਂਦੇ ਹਨ ਅਤੇ ਉਨ੍ਹਾਂ ਦਾ ਜੀਵਨ ਚੋੜ ਚਪਟ ਕਰ ਦਿੰਦੇ ਹਨ। ਕਈ ਲੋਕ ਹੁਕਮ ਦੀ ਧਾਰਨਾ ਤੋਂ ਜਾਣੂੰ ਹੋਣ ਦੀ ਘਾਟ ਕਾਰਨ ਉਦਮਹੀਣ ਹੋ ਕੇ ਵਿਹਲੇ ਬੈਠ ਜਾਂਦੇ ਹਨ। ਉਹ 'ਹਥ ਕਾਰ ਵਲ ਤੇ ਦਿਲ ਯਾਰ ਵਲ' ਦੀ ਕਿਰਿਆ ਨੂੰ ਨਹੀਂ ਅਪਣਾਉਂਦੇ ਅਤੇ ਨਾ ਹੀ ਜੀਵਨ ਦੀ ਪ੍ਰਗਤੀ ਲਈ

ਉਦਮਸ਼ੀਲ ਹੁੰਦੇ ਹਨ। ਉਹ ਅੰਮ੍ਰਿਤੰ ਵੇਲੇ ਉਠ ਕੇ 'ਗੁਰਮੁਖਿ ਨਾਮੁ ਦਾਨੁ ਇਸਨਾਨੁ' ਵਾਲੀ ਸਾਧਨਾ ਨਹੀਂ ਕਰਦੇ। ਧਰਮ ਦੀ ਕਿਰਤ ਕਰਨੀ, ਨਾਮ ਜਪਣਾ ਵੰਡ ਕੇ ਛੱਕਣਾ ਆਪਣੇ ਜੀਵਨ ਦਾ ਲਕਸ਼ ਹੀ ਨਹੀਂ ਬਣਾਉਂਦੇ।

ਇਹ ਸਦਾ ਯਾਦ ਰਖਣਾ ਚਾਹੀਦਾ ਹੈ ਕਿ ਮਨੁੱਖ ਨੂੰ ਕਰਮ ਕਰਨ ਵਿਚ ਸੁਤੰਤਰਤਾ ਪ੍ਰਾਪਤ ਹੈ ਪਰ ਉਸ ਕਰਮ ਦਾ ਫਲ ਪਰਦਾਤਾ ਪ੍ਰਭੂ ਆਪ ਹੈ। ਹਉਂ ਆਸਰੇ ਕੀਤੇ ਕਰਮਾਂ ਤੋਂ ਮਨ-ਬੰਛਤ ਫਲ ਦੀ ਆਸ ਰਖਣੀ, ਹੁਕਮ ਵਾਲੀ ਭਾਵਨਾ ਤੋਂ ਥਿੜਕਣਾ ਹੈ। ਰਬੀ ਹੁਕਮ ਬੁਝਣ ਵਿਚ ਭੁਲੇਖਾ ਪਾਉਣ ਵਾਲੀ ਸਭ ਤੋਂ ਵੱਡੀ ਵਸਤੂ 'ਹਉਮੈ' ਹੈ। ਮਨੁੱਖ ਹਰੇਕ ਕੰਮ ਸਰੀਰ ਰਾਹੀਂ ਕਰਦਾ ਹੈ ਪਰ ਹੱਥ, ਲਤਾਂ, ਪੈਰ, ਅੱਖਾਂ ਅਤੇ ਸਿਰ ਜੋ ਸਰੀਰ ਦੇ ਅੰਗ ਹਨ ਕਦੇ ਨਹੀਂ ਕਹਿੰਦੇ ਕਿ ਸਾਰਾ ਕੰਮ ਓਹ ਕਰਦੇ ਹਨ, ਉਹ ਸਰੀਰ ਨੂੰ ਹੀ ਸਰਦਾਰ ਮੰਨਦੇ ਹਨ ਅਤੇ ਉਸ ਦੀ ਤਾਬਿਆ ਹੋ ਕੇ ਸਾਰੀਆਂ ਕਿਰਿਆਵਾਂ ਕਰਦੇ ਹਨ। ਇਸੇ ਤਰ੍ਹਾਂ ਆਪਣੇ ਆਪ ਨੂੰ ਸਾਜਣ ਵਾਲਾ ਰਬ ਜਿਥੇ ਨਿਰਗੁਣ ਸਰੂਪ ਹੈ ਉਥੇ ਸਰਗੁਣ ਸਰੂਪ ਵੀ ਹੈ ਅਤੇ ਅਸੀਂ ਸਾਰੇ ਜੀਵ ਉਸ ਦੀ ਅੰਸ਼ ਹਾਂ, ਉਸ ਦੇ ਅੰਗ ਹਾਂ। ਅਸੀਂ ਉਸ ਅਥਾਹ ਸਾਗਰ ਦੀਆਂ ਕਣੀਆਂ (ਬੂੰਦਾਂ) ਹਾਂ; ਸੂਰਜ ਦੀਆਂ ਕਿਰਨਾਂ ਸਮਾਨ ਹਾਂ। ਕੀ ਬੂੰਦਾਂ ਤੇ ਕਿਰਨਾਂ ਨੇ ਰਬ ਨੂੰ ਕਦੇ ਉਲਾਮਾ ਦਿੱਤਾ ਹੈ? ਨਹੀਂ। ਕਿਉਂ? ਉਨ੍ਹਾਂ ਦੇ ਅੰਦਰ ਕਿਸੇ ਪ੍ਰਕਾਰ ਦਾ ਭਰਮ ਨਹੀਂ ਰਹਿੰਦਾ, ਉਹ ਗਿਲਾ ਨਹੀਂ ਕਰਦੀਆਂ, ਉਨ੍ਹਾਂ ਇਹ ਬੁਝ ਲਿਆ ਹੁੰਦਾ ਹੈ ਕਿ ਸਭ ਕੁਝ ਉਸ ਪ੍ਰਭੂ ਦੇ ਹੁਕਮ ਵਿਚ ਹੈ। ਇਸੇ ਤਰ੍ਹਾਂ ਜੋ ਜੀਵ ਆਪਣੇ ਆਪ ਨੂੰ ਕੁਝ ਨਾ ਸਮਝੇ। 'ਸਭੁ ਕਿਛੁ ਤਿਸ ਕਾ, ਓਹੁ ਕਰਨੈ ਜੋਗੁ॥ ਤਿਸੁ ਬਿਨੁ ਦੂਸਰ ਹੋਆ ਨ ਹੋਗੁ॥ (ਪੰਨਾ ੨੮੩) ਵਾਲੇ ਉਪਦੇਸ਼ ਨੂੰ ਦ੍ਰਿੜ ਕਰ ਲਵੇ ਤਾਂ ਉਹ ਰਬੀ-ਹੁਕਮ ਬੁਝਣ ਵਿਚ ਸਫਲ ਹੋ ਸਕਦਾ ਹੈ। ਜੇ ਕਰਤਾਰੀ ਹੁਕਮ ਦੇ ਵਿਸਥਾਰ ਸਹਿਤ ਦਰਸ਼ਨ ਕਰਨੇ ਹੋਣ ਤਾਂ ਪੜ੍ਹੋ ਸੋਰਠਿ ਮਹਲਾ ੧, ਪੰਨਾ ੬੩੬ ਤੋਂ ''ਆਇਆ ਲਿਖਿ ਲੈ ਜਾਵਣਾ, ਪਿਆਰੇ...'' ਅਤੇ ਮਾਰੂ ਮਹਲਾ ੧, ਪੰਨਾ ੧੦੩੭ ਤੋਂ ''ਹੁਕਮੇ ਆਇਆ, ਹੁਕਮਿ ਸਮਾਇਆ॥... ''

ਹੁਕਮ ਰਜਾਈ ਚਲਣਾ: 'ਪ੍ਰਭ ਮਿਲਣੈ ਕੀ ਏਹ ਨੀਸਾਣੀ॥ ਮਨਿ ਇਕੋ ਸਚਾ ਹੁਕਮੁ ਪਛਾਣੀ॥' (ਮਾਝ ਮਹਲਾ ੫, ਪੰਨਾ ੧੦੬) ਅਨੁਸਾਰ ਕਰਮ ਕਮਾਉਣ ਨਾਲ ਹੀ ਜੀਵ ਦਾ ਅੰਤਹਕਰਣ ਸ਼ੁੱਧ ਹੁੰਦਾ ਹੈ ਜਿਸ ਦੇ ਫਲਸਰੂਪ ਜੀਵ ਦੇ ਸਾਰੇ ਕੀਤੇ ਕਰਮ ਪ੍ਰਭੂ ਇੱਛਾ ਦੇ ਅਧੀਨ ਹੋ ਜਾਂਦੇ ਹਨ। ਈਸ਼ਵਰੀ ਵਿਧਾਨ ਇਹ ਹੈ ਕਿ ਜੀਵ ਜਿਤਨਾ ਛੇਤੀ ਹੁਕਮ-ਰਜ਼ਾਈ ਕਰਮਾਂ ਨੂੰ ਕਰਦਾ ਹੈ, ਉਤਨਾ ਛੇਤੀ ਪ੍ਰਭੂ ਦੀ ਸਮੀਪਤਾ ਪ੍ਰਾਪਤ ਕਰ ਲੈਂਦਾ ਹੈ। ਸੋ ਪਹਿਲਾਂ ਹੁਕਮ ਦਾ ਸਰੂਪ ਪਤਾ ਲਗਣਾ, ਫਿਰ ਰਬੀ-ਹੁਕਮ ਬੁਝਣ ਦਾ ਬੋਧ ਹੋਣਾ, ਉਸ ਮਗਰੋਂ 'ਹੁਕਮ ਰਜਾਈ ਚਲਣਾ', ਇਹ ਅਮਲ ਜੀਵਨ ਵਿਚ ਅਜਿਹਾ ਪਲਟਾ ਲਿਆਉਂਦਾ ਹੈ ਕਿ 'ਹੁਕਮਨਿ ਸਿਰਿ ਹੁਕਮਾ' ਨੂੰ ਖਿੜੇ ਮੱਥੇ ਮੰਨਣ ਦੀ ਜਾਚ ਆ ਜਾਂਦੀ ਹੈ। ਜਿਨ੍ਹਾਂ ਨੇ ਪੂਰਬਲੇ ਜਨਮਾਂ ਵਿਚ ਨਾਮ ਦੀ ਕਮਾਈ ਕੀਤੀ ਹੋਵੇ, ਉਨ੍ਹਾਂ ਤੋਂ ਪ੍ਰਭੂ ਆਪਣਾ ਹੁਕਮ ਆਪ ਹੀ ਮੰਨਵਾ ਲੈਂਦਾ ਹੈ ਅਤੇ ਸਹੀ ਅਰਥਾਂ ਵਿਚ ਓਹੀ ਪੁਰਸ਼, ਰਬੀ-ਭਗਤ, ਤਤੂ ਨੂੰ ਜਾਣਨੇ ਵਾਲੇ ਗਿਆਨੀ ਹਨ:--

**੧. ਨਾਨਕ, ਹੁਕਮੁ ਤਿਨਾ ਮਨਾਇਸੀ ਭਾਈ, ਜਿਨਾ ਧੁਰੇ ਕਮਾਇਆ ਨਾਉ॥[ਪੰਨਾ ੧੪੧੯**

**੨. ਸੇ ਭਗਤ ਸੇ ਤਤੁ ਗਿਆਨੀ, ਜਿਨ ਕਉ ਹੁਕਮੁ ਮਨਾਏ ॥ [ਪੰਨਾ ੫੦੬**

ਕਈ ਸੱਜਣ ਇਹ ਆਖਦੇ ਹਨ ਕਿ ਜਦ ਸਭ ਕੁਝ ਪਰਮੇਸ਼ਰ ਦੇ ਹੁਕਮ ਵਿਚ ਹੈ, ਉਸ ਦੀ ਮਰਜ਼ੀ

ਤੋਂ ਬਿਨਾ ਇਕ ਪੱਤਾ ਵੀ ਨਹੀਂ ਹਿਲ ਸਕਦਾ, ਜਦੋਂ ਜੀਵ ਓਹੀ ਕਰਮ ਕਰਦਾ ਹੈ ਜੋ ਵਾਹਿਗੁਰੂ ਕਰਾਉਂਦਾ ਹੈ ਤਾਂ ਜੀਵ ਮੰਦੇ ਕਰਮਾਂ ਦਾ ਦੋਸ਼ੀ ਕਿਵੇਂ ਹੋਇਆ? ਇਸ ਨੂੰ ਕਰਮ-ਦੰਡ ਕਿਉਂ ਦਿੱਤਾ ਜਾਂਦਾ ਹੈ? ਇਹ ਪ੍ਰਸ਼ਨ ਆਮ ਪਾਠਕਾਂ ਦੀ ਜ਼ਬਾਨ ਤੇ ਹੁੰਦਾ ਹੈ। ਇਸ ਦਾ ਉਤਰ ਬਹੁਤ ਸੌਖਾ ਹੈ। ਜਿਹੜੇ ਕਰਮ ਮਨੁਖ ਆਪਣੀ ਹਉਂ ਨਾਲ ਕਰਦਾ ਹੈ, ਉਸ ਦਾ ਫਲ ਇਸ ਨੂੰ ਅਵੱਸ਼ ਭੁਗਤਣਾ ਪੈਂਦਾ ਹੈ। ਜਦੋਂ ਇਸ ਦੇ ਜੀਵਨ ਵਿਚ ਇਹ ਤੱਤ ਸਮਾਅ ਜਾਂਦਾ ਹੈ ਕਿ ''ਕਬੀਰ ਨਾ ਹਮ ਕੀਆ ਨਾ ਕਰਹਿਗੇ, ਨਾ ਕਰਿ ਸਕੈ ਸਰੀਰੁ॥' (ਪੰਨਾ ੧੩੬੭) ਅਥਵਾ 'ਕਹੁ ਨਾਨਕ ਕਰਤੇ ਕੀਆ ਬਾਤਾ, ਜੋ ਕਿਛੁ ਕਰਣਾ ਸੁ ਕਰਿ ਰਹਿਆ'। (ਪੰਨਾ ੪੬੯) ਫਿਰ ਇਹ ਪਾਪ-ਪੁੰਨ ਦੀ ਵਲਗਣ ਚੋਂ ਬਾਹਰ ਨਿਕਲ ਜਾਂਦਾ ਹੈ ਅਤੇ ਆਖਦਾ ਹੈ:--

**ਪਾਪ ਪੁੰਨ ਹਮਰੈ ਵਸਿ ਨਾਹਿ ॥ ਰਸਕਿ ਰਸਕਿ ਨਾਨਕ ਗੁਣ ਗਾਹਿ॥** [ਪੰਨਾ ੮੯੯

## *ਇਤਿਹਾਸਕ ਦ੍ਰਿਸ਼ਟੀਕੋਣ ਤੋਂ 'ਹੁਕਮ'*

ਗੁਰੂ ਨਾਨਕ ਦੇਵ 'ਗੋਵਿੰਦੁ ਰੂਪ' ਸਨ। ਭਾਈ ਲਹਿਣਾ (ਗੁਰੂ ਅੰਗਦ ਦੇਵ) ਜੀ ਨੇ ਜਿਵੇਂ ਆਪ ਜੀ ਦੇ ਹੁਕਮ ਦੀ ਪਾਲਨਾ ਕੀਤੀ, ਉਹ ਬੇ-ਮਿਸਾਲ ਹੈ। ਬਹੁਤ ਬਾਰਸ਼ ਹੋਣ ਕਾਰਨ ਇਕ ਵਾਰੀ ਰਾਤ ਦੇ ਸਮੇਂ ਗੁਰੂ ਬਾਬਾ ਜੀ ਦੀ ਬੈਠਕ ਵਾਲੀ ਕੰਧ ਗਿਰ ਗਈ। ਗੁਰੂ ਬਾਬਾ ਜੀ ਨੇ ਤੁਰੰਤ ਦੀਵਾਰ ਬਣਾਉਣ ਲਈ ਹੁਕਮ ਕੀਤਾ। ਪੁਤਰਾਂ ਤੇ ਹੋਰ ਸਿੱਖਾਂ ਨੇ ਕਿਹਾ ਕਿ ਸਵੇਰੇ ਬਣਾ ਲਵਾਂਗੇ ਪਰ ਗੁਰੂ ਜੀ ਨੇ ਜਦੋਂ ਭਾਈ ਲਹਿਣਾ ਜੀ ਵਲ ਤਕਿਆ ਤਾਂ ਆਪ ਨੇ ਤਤਕਾਲ ਗੁਰੂ ਬਾਬਾ ਜੀ ਦੇ ਹੁਕਮ ਦੀ ਪਾਲਨਾ ਕੀਤੀ ਅਤੇ ਦੀਵਾਰ ਬਣਾ ਦਿਤੀ। ਪਰ ਗੁਰੂ ਬਾਬਾ ਜੀ ਨੇ ਇਹ ਆਖ ਕੇ ਕਿ 'ਦੀਵਾਰ ਠੀਕ ਨਹੀਂ ਬਣੀ' ਹੁਕਮ ਦਿਤਾ ''ਗਿਰਾ ਦਿਓ।'' ਦੀਵਾਰ ਗਿਰਾ ਦਿੱਤੀ ਗਈ। ਇਸੇ ਤਰ੍ਹਾਂ ਦੋ ਤਿੰਨ ਵਾਰੀ ਕੀਤਾ। ਕੋਲ ਹੀ ਮਾਤਾ ਸੁਲਖਣੀ ਜੀ ਬੈਠੇ ਸਨ ਕਹਿਣ ਲਗੇ, ''ਭਾਈ ਲਹਿਣਾ ਜੀ! ਇਹ ਤਾਂ ਬੇ ਪਰਵਾਹ ਹਨ, ਤੁਸੀਂ ਵੀ ਨਾਲ ਇਹੋ ਜਿਹੇ ਬਣ ਗਏ ਹੋ।'' ਅਗੋਂ ਆਪ ਜੀ ਨੇ ਉਤਰ ਦਿੱਤਾ 'ਮਾਤਾ ਜੀ! ਮੇਰਾ ਕੰਧ ਡੇਗਣ ਜਾਂ ਬਣਾਉਣ ਨਾਲ ਕੋਈ ਪ੍ਰਯੋਜਨ ਨਹੀਂ, ਮੇਰਾ ਮਨੋਰਥ ਤਾਂ ਗੁਰੂ ਬਾਬਾ ਜੀ ਦਾ ਹੁਕਮ ਮੰਨਣਾ ਤੇ ਦਸੀ ਕਾਰ-ਸੇਵਾ ਨੂੰ ਤਤਕਾਲ ਕਰਨਾ ਹੈ।

ਇਹੋ ਜਿਹੀ ਸਾਖੀ ਭਾਈ ਜੇਠਾ (ਗੁਰੂ ਰਾਮਦਾਸ) ਜੀ ਤੋਂ ਥੜਾ ਬਣਵਾਉਣ ਤੇ ਗਿਰਵਾਉਣ ਦੀ ਹੈ। ਆਪ ਜੀ ਨੇ ਹੁਕਮ ਮੰਨਿਆ ਤੇ ਪ੍ਰੀਖਿਆ ਚੋਂ ਪਾਸ ਹੋਏ। ਗੁਰੂ ਅਰਜਨ ਦੇਵ ਜੀ ਨੇ ਹੁਕਮ ਮੰਨਣ ਲਈ ਜੋ ਪਹਿਰਾ ਦਿੱਤਾ ਉਸ ਦਾ ਪ੍ਰਮਾਣ ਆਪ ਜੀ ਦੀ ਰਚਨਾ ਚੋਂ ਇਉਂ ਮਿਲਦਾ ਹੈ:--

**ਆਗਿਆ ਮਹਿ ਭੂਖ ਸੋਈ ਕਰਿ ਸੂਖਾ, ਸੋਗ ਹਰਖ ਨਹੀ ਜਾਨਿਓ॥**
**ਜੋ ਜੋ ਹੁਕਮੁ ਭਇਓ ਸਾਹਿਬ ਕਾ, ਸੋ ਮਾਥੈ ਲੇ ਮਾਨਿਓ ॥ ੩ ॥** [ਪੰਨਾ ੧੦੦੦

ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਸਾਹਿਬਜ਼ਾਦਾ ਬਾਬਾ ਅੱਟਲ ਰਾਏ ਦਾ ਆਪਣੇ ਬਾਲ-ਸਖਾਈ ਮਿੱਤਰ ਨੂੰ ਆਤਮਿਕ ਸ਼ਕਤੀ ਨਾਲ ਜਿਵਾਉਣ ਤੇ ਬਹੁਤ ਬੁਰਾ ਮਨਾਇਆ ਅਤੇ ਆਖਿਆ ''ਕਰਤਾਪੁਰਖ ਦਾ ਸ਼ਰੀਕ ਬਣਨਾ ਤੇ ਈਸ਼ਵਰੀ ਆਗਿਆ ਨੂੰ ਭੰਗ ਕਰਨਾ, ਗੁਰੂ ਘਰ ਵਿਚ ਮੂਲੋਂ ਹੀ ਪਰਵਾਨਿਤ ਨਹੀਂ ਹੈ, ਇਕ ਮਿਆਨ ਵਿਚ ਦੋ ਤਲਵਾਰਾਂ ਨਹੀਂ ਟਿੱਕ ਸਕਦੀਆਂ।'' ਇਹ ਸੁਣ ਕੇ ਬਾਬਾ ਅਟਲ ਰਾਇ ਜੀ ਆਪਣਾ ਸਰੀਰਕ ਚੋਲਾ ਛੱਡ ਗਏ। ਇਸ ਤਰ੍ਹਾਂ ਰਾਮ ਰਾਇ ਜੀ ਜਦੋਂ ਗੁਰੂ ਘਰ ਦੀ ਹੁਕਮੀ-ਮਰਯਾਦਾ ਤੋਂ ਬਾਹਰ ਹੋ ਗਏ, ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਨੇ ਉਨ੍ਹਾਂ ਨੂੰ ਮੂੰਹ ਨਹੀਂ ਲਾਇਆ। ਗੁਰੂ ਹਰਿ ਕ੍ਰਿਸ਼ਨ ਸਾਹਿਬ ਨੂੰ ਜਦੋਂ

ਔਰੰਗਜ਼ੇਬ ਨੇ ਦਿਲੀ ਬੁਲਾਇਆ ਤਾਂ ਦਿਲੀ ਜਾਂਦੇ ਹੋਏ ਰਸਤੇ ਵਿਚ ਪੰਜੋਖੜਾ ਸਾਹਿਬ ਵਾਲੇ ਅਸਥਾਨ ਤੇ ਸੰਗਤਾਂ ਨੂੰ ਹੁਕਮ ਦਿੱਤਾ ਇਹ ਥੜੀ ਜੋ ਰੇਤ ਦੀ ਬਣਾਈ ਹੈ, ਇਸ ਤੋਂ ਅਗੇ ਆਈ ਹੋਈ ਸੰਗਤ ਚੋਂ ਕਿਸੇ ਨੇ ਸਾਡੇ ਨਾਲ ਦਿੱਲੀ ਨਹੀਂ ਜਾਣਾ। ਜਿਹੜਾ ਜਾਏਗਾ, ਉਹ ਸਿਖ ਨਹੀਂ ਰਹੇਗਾ। ਇਸ ਹੁਕਮ ਦੀ ਪਾਲਨਾ ਸੰਗਤਾਂ ਨੇ ਕੀਤੀ, ਇਥੋਂ ਹੀ ਵਾਪਸ ਚਲੇ ਗਏ। ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲੋਂ ਵੱਡਾ ਹੁਕਮ ਦੀ ਪਾਲਨਾ ਦਾ ਜਾਣੂੰ ਤੇ ਪਛਾਣੂੰ ਕੌਣ ਹੋ ਸਕਦਾ ਹੈ ਜਿਨ੍ਹਾਂ ਨੇ ਲਾਸਾਨੀ ਕੁਰਬਾਨੀ ਦਿੱਤੀ:

**ਠੀਕਰਿ ਫੋਰਿ ਦਿਲੀਸ ਸਿਰਿ, ਪ੍ਰਭ ਪੁਰਿ ਕੀਆ ਪਯਾਨ ॥**
**ਤੇਗ ਬਹਾਦਰ ਸੀ ਕ੍ਰਿਆ, ਕਰੀ ਨ ਕਿਨਹੂੰ ਆਨ ॥** [ਬਚਿਤ੍ਰ ਨਾਅਕ ਪਾ. ੧੦

ਸਰਬੰਸ ਦਾਨੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਆਪਣੀ ਜੀਵਨ-ਕਥਾ ਵਿਚ ਵੀ ਸਪਸ਼ਟ ਲਿੱਖ ਦਿੱਤਾ ਹੈ:–

**ਤਿਨ ਪ੍ਰਭ ਜਬ ਆਇਸ ਮੁਹਿ ਦੀਆ ॥**
**ਤਬ ਹਮ ਜਨਮ ਕਲੂ ਮਹਿ ਲੀਆ ॥**
**ਕਹਿਓ ਪ੍ਰਭੂ ਸੁ ਭਾਖਿ ਹੋਂ ॥ ਕਿਸੂ ਨ ਕਾਨ ਰਾਖਿ ਹੋਂ ॥**
**ਨ ਕਾਨ ਕਾਹੂ ਕੀ ਧਰੋਂ ॥ ਕਹਿਓ ਪ੍ਰਭੂ ਸੋ ਮੈਂ ਕਰੋਂ ॥**

ਦਸਮੇਸ਼ ਪਿਤਾ ਜੀ ਨੇ ਹੁਕਮ ਮੰਨਣ ਦੀ ਜੋ ਮਹੱਤਤਾ ਦਰਸਾਈ ਹੈ, ਵਿਲਖਣ ਹੈ। ਇਕ ਦਿਨ ਆਪ ਜੀ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸੁੰਦਰ ਬਸਤਰ ਸਜਾ ਕੇ ਆਪਣੇ ਮਹਿਲਾਂ ਚੋਂ ਹੋਰ ਸੰਗਤਾਂ ਦੇ ਨਾਲ ਕੇਸਗੜ੍ਹ ਸਾਹਿਬ ਜਾ ਰਹੇ ਸਨ। ਰਸਤੇ ਵਿਚ ਭਾਈ ਨੰਦ ਸਿੰਘ ਕੰਧ ਦੀ ਲਿਪਾਈ ਕਰ ਰਿਹਾ ਸੀ। ਜਦੋਂ ਗੁਰੂ ਜੀ ਉਥੋਂ ਲੰਘੇ ਤਾਂ ਆਪ ਜੀ ਦੇ ਜਾਮੇ ਤੇ ਗਾਰੇ ਦੀਆਂ ਛਿੱਟਾਂ ਪੈ ਗਈਆਂ। ਆਪ ਜੀ ਨੇ ਹੁਕਮ ਦਿੱਤਾ ਇਸ ਸਿਖ ਨੂੰ ਚਪੇੜ ਮਾਰੋ। ਬਸ ਗੁਰੂ ਸਾਹਿਬ ਦੇ ਮੁਖਾਰਬਿੰਦ ਚੋਂ ਇਹ ਵਾਕ ਨਿਕਲਣ ਦੀ ਢਿੱਲ ਸੀ ਕਿ ਸਾਰੇ ਸਿਖਾਂ ਨੇ ਉਸ ਨੂੰ ਚਪੇੜਾ ਮਾਰਨੀਆਂ ਸ਼ੁਰੂ ਕਰ ਦਿਤੀਆਂ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਰੋਕ ਕੇ ਉਨ੍ਹਾਂ ਦੀ ਜਵਾਬ ਤਲਬੀ ਕੀਤੀ ''ਅਸਾਂ ਤਾਂ ਇਕ ਚਪੇੜ ਮਾਰਨ ਦਾ ਹੁਕਮ ਦਿੱਤਾ ਸੀ, ਤੁਸਾਂ ਬਹੁਤ ਚਪੇੜਾਂ ਕਿਉਂ ਮਾਰੀਆਂ ਹਨ?'' ਸਿੱਖਾ ਨੇ ਕਿਹਾ 'ਮਹਾਰਾਜ! ਅਸਾਂ ਤਾਂ ਆਪ ਜੀ ਦੇ ਹੁਕਮ ਦੀ ਪਾਲਨਾ ਕੀਤੀ ਹੈ। ਗੁਰੂ ਸਾਹਿਬ ਨੇ ਕਿਹਾ, 'ਜੇ ਤੁਸਾਂ ਮੇਰਾ ਹੁਕਮ ਮੰਨਦੇ ਹੋ ਤਾਂ ਇਸ ਸਿਖ ਨੂੰ ਕੋਈ ਆਪਣੀ ਬੇਟੀ ਦੇਵੇ।' ਇਹ ਹੁਕਮ ਸੁਣ ਕੇ ਸਾਰੇ ਸਿਖ ਚੁਪ ਹੋ ਗਏ, ਗੁਰੂ ਸਾਹਿਬ ਨੇ ਕਿਹਾ ਕਿ ਸਿਖੀ ਬਹੁਤ ਦੂਰ ਹੈ। ਸੌਖਾ ਹੁਕਮ ਤਾਂ ਝੱਟ ਹੀ ਸਾਰਿਆਂ ਨੇ ਮੰਨ ਲਿਆ ਪਰ ਔਖਾ ਹੁਕਮ ਮੰਨਣ ਨੂੰ ਕੋਈ ਨਹੀਂ ਨਿਤਰਿਆ। ਉਸ ਵੇਲੇ ਕੇਵਲ ਭਾਈ ਅਜਬ ਸਿੰਘ ਕੰਧਾਰੀ ਗੁਰੂ ਜੀ ਦਾ ਹੁਕਮ ਮੰਨਣ ਲਈ ਉਠਿਆ ਅਤੇ ਉਸ ਦੀ ਬੱਚੀ ਦਾ ਅਨੰਦ ਕਾਰਜ ਗੁਰਦੇਵ ਜੀ ਨੇ ਭਾ. ਨੰਦ ਸਿੰਘ ਨਾਲ ਕਰਵਾਇਆ। ਇਸ ਤਰ੍ਹਾਂ ਉਹ ਸਿੱਖ ਹੁਕਮ ਮੰਨ ਕੇ ਗੁਰੂ ਪਾਤਿਸ਼ਾਹ ਜੀ ਦੀਆਂ ਖੁਸ਼ੀਆਂ ਮਾਣਨ ਦਾ ਪਾਤਰ ਬਣਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਕਵੀ ਸੈਨਾਪਤਿ ਨੇ ਲਿਖਿਆ ਹੈ, ਜਿਹੜਾ ਹੁਕਮ ਮੰਨਦਾ ਹੈ ਉਹ 'ਖ਼ਾਲਸਾ' ਹੈ, ਜੋ ਨਹੀਂ ਮੰਨਦਾ ਤਾਂ 'ਬਿਹਾਲਸਾ' ਹੈ।

**ਮਾਨੇਂਗਾ ਹੁਕਮ ਜੋ ਹੋਵੇਗਾ ਸਿਖ ਸਹੀ,**
**ਨਾ ਮਾਨੇਗਾ ਹੁਕਮ ਸੋ ਤੋ ਹੋਵੇਗਾ ਬਿਹਾਲਸਾ ॥**

ਸਿਖ ਇਤਿਹਾਸ ਇਸ ਤਰ੍ਹਾਂ ਦੀਆਂ ਘਟਨਾਵਾਂ ਨਾਲ ਭਰਿਆ ਪਿਆ ਹੈ। ਅੰਮ੍ਰਿਤ ਛਕਾਉਣ ਸਮੇਂ ਰਹਿਤਾਂ ਤੇ

ਕੁਰਹਿਤਾਂ ਬਾਰੇ ਜੋ ਉਪਦੇਸ਼ ਤੇ ਹੁਕਮ ਦਿੱਤੇ ਗਏ ਉਹ ਕਿਸੇ ਤੋਂ ਲੁੱਕੇ ਛਿੱਪੇ ਨਹੀਂ, ਉਨ੍ਹਾਂ ਦੀ ਪਾਲਨਾ ਕਰਨੀ ਹਰੇਕ ਸਿੱਖ ਦਾ ਧਰਮ ਹੈ:--

**੧. ਪ੍ਰਥਮ ਰਹਿਤ ਯਹਿ ਜਾਨ, ਖੰਡੇ ਕੀ ਪਾਹੁਲ ਛਕੇ ॥**
**ਸੋਈ ਸਿੰਘ ਪ੍ਰਧਾਨ, ਅਵਰ ਨ ਪਹੁਲ ਜੋ ਲਏ ॥** [ਰਹਿਤਨਾਮਾ ਭਾ. ਦੇਸਾ ਸਿੰਘ ਜੀ

**੨. ਨਿਸ਼ਾਨੇ ਸਿਖੀ ਈਂ ਪੰਜ ਹਰਫ਼ ਕਾਫ਼ ॥**
**ਹਰਗਿਜ਼ ਨ ਬਾਸ਼ਦ ਈਂਪੰਜ ਮੁਆਫ਼॥੧॥**
**ਕੜਾ ਕਾਰਦੋ ਕੱਛ ਕੰਘੋ ਬਿਦਾਂ ॥**
**ਬਿਲਾ ਕੇਸ ਹੇਚ ਅਸਤ ਜੁਮਲਾ ਨਿਸ਼ਾਂ ॥** [ਪੁਰਾਤਨ ਦਸਮ ਗ੍ਰੰਥ (ਸੰਗਰੂਰ)

**੩. ਇਹੈ ਮੋਰ ਆਗਿਆ ਸੁਨਹੁ ਹੇ ਪਿਆਰੇ ॥**
**ਬਿਨਾ ਤੇਗ ਕੇਸੰ, ਦਿਵੋ ਨਾ ਦਿਦਾਰੇ ॥**
**ਇਹ ਮੋਰ ਬੈਨਾ ਮੰਨੇਗਾ ਜੁ ਸੋਈ ॥**
**ਤਿਸੈ ਇਛ ਪੂਰੀ ਸਭੋ ਜਾਨ ਹੋਈ ॥** [ਗੁਰਬਿਲਾਸ ਭਾ. ਸੁੱਖਾ ਸਿੰਘ

ਗੁਰੂ ਗੋਬਿੰਦ ਸਿੰਘ ਜੀ ਨੇ ਸਰੀਰਕ ਚੋਲਾ ਛੱਡਣ ਤੋਂ ਤਿੰਨ ਦਿਨ ਪਹਿਲਾਂ ਭਰੇ ਦੀਵਾਨ ਵਿਚ ਜੋ ਹੁਕਮ ਦਿੱਤਾ ਉਹ ਸਰਬਤ ਖਾਲਸੇ ਲਈ ਅੰਤਮ ਹੁਕਮ ਸੀ:--

**ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ ॥**
**ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ ॥**
**ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ ॥**
**ਜੋ ਪ੍ਰਭ ਕੋ ਮਿਲਬੋਂ ਚਹੈ, ਖੋਜ ਸ਼ਬਦ ਮੈਂ ਲੇਹ॥** [ਸ੍ਰੀ ਗੁਰੂ ਪੰਥ ਪ੍ਰਕਾਸ਼;ਗਿ. ਗਿਆਨ ਸਿੰਘ

ਅੰਤ ਵਿੱਚ ਸਿੱਟਾ ਇਹ ਨਿਕਲਦਾ ਹੈ ਕਿ ਜੋ ਕੁਝ ਹੋ ਚੁੱਕਾ ਹੈ, ਜੋ ਹੁਣ ਹੋ ਰਿਹਾ ਹੈ, ਜਾਂ ਅਗੋਂ ਹੋਵੇਗਾ ਉਹ ਸਾਰੇ ਦਾ ਸਾਰਾ ਰਬੀ-ਹੁਕਮ ਦੀ ਵਲਗਣ ਵਿਚ ਹੀ ਹੋਵੇਗਾ। ਹੁਕਮ ਬਾਰੇ ਹੁਜਤਾਂ ਕਰਨੀਆਂ ਜਾਂ ਮਨੋਕਲਪਿਤ ਵਿਚਾਰਾਂ ਤੇ ਟੇਕ ਰਖਣੀ ਮਨਮੁਖਤਾ ਦੀ ਨਿਸ਼ਾਨੀ ਹੈ। ਪ੍ਰਭੂ ਦੇ ਹੁਕਮ ਨਾਲ ਅਭੇਦ ਹੋਣ ਦਾ ਇਕੋ ਇਕ ਸਾਧਨ ਹੈ ਕਿ ਜੀਵ ਗੁਰੂ ਦੇ ਸਨਮੁਖ ਰਹੇ ਅਤੇ ਗੁਰੂ ਦੀ ਦਸੀ ਹੋਈ ਕਾਰ ਕਮਾਈ ਚਲੇ । ਫਿਰ ਆਪੇ ਹੀ ਹੁਕਮ ਦੀ ਪਛਾਣ ਹੋ ਜਾਵੇਗੀ। ਆਪਣੇ ਜੀਵਨ ਦੀ ਡੋਰੀ ਆਪਣੇ ਪ੍ਰੀਤਮ ਦੇ ਹੱਥ ਵਿਚ ਫੜਾਉਣਾ ਅਤੇ ਆਪ ਕਠ-ਪੁਤਲੀ ਬਣਨਾ ਹੀ ਹੁਕਮ ਰਜਾਈ ਚਲਣਾ, ਹੁਕਮ ਮੰਨਣਾ ਤੇ ਹੁਕਮ ਰੂਪ ਹੋਣਾ ਹੈ:-

**੧. ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥**
**ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥** [ਪੰਨਾ ੮੮੫

**੨. ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥**
**ਗੁਰਮਿਲਿ ਹੁਕਮੁ ਪਛਾਣਿਆ, ਤਬ ਹੀ ਤੇ ਸੁਖੀਆ ॥** [ਪੰਨਾ ੪੦੦

**੩. ਆਵਤ ਹੁਕਮਿ ਬਿਨਾਸ ਹੁਕਮਿ, ਆਗਿਆ ਭਿੰਨ ਨ ਕੋਇ ॥**
**ਆਵਨ ਜਾਨਾ ਤਿਹ ਮਿਟੈ, ਨਾਨਕ ਜਿਹ ਮਨਿ ਸੋਇ ॥** [ਪੰਨਾ ੨੫੧



# ਬਾਣੀ ਬਿਉਰਾ ਪੋਥੀ ਦਸਵੀਂ (੯੭੫-੧੧੦੬)

| ਰਾਗੁ ਦਾ ਨਾਂ | ਪੂਰਾ ਮੂਲ ਮੰਤਰ | ਗਿਣਤੀ | ਸੰਖੇਪ ਮੂਲ ਮੰਤਰ | ਗਿਣਤੀ |
|---|---|---|---|---|
| ਨਟ ਨਾਰਾਇਣ | ੧ੴ ਸਤਿਨਾਮ ਕਰਤਾ ਪੁਰਖਾ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ | ੧ | ੧ੴ ਸਤਿਗੁਰ ਪ੍ਰਸਾਦਿ ॥ | ੫ |
| ਮਾਲੀ ਗਉੜਾ | " | ੧ | " | ੩ |
| ਮਾਰੂ | " | ੧ | " | ੩੬ |

## ਰਾਗੁ ਨਟ ਨਾਰਾਇਣ (੯੭੫-੯੮੩)

| ਕਰਤਾ | ਦੁਪਦੇ | ਤਿਪਦੇ | ਚਉਪਦੇ | ਪੰਚਪਦੇ | ਛੇ ਪਦੇ | ਅਸ਼ਟਪਦੀਆਂ | ਸਲੋਕ | ਪਉੜੀਆਂ |
|---|---|---|---|---|---|---|---|---|
| ਮਹਲਾ ੪ | ੩ | — | ੬ | — | — | ੬ | — | — |
| ਮਹਲਾ ੫ | ੮ | ੧ | ੧ | — | — | ੧ | — | — |

## ਰਾਗੁ ਮਾਲੀ ਗਉੜਾ (੯੮੪-੯੮੮)

| | | | |
|---|---|---|---|
| ਮਹਲਾ ੪ | — | — | ੬ |
| ਮਹਲਾ ੫ | ੩ | — | ੫ |
| ਭਗਤ ਨਾਮਦੇਵ ਜੀ | ੨ | — | ੧ |

## ਰਾਗੁ ਮਾਰੂ (੯੮੯-੧੧੦੨)

| ਕਰਤਾ | ਦੂ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਛੇ ਪਦੇ | ਅਸ਼ਟ ਪਦੀਆਂ | ਸੋਲਹੇ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| ਮਹਲਾ ੧ | — | ੧ | ੭ | ੩ | ੧ | ੧੧ | ੨੨ | ੨੦ | — | ਵਾਰ ਮ: ੩ |
| ਮਹਲਾ ੨ | — | — | — | — | — | — | — | ੧ | — | " |
| ਮਹਲਾ ੩ | — | — | ੪ | ੧ | — | ੧ | ੨੪ | ੨੩ | ੨੨ | " |
| ਮਹਲਾ ੪ | — | — | ੬ | ੨ | — | — | ੨ | ੩ | — | " |
| ਮਹਲਾ ੫ | ੯ | — | ੧੯ | ੨ | — | ੬ | ੧੪ | ੨ | — | " |
| | — | — | ੧ ਅੰਜੁਲੀ | ੧ ਅੰਜੁਲੀ | — | ੨ ਅੰਜੁਲੀਆਂ | — | ੬੯ | ੨੩ | ਵਾਰ ਮ: ੫ |
| ਮਹਲਾ ੯ | ੩ | — | — | — | — | — | — | | | |

## ਭਗਤ ਬਾਣੀ (੧੧੦੨-੧੧੦੬)

| | | | | | | | | |
|---|---|---|---|---|---|---|---|---|
| ਸ੍ਰੀ ਕਬੀਰ ਜੀ | ੩ | ੨ | ੫ | — | — | ੧ | — | ੧ |
| ਸ੍ਰੀ ਨਾਮਦੇਵ ਜੀ | — | — | ੧ | — | — | — | — | — |
| ਸ੍ਰੀ ਜੈਦੇਵ ਜੀ | ੧ | — | — | — | — | — | — | — |
| ਸ੍ਰੀ ਰਵਿਦਾਸ ਜੀ | ੧ | ੧ | — | — | — | — | — | — |

# ਰਾਗੁ ਨਟ

ਰਾਗ ਨਟ, ਬਿਲਾਵਲ ਥਾਟ ਤੋਂ ਉਤਪੰਨ ਹੁੰਦਾ ਹੈ। ਇਸ ਦੇ ਅਵਰੋਹ ਵਿਚ ਧਂ ਅਤੇ ਗਂ ਸੁਰ ਅਤੇ ਗਂ ਸੁਰ ਵੱਕ੍ਰ ਹੁੰਦੇ ਹਨ। ਆਰੋਹ ਸੰਪੂਰਨ ਹੁੰਦਾ ਹੈ। ਅਵਰੋਹ ਵਿਚ ਕਦੀ ਕਦੀ ਕੋਮਲ ਨਂ ਦੀ ਵਰਤੋਂ ਹੁੰਦੀ ਹੈ। ਇਸ ਦਾ ਵਾਦੀ ਸੁਰ ਮਂ ਅਤੇ ਸੰਵਾਦੀ ਸ ਹੈ। ਇਸ ਦੇ ਗਾਇਨ ਦਾ ਸਮਾਂ ਰਾਤ ਦਾ ਦੂਜਾ ਪਹਿਰ ਹੈ। ਮਂ ਸੁਰ ਗਂ ਦੀ ਸੰਗਤੀ ਵਿਚ ਖੁਲ੍ਹਕੇ ਜ਼ੋਰਦਾਰ ਲਗਦਾ ਹੈ। ਯਥਾ- ਸ, ਗ, ਮ, ਮ, ਮ ਪ ਮ, ਗ ਮ' ਆਦਿ। ਨਾਲ ਹੀ ਉਕਤ ਸੁਰ ਸਮੁਦਾਇ ਅਤੇ 'ਰੇ ਗ ਮ ਪ ਸ ਰੇ ਸ' ਰਾਗ ਵਾਚਕ ਭੀ ਹਨ।

ਆਰੋਹੀ = ਸ ਰੇ ਗ ਮ ਪ ਧ ਨੀ ਸਂ

ਅਵਰੋਹੀ = ਸਂ ਨੀ ਪ ਮ ਰੇ ਸ

ਪਕੜ = ਸ, ਗ, ਮ, ਪ ਗ ਮ, ਰੇ ਗ ਮ ਪ, ਮ ਗ, ਮ ਰੇ, ਸ।

ਨਟ ਰਾਗ ਇਕ ਸੁਤੰਤਰ ਰੂਪ ਵਾਲਾ ਰਾਗ ਹੈ। ਇਸ ਦਾ ਅਨੇਕ ਰਾਗਾਂ ਨਾਲ ਸਹਿਜ ਤੇ ਸੁੰਦਰ ਯੋਗ ਹੋ ਕੇ, ਉਨ੍ਹਾਂ ਰਾਗਾਂ ਦੇ ਮਿਸ਼ਰਤ ਰੂਪ ਨਿਰਮਿਤ ਹੋ ਕੇ ਪ੍ਰਚਾਰ ਵਿਚ ਰੂੜ ਹੋ ਗਏ ਹਨ। ਜਿਵੇਂ ਕਿ 'ਨਟ ਬਿਹਾਗ, ਨਟ ਭੈਰਉ, 'ਕਾਮੋਦ ਨਟ', 'ਕੇਦਾਰ ਨਟ', 'ਨਟ ਨਾਰਾਇਣ' ਆਦਿ।

ਭਾਵੇਂ ਇਹ ਪੁਰਾਤਨ ਰਾਗ ਹੈ, ਪਰੰਤੂ ਸੰਗੀਤ ਗ੍ਰੰਥਾਂ ਵਿਚ ਇਸ ਦੇ ਵੱਖਰੇ ਵੱਖਰੇ ਸਰੂਪ ਮਿਲਦੇ ਹਨ। ਕੋਈ ਮਾਧਿਅਮ ਕੋਮਲ ਤੇ ਬਾਕੀ ਸਾਰੇ ਸ਼ੁੱਧ ਸੁਰ ਮੰਨਦਾ ਹੈ, ਕੋਈ ਸੰਪੂਰਨ-ਸਾੜਵ ਜਾਤੀ ਦਸਦਾ ਹੈ। ਕੋਈ ਗਾਇਨ ਸਮਾਂ ਦਿਨ ਦਾ ਚੌਥਾ ਪਹਿਰ ਤੇ ਕੋਈ ਰਾਤ ਦਾ ਚੌਥਾ ਪਹਿਰ ਨਿਰੂਪਣ ਕਰਦਾ ਹੈ। ਕੋਈ ਵਾਦੀ ਸੁਰ ਮਂ ਤੇ ਸੰਵਾਦੀ 'ਰੇ' ਆਖਦਾ ਹੈ ਤੇ ਧਂ ਅਤਿ ਕੋਮਲ। ਪਰੰਤੂ ਉਪਰ ਲਿਖੇ ਸਰੂਪ ਨੂੰ ਹੀ ਠੀਕ ਮੰਨਣਾ ਚਾਹੀਦਾ ਹੈ।

ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ ਨੇ ਨਟ ਰਾਗੁ ਬਾਰੇ ਮਹਾਨ ਕੋਸ਼ ਵਿਚ ਇਉਂ ਅੰਕਿਤ ਕੀਤਾ ਹੈ:-

''ਬਿਲਾਵਲ ਠਾਟ ਦਾ ਸੰਪੂਰਣ ਜਾਤਿ ਦਾ ਸ਼ਾੜਵ ਰਾਗ, ਇਸ ਵਿੱਚ ਮੱਧਮ ਵਾਦੀ ਅਤੇ ਰਿਸ਼ਭ ਸੰਵਾਦੀ ਇਸ ਵਿੱਚ ਗਾਂਧਾਰ ਅਤੇ ਧੈਵਤ ਬਹੁਤ ਕੋਮਲ ਲਗਦੇ ਹਨ, ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ:-

ਆਰੋਹੀ- ਸ਼ ਰ ਗ ਮ ਪ ਧ ਨ ਸ਼

ਅਵਰੋਹੀ- ਸ਼ ਨ ਧ ਪ ਮ ਰ ਸ਼

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਦਾ ਨੰਬਰ ਉਨੀਹਵਾਂ ਹੈ।''



# ਰਾਗੁ ਨਟ ਨਾਰਾਇਣ

ਰਾਗ ਨਟ ਨਾਰਾਇਣ ਨਟ ਦਾ ਇਕ ਭੇਦ ਹੈ। ਇਸ ਦੇ ਅਵਰੋਹ ਵਿਚ ਧਂ ਸਪਸ਼ਟ ਰੂਪ ਵਿਚ ਨਹੀਂ ਲਿਆ ਜਾਂਦਾ ਅਤੇ ਮਂ ਉਪਰ ਨਟ ਵਾਂਗੂੰ ਠਹਿਰਾਉ ਨਹੀਂ ਕੀਤਾ ਜਾਂਦਾ। ਆਰੋਹ ਵਿਚ ਨਂ ਦੁਰਲਭ ਰਹਿੰਦਾ ਹੈ। ਬਾਕੀ ਸਾਰਾ ਨਟ ਵਰਗਾ ਹੀ ਹੈ। ਇਹ ਰਾਗ ਵਰਖਾ ਰੁੱਤ ਵਿਚ ਗਾਇਆ ਜਾਂਦਾ ਹੈ, ਖ਼ੁੱਸ਼ ਤਾਸੀਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ (ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ) ਵਿੱਚ ਗੁਰਮਤਿ ਸੰਗੀਤ ਨਿਰਣੈ, ਖ਼ੁਲਾਸਾ ਭੇਦ ਪ੍ਰਭੇਦ ਦੇ ਹੇਠ ਨਟ ਨਾਰਾਇਣ ਦੀ ਇਉਂ ਵਿਆਖਿਆ ਕੀਤੀ ਹੈ:-

ਗੁਰਮਤ ਸੰਗੀਤ ਵਿਚ ਮੇਘ ਦਾ ਪੁਤ੍ਰ ਹੈ, ਜੇਹਾ ਕਿ 'ਜਬਲੀਧਰ ਨਟ ਅਉ ਜਲਧਾਰਾ'

ਹਮੀਰ ਕਲਯਾਨ ਦੇ ਮੇਲ ਕਰ ਕੇ ਨਟ ਬਣਦਾ ਹੈ। ਪਰੰਤੂ ਹੋਰਨਾਂ ਮਤਾਂ ਵਿੱਚ ਸ਼ਿਵ ਮਤ ਅਤੇ ਕਾਲੀ ਨਾਂਥ ਮਤ ਵਿਚ ਪੂਰਣ ਸ਼ੁਧ ਰਾਗ ਮੰਨਿਆ ਹੈ ਅਤੇ ਰਾਗਾਰਣਵ ਦੇ ਮਤ ਵਿਚ ਨਾਟ ਰਾਗ ਦੀ ਰਾਗਣੀ ਮੰਨੀ ਹੈ ਅਤੇ ਭਰਤ ਵਿਚ ਦੀਪਕ ਦਾ ਪੁਤ੍ਰ ਨਟ ਨਾਰਾਇਨ ਹੋਇਆ ਹੈ।

ਗੁਰਮਤਿ ਸੰਗੀਤ ਰਤਨ ਭੰਡਾਰ ਦੇ ਕਰਤਾ ਨੇ ਨਟ ਨਾਰਾਇਨ ਦੇ ਲੱਛਣ ਇਉਂ ਨਿਰੂਪਣ ਕੀਤੇ ਹਨ:—

ਨਟ ਨਰਾਯਨ ਮੇਂ ਗੁਰੂ ਮਾ ਵਾਦੀ ਰੇ ਸੰਵਾਦੀ ਸਾ ।
ਗਾ ਨੁਵਾਦੀ ਓੜਵੰ ਪ ਮ ਗ ਰ ਸਾ ਸੁਰ ਯੇ ਖਾਸ ਗਾ ।
ਸ ਪ ਸੁਧੰ ਰਿ ਗ ਤੀਬਰੰ ਮਾ ਕੋਮਲੇ ਸੰਧਿਆ ਵਕਤ ।
ਸੰਕਰਾ ਭਰਨੰ 'ਬਿਲਾਵਲ' ਧੁਨ ਔ 'ਮਧਮਾ ਦਕ' ਕਥਤ ॥੧॥

ਭਾ.ਸ. ਕਾਨ੍ਹ ਸਿੰਘ ਜੀ ਨਾਭਾ ਨੇ ਨਟ ਨਾਰਾਇਣ ਰਾਗ ਬਾਰੇ ਆਪਣੀ ਖੋਜ ਨੂੰ ਇਉਂ ਕਲਮਬੰਦ ਕੀਤਾ ਹੈ:-

''ਸੰ. ਨਟਨਾਰਾਯਣ, ਸੰਗਯਾ- ਸੋਮੇਸ਼੍ਵਰ ਸੰਗੀਤ ਦੇ ਮਤ ਅਨੁਸਾਰ ਇਹ ਛੀ ਰਾਗਾਂ ਵਿੱਚ ਹੈ, ਨਟ, ਮੇਲ ਤੋਂ ਬਣਦਾ ਹੈ, ਸੰਪੂਰਣ ਜਾਤਿ ਦਾ ਰਾਗ ਹੈ, ਸਾਰੇਸ਼ੁੱਧ ਸੁਰ ਹਨ, ਕਈ ਇਸ ਨੂੰ ਛੀ ਸੁਰ ਦਾ ਰਾਗ ਦਸਕੇ ਨਿਸ਼ਾਦ ਸੁਰ ਲਾਉਣਾ ਵਰਜਦੇ ਹਨ, ਦਸਮ ਗ੍ਰੰਥ ਵਿੱਚ ਇਸ ਦਾ ਨਾਮ ਨਟਨਾਇਕ ਭੀ ਹੈ- ''ਨਟਨਾਇਕ ਸੁੱਧਮਲਾਰ ਬਿਲਾਵਲ '' (ਕ੍ਰਿਸ਼ਨਾਵ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਟ ਰਾਗ ਦੇ ਵਿੱਚ ਹੀ ਗੁਰੂ ਸਾਹਿਬ ਨੇ ਇਸ ਰਾਗ ਨੂੰ ਲਿਖਿਆ ਹੈ, ਅਤੇ ਗੁਰਮਤ ਸੰਗੀਤ ਅਨੁਸਾਰ ਇਹ ਕਮਾਚ ਠਾਟ ਦਾ ਨਿਸ਼ਾਦ ਵਰਜਿਤ ਹਨ, ਅਵਰੋਹੀ ਵਿੱਚ ਕੇਵਲ ਗਾਂਧਾਰ ਅਤੇ ਨਿਸ਼ਾਦ ਵਰਜਿਤ ਹਨ, ਅਵਰੋਹੀ ਵਿੱਚ ਕੇਵਲ ਗਾਂਧਾਰ ਵਰਜਿਤ ਹੈ, ਰਿਸ਼ਭ ਵਾਦੀ ਸੁਰ ਹੈ, ਇਸ ਵਿੱਚ ਕੁਝ ਸਾਰੰਗ ਦੀ ਝਲਕ ਹੈ, ਨਿਸ਼ਾਦ ਕੋਮਲ, ਬਾਕੀ ਸਾਰੇ ਸੁਰ ਸ਼ੁੱਧ ਹਨ, ਇਸ ਦੇ ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ,

ਆਰੋਹੀ- ਸ਼ ਰ ਮਂ ਪ ਧ ਸ਼

ਅਵਰੋਹੀ- ਸ ਨਾ ਧ ਪ ਮ ਰ ਸ਼

(ਲੇਖਕ- ਕ.ਸ. ਅਤੇ ਹ.ਸ.)

# ਰਾਗੁ ਨਟ ਨਾਰਾਇਨ ਮਹਲਾ ੪

# ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਮੇਰੇ ਮਨ, ਜਪਿ ਅਹਿਨਿਸਿ ਨਾਮੁ ਹਰੇ ॥ ਕੋਟਿ ਕੋਟਿ ਦੋਖ ਬਹੁ ਕੀਨੇ, ਸਭ ਪਰਹਰਿ ਪਾਸਿ ਧਰੇ ॥੧॥ ਰਹਾਉ॥ ਹਰਿ ਹਰਿ ਨਾਮੁ ਜਪਹਿ ਆਰਾਧਹਿ, ਸੇਵਕ ਭਾਇ ਖਰੇ ॥ ਕਿਲਵਿਖ ਦੋਖ ਗਏ ਸਭ ਨੀਕਰਿ, ਜਿਉ ਪਾਨੀ ਮੈਲੁ ਹਰੇ ॥੧॥ ਖਿਨੁ ਖਿਨੁ ਨਰੁ ਨਾਰਾਇਨੁ ਗਾਵਹਿ, ਮੁਖਿ ਬੋਲਹਿ ਨਰ ਨਰਹਰੇ ॥ ਪੰਚਦੋਖ ਅਸਾਧ ਨਗਰ ਮਹਿ, ਇਕੁ ਖਿਨੁ ਪਲੁ ਦੂਰਿ ਕਰੇ ॥੨॥ ਵਡਭਾਗੀ ਹਰਿਨਾਮੁ ਧਿਆਵਹਿ, ਹਰਿ ਕੇ ਭਗਤ ਹਰੇ ॥ ਤਿਨ ਕੀ ਸੰਗਤਿ ਦੇਹਿ ਪ੍ਰਭ ਜਾਚਉ, ਮੈ ਮੂੜ ਮੁਗਧ ਨਿਸਤਰੇ ॥੩॥ ਕ੍ਰਿਪਾ ਕ੍ਰਿਪਾ ਧਾਰਿ ਜਗ ਜੀਵਨ, ਰਖਿ ਲੇਵਹੁ ਸਰਨਿ ਪਰੇ ॥ ਨਾਨਕੁ ਜਨੁ ਤੁਮਰੀ ਸਰਨਾਈ, ਹਰਿ ਰਾਖਹੁ ਲਾਜ ਹਰੇ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਪਹਿੰ, ਆਰਾਧਹਿੰ, ਜਿਉਂ, ਗਾਵਹਿੰ, ਬੋਲਹਿੰ, ਮਹਿੰ, ਧਿਆਵਹਿੰ, ਜਾਚਉਂ, ਮੈਂ।

**ਪਦ ਅਰਥ:** ਅਹਿਨਿਸਿ=ਦਿਨ ਰਾਤ ਭਾਵ ਸਦਾ ਹੀ। ਨਾਮੁ ਹਰੇ=ਹਰੀ ਦਾ ਨਾਮ। ਕੋਟਿ=ਕ੍ਰੋੜਾਂ। ਦੋਖ=ਪਾਪ। ਪਰਹਰਿ=ਦੂਰ ਕਰਕੇ। ਪਾਸਿ=(ਇਕ) ਪਾਸੇ। ਧਰੇ=ਰਖ ਦਿੱਤੇ, ਸੁੱਟ ਦਿਤੇ। ਜਪਹਿ=ਜਪਦੇ ਹਨ। ਆਰਾਧਹਿ=ਅਰਾਧਦੇ (ਸਿਮਰਦੇ) ਹਨ। ਸੇਵਕ ਭਾਇ=ਸੇਵਕ ਭਾਵਨਾ ਨਾਲ। ਖਰੇ=ਚੰਗੇ। ਕਿਲਬਿਖ=ਪਾਪ। ਨੀਕਰਿ=ਨਿਕਲ। ਹਰੇ=ਦੂਰ ਕਰਦਾ ਹੈ।੧। ਨਰੁ ਨਾਰਾਇਨੁ=(ਨਰ ਤੇ ਨਾਰਾਇਣ ਵਿਸ਼ਨੂੰ ਦੇ ਅੰਸ਼ਾ ਅਵਤਾਰ ਮੰਨੇ ਜਾਂਦੇ ਹਨ) ਵਾਹਿਗੁਰੂ। ਮੁਖਿ ਬੋਲਹਿ=ਮੂਹੋਂ ਬੋਲਦੇ ਹਨ। ਨਰ ਨਰਹਰੇ='ਨਰ-ਨਰਹਰ' ਨਰਸਿੰਘ ਰੂਪ। ਪੰਚ ਦੋਖ=ਸ਼ਬਦ, ਸਪਰਸ਼, ਰੂਪ, ਰਸ, ਗੰਧ। ਅਸਾਧ=ਨਾ ਸਾਧੇ ਜਾਣ ਵਾਲੇ।੨। ਜਾਚਉ=ਮੈਂ ਮੰਗਦਾ ਹਾਂ। ਮੂੜ ਮੁਗਧ=ਮਹਾਂ ਮੂਰਖ।੩।

**ਅਰਥ:** ਹੇ ਮੇਰੇ ਮਨ! ਦਿਨ ਰਾਤ ਭਾਵ ਸਦਾ ਹੀ ਹਰੀ ਦਾ ਨਾਮ ਜਪ। (ਜਿਨ੍ਹਾਂ ਨੇ) ਕ੍ਰੋੜਾਂ (ਭਾਵ) ਅਨਗਿਣਤ ਪਾਪ ਕੀਤੇ (ਪ੍ਰਭੂ ਦੇ ਨਾਮ ਨੇ ਉਨ੍ਹਾਂ ਦੇ) ਸਭ (ਪਾਪ ਹਿਰਦੇ ਚੋਂ) ਦੂਰ ਕਰਕੇ (ਇਕ) ਪਾਸੇ ਸੁੱਟ ਦਿੱਤੇ।੧।ਰਹਾਉ।

(ਹੇ ਮੇਰੇ ਮਨ! ਜਿਹੜੇ ਜੀਵ) ਸੇਵਕ ਭਾਵਨਾ ਨਾਲ ਪਰਮਾਤਮਾ ਦਾ ਨਾਮ ਜਪਦੇ ਹਨ (ਉਹ) ਚੰਗੇ (ਜੀਵਨ ਵਾਲੇ ਬਣ ਜਾਂਦੇ ਹਨ, ਉਨ੍ਹਾਂ ਦੇ) ਅੰਦਰੋਂ ਸਾਰੇ ਪਾਪ (ਇਸ ਤਰ੍ਹਾਂ ਬਾਹਰ) ਨਿਕਲ ਜਾਂਦੇ ਹਨ ਜਿਵੇਂ ਪਾਣੀ ਮੈਲ ਨੂੰ ਦੂਰ ਕਰ ਦਿੰਦਾ ਹੈ।੧।

(ਜਿਹੜੇ ਮਨੁੱਖ) ਹਰੇਕ ਖਿਨ ਵਾਹਿਗੁਰੂ ਜੀ ਦੇ (ਗੁਣ) ਗਾਉਂਦੇ ਹਨ, ਮੂੰਹੋਂ ਪਰਮਾਤਮਾ ਦਾ ਨਾਮ

ਉਚਾਰਦੇ ਹਨ, ਪੰਜ ਵਿਕਾਰ (ਜੋ ਸਰੀਰ ਰੂਪੀ) ਸ਼ਹਿਰ ਵਿਚ ਵਸਦੇ ਹਨ (ਅਤੇ) ਸਾਧਣੇ ਬਹੁਤ ਔਖੇ ਹਨ (ਉਨ੍ਹਾਂ) ਨੂੰ (ਨਾਮ) ਇਕ ਖਿਨ ਪਲ ਵਿਚ ਦੂਰ ਕਰ ਦੇਂਦਾ ਹੈ।੨।

(ਜੋ) ਵੱਡੇ ਭਾਗਾਂ ਵਾਲੇ (ਮਨੁੱਖ) ਹਰੀ ਦਾ ਨਾਮ ਧਿਆਉਂਦੇ ਹਨ, (ਉਹ) ਹਰੀ ਦੇ ਭਗਤ ਹਰੇ (ਭਰੇ ਹੋ ਗਏ ਹਨ)। ਹੇ ਪ੍ਰਭੂ! ਮੈਂ (ਤੇਰੇ ਪਾਸੋਂ) ਉਨ੍ਹਾਂ (ਨਾਮ ਸਿਮਰਨ ਵਾਲਿਆਂ ਭਗਤਾਂ ਦੀ) ਸੰਗਤ ਮੰਗਦਾ ਹਾਂ ਬਖਸ਼ਿਸ਼ ਕਰੋ, ਮੇਰੇ ਵਰਗੇ (ਅਨਗਿਣਤ) ਮਹਾਂ ਮੂਰਖ (ਉਨ੍ਹਾਂ ਦੀ ਸੰਗਤ ਕਰਕੇ ਸੰਸਾਰ ਸਾਗਰ ਤੋਂ) ਤਰ ਗਏ ਹਨ।੩।

ਹੇ ਜਗਤ ਦੇ ਜੀਵਨ ਆਸਰੇ! (ਆਪਣੀ) ਕਿਰਪਾ ਮਿਹਰ ਕਰਕੇ (ਮੈਂ) ਸ਼ਰਨ ਪਏ ਨੂੰ ਰਖ ਲਵੋ ਜੀ। ਨਾਨਕ ਦਾਸ ਤੇਰੀ ਸ਼ਰਨ ਆਇਆ ਹੈ, ਹੇ ਹਰੀ! (ਆਪਣੇ ਨਾਮ ਦੀ) ਲਜਿਆ ਰਖ ਲਵੋ ਜੀ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਨਾਮ ਦੀ ਮਹਿਮਾ ਤੋਂ ਜਾਣੂੰ ਕਰਾਇਆ ਹੈ। ਜਿਹੜੇ ਮਨੁੱਖ ਆਪਣੀ ਰਸਨਾ ਦੁਆਰਾ ਪਰਮੇਸ਼ਰ ਦਾ ਨਾਮ 'ਵਾਹਿਗੁਰੂ ਵਾਹਿਗੁਰੂ' ਜਪਦੇ ਹਨ ਉਨ੍ਹਾਂ ਦੇ ਸਰੀਰ ਚੋਂ ਪੰਜ ਦੋਖ (ਸ਼ਬਦ, ਸਪਰਸ਼, ਰੂਪ, ਰਸ, ਗੰਧ ਅਤੇ ਕਾਮਾਦਿਕਾਂ) ਦਾ ਨਾਸ਼ ਹੋ ਜਾਂਦਾ ਹੈ।

ਅੰਤਲੇ ਪਦੇ ਵਿਚ ਨਾਮ-ਸਿਮਰਨ ਵਾਲਿਆਂ ਦੀ ਸੰਗਤ ਲਈ ਜਾਚਨਾ ਕੀਤੀ ਹੈ ਜਿਨ੍ਹਾਂ ਦੇ ਨਾਲ ਲਗ ਕੇ ਸੰਸਾਰ ਸਾਗਰ ਤੋਂ ਤਰ ਜਾਈਦਾ ਹੈ:--

**ਮੇਰੇ ਮਾਧਉ ਜੀ, ਸਤਿ ਸੰਗਤ ਮਿਲੇ ਸੁ ਤਰਿਆ ॥**

**ਗੁਰ ਪ੍ਰਸਾਦਿ ਪਰਮ ਪਦੁ ਪਾਇਆ, ਸੂਕੇ ਕਾਸਟ ਹਰਿਆ॥** [ਪੰਨਾ ੧੦

**ਨਟ ਮਹਲਾ ੪ ॥ ਰਾਮ ਜਪਿ ਜਨ ਰਾਮੈ ਨਾਮਿ ਰਲੇ ॥ ਰਾਮਨਾਮੁ ਜਪਿਓ ਗੁਰਬਚਨੀ, ਹਰਿ ਧਾਰੀ ਹਰਿ ਕ੍ਰਿਪਲੇ ॥੧॥ਰਹਾਉ॥ ਹਰਿ ਹਰਿ ਅਗਮ ਅਗੋਚਰੁ ਸੁਆਮੀ, ਜਨ ਜਪਿ ਮਿਲਿ ਸਲਲ ਸਲਲੇ ॥ ਹਰਿ ਕੇ ਸੰਤ ਮਿਲਿ ਰਾਮ ਰਸੁ ਪਾਇਆ, ਹਮ ਜਨ ਕੈ ਬਲਿ ਬਲਲੇ ॥੧॥ ਪੁਰਖੋਤਮੁ ਹਰਿਨਾਮੁ ਜਨਿ ਗਾਇਓ, ਸਭਿ ਦਾਲਦ ਦੁਖ ਦਲਲੇ ॥ ਵਿਚਿ ਦੇਹੀ ਦੋਖ ਅਸਾਧ ਪੰਚ ਧਾਤੂ, ਹਰਿ ਕੀਏ ਖਿਨ ਪਰਲੇ ॥੨॥ ਹਰਿ ਕੇ ਸੰਤ ਮਨਿ ਪ੍ਰੀਤਿ ਲਗਾਈ, ਜਿਉ ਦੇਖੈ ਸਸਿ ਕਮਲੇ ॥ ਉਨਵੈ ਘਨੁ ਘਨ ਘਨਿਹਰੁ ਗਰਜੈ, ਮਨਿ ਬਿਗਸੈ ਮੋਰ ਮੁਰਲੇ ॥੩॥ ਹਮਰੈ ਸੁਆਮੀ ਲੋਚ ਹਮ ਲਾਈ, ਹਮ ਜੀਵਹ ਦੇਖਿ ਹਰਿ ਮਿਲੇ ॥ ਜਨ ਨਾਨਕ ਹਰਿ ਅਮਲ ਹਰਿ ਲਾਏ, ਹਰਿ ਮੇਲਹੁ ਅਨਦ ਭਲੇ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਜੀਵਹਂ, ਅਨੰਦ।

**ਪਦ ਅਰਥ:** ਜਪਿ=ਜਪ ਕੇ। ਨਾਮਿ=ਨਾਮ ਵਿਚ। ਕ੍ਰਿਪਲੇ=ਕਿਰਪਾ। ਸਲਲ=ਪਾਣੀ। ਸਲਲੇ=ਪਾਣੀ ਵਿਚ। ਬਲਿ ਬਲਲੇ=ਬਲਿਹਾਰੇ, ਸਦਕੇ।੧। ਪੁਰਖੋਤਮੁ=ਉਤਮ ਪੁਰਖ। ਦਾਲਦ=ਦਲਿੱਦਰ। ਦਲਲੇ=ਦਲੇ

ਗਏ, ਨਾਸ਼ ਹੋ ਗਏ। ਅਸਾਧ=ਨਾ ਸਾਧੇ ਜਾਣ ਵਾਲੇ, ਕਾਬੂ ਨਾ ਆਉਣ ਵਾਲੇ। ਪੰਚ ਧਾਤੂ=ਪੰਜ ਕਾਮਾਦਿਕ। ਪਰਲੇ=ਨਾਸ਼।੨। ਸਸਿ=ਚੰਦਰਮਾ। ਕਮਲੇ=ਕੌਲ (ਫੁਲ) ਨੂੰ। ਉਨਵੈ=ਝੁਕਦਾ ਹੈ। ਘਨੁ=ਬੱਦਲ। ਘਨ=ਬਹੁਤ। ਘਨਿਹਰੁ=ਬੱਦਲ। ਗਰਜੈ=ਗੱਜਦਾ ਹੈ। ਬਿਗਸੈ=ਖੁਸ਼ ਹੁੰਦਾ ਹੈ। ਮੋਰ ਮੁਰਲੇ=ਪੈਲਾਂ ਪਾਉਣ ਵਾਲੇ ਮੋਰ।੩। ਲੋਚ=ਤਾਂਘ। ਹਮ ਜੀਵਹ=ਅਸੀਂ ਜੀਉਂਦੇ ਹਾਂ। ਦੇਖਿ=ਵੇਖ ਕੇ। ਅਮਲ=ਨਸ਼ਾ। ਭਲੇ=ਚੰਗੇ ਸੋਹਣੇ।੪।

**ਅਰਥ:** (ਹੇ ਭਾਈ! ਹਰੀ ਦੇ ਸੇਵਕ)ਜਨ ਪਰਮੇਸ਼ਰ ਦਾ (ਨਾਮ) ਜਪ ਕੇ ਰਾਮ ਦੇ ਨਾਮ ਵਿਚ ਜਾ ਰਲੇ ਹਨ। (ਉਨ੍ਹਾਂ ਨੇ) ਗੁਰੂ ਦੇ ਬਚਨ ਅਨੁਸਾਰ ਪਰਮੇਸ਼ਰ ਦਾ ਨਾਮ ਜਪਿਆ ਹੈ, (ਉਨ੍ਹਾਂ ਤੇ) ਹਰੀ ਨੇ ਆਪ ਹੀ ਕਿਰਪਾ ਕੀਤੀ ਹੈ।੧।ਰਹਾਉ।

(ਹੇ ਭਾਈ! ਉਹ) ਹਰੀ ਮਾਲਕ ਅਪਹੁੰਚ ਹੈ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ। (ਉਸ ਦੇ) ਜਨ (ਨਾਮ) ਜਪ ਕੇ (ਇਉਂ ਉਸ ਨਾਲ ਇਕਮਿਕ ਹੋ ਜਾਂਦੇ ਹਨ ਜਿਵੇਂ) ਪਾਣੀ ਪਾਣੀ ਵਿਚ ਮਿਲ ਕੇ (ਇਕ) ਹੋ ਜਾਂਦਾ ਹੈ। ਹਰੀ ਦੇ ਸੰਤ (ਜਨਾਂ ਨਾਲ) ਮਿਲ ਕੇ ਪਰਮੇਸ਼ਰ ਦਾ (ਨਾਮ) ਰਸ ਪ੍ਰਾਪਤ ਕੀਤਾ ਜਾਂਦਾ ਹੈ, ਅਸੀਂ (ਸੰਤ) ਜਨਾ ਤੋਂ ਸਦਕੇ ਤੇ ਬਲਿਹਾਰ ਜਾਂਦੇ ਹਾਂ।੧।

(ਜਿਸ) ਹਰੀ ਜਨ ਨੇ ਉਤਮ ਪੁਰਖ ਹਰੀ ਦਾ ਨਾਮ (ਜਸ) ਗਾਇਨ ਕੀਤਾ ਹੈ (ਉਸ ਦੇ) ਸਾਰੇ ਦੁਖ ਦਲਿਦਰ ਚਲੇ ਗਏ ਭਾਵ ਨਾਸ਼ ਹੋ ਗਏ ਹਨ। (ਮਨੁੱਖੀ) ਸਰੀਰ ਵਿਚ (ਜੋ) ਪੰਜ ਕਾਮ ਕ੍ਰੋਧ ਆਦਿਕ ਔਖੇ ਸਾਧੇ ਜਾਣ ਵਾਲੇ ਪੰਜ ਵਿਕਾਰ ਵਸਦੇ ਹਨ (ਓਹ) ਹਰੀ ਨੇ (ਨਾਮ ਜਪਣ ਵਾਲੇ ਦੇ ਹਿਰਦੇ ਚੋਂ) ਇਕ ਛਿਨ ਵਿਚ ਨਾਸ਼ ਕਰ ਦਿੱਤੇ ਹਨ।੨।

ਹਰੀ ਦੇ ਸੰਤ (ਜਨਾਂ ਦੇ) ਮਨ ਵਿਚ (ਪ੍ਰਭੂ ਨੇ ਇਸ ਤਰ੍ਹਾਂ ਦੀ ਆਪਣੀ) ਪ੍ਰੀਤਿ ਲਾਈ ਹੈ ਜਿਵੇਂ ਕਮਲ ਚੰਦਰਮਾ ਨੂੰ ਵੇਖ ਕੇ ਖਿੜਦਾ ਹੈ ਅਥਵਾ (ਜਦੋਂ ਘਣਾ) ਬਦਲ ਝੁਕਦਾ (ਤੇ) ਗਜਦਾ ਹੈ (ਉਸ ਵੇਲੇ) ਮੋਰ (ਆਪਣੇ) ਮਨ ਚ ਖੁਸ਼ ਹੁੰਦੇ ਹਨ ਤੇ ਪਾਇਲਾਂ ਪਾਉਂਦੇ ਹਨ।੩।

(ਹੇ ਭਾਈ!) ਮੇਰੇ ਮਾਲਕ ਨੇ ਮੇਰੇ ਅੰਦਰ (ਆਪਣੇ ਦਰਸ਼ਨ ਦੀ) ਲੋਚਾ (ਚਾਹਨਾ) ਲਾ ਦਿਤੀ ਹੈ, ਅਸੀਂ ਉਸ ਹਰੀ ਨੂੰ ਵੇਖ ਵੇਖ ਕੇ ਮਿਲ ਕੇ ਜੀਉਂਦੇ ਹਾਂ। ਦਾਸ ਨਾਨਕ (ਆਖਦਾ ਹੈ ਕਿ) ਹੇ ਹਰੀ! (ਜਿਨ੍ਹਾਂ ਨੂੰ ਤੂੰ ਆਪਣੇ ਨਾਮ ਦਾ) ਨਸ਼ਾ ਲਾਇਆ ਹੈ, (ਉਨ੍ਹਾਂ ਨਾਲ ਸਾਨੂੰ) ਮੇਲੋ (ਤਾਂ ਜੋ ਅਸੀਂ ਨਾਮ ਸਿਮਰਨ ਦੇ) ਸੋਹਣੇ ਅਨੰਦ (ਰਸ ਮਾਣਦੇ ਰਹੀਏ)।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰਮਤਿ ਦਾ ਇਹ ਸਿਧਾਂਤ ਦ੍ਰਿੜ ਕਰਵਾਇਆ ਹੈ ਕਿ ਗੁਰੂ ਦੁਆਰਾ ਹਰੀ ਦਾ ਨਾਮ ਜਪ ਕੇ ਮਨੁੱਖ ਹਰੀ ਨਾਲ ਇਕ-ਮਿਕ ਹੋ ਸਕਦਾ ਹੈ। ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਆਪਣੀ ਪ੍ਰੀਤਿ ਲਾਉਂਦਾ ਹੈ ਉਨ੍ਹਾਂ ਦੇ ਹਿਰਦੇ ਵਿਚ ਆਤਮਿਕ ਖੇੜਾ ਵਸ ਜਾਂਦਾ ਹੈ। ਜਿਨ੍ਹਾਂ ਨੂੰ ਨਾਮ ਦੀ ਮਸਤੀ ਚੜ੍ਹ ਗਈ ਹੈ ਉਨ੍ਹਾਂ ਨਾਲ ਮਿਲਿਆਂ ਭਲੀ ਪ੍ਰਕਾਰ ਅਨੰਦ ਮਾਣਨ ਦੀ ਜਾਚ ਆ ਜਾਂਦੀ ਹੈ।

**ਨਟ ਮਹਲਾ ੪ ॥ ਮੇਰੇ ਮਨ, ਜਪਿ ਹਰਿ ਹਰਿ ਨਾਮੁ ਸਖੇ ॥ ਗੁਰਪਰਸਾਦੀ ਹਰਿਨਾਮੁ ਧਿਆਇਓ, ਹਮ ਸਤਿਗੁਰ ਚਰਨ ਪਖੇ ॥੧॥ਰਹਾਉ॥ ਊਤਮ ਜਗੰਨਾਥ ਜਗਦੀਸੁਰ, ਹਮ ਪਾਪੀ ਸਰਨਿ ਰਖੇ ॥ ਤੁਮ ਵਡਪੁਰਖ ਦੀਨ ਦੁਖ ਭੰਜਨ, ਹਰਿ ਦੀਓ**

ਨੂੰ ਦੂਰ ਕਰਨ ਦੇ ਸਮਰਥ ਹੈ। ਗੁਰਬਾਣੀ ਇਸੇ ਵੀਚਾਰ ਨੂੰ ਦ੍ਰਿੜ ਕਰਾਉਂਦੀ ਹੈ:–

**ਗੁਰਪ੍ਰਸਾਦੀ ਪ੍ਰਭੁ ਧਿਆਇਆ ਗਈ ਸੰਕਾ ਤੂਟਿ ॥**

**ਦੁਖ ਅਨੇਰਾ ਭੈ ਬਿਨਾਸੇ ਪਾਪ ਗਏ ਨਿਖੂਟਿ ॥** [ਪੰਨਾ ੫੦੨

ਜਿਵੇਂ ਚੰਦਨ ਦੀ ਸੰਗਤ ਕਰਕੇ ਨਿੰਮ ਵਿਚ ਚੰਦਨ ਦੀ ਸੁਗੰਧੀ ਭਰੀ ਜਾਂਦੀ ਹੈ ਤਿਵੇਂ ਗੁਰੂ ਦੀ ਸੰਗਤ ਨਾਲ ਸਿੱਖ ਦੇ ਹਿਰਦੇ ਵਿਚ ਪਰਮੇਸ਼ਰ ਦੀ ਸਿਫਤਿ ਸਲਾਹ ਕਰਨ ਵਾਲੇ ਸ੍ਰੇਸ਼ਟ ਗੁਣ ਆ ਵਸਦੇ ਹਨ ਅਤੇ ਉਸਦਾ ਹਿਰਦਾ ਸੁਗੰਧਤ ਕਰ ਦਿੰਦੇ ਹਨ।

ਸਿਧਾਂਤ ਇਹ ਹੈ ਕਿ ਜਿਸ ਉਤੇ ਪਰਮੇਸ਼ਰ ਮਿਹਰ ਦੀ ਨਜ਼ਰ ਕਰ ਦੇਵੇ ਉਸ ਦੇ ਸਾਰੇ ਪਾਪ ਕੱਟੇ ਜਾਂਦੇ ਹਨ ਅਤੇ ਉਹ ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ। ਪਰਮੇਸ਼ਰ ਦਾ ਇਹ ਵਿਧਾਨ ਹੈ:–

**ਜੋ ਜੋ ਸੰਗਿ ਮਿਲੇ ਸਾਧੂ ਕੈ, ਤੇ ਤੇ ਪਤਿਤ ਪੁਨੀਤਾ ॥**

**ਕਹੁ ਨਾਨਕ ਜਾ ਕੇ ਵਡਭਾਗਾ, ਤਿਨ ਜਨਮੁ ਪਦਾਰਥੁ ਜੀਤਾ॥** [ਪੰਨਾ ੧੨੧੭

**ਨਟ ਮਹਲਾ ੪ ॥ ਮੇਰੇ ਮਨ, ਜਪਿ ਹਰਿ ਹਰਿ ਰਾਮ ਰੰਗੇ ॥ ਹਰਿ ਹਰਿ ਕ੍ਰਿਪਾ ਕਰੀ ਜਗਦੀਸੁਰਿ, ਹਰਿ ਧਿਆਇਓ ਜਨ ਪਗਿ ਲਗੇ ॥੧॥ਰਹਾਉ॥ ਜਨਮ ਜਨਮ ਕੇ ਭੂਲ ਚੂਕ ਹਮ, ਅਬ ਆਏ ਪ੍ਰਭ ਸਰਨਗੇ ॥ ਤੁਮ ਸਰਣਾਗਤਿ ਪ੍ਰਤਿਪਾਲਕ ਸੁਆਮੀ, ਹਮ ਰਾਖਹੁ ਵਡ ਪਾਪਗੇ ॥੧॥ ਤੁਮਰੀ ਸੰਗਤਿ ਹਰਿ ਕੋ ਕੋ ਨ ਉਧਰਿਓ, ਪ੍ਰਭ ਕੀਏ ਪਤਿਤ ਪਵਗੇ ॥ ਗੁਨਗਾਵਤ ਛੀਪਾ ਦੁਸਟਾਰਿਓ, ਪ੍ਰਭਿ ਰਾਖੀ ਪੈਜ ਜਨਗੇ ॥੨॥ ਜੋ ਤੁਮਰੇ ਗੁਨ ਗਾਵਹਿ ਸੁਆਮੀ, ਹਉ ਬਲਿ ਬਲਿ ਬਲਿ ਤਿਨਗੇ ॥ ਭਵਨ ਭਵਨ ਪਵਿਤ੍ਰ ਸਭਿ ਕੀਏ, ਜਹ ਧੂਰਿ ਪਰੀ ਜਨ ਪਗੇ ॥੩॥ ਤੁਮਰੇ ਗੁਨ ਪ੍ਰਭ ਕਹਿ ਨ ਸਕਹ ਹਮ, ਤੁਮ ਵਡ ਵਡ ਪੁਰਖ ਵਡਗੇ ॥ ਜਨ ਨਾਨਕ ਕਉ ਦਇਆ ਪ੍ਰਭ ਧਾਰਹੁ, ਹਮ ਸੇਵਹ ਤੁਮ ਜਨ ਪਗੇ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹਿੰ, ਹਉਂ, ਜਹੰ, ਸਕਹਿੰ, ਸੇਵਹੰ ।

**ਫੁਟਕਲ:** 'ਪਾਪਗੇ' ਦਾ ਉਚਾਰਨ 'ਪਾਪੱਗੇ' ਨਹੀਂ ਕਰਨਾ ਅਤੇ ਨਾ ਹੀ 'ਪਵਗੇ' ਨੂੰ 'ਪਵੱਗੇ' ਪੜ੍ਹਨਾ ਹੈ।

**ਪਦ ਅਰਥ:** ਰਾਮ ਰੰਗੇ=ਰਾਮ ਦੇ ਪਿਆਰ ਨਾਲ। ਜਗਦੀਸੁਰਿ=ਜਗਤ ਦੇ ਈਸ਼ਵਰ ਵਾਹਿਗੁਰੂ ਨੇ। ਜਨ ਪਗਿ+(ਸੰਤ) ਜਨਾ ਦੇ ਚਰਨਾ ਵਿਚ। ਭੂਲ ਚੂਕ=ਭੁੱਲਾਂ ਚੁੱਕਾਂ, ਗ਼ਲਤੀਆਂ। ਸਰਨਗੇ=ਸ਼ਰਨ ਵਿਚ। ਪਾਪਗੇ=ਪਾਪੀਆਂ ਨੂੰ। ਪਵਗੇ=ਪਾਵਨ, ਪਵਿੱਤਰ। ਛੀਪਾ=(ਨਾਮਦੇਵ) ਛੀਂਬਾ। ਦੁਸਟਾਰਿਓ=ਦੁਸ਼ਟ ਆਖ ਕੇ ਕੱਢ ਦਿੱਤਾ। ਤਿਨਗੇ=ਤਿਨ੍ਹਾਂ ਦੇ। ਭਵਨ=ਘਰ, ਅਸਥਾਨ। ਜਹ=ਜਿਸ ਥਾਂ ਤੇ। ਧੂਰਿ ਪਰੀ=(ਚਰਨ) ਧੂੜ ਪਈ। ਜਨ ਪਗੇ=ਦਾਸਾਂ ਦੇ ਪੈਰਾਂ (ਚਰਨਾਂ) ਦੀ। ਕਹਿ ਨ ਸਕਹ ਹਮ=ਅਸੀਂ ਆਖ ਨਹੀਂ ਸਕਦੇ। ਹਮ ਸੇਵਹ=ਅਸੀਂ ਸੇਵੀਏ। ਪਗੇ=ਪੈਰ।

**ਅਰਥ:** ਹੇ ਮੇਰੇ ਮਨ! ਪਿਆਰ ਨਾਲ (ਤੂੰ) ਹਰੀ ਦਾ ਨਾਮ ਜਪ। (ਜਿਸ ਉਤੇ) ਹਰੀ ਮਾਲਕ ਨੇ

(ਆਪ) ਕਿਰਪਾ ਕੀਤੀ (ਉਸ ਨੇ ਸੰਤ) ਜਨਾ ਦੀ ਚਰਨੀ ਲਗ ਕੇ ਪ੍ਰਭੂ ਦਾ ਨਾਮ ਸਿਮਰਿਆ ਹੈ।੧।ਰਹਾਉ।

(ਹੇ ਪ੍ਰਭੂ!) ਅਸੀਂ ਜਨਮ ਮਰਨ ਦੇ ਭੁੱਲਾਂ ਚੁੱਕਾਂ (ਗਲਤੀਆਂ ਕਰਦੇ) ਹੁਣ (ਆਪ) ਮਾਲਕ ਦੀ ਸ਼ਰਨ ਆ ਗਏ ਹਾਂ। ਹੇ ਸੁਆਮੀ! ਤੁਸੀਂ ਸ਼ਰਨ ਆਇਆਂ ਦੀ ਪਾਲਨਾ ਕਰਨ ਵਾਲੇ ਹੋ, (ਸੋ) ਅਸਾਂ ਮਹਾਨ ਪਾਪੀਆਂ ਦੀ ਰਖਿਆ ਕਰੋ।੧।

ਹੇ ਪ੍ਰਭੂ! ਤੁਹਾਡੀ ਸੰਗਤ ਚੋਂ ਕਿਹੜਾ ਕਿਹੜਾ ਨਹੀਂ ਤਰਿਆ? ਤੁਸਾਂ (ਵੱਡੇ ਵੱਡੇ) ਪਾਪੀ ਪਵਿੱਤਰ ਕਰ ਦਿੱਤੇ। (ਭਗਤ ਨਾਮਦੇਵ) ਛੀਂਬਾ (ਜਿਸ ਨੂੰ) ਤੇਰੇ ਗੁਣ ਗਾਂਦਿਆਂ (ਬ੍ਰਾਹਮਣਾਂ ਨੇ) ਦੁਸ਼ਟ ਕਹਿ ਕੇ ਦੁਰਕਾਰਿਆ ਸੀ (ਪਰ ਆਪ) ਪ੍ਰਭੂ ਨੇ (ਆਪਣੇ) ਸੇਵਕ ਦੀ ਪੈਜ ਰਖ ਲਈ।੨।

ਹੇ ਮਾਲਕ! ਜੋ (ਮਨੁੱਖ) ਤੇਰੇ ਗੁਣ ਗਾਉਂਦੇ ਹਨ, ਮੈਂ ਉਹਨਾਂ ਤੋਂ ਸਦਕੇ ਤੇ ਬਲਿਹਾਰ ਜਾਂਦਾ ਹਾਂ। ਜਿਸ ਥਾਂ ਤੇ (ਸੰਤ) ਜਨਾ ਦੀ ਚਰਨ ਧੂੜ ਪੈ ਗਈ, ਓਹ ਸਾਰੇ ਘਰ ਸਭ ਥਾਂ (ਤੁਸਾਂ) ਪਵਿੱਤਰ ਕਰ ਦਿੱਤੇ।੩।

ਹੇ ਪ੍ਰਭੂ ਤੇਰੇ ਗੁਣ ਅਸੀਂ ਬਿਆਨ ਨਹੀਂ ਕਰ ਸਕਦੇ, ਤੁਸੀਂ ਬਹੁਤ ਵੱਡੇ ਤੋਂ ਵੱਡੇ (ਭਾਵ ਕਰਤਾ ਪੁਰਖ) ਹੋ। ਹੇ ਪ੍ਰਭੂ! (ਆਪਣੇ) ਦਾਸ ਨਾਨਕ ਉਤੇ (ਇਹ) ਮਿਹਰ ਕਰਨਾ (ਤਾਂ ਜੋ) ਅਸੀਂ ਸਾਰੇ ਜੀਵ (ਤੇਰੇ) ਦਾਸਾਂ ਦੇ ਚਰਨਾਂ ਦੀ ਸੇਵਾ ਕਰ ਸਕੀਏ।੪।੪।

## ਸਾਰੰਸ਼ ਅਤੇ ਸਿਧਾਂਤ

ਜਿਸ ਉਤੇ ਪਰਮੇਸ਼ਰ ਆਪਣੀ ਕਿਰਪਾ ਕਰਦਾ ਹੈ ਉਹੀ ਪ੍ਰਭੂ ਦੇ ਸੰਤ ਜਨਾ ਦੀ ਚਰਨੀ ਲਗ ਕੇ ਪਰਮੇਸ਼ਰ ਦੇ ਗੁਣ ਗਾਉਂਦਾ ਹੈ। ਜਿਹੜਾ ਪ੍ਰਭੂ ਦਾ ਬਣ ਜਾਂਦਾ ਹੈ, ਨਾਮਦੇਵ ਵਾਂਗੂ, ਪਰਮੇਸ਼ਰ ਉਸ ਸੇਵਕ ਦੀ ਪੈਜ ਰਖਦਾ ਹੈ:—

**ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ, ਹਰਿ ਨਾਮਦੇਉ ਲੀਆ ਮੁਖਿ ਲਾਇ॥** [ਪੰਨਾ ੭੩੩

ਸਿਧਾਂਤ ਇਹ ਹੈ ਕਿ ਜਿਸ ਘਰ ਵਿਚ, ਜਿਸ ਥਾਂ ਤੇ ਪ੍ਰਭੂ ਦੇ ਸੇਵਕਾਂ ਦੀ ਚਰਨ-ਧੂੜ ਪੈ ਜਾਂਦੀ ਹੈ ਉਹ ਸਾਰੇ ਪਵਿੱਤਰ ਹੋ ਜਾਂਦੇ ਹਨ। ਅੰਤਲੀ ਪੰਕਤੀ ਦੁਆਰਾ ਇਹੋ ਹੀ ਦਇਆ-ਦ੍ਰਿਸ਼ਟੀ ਮੰਗੀ ਹੈ ਕਿ ਹੇ ਪ੍ਰਭੂ! ਕਿਰਪਾ ਕਰੋ ਤਾਂ ਜੋ ਅਸੀਂ ਸਦਾ ਤੇਰੇ ਦਾਸਾਂ ਦੇ ਚਰਨ ਸੇਂਵਦੇ ਰਹੀਏ।

**ਨਟ ਮਹਲਾ ੪ ॥ ਮੇਰੇ ਮਨ, ਜਪਿ ਹਰਿ ਹਰਿ ਨਾਮੁ ਮਨੇ ॥ ਜਗੰਨਾਥਿ ਕਿਰਪਾ ਪ੍ਰਭਿ ਧਾਰੀ, ਮਤਿ ਗੁਰਮਤਿ ਨਾਮ ਬਨੇ ॥੧॥ਰਹਾਉ॥ ਹਰਿ ਜਨ ਹਰਿ ਜਸੁ ਹਰਿ ਹਰਿ ਗਾਇਓ, ਉਪਦੇਸਿ ਗੁਰੂ ਗੁਰ ਸੁਨੇ ॥ ਕਿਲਬਿਖ ਪਾਪ ਨਾਮ ਹਰਿ ਕਾਟੇ, ਜਿਵ ਖੇਤ ਕ੍ਰਿਸਾਨਿ ਲੁਨੇ ॥੧॥ ਤੁਮਰੀ ਉਪਮਾ ਤੁਮਹੀ ਪ੍ਰਭ ਜਾਨਹੁ, ਹਮ ਕਹਿ ਨ ਸਕਹ ਹਰਿ ਗੁਨੇ ॥ ਜੈਸੇ ਤੁਮ ਤੈਸੇ ਪ੍ਰਭ ਤੁਮਹੀ, ਗੁਨ ਜਾਨਹੁ ਪ੍ਰਭ ਅਪੁਨੇ ॥੨॥ ਮਾਇਆ ਫਾਸ ਬੰਧ ਬਹੁ ਬੰਧੇ, ਹਰਿ ਜਪਿਓ ਖੁਲ ਖੁਲਨੇ ॥ ਜਿਉ ਜਲ ਕੁੰਚਰੁ ਤਦੂਐ ਬਾਂਧਿਓ, ਹਰਿ ਚੇਤਿਓ ਮੋਖ ਮੁਖਨੇ ॥੩॥ ਸੁਆਮੀ ਪਾਰਬ੍ਰਹਮ ਪਰਮੇਸਰੁ, ਤੁਮ ਖੋਜਹੁ ਜੁਗ ਜੁਗਨੇ ॥ ਤੁਮਰੀ ਥਾਹ ਪਾਈ ਨਹੀ ਪਾਵੈ, ਜਨ ਨਾਨਕ ਕੇ ਪ੍ਰਭ ਵਡਨੇ ॥ ੪ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਉਪਮਾਂ, ਸਕਹਂ, ਜਾਨਹੁਂ, ਤੰਦੂਐ, ਨਹੀਂ।

**ਨੋਟ**— ਸਾਰੀਆਂ ਪੰਕਤੀਆਂ ਦੇ ਅੰਤਲੇ ਪਦ ਨਾਸਕੀ ਹਨ।

**ਪਦ ਅਰਥ:** ਮਨੇ=ਮਨ ਵਿਚ। ਜਗੰਨਾਥਿ=ਜਗਤ ਦੇ ਮਾਲਕ ਨੇ। ਪ੍ਰਭਿ=ਪ੍ਰਭੂ ਨੇ। ਧਾਰੀ=ਕੀਤੀ। ਮਤਿ=ਮਤ ਵਿਚ। ਨਾਮ ਬਨੇ=ਨਾਮ ਦੀ (ਸੋਭਾ) ਬਣੀ। ਉਪਦੇਸਿ=ਗੁਰੂ ਉਪਦੇਸ਼ ਦੁਆਰਾ। ਗੁਰ ਸੁਨੇ=ਗੁਰੂ ਦਾ (ਉਪਦੇਸ਼) ਸੁਣ ਕੇ। ਕਿਲਬਿਖ=ਪਾਪ। ਜਿਵ=ਜਿਸ ਤਰ੍ਹਾਂ। ਕ੍ਰਿਸਾਨਿ=ਕਿਰਸਾਨ ਨੇ। ਲੁਨੇ=ਕੱਟੇ। ਕਹਿ ਨ ਸਕਹਿ=ਕਹਿ ਕੇ (ਬਿਆਨ) ਨਹੀਂ ਕਰ ਸਕਦੇ। ਜਾਨਹੁ=ਜਾਣਦੇ ਹੋ। ਫਾਸ=ਫਾਹੀਆਂ। ਬੰਧ=ਬੰਧਨ। ਖੁਲ ਖੁਲਨੇ=ਪੂਰੀ ਤਰ੍ਹਾਂ ਖੁਲ੍ਹ ਗਏ। ਕੁੰਚਰੁ=ਹਾਥੀ। ਤਦੂਐ=ਤੰਦੂਏ ਨੇ। ਮੋਖ ਮੁਖਨੇ=ਪੂਰੀ ਤਰ੍ਹਾਂ ਮੁਕਤੀ ਹੋ ਗਈ। ਜੁਗ ਜੁਗਨੇ=ਜੁੱਗਾਂ ਜੁੱਗਾਂ ਤੋਂ। ਥਾਹ=ਡੂੰਘਾਈ ਦੀ। ਵਡਨੇ=ਵੱਡੇ।

**ਅਰਥ:** ਹੇ ਮੇਰੇ ਮਨ! ਹਰੀ ਦੇ ਨਾਮ ਨੂੰ ਮੰਨ ਕੇ (ਭਾਵ ਭਰੋਸੇ ਨਾਲ) ਜਪ। (ਜਿਸ ਜੀਵ ਉਤੇ) ਜਗਤ ਦੇ ਮਾਲਕ ਪ੍ਰਭੂ ਨੇ (ਆਪਣੀ) ਕਿਰਪਾ ਕੀਤੀ (ਉਸ ਦੀ) ਮਤ ਵਿਚ ਗੁਰੂ ਦੀ ਸਿਖਿਆ ਦੁਆਰਾ ਨਾਮ ਦੇ (ਰੰਗ) ਬਣ ਗਏ।੧।ਰਹਾਉ।

(ਜਿਨ੍ਹਾਂ) ਹਰੀ ਜਨਾ ਨੇ ਗੁਰੂ (ਗੁਰੂ ਨਾਮ ਜਪਣ) ਦਾ ਉਪਦੇਸ਼ ਸੁਣ ਕੇ ਨਿਰੋਲ ਹਰੀ ਦਾ ਜਸ 'ਹਰੀ ਹਰੀ' ਗਾਇਨ ਕੀਤਾ ਹਰੀ ਦੇ ਨਾਮ (ਨੇ ਉਨ੍ਹਾਂ ਦੇ) ਸਾਰੇ ਪਾਪ (ਇਸ ਤਰ੍ਹਾਂ) ਕੱਟ ਦਿੱਤੇ ਜਿਵੇਂ ਕਿਰਸਾਨ ਨੇ (ਆਪਣੇ) ਖੇਤ ਕਟੇ।੧।

ਹੇ ਪ੍ਰਭੂ! ਤੁਸੀਂ (ਆਪਣੀ) ਵਡਿਆਈ ਆਪ ਹੀ ਜਾਣਦੇ ਹੋ, ਹੇ ਹਰੀ! ਅਸੀਂ (ਜੀਵ) ਤੇਰੇ (ਸਾਰੇ) ਗੁਣ ਕਹਿ ਕੇ ਬਿਆਨ ਨਹੀਂ ਕਰ ਸਕਦੇ। ਹੇ ਪ੍ਰਭੂ! ਜਿਸ ਤਰ੍ਹਾਂ ਦੇ ਤੁਸੀਂ ਹੋ, ਉਸ ਤਰ੍ਹਾਂ ਦੇ ਤੁਸੀਂ ਆਪ ਹੀ ਹੋ (ਭਾਵ ਤੁਹਾਡੇ ਵਰਗਾ ਹੋਰ ਕੋਈ ਨਹੀਂ ਹੈ), ਹੇ ਪ੍ਰਭੂ! ਆਪਣੇ ਗੁਣ (ਤੁਸੀਂ ਆਪ ਹੀ) ਜਾਣਦੇ ਹੋ।੨।

(ਹੇ ਪ੍ਰਭੂ! ਜਿਹੜੇ ਮਨੁੱਖ) ਮਾਇਆ (ਮੋਹ ਦੀਆਂ) ਫਾਹੀਆਂ ਵਿਚ ਬਹੁਤ ਬੰਨ੍ਹੇ ਹੋਏ ਸਨ, (ਜਦੋਂ ਉਨ੍ਹਾਂ ਨੇ ਤੈਂ) ਹਰੀ ਦਾ (ਨਾਮ) ਜਪਿਆ (ਉਨ੍ਹਾਂ ਦੇ ਸਾਰੇ ਬੰਧਨ) ਪੂਰੀ ਤਰ੍ਹਾਂ ਖੁਲ੍ਹ ਗਏ। ਜਿਸ ਤਰ੍ਹਾਂ ਪਾਣੀ ਵਿਚ ਹਾਥੀ ਨੂੰ ਤੰਦੂਏ ਨੇ ਬੰਨ੍ਹ ਲਿਆ (ਅਤੇ ਉਸ ਹਾਥੀ ਨੇ ਤੁਹਾਨੂੰ) ਯਾਦ ਕੀਤਾ (ਸਿਮਰਿਆ, ਉਸ ਦੀ ਸਾਰੇ ਬੰਧਨਾਂ ਤੋਂ) ਖਲਾਸੀ ਹੋ ਗਈ।੩।

ਹੇ ਮੇਰੇ ਸੁਆਮੀ! ਹੇ ਪਾਰਬ੍ਰਹਮ! ਤੂੰ ਪਰਮੇਸ਼ਰ ਹੈਂ, ਜੁਗਾਂ ਜੁਗਾਂ ਤੋਂ (ਤੁਹਾਡੇ ਭਗਤ) ਤੁਹਾਨੂੰ ਖੋਜਦੇ ਆ ਰਹੇ ਹਨ। ਹੇ ਦਾਸ ਨਾਨਕ ਦੇ ਵਡੇ ਪ੍ਰਭੂ! (ਉਨ੍ਹਾਂ ਨੇ) ਤੇਰੀ ਡੂੰਘਾਈ ਦੀ ਥਾਹ ਨਹੀ ਪਾਈ (ਅਤੇ) ਨਾ ਕੋਈ (ਹੋਰ ਥਾਹ) ਪਾ ਸਕਦਾ ਹੈ।੪।੫।

## ਸਾਰੰਸ਼ ਅਤੇ ਸਿਧਾਂਤ

ਨਾਮ ਜਪਣ ਵਾਲਿਆਂ ਦੀ ਗਿਣਤੀ ਬੇਸੁਮਾਰ ਹੈ ਪਰ ਨਾਮ ਮੰਨ ਕੇ ਭਾਵ ਨਾਮ ਦੀ ਹੋਂਦ ਨੂੰ ਆਪਣੇ ਹਿਰਦੇ ਵਿਚ ਵਸਾ ਕੇ ਨਾਮ ਜਪਣ ਵਾਲਾ ਕੋਈ ਵਿਰਲਾ ਜੀਵ ਹੁੰਦਾ ਹੈ। ਇਸ ਲਈ, ਪਹਿਲਾਂ ਗੁਰੂ ਦਾ ਉਪਦੇਸ਼ ਸੁਣ ਕੇ ਆਪਣੀ ਮਤਿ ਨਾਮ ਜਪਣ ਵਾਲੀ ਬਣਾਉਣੀ ਚਾਹੀਦੀ ਹੈ ਕਿਉਂਕਿ ਨਾਮ ਨੇ ਹੀ ਮਾਇਆ ਮੋਹ ਦੀ ਫਾਹੀ ਕੱਟਣੀ ਹੈ। ਪਰਮਾਤਮਾ ਦਾ ਨਾਮ ਜਪ ਕੇ ਜਿਨ੍ਹਾਂ ਜਿਨ੍ਹਾਂ ਦੇ ਬੰਧਨ ਕਟੇ ਗਏ, ਗੁਰੂ ਰਾਮਦਾਸ

ਜੀ ਮਹਾਰਾਜ ਨੇ ਉਨ੍ਹਾਂ ਵਿਚੋਂ ਇਥੇ ਕੇਵਲ ਹਾਥੀ ਦੀ ਮਿਸਾਲ ਦਿੱਤੀ ਹੈ। ਗੁਰਬਾਣੀ ਵਿਚ ਹਾਥੀ ਵਾਲੀ ਘਟਨਾ ਦੇ ਪ੍ਰਮਾਣਾਂ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚੋਂ ਵੀ ਮਿਲਦੀ ਹੈ:—

**੧) ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ, ਤੁਮ ਕਾਹੇ ਬਿਸਰਾਵਉ॥ [ਪੰਨਾ ੨੧੯**

**੨) ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ, ਜਬਹੀ ਰਾਮੁ ਬਖਾਨੋ ॥ [ਪੰਨਾ ੮੩੦**

ਇਸ ਸ਼ਬਦ ਵਿਚ ਵੀ ਇਹੀ ਅਹਿਸਾਸ ਕਰਾਇਆ ਹੈ ਕਿ ਹਰੀ ਦੇ ਬੇਅੰਤ ਗੁਣ ਹਨ, ਜਿਨ੍ਹਾਂ ਨੂੰ ਬਿਆਨਣ ਦੀ ਸਾਡੇ ਵਿਚ ਸ਼ਕਤੀ ਨਹੀਂ ਹੈ।

**ਨਟ ਮਹਲਾ ੪ ॥ ਮੇਰੇ ਮਨ, ਕਲਿ ਕੀਰਤਿ ਹਰਿ ਪ੍ਰਵਣੇ ॥ ਹਰਿ ਹਰਿ ਦਇਆਲਿ ਦਇਆ ਪ੍ਰਭ ਧਾਰੀ, ਲਗਿ ਸਤਿਗੁਰ ਹਰਿ ਜਪਣੇ ॥੧॥ਰਹਾਉ॥ ਹਰਿ ਤੁਮ ਵਡ ਅਗਮ ਅਗੋਚਰ ਸੁਆਮੀ, ਸਭਿ ਧਿਆਵਹਿ ਹਰਿ ਰੁੜਣੇ ॥ ਜਿਨ ਕਉ ਤੁਮਰੇ ਵਡ ਕਟਾਖ ਹੈ, ਤੇ ਗੁਰਮੁਖਿ ਹਰਿ ਸਿਮਰਣੇ ॥੧॥ ਇਹੁ ਪਰਪੰਚੁ ਕੀਆ ਪ੍ਰਭ ਸੁਆਮੀ, ਸਭੁ ਜਗ ਜੀਵਨੁ ਜੁਗਣੇ ॥ ਜਿਉ ਸਲਲੈ ਸਲਲ ਉਠਹਿ ਬਹੁ ਲਹਰੀ, ਮਿਲਿ ਸਲਲੈ ਸਲਲ ਸਮਣੇ ॥੨॥ ਜੋ ਪ੍ਰਭ ਕੀਆ ਸੁ ਤੁਮ ਹੀ ਜਾਨਹੁ, ਹਮ ਨਹ ਜਾਣੀ ਹਰਿ ਗਹਣੇ ॥ ਹਮ ਬਾਰਿਕ ਕਉ ਰਿਦ ਉਸਤਤਿ ਧਾਰਹੁ, ਹਮ ਕਰਹ ਪ੍ਰਭੂ ਸਿਮਰਣੇ ॥੩॥ ਤੁਮ ਜਲਨਿਧਿ ਹਰਿ ਮਾਨ ਸਰੋਵਰ, ਜੋ ਸੇਵੈ ਸਭ ਫਲਣੇ ॥ ਜਨੁ ਨਾਨਕੁ ਹਰਿ ਹਰਿ ਹਰਿ ਹਰਿ ਬਾਂਛੈ, ਹਰਿ ਦੇਵਹੁ ਕਰਿ ਕ੍ਰਿਪਣੇ ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਹਿਂ, ਉਠਹਿਂ, ਲਹਰੀਂ, ਜਾਨਹੁਂ, ਨਹਂ, ਕਰਹਂ।

**ਪਦ ਅਰਥ:** ਕਲਿ=ਕਲਜੁਗ ਵਿਚ। ਕੀਰਤਿ=(ਹਰੀ ਦੀ) ਸਿਫਤਿ ਸਾਲਾਹ। ਪ੍ਰਵਣੇ=ਪਰਵਾਣ। ਦਇਆਲਿ=ਦਇਆ ਕਰਨ ਵਾਲੇ (ਪ੍ਰਭੂ) ਨੇ। ਧਾਰੀ=ਕੀਤੀ। ਲਗਿ=ਲਗ ਕੇ, ਜੁੜ ਕੇ। ਰੁੜਣੇ=ਰੂੜੇ, ਸੁੰਦਰ। ਵਡੇ ਕਟਾਖ=ਕ੍ਰਿਪਾ ਦ੍ਰਿਸ਼ਟੀ। ਪਰਪੰਚੁ=ਜਗਤ, ਰਚਨਾ। ਜੁਗਣੇ=ਜੁੜਿਆ ਹੋਇਆ ਹੈ। ਸਲਲੈ=ਪਾਣੀ ਵਿਚ। ਉਠਹਿ=ਉਠਦੀਆਂ ਹਨ। ਲਹਰੀ=ਲਹਰਾਂ। ਮਿਲਿ ਸਲਲੇ=ਪਾਣੀ ਨਾਲ ਮਿਲ ਕੇ। ਸਲਲ=ਪਾਣੀ ਵਿਚ ਹੀ (ਸਮਾਅ ਜਾਂਦੀਆਂ ਹਨ)।੨। ਗਹਣੇ=ਡੂੰਘਾਈ।੩। ਜਲਨਿਧਿ=ਪਾਣੀ ਦਾ ਖਜ਼ਾਨਾ ਭਾਵ ਸਮੁੰਦਰ। ਮਾਨ ਸਰੋਵਰ=ਉਹ ਝੀਲ ਜਿਸ ਦੇ ਕੰਢੇ ਤੇ ਹੰਸ ਰਹਿੰਦੇ ਹਨ ਅਤੇ ਉਹ ਉਸ ਸਰੋਵਰ ਵਿਚੋਂ ਮੋਤੀ ਚੁਣ ਚੁਣ ਕੇ ਖਾਂਦੇ ਮੰਨੇ ਜਾਂਦੇ ਹਨ। ਸਭ ਫਲਣੇ=ਸਾਰੇ ਫਲ। ਬਾਛੈ=ਮੰਗਦਾ ਹੈ। ਕਰਿ ਕ੍ਰਿਪਣੇ=ਕਿਰਪਾ ਕਰਕੇ।੪।

**ਅਰਥ:** ਹੇ ਮੇਰੇ ਮਨ! ਕਲਜੁਗ ਵਿਚ ਹਰੀ ਦਾ ਜਸ ਹੀ (ਪ੍ਰਭੂ ਦੇ ਦਰਬਾਰ ਵਿਚ) ਪਰਵਾਣ ਹੁੰਦਾ ਹੈ। (ਜਿਸ ਜੀਵ ਉਤੇ) ਹਰੀ ਦਇਆਲੂ ਨੇ ਦਇਆ ਕੀਤੀ (ਉਸ ਨੇ ਹੀ) ਸਤਿਗੁਰੂ ਦੇ (ਚਰਨਾ ਨਾਲ) ਲਗ ਕੇ ਹਰੀ ਦਾ ਨਾਮ ਜਪਿਆ।੧।ਰਹਾਉ।

ਹੇ ਹਰੀ! ਤੁਸੀਂ ਵਡੇ, ਅਪਹੁੰਚ ਮਾਲਕ ਹੋ, (ਸਾਰੇ ਜੀਵ ਆਪ) ਸੁੰਦਰ ਹਰੀ ਨੂੰ ਹੀ ਧਿਆਉਂਦੇ ਹਨ। ਹੇ ਹਰੀ! ਜਿਨ੍ਹਾਂ ਉਤੇ ਤੇਰੀ ਵਡੀ ਕਿਰਪਾ ਦ੍ਰਿਸ਼ਟੀ ਹੈ, ਉਹ (ਜੀਵ ਹੀ) ਗੁਰੂ ਦੁਆਰਾ (ਤੇਰਾ ਨਾਮ) ਸਿਮਰਦੇ ਹਨ।੧।

(ਹੇ ਭਾਈ!) ਇਹ (ਜਗਤ ਰਚਨਾ ਦਾ) ਪਸਾਰਾ ਸੁਆਮੀ ਨੇ (ਆਪ) ਕੀਤਾ ਹੈ (ਜੋ) ਸਾਰੇ ਜਗਤ ਦਾ ਜੀਵਨ ਹੈ। (ਪ੍ਰਭੂ ਸਭ ਨਾਲ ਇਸ ਤਰ੍ਹਾਂ) ਜੁੜਿਆ ਹੋਇਆ ਹੈ ਜਿਵੇਂ ਪਾਣੀ ਤੋਂ ਪਾਣੀ ਦੀਆਂ ਅਨੇਕਾਂ ਲਹਿਰਾਂ ਉਠਦੀਆਂ ਹਨ (ਅਤੇ ਓਹ ਲਹਿਰਾਂ) ਪਾਣੀ ਨਾਲ ਮਿਲ ਕੇ (ਫਿਰ ਉਸ) ਪਾਣੀ ਵਿਚ ਹੀ ਸਮਾਅ ਜਾਂਦੀਆਂ ਹਨ।੨।

ਹੇ ਪ੍ਰਭੂ! ਜੋ (ਪਰਪੰਚ ਤੁਸਾਂ ਪੈਦਾ) ਕੀਤਾ ਹੈ, ਉਸ ਨੂੰ ਤੁਸੀਂ (ਆਪ) ਹੀ ਜਾਣਦੇ ਹੋ ਅਸੀਂ (ਅਲਪਗ ਜੀਵ) ਤੇਰੀ ਡੂੰਘਾਈ ਨੂੰ ਨਹੀਂ ਸਮਝ ਸਕਦੇ। (ਹੇ ਪ੍ਰਭੂ!) ਅਸਾਂ ਬੱਚਿਆਂ ਦੇ ਹਿਰਦੇ ਵਿਚ (ਤੁਸੀਂ) ਆਪਣੀ ਵਡਿਆਈ ਟਿਕਾ ਕੇ ਰਖੋ (ਤਾਂ ਜੋ) ਅਸੀਂ (ਆਪ) ਪ੍ਰਭੂ ਦਾ ਸਿਮਰਨ ਕਰਦੇ ਰਹੀਏ।੩।

(ਹੇ ਪ੍ਰਭੂ!) ਤੁਸੀਂ ਜਲ ਦਾ ਭੰਡਾਰ (ਸਮੁੰਦਰ) ਹੋ, ਤੁਸੀਂ (ਮੋਤੀਆਂ ਹੀਰਿਆਂ ਦੇ) ਮਾਨ ਸਰੋਵਰ ਹੋ, ਜਿਹੜਾ (ਮਨੁੱਖ ਤੁਹਾਡੀ) ਸੇਵਾ ਕਰਦਾ ਹੈ (ਉਸ ਨੂੰ) ਸਾਰੇ (ਅਨਮੋਲ) ਫਲ (ਪਦਾਰਥ) ਮਿਲਦੇ ਹਨ। (ਤੇਰਾ) ਦਾਸ ਨਾਨਕ (ਤੇਰੇ ਪਾਸੋਂ) ਹਰੀ ਹਰੀ ਹਰੀ (ਨਾਮ-ਸਿਮਰਨ ਦੀ ਦਾਤਿ) ਮੰਗਦਾ ਹੈ, ਕਿਰਪਾ ਕਰਕੇ (ਇਹ ਦਾਤ ਬਖਸ਼ਿਸ਼ ਕਰ) ਦਿਉ ਜੀ।੪।੬।

## ਸਾਰੰਸ਼ ਅਤੇ ਸਿਧਾਂਤ

ਉਹ ਹਰੀ ਅਗਮ ਅਗੋਚਰ ਤੇ ਦਇਆਲੂ ਹੈ। ਸਾਰੀ ਰਚਨਾ ਦਾ ਮਾਲਕ ਹੈ। ਜਗਤੁ ਨੂੰ ਜੀਵਨ ਦੇਣ ਵਾਲਾ ਹੈ। ਉਸ ਪਰਮੇਸ਼ਰ ਦੇ ਬੇਅੰਤ ਗੁਣ ਹਨ ਜੋ ਗੁਰੂ ਦੁਆਰਾ ਹਰੀ ਦਾ ਨਾਮ ਜਪਣ ਤੇ ਦਿਸਦੇ ਹਨ। ਜਿਸ ਉਤੇ ਗੁਰ-ਪਰਮੇਸ਼ਰ ਦੀ ਕਿਰਪਾ ਦ੍ਰਿਸ਼ਟੀ ਹੋ ਜਾਂਦੀ ਹੈ, ਉਹੀ ਪ੍ਰਭੂ ਨੂੰ ਆਪਣਾ ਪਿਤਾ ਸਮਝ ਕੇ 'ਹਮ ਕਰਹ ਪ੍ਰਭੂ ਸਿਮਰਣੋ' ਦੀ ਦਾਤ ਮੰਗਦਾ ਹੈ। ਸਿਧਾਂਤ ਇਹ ਹੈ ਕਿ ਜਿਹੜਾ ਜੀਵ ਉਸ ਜਲ-ਨਿਧਿ, ਮਾਨ-ਸਰੋਵਰ ਹਰੀ ਨੂੰ ਸੇਂਵਦਾ ਹੈ, ਉਹ ਸਾਰੇ ਅਮੋਲਕ ਫਲ ਪ੍ਰਾਪਤ ਕਰ ਲੈਂਦਾ ਹੈ।

## ਨਟ ਨਾਰਾਇਨ ਮਹਲਾ ੪ ਪੜਤਾਲ ॥

**ੴ ਸਤਿਗੁਰ ਪ੍ਰਸਾਦਿ ॥ ਮੇਰੇ ਮਨ, ਸੇਵ ਸਫਲ ਹਰਿ ਘਾਲ ॥ ਲੇ ਗੁਰ ਪਗ ਰੇਨ ਰਵਾਲ ॥ ਸਭਿ ਦਾਲਿਦ ਭੰਜਿ, ਦੁਖ ਦਾਲ ॥ ਹਰਿ ਹੋ ਹੋ ਹੋ, ਨਦਰਿ ਨਿਹਾਲ ॥੧॥ਰਹਾਉ॥ ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ, ਹਰਿ ਰੰਗ ਰੰਗ ਮਹਲ ਬੇਅੰਤ, ਲਾਲ ਲਾਲ ਹਰਿ ਲਾਲ ॥ ਹਰਿ ਆਪਨੀ ਕ੍ਰਿਪਾ ਕਰੀ, ਆਪਿ ਗ੍ਰਿਹਿ ਆਇਓ, ਹਮ ਹਰਿ ਕੀ ਗੁਰ ਕੀਈ ਹੈ ਬਸੀਠੀ, ਹਮ ਹਰਿ ਦੇਖੇ, ਭਈ ਨਿਹਾਲ ਨਿਹਾਲ, ਨਿਹਾਲ ਨਿਹਾਲ ॥੧॥ ਹਰਿ ਆਵਤੇ ਕੀ ਖਬਰਿ ਗੁਰਿ ਪਾਈ, ਮਨਿ ਤਨਿ ਆਨਦੋ ਆਨੰਦ ਭਏ, ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ ॥ ਜਨੁ ਨਾਨਕੁ ਹਰਿ ਹਰਿ ਮਿਲੇ, ਭਏ ਗਲਤਾਨ ਹਾਲ, ਨਿਹਾਲ ਨਿਹਾਲ ॥੨॥੧॥੭॥**

**ਪਦ ਅਰਥ:** ਸਫਲ=ਫਲ ਦੇਣ ਵਾਲੀ। ਘਾਲ=ਕਮਾਈ। ਲੇ=ਲੈ, ਪ੍ਰਾਪਤ ਕਰ। ਗੁਰ ਪਗ ਰੇਨ ਰਵਾਲ=ਗੁਰੂ ਦੇ ਚਰਨਾ ਦੀ ਧੂੜ। ਦਾਲਿਦ=ਦਲਿੱਦਰ। ਭੰਜਿ=ਨਾਸ਼ ਕਰ ਲੈ। ਦੁਖ ਦਾਲ=ਦੁਖ ਦਲ ਦੇਣ

(ਨਾਸ਼ ਕਰਨ) ਵਾਲੀ। ਹੋ ਹੋ ਹੋ=ਹੇ (ਮਨ!)। ਨਦਰਿ ਨਿਹਾਲ=(ਪ੍ਰਭੂ ਦੀ ਮਿਹਰ ਦੀ) ਨਜ਼ਰ ਨਾਲ ਚੰਗੀ ਤਰ੍ਹਾਂ ਨਿਹਾਲ (ਪ੍ਰਸੰਨ ਹੋ ਜਾਈਦਾ ਹੈ)। ਗ੍ਰਿਹੁ=ਘਰ ਭਾਵ ਸਰੀਰ। ਰੰਗ ਮਹਲ=ਆਨੰਦ ਭਵਨ, ਖੁਸ਼ੀ ਮਾਨਣ ਲਈ ਘਰ। ਕੀਈ=ਕੀਤੀ ਹੈ। ਬਸੀਠੀ=ਵਿਚੋਲਾਪਨ, ਵਕਾਲਤ। ਗੁਰਿ ਪਾਈ=ਗੁਰੂ ਨੇ (ਦਸ) ਪਾਈ। ਮਨਿ=ਮਨ ਵਿਚ। ਤਨਿ=ਸਰੀਰ ਵਿਚ। ਆਨਦੋ ਆਨੰਦ=ਖੁਸ਼ੀਆਂ ਹੀ ਖੁਸ਼ੀਆਂ। ਲਾਲ=ਸੋਹਣੇ, ਪਿਆਰੇ। ਗਲਤਾਨ ਹਾਲ=ਮਸਤ ਹਾਲਤ ਵਾਲੇ ।੨।

**ਅਰਥ:** ਹੇ ਮੇਰੇ ਮਨ!। ਹਰੀ ਦੀ ਸੇਵਾ ਕਰ, (ਇਹ) ਘਾਲ (ਕਮਾਈ) ਫਲ ਦੇਣ ਵਾਲੀ ਹੈ। ਗੁਰੂ ਦੇ ਚਰਨਾ ਦੀ ਧੂੜ ਮੱਥੇ ਤੇ ਲਾ ਲੈ। (ਇਹ ਧੂੜ) ਸਾਰੇ ਦਲਿੱਦਰ ਨਾਸ਼ ਕਰਨ ਅਤੇ ਦੁਖਾਂ ਨੂੰ ਦਲ ਦੇਣ ਵਾਲੀ ਹੈ। ਹੇ ਮਨ! ਹਰੀ ਦੀ (ਮਿਹਰ ਦੀ) ਦ੍ਰਿਸ਼ਟੀ ਨਾਲ ਨਿਹਾਲ (ਪੂਰੀ ਤਰ੍ਹਾਂ ਪ੍ਰਸੰਨ) ਹੋ ਜਾਈਦਾ ਹੈ।੧।ਰਹਾਉ।

(ਹੇ ਭਾਈ! ਇਹ ਸਰੀਰ) ਹਰੀ ਦਾ ਘਰ ਹੈ (ਅਤੇ) ਹਰੀ ਨੇ ਆਪ ਹੀ (ਇਸ ਨੂੰ) ਹਾਰਿਆ-ਸਿੰਗਾਰਿਆ ਹੈ, (ਉਸ) ਬੇਅੰਤ ਅਤਿ ਸੋਹਣੇ ਪ੍ਰਭੂ ਦਾ ਪਿਆਰਾ ਮਹਿਲ ਹੈ। ਪਰਮੇਸ਼ਰ ਨੇ ਆਪਣੀ ਕਿਰਪਾ ਕੀਤੀ ਹੈ (ਓਹ ਹਰੀ) ਆਪ ਹੀ (ਸਰੀਰ ਰੂਪੀ) ਘਰ ਵਿਚ ਆਇਆ ਹੈ, ਭਾਵ ਦਰਸ਼ਨ ਦਿੱਤਾ ਹੈਸ। ਅਸਾਂ (ਪ੍ਰਭੂ ਦੇ ਮਿਲਾਪ ਲਈ) ਗੁਰੂ ਦੀ ਵਕੀਲੀ ਧਾਰਨ ਕੀਤੀ ਹੈ, ਮੈਂ (ਉਸ) ਹਰੀ ਨੂੰ ਵੇਖ ਕੇ ਪੂਰੀ ਤਰ੍ਹਾਂ ਨਿਹਾਲ ਹੋ ਗਈ ਹਾਂ।੧।

(ਹੇ ਭਾਈ! ਜਦੋਂ ਮੈਂ) ਗੁਰੂ ਦੀ ਰਾਹੀਂ (ਆਪਣੇ ਹਿਰਦੇ ਰੂਪੀ ਘਰ ਵਿੱਚ) ਪ੍ਰਭੂ ਦੇ ਆਉਣ ਦੀ ਖ਼ਬਰ ਸੁਣੀ ਕਿ ਮੇਰੇ ਲਾਲ (ਪ੍ਰਾਨ ਪਿਆਰੇ ਜੀ ਆ ਰਹੇ ਹਨ) ਤਦੋਂ ਮੇਰੇ ਮਨ ਵਿਚ, ਸਰੀਰ ਵਿਚ, ਆਨੰਦ ਹੀ ਆਨੰਦ (ਭਾਵ ਹਰ ਪਾਸੇ ਖੁਸ਼ੀਆਂ ਤੇ ਖੇੜੇ) ਹੋ ਗਏ। ਦਾਸ ਨਾਨਕ ਨੂੰ (ਜਦੋਂ) ਹਰੀ-ਪਰਮਾਤਮਾ ਮਿਲੇ (ਫਿਰ) ਮਸਤ ਹਾਲ ਵਾਲੇ ਹੋ ਗਏ, ਨਿਹਾਲ ਨਿਹਾਲ ਹੋ ਗਏ।੨।੧।੭।

## ਸਾਰੰਸ਼ ਅਤੇ ਸਿਧਾਂਤ

ਹਰੀ ਦੀ ਸੇਵਾ ਕੀਤਿਆਂ ਜੀਵਨ-ਕਮਾਈ ਸਫਲ ਹੁੰਦੀ ਹੈ। ਇਸ ਲਈ ਗੁਰੂ ਪਾਤਿਸ਼ਾਹ ਜੀ ਨੇ ਜੋ ਫੁਰਮਾਨ ਕੀਤਾ ਹੈ, ਚੇਤੇ ਰੱਖਣ ਦੀ ਲੋੜ ਹੈ:–

**ਹਰਿ ਕੀ ਤੁਮ ਸੇਵਾ ਕਰਹੁ, ਦੂਜੀ ਸੇਵਾ ਕਰਹੁ ਨ ਕੋਇ ਜੀ ॥**
**ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ,**
**ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥** [ਪੰਨਾ ੪੯੦

ਹਰੀ ਦੀ ਸੇਵਾ ਕਰਨ ਨਾਲ ਹਰ ਪ੍ਰਕਾਰ ਦੀ ਗਰੀਬੀ ਤੇ ਦੁਖ ਦੂਰ ਹੋ ਜਾਂਦੇ ਹਨ। ਜਦੋਂ ਹਰੀ ਆਪ ਮਨੁੱਖ ਦੇ ਹਿਰਦੇ ਵਿਚ ਆ ਵਸਦਾ ਹੈ ਤਾਂ ਸ੍ਰੇਸ਼ਟ ਤੇ ਕੀਮਤੀ ਗੁਣ ਪ੍ਰਗਟ ਹੋ ਜਾਂਦੇ ਹਨ। ਇਸ ਨਾਲ ਮਨੁੱਖ ਅੰਤਰ ਆਤਮੇ ਨਿਹਾਲ ਹੋ ਜਾਂਦਾ ਹੈ। ਇਹ ਗੱਲ ਚੇਤੇ ਰਖਣ ਵਾਲੀ ਹੈ ਕਿ ਹਰੀ ਦੇ ਹਿਰਦੇ ਵਿਚ ਵਸਣ ਦੀ ਸੋਝੀ ਆਪਣੇ ਆਪ ਨਹੀਂ ਆਉਂਦੀ, ਗੁਰੂ ਸੋਝੀ ਬਖਸ਼ਦਾ ਹੈ ਕਿਉਂਕਿ ਪਰਮਾਤਮਾ ਨਾਲ ਮਿਲਾਪ ਕਰਾਉਣ ਵਾਲੀ ਹਸਤੀ ਕੇਵਲ ਗੁਰੂ ਹੈ। ਸਿਧਾਂਤ ਇਹ ਹੈ ਕਿ ਜਦੋਂ ਗੁਰੂ ਹਿਰਦੇ ਵਿਚ ਆ ਵਸਦਾ ਹੈ ਮਨ ਤਨ ਨਿਹਾਲ ਹੋ ਜਾਂਦਾ ਹੈ, ਫਿਰ ਨਿਰੋਲ ਖੇੜੇ ਤੇ ਖੁਸ਼ੀਆਂ ਵਾਲਾ ਵਾਤਾਵਰਣ ਬਣ ਜਾਂਦਾ ਹੈ।

**ਨਟ ਮਹਲਾ ੪ ॥ ਮਨ, ਮਿਲੁ ਸੰਤ ਸੰਗਤਿ ਸੁਭਵੰਤੀ ॥ ਸੁਨਿ, ਅਕਥਕਥਾ ਸੁਖਵੰਤੀ ॥ ਸਭ ਕਿਲਬਿਖ ਪਾਪ ਲਹੰਤੀ ॥ ਹਰਿ ਹੋ ਹੋ ਹੋ ਲਿਖਤੁ ਲਿਖੰਤੀ ॥੧॥ਰਹਾਉ॥ ਹਰਿ ਕੀਰਤਿ ਕਲਜੁਗ ਵਿਚਿ ਊਤਮ, ਮਤਿ ਗੁਰਮਤਿ ਕਥਾ ਭਜੰਤੀ ॥ ਜਿਨਿ ਜਨਿ ਸੁਣੀ, ਮਨੀ ਹੈ ਜਿਨਿ ਜਨਿ, ਤਿਸੁ ਜਨ ਕੈ ਹਉ ਕੁਰਬਾਨੰਤੀ ॥੧॥ ਹਰਿ ਅਕਥ ਕਥਾ ਕਾ ਜਿਨਿ ਰਸੁ ਚਾਖਿਆ, ਤਿਸੁ ਜਨ ਸਭ ਭੂਖ ਲਹੰਤੀ ॥ ਨਾਨਕ ਜਨ ਹਰਿ ਕਥਾ ਸੁਣਿ ਤ੍ਰਿਪਤੇ, ਜਪਿ ਹਰਿ ਹਰਿ ਹਰਿ ਹੋਵੰਤੀ ॥੨॥੨॥੮॥**

**ਪਦ ਅਰਥ:** ਮਨ=ਹੇ ਮਨ!। ਸੰਤ ਸੰਗਤਿ=ਸੰਤਾਂ ਦੀ ਸੰਗਤ ਵਿਚ। ਸੁਭਵੰਤੀ=ਸ੍ਰੇਸ਼ਟ (ਗੁਣ) ਦੇਣ ਵਾਲੀ। ਅਕਥ ਕਥਾ=ਨਾ ਬਿਆਨ ਕੀਤੀ ਜਾ ਸਕਣ ਵਾਲੀ ਕਥਾ। ਸੁਖਵੰਤੀ=ਸੁਖ ਦੇਣ ਵਾਲੀ। ਲਹੰਤੀ=ਲਾਹੁਣ ਵਾਲੀ, ਨਾਸ਼ ਕਰਨ ਵਾਲੀ। ਲਿਖਤੁ=ਲੇਖ। ਲਿਖੰਤੀ=ਲਿਖਣ ਵਾਲੀ।੧। ਕੀਰਤਿ=ਸਿਫਤਿ ਸਾਲਾਹ। ਭਜੰਤੀ=ਉਚਾਰਦੀ। ਜਿਨਿ ਜਨਿ=ਜਿਸ ਜਿਸ ਸੇਵਕ ਨੇ। ਮਨੀ=ਮੰਨੀ ਹੈ। ਕੁਰਬਾਨੰਤੀ=ਕੁਰਬਾਨ ਜਾਂਦੀ ਹਾਂ। ਲਹੰਤੀ=ਦੂਰ ਕਰ ਦੇਂਦੀ ਹੈ। ਤ੍ਰਿਪਤੇ=ਰੱਜ ਗਏ। ਜਪਿ=ਜਪ ਕੇ। ਹੋਵੰਤੀ=ਹੋ ਜਾਂਦੀ ਹੈ।੨।

**ਅਰਥ:** ਹੇ ਮਨ! ਸੰਤਾਂ ਦੀ ਸੰਗਤ ਵਿਚ ਮਿਲ, (ਇਹ ਸੰਗਤ) ਸ੍ਰੇਸ਼ਟ (ਗੁਣ) ਦੇਣ ਵਾਲੀ ਹੈ। (ਹੇ ਮਨ!) ਅਕਥ ਪ੍ਰਭੂ ਦੀ ਕਥਾ (ਜੋ) ਸੁਖ ਦੇਣ ਵਾਲੀ ਹੈ, (ਉਹ ਕਥਾ) ਸੁਣ, (ਉਹ ਕਥਾ) ਸਾਰੇ ਪਾਪ ਵਿਕਾਰ ਦੂਰ ਕਰ ਦਿੰਦੀ ਹੈ। ਹੇ ਮਨ! (ਇਹ ਕਥਾ ਉਸ ਨੂੰ) ਨਸੀਬ ਹੁੰਦੀ ਹੈ (ਜਿਸ ਦੇ ਮਥੇ ਉਤੇ ਧੁਰੋਂ ਹੀ ਪ੍ਰਾਪਤੀ ਦਾ ਲੇਖ) ਲਿਖਿਆ ਹੋਵੇ।੧।ਰਹਾਉ।

(ਹੇ ਭਾਈ!) ਕਲਜੁਗ ਵਿਚ ਗੁਰੂ ਦੀ ਸਿਖਿਆ ਤੇ ਟੁਰਨ ਵਾਲੀ ਮਤਿ (ਅਕਲ ਪ੍ਰਾਪਤ ਕੀਤੀ ਹੈ, ਉਹ ਪ੍ਰਭੂ ਦੇ ਸੁੰਦਰ ਰੂਪ ਦੀ) ਕਥਾ ਉਚਾਰਦੀ ਹੈ। ਪਰਮੇਸ਼ਰ ਦੀ (ਸਿਫਤਿ ਸਾਲਾਹ ਕਰਨੀ) ਉਤਮ ਕੰਮ ਹੈ। ਜਿਸ (ਮਨੁੱਖ) ਨੇ (ਕਥਾ) ਸੁਣੀ ਤੇ ਮੰਨੀ ਹੈ, ਉਸ ਜਨ ਤੋਂ ਮੈਂ ਕੁਰਬਾਨ (ਸਦਕੇ) ਜਾਂਦੀ ਹਾਂ।੧।

(ਹੇ ਭਾਈ!) ਪਰਮੇਸ਼ਰ ਦੀ ਅਕਥ ਕਥਾ ਦਾ ਜਿਸ (ਮਨੁੱਖ) ਨੇ ਰਸ ਚੱਖਿਆ ਹੈ, ਉਸ ਸੇਵਕ ਦੀ ਸਾਰੀ ਭੁਖ ਦੂਰ ਹੋ ਗਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਦੇ) ਦਾਸ ਪਰਮਾਤਮਾ ਦੀ ਕਥਾ ਸੁਣ ਕੇ (ਮਾਇਆ ਤੇ ਹੋਰ ਪਦਾਰਥਾਂ ਵਲੋਂ) ਰੱਜ ਗਏ ਹਨ (ਅਤੇ ਉਸ) ਹਰੀ ਦਾ ਨਿਰੰਤਰ (ਨਾਮ) ਜਪ ਕੇ (ਜਿੰਦ) ਪਰਮਾਤਮਾ ਦਾ (ਰੂਪ) ਹੋ ਜਾਂਦੀ ਹੈ।੨।੨।੮।

## ਸਾਰੰਸ਼ ਅਤੇ ਸਿਧਾਂਤ

ਹਰੀ ਦੀ ਕਥਾ ਅਕਥ ਹੈ ਜਿਸ ਦਾ ਬਿਆਨ ਨਹੀਂ ਹੋ ਸਕਦਾ। ਹਾਂ, ਉਸ ਦੀ ਪ੍ਰੇਮ ਕਹਾਣੀ ਦਾ ਰਸ ਮਾਣਿਆ ਜਾ ਸਕਦਾ ਹੈ। ਗੁਰਵਾਕ ਹਨ:—

**ਅਕਥਾ ਹਰਿ ਅਕਥ ਕਥਾ, ਕਿਛੁ ਜਾਇ ਨ ਜਾਣੀ ਰਾਮ॥** [ਪੰਨਾ ੪੫੩

ਕਥਾ ਸੁਭਵੰਤੀ ਤੇ ਸੁਖਵੰਤੀ ਹੈ। 'ਸੁਖਮਨੀ' ਬਾਣੀ ਵਿਚ ਸਤਿਗੁਰੂ ਜੀ ਦਾ ਬਚਨ ਹੈ:—

**ਸਭ ਤੇ ਊਤਮ ਹਰਿ ਕੀ ਕਥਾ॥ ਨਾਮੁ ਸੁਨਤ ਦਰਦ ਦੁਖ ਲਥਾ ॥** [ਪੰਨਾ ੨੬੫

ਸੋ, ਪਰਮਾਤਮਾ ਦੀ ਕਥਾ ਸੁਖਦਾਈ ਹੈ। ਇਸ ਦਾ ਰਸ ਚੱਖਣ ਨਾਲ ਸਾਰੀਆਂ ਭੁੱਖਾਂ ਦੂਰ ਹੋ ਜਾਂਦੀਆਂ ਹਨ। ਜੀਵ ਪਰਮੇਸ਼ਰ ਦਾ ਨਾਮ ਜਪ ਕੇ ਕੇਵਲ ਰਜ ਹੀ ਨਹੀਂ ਜਾਂਦਾ, ਸਗੋਂ ਹਰੀ ਦਾ ਰੂਪ ਹੀ ਹੋ ਜਾਂਦਾ ਹੈ।

**ਨਟ ਮਹਲਾ ੪ ॥ ਕੋਈ ਆਨਿ ਸੁਨਾਵੈ, ਹਰਿ ਕੀ ਹਰਿ ਗਾਲ ॥ ਤਿਸ ਕਉ, ਹਉ ਬਲਿ ਬਲਿ ਬਾਲ ॥ ਸੋ ਹਰਿ ਜਨੁ ਹੈ ਭਲ ਭਾਲ ॥ ਹਰਿ ਹੋ ਹੋ ਹੋ, ਮੇਲਿ ਨਿਹਾਲ ॥੧॥ਰਹਾਉ॥ ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ, ਗੁਰ ਚਾਲ ਦਿਖਾਈ ਹਰਿ ਚਾਲ ॥ ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ, ਨਿਹਕਪਟ ਕਮਾਵਹੁ ਹਰਿ ਕੀ ਹਰਿ ਘਾਲ, ਨਿਹਾਲ ਨਿਹਾਲ ਨਿਹਾਲ ॥੧॥ ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ, ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ ॥ ਜਨ ਨਾਨਕ ਕਉ ਮਤਿ ਹਰਿ ਪ੍ਰਭਿ ਦੀਨੀ, ਹਰਿ ਦੇਖਿ ਨਿਕਟਿ ਹਦੂਰਿ, ਨਿਹਾਲ ਨਿਹਾਲ, ਨਿਹਾਲ ਨਿਹਾਲ ॥੨॥੩॥੯॥**

**ਪਦ ਅਰਥ:** ਆਨਿ=ਆਣ ਕੇ, ਲਿਆ ਕੇ। ਗਾਲ=ਗੱਲ। ਬਲਿ ਬਲਿ ਬਾਲ=ਬਲਹਾਰੇ, ਸਦਕੇ। ਭਲ ਭਾਲ=ਬਹੁਤ ਭਲਾ (ਪੁਰਸ਼)। ਮੇਲਿ=ਮਿਲਾ ਕੇ। ਨਿਹਾਲ=ਪ੍ਰਸੰਨ। ਗੁਰ ਸੰਤਿ=ਗੁਰੂ ਸੰਤ ਨੇ। ਚਾਲ=ਰਹੁਰੀਤੀ, ਮਰਯਾਦਾ। ਕਪਟੁ=ਖੋਟਾਪਨ, ਛਲ। ਚੁਕਾਵਹੁ=ਦੂਰ ਕਰੋ। ਨਿਹਕਪਟ=ਛੱਲ, ਕਪਟ ਤੋਂ ਰਹਿਤ। ਘਾਲ=ਮਿਹਨਤ, ਕਮਾਈ। ਭਾਏ=ਚੰਗੇ ਲਗੇ।

**ਅਰਥ:** (ਹੇ ਭਾਈ! ਮੈਨੂੰ) ਕੋਈ (ਮਨੁੱਖ) ਹਰੀ ਦੀ ਗਲ ਬਾਤ ਆ ਕੇ ਸੁਣਾਵੇ, ਮੈਂ ਉਸ (ਮਨੁੱਖ) ਤੋਂ ਬਲਹਾਰੇ ਸਦਕੇ ਜਾਵਾਂ। ਉਹ ਰਬ ਦਾ ਪਿਆਰਾ ਬਹੁਤ ਭਲਾ (ਪੁਰਸ਼) ਹੈ। (ਉਹ) ਹਰੀ (ਅਜਿਹੇ ਪੁਰਸ਼ ਨੂੰ) ਮਿਲਾ ਕੇ (ਅਨਗਿਣਤ ਲੋਕਾਂ ਨੂੰ) ਨਿਹਾਲ (ਕਰਦਾ ਹੈ)।੧।ਰਹਾਉ।

(ਹੇ ਭਾਈ!) ਗੁਰੂ ਸੰਤ ਨੇ ਪਰਮਾਤਮਾ ਨੂੰ ਮਿਲਣ ਦਾ ਰਸਤਾ ਦਸਿਆ ਹੈ, ਗੁਰੂ ਨੇ ਹਰੀ ਦੇ (ਮਾਰਗ ਤੇ) ਚਲਣ ਦੀ ਜੀਵਨ-ਮਰਯਾਦਾ ਦਰਸਾਈ ਹੈ। ਹੇ ਗੁਰਸਿਖੋ! (ਆਪਣੇ) ਅੰਦਰੋਂ ਵਲਛਲ ਦੂਰ ਕਰੋ (ਅਤੇ) ਛਲ ਤੋਂ ਰਹਿਤ ਹੋ ਕੇ ਪਰਮਾਤਮਾ ਦੇ (ਨਾਮ ਸਿਮਰਨ) ਦੀ ਕਮਾਈ ਕਰੋ (ਇਸ ਤਰ੍ਹਾਂ ਦੀ ਕਮਾਈ ਨਾਲ) ਨਿਹਾਲ ਨਿਹਾਲ ਹੋ ਜਾਈਦਾ ਹੈ।੧।

(ਹੇ ਭਾਈ!) ਉਹ ਗੁਰਸਿਖ ਮੇਰੇ ਹਰੀ-ਪ੍ਰਭੂ ਨੂੰ ਚੰਗੇ (ਪਿਆਰੇ) ਲਗੇ ਹਨ, ਜਿਨ੍ਹਾਂ ਨੇ ਹਰੀ ਪ੍ਰਭੂ ਨੂੰ ਆਪਣੇ ਨਾਲ ਹੀ (ਵਸਦਾ) ਜਾਣਿਆ ਹੈ। ਦਾਸ ਨਾਨਕ ਨੂੰ ਹਰੀ ਪ੍ਰਭੂ ਨੇ (ਇਹ) ਸਿਖਿਆ ਦਿੱਤੀ ਹੈ ਕਿ ਹਰੀ ਨੂੰ ਹਾਜ਼ਰ ਨਾਜ਼ਰ ਵੇਖ ਕੇ ਨਿਹਾਲ ਨਿਹਾਲ (ਪ੍ਰਸੰਨ ਹੋਂਦਾ ਰਹੁ)।੨।੩।੯।

## ਸਾਰੰਸ਼ ਅਤੇ ਸਿਧਾਂਤ

ਅਧਿਆਤਮਿਕ ਖੇਤਰ ਵਿਚ ਹਰੀ ਦਾ ਸੁਨੇਹਾ ਲਿਆ ਕੇ ਦੇਣ ਵਾਲੇ ਦੀ ਉਪਮਾ ਦਾ ਵਰਣਨ ਗੁਰਬਾਣੀ ਦੇ ਅਨੇਕ ਸ਼ਬਦਾਂ ਵਿਚ ਮਿਲਦਾ ਹੈ:--

**ੳ) ਹਉ ਮਨੁ ਅਰਪੀ ਸਭੁ ਤਨੁ ਅਰਪੀ, ਅਰਪੀ ਸਭਿ ਦੇਸਾ ॥**
**ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ, ਜੋ ਪ੍ਰਭ ਦੇਇ ਸਦੇਸਾ॥** [ਪੰਨਾ ੨੪੭

**ਅ) ਅਕਥ ਕਹਾਣੀ ਪ੍ਰੇਮ ਕੀ, ਕੋ ਪ੍ਰੀਤਮੁ ਆਖੈ ਆਇ ॥**
**ਤਿਸੁ ਦੇਵਾ ਮਨੁ ਆਪਣਾ, ਨਿਵਿ ਨਿਵਿ ਲਾਗਾ ਪਾਇ ॥** [ਪੰਨਾ ੭੫੯

ਗੁਰੂ ਨੇ ਹਰੀ ਨੂੰ ਮਿਲਣ ਦੀ ਜੋ ਮਰਯਾਦਾ ਨਿਰੂਪਣ ਕੀਤੀ ਹੈ, ਉਸ ਵਿਚ ਸਭ ਤੋਂ ਵੱਡਾ ਆਦੇਸ਼ ਇਹੋ ਹੀ ਦਿੱਤਾ ਹੈ ਕਿ ਨਿਰਛਲ ਹੋ ਕੇ ਹਰੀ ਦੀ ਸੇਵਾ ਤੇ ਸਿਮਰਨ ਕਰੋ:–

**ਛੋਡਹੁ ਕਪਟੁ ਹੋਇ ਨਿਰਵੈਰਾ, ਸੋ ਪ੍ਰਭੁ ਸੰਗਿ ਨਿਹਾਰੇ ॥**

**ਸਚੁ ਧਨੁ ਵਣਜਹੁ ਸਚੁ ਧਨੁ ਸੰਚਹੁ, ਕਬਹੂ ਨ ਆਵਹੁ ਹਾਰੇ ॥** [ਪੰਨਾ ੧੨੨੦

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਹਰੀ ਨੂੰ ਹਰ ਵੇਲੇ ਹਾਜ਼ਰ ਨਾਜ਼ਰ ਸਮਝ ਕੇ ਉਸਦੀ ਸੇਵਾ ਕਰੋ। ਗੁਰੂ ਰਾਮਦਾਸ ਜੀ ਬੜੇ ਪਿਆਰ ਨਾਲ ਆਖ ਰਹੇ ਹਨ ਕਿ ਹੇ ਮੇਰੇ ਗੁਰੂ ਦੇ ਸਿਖੋ! ਪਿਆਰਿਓ! ਤੁਸੀਂ ਸ਼ੁੱਧ ਹਿਰਦੇ ਨਾਲ ਹਰੀ-ਨਾਮ ਦੀ ਘਾਲ ਕਮਾਈ ਕਰੋ। ਅਜਿਹੀ ਘਾਲ ਹੀ ਸਾਈਂ ਦੇ ਦਰਬਾਰ ਵਿਚ ਥਾਇੰ ਪੈਂਦੀ ਹੈ।

ਭਜਨ ਬੰਦਗੀ ਤੇ ਸੇਵਾ ਕਰਨ ਵਾਲਿਆਂ ਦੀ ਗਿਣਤੀ ਬਥੇਰੀ ਹੈ ਪਰ ਭਾਵਨਾ ਦੀ ਭਾਰੀ ਘਾਟ ਹੈ। ਉਨ੍ਹਾਂ ਦਾ ਬਾਹਰਲਾ ਪਹਿਰਾਵਾ ਤੇ ਚਿਹਰਾ-ਮੁਹਰਾ ਬਹੁਤ ਸੋਹਣਾ ਹੁੰਦਾ ਹੈ ਪਰ ਹਿਰਦਾ ਸ਼ੁੱਧ ਨਹੀਂ ਹੁੰਦਾ। ਗੁਰੂ ਦੀ ਸ਼ਰਨ ਪੈ ਕੇ ਸਾਨੂੰ ਵੀ ਇਹ ਅਰਜੋਈ ਕਰਨੀ ਚਾਹੀਦੀ ਹੈ:–

**ਹਮਰੀ ਮੁਦ੍ਰ ਨਾਮੁ ਹਰਿ ਸੁਆਮੀ, ਰਿਦ ਅੰਤਰਿ ਦੁਸਟ ਦੁਸਟਾਰੀ ॥**

**ਜਿਉ ਭਾਵੈ ਤਿਉ ਰਾਖਹੁ ਸੁਆਮੀ, ਜਨ ਨਾਨਕ ਸਰਣਿ ਤੁਮਾਰੀ ॥** [ਪੰਨਾ ੫੨੮

## ਰਾਗੁ ਨਟ ਨਾਰਾਇਨ ਮਹਲਾ ੫

**੧ਓ ਸਤਿਗੁਰ ਪ੍ਰਸਾਦਿ ॥ ਰਾਮ, ਹਉ ਕਿਆ ਜਾਨਾ ਕਿਆ ਭਾਵੈ ॥ ਮਨਿ ਪਿਆਸ ਬਹੁਤੁ ਦਰਸਾਵੈ ॥ ੧ ॥ ਰਹਾਉ ॥ ਸੋਈ ਗਿਆਨੀ, ਸੋਈ ਜਨੁ ਤੇਰਾ, ਜਿਸੁ ਊਪਰਿ ਰੁਚ ਆਵੈ ॥ ਕ੍ਰਿਪਾ ਕਰਹੁ ਜਿਸੁ ਪੁਰਖ ਬਿਧਾਤੇ, ਸੋ ਸਦਾ ਸਦਾ ਤੁਧੁ ਧਿਆਵੈ ॥ ੧ ॥ ਕਵਨ ਜੋਗ ਕਵਨ ਗਿਆਨ ਧਿਆਨਾ, ਕਵਨ ਗੁਨੀ ਰੀਝਾਵੈ ॥ ਸੋਈ ਜਨੁ ਸੋਈ ਨਿਜਭਗਤਾ, ਜਿਸੁ ਊਪਰਿ ਰੰਗੁ ਲਾਵੈ ॥ ਸਾਈ ਮਤਿ ਸਾਈ ਬੁਧਿ ਸਿਆਨਪ, ਜਿਤੁ ਨਿਮਖ ਨ ਪ੍ਰਭੁ ਬਿਸਰਾਵੈ ॥ ਸੰਤ ਸੰਗਿ ਲਗਿ ਏਹੁ ਸੁਖੁ ਪਾਇਓ, ਹਰਿ ਗੁਨ ਸਦਹੀ ਗਾਵੈ ॥ ੩ ॥ ਦੇਖਿਓ ਅਚਰਜੁ ਮਹਾ ਮੰਗਲ ਰੂਪ, ਕਿਛੁ ਆਨ ਨਹੀ ਦਿਸਟਾਵੈ ॥ ਕਹੁ ਨਾਨਕ ਮੋਰਚਾ ਗੁਰਿ ਲਾਹਿਓ, ਤਹ ਗਰਭ ਜੋਨਿ ਕਹ ਆਵੈ ॥ ੪ ॥ ੧ ॥**

### ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਜਾਨਾਂ, ਮਹਾਂ, ਨਹੀਂ।

**ਪਦ ਅਰਥ:** ਹਉ=ਮੈਂ। ਕਿਆ ਜਾਨਾ=ਕੀ ਜਾਣਾਂ? ਭਾਵ ਮੈਂ ਕੁਝ ਨਹੀਂ ਜਾਣਦਾ। ਮਨਿ=ਮਨ ਵਿਚ। ਦਰਸਾਵੈ=ਦਰਸ਼ਨ ਦੀ। ਰੁਚ=ਰੁਚੀ, ਖੁਸ਼ੀ। ਬਿਧਾਤੇ=ਹੇ ਸਿਰਜਣਹਾਰ!। ਰੀਝਾਵੈ=ਖੁਸ਼ ਕਰ ਸਕਦਾ ਹੈ। ਨਿਜੁ

ਭਗਤਾ=ਆਪਣਾ ਭਗਤ। ਰੰਗੁ ਲਾਵੈ=(ਨਾਮ ਦਾ) ਰੰਗ ਚੜ੍ਹਦਾ ਹੈ। ਮੰਗਲ ਰੂਪ=ਅਨੰਦ ਸਰੂਪ। ਆਨ=ਹੋਰ। ਨਹੀ ਦਿਸਟਾਵੈ=ਨਹੀਂ ਦਿਸਦਾ। ਮੋਰਚਾ=ਜੰਗਾਲ (ਮਨ ਤੇ ਚੜ੍ਹੀ ਹੋਈ ਪਾਪਾਂ ਦੀ ਮੈਲ)। ਗੁਰਿ=ਗੁਰੂ ਨੇ। ਲਾਹਿਓ=ਲਾਹਿਆ, ਉਤਾਰਿਆ। ਤਹ=ਉਥੇ। ਕਹ=ਕਿਥੇ?।

**ਅਰਥ:** ਹੇ ਰਾਮ! ਮੈਂ ਕੁਝ ਨਹੀਂ ਜਾਣਦਾ ਕਿ ਤੈਨੂੰ ਕੀ ਚੰਗਾ ਲਗਦਾ ਹੈ? (ਪਰ) ਮੇਰੇ ਮਨ ਵਿਚ ਤੇਰੇ ਦਰਸ਼ਨ ਲਈ ਬਹੁਤ ਪਿਆਸ (ਚਾਹਨਾ) ਹੈ।੧।ਰਹਾਉ।

(ਹੇ ਪ੍ਰਭੂ!) ਓਹ ਗਿਆਨੀ ਪੁਰਸ਼ ਹੈ (ਅਤੇ) ਓਹੀ ਤੇਰਾ ਸੇਵਕ ਹੈ ਜਿਸ ਉਤੇ ਤੇਰੀ ਖੁਸ਼ੀ ਹੁੰਦੀ ਹੈ। ਹੇ ਪੁਰਖ ਬਿਧਾਤੇ! ਜਿਸ ਉਤੇ (ਤੁਸੀਂ ਆਪਣੀ) ਕਿਰਪਾ ਕਰਦੇ ਹੋ, ਉਹ (ਮਨੁੱਖ) ਸਦਾ ਸਦਾ (ਭਾਵ ਹਰ ਵੇਲੇ) ਤੈਨੂੰ ਧਿਆਉਂਦਾ (ਸਿਮਰਦਾ) ਹੈ।੧।

(ਹੇ ਭਾਈ! ਪ੍ਰਭੂ ਦਾ ਦਰਸ਼ਨ ਅਥਵਾ ਮਿਲਣ ਦੇ) ਕਿਹੜੇ ਸਾਧਨ ਹਨ? ਕਿਹੜੇ ਗਿਆਨ ਧਿਆਨ ਹਨ? ਕਿਹੜੇ ਗੁਣਾਂ ਨਾਲ (ਮਨੁੱਖ ਪਰਮੇਸ਼ਰ ਨੂੰ) ਖੁਸ਼ ਕਰ ਸਕਦਾ ਹੈ?। (ਅਸਲ ਵਿਚ) ਓਹੀ (ਪ੍ਰਭੂ ਦਾ) ਦਾਸ ਹੈ, ਓਹੀ ਪ੍ਰਭੂ ਦਾ ਆਪਣਾ ਭਗਤ ਹੈ ਜਿਸ ਉਤੇ (ਪ੍ਰਭੂ ਆਪਣਾ ਪ੍ਰੇਮ ਰੂਪੀ) ਰੰਗ ਚਾੜ੍ਹਦਾ ਹੈ।੨।

(ਹੇ ਭਾਈ!) ਓਹੀ ਮਤਿ, ਬੁਧੀ ਤੇ ਓਹੀ ਸਿਆਣਪ (ਚੰਗੀ ਹੈ) ਜਿਸ ਨਾਲ (ਮਨੁੱਖ) ਨਿਮਖ ਮਾਤਰ ਵੀ ਪ੍ਰਭੂ ਨੂੰ ਭੁਲਾਉਂਦਾ ਨਹੀਂ ਹੈ। (ਜਿਸ ਸੇਵਕ ਨੇ) ਸੰਤ (ਗੁਰੂ) ਦੇ ਨਾਲ ਲਗ ਕੇ ਇਹ (ਨਾਮ-ਸਿਮਰਨ ਰੂਪੀ ਆਤਮਿਕ) ਸੁਖ ਪਾਇਆ ਹੈ (ਓਹ) ਸਦਾ ਹੀ ਹਰੀ ਦੇ ਗੁਣ ਗਾਂਦਾ ਰਹਿੰਦਾ ਹੈ।੩।

(ਹੇ ਭਾਈ! ਜਿਸ ਸੇਵਕ ਨੇ) ਵਿਸਮਾਦ ਰੂਪ ਮਹਾਂ ਅਨੰਦ ਸਰੂਪ ਪ੍ਰਭੂ ਵੇਖ ਲਿਆ ਹੈ (ਭਾਵ ਦਰਸ਼ਨ ਕਰ ਲਏ ਹਨ, ਉਸ ਨੂੰ ਪ੍ਰਭੂ ਤੋਂ ਬਿਨਾਂ) ਹੋਰ (ਕੋਈ ਰੂਪ ਰੰਗ) ਨਜ਼ਰ ਹੀ ਨਹੀਂ ਆਉਂਦਾ। ਨਾਨਕ! ਆਖ, ਗੁਰੂ ਨੇ (ਜਿਸ ਮਨੁੱਖ ਦੇ ਮਨ ਤੋਂ ਵਿਕਾਰਾਂ ਦਾ) ਜ਼ੰਗਾਲ ਲਾਹ ਦਿੱਤਾ ਹੈ, (ਉਹ) ਗਰਭ ਜੋਨ ਵਿਚ ਕਿਥੇ ਆ ਸਕਦਾ ਹੈ? (ਭਾਵ ਉਹ ਜਨਮ-ਮਰਨ ਤੋਂ ਰਹਿਤ ਹੋ ਜਾਂਦਾ ਹੈ)।੪।੧।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਵਿਚ ਪ੍ਰਭੂ ਦੇ ਮਿਲਾਪ ਲਈ ਹਠ-ਜੋਗ ਵਾਲੇ ਸਾਧਨ ਕਰਨ ਦੀ ਕੋਈ ਥਾਂ ਨਹੀਂ। ਫੋਕਟ ਗਿਆਨ ਧਿਆਨ ਵਾਲੇ ਕਰਮ ਕਾਂਡ ਨਾਮ-ਮਾਰਗ ਵਿਚ ਵਿਘਨਕਾਰੀ ਸਾਬਤ ਹੁੰਦੇ ਹਨ। ਅਸਲੀ ਵਸਤੂ ਹਰੀ ਦਾ ਪ੍ਰੇਮ ਹੈ ਜੋ ''ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ'' ਵਾਲੀ ਭਾਵਨਾ ਨਾਲ ਭਰਿਆ ਹੋਵੇ ਜਿਸ ਦੇ ਫਲਸਰੂਪ ਜੀਵ ਸਦਾ ਹਰੀ ਦੇ ਗੁਣ ਗਾਉਂਦਾ ਰਹੇ। ਪਰ ਇਹ ਸੋਝੀ ਸੰਤਾਂ ਦੀ ਸੰਗਤ ਵਿਚੋਂ ਹੀ ਲਭਦੀ ਹੈ। ਜਿਸ ਨੂੰ ਅਮਲੀ ਜੀਵਨ ਵਿਚ ਲਿਆਂਦਿਆਂ ਮਨ ਤੋਂ ਪਾਪਾਂ ਦੀ ਜ਼ੰਗਾਲ ਲਹਿ ਜਾਂਦੀ ਹੈ ਅਤੇ ਮਨ ਸ਼ੀਸ਼ੇ ਵਾਂਗੂੰ ਲਿਸ਼ਕ ਪੈਂਦਾ ਹੈ। ਫਿਰ ਉਹ ਜੀਵ ਜਿਸ ਪਾਸੇ ਵੇਖਦਾ ਹੈ ਉਸ ਨੂੰ ਸਤ ਚਿੰਤ ਅਨੰਦ ਪ੍ਰਭੂ ਦੇ ਦਰਸ਼ਨ ਹੁੰਦੇ ਹਨ। ਸਿਧਾਂਤ ਇਹ ਹੈ ''ਕਹੁ ਨਾਨਕ ਮੋਰਚਾ ਗੁਰਿ ਲਾਹਿਓ, ਤਹ ਗਰਭ ਜੋਨਿ ਕਹ ਆਵੈ'' ਭਾਵ ਆਵਾਗਉਣ ਸਮਾਪਤ ਹੋ ਜਾਂਦਾ ਹੈ।



# ਨਟ ਨਾਰਾਇਨ ਮਹਲਾ ੫ ਦੁਪਦੇ

**੧ੴ ਸਤਿਗੁਰ ਪ੍ਰਸਾਦਿ ॥ ਉਲਾਹਨੋ, ਮੈ ਕਾਹੂ ਨ ਦੀਓ ॥ ਮਨ ਮੀਠ ਤੁਹਾਰੋ ਕੀਓ ॥੧॥ਰਹਾਉ॥ ਆਗਿਆ ਮਾਨਿ ਜਾਨਿ ਸੁਖੁ ਪਾਇਆ, ਸੁਨਿ ਸੁਨਿ ਨਾਮੁ ਤੁਹਾਰੋ ਜੀਓ ॥ ਈਹਾ ਊਹਾਂ ਹਰਿ ਤੁਮਹੀ ਤੁਮਹੀ, ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ ॥੧॥ ਜਬ ਤੇ ਜਾਨਿ ਪਾਈ ਏਹ ਬਾਤਾ, ਤਬ ਕੁਸਲ ਖੇਮ ਸਭ ਥੀਓ॥ ਸਾਧ ਸੰਗਿ ਨਾਨਕ ਪਰਗਾਸਿਓ, ਆਨ ਨਾਹੀ ਰੇ ਬੀਓ ॥੨॥੧॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਈਹਾਂ, ਊਹਾਂ, ਨਾਹੀਂ।

**ਪਦ ਅਰਥ:** ਉਲਾਹਨੋ=ਉਲਾਂਭਾ, ਗਿਲਾ, ਸ਼ਿਕਵਾ। ਕਾਹੂ=ਕਿਸੇ ਨੂੰ। ਮੀਠ=ਮਿਠਾ, ਪਿਆਰਾ। ਆਗਿਆ=ਹੁਕਮ, ਰਜ਼ਾ। ਮਾਨਿ=ਮੰਨ ਕੇ। ਜਾਨਿ=(ਸਮਝ) ਕੇ। ਜੀਉ=ਜੀਉਂਦਾ ਹੈ। ਈਹਾ ਊਹਾ=ਇਥੇ ਉਥੇ, ਭਾਵ ਲੋਕ ਪਰਲੋਕ ਵਿਚ। ਗੁਰ ਤੇ=ਗੁਰੂ ਤੋਂ (ਪਾਸੋਂ)। ਮੰਤ੍ਰੁ=ਉਪਦੇਸ਼। ਦ੍ਰਿੜੀਓ=ਪੱਕਾ ਕਰ ਲਿਆ ਹੈ।੧। ਜਾਨਿ ਪਾਈ=ਸਮਝ ਪਈ ਹੈ, ਸੋਝੀ ਆਈ ਹੈ। ਕੁਸਲ=ਸੁਖ। ਖੇਮ=ਅਨੰਦ। ਥੀਓ=ਹੋ ਗਿਆ ਹੈ। ਪਰਗਾਸਿਓ=ਚਾਨਣ ਹੋ ਗਿਆ ਹੈ। ਆਨ=ਹੋਰ। ਬੀਓ=ਦੂਜਾ।

**ਅਰਥ:** (ਹੇ ਪ੍ਰਭੂ! ਮੈਂ) ਕਿਸੇ ਨੂੰ ਉਲਾਂਭਾ ਨਹੀਂ ਦਿੱਤਾ (ਕਿਉਂਕਿ ਮੇਰਾ) ਮਨ, ਤੁਹਾਡਾ ਕੀਤਾ ਹੋਇਆ (ਹਰੇਕ ਕੰਮ) ਮਿੱਠਾ (ਕਰਕੇ ਮੰਨਦਾ ਹੈ)।੧।ਰਹਾਉ।

(ਹੇ ਪ੍ਰਭੂ! ਤੇਰੀ) ਰਜ਼ਾ (ਮਿੱਠੀ) ਸਮਝ ਕੇ, ਮੰਨ ਕੇ,ਮੈਂ (ਸੱਚਾ) ਸੁਖ ਪਾ ਲਿਆ ਹੈ, ਤੁਹਾਡਾ ਨਾਮ ਸੁਣ ਕੇ (ਮੇਰਾ ਮਨ) ਜੀਉਂਦਾ ਪਿਆ ਹੈ। ਹੇ ਹਰੀ! ਇਸ (ਲੋਕ ਅਤੇ) ਪਰਲੋਕ ਵਿਚ ਤੂੰ ਹੀ ਤੂੰ ਹੈਂ, ਗੁਰੂ ਪਾਸੋਂ ਇਹ ਉਪਦੇਸ਼ ਸੁਣ ਕੇ ਦ੍ਰਿੜ (ਪੱਕਾ) ਕਰ ਲਿਆ ਹੈ।੧।

(ਹੇ ਪ੍ਰਭੂ!) ਜਦੋਂ ਤੋਂ ਮੈਂ ਇਹ ਗਲ ਸਮਝ ਲਈ ਹੈ ਤਦੋਂ ਤੋਂ (ਮੇਰੇ) ਹਿਰਦੇ ਵਿਚ ਹਰ ਪ੍ਰਕਾਰ ਦਾ ਸੁਖ ਤੇ ਅਨੰਦ ਹੋ ਗਿਆ ਹੈ। ਨਾਨਕ (ਗੁਰੂ ਜੀ ਦਸਦੇ ਹਨ ਕਿ) ਸਾਧ ਸੰਗਤ ਦੁਆਰਾ (ਗੁਰੂ ਨੇ ਮੇਰੇ ਮਨ ਵਿਚ ਆਤਮਿਕ) ਚਾਨਣ ਕਰ ਦਿੱਤਾ ਹੈ (ਕਿ ਪਰਮਾਤਮਾ ਤੋਂ ਬਿਨਾ) ਕੋਈ ਹੋਰ ਦੂਜਾ ਮਨੁੱਖ ਕੁਝ ਭੀ ਕਰਨ ਜੋਗਾ) ਨਹੀਂ ਹੈ।੨।੧।੨।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਅਨਿੰਨ ਸੇਵਕ ਤੇ ਕੁਝ ਪਿਆ ਵਾਪਰੇ ਉਹ ਪ੍ਰਭੂ ਨੂੰ ਕਿਸੇ ਪ੍ਰਕਾਰ ਦਾ ਗਿਲਾ, ਉਲਾਂਭਾ ਨਹੀਂ ਦਿੰਦਾ ਸਗੋਂ ਉਸ ਪ੍ਰਭੂ ਦਾ ਭਾਣਾ ਮਿੱਠਾ ਕਰਕੇ ਮੰਨਦਾ ਹੈ। ਗੁਰੂ ਅਰਜਨ ਦੇਵ ਜੀ ਦੇ ਇਸ ਤਰ੍ਹਾਂ ਦੇ ਹੋਰ ਕਈ ਪਾਵਨ ਵਾਕ ਸਾਡੀ ਅਗਵਾਈ ਲਈ ਮੌਜੂਦ ਹਨ:-

੧. **ਆਗਿਆ ਮਹਿ ਭੂਖ, ਸੋਈ ਕਰਿ ਸੂਖਾ, ਸੋਗ ਹਰਖ ਨਹੀਂ ਜਾਨਿਓ॥**
**ਜੋ ਜੋ ਹੁਕਮੁ ਭਇਓ ਸਾਹਿਬੁ ਕਾ, ਸੋ ਮਾਥੈ ਲੇ ਮਾਨਿਓ॥੩॥** [ਪੰਨਾ ੧੦੦੦

੨. **ਆਗਿਆ ਦੂਖ ਸੂਖ ਸਭਿ ਕੀਨੇ॥ ਅੰਮ੍ਰਿਤ ਨਾਮੁ ਬਿਰਲੈ ਹੀ ਚੀਨੇ॥**

**ਤਾ ਕੀ ਕੀਮਤਿ ਕਹਣੁ ਨ ਜਾਈ, ਜਤ ਕਤ ਓਹੀ ਸਮਾਵਣਾ॥ [ਪੰਨਾ ੧੦੮੬**

ਸੋ, ਅਜਿਹੀ ਉਤਮ ਸੋਝੀ ਤੇ ਰੁਚੀ ਸਤਿਸੰਗਤ ਪਾਸੋਂ ਹੀ ਪ੍ਰਾਪਤ ਹੁੰਦੀ ਹੈ।

ਉਲਾਂਭਾ ਦੇਣਾ ਤੇ ਸਹਿਣਾ ਦੋਵੇਂ ਹੀ ਔਖੀਆਂ ਗੱਲਾਂ ਹਨ। ਭਾਵੇਂ ਵਕਤ ਦੀ ਜ਼ਾਲਮ ਹਕੂਮਤ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਉਤੇ ਬੇਤਹਾਸ਼ੇ ਜ਼ੁਲਮ ਢਾਹੇ ਪਰ ਆਪ ਜੀ ਨੇ ਕਿਸੇ ਨੂੰ ਬੁਰਾ ਭਲਾ ਨਹੀਂ ਕਿਹਾ ਅਤੇ ਨਾ ਹੀ ਰਾਜ-ਨਸ਼ਟ ਹੋਣ ਦਾ ਜਹਾਂਗੀਰ ਨੂੰ ਸਰਾਪ ਦਿੱਤਾ। ਆਪ ਇਤਨੇ ਸ਼ਾਂਤ ਚਿਤ ਰਹੇ ਕਿ ਪਰਮੇਸ਼ਰ ਨੂੰ ਵੀ ਉਲਾਂਭਾ ਨਹੀਂ ਦਿੱਤਾ, ਸਗੋਂ ''ਮੀਤੁ ਕਰੈ ਸੋਈ ਹਮ ਮਾਨਾ॥ ਮੀਤ ਕੇ ਕਰਤਬ ਕੁਸਲ ਸਮਾਨਾ॥'' ਦੇ ਅਲਾਪ ਵਿਚ ਮਗਨ ਰਹੇ।

ਜਹਾਂਗੀਰ ਨੂੰ ਸਾਈਂ ਮੀਆਂ ਮੀਰ ਨੇ ਕਿਹਾ ਸੀ ਕਿ ਤੇਰੇ ਰਾਜ ਵਿਚ ਬ੍ਰਹਮ ਗਿਆਨੀ ਦੀ ਹਤਿਆ ਹੋਈ ਹੈ, ਉਹ ਸੁਣ ਕੇ ਹੱਸ ਪਿਆ ਅਤੇ ਕਹਿਣ ਲਗਾ ਕਿ ਬ੍ਰਹਮਗਿਆਨੀ ਕੀ ਤੇ ਉਸਦਾ ਮੇਰੇ ਅਹਿਲਕਾਰਾਂ ਦੇ ਹੱਥੋਂ ਮਾਰਿਆ ਜਾਣਾ ਕੀ? ਮੀਆਂ ਮੀਰ ਨੇ ਰਬੀ ਰੰਗ ਵਿਚ ਆ ਕੇ ਕਿਹਾ, ਜਹਾਂਗੀਰ! ਜੇ ਉਹ ਚਾਹੁੰਦੇ ਤਾਂ ਤੇਰੀ ਬਾਦਸ਼ਾਹੀ ਫੂਕ ਦੇਂਦੇ ਪਰ ਉਹ 'ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕ ਮਾਂਗੈ॥ (ਪੰਨਾ ੩੯੪) ਦੀ ਭਾਵਨਾ ਵਿਚ ਅਸਹਿ ਦੁਖ ਝਲਦੇ ਰਹੇ। ਜਹਾਂਗੀਰ ਨੇ ਬੜੀ ਹੈਂਕੜ ਵਿਚ ਆ ਕੇ ਆਖਿਆ 'ਜੇ ਉਹ ਐਨਾ ਸ਼ਕਤੀਸ਼ਾਲੀ ਸੀ ਤਾਂ ਤੱਤੇ ਤਵਿਆਂ ਤੇ ਕਿਉਂ ਭੁਜਿਆ? ਗਰਮ ਰੇਤ ਨਾਲ ਕਿਉਂ ਫਲੂਹਿਆ ਗਿਆ?''

ਮੀਆਂ ਮੀਰ ਨੇ ਰਬੀ ਰੰਗ ਵਿਚ ਅਡੋਲ ਚਿਤ ਚੌਕੜਾ ਮਾਰ ਕੇ ਬੈਠੇ ਗੁਰੂ ਪਾਤਿਸ਼ਾਹ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਸੀ ''ਜੇ ਆਪ ਚਾਹੋ ਤਾਂ ਇਸ ਦੁਖ ਨੂੰ ਦੂਰ ਕਰਨ ਦਾ ਮੈਂ ਉਪਰਾਲਾ ਕਰਾਂ, ਚਾਹੋ ਤਾਂ ਬਾਦਸ਼ਾਹੀ ਡੋਬ ਦਿਆਂ। ਲਾਹੌਰ ਦੀ ਇੱਟ ਨਾਲ ਇੱਟ ਖੜਕਾ ਕੇ ਰਾਜਧਾਨੀ ਗਰਕ ਕਰ ਦਿਆਂ?'' ਉਦੋਂ ਗੁਰਦੇਵ ਜੀ ਬੋਲੇ ਸਨ 'ਸਾਈਂ ਜੀ! ਟਪਲਾ ਨਾ ਖਾਓ, ਜੋ ਕੁਝ ਹੋ ਰਿਹਾ ਹੈ ਮੇਰੇ ਪ੍ਰੀਤਮ ਦੇ ਭਾਣੇ ਵਿਚ ਹੋ ਰਿਹਾ ਹੈ:–

**ਤਨ ਤੇ ਛੁਟਕੀ ਅਪਨੀ ਧਾਰੀ॥ ਪ੍ਰਭ ਕੀ ਆਗਿਆ ਲਗੀ ਪਿਆਰੀ॥**

**ਜੋ ਕਿਛੁ ਕਰੈ ਸੁ ਮਨਿ ਮੇਰੈ ਮੀਠਾ॥ ਤਾ ਇਹੁ ਅਚਰਜੁ ਨੈਨਹੁ ਡੀਠਾ॥ [ਪੰਨਾ ੮੮੭**

ਉਹ ਮੇਰਾ ਪਿਆਰਾ ਪ੍ਰੀਤਮ ਸਭ ਕੁਝ ਵੇਖ ਰਿਹਾ ਹੈ, ਜੇ ਉਹ ਚਾਹੇ ਤਾਂ ਸਭ ਦੁਖ ਦੂਰ ਕਰ ਦੇਵੇ। ਜੇ ਦੂਰ ਨਹੀਂ ਕਰਦਾ ਤਾਂ ਉਸ ਦੀ ਰਜ਼ਾ ਵਿਚ ਹੈ ਤੇ ਮੈਂ ਉਸ ਦੀ ਰਜ਼ਾ ਵਿਚ ਪ੍ਰਸੰਨ ਹਾਂ।'

ਬ੍ਰਹਮ ਗਿਆਨੀ ਦਾ ਦੁਖਾਂ ਕਲੇਸ਼ਾਂ ਨੂੰ ਝਲਣਾ ਪਾਪੀ ਮਨੁੱਖ ਦੀ ਸਜ਼ਾ ਵਾਂਗੂੰ ਨਹੀਂ ਹੁੰਦਾ, ਉਹ ਸਦਾ ਪਿਆਰੇ ਪ੍ਰੀਤਮ ਦੀ ਖੁਸ਼ੀ ਵਿਚ ਵਿਚਰਦੇ ਹਨ। ਚੰਦਨ ਨੂੰ ਕੁਹਾੜੇ ਮਾਰੀ ਜਾਉ ਉਹ ਸੁਗੰਧੀ ਦੇਣ ਵਾਲਾ ਸੁਭਾਅ ਨਹੀਂ ਛੱਡਦਾ। ਇਸੇ ਤਰ੍ਹਾਂ, ਕੁੱਤਾ ਆਪਣੀ ਵਿੰਗੀ ਪੂੰਛ ਵਾਲੀ ਖਸਲਤ ਨਹੀਂ ਛੱਡਦਾ। ਦੂਜੀ ਵਿਵਸਥਾ ਰਬੀ ਭਾਣੇ ਤੋਂ ਬੇਮੁਖ ਹੋਣ ਵਾਲੇ ਮਨੁੱਖ ਦੀ ਹੈ ਜੋ ਕਿ ਜਹਾਂਗੀਰ ਬਾਦਸ਼ਾਹ ਤੇ ਘੱਟਦੀ ਹੈ।

**ਨਟ ਮਹਲਾ ੫ ॥ ਜਾ ਕਉ, ਭਈ ਤੁਮਾਰੀ ਧੀਰ ॥ ਜਮ ਕੀ ਤ੍ਰਾਸ ਮਿਟੀ ਸੁਖੁ ਪਾਇਆ, ਨਿਕਸੀ ਹਉਮੈ ਪੀਰ ॥੧॥ਰਹਾਉ॥ ਤਪਤਿ ਬੁਝਾਨੀ ਅੰਮ੍ਰਿਤ ਬਾਨੀ, ਤ੍ਰਿਪਤੇ ਜਿਉ ਬਾਰਿਕ ਖੀਰ ॥ ਮਾਤ ਪਿਤਾ ਸਾਜਨ ਸੰਤ ਮੇਰੇ, ਸੰਤ ਸਹਾਈ**

**ਬੀਰ॥੧॥ ਖੁਲੇ ਭ੍ਰਮ ਭੀਤਿ ਮਿਲੇ ਗੋਪਾਲਾ, ਹੀਰੈ ਬੇਧੇ ਹੀਰ॥ ਬਿਸਮ ਭਏ ਨਾਨਕ ਜਸੁ ਗਾਵਤ, ਠਾਕੁਰ ਗੁਨੀ ਗਹੀਰ॥੨॥੨॥੩॥**

**ਪਦ ਅਰਥ:** ਧੀਰ=ਧੀਰਜ, ਸ਼ਾਂਤੀ, ਹੌਸਲਾ। ਤ੍ਰਾਸ=ਡਰ। ਨਿਕਸੀ=ਨਿਕਲ ਗਈ। ਪੀਰ=ਪੀੜ, ਦਰਦ।੧। ਤ੍ਰਿਪਤੇ=ਰੱਜ ਗਏ। ਖੀਰ=ਦੁੱਧ। ਬੀਰ=ਵੀਰ। ਭੀਤ=ਭਿੱਤ, ਕਿਵਾੜ। ਬੇਧੇ=ਵਿੰਨ੍ਹ ਦਿੰਦਾ ਹੈ। ਹੀਰ=ਹੀਰਾ ਬਿਸਮ ਭਏ=ਵਿਸਮਾਦ ਹੋ ਗਏ। ਠਾਕੁਰ=ਮਾਲਕ, ਹਰੀ।੨।

**ਅਰਥ:** (ਹੇ ਪ੍ਰਭੂ!) ਜਿਸ (ਮਨੁੱਖ) ਨੂੰ ਤੇਰੀ ਧੀਰਜ ਮਿਲ ਗਈ, (ਉਸ ਦੇ ਅੰਦਰੋਂ) ਮੌਤ ਦਾ ਡਰ ਮਿੱਟ ਗਿਆ। (ਉਸ ਨੇ ਆਤਮਿਕ) ਸੁਖ ਪਾ ਲਿਆ, (ਉਸ ਦੇ ਮਨ ਵਿਚੋਂ) ਹਉਮੈ ਦੀ ਪੀੜ ਨਿਕਲ ਗਈ।੧।

(ਹੇ ਭਾਈ! ਜਿਨ੍ਹਾਂ ਦੇ ਅੰਦਰੋਂ ਪਰਮੇਸ਼ਰ ਦੀ) ਅੰਮ੍ਰਿਤ ਬਾਣੀ ਨੇ (ਮਾਇਆ ਦੀ ਤ੍ਰਿਸ਼ਨਾ ਰੂਪ) ਅੱਗ ਬੁਝਾ ਦਿੱਤੀ ਉਹ (ਮਾਇਆ ਵਲੋਂ ਇਉਂ) ਰਜ ਗਏ ਜਿਵੇਂ ਬਾਲਕ ਦੁਧ (ਪੀ ਕੇ) ਰਜ ਗਿਆ ਹੋਵੇ। (ਓਹ ਇਉਂ ਆਖਦੇ ਹਨ ਕਿ) ''ਸਾਡੇ ਵਾਸਤੇ ਸੰਤ-ਜਨ ਹੀ ਮਾਤਾ, ਪਿਤਾ ਹਨ, ਸੰਤ ਜਨ ਹੀ ਸਜਣ, ਵੀਰ ਮਦਦਗਾਰ ਬਣ ਗਏ ਹਨ''।੧।

(ਹੇ ਭਾਈ! ਜਿਨ੍ਹਾਂ ਜਗਿਆਸੂਆਂ ਦੇ) ਭਰਮ ਦੇ ਭਿਤ (ਤਖਤੇ) ਖੁਲ੍ਹ ਗਏ (ਉਨ੍ਹਾਂ ਨੂੰ) ਪਰਮੇਸ਼ਰ ਮਿਲ ਪਏ (ਜਿਵੇਂ) ਹੀਰੇ ਨੂੰ ਹੀਰਾ ਵਿੰਨ੍ਹ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ ਜਗਿਆਸੂ ਗੁਣਾਂ ਦੇ ਖਜ਼ਾਨੇ ਮਾਲਕ ਦਾ ਜਸ ਗਾਉਂਦੇ ਗਾਉਂਦੇ ਵਿਸਮਾਦ ਹੋ ਗਏ।੨।੨।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਇਹ ਦਸਿਆ ਹੈ ਕਿ ਜਿਸ ਨੂੰ ਪ੍ਰਭੂ ਵਲੋਂ ਧੀਰਜ, ਦਿਲਾਸਾ ਮਿਲ ਜਾਂਦਾ ਹੈ, ਉਸ ਦੀ ਹਉਮੈ ਮਰ ਜਾਂਦੀ ਹੈ ਉਸ ਦੇ ਦਿਲ ਵਿਚੋਂ ਮੌਤ ਦਾ ਡਰ ਭੀ ਦੂਰ ਹੋ ਜਾਂਦਾ ਹੈ। ਪਰਮੇਸ਼ਰ ਦੇ ਗੁਣ ਗਾਉਣ ਨਾਲ ਮਾਇਆ ਦਾ ਜਾਲ ਟੁੱਟ ਜਾਂਦਾ ਹੈ, ਹਿਰਦੇ ਅੰਦਰ ਅਟੁੱਟ ਪ੍ਰੇਮ ਪੈਦਾ ਹੋ ਜਾਂਦਾ ਹੈ ਅਤੇ ਉਹ ਅੰਦਰੋਂ ਬਾਹਰੋਂ ਹਰੀ ਨਾਲ ਇਕਮਿਕ ਹੋਇਆ ਰਹਿੰਦਾ ਹੈ।

ਧਾਰਮਿਕ ਖੇਤਰ ਵਿਚ ਧੀਰਜ ਇਕ ਵੱਡਾ ਗੁਣ ਹੈ। ਪਰ ਇਹ ਗੁਣ ਉਸਨੂੰ ਪ੍ਰਾਪਤ ਹੁੰਦਾ ਹੈ ਜਿਹੜਾ ਮਨੁੱਖ ਹਰੀ ਦਾ ਜਸ ਆਪਣੇ ਕੰਨਾਂ ਰਾਹੀਂ ਸੁਣਦਾ ਹੈ। ਗੁਰਵਾਕ ਹਨ:--

੧. **ਧੀਰਜੁ ਜਸੁ ਸੋਭਾ ਤਿਹ ਬਨਿਆ॥**
**ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ॥** [ਪੰਨਾ ੨੫੭

੨. **ਧੀਰਉ ਸੁਨਿ ਧੀਰਉ ਪ੍ਰਭ ਕਉ ॥** [ਪੰਨਾ ੭੦੦

**ਨਟ ਮਹਲਾ ੫ ॥ ਅਪਨਾ ਜਨੁ, ਆਪਹਿ ਆਪਿ ਉਧਾਰਿਓ॥ ਆਠ ਪਹਰ ਜਨ ਕੈ ਸੰਗਿ ਬਸਿਓ, ਮਨ ਤੇ ਨਾਹਿ ਬਿਸਾਰਿਓ॥੧॥ਰਹਾਉ॥ ਬਰਨੁ ਚਿਹਨੁ ਨਾਹੀ ਕਿਛੁ ਪੇਖਿਓ, ਦਾਸ ਕਾ ਕੁਲੁ ਨ ਬਿਚਾਰਿਓ ॥ ਕਰਿ ਕਿਰਪਾ ਨਾਮੁ ਹਰਿ ਦੀਓ, ਸਹਜਿ ਸੁਭਾਇ ਸਵਾਰਿਓ ॥੧॥ ਮਹਾ ਬਿਖਮੁ ਅਗਨਿ ਕਾ ਸਾਗਰੁ, ਤਿਸਤੇ ਪਾਰਿ ਉਤਾਰਿਓ॥ ਪੇਖਿ ਪੇਖਿ ਨਾਨਕ ਬਿਗਸਾਨੋ, ਪੁਨਹ ਪੁਨਹ ਬਲਿਹਾਰਿਓ ॥੨॥੩॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹਿੰ, ਮਹਾਂ, ਪੁਨਹ, ਪੁਨਹਾਂ ਨੋਟ- 'ਆਪਹਿ' ਨੂੰ 'ਆਪਹਿੰ' ਨਹੀਂ ਉਚਾਰਨਾ।

**ਪਦ ਅਰਥ:** ਆਪਹਿ ਆਪਿ=ਆਪ ਹੀ ਆਪ। ਉਧਾਰਿਓ=ਤਾਰਿਆ, ਵਿਕਾਰਾਂ ਤੋਂ ਬਚਾਇਆ। ਬਰਨੁ=ਰੰਗ। ਚਿਹਨੁ=ਚਿੰਨ੍ਹ, ਸ਼ਕਲ, ਰੂਪ। ਪੇਖਿਓ=ਵੇਖਿਆ। ਕੁਲੁ=ਖ਼ਾਨਦਾਨ, ਘਰਾਣਾ। ਸਹਜਿ ਸੁਭਾਇ=ਸੁਤੇ ਸਿਧ, ਸੁਭਾਵਿਕ ਹੀ। ਮਹਾ ਬਿਖਮੁ=ਬਹੁਤ ਕਠਿਨ। ਅਗਨਿ ਕਾ ਸਾਗਰੁ=(ਤ੍ਰਿਸ਼ਨਾ ਰੂਪੀ) ਅੱਗ ਦਾ ਸਮੁੰਦਰ। ਪੇਖਿ ਪੇਖਿ=ਵੇਖ ਵੇਖ ਕੇ। ਬਿਗਸਾਨੋ=ਖ਼ੁਸ਼ ਹੁੰਦਾ ਹੈ। ਪੁਨਹ ਪੁਨਹ=ਮੁੜ ਮੁੜ, ਵਾਰ ਵਾਰ।

**ਅਰਥ:** (ਹੇ ਭਾਈ! ਪ੍ਰਭੂ ਨੇ) ਆਪ ਹੀ ਆਪਣਾ ਸੇਵਕ (ਪਾਪਾਂ ਵਿਕਾਰਾਂ ਤੋਂ) ਬਚਾਇਆ। ਅਠੇ ਪਹਿਰ ਭਾਵ ਹਰ ਵੇਲੇ (ਆਪਣੇ) ਦਾਸ ਦੇ ਨਾਲ ਵਸਦਾ ਰਿਹਾ (ਅਤੇ ਆਪਣੇ ਸੇਵਕ ਨੂੰ) ਕਦੇ ਭੀ ਮਨ ਤੋਂ ਨਾ ਭੁਲਾਇਆ।੧।ਰਹਾਉ।

(ਹੇ ਭਾਈ! ਹਰੀ ਨੇ ਆਪਣੇ) ਦਾਸ ਦਾ ਰੰਗ ਰੂਪ (ਚਿਹਰਾ ਮੁਹਰਾ) ਕੁਝ ਨਹੀਂ ਵੇਖਿਆ (ਅਤੇ) ਨਾ (ਹੀ ਉਚੇ ਨੀਵੇਂ) ਖ਼ਾਨਦਾਨ ਨੂੰ ਵੀਚਾਰਿਆ। (ਹਰੀ ਨੇ) ਕਿਰਪਾ ਕਰਕੇ (ਸੇਵਕ ਨੂੰ ਆਪਣਾ) ਨਾਮ ਬਖਸ਼ ਦਿੱਤਾ (ਅਤੇ) ਸੁਤੇ ਸਿਧ ਹੀ (ਜੀਵਨ) ਸਵਾਰ ਦਿੱਤਾ।੧।

(ਹੇ ਭਾਈ!) ਇਹ ਸੰਸਾਰ (ਤ੍ਰਿਸ਼ਨਾ ਰੂਪੀ) ਅੱਗ ਦਾ ਸਮੁੰਦਰ ਹੈ (ਇਸ ਤੋਂ ਪਾਰ ਹੋਣਾ) ਬਹੁਤ ਕਠਿਨ ਹੈ (ਪ੍ਰੰਤੂ ਪ੍ਰਭੂ ਨੇ) ਇਸ ਤੋਂ (ਆਪਣੇ ਸੇਵਕ ਨੂੰ) ਪਾਰ ਕਰ ਦਿੱਤਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ ਦਰਸ਼ਨ) ਵੇਖ ਵੇਖ ਕੇ (ਪ੍ਰਭੂ ਦਾ ਸੇਵਕ) ਬਹੁਤ ਖੁਸ਼ (ਹੁੰਦਾ ਹੈ ਅਤੇ) ਵਾਰ ਵਾਰ ਬਲਿਹਾਰ ਜਾਂਦਾ ਹੈ।੨।੩।੪।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦਾ ਇਹ ਬਿਰਦ ਹੈ ਕਿ ਉਹ ਆਪਣੇ ਸੇਵਕ ਦੀ ਹਰ ਥਾਂ ਤੇ ਸਹਾਇਤਾ ਕਰਦਾ ਹੈ। ਉਸ ਮਨੁੱਖ ਦੀ ਸ਼ਕਲ ਉਸਦੇ ਗੁਣ ਅਵਗੁਣ, ਛੋਟੀ ਵੱਡੀ ਕੁਲ, ਨਹੀਂ ਵੇਖਦਾ। ਉਸਦਾ ਪਿਆਰ ਵੇਖ ਕੇ ਉਸ ਦਾ ਸੁਧਾਰ ਤੇ ਉਧਾਰ ਕਰ ਦਿੰਦਾ ਹੈ। ਪ੍ਰਭੂ ਦਾ ਸੇਵਕ ਪਿਆਰੇ ਪ੍ਰਭੂ ਦੇ ਦਰਸ਼ਨ ਕਰਕੇ ਵਾਰ ਵਾਰ ਬਲਿਹਾਰ ਜਾਂਦਾ ਹੈ ਅਤੇ ਪ੍ਰਭੂ ਆਪਣੀ ਕਿਰਪਾ ਕਰਕੇ ਉਸ ਨੂੰ ਬਿਖਮ ਸੰਸਾਰ ਤੋਂ ਪਾਰ ਕਰ ਦੇਂਦਾ ਹੈ:--

**ਬਿਖਮ ਸਾਗਰੁ ਤੇਈ ਜਨ ਤਰੇ॥ ਨਾਨਕ, ਜਾ ਕਉ ਨਦਰਿ ਕਰੇ॥** [ਪੰਨਾ ੧੯੩

**ਨਟ ਮਹਲਾ ੫ ॥ ਹਰਿ ਹਰਿ, ਮਨ ਮਹਿ ਨਾਮੁ ਕਹਿਓ ॥ ਕੋਟਿ ਅਪ੍ਰਾਧ ਮਿਟਹਿ ਖਿਨ ਭੀਤਰਿ, ਤਾ ਕਾ ਦੁਖੁ ਨ ਰਹਿਓ ॥੧॥ਰਹਾਉ॥ ਖੋਜਤ ਖੋਜਤ ਭਇਓ ਬੈਰਾਗੀ, ਸਾਧੂ ਸੰਗਿ ਲਹਿਓ॥ ਸਗਲ ਤਿਆਗਿ ਏਕ ਲਿਵ ਲਾਗੀ, ਹਰਿ ਹਰਿ ਚਰਨ ਗਹਿਓ ॥੧॥ ਕਹਤ ਮੁਕਤ, ਸੁਨਤੇ ਨਿਸਤਾਰੇ, ਜੋ ਜੋ ਸਰਨਿ ਪਇਓ ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ, ਕਹੁ ਨਾਨਕ ਅਨਦੁ ਭਇਓ ॥੨॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਮਿਟਹਿੰ, ਅਨੰਦ।

**ਪਦ ਅਰਥ:** ਕਹਿਓ=ਆਖਿਆ। ਕੋਟਿ=ਕਰੋੜਾਂ। ਅਪ੍ਰਾਧ=ਗੁਨਾਹ, ਪਾਪ। ਮਿਟਹਿ=ਖ਼ਤਮ ਹੋ ਜਾਂਦੇ ਹਨ। ਖਿਨ ਭੀਤਰਿ=ਛਿਨ ਵਿਚ।੧। ਲਹਿਓ=ਲਭ ਲਿਆ ਹੈ। ਗਹਿਓ=ਫੜ ਲਏ। ਕਹਤ=ਕਹਿਣ ਵਾਲੇ। ਮੁਕਤ=ਬੰਧਨਾਂ ਤੋਂ ਆਜ਼ਾਦ।੨।

**ਅਰਥ:** (ਹੇ ਭਾਈ! ਜਿਸ ਜੀਵ ਨੇ ਆਪਣੇ) ਮਨ ਵਿਚ ਪਰਮਾਤਮਾ ਦਾ ਨਾਮ ਸਿਮਰਿਆ (ਉਸ ਦੇ) ਕਰੋੜਾਂ ਪਾਪ ਇਕ ਖਿਨ ਵਿੱਚ ਖਤਮ ਹੋ ਜਾਂਦੇ ਹਨ, (ਮਾਨੋ) ਉਸਦਾ (ਕਿਸੇ ਪ੍ਰਕਾਰ ਦਾ ਕੋਈ) ਦੁਖ ਨਹੀਂ ਰਹਿਆ।੧।ਰਹਾਉ।

(ਜਿਹੜਾ ਮਨੁੱਖ ਪ੍ਰਭੂ ਨੂੰ) ਖੋਜਦਿਆਂ ਖੋਜਦਿਆਂ ਬੈਰਾਗੀ ਹੋ ਗਿਆ (ਉਸ ਨੇ) ਸਾਧੂ (ਗੁਰੂ ਦੇ) ਸੰਗ ਵਿਚ (ਉਸ ਪ੍ਰਭੂ ਨੂੰ) ਲਭ ਲਿਆ। (ਉਸ ਨੇ) ਸਾਰੇ (ਦੁਨਿਆਵੀ ਸਾਧਨ) ਛੱਡ ਕੇ ਇਕ ਪ੍ਰਭੂ ਵਿਚ ਆਪਣੀ ਸੁਰਤਿ ਜੋੜ ਲਈ (ਅਤੇ) ਹਰੀ ਦੇ ਚਰਨ ਫੜ ਲਏ (ਭਾਵ ਮਨ ਵਿਚ ਵਸਾ ਲਏ)।੧।

(ਹੇ ਭਾਈ! ਜਿਹੜੇ ਜੀਵ ਪ੍ਰਭੂ ਦੀ) ਸ਼ਰਨੀ ਪੈ ਗਏ (ਜੋ ਨਾਮ) ਜਪਦੇ ਤੇ ਸੁਣਦੇ ਰਹੇ (ਓਹ ਸਭ ਮਾਇਆ ਮੋਹ ਦੇ ਬੰਧਨ ਤੋਂ) ਆਜ਼ਾਦ ਹੋ ਗਏ, (ਪ੍ਰਭੂ ਨੇ) ਸੰਸਾਰ ਸਾਗਰ ਤੋਂ ਤਾਰ ਦਿੱਤੇ। ਨਾਨਕ! ਆਖ (ਓਹ) ਆਪਣੇ ਪ੍ਰਭੂ ਮਾਲਕ ਨੂੰ ਸਿਮਰ ਸਿਮਰ ਕੇ (ਆਤਮਿਕ) ਅਨੰਦ ਨੂੰ ਪ੍ਰਾਪਤ ਹੋ ਗਏ।੨।੪।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਤੋਂ ਸਾਨੂੰ ਇਹ ਸੇਧ ਮਿਲਦੀ ਹੈ ਕਿ ਜਿਸ ਨੇ ਵੀ ਸਾਧੂ ਗੁਰੂ ਦਾ ਸੰਗ ਕਰਕੇ ਪਰਮੇਸ਼ਰ ਦਾ ਨਾਮ ਜਪਿਆ, ਉਸ ਨੂੰ ਪ੍ਰਭੂ ਲਭ ਪਿਆ ਤੇ ਓਹ ਵੈਰਾਗੀ ਤੇ ਤਿਆਗੀ ਹੋ ਗਿਆ।

ਸਿਧਾਂਤ ਇਹ ਹੈ ਕਿ ਜਿਹੜਾ ਮਨੁੱਖ ਪ੍ਰਭੂ ਦਾ ਨਾਮ ਜਪਦਾ ਤੇ ਸੁਣਦਾ ਹੈ, ਪਰਮੇਸ਼ਰ ਦੀ ਸ਼ਰਨ ਪਿਆ ਰਹਿੰਦਾ ਹੈ, ਉਹ ਮਾਇਆ ਮੋਹ ਦੇ ਬੰਧਨਾਂ ਤੋਂ ਆਜ਼ਾਦ ਹੋ ਜਾਂਦਾ ਹੈ ਅਤੇ ਜੀਵਨ ਵਿਚ ਸਦਾ ਆਤਮਿਕ ਅਨੰਦ ਮਾਣਦਾ ਰਹਿੰਦਾ ਹੈ।

**ਨਟ ਮਹਲਾ ੫ ॥ ਚਰਨ ਕਮਲ ਸੰਗਿ ਲਾਗੀ ਡੋਰੀ ॥ ਸੁਖ ਸਾਗਰ, ਕਰਿ ਪਰਮ ਗਤਿ ਮੋਰੀ ॥੧॥ਰਹਾਉ॥ ਅੰਚਲਾ ਗਹਾਇਓ ਜਨ ਅਪੁਨੇ ਕਉ, ਮਨੁ ਬੀਧੋ ਪ੍ਰੇਮ ਕੀ ਖੋਰੀ ॥ ਜਸੁ ਗਾਵਤ ਭਗਤਿ ਰਸੁ ਉਪਜਿਓ, ਮਾਇਆ ਕੀ ਜਾਲੀ ਤੋਰੀ ॥੧॥ ਪੂਰਨ ਪੂਰਿ ਰਹੇ ਕਿਰਪਾਨਿਧਿ, ਆਨ ਨ ਪੇਖਉ ਹੋਰੀ ॥ ਨਾਨਕ ਮੇਲਿ ਲੀਓ ਦਾਸੁ ਅਪੁਨਾ, ਪ੍ਰੀਤਿ ਨ ਕਬਹੂ ਥੋਰੀ ॥੨॥੫॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੇਖਉਂ, ਕਬਹੂੰ।

**ਪਦ ਅਰਥ:** ਡੋਰੀ=ਮਨ ਦੀ ਨੀਝ, ਸੁਰਤਿ ਰੂਪੀ ਡੋਰ। ਸੁਖ ਸਾਗਰ=ਹੇ ਸੁਖਾਂ ਦੇ ਸਮੁੰਦਰ!। ਪਰਮਗਤਿ=ਮੁਕਤੀ, ਕਲਿਆਣ। ਅੰਚਲਾ=ਪੱਲਾ। ਗਹਾਇਓ=ਫੜਾਇਆ। ਬੀਧੋ=ਵਿੰਨ੍ਹਿਆ ਗਿਆ ਹੈ। ਖੋਰੀ=ਮਸਤੀ ਵਿਚ। ਉਪਜਿਓ=ਪੈਦਾ ਹੋਇਆ ਹੈ। ਜਾਲੀ=ਫਾਹੀ। ਤੋਰੀ=ਤੋੜ ਦਿੱਤੀ।੧। ਪੂਰਨ=ਪੂਰਨ (ਪਰਮੇਸ਼ਰ)। ਪੂਰਿ ਰਹੇ=ਪੂਰੀ ਤਰ੍ਹਾਂ ਵਿਆਪਕ ਹੋ ਰਹੇ ਹਨ। ਕਿਰਪਾ ਨਿਧਿ=ਹੇ ਕਿਰਪਾ ਦੇ ਖਜ਼ਾਨੇ ਪ੍ਰਭੂ!। ਆਨ=ਹੋਰ। ਨ ਪੇਖਉ=ਮੈਂ ਨਹੀਂ ਵੇਖਦਾ ਹਾਂ। ਹੋਰੀ=ਹੋਰ ਨੂੰ। ਥੋਰੀ=ਥੋੜੀ।੨।

**ਅਰਥ**: ਹੇ ਸੁਖਾਂ ਦੇ ਸਮੁੰਦਰ! (ਤੇਰੇ) ਸੋਹਣੇ ਚਰਨ ਕਮਲਾਂ ਨਾਲ ਮੇਰੀ (ਸੁਰਤਿ ਰੂਪੀ) ਡੋਰ ਲਗ ਗਈ ਹੈ, (ਤੂੰ ਕਿਰਪਾ ਕਰਕੇ ਹੁਣ) ਮੇਰੀ ਕਲਿਆਣ ਕਰ ਦੇ।੧।ਰਹਾਉ।

(ਹੇ ਪ੍ਰਭੂ!) ਆਪਣੇ ਸੇਵਕ ਨੂੰ (ਤੂੰ ਆਪਣਾ) ਪਲਾ (ਆਪ) ਫੜਾਇਆ ਹੈ (ਅਤੇ ਤੇਰੇ ਸੇਵਕ ਦਾ) ਮਨ ਤੇਰੇ ਪ੍ਰੇਮ ਦੀ ਮਸਤੀ ਵਿਚ ਵਿੰਨ੍ਹਿਆ ਗਿਆ ਹੈ। (ਤੇਰਾ) ਜਸ ਗਾਂਦਿਆਂ ਗਾਂਦਿਆਂ ਭਗਤੀ ਦਾ ਰਸ ਪੈਦਾ ਹੋ ਗਿਆ (ਜਿਸ ਦੇ ਫਲਸਰੂਪ ਉਸ ਨੇ) ਮਾਇਆ ਦੀ ਜਾਲੀ (ਫਾਹੀ) ਤੋੜ ਦਿੱਤੀ ਹੈ।੧।

ਹੇ ਕਿਰਪਾ ਦੇ ਖਜਾਨੇ! (ਤੁਸੀਂ) ਹਰ ਥਾਂ ਵਿਆਪਕ ਹੋ ਰਹੇ ਹੋ (ਮੈਂ ਤੈਥੋਂ ਬਿਨਾ) ਕਿਸੇ ਹੋਰ ਨੂੰ ਨਹੀਂ ਵੇਖਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ! ਤੁਸਾਂ) ਆਪਣੇ ਦਾਸ ਨੂੰ (ਆਪਣੇ ਨਾਲ) ਮੇਲ ਲਿਆ ਹੈ (ਜਿਸ ਕਰਕੇ ਹੁਣ ਆਪ ਦੇ ਚਰਨਾਂ ਦੀ) ਪ੍ਰੀਤਿ ਕਦੇ ਵੀ ਥੋੜੀ ਨਹੀਂ ਹੁੰਦੀ (ਭਾਵ ਘਟਦੀ ਨਹੀਂ ਹੈ)।੨।੫।੬।

## ਸਾਰੰਸ਼ ਅਤੇ ਸਿਧਾਂਤ

ਜਦੋਂ ਜਗਿਆਸੂ ਦੀ ਪਰਮੇਸ਼ਰ ਦੇ ਚਰਨ ਕਮਲਾਂ ਨਾਲ ਪ੍ਰੀਤ ਲਗ ਜਾਂਦੀ ਹੈ ਤਾਂ ਹਰ ਵੇਲੇ ਪ੍ਰੇਮ ਦੀ ਮਸਤੀ ਚੜ੍ਹੀ ਰਹਿੰਦੀ ਹੈ ਅਤੇ ਹਰ ਪਾਸੇ ਪਿਆਰੇ ਪ੍ਰੀਤਮ ਦਾ ਦੀਦਾਰ ਹੁੰਦਾ ਹੈ। ਹਰੀ ਦਾ ਜਸ ਗਾਉਣ ਨਾਲ ਮਾਇਆ ਦੀਆਂ ਫਾਹੀਆਂ ਕੱਟੀਆਂ ਜਾਂਦੀਆਂ ਹਨ ਅਤੇ ਜਗਿਆਸੂ ਅੰਦਰੋਂ ਬਾਹਰੋਂ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ। ਉਹ ਭੇਖਧਾਰੀ ਤੇ ਪਖੰਡੀ ਗੁਰੂਆਂ ਦੇ ਚਰਨਾਂ ਤੇ ਮੱਥਾ ਨਹੀਂ ਟੇਕਦਾ। ਅਜਿਹੇ ਪਿਆਰ ਵਾਲੇ ਪੰਚਮ ਪਾਤਿਸ਼ਾਹ ਦੇ ਸਿੱਖ ਭਾਈ ਤਿਲਕੂ ਜੀ ਗੜ੍ਹ ਸ਼ੰਕਰ ਵਾਲੇ ਹੋਏ ਹਨ ਜੋ ਦਿਨ ਰਾਤ ਮੂਲਮੰਤਰ ਦੇ ਪਾਠ ਵਿਚ ਮਗਨ ਰਹਿੰਦੇ ਸਨ। ਉਹ ਕਾਰ-ਵਿਹਾਰ ਦੇ ਪੂਰੇ ਸੂਰੇ, ਧਰਮ ਦੀ ਕਿਰਤ ਕਰਕੇ ਉਦਰ ਪੂਰਤੀ ਕਰਦੇ ਸਨ।

ਆਪ ਜੀ ਨੂੰ ਪਤਾ ਲਗਾ ਕਿ ਉਥੇ ਗੜਸ਼ੰਕਰ ਵਿਚ ਹੀ ੧੧੦ ਸਾਲ ਦੀ ਉਮਰ ਦਾ ਇਕ ਜੋਗੀ ਰਹਿੰਦਾ ਸੀ। ਉਸਨੂੰ ਆਪਣੀ ਸਾਧਨਾ ਤੇ ਬਹੁਤ ਮਾਣ ਸੀ ਜਿਸ ਕਰਕੇ ਉਹ ਲੋਕਾਂ ਨੂੰ ਆਪਣੇ ਮਗਰ ਲਾਈ ਫਿਰਦਾ ਸੀ। ਉਸਦੀ ਪੂਜਾ ਤੇ ਪ੍ਰਤਿਸ਼ਟਾ ਚੰਗੀ ਬਣੀ ਹੋਈ ਸੀ, ਉਸ ਨੇ ਇਕ ਭਾਰੀ ਭੰਡਾਰਾ ਕੀਤਾ ਤੇ ਸਾਰੇ ਨਗਰ ਵਿਚ ਢੰਡੋਰਾ ਫਿਰਾ ਕੇ ਕਿਹਾ ''ਜਿਹੜਾ ਜੀਵ ਇਸ ਭੰਡਾਰੇ ਚੋਂ ਭੋਜਨ ਛੱਕੇਗਾ ਉਸ ਨੂੰ ਦੋ ਸਾਲ ਲਈ ਸਵਰਗ ਮਿਲੇਗਾ ਅਤੇ ਉਸ ਨੂੰ ਪ੍ਰਭੂ ਦੇ ਦਰਸ਼ਨ ਪ੍ਰਾਪਤ ਹੋਣਗੇ'' ਸਭ ਲੋਕਾਂ ਨੇ ਭੰਡਾਰਾ ਛਕਿਆ ਤੇ ਸਭ ਪਾਸੇ ਜੋਗੀ ਦੀ ਪ੍ਰਤਿਭਾ ਪਸਰ ਗਈ। ਜੋਗੀ ਆਪਣੀ ਸੋਭਾ ਸੁਣ ਕੇ ਬੜਾ ਪ੍ਰਸੰਨ ਹੋਇਆ ਅਤੇ ਚੇਲਿਆਂ ਨੂੰ ਨਗਰ ਵਿਚ ਇਹ ਪਤਾ ਕਰਨ ਭੇਜਿਆ ਵੇਖੋ ਕੋਈ ਇਸਤਰੀ ਜਾਂ ਪੁਰਸ਼ ਭੰਡਾਰੇ ਵਿਚ ਆਉਣ ਤੋਂ ਖ਼ਾਲੀ ਤਾਂ ਨਹੀਂ ਰਿਹਾ? ਜੇ ਕੋਈ ਰਹਿ ਗਿਆ ਹੋਵੇ ਤਾਂ ਉਸਨੂੰ ਸੱਦੋ, ਉਹ ਵੀ ਭੰਡਾਰਾ ਛੱਕ ਲਏ। ਜਦੋਂ ਚੇਲਿਆਂ ਨੇ ਨਗਰ ਵਿਚੋਂ ਪੁਛਿਆ ਤਾਂ ਪਤਾ ਲਗਾ ਕਿ ਹੋਰ ਸਭ ਨੇ ਭੰਡਾਰਾ ਛੱਕ ਲਿਆ ਹੈ ਪਰ ਭਾਈ ਤਿਲਕੂ ਨੇ ਨਹੀਂ ਛਕਿਆ ਜੋਗੀ ਨੇ ਆਪਣਾ ਸੇਵਕ ਭੇਜ ਕੇ ਸਨੇਹਾ ਭੇਜਿਆ 'ਕਿ ਤੈਨੂੰ ਦਸ ਸਾਲ ਵਾਸਤੇ ਸਵਰਗ ਮਿਲੇਗਾ। ਇਸ ਲਈ ਤੂੰ ਭੰਡਾਰਾ ਛੱਕ ਤਾਂ ਜੋ ਜਗ ਸੰਪੂਰਨ ਹੋਵੇ।'' ਭਾਈ ਤਿਲਕੂ ਜੋਗੀ ਦਾ ਸੁਨੇਹਾ ਸੁਣ ਕੇ ਹੱਸ ਪਿਆ ''ਅਜਿਹੇ ਜੋਗੀ ਦੇ ਮੱਥੇ ਲਗਣਾ ਪਾਪ ਹੈ ਜੋ ਲੋਕਾਂ ਨੂੰ ਸਵਰਗ ਦੇ ਝੂਠੇ ਲਾਰੇ ਦੇਈ ਜਾਂਦਾ ਹੈ। ਮੈਨੂੰ ਅਜਿਹੇ ਸਵਰਗ ਦੀ ਲੋੜ ਨਹੀਂ। ਮੇਰਾ ਪੂਰਾ ਸਤਿਗੁਰੂ ਮੇਰੇ ਨਾਲ ਹੈ।'' ਇਹ ਗੱਲ ਸੁਣ ਕੇ ਜੋਗੀ ਨੇ ਰਿਧੀ ਸਿਧੀ ਦੀ

ਸ਼ਕਤੀ ਨਾਲ ਭਾਈ ਤਿਲਕੂ ਦੇ ਘਰ ਕਈ ਬੀਰ ਤੇ ਭੂਤ ਪ੍ਰੇਤ ਭੇਜ ਦਿੱਤੇ। ਉਹਨਾਂ ਨੇ ਵੱਡੀ ਹਨੇਰੀ ਲੈ ਆਂਦੀ ਤਾਂ ਜੋ ਭਾਈ ਤਿਲਕੂ ਦੇ ਦਰਵਾਜੇ ਜੋ ਬੰਦ ਸਨ, ਖੁਲ੍ਹ ਜਾਣ। ਬੀਰਾਂ ਤੇ ਭੂਤਾਂ ਨੇ ਆਪਣੇ ਵਲੋਂ ਪੂਰੀ ਵਾਹ ਲਾਈ ਪਰ ਨ ਦਰਵਾਜੇ ਖੁਲੇ ਤੇ ਨਾ ਹੀ ਭਾਈ ਤਿਲਕੂ ਜੀ ਬਾਹਰ ਆਏ। ਆਪ ਆਪਣੇ ਆਸਣ ਤੇ ਅਡੋਲ ਬੈਠੇ ਰਹੇ। ਜੋਗੀ ਦੇ ਸਾਰੇ ਭੂਤ ਹਾਰ ਗਏ। ਤੇ ਜੋਗੀ ਨੂੰ ਆ ਕੇ ਦਸਿਆ ਕਿ ਸਾਡੀ ਉਥੇ ਕੋਈ ਪੇਸ਼ ਨਹੀਂ ਜਾਂਦੀ। ਜੋਗੀ ਘਬਰਾ ਗਿਆ ਤੇ ਉਦਾਸ ਹੋ ਕੇ ਸਮਾਧੀ ਤੋਂ ਉਠ ਕੇ ਝੱਟ ਤਿਲਕੂ ਦੇ ਘਰ ਦਾ ਬੂਹਾ ਖੜਕਾਇਆ ਅਤੇ ਕਿਹਾ, 'ਭਾਈ ਤਿਲਕੂ ਜੀ!, ਬੂਹਾ ਖੋਲੋ ਜੋਗੀ ਆਪ ਜੀ ਦੇ ਦਰਸ਼ਨ ਕਰਨ ਆਇਆ ਹੈ। ਭਾਈ ਤਿਲਕੂ ਜੀ ਨੇ ਬੂਹਾ ਖੋਲ੍ਹਿਆ। ਜੋਗੀ ਨੇ ਪੁਛਿਆ, ਤੁਹਾਡਾ ਗੁਰੂ ਕੌਣ ਹੈ? ਭਾਈ ਤਿਲਕੂ ਨੇ ਕਿਹਾ ''ਮੇਰੇ ਗੁਰੂ ਸਤਿਗੁਰੂ ਨਾਨਕ ਦੇਵ ਜੀ ਹਨ। ਉਹ ਤੁਹਾਡੇ ਵਾਂਗ ਮੁਕਤੀ ਦੀ ਬੋਲੀ ਤੇ ਨਿਲਾਮੀ ਨਹੀਂ ਕਰਦੇ। ਇਹ ਸਾਈਂ ਨਾਲ ਜੁੜਨ ਵਾਲਿਆਂ ਦੀ ਨਿਸ਼ਾਨੀ ਹੈ।'' ਜੋਗੀ ਨੇ ਜਦੋਂ ਭਾਈ ਤਿਲਕੂ ਜੀ ਦੇ ਬਚਨ ਸੁਣੇ ਤਾਂ ਆਪ ਜੀ ਦੇ ਚਰਨਾ ਤੇ ਢਹਿ ਪਿਆ ਅਤੇ ਕਹਿਣ ਲਗਾ ਸਾਨੂੰ ਆਪਣੇ ਗੁਰੂ ਜੀ ਦੇ ਦਰਸ਼ਨ ਕਰਾਉ। ਭਾਈ ਤਿਲਕੂ ਜੀ ਜੋਗੀ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿੱਚ ਲੈ ਗਏ, ਜਿਥੇ ਗੁਰੂ ਪਾਤਸ਼ਾਹ ਜੀ ਨੇ ਜੋਗੀ ਨੂੰ ਸਚ ਦੇ ਮਾਰਗ ਤੇ ਚਲਣ ਦਾ ਪਾਵਨ ਉਪਦੇਸ਼ ਦਿੱਤਾ।

ਸੋ ਜਿਹਨਾਂ ਨੂੰ ਗੁਰੂ ਚਰਨਾਂ ਨਾਲ ਪਿਆਰ ਹੋ ਜਾਂਦਾ ਹੈ ਉਹ ਬੇਪ੍ਰਵਾਹ ਹੋ ਜਾਂਦੇ ਹਨ:-

**ਬੇਪਰਵਾਹ ਸਦਾ ਰੰਗਿ ਹਰ ਕੈ, ਜਾ ਕੋ ਪਾਖੁ ਸੁਆਮੀ ॥** [ਪੰਨਾ ੭੧੧

**ਨਟ ਮਹਲਾ ੫ ॥ ਮੇਰੇ ਮਨ, ਜਪੁ ਜਪਿ ਹਰਿ ਨਾਰਾਇਣ ॥ ਕਬਹੂ ਨ ਬਿਸਰਹੁ ਮਨ ਮੇਰੇ ਤੇ, ਆਠ ਪਹਰ ਗੁਨ ਗਾਇਣ॥੧॥ਰਹਾਉ॥ ਸਾਧੂ ਧੂਰਿ ਕਰਉ ਨਿਤ ਮਜਨੁ, ਸਭ ਕਿਲਬਿਖ ਪਾਪ ਗਵਾਇਣ ॥ ਪੂਰਨ ਪੂਰਿ ਰਹੇ ਕਿਰਪਾਨਿਧਿ, ਘਟਿ ਘਟਿ ਦਿਸਟਿ ਸਮਾਇਣੁ॥੧॥ ਜਾਪ ਤਾਪ ਕੋਟਿ ਲਖ ਪੂਜਾ, ਹਰਿ ਸਿਮਰਣ ਤੁਲਿ ਨ ਲਾਇਣ ॥ ਦੁਇ ਕਰ ਜੋੜਿ ਨਾਨਕੁ ਦਾਨੁ ਮਾਂਗੈ, ਤੇਰੇ ਦਾਸਨਿ ਦਾਸ ਦਸਾਇਣੁ ॥੨॥੬॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਬਹੂੰ, ਕਰਉਂ ।

**ਪਦ ਅਰਥ:** ਜਪੁ=ਜਾਪ। ਜਪਿ=(ਕ੍ਰਿਆ) ਜਪਿਆ ਕਰ। ਕਬਹੂ=ਕਦੇ ਵੀ। ਨ ਬਿਸਰਹੁ=ਨਾ ਵਿਸਰ। ਤੇ=ਤੋਂ। ਧੂਰਿ=ਧੂੜੀ ਵਿਚ। ਕਰਉ=ਮੈਂ ਕਰਦਾ ਰਹਾਂ। ਮਜਨੁ=ਇਸ਼ਨਾਨ। ਕਿਲਬਿਖ=ਪਾਪ। ਪੂਰਨ ਪੂਰਿ ਰਹੇ=ਸਰਬ ਵਿਆਪਕ ਹੋ ਰਹੇ। ਕ੍ਰਿਪਾ ਨਿਧਿ=ਹੇ ਕਿਰਪਾ ਦੇ ਖਜ਼ਾਨੇ!। ਘਟਿ ਘਟਿ=ਹਰੇਕ ਘੱਟ (ਸਰੀਰ) ਵਿਚ। ਦ੍ਰਿਸਟਿ=ਦ੍ਰਿਸ਼ਟੀ ਵਿਚ। ਸਮਾਇਣੁ=ਸਮਾਇਆ ਹੋਇਆ।੧। ਕੋਟਿ=ਕ੍ਰੋੜਾਂ। ਲਖ=ਲੱਖਾਂ। ਤੁਲਿ=ਬਰਾਬਰ। ਨਾ ਲਾਇਣ=ਨਹੀਂ ਲਾਈਆਂ ਜਾ ਸਕਦੀਆਂ। ਕਰ=ਹੱਥ। ਜੋੜਿ=ਜੋੜ ਕੇ। ਮਾਗੈ=ਮੰਗਦਾ ਹੈ। ਦਾਸਨਿ ਦਾਸ ਦਸਾਇਣੁ=ਦਾਸਾਂ ਦੇ ਦਾਸਾਂ ਦਾ ਦਾਸ।

**ਅਰਥ:** ਹੇ ਮੇਰੇ ਮਨ! ਹਰੀ ਨਾਰਾਇਣ ਦਾ ਜਾਪ ਜਪਿਆ ਕਰ (ਅਤੇ ਪ੍ਰਭੂ ਅਗੇ ਇਉਂ ਬੇਨਤੀ

ਕਰਿਆ ਕਰ, ਹੇ ਪ੍ਰਭੂ!) ਮੇਰੇ ਮਨ ਤੋਂ ਕਦੇ ਭੀ ਨਾ ਵਿਸਰ, (ਮੇਰਾ ਮਨ) ਅਠੇ ਪਹਿਰ (ਤੇਰੇ) ਗੁਣ ਗਾਉਂਦਾ ਰਹੇ।੧।ਰਹਾਉ।

(ਹੇ ਪ੍ਰਭੂ! ਕਿਰਪਾ ਕਰ) ਮੈਂ ਸਾਧੂ (ਗੁਰੂ) ਦੀ ਚਰਨ ਧੂੜੀ ਵਿਚ ਸਦਾ ਇਸ਼ਨਾਨ ਕਰਦਾ ਰਹਾਂ, ਜਿਸ ਨਾਲ ਸਾਰੇ ਦੁਖ ਪਾਪ ਦੂਰ ਹੋ ਜਾਣ। ਸਾਰਿਆਂ ਵਿਚ ਵਿਆਪਕ ਹੋ ਰਹੇ ਹੇ ਕਿਰਪਾ ਦੇ ਖਜ਼ਾਨੇ (ਪ੍ਰਭੂ! ਤੂੰ) ਘਟਾਂ ਘਟਾਂ ਵਿਚ ਸਮਾਇਆ ਹੋਇਆ (ਮੈਨੂੰ) ਦ੍ਰਿਸ਼ਟੀ ਵਿਚ (ਦਿਸਦਾ ਰਹੇਂ)।੧।

ਹੇ ਹਰੀ! ਕਰੋੜਾਂ ਜਪ ਤਪ ਤੇ ਲੱਖਾਂ (ਕਿਸਮ ਦੀ) ਪੂਜਾ (ਤੇਰੇ ਨਾਮ) ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦੀਆਂ। (ਤੇਰਾ ਦਾਸ) ਨਾਨਕ ਦੋਵੇਂ ਹੱਥ ਜੋੜ ਕੇ (ਇਹ) ਦਾਨ ਮੰਗਦਾ ਹੈ ਕਿ ਮੈਂ ਤੇਰੇ ਦਾਸਾਂ ਦੇ ਦਾਸਾਂ ਦਾ ਦਾਸ (ਬਣਿਆ ਰਹਾਂ)।੨।੬।੭।

## ਸਾਰੰਸ਼ ਅਤੇ ਸਿਧਾਂਤ

ਮਨ ਨੂੰ ਨਾਮ ਜਪਣ ਦੀ ਪ੍ਰੇਰਨਾ ਦੇਣੀ ਅਤਿ ਜਰੂਰੀ ਹੈ। ਸਾਧੂ ਗੁਰੂ ਦੀ ਸੰਗਤ ਵਿਚ ਨਾਮ ਜਪਣ ਅਤੇ 'ਮਨ ਤੇ ਕਬਹੁ ਨ ਬਿਸਰੁ ਗੋੁਪਾਲ' (ਪੰਨਾ ੮੯੩) ਵਾਲੀ ਜੋਦੜੀ ਕਰਨੀ ਚਾਹੀਦੀ ਹੈ।

ਗੁਰੂ ਨਾਨਕ ਦੇ ਘਰ ਵਿਚ ਜਪ, ਤਪ, ਪੂਜਾ ਆਦਿ ਕਰਮਾਂ ਦੀ ਕੋਈ ਪਰਧਾਨਤਾ ਨਹੀਂ ਹੈ ਕਿਉਂ ਕਿ "ਨਾਨਕ ਕੈ ਘਰਿ ਕੇਵਲ ਨਾਮੁ" ਹੀ ਸਭ ਤੋਂ ਵੱਡਾ ਸਿਧਾਂਤ ਹੈ। ਇਸ ਲਈ ਗੁਰਸਿਖਾਂ ਦੇ ਘਰ ਜਨਮ ਲੈਂਦਿਆਂ ਹੀ ਨਾਮ-ਸਿਮਰਨ ਦੀ ਗੁੜਤੀ ਦਿੱਤੀ ਜਾਂਦੀ ਹੈ। ਇਹ ਗੱਲ ਸਦਾ ਹੀ ਚੇਤੇ ਰਖਣੀ ਚਾਹੀਦੀ ਹੈ ਕਿ ਨਾਮ ਦੀ ਬਰਾਬਰੀ ਕੋਈ ਸ੍ਰੇਸ਼ਟ ਤੋਂ ਸ੍ਰੇਸ਼ਟ ਕਰਮ ਵੀ ਨਹੀਂ ਕਰ ਸਕਦਾ। ਜਦੋਂ ਨਾਮ ਦਾ ਜਾਪ ਕਰੀਏ ਤਾਂ ਮਨ ਵਿਚ ਫੁਰਨੇ ਘਟਣੇ ਸ਼ੁਰੂ ਹੋ ਜਾਂਦੇ ਹਨ, ਪਰ ਧੀਰਜ ਦੀ ਲੋੜ ਹੈ। ਜੇ ਧੀਰਜ ਖੋਹ ਬੈਠੀਏ ਤਾਂ ਸਿਖਰ ਤੱਕ ਪਹੁੰਚਣਾ ਵੀ ਸੰਭਵ ਨਹੀਂ ਹੋ ਸਕਦਾ:—

੧. **ਪੁੰਨ ਦਾਨ ਜਪ ਤਪ ਜੇਤੇ, ਸਭ ਊਪਰਿ ਨਾਮੁ ॥**
**ਹਰਿ ਹਰਿ ਰਸਨਾ ਜੋ ਜਪੈ, ਤਿਸੁ ਪੂਰਨ ਕਾਮੁ ॥੩॥** [ਪੰਨਾ ੪੦੧

੨. **ਹਰਿਨਾਮੈ ਤੁਲਿ ਨ ਪੁਜਈ ਲਖ ਕੋਟੀ ਕਰਮ ਕਮਾਇ॥** [ਪੰਨਾ ੬੨

**ਨਟ ਮਹਲਾ ੫ ॥ ਮੇਰੈ, ਸਰਬਸੁ ਨਾਮੁ ਨਿਧਾਨੁ ॥ ਕਰਿ ਕਿਰਪਾ ਸਾਧੂ ਸੰਗਿ ਮਿਲਿਓ, ਸਤਿਗੁਰਿ ਦੀਨੋ ਦਾਨੁ ॥੧॥ਰਹਾਉ॥ ਸੁਖ ਦਾਤਾ ਦੁਖ ਭੰਜਨਹਾਰਾ, ਗਾਉ ਕੀਰਤਨੁ ਪੂਰਨ ਗਿਆਨੁ ॥ ਕਾਮੁ ਕ੍ਰੋਧੁ ਲੋਭੁ ਖੰਡ ਖੰਡ ਕੀਨ੍ਹੋ, ਬਿਨਸਿਓ ਮੂੜ ਅਭਿਮਾਨੁ ॥੧॥ ਕਿਆ ਗੁਣ ਤੇਰੇ ਆਖਿ ਵਖਾਣਾ, ਪ੍ਰਭ ਅੰਤਰਜਾਮੀ ਜਾਨੁ ॥ ਚਰਨ ਕਮਲ ਸਰਨਿ ਸੁਖ ਸਾਗਰ, ਨਾਨਕੁ ਸਦ ਕੁਰਬਾਨੁ ॥੨॥੭॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਉਂ।

**ਪਦ ਅਰਥ:** ਮੇਰੈ=ਮੇਰੇ ਲਈ। ਸਰਬਸੁ=ਸਭ ਕੁਝ। ਨਿਧਾਨੁ=ਖਜ਼ਾਨਾ। ਕਰਿ ਕਿਰਪਾ=ਕਿਰਪਾ ਕਰਕੇ। ਮਿਲਿਓ=ਮਿਲਿਆ ਹੈ। ਸਤਿਗੁਰਿ=ਸਤਿਗੁਰੂ ਨੇ। ਦੁਖ ਭੰਜਨਹਾਰਾ=ਦੁੱਖਾਂ ਦਾ ਨਾਸ਼ ਕਰਨ ਵਾਲਾ

ਗਾਉ=ਮੈਂ ਗਾਂਦਾ ਹਾਂ। ਖੰਡ ਖੰਡ=ਟੋਟੇ ਟੋਟੇ। ਬਿਨਸਿਓ=ਨਾਸ਼ ਹੋ ਗਿਆ ਹੈ। ਮੂੜ=ਮੂਰਖ। ਅਭਿਮਾਨੁ=ਅਹੰਕਾਰ। ਕਿਆ ਵਖਾਣਾ=ਆਖ ਕੇ ਕੀ ਬਿਆਨ ਕਰਾਂ?। ਅੰਤਰਜਾਮੀ=ਅੰਦਰ (ਦਿਲ ਦੀਆਂ) ਜਾਣਨ ਵਾਲਾ। ਜਾਨੁ=(ਜਾਣੀ) ਜਾਣ। ਸੁਖ ਸਾਗਰ=ਸੁੱਖਾਂ ਦੇ ਸਮੁੰਦਰ। ਸਦ=ਸਦਾ ਹੀ। ਕੁਰਬਾਨੁ=ਸਦਕੇ।

**ਅਰਥ**: (ਹੇ ਭਾਈ!) ਮੇਰੇ ਲਈ ਸਭ ਕੁਝ ਪਰਮਾਤਮਾ ਦਾ ਨਾਮ ਹੀ ਖਜ਼ਾਨਾ (ਧਨ-ਪਦਾਰਥ) ਹੈ। (ਪਰਮਾਤਮਾ ਦੀ) ਕਿਰਪਾ ਕਰਕੇ (ਮੈਨੂੰ) ਸਾਧੂ (ਗੁਰੂ ਦੀ) ਸੰਗਤ ਵਿਚ (ਬੈਠਣ ਦਾ ਅਵਸਰ) ਪ੍ਰਾਪਤ ਹੋਇਆ (ਜਿਸ ਦੇ ਫਲ ਸਰੂਪ) ਸਤਿਗੁਰੂ ਨੇ (ਮੈਨੂੰ ਪਰਮੇਸ਼ਰ ਦਾ ਨਾਮ) ਦਾਨ ਦਿੱਤਾ ਹੈ।੧।ਰਹਾਉ।

(ਹੇ ਭਾਈ! ਪਰਮਾਤਮਾ ਸਾਰੇ) ਸੁੱਖਾਂ ਦਾ ਦਾਤਾ ਅਤੇ (ਸਭ) ਦੁੱਖਾਂ ਦਾ ਨਾਸ਼ ਕਰਨ ਵਾਲਾ ਹੈ (ਇਸ ਲਈ ਮੈਂ ਉਸ ਦਾ) ਕੀਰਤਨ (ਸਿਫਤਿ ਸਾਲਾਹ) ਗਾਉਂਦਾ ਹਾਂ (ਜਿਸ ਦਾ ਸਦਕਾ ਮੈਨੂੰ ਪਰਮੇਸ਼ਰ ਦਾ) ਪੂਰਾ ਗਿਆਨ (ਪ੍ਰਾਪਤ ਹੋਇਆ ਹੈ)। ਸਤਿਗੁਰੂ ਨੇ ਬਖਸ਼ਿਸ਼ ਕੀਤੀ ਹੈ) ਕਾਮ, ਕ੍ਰੋਧ, ਲੋਭ (ਆਦਿ ਵਿਕਾਰ ਸਭ) ਟੋਟੇ ਟੋਟੇ ਕਰ ਦਿੱਤੇ ਹਨ (ਮੇਰੇ ਅੰਦਰੋਂ) ਮੂਰਖ (ਬਣਾ ਦੇਣ ਵਾਲਾ) ਅਹੰਕਾਰ ਵੀ ਨਾਸ਼ ਹੋ ਗਿਆ ਹੈ।੧।

ਹੇ ਪ੍ਰਭੂ! (ਤੂੰ ਸਭ ਦੇ) ਅੰਦਰ ਦੀ ਜਾਣਨ ਵਾਲਾ ਜਾਣੀ-ਜਾਣ ਹੈਂ, (ਮੈਂ) ਤੇਰੇ ਕਿਹੜੇ ਕਿਹੜੇ ਗੁਣ ਆਖ ਕੇ ਬਿਆਨ ਕਰਾਂ? ਹੇ ਸੁਖਾਂ ਦੇ ਸਮੁੰਦਰ! (ਮੈਂ ਤੇਰੇ) ਸੋਹਣੇ ਚਰਨਾਂ ਦੀ ਸ਼ਰਨ ਲਈ ਹੈ (ਇਸ ਲਈ) ਨਾਨਕ (ਤੈਂਥੋਂ) ਸਦਾ ਕੁਰਬਾਨ (ਸਦਕੇ) ਜਾਂਦਾ ਹੈ।੨।੭।੮।

## ਅਰਥ ਭੇਦ ਅਤੇ ਨਿਰਣੈ

### ੧) ਕਰਿ ਕਿਰਪਾ ਸਾਧੂ ਸੰਗਿ ਮਿਲਿਓ, ਸਤਿਗੁਰਿ ਦੀਨੋ ਦਾਨੁ ॥

ਵਖ ਵਖ ਅਰਥ:

੧. ਮੇਰੇ ਕੋ ਸੰਤੋਂ ਕੇ ਸੰਗ ਮੈਂ ਮੇਲਿਆ ਹੈ, ਏਹੁ ਦਾਨੁ ਸਤਿਗੁਰੋਂ ਨੇ ਦੀਆ ਹੈ। [ਫ. ਸ.

੨. ਜੇਹੜਾ ਕਿਰਪਾ ਕਰਕੇ ਮੈਨੂੰ ਸੰਤਾਂ ਦੇ ਸੰਗ ਵਿਚ ਮੇਲਿਆ ਹੈ, ਮੈਨੂੰ ਇਹ ਦਾਨ ਗੁਰੂ ਨੇ ਦਿੱਤਾ ਹੈ। [ਗਿ: ਬਿਸ਼ਨ ਸਿੰਘ

੩. ਜਿਸ ਵੇਲੇ ਸਾਧੂਆਂ ਦੇ ਨਾਲ ਮਿਲਿਆ ਤਾਂ ਸਤਿਗੁਰਾਂ ਨੇ ਕਿਰਪਾ ਕਰਕੇ ਨਾਮ ਦਾਨ ਦਿੱਤਾ। [ਸੰ. ਸ.

੪. (ਪਰਮਾਤਮਾ) ਨੇ ਕਿਰਪਾ ਕਰਕੇ (ਮੈਨੂੰ) ਗੁਰੂ ਦੀ ਸੰਗਤਿ ਵਿਚ ਮਿਲਾ ਦਿੱਤਾ, (ਤੇ) ਗੁਰੂ ਨੇ (ਮੈਨੂੰ ਪਰਮਾਤਮਾ ਦੇ ਨਾਮ ਦਾ) ਦਾਨ ਦਿੱਤਾ। [ਦਰਪਣ

**ਨਿਰਣੈ**: ਇਥੇ 'ਸਾਧੂ' ਤੋਂ ਭਾਵ 'ਸਤਿਗੁਰੂ' ਦਾ ਹੈ। ਗੁਰਬਾਣੀ ਦਾ ਸਿਧਾਂਤ ਹੈ ਕਿ ਪਰਮਾਤਮਾ ਕਿਰਪਾ ਕਰੇ ਤਾਂ ਸਤਿਗੁਰੂ ਦਾ ਮਿਲਾਪ ਹੁੰਦਾ ਹੈ ਅਤੇ ਸਤਿਗੁਰੂ ਕਿਰਪਾ ਕਰੇ ਤਾਂ ਪਰਮਾਤਮਾ ਦਾ ਮੇਲ ਹੁੰਦਾ ਹੈ। ਫਿਰ ਪੰਕਤੀ ਵਿਚ 'ਮਿਲਿਓ' ਪਦ ਹੈ ਇਸ ਦੇ ਅਰਥ 'ਮੇਲਿਆ' ਜਾਂ 'ਮਿਲਾ ਦਿਤਾ' ਕਰਨੇ ਸ਼ਬਦ ਸਰੂਪ ਦੇ ਮੁਤਾਬਿਕ ਠੀਕ ਨਹੀਂ ਕਹੇ ਜਾ ਸਕਦੇ। 'ਮਿਲਿਓ' ਦੇ ਅਰਥ ਤਾਂ 'ਮਿਲਿਆ' ਕਰਨੇ ਹੀ ਠੀਕ ਹਨ। ਅਰਥ ਪਿਛੇ ਕਰ ਦਿੱਤੇ ਹਨ।

### ੨) ਸੁਖ ਦਾਤਾ ਦੁਖ ਭੰਜਨਹਾਰਾ, ਗਾਉ ਕੀਰਤਨੁ ਪੂਰਨ ਗਿਆਨੁ ॥

ਵਖ ਵਖ ਅਰਥ:

੧ ਸੁਖੋਂ ਕਾ ਦਾਤਾ ਔ ਦੁਖੋ ਕੇ ਭੰਨਣੇਹਾਰਾ ਹਰੀ ਕਾ ਕੀਰਤਨ ਹੈ ਤਿਸ ਕੋ ਗਾਵੋ ਇਸ ਤੇ ਪੂਰਨ

ਪ੍ਰਮਾਤਮਾ ਕਾ ਗਯਾਨ ਹੋਵੇਗਾ। [ਫ਼.ਸ., ਸੰ.ਸ. ਆਦਿ

੨. ਹੇ ਭਾਈ! ਪਰਮਾਤਮਾ ਸਾਰੇ ਸੁਖ ਦੇਣ ਵਾਲਾ ਹੈ, ਸਾਰੇ ਦੁਖਾਂ ਦਾ ਨਾਸ਼ ਕਰਨ ਵਾਲਾ ਹੈ। (ਜਿਉਂ ਜਿਉਂ) ਮੈਂ ਉਸ ਦੀ ਸਿਫਤਿ ਸਾਲਾਹ ਦਾ ਗੀਤ ਗਾਂਦਾ ਹਾਂ, (ਮੈਨੂੰ) ਆਤਮਿਕ ਜੀਵਨ ਦੀ ਮੁਕੰਮਲ ਸੂਝ (ਪ੍ਰਾਪਤ ਹੁੰਦੀ ਜਾਂਦੀ ਹੈ)। [ਦਰਪਣ

**ਨਿਰਣੈ:** ਇਸ ਸ਼ਬਦ ਦੀ ਆਰੰਭਕ ਪੰਕਤੀ 'ਮੇਰੈ ਸਰਬਸੁ ਨਾਮੁ ਨਿਧਾਨੁ' ਅਤੇ ਅੰਤਲੀ ਪੰਕਤੀ ਵਿਚ "ਨਾਨਕੁ" ਜੋ ਕਰਤਾ ਕਾਰਕ ਦੇ ਰੂਪ ਵਿਚ ਵਰਤਿਆ ਗਿਆ ਹੈ, ਤੋਂ ਉਤਮ ਪੁਰਖ ਵਾਲੇ ਅਰਥ ਸਪਸ਼ਟ ਬਣਦੇ ਹਨ। ਇਸ ਲਈ ਉਪਰੋਕਤ ਪੰਕਤੀ ਵਿਚ 'ਗਾਉ' ਪਦ ਦੂਜਿਆਂ ਲਈ ਆਦੇਸ਼ਵਾਚੀ ਨਹੀਂ ਹੈ, "ਮੈਂ ਕੀਰਤਨ ਗਾਂਦਾ ਹਾਂ" ਅਰਥ ਹੀ ਠੀਕ ਹਨ। ਇਸੇ ਤਰ੍ਹਾਂ 'ਪੂਰਨ ਗਿਆਨੁ' ਵਿਚ 'ਪੂਰਨ' ਪਦ 'ਗਿਆਨੁ' ਦਾ ਵਿਸ਼ੇਸ਼ਣ ਹੈ, ਪਰਮਾਤਮਾ ਦਾ ਲਖਾਇਕ ਨਹੀਂ ਹੈ। 'ਪੂਰਨ' ਤੋਂ ਭਾਵ ਹੈ, ਮੁਕੰਮਲ, ਪੂਰੀ ਤਰ੍ਹਾਂ, ਸਫਲ। ਜਿਵੇਂ ਗਉੜੀ ਰਾਗ ਵਿਚ ਪੰਚਮ ਗੁਰਦੇਵ ਜੀ ਦਾ ਸ਼ਬਦ ਹੈ:—

**ਪੂਰਾ ਮਾਰਗੁ ਪੂਰਾ ਇਸਨਾਨੁ॥ ਸਭੁ ਕਿਛੁ ਪੂਰਾ ਹਿਰਦੈ ਨਾਮੁ ॥੧॥**
**ਪੂਰੀ ਰਹੀ ਜਾ ਪੂਰੈ ਰਾਖੀ॥ ਪਾਰਬ੍ਰਹਮ ਕੀ ਸਰਣਿ ਜਨ ਤਾਕੀ ॥੧॥ਰਹਾਉ॥**
**ਪੂਰਾ ਸੁਖੁ ਪੂਰਾ ਸੰਤੋਖੁ॥ ਪੂਰਾ ਤਪੁ ਪੂਰਨ ਰਾਜੁ ਜੋਗੁ ॥੨॥**
**ਹਰਿ ਕੈ ਮਾਰਗਿ ਪਤਿਤ ਪੁਨੀਤ॥ ਪੂਰੀ ਸੋਭਾ ਪੂਰਾ ਲੋਕੀਕ॥੩॥**
**ਕਰਣਹਾਰੁ ਸਦ ਵਸੈ ਹਦੂਰਾ ॥ ਕਹੁ ਨਾਨਕ ਮੇਰਾ ਸਤਿਗੁਰੁ ਪੂਰਾ॥੪॥ [ਪੰਨਾ ੧੮੮**

ਮਹਾਨ ਕੋਸ਼ ਵਿਚ ਵੀ 'ਪੂਰਨ' ਪਦ ਦੇ ਅਰਥ 'ਮੁਕੰਮਲ' ਹੀ ਦਰਜ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰੂ ਪਾਤਿਸ਼ਾਹ ਜੀ ਦੀ ਕਿਰਪਾ ਨਾਲ ਜਦੋਂ ਸਿੱਖ ਨੂੰ ਨਾਮ ਰੂਪੀ ਖਜ਼ਾਨਾ ਮਿਲ ਜਾਂਦਾ ਹੈ ਤਾਂ ਉਸ ਨੂੰ ਧਨ-ਪਦਾਰਥ ਤੇ ਹਰ ਲੋੜੀਂਦੀ ਵਸਤੂ ਪ੍ਰਾਪਤ ਹੋ ਜਾਂਦੀ ਹੈ। ਨਾਮ ਜਪਿਆਂ ਸਾਰੇ ਸੁਖ ਪ੍ਰਾਪਤ ਹੁੰਦੇ ਹਨ ਅਤੇ ਦੁੱਖਾਂ ਦਾ ਨਾਸ਼ ਹੁੰਦਾ ਹੈ।

ਨਾਮ ਨਾਲ ਦੀਖਿਅਤ ਹੋਇਆ ਸਿਖ ਸਦਾ ਪਰਮੇਸ਼ਰ ਦੀ ਸਿਫਤਿ ਸਾਲਾਹ ਵਿਚ ਰੰਗਿਆ ਰਹਿੰਦਾ ਹੈ। ਪੂਰਨ ਗਿਆਨ ਪਰਵੇਸ਼ ਕਰਨ ਦੇ ਫਲ ਸਰੂਪ ਕਾਮ, ਕ੍ਰੋਧ, ਅਭਿਮਾਨ ਆਦਿ ਸਭ ਕੂੜਾ ਕਿਰਕਟ ਹੂੰਝਿਆ ਜਾਂਦਾ ਹੈ ਅਤੇ ਸਿੱਖ ਆਪਣੇ ਸਾਹਿਬ ਤੋਂ ਸਦਾ ਸਦਕੇ, ਕੁਰਬਾਨ ਜਾਂਦਾ ਹੈ।

**ਨਟ ਮਹਲਾ ੫ ॥ ਹਉ ਵਾਰਿ ਵਾਰਿ ਜਾਉ, ਗੁਰ ਗੋਪਾਲ ॥ ੧ ॥ ਰਹਾਉ ॥ ਮੋਹਿ ਨਿਰਗੁਨ ਤੁਮ ਪੂਰਨ ਦਾਤੇ, ਦੀਨਾ ਨਾਥ ਦਈਆਲ ॥ ੧ ॥ ਊਠਤ ਬੈਠਤ ਸੋਵਤ ਜਾਗਤ, ਜੀਅ ਪ੍ਰਾਨ ਧਨ ਮਾਲ ॥ ੨ ॥ ਦਰਸਨ ਪਿਆਸ ਬਹੁਤੁ ਮਨਿ ਮੇਰੈ, ਨਾਨਕ ਦਰਸ ਨਿਹਾਲ ॥੩॥੮॥੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਜਾਉਂ, ਦੀਨਾਂ ਨਾਥ।

**ਪਦ ਅਰਥ:** ਹਉ=ਮੈਂ। ਵਾਰਿ ਵਾਰਿ=ਸਦਕੇ, ਕੁਰਬਾਨ। ਜਾਉ=ਮੈਂ ਜਾਂਦਾ ਹਾਂ। ਗੁਰ ਗੋਪਾਲ=ਹੇ ਪ੍ਰਿਥਵੀ ਦੇ ਪਾਲਣਹਾਰ ਗੁਰ-ਪਰਮੇਸ਼ਰ!। ਨਿਰਗੁਨ=ਗੁਣਾਂ ਤੋਂ ਹੀਣ। ਦੀਨਾ ਨਾਥ=ਹੇ ਦੀਨਾਂ (ਗਰੀਬਾਂ) ਦੇ ਪਾਲਕ!। ਦਇਆਲ=ਹੇ ਦਇਆ ਦੇ ਘਰ!।੧। ਜੀਅ=ਜਿੰਦ। ਪ੍ਰਾਨ=ਪ੍ਰਾਣਾਂ ਦਾ। ਧਨ ਮਾਲ=ਦੌਲਤ ਪਦਾਰਥ ਆਦਿ।੨। ਮਨਿ ਮੇਰੈ=ਮੇਰੇ ਮਨ ਵਿਚ।੩।

**ਅਰਥ:** ਹੇ ਪ੍ਰਿਥਵੀ ਦੇ ਪਾਲਣਹਾਰ ਗੁਰ-ਪਰਮੇਸ਼ਰ ਜੀ! ਮੈਂ (ਤੈਥੋਂ) ਸਦਕੇ ਕੁਰਬਾਨ ਜਾਂਦਾ ਹਾਂ।੧।ਰਹਾਉ।

ਹੇ ਦੀਨਾਂ ਦੇ ਪਾਲਕ! ਹੇ ਦਇਆ ਦੇ ਘਰ! ਮੈਂ ਗੁਣਹੀਣ ਹਾਂ, (ਅਤੇ) ਤੁਸੀਂ ਪੂਰਨ ਦਾਤੇ ਹੋ।੧। (ਹੇ ਪ੍ਰਭੂ!) ਉਠਦਿਆਂ ਬੈਠਦਿਆਂ, ਸੁਤਿਆਂ, ਜਾਗਦਿਆਂ (ਤੁਸੀਂ ਹੀ ਮੇਰੀ) ਜਿੰਦ (ਤੇ) ਪ੍ਰਾਣਾਂ ਦਾ (ਆਸਰਾ ਅਤੇ) ਦੌਲਤ ਪਦਾਰਥ (ਆਦਿ ਸਭ ਕੁਝ ਤੁਸੀਂ ਹੀ ਹੋ)।੨।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ!) ਮੇਰੇ ਮਨ ਵਿਚ (ਤੁਹਾਡੇ) ਦਰਸ਼ਨ ਦੀ ਬਹੁਤ ਹੀ ਪਿਆਸ ਹੈ, (ਮੈਨੂੰ ਆਪਣਾ) ਦਰਸ਼ਨ (ਬਖਸ਼ ਕੇ) ਨਿਹਾਲ ਕਰੋ ਜੀ।੩।੮।੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰ-ਪਰਮੇਸ਼ਰ ਦਾ ਜੱਸ ਅਤੇ ਉਸ ਤੋਂ ਸਦਕੇ ਕੁਰਬਾਨ ਹੋਣ ਦੀ ਪ੍ਰੇਰਨਾ ਮਿਲਦੀ ਹੈ। ਪ੍ਰਭੂ ਦੇ ਗੁਣ ਗਾਉਂਦਿਆਂ ਦਰਸ਼ਨ-ਪਿਆਸ ਦੀ ਤੀਬਰਤਾ ਨੂੰ 'ਊਠਤ ਬੈਠਤ ਸੋਵਤ ਜਾਗਤ' ਦੀ ਸ਼ਬਦਾਵਲੀ ਦੁਆਰਾ ਪ੍ਰਗਟਾਇਆ ਹੈ। ਸੋ, ਜਗਿਆਸੂ ਦੀਨ ਦਇਆਲ ਪ੍ਰਭੂ ਦੇ ਚਰਨਾਂ ਵਿਚ ਸਦਾ ਹੀ ਇਉਂ ਬੇਨਤੀ ਕਰਦਾ ਰਹੇ:–

੧. **ਦਇਆ ਕਰਹੁ ਦਇਆਲ ਆਪਣੀ ਸਿਫਤਿ ਦੇਹੁ ॥**
**ਦਰਸਨੁ ਦੇਖਿ ਨਿਹਾਲ, ਨਾਨਕ ਪ੍ਰੀਤਿ ਏਹ॥** [ਪੰਨਾ ੯੬੧

੨. **ਦਰਸਨ ਪਿਆਸ ਬਹੁਤੁ ਮਨਿ ਮੇਰੈ॥**
**ਮਿਲੁ ਨਾਨਕ ਦੇਵ ਜਗਤ ਗੁਰ ਕੇਰੈ॥** [ਪੰਨਾ ੧੩੦੪

## ਨਟ ਪੜਤਾਲ ਮਹਲਾ ੫

**੧ਓ ਸਤਿਗੁਰ ਪ੍ਰਸਾਦਿ ॥ ਕੋਊ ਹੈ ਮੇਰੋ ਸਾਜਨੁ ਮੀਤੁ ॥ ਹਰਿਨਾਮੁ ਸੁਨਾਵੈ ਨੀਤ ॥ ਬਿਨਸੈ ਦੁਖੁ ਬਿਪਰੀਤਿ ॥ ਸਭੁ ਅਰਪਉ ਮਨੁ ਤਨੁ ਚੀਤੁ ॥੧॥ਰਹਾਉ॥ ਕੋਈ ਵਿਰਲਾ ਆਪਨ ਕੀਤ ॥ ਸੰਗਿ ਚਰਨ ਕਮਲ ਮਨੁ ਸੀਤ ॥ ਕਰਿ ਕਿਰਪਾ, ਹਰਿ ਜਸੁ ਦੀਤ ॥੧॥ ਹਰਿ ਭਜਿ, ਜਨਮੁ ਪਦਾਰਥੁ ਜੀਤ ॥ ਕੋਟਿ ਪਤਿਤ, ਹੋਹਿ ਪੁਨੀਤ ॥ ਨਾਨਕ ਦਾਸ, ਬਲਿ ਬਲਿ ਕੀਤ ॥੨॥੧॥੧੦॥**

### ਉਚਾਰਨ ਸੇਧ

**ਬਿੰਦੀ ਸਹਿਤ:** ਅਰਪਉਂ; ਹੋਹਿਂ।

**ਪਦ ਅਰਥ:** ਕੋਊ=ਕੋਈ। ਨੀਤ=ਨਿੱਤ, ਹਰ ਰੋਜ਼। ਬਿਨਸੈ=ਨਾਸ਼ ਹੋ ਜਾਂਦੀ ਹੈ। ਬਿਪਰੀਤਿ=ਉਲਟੀ ਪ੍ਰੀਤ। ਅਰਪਉ=ਮੈਂ ਭੇਟਾ ਕਰ ਦਿਆਂ। ਆਪਨ=ਆਪਣਾ।੧।ਰਹਾਉ। ਸੰਗਿ=ਨਾਲ। ਸੀਤ=ਸੀਤਾ ਹੈ। ਦੀਤ=ਦਿੱਤਾ ਹੈ।੧। ਹਰਿ ਭਜਿ=ਹਰੀ ਦਾ (ਨਾਮ) ਸਿਮਰ ਕੇ। ਜਨਮੁ ਪਦਾਰਥੁ=ਜੀਵ ਜੀਵਨ ਰੂਪ ਪਦਾਰਥ ਜਿੱਤ ਲਿਆ ਹੈ, ਆਚਰਨ ਜਿੱਤਿਆ ਹੈ। ਕੋਟਿ ਪਤਿਤ=ਕ੍ਰੋੜਾਂ ਪਾਪੀ, ਆਚਰਨ ਤੋਂ ਡਿੱਗੇ ਹੋਏ। ਹੋਹਿ=ਹੋ ਜਾਂਦੇ ਹਨ। ਪੁਨੀਤ=ਪਵਿੱਤਰ। ਬਲਿ ਬਲਿ ਕੀਤ=ਬਲਿਹਾਰ, ਵਾਰਨੇ ਕੀਤਾ।੨।

**ਅਰਥ:** ਕੋਈ (ਇਹੋ ਜਿਹਾ) ਮੇਰਾ ਸਜਣ ਮਿੱਤਰ ਹੈ (ਜਿਹੜਾ ਮੈਨੂੰ) ਹਰ ਰੋਜ਼ ਪਰਮੇਸ਼ਰ ਦਾ ਨਾਮ ਸੁਣਾਂਦਾ ਰਹੇ? (ਨਾਮ ਸੁਣਨ ਨਾਲ) ਉਲਟੀ ਪ੍ਰੀਤ-ਰੀਤ ਵਾਲਾ ਦੁਖ ਨਾਸ਼ ਹੋ ਜਾਂਦਾ ਹੈ। (ਮੈਂ ਆਪਣਾ) ਮਨ, ਸਰੀਰ, ਚਿੱਤ (ਆਦਿ ਸਭ ਕੁਝ ਮਿਲਾਉਣ ਵਾਲੇ ਮਿੱਤਰ ਅਗੇ) ਭੇਟਾ ਕਰ ਦਿਆਂ।੧।ਰਹਾਉ।

(ਹੇ ਭਾਈ!) ਕੋਈ ਵਿਰਲਾ (ਮਨੁੱਖ ਪ੍ਰਭੂ ਨੇ) ਆਪਣਾ ਬਣਾਇਆ ਹੈ (ਜਿਸ ਦਾ ਪ੍ਰਭੂ ਦੇ) ਸੋਹਣੇ ਚਰਨ ਕਮਲਾਂ ਨਾਲ ਮਨ ਸੀਤਾ ਗਿਆ ਹੈ। ਹਰੀ ਨੇ ਕਿਰਪਾ ਕਰਕੇ (ਉਸ ਨੂੰ ਆਪਣਾ) ਜਸ (ਭਾਵ ਕੀਰਤਨ ਕਰਨਾ) ਦਿੱਤਾ ਹੈ।੧।

(ਹੇ ਭਾਈ! ਉਸ ਮਨੁੱਖ ਨੇ) ਪਰਮੇਸ਼ਰ ਦਾ (ਨਾਮ) ਸਿਮਰ ਕੇ (ਆਪਣਾ) ਜਨਮ ਪਦਾਰਥ ਜਿਤ ਲਿਆ ਹੈ। ਆਚਰਨ ਤੋਂ ਡਿੱਗੇ ਹੋਏ ਕ੍ਰੋੜਾਂ (ਜੀਵ ਪਰਮੇਸ਼ਰ ਦਾ ਨਾਮ ਜਪ ਕੇ) ਪਵਿੱਤਰ ਹੋ ਜਾਂਦੇ ਹਨ। ਨਾਨਕ ਦਾਸ (ਅਜਿਹੇ ਸਜਣਾਂ ਤੋਂ ਆਪਣਾ ਆਪਾ)ਵਾਰਨੇ ਕੀਤਾ (ਲੋੜਦਾ ਹੈ)।੨।੧।੧੦।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦਾ ਨਾਮ ਸੁਣਨ ਨਾਲ ਗੁਰਮਤਿ ਤੋਂ ਉਲਟ ਚਲਣ ਵਾਲਾ ਸੁਭਾਅ ਤੇ ਦੁਖ ਦੂਰ ਹੋ ਜਾਂਦਾ ਹੈ। ਪ੍ਰਭੂ ਨਾਲ ਪ੍ਰੇਮ ਲਗਣ ਤੇ ਹੀ ਮਨੁੱਖਾ ਜਨਮ ਸਫਲ ਹੁੰਦਾ ਹੈ। ਕੋਈ ਵਿਰਲਾ ਨਾਮੀ ਅਭਿਆਸੀ ਸਜਣ ਮਿਲ ਪਵੇ ਤਾਂ ਉਹ ਹਰੀ ਨਾਲ ਸਾਡੀ ਸਾਂਝ ਬਣਾਉਣ ਵਿਚ ਸਹਾਇਕ ਹੋ ਸਕਦਾ ਹੈ। ਨਾਮ ਜਪਣ ਵਿਚ ਨਾਮ ਜਪਣ ਵਾਲਾ ਮਿੱਤਰ ਬਹੁਤ ਸਹਾਇਤਾ ਕਰ ਸਕਦਾ ਹੈ। ਇਸ ਸਿਧਾਂਤ ਨੇ ਹੀ ਸੰਗਤ ਨੂੰ ਜਨਮ ਦਿੱਤਾ ਹੈ। ਨਾਮ ਦਾ ਹੁਲਾਰਾ ਨਾ ਆਉਣਾ ਸਤਿਸੰਗਤ ਦੀ ਘਾਟ ਹੈ। 'ਸਾਧ ਸੰਗਤ ਮਿਲੁ ਅੰਮ੍ਰਿਤੁ ਵੇਲਾ' ਇਹ ਪਾਵਨ ਉਪਦੇਸ਼ ਸਦਾ ਚੇਤੇ ਰਖਣਾ ਚਾਹੀਦਾ ਹੈ। ਹਾਂ, ਸੰਗਤ ਸੰਗਤ ਦਾ ਅੰਤਰ ਹੈ। ਉਹ ਮਨੁੱਖ ਸਾਧ ਸੰਗਤ ਤੋਂ ਕਦੇ ਵੀ ਨਹੀਂ ਟੁੱਟ ਸਕਦਾ ਜਿਸ ਨੂੰ ਭਾਈ ਸਾਹਿਬ ਗੁਰਦਾਸ ਜੀ ਦੇ ਰਚਿਤ ਕਬਿਤ ਨੰਬਰ ੫੪੮ ਰਾਹੀਂ ਅਸਲੀਅਤ ਦਾ ਪਤਾ ਲਗ ਗਿਆ ਹੈ:—

**ਕਾਹੂ ਦਿਸਾ ਕੇ ਪਵਨ ਗਵਨ ਕੈ ਬਰਖਾ ਹੈ,**
**ਕਾਹੂ ਦਿਸਾ ਕੌ ਪਵਨ ਬਾਦਰ ਬਿਲਾਤ ਹੈ ॥**
**ਕਾਹੂ ਜਲ ਪਾਨ ਕੀਏ ਰਹਤ ਅਰੋਗ ਦੇਹੀ,**
**ਕਾਹੂ ਜਲ ਪਾਨ ਬਿਆਪੈ ਬ੍ਰਿਥਾ ਬਿਲਲਾਤ ਹੈ ॥**
**ਕਾਹੂ ਗ੍ਰਿਹ ਕੀ ਅਗਨਿ ਪਾਕ ਸਾਕ ਸਿਧਿ ਕਰੈ,**
**ਕਾਹੂ ਗ੍ਰਿਹਿ ਕੀ ਅਗਨਿ ਭਵਨ ਜਰਾਤ ਹੈ ॥**
**ਕਾਹੂ ਕੀ ਸੰਗਤਿ ਮਿਲਿ ਜੀਵਨ ਮੁਕਤਿ ਹੋਇ ॥**
**ਕਾਹੂ ਕੀ ਸੰਗਤ ਮਿਲਿ ਜਮਪੁਰਿ ਜਾਤ ਹੈ ॥੫੪੯॥**

**ਅਰਥ**: ਕਿਸੇ ਦਿਸ਼ਾ ਦੀ ਹਵਾ ਚਲਣ ਕਰਕੇ ਬਰਖਾ ਹੋ ਜਾਂਦੀ ਹੈ ਅਤੇ ਕਿਸੇ ਦਿਸ਼ਾ ਦੀ ਹਵਾ ਨਾਲ ਬਦਲਾ (ਦੀ ਘਟਾ ਹੀ) ਦੂਰ ਹੋ ਜਾਂਦੀ ਹੈ।

ਕਿਸੇ ਪਾਣੀ ਦੇ ਪੀਣ ਕਰਕੇ ਦੇਹੀ ਅਰੋਗ ਰਹਿੰਦੀ ਹੈ ਅਤੇ ਕਿਸੇ ਪਾਣੀ ਦੇ ਪੀਣ ਕਰਕੇ ਦੇਹ ਨੂੰ ਰੋਗ ਲਗ ਜਾਂਦਾ ਹੈ, (ਜਿਸ ਕਰਕੇ ਜੀਵ) ਰੋਂਦਾ ਹੈ।

ਕਿਸੇ ਘਰ ਦੀ ਅੱਗ ਅੰਨ ਤੇ ਸਾਗ ਭਾਜੀ ਰਿੰਨ੍ਹ ਬਣਾ ਕੇ ਤਿਆਰ ਕਰਦੀ ਹੈ, ਅਤੇ ਕਿਸੇ ਘਰ ਦੀ ਅਗ ਘਰ ਨੂੰ ਸਾੜ ਕੇ ਸੁਆਹ ਕਰ ਦੇਂਦੀ ਹੈ।

(ਇਸ ਤਰ੍ਹਾਂ) ਕਿਸੇ ਦੀ ਸੰਗਤ ਵਿਚ ਮਿਲਕੇ (ਪੁਰਸ਼) ਜੀਵਨ ਮੁਕਤ ਹੋ ਜਾਂਦਾ ਹੈ ਅਤੇ ਕਿਸੇ ਦੀ ਸੰਗਤ ਵਿਚ ਮਿਲ ਕੇ (ਪੁਰਸ਼) ਜਮ ਦੀ ਪੁਰੀ ਵਿਚ ਪਹੁੰਚ ਜਾਂਦਾ ਹੈ।

## ਨਟ ਅਸਟਪਦੀਆ ਮਹਲਾ ੪

**ੴ ਸਤਿਗੁਰ ਪ੍ਰਸਾਦਿ ॥ ਰਾਮ, ਮੇਰੇ ਮਨਿ ਤਨਿ ਨਾਮੁ ਅਧਾਰੇ ॥ ਖਿਨੁ ਪਲੁ ਰਹਿ ਨ ਸਕਉ ਬਿਨੁ ਸੇਵਾ, ਮੈ ਗੁਰਮਤਿ ਨਾਮੁ ਸਮਾਰੇ ॥ ੧ ॥ ਰਹਾਉ ॥ ਹਰਿ ਹਰਿ ਹਰਿ ਹਰਿ, ਹਰਿ ਮਨਿ ਧਿਆਵਹੁ, ਮੈ ਹਰਿ ਹਰਿ ਨਾਮੁ ਪਿਆਰੇ ॥ ਦੀਨ ਦਇਆਲ ਭਏ ਪ੍ਰਭ ਠਾਕੁਰ, ਗੁਰ ਕੈ ਸਬਦਿ ਸਵਾਰੇ ॥ ੧ ॥ ਮਧਸੂਦਨ ਜਗ ਜੀਵਨ ਮਾਧੋ, ਮੇਰੇ ਠਾਕਰੁ ਅਗਮ ਅਪਾਰੇ ॥ ਇਕ ਬਿਨਉ ਬੇਨਤੀ ਕਰਉ ਗੁਰ ਆਗੈ, ਮੈ ਸਾਧੂ ਚਰਨ ਪਖਾਰੇ ॥ ੨ ॥ ਸਹਸ ਨੇਤ੍ਰ ਨੇਤ੍ਰ ਹੈ ਪ੍ਰਭ ਕਉ, ਪ੍ਰਭ ਏਕੋ ਪੁਰਖੁ ਨਿਰਾਰੇ ॥ ਸਹਸ ਮੂਰਤਿ ਏਕੋ ਪ੍ਰਭੁ ਠਾਕੁਰੁ, ਪ੍ਰਭੁ ਏਕੋ ਗੁਰਮਤਿ ਤਾਰੇ ॥ ੩ ॥ ਗੁਰਮਤਿ ਨਾਮੁ ਦਮੋਦਰੁ ਪਾਇਆ, ਹਰਿ ਹਰਿ ਨਾਮੁ ਉਰਿ ਧਾਰੇ ॥ ਹਰਿ ਹਰਿ ਕਥਾ ਬਨੀ ਅਤਿ ਮੀਠੀ, ਜਿਉ ਗੂੰਗਾ ਗਟਕ ਸਮਾਰੇ ॥ ੪ ॥ ਰਸਨਾ ਸਾਦ ਚਖੈ ਭਾਇ ਦੂਜੈ, ਅਤਿ ਫੀਕੇ ਲੋਭ ਬਿਕਾਰੇ ॥ ਜੋ ਗੁਰਮੁਖਿ ਸਾਦ ਚਖਹਿ ਰਾਮਨਾਮਾ, ਸਭ ਅਨ ਰਸ ਸਾਦ ਬਿਸਾਰੇ ॥ ੫ ॥ ਗੁਰਮਤਿ ਰਾਮਨਾਮੁ ਧਨੁ ਪਾਇਆ, ਸੁਣਿ ਕਹਤਿਆ ਪਾਪ ਨਿਵਾਰੇ ॥ ਧਰਮਰਾਇ ਜਮੁ ਨੇੜਿ ਨ ਆਵੈ, ਮੇਰੇ ਠਾਕਰੁ ਕੇ ਜਨ ਪਿਆਰੇ ॥ ੬ ॥ ਸਾਸ ਸਾਸ ਸਾਸ ਹੈ ਜੇਤੇ, ਮੈ ਗੁਰਮਤਿ ਨਾਮੁ ਸਮ੍ਹਾਰੇ ॥ ਸਾਸੁ ਸਾਸੁ ਜਾਇ ਨਾਮੈ ਬਿਨੁ, ਸੋ ਬਿਰਥਾ ਸਾਸੁ ਬਿਕਾਰੇ ॥ ੭ ॥ ਕ੍ਰਿਪਾ ਕ੍ਰਿਪਾ ਕਰਿ ਦੀਨ ਪ੍ਰਭ ਸਰਨੀ, ਮੋਕਉ ਹਰਿਜਨ ਮੇਲਿ ਪਿਆਰੇ ॥ ਨਾਨਕ ਦਾਸਨਿ ਦਾਸੁ ਕਹਤੁ ਹੈ, ਹਮ ਦਾਸਨ ਕੇ ਪਨਿਹਾਰੇ ॥ ੮ ॥ ੧ ॥**

### ਉਚਾਰਨ ਸੇਧ

**ਬਿੰਦੀ ਸਹਿਤ**: ਸਕਉਂ, ਮੈਂ, ਬਿਨਉਂ, ਕਰਉਂ, ਹੈਂ, ਜਿਉਂ, ਚਖਹਿੰ, ਕਹਤਿਆਂ, ਹੈਂ, ਮੈਂ, ਨਾਮੈਂ, ਮੋਕਉਂ ।

**ਪਦ ਅਰਥ**: ਰਾਮ=ਹੇ ਰਾਮ!। ਮਨਿ ਤਨਿ=ਮਨ ਵਿਚ ਸਰੀਰ ਵਿਚ। ਅਧਾਰੇ=ਆਸਰਾ ਹੋ। ਖਿਨੁ

ਪਲੁ=ਥੋੜਾ ਜਿੰਨਾ ਸਮਾਂ ਭੀ। ਰਹਿ ਨ ਸਕਉ=ਮੈਂ ਰਹਿ ਨਹੀਂ ਸਕਦਾ। ਬਿਨੁ ਸੇਵਾ=ਸੇਵਾ (ਸਿਮਰਨ ਤੋਂ) ਬਿਨਾ। ਗੁਰਮਤਿ=ਗੁਰੂ ਦੀ ਸਿਖਿਆ ਦੁਆਰਾ। ਨਾਮ ਸਮਾਰੇ=ਨਾਮ ਯਾਦ ਕਰ ਰਿਹਾ ਹਾਂ।੧।ਰਹਾਉ।

ਮੈ=ਮੈਨੂੰ। ਪਿਆਰੇ=ਪਿਆਰਾ ਲਗਦਾ ਹੈ। ਗੁਰ ਕੈ ਸਬਦਿ=ਗੁਰੂ ਦੇ ਸ਼ਬਦ ਦੁਆਰਾ। ਸਵਾਰੇ=ਸੋਹਣੇ ਬਣਾ ਦਿੱਤੇ ਹਨ। ਮਧ ਸੂਦਨ=ਮਧੂ ਰਾਖਸ਼ ਨੂੰ ਮਾਰਨ ਵਾਲਾ ਵਿਸ਼ਨੂੰ, ਹੇ ਵਾਹਿਗੁਰੂ!। ਜਗ ਜੀਵਨ=ਹੇ ਜਗਤ ਦੇ ਜੀਵਨ (ਆਸਰੇ)!। ਮਾਧੋ=ਹੇ ਮਾਇਆ ਦੇ ਪਤੀ!। ਅਗਮ=ਹੇ ਅਪਹੁੰਚ!। ਅਪਾਰੇ=ਹੇ ਪਾਰ ਤੋਂ ਰਹਿਤ!। ਬਿਨਉ=ਬੇਨਤੀ। ਕਰਉ=ਕਰਦਾ ਰਹਾਂ। ਪਖਾਰੇ=ਧੋਂਦਾ ਰਹਾਂ।੨।

ਸਹਸ=ਹਜ਼ਾਰਾਂ। ਨੇਤ੍ਰ=ਅੱਖਾਂ। ਨਿਰਾਰੇ=ਨਿਰਾਲੇ, ਨਿਰਲੇਪ। ਮੂਰਤਿ=ਸਰੂਪ। ਤਾਰੇ=ਪਾਰ ਲੰਘਾਂਦਾ ਹੈ।੩।

ਦਮੋਦਰ=ਜਿਸ ਦੇ ਪੇਟ ਦੁਆਲੇ ਰੱਸੀ ਹੈ (ਕ੍ਰਿਸ਼ਨ ਜੀ) ਭਾਵ ਵਾਹਿਗੁਰੂ। ਉਰਿਧਾਰੇ=ਹਿਰਦੇ ਵਿਚ ਧਾਰਿਆ ਟਿਕਾਇਆ ਹੈ। ਗਟਕ=ਪਚਾਕੇ ਮਾਰਦਾ ਹੈ, ਸੁਆਦ ਲਾ ਲਾ ਕੇ। ਸਮਾਰੇ=ਯਾਦ ਕਰਦਾ ਹੈ, ਭਾਵ ਸਾਰ ਲੈਂਦਾ ਹੈ।੪।

ਰਸਨਾ=ਜੀਭ। ਸਾਦ=ਸੁਆਦ। ਭਾਇ ਦੂਜੈ=(ਨਾਮ ਤੋਂ ਬਿਨਾ) ਦੂਜੇ ਪਿਆਰ ਵਿਚ, ਦ੍ਵੈਤ ਭਾਵ ਵਿਚ। ਫੀਕੇ=ਫਿੱਕੇ, ਬੇ-ਸੁਆਦੇ। ਚਖਹਿ=ਚਖਦੇ ਹਨ। ਅਨ ਰਸ=ਹੋਰ ਸੁਆਦ। ਬਿਸਾਰੇ=ਵਿਸਾਰ ਵਿਸਾਰ ਦਿੱਤੇ।੫।

ਨਿਵਾਰੇ=ਦੂਰ ਕਰ ਲਏ।੬। ਹੈ=ਹਨ। ਜੇਤੇ=ਜਿਤਨੇ। ਸਮਾਰੇ=ਯਾਦ ਕਰਦਾ ਹਾਂ। ਬਿਰਥੇ=ਬੇਅਰਥ, ਫਜ਼ੂਲ। ਬਿਕਾਰੇ=ਬੇਕਾਰ, ਫਜ਼ੂਲ, ਨਿਕੰਮੇ।੭। ਪਨਿਹਾਰੇ=ਪਾਣੀ ਭਰਨ ਵਾਲੇ।੮।

**ਅਰਥ:** ਹੇ ਰਾਮ! ਮੇਰੇ ਮਨ ਵਿਚ ਸਰੀਰ ਵਿਚ (ਤੇਰਾ) ਨਾਮ ਰੂਪੀ ਆਸਰਾ ਹੈ। (ਤੇਰੀ) ਸੇਵਾ ਤੋਂ ਬਿਨਾਂ ਮੈਂ ਇਕ ਖਿਨ ਪਲ (ਭਾਵ ਥੋੜਾ ਜਿਹਾ ਸਮਾਂ ਵੀ) ਨਹੀਂ ਰਹਿ ਸਕਦਾ, ਮੈਂ ਗੁਰੂ ਦੀ ਸਿਖਿਆ ਦੁਆਰਾ (ਤੇਰਾ ਨਾਮ ਆਪਣੇ ਹਿਰਦੇ ਵਿਚ)ਯਾਦ ਕਰ ਰਿਹਾ ਹਾਂ।੧।ਰਹਾਉ।

(ਹੇ ਭਾਈ! ਤੁਸੀਂ ਉਸ) ਹਰੀ ਦਾ ਨਾਮ (ਆਪਣੇ) ਮਨ ਵਿਚ ਧਿਆਉ, ਮੈਨੂੰ ਤਾਂ ਹਰਿ ਹਰਿ ਨਾਮ ਬਹੁਤ ਪਿਆਰਾ ਲਗਦਾ ਹੈ। ਪ੍ਰਭੂ ਮਾਲਕ (ਜਿਨ੍ਹਾਂ) ਗਰੀਬਾਂ ਉਤੇ ਦਇਆਲੂ ਹੋਏ, ਗੁਰੂ ਦੇ ਸ਼ਬਦ ਦੁਆਰਾ (ਉਨ੍ਹਾਂ ਦੇ ਜੀਵਨ) ਸਵਾਰ ਦਿੱਤੇ।੧।

ਹੇ ਮਧੂ ਦੈਂਤ ਦਾ ਨਾਸ਼ ਕਰਨ ਵਾਲੇ! ਹੇ ਜਗਤ ਦੇ ਜੀਵਨ! ਹੇ ਮਾਇਆ ਦੇ ਪਤੀ! (ਵਾਹਿਗੁਰੂ)! ਹੇ ਅਪਹੁੰਚ ਤੇ ਬੇਅੰਤ ਮੇਰੇ ਠਾਕਰ! (ਤੇਰੀ ਮਿਹਰ ਹੋਵੇ ਤਾਂ) ਮੈਂ ਗੁਰ-ਪਰਮੇਸ਼ਰ ਅਗੇ (ਨਿਮਰਤਾ ਸਹਿਤ) ਇਕ ਬੇਨਤੀ ਕਰਾਂ ਕਿ ਮੈਂ ਸਾਧ (ਗੁਰੂ) ਦੇ ਚਰਨ ਧੋਂਦਾ ਰਹਾਂ।੨।

(ਹੇ ਭਾਈ! ਮਨੁੱਖਾਂ ਦੀਆਂ ਵੱਖ ਵੱਖ) ਹਜ਼ਾਰਾਂ ਮੂਰਤੀਆਂ ਹਨ, ਉਨ੍ਹਾਂ ਸਾਰਿਆਂ ਵਿਚ ਇਕ ਨਿਰਲੇਪ ਮਾਲਕ ਵਿਆਪਕ ਹੈ। (ਹੇ ਭਾਈ! ਉਸ) ਇਕੋ ਪ੍ਰਭੂ ਦੀਆਂ ਹਜ਼ਾਰਾਂ ਮੂਰਤੀਆਂ ਹਨ, (ਉਹ) ਪ੍ਰਭੂ ਇਕੋ ਹੈ (ਅਤੇ) ਗੁਰੂ ਦੀ ਸਿਖਿਆ ਦੁਆਰਾ (ਸਾਰੇ ਸੰਸਾਰ ਨੂੰ) ਤਾਰਦਾ ਹੈ।੩।

(ਹੇ ਭਾਈ! ਜਿਸ ਜਗਿਆਸੂ ਨੇ) ਗੁਰੂ ਦੀ ਮਤਿ ਦੁਆਰਾ ਵਾਹਿਗੁਰੂ ਦਾ ਨਾਮ ਪ੍ਰਾਪਤ ਕਰ ਲਿਆ ਹੈ (ਉਸ ਨੇ ਜਾਣੋ) ਹਰੀ ਨਾਮ ਨੂੰ (ਆਪਣੇ) ਹਿਰਦੇ ਵਿਚ ਧਾਰ ਲਿਆ ਹੈ (ਅਤੇ ਉਹ) ਨਾਮ ਨੂੰ ਸਦਾ ਆਪਣੇ ਹਿਰਦੇ ਵਿਚ ਵਸਾਈ ਰਖਦਾ ਹੈ। ਜਿਵੇਂ ਗੂੰਗਾ (ਗੁੜ ਖਾ ਕੇ) ਪਚਾਕੇ ਮਾਰ ਕੇ ਅਨੰਦਤ ਹੁੰਦਾ ਹੈ (ਤਿਵੇਂ ਜਗਿਆਸੂ ਦੇ ਹਿਰਦੇ ਵਿਚ) ਪਰਮੇਸ਼ਰ ਦੀ ਕਥਾ ਬਹੁਤ ਹੀ ਮਿੱਠੀ (ਰਸਦਾਇਕ) ਬਣੀ ਰਹਿੰਦੀ ਹੈ।੪।

(ਹੇ ਭਾਈ! ਜਿਸ ਮਨੁੱਖ ਦੀ) ਜੀਭ (ਹਰੀ ਨੂੰ ਛੱਡ ਕੇ ਹੋਰ) ਸੁਆਦ ਚੱਖਦੀ ਹੈ (ਉਹ ਮਨੁੱਖ) ਲੋਭ

(ਆਦਿਕ) ਬਹੁਤ ਫਿਕੇ ਵਿਕਾਰਾਂ ਵਿਚ (ਫਸ ਜਾਂਦਾ ਹੈ)। (ਜਿਹੜੇ) ਗੁਰਮੁਖ (ਜੀਉੜੇ) ਪਰਮੇਸ਼ਰ ਦੇ ਨਾਮ ਦਾ ਰਸ ਚਖਦੇ ਹਨ, (ਉਹਨਾਂ ਨੇ) ਹੋਰ ਸਾਰੇ ਰਸਾਂ ਦੇ ਸੁਆਦ ਭੁਲਾ ਦਿੱਤੇ ਹਨ।੫।

(ਹੇ ਭਾਈ! ਜਿਨ੍ਹਾਂ ਨੇ) ਗੁਰੂ ਦੀ ਸਿਖਿਆ ਰਾਹੀਂ ਪਰਮੇਸ਼ਰ ਦਾ ਨਾਮ ਧਨ ਪਾਇਆ ਹੈ (ਓਨਾਂ ਨੇ ਨਾਮ) ਸੁਣਦਿਆਂ ਕਹਿੰਦਿਆਂ (ਆਪਣੇ ਸਾਰੇ) ਪਾਪ ਦੂਰ ਕਰ ਲਏ ਹਨ। (ਜਿਹੜੇ) ਮੇਰੇ ਮਾਲਕ ਦੇ ਪਿਆਰੇ ਦਾਸ ਹਨ (ਉਨ੍ਹਾਂ ਦੇ) ਨੇੜੇ ਧਰਮ ਰਾਜ ਦਾ ਦੂਤ ਨਹੀਂ ਆਉਂਦਾ।੬।

(ਹੇ ਭਾਈ! ਮੇਰੇ ਜੀਵਨ ਦੇ)ਜਿਤਨੇ ਸੁਆਸ ਹਨ, (ਮੈਂ ਉਨ੍ਹਾਂ ਨਾਲ)ਗੁਰੂ ਦੀ ਸਿਖਿਆ ਅਨੁਸਾਰ ਉਸ ਪ੍ਰਭੂ ਦਾ) ਨਾਮ ਹੀ ਸੰਭਾਲਦਾ ਹਾਂ, ਨਾਮ ਤੋਂ ਬਿਨਾ (ਜਿਹੜਾ ਇਕ) ਸੁਆਸ ਵੀ ਜਾਂਦਾ ਹੈ, (ਮਾਨੋ) ਉਹ ਸੁਆਸ ਵੀ ਵਿਅਰਥ ਹੀ (ਜਾਂਦਾ ਹੈ)।੭।

ਹੇ ਪ੍ਰਭੂ! (ਆਪਣੀ) ਕਿਰਪਾ ਕਰ (ਮੈਂ) ਦੀਨ (ਤੇਰੀ) ਸ਼ਰਨੀ ਆਇਆ ਹਾਂ, ਮੈਨੂੰ (ਆਪਣੇ) ਪਿਆਰ ਵਾਲੇ ਹਰੀ ਜਨ ਮਿਲਾ ਦੇ। ਦਾਸਾਂ ਦਾ ਦਾਸ ਨਾਨਕ (ਇਹ) ਆਖਦਾ ਹੈ (ਕਿ ਹੇ ਪ੍ਰਭੂ!) ਅਸੀਂ ਤਾਂ ਤੇਰੇ ਦਾਸਾਂ ਦੇ ਪਾਣੀ ਢੋਣ ਵਾਲੇ (ਸੇਵਕ) ਹਾਂ।੮।੧।

## ਸਾਰੰਸ਼ ਅਤੇ ਸਿਧਾਂਤ

ਆਪਣੇ ਆਪ ਨਾਮ ਜਪਣ ਵਾਲਿਆਂ ਦੀ ਗਿਣਤੀ ਬੇਅੰਤ ਹੈ ਪਰ ਜੋ ਗੁਰੂ ਦੁਆਰਾ ਨਾਮ ਜਪਣ ਦਾ ਰਹੱਸ ਹੈ ਉਸਦਾ ਵਿਲੱਖਣ ਰੂਪ ਹੈ। ਪਹਿਲਾਂ ਪ੍ਰਭੂ ਦੇ ਚਰਨਾਂ ਵਿਚ ਨਾਮ ਜਪਣ ਲਈ ਬੇਨਤੀ ਕਰਨੀ ਪੈਂਦੀ ਹੈ:--

**ਇਕ ਬਿਨਉ ਬੇਨਤੀ ਕਰਉ ਗੁਰ ਆਗੈ, ਮੈ ਸਾਧੂ ਚਰਨ ਪਖਾਰੇ॥**

ਗੁਰੂ ਦੀ ਸ਼ਰਨ ਪਿਆਂ ਹੀ ਨਾਮ ਦ੍ਰਿੜ ਹੁੰਦਾ ਹੈ। ਉਸ ਨਾਮ ਦਾ ਮਿੱਠਾ ਸੁਆਦ ਕਥਨ ਤੋਂ ਬਾਹਰ ਭਾਵ ਉਸ ਤਰ੍ਹਾਂ ਅਕਹਿ ਹੁੰਦਾ ਹੈ ਜਿਵੇਂ ਗੁੰਗਾ ਮਿਠਿਆਈ ਦਾ ਸੁਆਦ ਦਸ ਨਹੀਂ ਸਕਦਾ। ਨਾਮ-ਰਸ ਦੇ ਮੁਕਾਬਲੇ ਤੇ ਦੁਨਿਆਵੀ ਪਦਾਰਥਾਂ ਦੇ ਜਿਤਨੇ ਵੀ ਰਸ ਰੰਗ ਹਨ ਸਭ ''ਫੀਕ ਫੀਕਾਨੇ'' ਹਨ। ਸਿਰੇ ਦੀ ਗਲ ਸਿਮਰਨ ਬਾਰੇ ਇਹ ਕੀਤੀ ਹੈ ਕਿ ਜੀਵ ਦਾ ਜੋ ਸੁਆਸ ਵੀ ਨਾਮ ਤੋਂ ਸਖਣਾ ਜਾਂਦਾ ਹੈ, ਓਹ ਸਭ ਵਿਅਰਥ ਹੈ।

ਅੰਤ ਵਿਚ ਪ੍ਰਭੂ ਪਾਸੋਂ ਪ੍ਰਭੂ ਦੇ ਪਿਆਰਿਆਂ ਦਾ ਮਿਲਾਪ ਮੰਗਿਆ ਹੈ। ਉਹਨਾਂ ਪਿਆਰਿਆਂ ਦਾ ਪਾਣੀ ਢੋਣ ਵਾਲਾ ਬਣਨ ਦੀ ਚਾਹਨਾਂ ਸਿਖ ਸਿਦਕ ਦੀ ਸਭ ਤੋਂ ਵੱਡੀ ਨਿਸ਼ਾਨੀ ਹੈ। ਨਾਮ ਦੇ ਜਾਪ ਨਾਲ ਮੌਤ ਦਾ ਡਰ ਦੂਰ ਕਰਨਾ ਹੈ, ਇਸ ਲਈ ਨਾਮ ਦੀ ਲਿਲਕ ਦਾ ਹਿਰਦੇ ਵਿਚ ਲਗਾਤਾਰ ਬਣਿਆ ਰਹਿਣਾ ਅਤਿ ਜ਼ਰੂਰੀ ਹੈ।

**ਨਟ ਮਹਲਾ ੪ ॥ ਰਾਮ, ਹਮ ਪਾਥਰ ਨਿਰਗੁਨੀਆਰੇ ॥ ਕ੍ਰਿਪਾ ਕ੍ਰਿਪਾ ਕਰਿ ਗੁਰੂ ਮਿਲਾਏ, ਹਮ ਪਾਹਨ ਸਬਦਿ ਗੁਰ ਤਾਰੇ ॥੧॥ਰਹਾਉ॥ ਸਤਿਗੁਰ ਨਾਮੁ ਦ੍ਰਿੜਾਏ ਅਤਿ ਮੀਠਾ, ਮੈਲਾਗਰੁ ਮਲਗਾਰੇ ॥ ਨਾਮੈ ਸੁਰਤਿ ਵਜੀ ਹੈ ਦਹਦਿਸਿ, ਹਰਿ ਮੁਸਕੀ ਮੁਸਕ ਗੰਧਾਰੇ ॥੧॥ ਤੇਰੀ ਨਿਰਗੁਣ ਕਥਾ ਕਥਾ ਹੈ ਮੀਠੀ, ਗੁਰਿ ਨੀਕੇ ਬਚਨ ਸਮਾਰੇ ॥ ਗਾਵਤ ਗਾਵਤ ਹਰਿ ਗੁਨ ਗਾਏ, ਗੁਨ ਗਾਵਤ ਗੁਰਿ ਨਿਸਤਾਰੇ**

॥੨॥ ਬਿਬੇਕੁ ਗੁਰੂ ਗੁਰੂ ਸਮਦਰਸੀ, ਤਿਸੁ ਮਿਲੀਐ ਸੰਕ ਉਤਾਰੇ ॥ ਸਤਿਗੁਰ ਮਿਲਿਐ ਪਰਮ ਪਦੁ ਪਾਇਆ, ਹਉ ਸਤਿਗੁਰ ਕੈ ਬਲਿਹਾਰੇ ॥੩॥ ਪਾਖੰਡ ਪਾਖੰਡ ਕਰਿ ਕਰਿ ਭਰਮੇ, ਲੋਭੁ ਪਾਖੰਡੁ ਜਗਿ ਬੁਰਿਆਰੇ ॥ ਹਲਤਿ ਪਲਤਿ ਦੁਖਦਾਈ ਹੋਵਹਿ, ਜਮ ਕਾਲੁ ਖੜਾ ਸਿਰਿ ਮਾਰੇ ॥੪॥ ਉਗਵੈ ਦਿਨਸੁ ਆਲੁ ਜਾਲੁ ਸਮਾਲੈ, ਬਿਖੁ ਮਾਇਆ ਕੇ ਬਿਸਥਾਰੇ ॥ ਆਈ ਰੈਨਿ ਭਇਆ ਸੁਪਨੰਤਰੁ, ਬਿਖੁ ਸੁਪਨੈ ਭੀ ਦੁਖ ਸਾਰੇ ॥੫॥ ਕਲਰੁ ਖੇਤੁ, ਲੈ ਕੂੜੁ ਜਮਾਇਆ, ਸਭ ਕੂੜੈ ਕੇ ਖਲਵਾਰੇ ॥ ਸਾਕਤ ਨਰ ਸਭਿ ਭੂਖ ਭੁਖਾਨੇ, ਦਰਿ ਠਾਢੇ ਜਮ ਜੰਦਾਰੇ ॥੬॥ ਮਨਮੁਖ ਕਰਜੁ ਚੜਿਆ ਬਿਖੁ ਭਾਰੀ, ਉਤਰੈ ਸਬਦੁ ਵੀਚਾਰੇ ॥ ਜਿਤਨੇ ਕਰਜ ਕਰਜ ਕੇ ਮੰਗੀਏ, ਕਰਿ ਸੇਵਕ ਪਗਿ ਲਗਿ ਵਾਰੇ ॥੭॥ ਜਗੰਨਾਥ ਸਭਿ ਜੰਤ੍ਰ ਉਪਾਏ, ਨਕਿ ਖੀਨੀ ਸਭ ਨਥਹਾਰੇ ॥ ਨਾਨਕ, ਪ੍ਰਭੁ ਖਿੰਚੈ ਤਿਵ ਚਲੀਐ, ਜਿਉ ਭਾਵੈ ਰਾਮ ਪਿਆਰੇ ॥੮॥੨॥

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਹੋਵਹਿਂ, ਜਿਉਂ।

**ਪਦ ਅਰਥ:** ਪਾਥਰ=ਪੱਥਰ, ਸਖ਼ਤ ਕਠੋਰ ਚਿਤ ਵਾਲੇ। ਨਿਰਗੁਨੀਆਰੇ=ਗੁਣਹੀਣ। ਕਰਿ=ਕਰਕੇ। ਹਮ ਪਾਥਰ=ਅਸੀਂ ਪੱਥਰ ਵਾਂਗ ਕਠੋਰ। ਸਬਦਿ=ਸ਼ਬਦ ਦੁਆਰਾ।੧।ਰਹਾਉ।

ਦ੍ਰਿੜਾਏ=ਪੱਕਾ ਕਰਾਂਦਾ ਹੈ। ਮੈਲਾਗਰ ਮਲਗਾਰੇ=ਮਲ ਪਹਾੜ ਦਾ ਚੰਦਨ ਭਾਵ ਸ਼ੀਤਲਤਾ ਦੇਣ ਵਾਲਾ। ਨਾਮੈ=ਨਾਮ ਦੀ ਰਾਹੀਂ। ਸੁਰਤਿ ਵਜੀ=ਸੁਰਤਿ ਪ੍ਰਗਟ ਹੋਈ ਹੈ। ਦਹਦਿਸ=ਦਸਾਂ ਦਿਸ਼ਾਂ ਵਿੱਚ। ਮੁਸਕੀ ਮੁਸਕ=ਕਸਤੂਰੀ ਦੀ ਸੁਗੰਧੀ। ਗੰਧਾਰੇ=ਸੁਗੰਧੀ।੧।

ਗੁਰਿ=ਗੁਰੂ ਦੁਆਰਾ। ਨੀਕੇ=ਚੰਗੇ। ਸਮਾਰੇ=ਸੰਭਾਲੇ ਹਨ। ਗੁਰਿ=ਗੁਰੂ ਨੇ। ਨਿਸਤਾਰੇ=ਤਾਰ ਦਿੱਤੇ।੨।

ਬਿਬੇਕ=ਗਿਆਨ। ਸਮਦਰਸੀ=ਇਕੋ ਜਿਹੀ ਦ੍ਰਿਸ਼ਟੀ ਨਾਲ ਵੇਖਣ ਵਾਲਾ। ਤਿਸੁ ਮਿਲੀਐ=ਉਸ ਨੂੰ ਮਿਲਣਾ ਚਾਹੀਦਾ ਹੈ। ਸੰਕ ਉਤਾਰੇ=ਸ਼ੰਕਾ ਉਤਾਰ ਕੇ।੩।

ਪਾਖੰਡ=ਧਰਮ ਦਾ ਬੁਰਕਾ ਪਾ ਕੇ ਵਿਖਾਵੇ ਦੇ ਕੰਮ ਕਰਨੇ। ਕਰਿ ਕਰਿ=ਕਰ ਕਰਕੇ। ਜਗਿ=ਜਗਤ ਵਿਚ। ਬੁਰਿਆਰੇ=ਬੁਰੇ, ਭੈੜੇ। ਹਲਤਿ ਪਲਤਿ=ਲੋਕ ਪਰਲੋਕ ਵਿਚ। ਦੁਖਦਾਈ=ਦੁਖ ਦੇਣ ਵਾਲੇ। ਹੋਵਹਿ=ਹੋਂਦੇ ਹਨ। ਸਿਰਿ=ਸਿਰ ਉਤੇ।੪।

ਉਗਵੈ=ਚੜ੍ਹਦਾ ਹੈ। ਆਲੁ=ਘਰ। ਜਾਲ=ਜੰਜਾਲ, ਧੰਧੇ। ਬਿਖੁ ਮਾਇਆ=ਜ਼ਹਿਰ ਰੂਪੀ ਮਾਇਆ। ਬਿਸਥਾਰੇ=ਖਿਲਾਰੇ। ਰੈਨਿ=ਰਾਤ। ਭਇਆ ਸੁਪਨੰਤਰੁ=ਸੁਪਨੇ ਦੇ ਅੰਦਰ (ਗਲਤਾਨ) ਹੋਇਆ। ਸੁਪਨੈ ਭੀ=ਸੁਪਨੇ ਵਿਚ ਵੀ। ਬਿਖੁ ਸਾਰੇ=ਜ਼ਹਰ ਨੂੰ ਹੀ ਸੰਭਾਲਦਾ ਹੈ।੫।

ਕਲਰੁ ਖੇਤੁ=ਉਹ ਖੇਤ ਜਿਸ ਵਿਚ ਕਲਰ ਹੋਣ ਦੇ ਕਾਰਨ ਫਸਲ ਨਹੀਂ ਉਗਦੀ। ਖਲਵਾਰੇ=ਖਲਵਾੜੇ, ਗਾਹ ਪਾਉਣ ਵਾਲੀ ਥਾਂ। ਸਾਕਤ=ਪਰਮੇਸ਼ਰ ਤੋਂ ਟੁੱਟੇ ਹੋਏ ਮਾਇਆ ਦੇ ਉਪਾਸ਼ਕ।

ਨਰ=ਮਨੁੱਖ। ਭੂਖ ਭੁਖਾਨੇ=ਭੁੱਖੇ ਹੀ ਭੁੱਖੇ। ਦਰਿ=ਦਰਵਾਜੇ। ਠਾਢੇ=ਖੜੋਤੇ ਹੋਏ ਹਨ। ਜੰਦਾਰੇ=ਜ਼ਾਲਮ, ਬਲੀ।੬।

ਕਰਜੁ=ਕਰਜਾ। ਬਿਖੁ=ਜ਼ਹਿਰ। ਉਤਰੈ=ਉਤਰਦਾ ਹੈ, ਲਹਿੰਦਾ ਹੈ। ਵੀਚਾਰੇ=ਵੀਚਾਰ ਕੇ। ਕਰਜ ਕੇ ਮੰਗੀਏ=ਕਰਜਾ ਲੈਣ ਵਾਲੇ। ਕਰਿ ਸੇਵਕ=ਸੇਵਕ ਬਣਾ ਕੇ। ਪਗਿ ਲਗਿ=ਚਰਨੀ ਲਗ ਕੇ। ਵਾਰੇ=ਵਾਲੇ।੭।

ਜਗੰਨਾਥ=ਜਗਤ ਦੇ ਮਾਲਕ ਪਰਮੇਸ਼ਰ। ਜੰਤੁ ਉਪਾਏ=ਜੀਵ ਪੈਦਾ ਕੀਤੇ। ਨਕਿ ਖੀਨੀ=ਨੱਕ ਤੋਂ ਵਿੰਨ੍ਹੇ ਹੋਏ। ਨਥਹਾਰੇ=ਨੱਥ ਵਾਲੇ। ਖਿੰਚੈ=ਖਿੱਚਦਾ ਹੈ। ਜਿਉ=ਜਿਵੇਂ। ਭਾਵੈ=ਭਾਉਂਦਾ ਹੈ, ਚੰਗਾ ਲਗਦਾ ਹੈ।੮।੧।

**ਅਰਥ:** ਹੇ ਰਾਮ! ਅਸੀਂ ਕਠੋਰ ਚਿਤ ਤੇ ਗੁਣਹੀਣ ਸਾਂ, ਵੱਡੀ ਕਿਰਪਾ ਕਰਕੇ (ਤੁਸਾਂ) ਸਾਨੂੰ ਗੁਰੂ (ਜੀ) ਮਿਲਾ ਦਿੱਤੇ (ਅਤੇ) ਅਸਾਂ ਪੱਥਰ ਚਿਤ (ਪਾਪੀਆਂ ਨੂੰ) ਗੁਰੂ ਦੇ ਸ਼ਬਦ ਦੁਆਰਾ (ਸੰਸਾਰ ਸਾਗਰ ਤੋਂ) ਤਾਰ ਦਿੱਤਾ।੧।ਰਹਾਉ।

ਸਤਿਗੁਰੂ, (ਪ੍ਰਭੂ ਦਾ) ਨਾਮ (ਜੋ) ਬਹੁਤ ਮਿੱਠਾ (ਅਤੇ) ਚੰਦਨ ਵਾਂਗ ਸੀਤਲਤਾ (ਦੇਣ ਵਾਲਾ ਹੈ, ਮਨੁੱਖੀ ਹਿਰਦੇ ਵਿਚ) ਪੱਕਾ ਕਰ ਦੇਂਦਾ ਹੈ। ਨਾਮ ਦੀ ਬਰਕਤ ਨਾਲ (ਇਹ) ਸੁਰਤਿ ਪ੍ਰਗਟ ਹੋਈ ਹੈ ਕਿ ਦਸਾਂ ਦਿਸ਼ਾਵਾਂ ਵਿਚ (ਭਾਵ ਸਾਰੇ ਸੰਸਾਰ ਵਿਚ) ਹਰੀ (ਦੇ ਨਾਮ-ਰਸ ਦੀ) ਸੁਗੰਧੀ ਫੈਲੀ ਹੋਈ ਹੈ।੧।

(ਹੇ ਪ੍ਰਭੂ!) ਤਿੰਨਾਂ ਗੁਣਾਂ ਦੇ ਪ੍ਰਭਾਵ ਤੋਂ ਨਿਰਾਲੀ ਤੇਰੀ ਕਥਾ ਬਹੁਤ ਮਿੱਠੀ ਲਗੀ ਹੈ (ਕਿਉਂਕਿ ਕਥਾ ਦੁਆਰਾ) ਗੁਰੂ ਦੇ ਚੰਗੇ (ਸੁੰਦਰ) ਬਚਨ ਸੰਭਾਲੇ ਜਾਂਦੇ ਹਨ। (ਜਿਹਨਾਂ ਜਗਿਆਸੂਆਂ ਨੇ) ਗਾਂਦਿਆਂ ਗਾਂਦਿਆਂ (ਨਿਰੋਲ) ਹਰੀ ਦੇ ਗੁਣ ਗਾਏ ਹਨ, ਗੁਣ ਗਾਉਂਦਿਆਂ ਗਾਉਂਦਿਆਂ ਹੀ ਗੁਰੂ ਨੇ ਓਹ ਜਗਿਆਸੂ (ਸੰਸਾਰ ਸਾਗਰ ਤੋਂ) ਤਾਰ ਦਿੱਤੇ ਹਨ।੨।

(ਹੇ ਭਾਈ!) ਗੁਰੂ ਗਿਆਨ ਰੂਪ ਹੈ, ਇਕੋ ਜਿਹੀ ਦ੍ਰਿਸ਼ਟੀ ਨਾਲ ਸਭ ਨੂੰ ਵੇਖਣ ਵਾਲਾ ਹੈ, (ਆਪਣੇ ਸਾਰੇ) ਸ਼ੰਕੇ ਲਾਹ ਕੇ ਉਸ (ਗੁਰੂ ਨੂੰ) ਮਿਲਣਾ ਚਾਹੀਦਾ ਹੈ। (ਜਿਸ) ਸਤਿਗੁਰੂ ਦੇ ਮਿਲਣ ਨਾਲ ਪਰਮ ਪਦ ਪਾਇਆ ਜਾਂਦਾ ਹੈ, ਮੈਂ (ਉਸ) ਸਤਿਗੁਰੂ ਤੋਂ ਬਲਿਹਾਰ ਜਾਂਦਾ ਹਾਂ।੩।

(ਕਈ ਮਨੁੱਖ) ਪਖੰਡ (ਕਰਮ) ਕਰਕੇ ਭੱਟਕ ਰਹੇ ਹਨ, ਲੋਭ (ਅਤੇ ਬਾਹਰਲਾ) ਵਿਖਾਵਾ (ਇਹ) ਜਗਤ ਵਿਚ (ਮਾਨੋ ਬਹੁਤ) ਬੁਰੇ (ਵੈਰੀ) ਹਨ। (ਲੋਭ ਤੇ ਪਖੰਡ ਦੋਵੇਂ ਹੀ) ਲੋਕ ਪਰਲੋਕ ਵਿਚ ਦੁਖਦਾਈ ਹੁੰਦੇ ਹਨ (ਇਹਨਾਂ ਦੇ ਫਲਸਰੂਪ ਹੀ) ਜਮਕਾਲ (ਜੀਆਂ ਦੇ) ਸਿਰ ਉਤੇ ਖਲੋਤਾ ਹੋਇਆ (ਸੱਟਾਂ) ਮਾਰਦਾ ਹੈ।੪।

(ਜਦੋਂ) ਦਿਨ ਚੜ੍ਹਦਾ ਹੈ (ਜੀਵ) ਘਰ ਦਾ ਕੰਮ-ਧੰਧਾ ਸੰਭਾਲਦਾ ਹੈ (ਇਹ ਸਭ) ਮਾਇਆ ਦੇ ਜ਼ਹਿਰ ਰੂਪੀ ਖਿਲਾਰੇ ਹਨ। (ਜਦੋਂ) ਰਾਤ ਆਈ (ਤਾਂ ਜੀਵ) ਸੁਪਨੇ ਅੰਦਰ ਗੜੂੰਦ ਹੋ ਗਿਆ (ਭਾਵ ਇਸ ਨੂੰ ਮਾਇਆ ਤੇ ਵਿਸ਼ਿਆਂ ਦੇ ਹੀ ਸੁਪਨੇ ਆਉਂਦੇ ਹਨ ਅਤੇ) ਸੁਪਨੇ ਵਿਚ ਵੀ ਮਾਇਆ ਦੇ ਦੁਖ ਹੀ ਸੰਭਾਲਦਾ ਹੈ।੫।

(ਮਾਇਆ ਵਿਚ ਫਸੇ ਮਨੁੱਖ ਦਾ ਹਿਰਦਾ ਰੂਪੀ) ਖੇਤ (ਮਾਨੋ) ਕਲਰ ਹੈ (ਜਿਸ ਵਿਚ ਇਸ ਨੇ) ਕੂੜ ਜਮਾਇਆ ਹੈ (ਭਾਵ ਕੂੜ ਹੀ ਇਕਠਾ ਕੀਤਾ ਹੈ, ਇਹ) ਸਭ (ਮੋਹ ਮਾਇਆ) ਕੂੜ ਦੇ ਖਲਵਾੜੇ ਹਨ (ਭਾਵ ਇਥੇ ਨਿਰਾ ਕੂੜ ਹੀ ਗਾਹਿਆ ਜਾਂਦਾ ਹੈ)। ਪਰਮੇਸ਼ਰ ਤੋਂ ਟੁੱਟੇ ਹੋਏ ਸਾਰੇ ਸਾਕਤ ਮਨੁੱਖ (ਮਾਇਆ ਦੀ ਤ੍ਰਿਸ਼ਨਾ ਵਿਚ) ਭੁੱਖੇ ਹੀ ਰਹਿੰਦੇ ਹਨ, (ਉਨ੍ਹਾਂ ਦੇ) ਦਰਵਾਜੇ ਤੇ ਜ਼ਾਲਮ ਜਮ (ਹਰ ਵੇਲੇ ਬਾਕੀ ਮੰਗਣ ਲਈ) ਖੜੇ ਰਹਿੰਦੇ ਹਨ।੬।

ਮਨਮੁਖਾਂ ਦੇ (ਸਿਰ ਉਤੇ ਵਿਕਾਰਾਂ ਦਾ) ਬਹੁਤ ਵੱਡਾ ਕਰਜ਼ਾ ਚੜ੍ਹਿਆ ਹੋਇਆ ਹੈ, (ਓਹ ਕਰਜ਼ ਗੁਰੂ ਦਾ) ਸ਼ਬਦ ਵੀਚਾਰ ਕੇ ਹੀ ਉਤਰਦਾ ਹੈ। ਜਿਤਨੀ (ਕਿਸਮ ਦੇ) ਕਰਜੇ (ਅਤੇ ਕਰਜ਼ਾ) ਮੰਗਣ ਵਾਲੇ ਸਨ (ਓਹ ਸਾਰੇ ਹੀ ਗੁਰੂ ਦਾ ਸ਼ਬਦ ਵੀਚਾਰਨ ਵਾਲਿਆਂ ਦੇ) ਸੇਵਕ ਬਣਾ ਕੇ ਉਨ੍ਹਾਂ ਦੇ ਚਰਨਾ ਨਾਲ ਲਗਣ ਵਾਲੇ (ਬਣਾ ਦਿੱਤੇ ਹਨ)।੭।

(ਹੇ ਭਾਈ!) ਜਗਤ ਦੇ ਮਾਲਕ ਨੇ ਸਾਰੇ ਜੀਵ-ਜੰਤੂ ਪੈਦਾ ਕੀਤੇ ਹਨ, (ਉਨ੍ਹਾਂ ਦੇ) ਨੱਕ ਵਿੰਨ੍ਹ ਕੇ ਨੱਥਣ ਵਾਲੇ ਕੀਤੇ ਹਨ (ਭਾਵ ਆਪਣੇ ਵਸ ਵਿੱਚ ਕਰ ਲਏ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਪ੍ਰਭੂ (ਸਾਰੇ ਜੀਵਾਂ ਨੂੰ ਪਾਈ) ਨੱਥ ਖਿੱਚਦਾ ਹੈ, ਜਿਵੇਂ ਪਿਆਰੇ ਪ੍ਰਭੂ ਨੂੰ ਭਾਉਂਦਾ ਹੈ, ਉਸ ਅਨੁਸਾਰ ਹੀ (ਹਰੇਕ ਜੀਵ ਨੂੰ) ਚਲਣਾ ਪੈਂਦਾ ਹੈ।੮।੨।

## ਅਰਥ ਭੇਦ ਅਤੇ ਨਿਰਣੈ

### ੳ) ਨਾਮੈ ਸੁਰਤਿ ਵਜੀ ਹੈ ਦਹਦਿਸਿ, ਹਰਿ ਮੁਸਕੀ ਮੁਸਕ ਗੰਧਾਰੇ॥

ਵਖ ਵਖ ਅਰਥ:

੧. ਹਰੀ (ਗੰਧਾਰੇ) ਸੁਗੰਧ ਵਾਲੇ ਕੀ ਨਾਮ ਕਰਕੇ ਹੀ ਦਸੋ ਦਿਸ਼ਾ ਮੈਂ ਗਯਾਤ ਪ੍ਰਗਟੀ ਹੈ ਔ ਜਸ ਰੂਪ ਮੁਸਕ ਮੁਸਕ ਰਹੀ ਹੈ। [ਫ਼.ਸ.

੨. ਨਾਮ ਕਰਕੇ ਮੇਰੀ ਸੁਰਤੀ ਦਸ ਦਿਸ਼ਾਂ ਵਲ ਫੈਲੀ ਹੈ, ਭਾਵ ਸਭ ਸੋਝੀ ਹੋਈ ਹੈ ਤੇ ਹਰੀ ਸੁਗੰਧ ਵਾਲੇ ਦੀ ਸੁਗੰਧ ਸਭ ਥਾਂ ਪਸਰੀ ਹੈ। [ਸ਼ਬਦਾਰਥ

੩. ਨਾਮ ਦੀ ਬਰਕਤ ਨਾਲ ਹੀ ਇਹ ਸੁਰਤਿ ਪ੍ਰਬਲ ਹੁੰਦੀ ਹੈ ਕਿ ਜਗਤ ਵਿਚ ਹਰ ਪਾਸੇ ਪਰਮਾਤਮਾ ਦੀ ਹਸਤੀ ਦੀ ਸੁਗੰਧੀ ਪਸਰ ਰਹੀ ਹੈ। [ਦਰਪਣ

**ਨਿਰਣੈ**: 'ਦਰਪਣ' ਦੇ ਕਰਤਾ ਨੇ ਉਪਰੋਕਤ ਪੰਗਤੀ ਦਾ ਬਿਸਰਾਮ ''ਨਾਮੈ ਸੁਰਤਿ ਵਜੀ ਹੈ'' ਮਗਰੋਂ ਦਿੱਤਾ ਹੈ। ਇਸ ਨਾਲ ਪਾਠ ਚਾਲ ਵਿਚ ਵਿਘਨ ਪੈਂਦਾ ਹੈ ਅਤੇ ਕੁਝ ਅਰਥ-ਭੇਦ ਵੀ ਪੈਦਾ ਹੁੰਦਾ ਹੈ।

ਨਾਮ ਦੀ ਬਰਕਤ ਨਾਲ ਸੁਰਤਿ ਦਾ ਵਿਸ਼ਾਲ ਹੋਣਾ ਸੁਭਾਵਿਕ ਹੈ। ਨਾਮ ਵਿਚ ਓਤਿ ਪੋਤਿ ਹੋਈ ਸੁਰਤਿ ਨੂੰ ਦਸਾਂ ਦਿਸ਼ਾਂਵਾਂ ਵਿਚ ਭਾਵ ਹਰ ਪਾਸੇ ਨਾਮ ਦੀ ਸੁਗੰਧੀ ਦਾ ਅਨੁਭਵ ਹੋਣਾ ਵੀ ਗੁਰਮਤਿ ਦੇ ਅਨੁਕੂਲ ਹੈ। ਇਹ ਠੀਕ ਹੈ ਕਿ ਪਹਿਲਾਂ ਸੁਰਤਿ ਨੇ ਹੀ ਗਿਆਨਵਾਨ ਹੋਣਾ ਹੈ, ਫਿਰ ਉਸੇ ਸੁਰਤਿ ਨੇ ਧਿਆਨ ਰਾਹੀਂ ਦਸਾਂ ਦਿਸ਼ਾਵਾਂ ਵਿਚ ਉਸ ਸੁਗੰਧੀ ਵਾਲੇ ਸਿਰਜਣਹਾਰ ਦੇ ਨਾਮ ਵਾਲੀ ਸੁਗੰਧੀ ਨੂੰ ਮਾਣਨਾ ਹੈ। ਪਰ 'ਦਹ ਦਿਸਿ' ਪਦ ਨੂੰ ਕੇਵਲ ਮੁਸਕੀ ਮੁਸਕ ਗੰਧਾਰੇ ਨਾਲ ਹੀ ਨਹੀਂ, ਸੁਰਤੇ ਨਾਲ ਵੀ ਜੋੜਨਾ ਹੈ। ਭਾਵੇਂ 'ਸ਼ਬਦਾਰਥ' ਤੇ 'ਦਰਪਣ' ਵਿਚ ਸਿਧਾਂਤਕ ਮਤ-ਭੇਦ ਨਹੀਂ ਪਰ ਬਿਸਰਾਮ-ਭੇਦ ਨਾਲ ਪਾਠ ਦੀ ਚਾਲ ਵਿਚ ਰੁਕਾਵਟ ਪੈਂਦੀ ਹੈ। ਇਸ ਲਈ ਸ਼ਬਦਾਰਥੀ ਵਿਦਵਾਨਾਂ ਨੇ ਪ੍ਰਚਲਤ ਬਿਸਰਾਮ ''ਨਾਮੈ ਸੁਰਤਿ ਵਜੀ ਹੈ ਦਹਦਿਸਿ, ਹਰਿ ਮੁਸਕੀ ਮੁਸਕ ਗੰਧਾਰੇ'' ਅਨੁਸਾਰ ਜੋ ਅਰਥ ਕੀਤੇ ਹਨ, ਉਹ ਠੀਕ ਮੰਨਣੇ ਚਾਹੀਦੇ ਹਨ।

### ਅ) ਮਨਮੁਖ ਕਰਜੁ ਚੜਿਆ ਬਿਖੁ ਭਾਰੀ,ਉਤਰੈ ਸਬਦੁ ਵੀਚਾਰੇ ॥
### ਜਿਤਨੇ ਕਰਜ ਕਰਜ ਕੇ ਮੰਗੀਏ, ਕਰਿ ਸੇਵਕ ਪਗਿ ਲਗਿ ਵਾਰੇ ॥

ਪਹਿਲੀ ਪੰਕਤੀ ਦੇ ਅਰਥਾਂ ਵਿਚ ਟੀਕਾਕਾਰਾਂ ਦੀ ਪਰਸਪਰ ਸੰਮਤੀ ਹੈ ਪਰ ਦੂਜੀ ਪੰਗਤੀ ਵਿਚ

'ਪਗਿ ਲਗਿ ਵਾਰੇ' ਦੇ ਅਰਥ ਇਉਂ ਕੀਤੇ ਗਏ ਹਨ।

੧. ਜਿਤਨੇ ਦੇਵਤਾ ਰਿਖੀ ਮਿਤਰ ਕਰਜ ਮੰਗਣ ਵਾਲੇ ਜੋ ਥੇ ਸੋ ਪਰਮੇਸਵਰ ਨੇ ਭਗਤੋਂ ਕੇ ਸੇਵਕ ਕਰਕੇ ਪਗੋ ਮੈਂ ਲਗਨੇ ਵਾਲੇ ਕਰ ਦੀਏ ਹੈਂ। [ਫ਼.ਸ.

੨. ਜਿਤਨੇ ਕਰਜੇ ਭਾਵ ਪਾਪ ਤੇ ਜਿਤਨੇ ਕਰਜ ਦੇ ਮੰਗਣ ਵਾਲੇ (ਜਮਦੂਤ) ਸਨ, ਓਹ ਗੁਰੂ ਨੇ ਪੈਰੀ ਲਗਣ ਵਾਲੇ ਸੇਵਕ ਕਰ ਦਿਤੇ। [ਸ਼ਬਦਾਰਥ

੩. ਪਗਿ ਲਗਿ-ਪੈਰ ਵਿਚ ਲਗ ਕੇ। ਵਾਰੇ-ਰੋਕੇ ਗਏ। (ਜਦੋਂ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ, ਤਦੋਂ) ਕਰਜਾ ਮੰਗਣ ਵਾਲੇ ਇਹਨਾ ਸਾਰੇ ਜਮਦੂਤਾਂ ਨੂੰ (ਗੁਰ-ਸ਼ਬਦ ਦਾ ਆਸਰਾ ਲੈਣ ਵਾਲਿਆਂ ਦਾ) ਸੇਵਕ ਬਣਾ ਕੇ ਉਹਨਾਂ ਦੀ ਚਰਨੀ ਲਾ ਕੇ ਰੋਕ ਦਿੱਤਾ ਜਾਂਦਾ ਹੈ। [ਦਰਪਣ

**ਨਿਰਣੈ**: 'ਵਾਰੇ' ਪਦ ਦੇ ਅਰਥ 'ਰੋਕੇ ਗਏ' ਕਿਤੇ ਨਹੀਂ ਮਿਲਦੇ। 'ਰ' ਤੇ 'ਲ' ਦਾ ਬਦਲ ਪੰਜਾਬੀ ਵਿਚ ਉਪਲਬਧ ਹੈ ਅਤੇ ਗੁਰਬਾਣੀ ਵਿਚ ਵੀ ਵੇਖਣ ਨੂੰ ਮਿਲਦਾ ਹੈ। ਜਿਵੇਂ ਕਿ:–

੧. **ਨਾਨਕ ਸੁਆਮੀ ਗਰਿ ਮਿਲੇ, ਹਉ ਗੁਰ ਮਨਾਵਉਗੀ॥** (ਗਲਿ) [ਪੰਨਾ ੧੨੩੦

੨. **ਐਸੀ ਹੋਇ ਪਰੀ, ਜਾਨਤੇ ਦਇਆਰ ॥** (ਦਇਆਲ) [ਪੰਨਾ ੧੨੩੦

ਸੋ, ਇਥੇ ਵੀ 'ਵਾਰੇ' ਦੇ ਅਰਥ 'ਵਾਲੇ' ਹੀ ਠੀਕ ਹਨ, 'ਰੋਕੇ ਗਏ' ਅਰਥ ਓਪਰੇ ਜਿਹੇ ਲਗਦੇ ਹਨ। ਭਾਵ ਜਿਤਨੇ ਵੀ ਕਰਜ ਦੇ ਮੰਗਣ ਵਾਲੇ ਸਨ (ਉਹ ਗੁਰੂ ਨੇ) ਸੇਵਕ ਬਣਾ ਕੇ ਚਰਨੀ ਲਗਣ ਵਾਲੇ ਬਣਾ ਦਿਤੇ ਹਨ।

## ਸਾਰੰਸ਼ ਅਤੇ ਸਿਧਾਂਤ

ਨਾਮ ਦਾ ਦਾਤਾ (ਨਾਮ ਨੂੰ ਦ੍ਰਿੜ ਕਰਾਉਣ ਵਾਲਾ) ਸਤਿਗੁਰੂ ਹੈ। ਉਸ ਦਾ ਨਾਮ ਮਿੱਠਾ, ਸੁਗੰਧਤ ਕਰਨ ਵਾਲਾ ਅਤੇ ਗਿਆਨ ਰੂਪ ਚਾਨਣ ਦੇਣ ਵਾਲਾ ਹੈ। ਜਿਹੜੇ ਜੀਵ ਉਸ ਪ੍ਰਭੂ ਦੇ ਗੁਣ ਗਾਂਦੇ ਹਨ ਉਹਨਾਂ ਦੀ ਸੁਰਤਿ ਨਾਮ ਸਿਮਰਨ ਦੀ ਬਰਕਤ ਨਾਲ ਜਾਗ ਪੈਂਦੀ ਹੈ। ਉਹਨਾਂ ਨੂੰ ਇਹ ਗਿਆਤ ਹੋ ਜਾਂਦੀ ਹੈ ਕਿ ਨਾਮ ਜਪਣ ਵਾਲੇ ਸੰਸਾਰ ਸਾਗਰ ਤੋਂ ਪਾਰ ਲੰਘ ਜਾਂਦੇ ਹਨ। ਜਿਹੜੇ ਪਖੰਡ ਕਰਮ ਕਰ ਕਰਕੇ ਟਕਰਾਂ ਮਾਰਦੇ ਰਹਿੰਦੇ ਹਨ, ਓਹ ਆਪਣਾ ਲੋਕ ਪਰਲੋਕ ਦੁਖਦਾਈ ਬਣਾ ਲੈਂਦੇ ਹਨ। ਅਸਲ ਵਿਚ ਓਹ ਦਿਨ ਚੜ੍ਹਦੇ ਹੀ ਮਾਇਆ ਦੇ ਨਿਕੰਮਿਆਂ ਧੰਧਿਆਂ ਵਿਚ ਆਪਣਾ ਅਮੋਲਕ ਸਮਾਂ ਗੁਆ ਦੇਂਦੇ ਹਨ ਅਤੇ ਪਾਪ ਕਰਮਾਂ ਕਰਕੇ ਆਪਣੇ ਅਸਲੀ ਜੀਵਨ-ਮਨੋਰਥ ਤੋਂ ਪਛੜ ਜਾਂਦੇ ਹਨ। ਮਨਮੁਖ ਇਸ ਗਲ ਤੋਂ ਵੀ ਅਵੇਸਲੇ ਹਨ ਕਿ ਉਨ੍ਹਾਂ ਦੇ ਸਿਰ ਤੇ ਕਿਤਨਾ ਕਰਜਾ ਚੜ੍ਹਿਆ ਹੋਇਆ ਹੈ ਅਤੇ ਉਹ ਕਰਜਾ ਕੇਵਲ ਗੁਰੂ ਦਾ ਸ਼ਬਦ ਵਿਚਾਰਨ ਤੇ ਕਮਾਉਣ ਨਾਲ ਹੀ ਉਤਰ ਸਕਦਾ ਹੈ।

ਸਿਧਾਂਤ ਇਹ ਹੈ ਕਿ ਜਗਤ ਦੇ ਮਾਲਕ ਨੇ ਜਿਤਨੇ ਜੀਵ ਪੈਦਾ ਕੀਤੇ ਹਨ ਓਹਨਾਂ ਦੇ ਜੀਵਨ ਦੀ ਵਾਗ-ਡੋਰ ਪ੍ਰਭੂ ਦੇ ਹੱਥ ਵਿਚ ਹੈ- 'ਨਕਿ ਨਥ ਖਸਮ ਹਥ', ਜਿਵੇਂ ਉਸਨੂੰ ਭਾਉਂਦਾ ਹੈ, ਤਿਵੇਂ ਉਹ ਖਿਚਦਾ ਹੈ, ਅਤੇ ਜੀਵ ਨੂੰ ਜਿਧਰ ਚਾਹੇ ਉਧਰ ਹੀ ਲੈ ਜਾਂਦਾ ਹੈ। ਗੁਰਵਾਕ ਹਨ:–

**ਸਭੁ ਆਪੇ ਜਗਤੁ ਉਪਾਇਦਾ ਪਿਆਰਾ, ਵਸਿ ਆਪੇ ਜੁਗਤਿ ਹਥਾਹਾ॥**

**ਗਲਿ ਜੇਵੜੀ ਆਪੇ ਪਾਇਦਾ ਪਿਆਰਾ, ਜਿਉ ਪ੍ਰਭੁ ਖਿੰਚੈ ਤਿਉ ਜਾਹਾ॥** [ਪੰਨਾ ੬੦੭

ਇਸ ਤਰ੍ਹਾਂ ਭਗਤ ਕਬੀਰ ਜੀ ਫੁਰਮਾਉਂਦੇ ਹਨ:--

**ਕਬੀਰ ਕੂਕਰੁ ਰਾਮ ਕੋ, ਮੁਤੀਆ ਮੇਰੋ ਨਾਉ ॥**

**ਗਲੇ ਹਮਾਰੇ ਜੇਵਰੀ, ਜਹ ਖਿੰਚੈ ਤਹ ਜਾਉ ॥** [ਪੰਨਾ ੧੩੬੮

ਸੋ ਸਭ ਜੀਆਂ ਦੇ ਨਕ ਵਿਚ ਹੁਕਮ ਰੂਪੀ ਨਕੇਲ ਪਈ ਹੋਈ ਹੈ ਜੋ ਸਾਨੂੰ ਹੁਕਮੀ ਬੰਦਾ ਬਣਨ ਦੀ ਸੇਧ ਦਿੰਦੀ ਹੈ।

**ਨਟ ਮਹਲਾ ੪ ॥ ਰਾਮ ਹਰਿ, ਅੰਮ੍ਰਿਤਸਰਿ ਨਾਵਾਰੇ॥ ਸਤਿਗੁਰਿ ਗਿਆਨੁ ਮਜਨੁ ਹੈ ਨੀਕੋ, ਮਿਲਿ ਕਲਮਲ ਪਾਪ ਉਤਾਰੇ॥੧॥ਰਹਾਉ॥ ਸੰਗਤਿ ਕਾ ਗੁਨੁ ਬਹੁਤੁ ਅਧਿਕਾਈ, ਪੜਿ ਸੂਆ ਗਨਕ ਉਧਾਰੇ॥ ਪਰਸਨ ਪਰਸ ਭਏ ਕੁਬਿਜਾ ਕਉ, ਲੈ ਬੈਕੁੰਠਿ ਸਿਧਾਰੇ॥੧॥ ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ, ਕਰਿ ਨਾਰਾਇਣ ਬੋਲਾਰੇ॥ ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ, ਜਮ ਕੰਕਰ ਮਾਰਿ ਬਿਦਾਰੇ॥੨॥ ਮਾਨੁਖੁ ਕਥੈ, ਕਥਿ ਲੋਕ ਸੁਨਾਵੈ, ਜੋ ਬੋਲੈ ਸੋ ਨ ਬੀਚਾਰੇ॥ ਸਤਸੰਗਤਿ ਮਿਲੈ ਤ ਦਿੜਤਾ ਆਵੈ, ਹਰਿ ਰਾਮ ਨਾਮਿ ਨਿਸਤਾਰੇ॥੩॥ ਜਬੁ ਲਗੁ ਜੀਉ ਪਿੰਡੁ ਹੈ ਸਾਬਤੁ, ਤਬ ਲਗਿ ਕਿਛੁ ਨ ਸਮਾਰੇ॥ ਜਬ ਘਰ ਮੰਦਰਿ ਆਗਿ ਲਗਾਨੀ, ਕਢਿ ਕੂਪੁ ਕਢੈ ਪਨਿਹਾਰੇ॥੪॥ ਸਾਕਤ ਸਿਉ ਮਨ ਮੇਲੁ ਨ ਕਰੀਅਹੁ, ਜਿਨਿ ਹਰਿ ਹਰਿ ਨਾਮੁ ਬਿਸਾਰੇ॥ ਸਾਕਤ ਬਚਨ ਬਿਛੂਆ ਜਿਉ ਡਸੀਐ, ਤਜਿ ਸਾਕਤ ਪਰੈ ਪਰਾਰੇ॥੫॥ ਲਗਿ ਲਗਿ ਪ੍ਰੀਤਿ ਬਹੁ ਪ੍ਰੀਤਿ ਲਗਾਈ, ਲਗਿ ਸਾਧੂ ਸੰਗਿ ਸਵਾਰੇ॥ ਗੁਰ ਕੇ ਬਚਨ, ਸਤਿ ਸਤਿ ਕਰਿ ਮਾਨੇ, ਮੇਰੇ ਠਾਕੁਰ ਬਹੁਤੁ ਪਿਆਰੇ॥੬॥ ਪੂਰਬਿ ਜਨਮਿ ਪਰਚੂਨ ਕਮਾਏ, ਹਰਿ ਹਰਿ ਹਰਿ ਨਾਮਿ ਪਿਆਰੇ॥ ਗੁਰ ਪ੍ਰਸਾਦਿ ਅੰਮ੍ਰਿਤ ਰਸੁ ਪਾਇਆ, ਰਸੁ ਗਾਵੈ ਰਸੁ ਵੀਚਾਰੇ॥੭॥ ਹਰਿ ਹਰਿ ਰੂਪ ਰੰਗ ਸਭਿ ਤੇਰੇ, ਮੇਰੇ ਲਾਲਨ ਲਾਲ ਗੁਲਾਰੇ॥ ਜੈਸਾ ਰੰਗੁ ਦੇਹਿ ਸੋ ਹੋਵੈ, ਕਿਆ ਨਾਨਕ ਜੰਤ ਵਿਚਾਰੇ ॥੮॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਜਿਉਂ, ਦੇਹਿਂ।

**ਪਦ ਅਰਥ:** ਰਾਮ ਹਰਿ=ਹੇ ਰਾਮ!। ਹੇ ਹਰੀ!। ਅੰਮ੍ਰਿਤਸਰਿ=(ਨਾਮ ਰੂਪੀ) ਅੰਮ੍ਰਿਤ ਦੇ ਸਰੋਵਰ ਵਿਚ। ਨਾਵਾਰੇ=ਨਵ੍ਹਾਇਆ, ਇਸ਼ਨਾਨ ਕਰਾਇਆ। ਸਤਿਗੁਰਿ=ਸਤਿਗੁਰੂ ਵਿਚ। ਗਿਆਨੁ=ਆਤਮਿਕ ਚਾਨਣ। ਮਜਨੁ=ਇਸ਼ਨਾਨ। ਨੀਕੋ=ਚੰਗਾ, ਉਤਮ। ਮਿਲਿ=(ਸਤਿਗੁਰੂ ਨੂੰ) ਮਿਲ ਕੇ। ਕਲਮਲ=ਪਾਪ। ਉਤਾਰੇ=ਲਾਹ ਦਿੱਤੇ।੧।ਰਹਾਉ।

ਗੁਨੁ=ਪ੍ਰਭਾਵ। ਬਹੁਤੁ=ਬਹੁਤ ਹੀ। ਅਧਿਕਾਈ=ਵਧੀਕ। ਪੜ=ਪੜ੍ਹ ਕੇ। ਸੂਆ=ਤੋਤਾ। ਗਨਕਾ=ਵੇਸਵਾ (ਜੋ ਤੋਤੇ ਨੂੰ ਰਾਮ ਨਾਮ ਪੜ੍ਹਾਉਂਦੀ ਸੀ)। ਉਧਾਰੇ=ਮੁਕਤ ਹੋ ਗਈ। ਪਰਸਨ=(ਚਰਨ) ਪਰਸਣ ਦੀ (ਪ੍ਰੀਤਵਾਨ)। ਪਰਸ ਭਏ=ਭੇਟਦੇ ਹੋਏ। ਕੁਬਿਜਾ ਕਉ=(ਕੰਸ ਦੀ ਦਾਸੀ) ਕੁਬਿਜਾ ਨੂੰ। ਲੈ ਬੈਕੁੰਠਿ ਸਿਧਾਰੇ=ਬੈਕੁੰਠ ਵਿਚ ਲੈ ਗਏ। ਅਜਾਮਲ=ਕਨੌਜ ਦਾ ਇਕ ਬ੍ਰਾਹਮਣ। ਪੁਤ੍ਰ ਪ੍ਰਤਿ=ਪੁਤਰ ਨਾਲ।

ਬੋਲਾਰੇ=ਬੁਲਾਇਆ, ਉਚਾਰਿਆ। ਮਨਿ=ਮਨ ਵਿਚ। ਭਾਇ ਭਾਵਨੀ=ਸ਼ਰਧਾ ਪਸੰਦ ਆ ਗਈ। ਜਮ ਕੰਕਰ=ਜਮ ਦੇ ਦਾਸ, ਜਮਦੂਤ। ਮਾਰਿ=ਮਾਰ ਕੇ। ਬਿਦਾਰੇ=ਨਾਸ਼ ਕਰ ਦਿੱਤੇ।੨।

ਕਥੈ=ਕਥਦਾ, ਜ਼ਬਾਨੀ ਆਖਦਾ ਹੈ। ਕਥਿ=ਕਥ ਕੇ। ਦ੍ਰਿੜਤਾ=ਨਿਸ਼ਚੇ ਦੀ ਪਕਿਆਈ।੩। ਜਬ ਲਗੁ=ਜਦੋਂ ਤੱਕ। ਜੀਉ=ਜਿੰਦ। ਪਿੰਡੁ=ਸਰੀਰ। ਸਾਬਤੁ=ਨਵਾਂ ਨਰੋਆ, ਕਾਇਮ ਹੈ। ਤਬ ਲਗਿ=ਤਦੋਂ ਤਕ। ਨ ਸਮਾਰੇ=ਨਹੀਂ ਸੰਭਾਲਦਾ, ਨਹੀਂ ਯਾਦ ਕਰਦਾ। ਕਢਿ=ਕਢ ਕੇ। ਕੂਪੁ=ਖੂਹ। ਪਨਿਹਾਰੇ=ਪਾਣੀ ਭਰਨ ਵਾਲਾ।੪।

ਮੇਲੁ=ਸਬੰਧ ਮਿਲਾਪ। ਡਸੀਐ=ਡੰਗਿਆ ਜਾਂਦਾ ਹੈ। ਤਜਿ=ਤਿਆਗ ਕੇ। ਪਰੇ ਪਰਾਰੈ=ਪਰੇ ਤੋਂ ਪਰੇ।੫।

ਲਗਿ ਲਗਿ=ਲਗ ਲਗ ਕੇ, ਮੁੜ ਮੁੜ ਕੇ। ਸਵਾਰੇ=ਸਵਾਰ ਦਿੱਤੇ ਹਨ। ਸਤਿ ਸਤਿ ਕਰਿ ਮਾਨੇ=ਸੱਚੇ ਜਾਣਕੇ ਮੰਨ ਲਏ ਹਨ।੬।

ਪੂਰਬਿ ਜਨਮਿ=ਪਹਿਲੇ ਜਨਮ ਵਿਚ। ਪਰਚੂਨ=ਥੋੜੇ ਥੋੜੇ। ਨਾਮਿ=ਨਾਮ ਵਿਚ। ਪਿਆਰੇ=ਪਿਆਰ ਕਰਦਾ ਹੈ।੭।

ਹਰਿ=ਹੇ ਹਰੀ!। ਲਾਲਨ ਲਾਲ ਗੁਲਾਰੇ=ਹੇ ਸੋਹਣੇ ਪਿਆਰੇ ਲਾਲ!। ਦੇਹਿ=ਤੂੰ ਦੇਂਦਾ ਹੈਂ। ਸੋ ਹੋਵੈ=ਉਹੋ ਜਿਹਾ ਹੁੰਦਾ ਹੈ। ਜੰਤ ਵਿਚਾਰੇ=ਤੁਛ ਜੀਵ।੮।

**ਅਰਥ:** ਹੇ ਰਾਮ! ਹੇ ਹਰੀ! (ਜਿਸ ਜਗਿਆਸੂ ਨੂੰ ਆਪ ਜੀ ਨੇ ਨਾਮ ਦੇ) ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਵਾਇਆ (ਉਸ ਨੇ) ਸਤਿਗੁਰੂ ਦੇ ਗਿਆਨ ਰੂਪੀ (ਜਲ ਵਿਚ) ਉਤਮ ਇਸ਼ਨਾਨ ਕੀਤਾ (ਅਤੇ ਸਤਿਗੁਰੂ ਨੂੰ) ਮਿਲ ਕੇ (ਸਾਰੇ) ਪਾਪ ਵਿਕਾਰ ਲਾਹ ਦਿਤੇ ਹਨ।੧।ਰਹਾਉ।

(ਹੇ ਭਾਈ!) ਸੰਗਤ ਦਾ ਪ੍ਰਭਾਵ ਬਹੁਤ ਵਧੀਕ ਹੁੰਦਾ ਹੈ (ਜਿਵੇਂ) ਗਨਿਕਾ ਨੇ (ਮਹਾਂਪੁਰਖ ਵਲੋਂ ਦਿੱਤੇ) ਤੋਤੇ ਪਾਸੋਂ (ਰਾਮ ਨਾਮ) ਪੜ੍ਹਿਆ (ਪ੍ਰਭੂ ਨੇ ਦੋਵੇਂ ਜੀਵ ਸੰਸਾਰ ਤੋਂ) ਤਾਰ ਦਿੱਤੇ। (ਚਰਨ) ਪਰਸਣ ਦੀ (ਪ੍ਰੀਤਵਾਨ ਕੰਸ ਦੀ ਦਾਸੀ) ਕੁਬਿਜਾ ਨੂੰ (ਸ੍ਰੀ ਕ੍ਰਿਸ਼ਨ ਜੀ) ਭੇਟਦੇ ਹੋਏ (ਆਪਣੇ ਨਾਲ) ਲੈ ਕੇ ਬੈਕੁੰਠ ਵਿਚ ਗਏ (ਭਾਵ ਉਸ ਦਾ ਪੂਰਨ ਤੌਰ ਤੇ ਉਧਾਰ ਕਰ ਦਿੱਤਾ)।੧।

ਅਜਾਮਲ (ਪਾਪੀ ਨੇ ਆਪਣੇ) ਪੁੱਤਰ ਨਾਰਾਇਣ ਨਾਲ ਪ੍ਰੀਤ ਕੀਤੀ (ਅਤੇ ਇਸ ਤਰ੍ਹਾਂ) 'ਨਾਰਾਇਣ' ਨਾਮ ਉਚਾਰਿਆ (ਉਸ ਦੀ) ਸ਼ਰਧਾ ਮੇਰੇ ਮਾਲਕ ਦੇ ਮਨ ਵਿਚ ਚੰਗੀ ਲਗ ਗਈ (ਉਸ ਨੇ ਅਜਾਮਲ ਲਈ) ਜਮ ਦੇ ਦਾਸ ਮਾਰ ਕੇ ਪਰੇ ਹਟਾ ਦਿੱਤੇ (ਅਤੇ ਅਜਾਮਲ ਨੂੰ ਤਾਰ ਲਿਆ)।੨।

(ਹੇ ਭਾਈ!) ਮਨੁੱਖ ਨਿਰੀਆਂ ਜਬਾਨੀ ਗਲਾਂ ਕਰਦਾ ਹੈ (ਅਤੇ) ਕਥ ਕੇ ਲੋਕਾਂ ਨੂੰ ਹੀ ਸੁਣਾਂਦਾ ਹੈ (ਪਰ) ਜੋ ਕੁਝ ਬੋਲਦਾ ਹੈ ਉਸ ਨੂੰ (ਆਪਣੇ ਮਨ ਵਿਚ) ਨਹੀਂ ਵਿਚਾਰਦਾ (ਤੇ ਨਾ ਹੀ ਵਸਾਂਦਾ ਹੈ)। ਜਦੋਂ (ਮਨੁੱਖ) ਸਤ ਸੰਗਤ ਵਿਚ ਮਿਲ ਬੈਠਦਾ ਹੈ ਤਾਂ ਇਸ ਦੇ ਅੰਦਰ (ਭਾਵਨਾ ਭਰੀ) ਪਕਿਆਈ ਆਉਂਦੀ ਹੈ, ਪਰਮਾਤਮਾ ਦਾ ਨਾਮ (ਮਨੁੱਖ ਨੂੰ ਸੰਸਾਰ ਸਾਗਰ ਤੋਂ) ਤਾਰ ਦੇਂਦਾ ਹੈ।੩।

ਜਦ ਤਕ ਜਿੰਦ ਤੇ ਸਰੀਰ ਸਾਬਤ ਹੈ (ਭਾਵ ਅਰੋਗ ਅਤੇ ਚੜ੍ਹਦੀ ਕਲਾ ਵਿਚ ਹੈ) ਤਦ ਤਕ (ਮਨੁੱਖ ਪਰਮੇਸ਼ਰ ਨੂੰ) ਥੋੜਾ ਜਿਹਾ ਵੀ ਯਾਦ ਨਹੀਂ ਕਰਦਾ। ਜਦ (ਕਾਲ ਰੂਪੀ) ਅੱਗ ਸਰੀਰ ਰੂਪ ਘਰ ਦੇ ਅੰਦਰ ਆ ਲਗਦੀ ਹੈ (ਓਦੋਂ) ਪਾਣੀ ਭਰਨ ਵਾਲਾ (ਮੂਰਖ ਮਨੁੱਖ) ਖੂਹ ਕੱਢ (ਖਟ) ਕੇ (ਪਾਣੀ) ਕਢਦਾ ਹੈ (ਮੂਰਖ ਜੀਵ ਉਸ ਪਾਣੀ ਨਾਲ ਅੱਗ ਨੂੰ ਬੁਝਾਉਣਾ ਚਾਹੁੰਦਾ ਹੈ, ਜੋ ਸੰਭਵ ਨਹੀਂ, ਇਸ ਲਈ ਸਭ ਕੁਝ ਸੜ ਜਾਂਦਾ ਹੈ।

ਭਾਵ ਬਚਪਨ ਤੇ ਜੁਆਨੀ ਵੇਲੇ ਜਪ, ਤਪ, ਨਾਮ-ਸਿਮਰਨ ਆਦਿ ਨਹੀਂ ਕਰਦਾ, ਬੁਢੇਪੇ ਅਥਵਾ ਮਰਨ ਵੇਲੇ ਨਾਮ ਜਪਣ ਦੀ ਆਸ ਕਰਦਾ ਹੈ, ਜੋ ਵਿਅਰਥ ਜਾਂਦੀ ਹੈ)।੪।

(ਹੇ ਭਾਈ!) ਜਿਸ (ਮਨੁੱਖ) ਨੇ ਪਰਮਾਤਮਾ ਦਾ ਨਾਮ ਵਿਸਾਰ ਦਿੱਤਾ ਹੈ, (ਉਸ) ਮਾਦਾ-ਪ੍ਰਸਤ ਮਨੁੱਖ ਨਾਲ ਮਨ ਦਾ ਮੇਲ ਉਕਾ ਨਾ ਕਰੋ (ਭਾਵ ਉਸ ਨਾਲ ਜੀਵਨ-ਸਾਂਝ ਨ ਬਣਾਓ)। ਸਾਕਤਾਂ (ਰਬ ਵਲੋਂ ਵੇਮੁਖ ਮਨੁੱਖਾਂ) ਦੇ ਬੋਲ (ਇਸ ਤਰ੍ਹਾਂ ਡੰਗ ਮਾਰਨ ਵਾਲੇ ਹੁੰਦੇ ਹਨ) ਜਿਵੇਂ ਬਿਛੂ (ਆਦਿ ਕੋਈ ਜ਼ਹਿਰੀਲਾ ਜੀਵ) ਡਸਦਾ ਹੈ। (ਇਸ ਲਈ) ਸਾਕਤ (ਮਨੁੱਖ ਨੂੰ) ਛੱਡ ਕੇ ਪਰੈ ਤੋਂ ਪਰੇ (ਭਾਵ ਦੂਰ ਹੀ ਰਹਿਣਾ ਚਾਹੀਦਾ ਹੈ)।੫।

(ਜਿਨ੍ਹਾਂ ਨੇ) ਮੁੜ ਮੁੜ (ਸਾਧੂ ਗੁਰੂ ਨਾਲ) ਬਹੁਤ ਪ੍ਰੀਤ ਲਾਈ (ਉਨ੍ਹਾਂ ਨੇ) ਸਾਧ (ਗੁਰੂ) ਨਾਲ ਲਗ ਕੇ (ਆਪਣੇ ਜਨਮ) ਸਵਾਰ ਲਏ ਹਨ। (ਜਿਨ੍ਹਾਂ ਨੇ) ਗੁਰੂ ਦੇ ਬਚਨ ਸਚ ਸਚ ਕਰਕੇ ਮੰਨੇ ਹਨ (ਓਹ) ਮੇਰੇ ਮਾਲਕ ਨੂੰ ਬਹੁਤ ਪਿਆਰੇ (ਚੰਗੇ) ਲਗ ਗਏ ਹਨ।੬।

(ਹੇ ਭਾਈ!ਜਿਨ੍ਹਾਂ ਮਨਮੁਖਾਂ) ਨੇ ਪਹਿਲੇ ਜਨਮ ਵਿਚ ਪਰਚੂਣ (ਭਾਵ ਥੋੜੇ ਸ੍ਰੇਸ਼ਟ) ਕੰਮ ਕੀਤੇ ਹਨ (ਉਹ) ਹਰੀ ਦਾ ਨਾਮ (ਜਪਣ) ਕਰਕੇ ਪਰਮਾਤਮਾ ਨੂੰ ਪਿਆਰੇ ਲਗੇ ਹਨ। ਗੁਰੂ ਦੀ ਕਿਰਪਾ ਨਾਲ (ਜਿਸਨੇ ਨਾਮ ਰੂਪੀ) ਅੰਮ੍ਰਿਤ ਦਾ ਰਸ ਪ੍ਰਾਪਤ ਕੀਤਾ ਹੈ (ਅਤੇ ਉਹ ਉਸੇ) ਰਸ ਨੂੰ ਗਾਉਂਦਾ ਹੈ (ਤੇ ਉਸ) ਰਸ ਨੂੰ ਹੀ ਵੀਚਾਰਦਾ ਹੈ।੭।

ਹੇ ਹਰੀ! ਹੇ ਲਾਲ! ਹੇ ਪਿਆਰੇ! ਸੋਹਣੇ ਲਾਲ! (ਜਿਤਨੇ ਜੀਅ ਹਨ) ਸਭ ਤੇਰੇ ਹੀ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਹਰੀ!) ਜਿਹੋ ਜਿਹਾ ਰੰਗ ਰੂਪ ਤੂੰ (ਕਿਸੇ ਨੂੰ) ਦੇਂਦਾ ਹੈਂ ਉਹ (ਉਹ ਜਿਹੇ ਰੰਗ ਵਾਲਾ) ਹੋ ਜਾਂਦਾ ਹੈ, (ਇਹ) ਤੁੱਛ ਜਿਹੇ ਜੀਵ ਕੀ ਹਨ? (ਭਾਵ ਇਹਨਾਂ ਦੀ ਆਪਣੀ ਕੋਈ ਪਾਇਆਂ ਨਹੀਂ ਹੈ)।੮।੩।

## ਅਰਥ ਭੇਦ ਅਤੇ ਨਿਰਣੈ

**ਪਰਸਨ ਪਰਸ ਭਏ ਕੁਬਿਜਾ ਕਉ, ਲੈ ਬੈਕੁੰਠਿ ਸਿਧਾਰੇ ॥**

'ਗੁਰਬਾਣੀ ਪਾਠ ਦਰਸ਼ਨ' ਵਿਚ ਇਹ ਪੰਕਤੀ ਇਸ ਤਰ੍ਹਾਂ ਪਦ ਛੇਦ ਕੀਤੀ ਗਈ ਹੈ:--

**ਪਰਸ ਨ ਪਰਸ ਭਏ, ਕੁਬਿਜਾ ਕਉ ਲੈ, ਬੈਕੁੰਠ ਸਿਧਾਰੇ ॥** (ਨ-ਪਰਸ ਬੋਲੋ)

ਸੰਪ੍ਰਦਾਈ ਵਿਦਵਾਨਾ ਤੇ ਪ੍ਰੋਫੈਸਰ ਸ਼੍ਰੇਣੀ ਵਿਚ ਗੁਰਬਾਣੀ ਦੇ ਸ਼ਬਦਾਂ ਨੂੰ ਪਦ-ਛੇਦ ਕਰਨ ਅਤੇ ਅਰਥਾਉਣ ਵਿਚ ਅਸੰਮਤੀ ਦਾ ਮੂਲ ਕਾਰਨ ਸੰਪ੍ਰਦਾਈਆਂ ਵਲੋਂ ਗੁਰਬਾਣੀ ਵਿਆਕਰਣ ਦੇ ਲਗਾਮਾਤਰੀ ਨੇਮਾਂ ਦੀ ਬੇ-ਰੁਖੀ ਹੈ।

ਇਸ ਪੰਕਤੀ ਦੇ ਵਖ ਵਖ ਅਰਥ ਇਉਂ ਕੀਤੇ ਗਏ ਹਨ:--

੧. ਅਛੂਹ ਕੁਬਜਾ ਕੋ ਜੋ ਕ੍ਰਿਸ਼ਨ ਜੀ ਪਰਸਤੇ ਭਏ ਸੋ ਤਿਸ ਕੋ ਲੈ ਕੇ ਬੈਕੁੰਠ ਕੋ ਸਿਧਾਰਿ ਗਏ। [ਫ.ਸ.

੨. (ਕੰਸ ਦੀ ਦਾਸੀ) ਕੁਬਜਾ ਨੂੰ (ਜਿਸ ਨੇ ਕੰਸ ਲਈ ਤਿਆਰ ਕੀਤਾ ਵਟਣਾ ਕ੍ਰਿਸ਼ਨ ਜੀ ਨੂੰ ਮਲਿਆ ਸੀ) ਕ੍ਰਿਸ਼ਨ ਜੀ ਨੇ ਪ੍ਰਸੰਨ ਹੋ ਕੇ ਚਰਨਾ ਦੀ ਛੋਹ ਦਿਤੀ ਤੇ ਉਸ ਨੂੰ ਬੈਕੁੰਠ ਲੈ ਗਏ। ''ਪਰਸਨਿ ਪਰਸੁ ਭਏ ਸਾਧੂ ਜਨ'' (ਕਲਿਆਨ ਮ:੪)। [ਸ਼ਬਦਾਰਥ

੩. ਕੁਬਿਜਾ ਨੂੰ (ਸ੍ਰੀ ਕ੍ਰਿਸ਼ਨ ਜੀ ਚਰਨਾ ਦੀ) ਸ੍ਰੇਸ਼ਟ ਛੋਹ ਪ੍ਰਾਪਤ ਹੋਈ, (ਉਹ ਛੋਹ) ਉਸ ਨੂੰ ਬੈਕੁੰਠ

ਵਿਚ ਭੀ ਲੈ ਪਹੁੰਚੀ। [ਦਰਪਣ

੪. ਨ ਪਰਸ=ਜੇਹੜੀ ਨਾ ਪਰਸਣੇ ਯੋਗ ਸੀ। [ਗੁਰਬਾਣੀ ਪਾਠ ਦਰਸ਼ਨ

੫. ਪਰਸਨ ਪਰਸ ਭਏ, ਏਥੇ 'ਪਰਸਨ' ਪਦ ਦੇ ਅਰਥ ਪਰਸੰਨ ਨਹੀਂ। (ਪਰਸੰਨ) ਸੱਸੇ ਟਿੱਪੀ ਨਾਲਿ ਹੁੰਦਾ ਤਾਂ ਇਹ ਅਰਥ ਬਣਦੇ।[ਗੁਰਬਾਣੀ ਲਗਾਂ ਮਾਤ੍ਰਾਂ ਦੀ ਵਿਲਖਣਤਾ-ਭਾ.ਸ. ਰਣਧੀਰ ਸਿੰਘ ਜੀ

**ਨਿਰਣੈ:** ਗੁਰਬਾਣੀ ਵਿਚ 'ਪਰਸ' ਪਦ ਦੇ ਅਰਥ 'ਪ੍ਰਸੰਨ' ਕਿਤੇ ਨਹੀਂ ਮਿਲਦੇ। ਲਗ ਪਗ ਹਰ ਥਾਂ ਤੇ ਹੀ ਛੋਹਣ, ਭੇਟਣ ਦੇ ਹੀ ਹਨ। ਸ਼ਬਦਾਰਥੀ ਵਿਦਵਾਨਾਂ ਨੇ ਮਹਾਨ ਕੋਸ਼ ਦੇ ਆਧਾਰ ਤੇ 'ਪ੍ਰਸੰਨ ਹੋ ਕੇ' ਜੋ ਅਰਥ ਕੀਤੇ ਹਨ, ਉਹ ਗੁਰਬਾਣੀ ਲਗ ਮਾਤਰੀ ਨੇਮਾਂ ਦੇ ਪ੍ਰਤਿਕੂਲ ਹਨ ਕਿਉਂਕਿ ਅਸਲੀ ਪਦ 'ਪਰਸਨ' ਹੈ, 'ਪਰਸੰਨ' ਨਹੀਂ ਹੈ। ਫਿਰ 'ਪਰਸਨ' ਦਾ ਨਨਾ ਸਿਹਾਰੀ ਰਹਿਤ ਹੈ ਅਤੇ 'ਪਰਸ' ਦਾ ਸਸਾ ਭੀ ਸਿਹਾਰੀ-ਰਹਿਤ ਹੈ। 'ਦਰਪਣ' ਦੇ ਕਰਤਾ ਨੇ ਜੋ ਅਰਥ ਕੀਤੇ ਹਨ ਓਹ ਵੀ ਸ਼ਬਦਾਵਲੀ ਦੇ ਰੂਪਾਂ ਅਨੁਸਾਰ ਨਹੀਂ। 'ਪਰਸਨ ਪਰਸ ਭਏ' ਦੇ ਅਰਥ 'ਸ੍ਰੇਸ਼ਟ ਛੋਹ ਪ੍ਰਾਪਤ ਹੋਈ' ਕਿਵੇਂ ਠੀਕ ਮੰਨੇ ਜਾ ਸਕਦੇ ਹਨ? ਕੀ 'ਭਏ' ਪਦ ਜੋ ਪੁਲਿੰਗ ਰੂਪ ਵਿਚ ਬਹੁ ਵਚਨੀ ਕਿਰਿਆ ਦੇ ਸੂਚਕ ਹਨ: ਭਈ (ਹੋਈ) ਇਸਤਰੀ ਲਿੰਗ ਵਿਚ ਬਦਲੇ ਜਾ ਸਕਦੇ ਹਨ?। ਇਸੇ ਤਰ੍ਹਾਂ 'ਸਿਧਾਰੇ' ਪਦ ਵੀ ਪੁਲਿੰਗ ਵਾਚੀ ਹਨ, 'ਲੈ ਪਹੁੰਚੀ' ਅਰਥ ਕਰਨੇ ਵੀ ਸ਼ਬਦਾਵਲੀ ਦੇ ਮੂਲ ਰੂਪ ਨਾਲ ਮੇਲ ਨਹੀਂ ਖਾਂਦੇ।

ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚ ਭਾ. ਕਾਨ੍ਹ ਸਿੰਘ ਜੀ ਨੇ 'ਪਰਸਨ' ਪਦ ਦੇ ਅਰਥ ਇਉਂ ਕੀਤੇ ਹਨ:--

''ਪ੍ਰਸ਼ਨ-ਸਵਾਲ ਪੁੱਛਣ ਦੀ ਕ੍ਰਿਯਾ। ੨. ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ' (ਮਾਰੂ ਸੋਲਹੇ ਮ:੧) ੩ ਸੰ. ਪ੍ਰਸੱਨ-ਵਿ ਖੁਸ਼ ਆਨੰਦੀ ੪. ਕ੍ਰਿ. ਵਿ. ਪ੍ਰਸੱਨ ਹੋ ਕੇ, ਰੀਝ ਕੇ 'ਪਰਸਨ ਪਰਸ ਭਏ ਕੁਬਿਜਾ ਕਉ' (ਨਟ ਅ. ਮ:੪)।

'ਪਰਸ' ਪਦ ਦੇ ਅਰਥ ਇਉਂ ਕੀਤੇ ਹਨ:--

ਸੰਗਯਾ-ਛੂਹਣ ਦੀ ਕ੍ਰਿਯਾ। ''ਪੁਹਪ ਸੁਗੰਧਾ ਪਰਸ ਮਾਨੁਖਯ ਦੇਹੰ ਮਲੀਣੰ'' (ਗਾਥਾ)। ੨. ਸੰ-ਪਰਸ-ਸਪਸ਼ੰਮਨਿ-ਪਰਮ ਪਰਸ ਗੁਰੁ ਭੇਟੀਐ (ਗਉੜੀ ਰਵਿਦਾਸ) ੩. ਪਾਸ੍ਰੰ-ਪਾਸਾ ''ਬਾਮ ਪਰਸ ਤੇ ਝੂਠ ਬਨਾਵਾ॥'' (ਪਾਰਸਾ) ਖੱਬੇ ਪਾਸਿਓਂ ਝੂਠ ਰਚਿਆ।

'ਗੁਰੂ ਗਿਰਾਰਥ ਕੋਸ਼' ਦੇ ਕਰਤਾ ਪੰ. ਤਾਰਾ ਸਿੰਘ ਜੀ ਨਰੋਤਮ ਨੇ 'ਪਰਸਨ' ਦੇਵਨਾਗਰੀ ਦਾ ਸ਼ਬਦ ਦਸਿਆ ਹੈ ਅਤੇ ਅਰਥ 'ਪ੍ਰਸੰਨਯ' ਕੀਤੇ ਹਨ ਨਾਲ ਹੀ ਪੰਕਤੀ 'ਪਰਸ ਨਪਰਸ ਭਏ ਕੁਬਜਾ ਕੋ' ਦਿਤੀ ਹੈ ਪਰ ਇਸ ਦੀ ਪੁਸ਼ਟੀ ਲਈ ਗੁਰਬਾਣੀ ਵਿਚੋਂ ਕੋਈ ਪੰਕਤੀ ਪਾਠਕਾਂ ਦੇ ਸਾਹਮਣੇ ਨਹੀਂ ਰਖੀ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੨੪ ਉਤੇ ਗੁਰੂ ਰਾਮਦਾਸ ਜੀ ਦੀ ਉਚਾਰਨ ਕੀਤੀ ਪੰਕਤੀ 'ਪਰਸਨਿ ਪਰਸੁ ਭਏ ਸਾਧੂ ਜਨੁ, ਹਰਿ ਭਗਵਾਨੁ ਦਿਖੀਜੈ'' ਮੌਜੂਦ ਹੈ, ਜੋ ਇਥੇ 'ਪਰਸ' ਪਦ ਨੂੰ 'ਨਪਰਸ' ਪਦ ਛੇਦ ਕਰਨ ਦੀ ਪ੍ਰੋੜਤਾ ਨਹੀਂ ਹੋਣ ਦੇਂਦੀ।

'ਪਰਸ' ਪਦ ਸੰਸਕ੍ਰਿਤ ਭਾਸ਼ਾ ਦਾ ਹੈ, ਜਿਸਦੇ ਅਰਥ ਹਨ ਸਪਰਸ਼ ਕਰਨਾ, ਛੋਹਣਾ। ਗੁਰਬਾਣੀ ਵਿਚ 'ਤਿਸੁ ਨਾਨਕ ਪਰਸਣਿ ਆਵੈ' ਵਾਲੀ ਪੰਕਤੀ ''ਪਰਸਨ ਪਰਸ ਭਏ'' ਪਾਠ ਦੀ ਪੁਸ਼ਟੀ ਕਰਦੀ ਹੈ। ਗੁਰਬਾਣੀ

ਵਿਚ 'ਰਸਨ ਰਸ, ਲਾਲਨ ਲਾਲ' ਆਦਿ ਇਸ ਬਣਾਵਟ ਦੇ ਕਈ ਹੋਰ ਸ਼ਬਦ ਵੀ ਮਿਲਦੇ ਹਨ, ਪਰ 'ਨਪਰਸ' ਪਦ ਦੀਂ ਪੁਸ਼ਟੀ ਲਈ ਕੋਈ ਮਿਲਦੀ ਜੁਲਦੀ ਪੰਕਤੀ ਦ੍ਰਿਸ਼ਟੀ ਨਹੀਂ ਪਈ। ਕੀ 'ਕੁਬਿਜਾ' ਕ੍ਰਿਸ਼ਨ ਜੀ ਨੂੰ ਛੋਹੀ ਤੇ ਕ੍ਰਿਸ਼ਨ ਜੀ ਕੁਬਿਜਾ ਨੂੰ ਨਹੀਂ ਛੋਹੇ? ਜੇ ਇਸ ਭਾਵਨਾ ਨੂੰ ਮੁਖ ਰਖੀਏ ਤਾਂ ਪੁਲਿੰਗ ਵਾਚੀ ਅਰਥ ਬੜੇ ਸਪਸ਼ਟ ਬਣਦੇ ਹਨ। ਗੁਰਬਾਣੀ ਵਿਚ ਜਿਥੇ 'ਗੁਰਦੇਵ ਪਾਰਸ ਪਰਸ ਪਰਾ' ਪੰਕਤੀ ਹੈ ਉਥੇ ਗੁਰਦੇਵ ਦਾ ਸਪਰਸ ਪਾਰਸ ਤੋਂ ਭੀ ਪਰੇ ਹੈ ਕਿਉਂਕਿ ਜਦੋਂ ਸਮਰਥ-ਗੁਰੂ ਸਿੱਖ ਦੇ ਸਿਰ ਤੇ ਹੱਥ ਰਖਦਾ ਹੈ, ਉਹ ਛੋਹ ਲੋਹੇ ਨੂੰ ਵੀ ਕੰਚਨ ਕਰ ਦੇਂਦੀ ਹੈ।

ਇਸੇ ਤਰ੍ਹਾਂ ਜਦੋਂ ਬਲਰਾਮ ਸਮੇਤ ਸ੍ਰੀ ਕ੍ਰਿਸ਼ਨ ਜੀ ਮਥੁਰਾ ਗਏ ਤਾਂ ਰਸਤੇ ਵਿਚ ਕੁਬਿਜਾ ਮਾਲਣ ਮਿਲੀ ਤੇ ਇਸ ਨੇ ਕ੍ਰਿਸ਼ਨ ਜੀ ਨੂੰ ਫੁਲਾਂ ਦੀ ਮਾਲਾ ਪਹਿਨਾਉਣ ਤੇ ਮਥੇ ਉਤੇ ਟਿਕਾ ਲਾਉਣ ਦੀ ਭਾਵਨਾ ਜਾਗ ਉਠੀ ਤਾਂ ਇਸ ਦਾ ਮੱਥੇ ਤਕ ਹੱਥ ਨ ਪਹੁੰਚਿਆ। ਇਸ ਕਾਰਨ ਸ੍ਰੀ ਕ੍ਰਿਸ਼ਨ ਜੀ ਨੇ ਇਸ ਦੇ ਪੈਰ ਉਤੇ ਪੈਰ ਰਖ ਕੇ ਆਪਣੇ ਹੱਥ ਨਾਲ ਠੋਡੀ ਨੂੰ ਉਪਰ ਵਲ ਚੁਕ ਦਿੱਤਾ, ਅਜਿਹਾ ਸਪਰਸ ਕਰਨ ਨਾਲ ਇਸ ਦਾ ਕੁੱਬ ਦੂਰ ਹੋ ਗਿਆ।

ਕੁਬਿਜਾ ਦੇ ਨਾਂ ਨਾਲ ਇਕ ਹੋਰ ਪ੍ਰਸਿਧ ਕਹਾਣੀ ਇਹ ਵੀ ਹੈ ਕਿ ਕੰਸ ਇਕ ਸੁਗੰਧਤ ਵਟਣਾ ਮਲਿਆ ਕਰਦਾ ਸੀ। ਇਕ ਦਿਨ ਕੁਬਿਜਾ ਨੇ ਇਹ ਕੀਮਤੀ ਵਟਣਾ ਕ੍ਰਿਸ਼ਨ ਜੀ ਨੂੰ ਮਲ ਦਿੱਤਾ। ਉਨ੍ਹਾਂ ਪ੍ਰਸੰਨ ਹੋ ਕੇ ਇਸ ਦਾ ਕੁੱਬ ਦੂਰ ਕਰ ਦਿੱਤਾ। ਕੀ ਕੇਵਲ ਵਟਣਾ ਮਲਣ ਤੇ ਕ੍ਰਿਸ਼ਨ ਜੀ ਇਤਨੇ ਪ੍ਰਸੰਨ ਹੋ ਗਏ ਕਿ ਕੁਬਿਜਾ ਦਾ ਕੁੱਬ ਦੂਰ ਕਰ ਦਿੱਤਾ ਅਤੇ ਉਸਨੂੰ ਬੈਕੁੰਠ ਲੈ ਗਏ?। ਨਹੀਂ, ਇਹ ਕੁਬਿਜਾ ਦੇ ਹਿਰਦੇ ਦੀ ਭਾਵਨਾ ਸੀ ਜਿਸ ਨੂ ਫਲ ਲਗਾ ਹੋਵੇਗਾ।

ਇਹਨਾਂ ਘਟਨਾਵਾਂ ਨੂੰ ਮੁਖ ਰਖੀਏ ਤਾਂ ਅਰਥ ਬਿਵਸਥਾ ਸੁਤੇ ਹੀ ਪੁਲਿੰਗ ਰੂਪ ਵਾਲੀ ਬਣ ਜਾਂਦੀ ਹੈ। ਨਾਲ ਹੀ ਬਸੰਤ ਰਾਗ ਵਿਚ ਗੁਰਵਾਕ ਹਨ:–

**ਕੁਬਿਜਾ ਉਧਰੀ ਅੰਗੁਸਟ ਧਾਰਿ ॥**

(ਕ੍ਰਿਸ਼ਨ ਜੀ ਨੇ ਆਪਣਾ) ਅੰਗੂਠਾ ਰਖਕੇ ਕੁਬਿਜਾ ਦਾ ਉਧਾਰ ਕੀਤਾ, ਭਾਵ ਬੈਕੁੰਠ ਪਹੁੰਚਾ ਦਿੱਤਾ। ਭਾਵੇਂ 'ਪਰਸਨ ਪਰਸ' ਦੇ ਅਰਥ 'ਰਸਨ ਰਸ' ਤੇ 'ਲਾਲਨ ਲਾਲ' ਵਾਂਗ ਰਸਾਂ ਦੇ ਰਸ ਤੇ ਲਾਲਾਂ ਦੇ ਲਾਲ ਅਨੁਸਾਰ ਚੰਗੀ ਤਰ੍ਹਾਂ ਪਰਸਨਾ ਹੋ ਸਕਦੇ ਹਨ ਪਰ ਹੇਠ ਲਿਖੇ ਅਰਥ ਵਧੇਰੇ ਢੁਕਵੇਂ ਹਨ, ਅਤੇ ਇਹ ਅਰਥ 'ਪਰਸਨ' ਪਦ ਨੂੰ ਮੁੱਖ ਰਖ ਕੇ ਇਉਂ ਕੀਤੇ ਹਨ:–

(ਚਰਨ) ਪਰਸਨ ਦੀ (ਪ੍ਰੀਤਵਾਨ ਕੰਸ ਦੀ ਦਾਸੀ) ਕੁਬਿਜਾ ਨੂੰ (ਸ੍ਰੀ ਕ੍ਰਿਸ਼ਨ ਜੀ) ਭੇਟਦੇ ਹੋਏ ਬੈਕੁੰਠ ਵਿਚ ਲੈ ਕੇ ਪਹੁੰਚ ਗਏ (ਭਾਵ ਉਸਦਾ ਉਧਾਰ ਕਰ ਦਿੱਤਾ)।

## ਵਿਸ਼ੇਸ਼ ਵਿਚਾਰ

*(ਗਨਕਾ ਦਾ ਪ੍ਰਸੰਗ)*

**ੳ- ਸੰਗਤਿ ਕਾ ਗੁਨੁ ਬਹੁਤੁ ਅਧਿਕਾਈ, ਪੜਿ ਸੂਆ ਗਨਕ ਉਧਾਰੇ ॥**

ਚੰਦ੍ਰਮਣੀ ਇਕ ਵੇਸਵਾ ਸੀ ਜੋ ਭਰ ਜੁਆਨ ਸੁੰਦਰੀ ਤੇ ਵੇਖਣ ਵਾਲੇ ਨੂੰ ਮੋਹ ਲੈਂਦੀ ਸੀ। ਉਸ ਨੂੰ ਇਹ ਪੇਸ਼ਾ ਕਰਦਿਆਂ ਕਈ ਵਰ੍ਹੇ ਬੀਤ ਗਏ ਸਨ ਅਤੇ ਉਹ ਪਾਪ ਕਰਮ ਕਰਦਿਆਂ ਮਾਨੋ ਪਾਪਾਂ ਦਾ ਰੂਪ ਹੀ ਬਣ

ਚੁਕੀ ਸੀ। ਸ਼ਰਮ ਤੇ ਹਯਾ ਉਸ ਵਾਸਤੇ ਖਿਡੌਣੇ ਵਾਂਗ ਸਨ। ਜੋ ਧਨ ਕਮਾਉਂਦੀ ਸੀ, ਉਹ ਖੁਰਾਕ, ਪੌਸ਼ਾਕ ਤੇ ਸ਼ਰਾਬ ਵਿਚ ਖ਼ਰਾਬ ਕਰ ਦਿੰਦੀ ਸੀ। ਉਸ ਦੇ ਮਨ ਵਿਚ ਕਦੇ ਇਹ ਖ਼ਿਆਲ ਹੀ ਨਹੀਂ ਸੀ ਆਇਆ ਕਿ ਉਹ ਕੋਈ ਮਾੜਾ ਕੰਮ ਕਰ ਰਹੀ ਹੈ। ਇਸ ਵਿਚ ਸ਼ੱਕ ਨਹੀਂ ਕਿ ਪਾਪ ਮਾੜਾ ਹੈ ਪਰ ਪਾਪੀ ਨੂੰ ਬਹੁਤ ਚੰਗਾ ਲਗਦਾ ਹੈ। ਗੁਰਬਾਣੀ ਵਿਚ ਅੰਕਿਤ ਹੈ:—

**ਪਾਪੁ ਬੁਰਾ ਪਾਪੀ ਕਉ ਪਿਆਰਾ॥ ਪਾਪਿ ਲਦੇ ਪਾਪੇ ਪਾਸਾਰਾ॥ [ਪੰਨਾ ੯੩੫**

ਵਿਸ਼ੇ ਵਾਸ਼ਨਾ ਦੇ ਅਧੀਨ ਉਹ ਆਪਣੀ ਸੁੰਦਰਤਾ ਤੇ ਜੁਆਨੀ ਬਰਬਾਦ ਕਰ ਰਹੀ ਸੀ। ਜਦੋਂ ਭਾਗ ਜਾਗ ਪੈਣ ਤਾਂ ਕੋਈ ਨਾ ਕੋਈ ਬਹਾਨਾ ਬਣ ਜਾਦਾ ਹੈ। ਇਕ ਸਾਧੂ ਜੋ ਚੰਗੇ ਜੀਵਨ ਵਾਲਾ ਮਹਾਂਪੁਰਸ਼ ਸੀ, ਉਹ ਹਰ ਰੋਜ ਤੋਤੇ ਨੂੰ ਰਾਮ ਨਾਮ ਦਾ ਸਬਕ ਪੜ੍ਹਾਂਦਾ ਸੀ:—

**'ਬੋਲ ਗੰਗਾ ਰਾਮ, ਰਾਮ ਰਾਮ...**

ਉਹ ਆਪ ਵੀ ਜਾਪ ਕਰਦਾ ਸੀ ਤੇ ਤੋਤੇ ਨੂੰ ਇਹੋ ਜਾਪ ਕਰਾਉਂਦਾ ਸੀ। ਕਹਿੰਦੇ ਹਨ ਕਿ ਸਿਆਲ ਦੇ ਮਹੀਨੇ ਵਿਚ ਇਕ ਦਿਨ ਬਹੁਤ ਬਰਖਾ ਹੋ ਰਹੀ ਸੀ। ਇਕ ਸਾਧੂ ਅਚਾਨਕ ਹੀ ਗਨਕਾ ਦੇ ਵਾੜੇ ਕੋਲ ਆ ਖਲੋਤਾ। ਸਰੀਰ ਤੇ ਇਕ ਚਾਦਰ ਹੱਥ ਵਿਚ ਤੋਤੇ ਵਾਲਾ ਪਿੰਜਰਾ ਸੀ। ਗਨਕਾ ਨੇ ਜਦੋਂ ਵੇਖਿਆ ਤਾਂ ਕਹਿਣ ਲਗੀ ਮਹਾਰਾਜ! ਕੋਠੇ ਉਪਰ ਚਲੋ, ਬਾਹਰ ਬਾਰਸ਼ ਵਿਚ ਭਿਜ ਜਾਉਗੇ ਇਥੇ ਸਰਦੀ ਨਾਲ ਬੀਮਾਰ ਹੋ ਜਾਉਗੇ।

ਸੰਤ ਨਿਰਮਲ ਤੇ ਨਿਰਵੈਰ ਹੁੰਦੇ ਹਨ। ਉਨ੍ਹਾਂ ਦਾ ਦਰਸ਼ਨ ਕੀਤਿਆਂ ਮਨੁੱਖ ਦੀ ਪਾਪਾਂ ਵਾਲੀ ਬੁਧੀ ਪਲਟ ਕੇ ਉਤਮ ਹੋ ਜਾਂਦੀ ਹੈ। ਸੰਤ ਜੀ ਤੋਤੇ ਵਾਲਾ ਪਿੰਜਰਾ ਚੁੱਕ ਕੇ ਕੋਠੇ ਪਰ ਚਲੇ ਗਏ। ਉਸ ਗਨਕਾ ਦਾ ਹਾਵ ਭਾਵ ਵੇਖ ਕੇ ਆਪ ਸਮਝ ਤਾਂ ਗਏ ਪਰ ਜਿਵੇਂ ਪਾਣੀ ਵਿਚ ਪੈਦਾ ਹੋਇਆ ਕੰਵਲ ਫੁਲ ਪਾਣੀ ਤੋਂ ਉਪਰ ਉਪਰ ਰਹਿੰਦਾ ਹੈ ਜਿਵੇਂ ਮੁਰਗਾਬੀ ਨਦੀ ਵਿਚ ਆਪਣੇ ਪਰ ਨਹੀਂ ਭਿੱਜਣ ਦੇਂਦੀ ਤਿਵੇਂ ਸੰਤ ਜਨਾਂ ਦਾ ਆਪਣੇ ਇੰਦ੍ਰਿਆਂ ਉਤੇ ਕਾਬੂ ਹੁੰਦਾ ਹੈ, ਉਹ ਵਿਸ਼ੇ ਵਿਕਾਰਾ ਵਿਚ ਲਿਪਾਇਮਾਨ ਨਹੀਂ ਹੁੰਦੇ।

ਚੰਦ੍ਰਮਣੀ (ਗਨਕਾ) ਨੇ ਸੰਤਾਂ ਦੀ ਬੜੀ ਸੇਵਾ ਕੀਤੀ ਭੋਜਨ ਛਕਾਇਆ, ਅੱਗ ਸੇਕਣ ਲਈ ਦਿੱਤੀ। ਸੰਤ ਜੀ ਪ੍ਰਸੰਨ ਹੋ ਗਏ, ਤੋਤੇ ਵਿਚ ਵੀ ਜਾਨ ਆ ਗਈ। ਬਰਖਾ ਠਹਿਰ ਗਈ। ਸੰਤ ਜੀ ਨੇ ਜਾਣ ਦੀ ਤਿਆਰੀ ਕਰ ਲਈ। ਜਾਣ ਲਗਿਆਂ ਕਿਹਾ ਪੁੱਤਰੀ! ਅਸੀਂ ਹੁਣ ਜਾਂਦੇ ਹਾਂ, ਪਰਮੇਸ਼ਰ ਤੈਨੂੰ ਸੁਮਤਿ ਬਖਸ਼ੇ, ਤੂੰ ਸੁਖੀ ਹੋਵੇਂ। ਚੰਦ੍ਰਮਣੀ ਹੱਥ ਜੋੜ ਕੇ ਕਹਿਣ ਲਗੀ ਮਹਾਂ ਪੁਰਖ ਜੀ! ਮੈਂ ਵੱਡੀ ਪਾਪਣ ਹਾਂ, ਮੈਨੂੰ ਲੋਕ ਗਨਕਾ ਆਖਦੇ ਹਨ। ਮੈਂ ਪਤੀ ਬ੍ਰਤ ਇਸਤਰੀ ਨਹੀਂ। ਮੈਂ ਜੀਵਨ ਭਰ ਕਦੀ ਵੀ ਰਾਮ ਨਾਮ ਦਾ ਸਿਮਰਨ ਨਹੀਂ ਕੀਤਾ, ਮੈਨੂੰ ਦਸੋ ਮੇਰਾ ਸੰਸਾਰ ਸਾਗਰ ਤੋਂ ਪਾਰ ਉਤਾਰਾ ਕਿਵੇਂ ਹੋਵੇਗਾ?

ਮਹਾਤਮਾ ਜੀ ਨੇ ਗਨਕਾ ਦੀ ਗਾਥਾ ਸੁਣ ਕੇ ਉਸ ਦੇ ਉਧਾਰ ਦਾ ਵਸੀਲਾ ਸੋਚਿਆ, ਤਨ ਦੀ ਮੈਲ ਤਾਂ ਪਾਣੀ ਨਾਲ ਲਹਿ ਜਾਂਦੀ ਹੈ ਪਰ ਮਨ ਨੂੰ ਲਗੀ ਪਾਪਾਂ ਦੀ ਮੈਲ ਨਾਮ ਰੂਪੀ ਸਾਬਣ ਨਾਲ ਹੀ ਉਤਰ ਸਕਦੀ ਹੈ। ਇਸ ਲਈ ਕਿਉਂ ਨਾ ਇਸ ਨੂੰ ਤੋਤਾ ਜੋ ਰਾਮ ਨਾਮ ਦੀ ਪਟੀ ਪੜ੍ਹਿਆ ਹੋਇਆ ਹੈ, ਇਸ ਦੇ ਹਵਾਲੇ ਕਰ ਦੇਈਏ। ਇਸ ਦਾ ਮਨ ਇਧਰ ਲਗ ਗਿਆ ਤਾਂ ਇਹ ਪਾਪਾਂ ਵਲੋਂ ਸੁਤੇ ਹੀ ਮੁੜ ਜਾਵੇਗੀ। ਗੱਲ ਤਾਂ ਮਨ ਦੀ ਹੈ। ਬਸ, ਮਹਾਂ ਪੁਰਖਾਂ ਨੇ ਗਨਕਾ ਨੂੰ ਤੋਤਾ ਬਖਸ਼ ਦਿੱਤਾ ਜਿਸ ਕਰਕੇ ਉਹ ਰੋਜ਼ ਤੋਤੇ ਨੂੰ ਰਾਮ ਨਾਮ ਜਪਾਉਣ ਵਿਚ ਰੁੱਝੀ ਰਹਿੰਦੀ ਤੇ ਆਪ ਵੀ ਰਾਮ ਨਾਮ ਦੀ ਰਟ ਲਾਈ ਰਖਦੀ। ਨਾਮ ਜਪਣ ਨਾਲ ਪਾਪ

ਕਰਮ ਘਟਦੇ ਗਏ ਤੇ ਉਸ ਨੇ ਜੀਵਨ ਦਾ ਨਵਾਂ ਮੋੜ ਕਟਿਆ। ਸਾਦਾ ਜੀਵਨ ਬਤੀਤ ਕਰਲ ਲਗ ਪਈ ਰਾਮ ਨਾਮ ਦੇ ਸਿਮਰਨ ਨਾਲ ਸਮਾਧੀ ਲਗਣ ਲਗ ਪਈ।

ਚੰਦ੍ਰਮਣੀ ਦਾ ਮਨ ਸ਼ੀਸ਼ੇ ਵਾਂਗ ਲਿਸ਼ਕਣ ਲਗ ਪਿਆ। ਸਹੀ ਅਰਥਾਂ ਵਿਚ ਉਹ ਉਚੇ ਸੁੱਚੇ ਜੀਵਨ ਵਾਲੀ ਬਣ ਗਈ। ਪਰਮੇਸ਼ਰ ਨੇ ਐਸਾ ਖੇਲ ਰਚਾਇਆ ਕਿ ਆਪ ਸੱਪ ਦਾ ਰੂਪ ਧਾਰ ਕੇ ਤੋਤੇ ਨੂੰ ਮਾਰ ਦਿੱਤਾ ਉਸ ਦੀ ਰੂਹ ਨੂੰ ਪੰਜ ਭੂਤਕ ਸਰੀਰ ਵਿਚੋਂ ਅਜਾਦ ਕਰ ਦਿੱਤਾ। ਚੰਦ੍ਰਮਣੀ ਨਿਤ ਅਭਿਆਸ ਅਨੁਸਾਰ ਸਵੇਰੇ ਉਠੀ ਤੋਤੇ ਨੂੰ ਨਵ੍ਹਾਉਣ ਲਈ ਆਵਾਜ਼ ਮਾਰੀ, ਪਰ ਅੱਗੋਂ ਤੋਤੇ ਦੀ ਕੋਈ ਆਵਾਜ਼ ਨਾ ਆਈ, ਪਿੰਜਰੇ ਦੀ ਤਾਕੀ ਖੁਲ੍ਹੀ ਸੀ। ਜਿਉਂ ਹੱਥ ਅੱਗੇ ਵਧਾਇਆ ਤਾਂ ਸੱਪ ਨੇ ਡੰਗ ਮਾਰਿਆ। ਗਨਕਾ ਦੇ ਮੂੰਹ ਵਿਚੋਂ 'ਰਾਮ ਰਾਮ ਰਾਮ' ਦੀ ਆਵਾਜ਼ ਨਿਕਲੀ ਤੇ ਤੁਰੰਤ ਹੀ ਸਰੀਰ ਤਿਆਗ ਦਿੱਤਾ। ਜਿਉਂ ਰੂਹ ਸਰੀਰ ਨਾਲੋਂ ਵੱਖਰੀ ਹੋਈ ਭਗਵਾਨ ਦਾ ਭੇਜਿਆ ਬਿਬਾਣ ਆ ਗਿਆ ਉਸ ਵਿਚ ਬੈਠ ਕੇ ਭਗਵਾਨ ਦੇ ਚਰਨਾਂ ਵਿਚ ਪਹੁੰਚ ਗਈ। ਜਨਮ-ਮਰਨ ਦੇ ਚੱਕਰ ਤੇ ਦੁੱਖਾਂ ਤੋਂ ਛੁਟਕਾਰਾ ਹੋ ਗਿਆ। ਭਾਈ ਸਾਹਿਬ ਗੁਰਦਾਸ ਜੀ ਨੇ ਆਪਣੀਆਂ ਰਚਿਤ ਵਾਰਾਂ ਵਿਚ ਗਨਕਾ ਪਾਪਣ ਦਾ ਜ਼ਿਕਰ ਇਉਂ ਕੀਤਾ ਹੈ:--

**ਗਨਕਾ ਪਾਪਣ ਹੋਇ ਕੈ ਪਾਪਾਂ ਦਾ ਗਲ ਹਾਰ ਪਰੋਤਾ ॥**
**ਮਹਾ ਪੁਰਖ ਅਚਾਣਚਕ ਗਨਕਾ ਵਾੜੇ ਆਇ ਖਲੋਤਾ ॥**
**ਦੁਰਮਤਿ ਦੇਖ ਦਇਆਲ ਹੋਇ ਹਥਹੁੰ ਉਸਨੋ ਦਿਤੋਸੁ ਤੋਤਾ ॥**
**ਰਾਮ ਨਾਮ ਉਪਦੇਸ ਕਰ ਖੇਲ ਗਇਆ ਦੇ ਵਣਜ ਸਓਤਾ ॥**
**ਲਿਵ ਲਾਗੀ ਤਿਸ ਤੋਤਿਅਹੁੰ ਨਿਤ ਪੜ੍ਹਾਏ ਕਰੈ ਅਸੋਤਾ ॥**
**ਪਤਿਤ ਉਧਾਰਣ ਰਾਮਨਾਮ ਦੁਰਮਤਿ ਪਾਪ ਕਲੇਵਰ ਧੋਤਾ ॥**
**ਅੰਤ ਕਾਲ ਜਮ ਜਾਲ ਤੋੜ ਨਰਕੈ ਵਿਚ ਨ ਖਾਧੋਸ ਗੋਤਾ ॥**
**ਗਈ ਬੈਕੁੰਠਿ ਬਿਬਾਣਿ ਚੜ੍ਹਿ ਨਾਉ ਨਾਰਾਇਣ ਛੋਤਿ ਅਛੋਤਾ॥**
**ਥਾਉ ਨਿਥਾਵੈ ਮਾਣੁ ਮਣੋਤਾ ॥ ੨੧ ॥**

ਗੁਰਬਾਣੀ ਵਿਚ ਗਨਿਕਾ ਦਾ ਜ਼ਿਕਰ ਕਈ ਸ਼ਬਦਾਂ ਵਿਚ ਮਿਲਦਾ ਹੈ:--

੧. **ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ,**
**ਬਿਆਧਿ ਅਜਾਮਲੁ ਤਾਰੀਅਲੇ ॥** [ਪੰਨਾ ੩੪੫

੨. **ਅਜਾਮਲ ਗਜ ਗਨਿਕਾ ਪਤਿਤ ਕਰਮ ਕੀਨੇ ॥**
**ਤੇਊ ਉਤਰਿ ਪਾਰਿ ਪਰੇ ਰਾਮਨਾਮ ਲੀਨੇ ॥** [ਪੰਨਾ ੬੯੨

੩. **ਸੂਆ ਪੜ੍ਹਾਵਤ ਗਨਿਕਾ ਤਰੀ ॥ ਸੋ ਹਰਿ ਨੈਨਹੁ ਕੀ ਪੂਤਰੀ॥** [ਪੰਨਾ ੮੭੪

੪. **ਦੂਖ ਹਰਤਾ ਹਰਿਨਾਮੁ ਪਛਾਨੋ ॥**
**ਅਜਾਮਲੁ ਗਨਿਕਾ ਜਿਹ ਸਿਮਰਤ, ਮੁਕਤ ਭਏ ਜੀਅ ਜਾਨੋ॥** [ਪੰਨਾ ੮੩੦

੫. **ਗਨਿਕਾ ਉਧਰੀ ਹਰਿ ਕਹੈ ਤੋਤ ॥** [ਪੰਨਾ ੧੧੯੨

੬. **ਸੋਦਾਮਾ ਅਪਦਾ ਤੇ ਰਾਖਿਆ, ਗਨਿਕਾ ਪੜ੍ਹਤ ਪੂਰੇ ਤਿਹ ਕਾਜ॥** [ਪੰਨਾ ੧੪੦੦

ਅ- **ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ, ਹਰਿ ਨਾਰਾਇਣ ਬੋਲਾਰੇ ॥**

*(ਅਜਾਮਲ ਦੀ ਕਥਾ)*

ਗੁਰਬਾਣੀ ਵਿਚ ਵੱਡੇ ਤੋਂ ਵੱਡੇ ਪਾਪੀਆਂ ਦਾ ਜ਼ਿਕਰ ਕੀਤਾ ਹੈ ਤਾਂ ਜੋ ਲੋਕਾਂ ਅੰਦਰ ਨਿਰਾਸ਼ਤਾ ਨਾ ਆਵੇ, ਸਗੋਂ ਵਿਸ਼ਵਾਸ਼ ਬੱਝ ਜਾਵੇ ਕਿ ਪਰਮੇਸ਼ਰ ਦਾ ਨਾਮ ਪ੍ਰਾਣੀਆਂ ਨੂੰ ਪਲ ਵਿਚ ਸੰਸਾਰ ਸਾਗਰ ਤੋਂ ਪਾਰ ਕਰ ਦਿੰਦਾ ਹੈ।

ਅਜਾਮਲ ਕਨੌਜ ਦੇ ਇਕ ਬ੍ਰਾਹਮਣ ਦਾ ਲੜਕਾ ਸੀ ਜੋ ਵੇਦ ਗਿਆਨ ਦਾ ਪੰਡਿਤ ਸੀ। ਇਹ ਰਾਜੇ ਦੇ ਦਰਬਾਰ ਵਿਚ ਕਥਾ ਕਰਿਆ ਕਰਦਾ ਸੀ। ਰਾਜੇ ਨੇ ਅਜਾਮਲ ਦੀ ਲਿਆਕਤ ਵੇਖ ਕੇ ਹੀ ਇਸਨੂੰ ਇਤਨੀ ਉਚੀ ਪਦਵੀ ਬਖਸ਼ੀ ਹੋਈ ਸੀ।

ਅਜਾਮਲ ਸਰੀਰ ਕਰਕੇ ਬੜਾ ਸੁੰਦਰ, ਜੁਆਨ ਤੇ ਅਰੋਗ ਸੀ। ਬੁਧੀ ਵੀ ਬਹੁਤ ਤੀਖਣ ਸੀ। ਨਾਲ ਹੀ ਇਸ ਨੂੰ ਗੁਰੂ ਨੇ ਕਿਹਾ ਹੋਇਆ ਸੀ ਕਿ ਤੂੰ ਜਦੋਂ ਮੇਰੇ ਵਲ ਆਇਆ ਜਾਇਆ ਕਰੇਂ ਤਾਂ ਸ਼ਹਿਰ ਵਿਚੋਂ ਲੰਘ ਕੇ ਨਾ ਆਵੀਂ। ਬਾਹਰੋਂ ਬਾਹਰ ਆਵੀਂ ਤੇ ਜਾਵੀਂ। ਅਜਾਮਲ ਨੇ ਗੁਰੂ ਦੀ ਸਿਖਿਆ ਤੇ ਅਮਲ ਕੀਤਾ, ਚਾਰ ਸਾਲ ਸ਼ਹਿਰ ਵਿਚ ਨਹੀਂ ਵੜਿਆ। ਇਕ ਦਿਨ ਉਸ ਦੇ ਮਨ ਵਿਚ ਸੋਚ ਪਈ ਕਿ ਗੁਰੂ ਜੀ ਨੇ ਮੇਰੇ ਤੇ ਇਹ ਪਾਬੰਦੀ ਕਿਉਂ ਲਾਈ ਹੈ? ਮਨ ਵਿਚ ਇਸ ਫੁਰਨੇ ਨੇ ਬਹੁਤ ਜ਼ੋਰ ਫੜਿਆ ਪਰ ਇਸ ਵਿਚ ਗੁਰੂ ਦੀ ਆਗਿਆ ਦਾ ਉਲੰਘਣਾ ਕਰਨ ਦੀ ਹਿੰਮਤ ਨਾ ਪਈ।

ਵੀਹ ਸਾਲ ਵਿਦਿਆ ਪੜ੍ਹਨ ਮਗਰੋਂ ਚਾਰ ਵੇਦਾਂ ਤੇ ਉਪਨਿਸ਼ਦਾਂ ਦੀ ਕਥਾ ਦੀ ਸਮਾਪਤੀ ਹੋਣੀ ਸੀ ਅਜਾਮਲ ਨੇ ਗੁਰੂ ਆਗਿਆ ਨੂੰ ਭੰਗ ਕਰਨ ਦੀ ਮਨ ਵਿਚ ਪੱਕੀ ਧਾਰ ਲਈ। ਸਿਆਣੇ ਆਖਦੇ ਹਨ ਕਿ ਜਵਾਨੀ ਮਸਤਾਨੀ ਹੁੰਦੀ ਹੈ ਕਿਸੇ ਦੀ ਪਰਵਾਹ ਨਹੀਂ ਕਰਦੀ, ਅਜਾਮਲ ਜਦੋਂ ਗੁਰੂ ਕੋਲੋਂ ਉਠ ਕੇ ਜਾਣ ਲਗਾ ਤਾਂ ਗੁਰੂ ਜੀ ਚੇਤੰਨ ਕੀਤਾ ਕਿ ਅਜਾਮਲ! ਵੇਖੀ ਸ਼ਹਿਰ ਤੋਂ ਬਾਹਰੋਂ ਬਾਹਰ ਜਾਈਂ। ਪਰ ਇਸ ਨੇ ਗੁਰੂ ਦੇ ਆਦੇਸ਼ ਦੀ ਪਰਵਾਹ ਨਾਹ ਕੀਤੀ, ਸਿਧਾ ਬਾਜ਼ਾਰ ਵਲ ਆਪਣਾ ਮੂੰਹ ਕਰ ਲਿਆ।

ਜਿਸ ਦਰਵਾਜੇ ਦੇ ਬਾਹਰ ਅਜਾਮਲ ਦੇ ਗੁਰੂ ਦਾ ਆਸ਼ਰਮ ਸੀ, ਉਸ ਦਰਵਾਜੇ ਦੇ ਅੰਦਰ ਹੀ ਕੰਜਰੀਆਂ ਦਾ ਅੱਡਾ ਸੀ ਜਿਥੇ ਔਰਤਾਂ ਆਪਣਾ ਰੂਪ ਤੇ ਜੋਬਨ ਵੇਚਦੀਆਂ ਸਨ। ਅਜਾਮਲ ਭਰ ਜੁਆਨ ਤੇ ਸੁੰਦਰ ਸੀ। ਅਮੀਰ ਘਰਾਣੇ ਦਾ ਲੜਕਾ ਜਦੋਂ ਵੇਸ਼ਵਾਵਾਂ ਦੇ ਬਾਜ਼ਾਰ ਵਿਚ ਵੜਿਆ ਤਾਂ ਸੁੰਦਰ ਤੇ ਜੁਆਨ ਲੜਕੀਆਂ ਵੇਖ ਕੇ ਇਸਦਾ ਮਨ ਡੋਲ ਗਿਆ। ਇਹ ਭੌਰੇ ਵਾਂਗੂੰ ਰੰਗ ਬਰੰਗੇ ਫੁਲਾਂ ਦੀ ਵਾਸ਼ਨਾ ਲੈਣ ਲਈ ਇਧਰ ਉਧਰ ਫਿਰਦਾ ਰਿਹਾ। ਜਦੋਂ ਘਰ ਪਹੁੰਚਿਆਂ ਤਾਂ ਇਸ ਤੇ ਕਾਮ ਦਾ ਜਾਦੂ ਐਨਾ ਸਵਾਰ ਹੋਇਆ ਕਿ ਗ੍ਰੰਥ ਪੜ੍ਹਨ ਨੂੰ ਇਸ ਦਾ ਚਿਤ ਨਾ ਕਰੇ ਅਤੇ ਨਾ ਹੀ ਕੋਈ ਚੀਜ਼ ਖਾਣ ਪੀਣ ਤੇ ਦਿਲ ਕਰੇ। ਰਾਤ ਪੈ ਗਈ, ਜਦੋਂ ਸਵੇਰੇ ਜਾਗਿਆ ਤਾਂ ਇਹ ਸ਼ਹਿਰੋਂ ਬਾਹਰ ਜਾਣ ਦੀ ਬਜਾਏ ਸ਼ਹਿਰ ਦੇ ਅੰਦਰੋਂ ਲੰਘ ਗਿਆ। ਹੁਣ ਗੁਰੂ-ਆਗਿਆ ਦੀ ਉਲੰਘਣਾ ਦਾ ਉਕਾ ਹੀ ਖਿਆਲ ਇਸ ਦੇ ਮਨ ਵਿਚ ਨਾ ਆਇਆ। ਜਦੋਂ ਗੁਰੂ ਪਾਸ ਪਹੁੰਚਿਆਂ ਤਾਂ ਗੁਰੂ ਨੇ ਪੁਛਿਆ ਅਜਾਮਲ ਕਿਹੜੇ ਰਸਤੇ ਆਇਆ ਹੈਂ? ਤਾਂ ਝੂਠ ਬੋਲ ਕੇ ਆਖ ਦਿੱਤਾ, 'ਗੁਰਦੇਵ ਜੀ! ਸ਼ਹਿਰੋਂ ਬਾਹਰ ਦੇ ਰਸਤੇ ਵਲੋਂ ਆਇਆ ਹਾਂ।'

ਜਦੋਂ ਅਜਾਮਲ ਅਠ ਦਿਨ ਵੇਸ਼ਵਾਵਾਂ ਦੇ ਬਾਜ਼ਾਰ ਚੋਂ ਲੰਘਦਾ ਰਿਹਾ ਤਾਂ ਵੇਸ਼ਵਾਵਾਂ ਤਾੜ ਗਈਆਂ ਕਿ ਇਹ ਕੋਈ ਸ਼ਿਕਾਰ ਲਭਦਾ ਸੀ। ਇਕ ਦਿਨ ਇਕ ਕਾਮ ਕੰਦਲਾਂ ਨੇ ਅੱਗੇ ਹੋ ਕੇ ਅਜਾਮਲ ਦਾ ਹੱਥ ਫੜ

ਲਿਆ ਅਤੇ ਭੋਗ ਲਈ ਆਪਣੇ ਸੇਜ ਉਤੇ ਲੈ ਗਈ। ਇਹ ਗੁਰੂ ਅੱਗੇ ਝੂਠ ਬੋਲਦਾ ਰਿਹਾ ਤੇ ਇਥੇ ਜੂਠ ਖਾਂਦਾ ਰਿਹਾ। ਜੂਠ ਤੇ ਝੂਠ ਨੇ ਅਜਾਮਲ ਦੀ ਬੁੱਧੀ ਦੀ ਭ੍ਰਿਸ਼ਟ ਕਰ ਦਿਤੀ। ਇਹ ਵਿਦਿਆ ਪੜ੍ਹਨ ਵਲੋਂ ਟਾਲ ਮਟੋਲ ਕਰਦਾ ਰਿਹਾ। ਆਖ਼ਰ ਗੁਰੂ ਨੇ ਜਵਾਬ ਦੇ ਦਿੱਤਾ ਅਤੇ ਇਸ ਦੇ ਪਿਤਾ ਨੂੰ ਕਿਹਾ ਕਿ ਹੁਣ ਅਜਾਮਲ ਦਾ ਵਿਆਹ ਕਰ ਦਿਉ।

ਅਜਾਮਲ ਦਾ ਪਿਉ ਰਾਜ ਪੰਡਿਤ ਸੀ। ਉਸ ਨੇ ਆਪਣੇ ਲੜਕੇ ਦਾ ਇਕ ਸੁੰਦਰ ਤੇ ਸੁਸ਼ੀਲ ਮੁਟਿਆਰ ਨਾਲ ਵਿਆਹ ਕਰ ਦਿੱਤਾ, ਪਰ ਇਸ ਦਾ ਮਨ ਫਿਰ ਵੀ ਨਾਹ ਰਜਿਆ ਲਗਾਤਾਰ ਵੇਸਵਾ ਦੇ ਪਾਸ ਜਾਂਦਾ ਰਿਹਾ। ਆਖ਼ਰ ਇਸਦੀ ਪਤਨੀ ਨੂੰ ਪਤਾ ਲਗ ਗਿਆ ਕਿ ਅਜਾਮਲ ਕਿਸੇ ਵੇਸ਼ਵਾ ਕੋਲ ਜਾਂਦਾ ਹੈ, ਇਹ ਆਪਣਾ ਜੀਵਨ ਬਰਬਾਦ ਕਰ ਲਵੇਗਾ, ਉਹ ਬੜੀ ਚਿੰਤਾਤੁਰ ਹੋਈ।

ਦੇਵ ਨੇਤ ਨਾਲ ਅਜਾਮਲ ਦਾ ਪਿਤਾ ਪਰਲੋਕ ਸਿਧਾਰ ਗਿਆ। ਰਾਜੇ ਨੇ ਅਜਾਮਲ ਨੂੰ ਰਾਜ ਪੰਡਿਤ ਬਣਾਇਆ ਤੇ ਇਸ ਪਾਸੋਂ ਧਰਮ ਗ੍ਰੰਥਾਂ ਦੀ ਕਥਾ ਸੁਣਨ ਲਗ ਪਿਆ।

ਵਿਸ਼ੇ ਵਿਕਾਰਾਂ ਵਿਚ ਗ੍ਰਸਿਆ ਹੋਇਆ ਅਜਾਮਲ ਵੇਸ਼ਵਾ ਦੇ ਦਰ ਤੇ ਜਾਣੋਂ ਫਿਰ ਵੀ ਨਾ ਹਟਿਆ। ਹੁਣ ਧਨ ਦੀ ਕੋਈ ਕਮੀ ਨਹੀਂ ਸੀ, ਪਰ ਸਿਰ ਤੇ ਪਿਉਂ ਦਾ ਡੰਡਾ ਨਾ ਹੋਣ ਕਰਕੇ ਅਜਾਮਲ ਆਜ਼ਾਦ ਸੀ। ਇਸਨੇ ਕਲਾਵੰਤੀ ਨਾਮ ਦੀ ਵੇਸ਼ਵਾ ਨੂੰ ਬਚਨ ਦੇ ਦਿੱਤਾ ਕਿ ਇਹ ਉਸਦਾ ਪਤੀ ਬਣ ਕੇ ਰਹੇਗਾ ਤੇ ਕਿਸੀ ਕੀਮਤ ਤੇ ਵੀ ਉਸਦਾ ਸਾਥ ਨਹੀਂ ਛਡੇਗਾ।

ਕਹਿੰਦੇ ਹਨ ਕਿ ਇਸ਼ਕ ਤੇ ਮੁਸ਼ਕ ਛੁਪਾਇਆਂ ਨਹੀਂ ਛੁਪਦੇ। ਕਲਾਵੰਤੀ ਵਾਲੀ ਗੱਲ ਰਾਜੇ ਤੱਕ ਪਹੁੰਚ ਗਈ। ਰਾਜੇ ਨੇ ਅਜਾਮਲ ਨੂੰ ਬੜਾ ਸ਼ਰਮਾਇਆ ਤੇ ਸਮਝਾਇਆ ਪਰ ਉਹ ਕਹਿਣ ਲਗਾ ਕਿ ਮਹਾਰਾਜ! ਕਲਾਵੰਤੀ ਕਦੇ ਵੇਸ਼ਵਾ ਸੀ ਪਰ ਹੁਣ ਉਹ ਮੇਰੀ ਇਸਤਰੀ ਹੈ। ਰਾਜੇ ਨੇ ਕਿਹਾ ਜੇ ਅਜਿਹੀ ਗੱਲ ਹੈ ਤਾਂ ਤੂੰ ਉਸ ਨੂੰ ਘਰ ਲੈ ਆ। ਅਜਾਮਲ ਕਹਿਣ ਲਗਾ ਕਿ ਇਸ ਤਰ੍ਹਾਂ ਕਰਨ ਨਾਲ ਭਾਈਚਾਰਾ ਉਸ ਨੂੰ ਬ੍ਰਾਹਮਣ ਬਰਾਦਰੀ ਤੋਂ ਛੇਕ ਦੇਵੇਗਾ। ਰਾਜੇ ਨੇ ਜਦੋਂ ਉਸਦੀ ਗੱਲ ਸੁਣੀ ਤਾਂ ਕ੍ਰੋਧ ਵਿਚ ਆ ਕੇ ਕਿਹਾ ਕਿ ਜਾਂ ਵੇਸ਼ਵਾ ਦਾ ਤਿਆਗ ਕਰ ਜਾਂ ਇਸ ਰਾਜ ਦਰਬਾਰ ਦਾ, ਕਿਉਂਕਿ ਵੇਸ਼ਵਾ-ਗਾਮੀ ਮਹਾਂ ਪਾਪੀ ਪੁਰਸ਼ ਹੁੰਦਾ ਹੈ। ਉਹ ਰਾਜ ਪੰਡਿਤ ਬਣਨ ਦਾ ਅਧਿਕਾਰੀ ਨਹੀਂ ਹੋ ਸਕਦਾ। ਹੁਣ ਦਸ ਤੂੰ ਕੀ ਚਾਹੁੰਦਾ ਹੈ?

ਅਜਾਮਲ ਨੇ ਕਿਹਾ ਮਹਾਰਾਜ! ਮੈਂ ਕਲ੍ਹ ਦਰਬਾਰ ਵਿਚ ਨਹੀਂ ਆਵਾਂਗਾ। ਰਾਜਾ ਉਚੇ ਆਚਰਨ ਦਾ ਮਾਲਕ ਸੀ, ਉਸਨੇ ਫਿਰ ਸਮਝਾਇਆ। ਵੇਖ! ਜੇ ਤੂੰ ਰਾਜ ਪੰਡਿਤ ਦੀ ਪਦਵੀ ਤੋਂ ਲਾਹਿਆ ਗਿਆ ਤਾਂ ਤੇਰੀ ਸਾਰੀ ਜਾਇਦਾਦ ਜ਼ਬਤ ਕਰਕੇ ਤੇਰੀ ਵਿਆਹੁਤਾ ਨੂੰ ਦੇ ਦਿਤੀ ਜਾਵੇਗੀ। ਤੈਨੂੰ ਤੇ ਤੇਰੀ ਵੇਸ਼ਵਾ ਨੂੰ ਸ਼ਹਿਰ ਵਿਚੋਂ ਕੱਢ ਦਿੱਤਾ ਜਾਵੇਗਾ। ਰਾਜੇ ਦੀ ਗੱਲ ਅਜਾਮਲ ਨੇ ਫਿਰ ਵੀ ਨਾ ਮੰਨੀ, ਅਜਾਮਲ ਨੂੰ ਧੱਕੇ ਮਾਰ ਕੇ ਦਰਬਾਰ ਵਿਚੋਂ ਕੱਢ ਦਿੱਤਾ ਗਿਆ।

ਸ਼ਹਿਰੋਂ ਬਾਹਰ ਜਾਣ ਨਾਲ ਅਜਾਮਲ ਦੀ ਲਿੰਗ-ਵਾਸ਼ਨਾ ਹੋਰ ਵੱਧ ਗਈ। ਜੋ ਮਾਲ ਧਨ ਪੱਲੇ ਸੀ ਉਹ ਵੀ ਖਾ ਲਿਆ। ਸੰਤਾਨ ਬਹੁਤ ਹੋ ਗਈ ਤੇ ਕਾਮ-ਕ੍ਰੋਧ ਨਾਲ ਦੋਹਾਂ ਦੇ ਸਰੀਰ ਗਲ ਕੇ ਰੋਗੀ ਹੋ ਗਏ। ਭੁਖ ਨਾਲ ਵੀ ਲਾਚਾਰ ਹੋ ਗਏ। ਇਥੋਂ ਤੱਕ ਕਿ ਇਹ ਚਿੜੀਆਂ ਤੇ ਕਬੂਤਰ ਫੜ ਕੇ ਲਿਆਉਂਦੇ ਤੇ ਉਹਨਾਂ ਨੂੰ ਭੁੰਨ ਕੇ ਆਪਣੀ ਉਦਰ ਪੂਰਤੀ ਕਰਦੇ। ਜੀਵ ਹਤਿਆ ਤੇ ਨਿਤ ਮਾਸ ਖਾਣ ਨਾਲ ਇਹਨਾਂ ਦੀ ਦੇਹੀ ਫੁੱਟ ਗਈ, ਪਿਆਰ ਦੀਆਂ ਪੀਘਾਂ ਟੁੱਟ ਗਈਆਂ। ਕਲਾਵੰਤੀ ਵੀ ਮੰਦੇ ਬੋਲ ਬੋਲਣ ਲਗ ਪਈ। ਹੁਣ ਅਜਾਮਲ

ਬਹੁਤ ਹੀ ਦੁਖੀ ਸੀ।

ਦੇਵ ਨੇਤ ਨਾਲ ਇਕ ਦਿਨ ਦੋ ਸਾਧੂ ਘਰ ਆ ਗਏ। ਕਲਾਵੰਤੀ ਨੇ ਮਨ੍ਹਾ ਕਰ ਦਿਤਾ ਕਿ ਅੱਜ ਚਿੜੀਆਂ ਕਬੂਤਰ ਨਹੀਂ ਭੁੰਨਣੇ। ਉਸ ਦੇ ਘਰ ਭੁਜੇ ਹੋਏ ਛੋਲੇ ਸਨ, ਉਸਨੇ ਸਾਧੂਆਂ ਨੂੰ ਉਹ ਛੋਲੇ ਛਕਾਏ ਤੇ ਨਾਲ ਬੇਨਤੀ ਕੀਤੀ ''ਮਹਾਰਾਜ! ਸਾਡਾ ਦੁਖ ਨਵਿਰਤ ਕਰੋ ਅਸੀਂ ਬਹੁਤ ਦੁਖੀ ਹਾਂ, ਬਹੁਤ ਪਾਪੀ ਹਾਂ ਸਾਡੇ ਪਲੇ ਬਦਨਾਮੀ ਪੈ ਗਈ ਹੈ ਆਪ ਦਇਆ ਕਰੋ।''

ਅਜਾਮਲ ਦੀ ਭੈੜੀ ਹਾਲਤ ਵੇਖ ਕੇ ਸਾਧੂਆਂ ਨੂੰ ਤਰਸ ਆ ਗਿਆ। ਇਕ ਸਾਧੂ ਨੇ ਬਚਨ ਕੀਤਾ ਤੁਹਾਡੇ ਦਿਨ ਭਲੇ ਆਉਣ ਵਾਲੇ ਹਨ। ਜਿਹੜਾ ਤੁਹਾਡੇ ਘਰ ਹੁਣ ਬਚਾ ਹੋਵੇਗਾ ਤੁਸੀਂ ਉਸਦਾ ਨਾਉਂ 'ਨਾਰਾਇਣ' ਰਖਣਾ, ਉਹ ਤੁਹਾਡੇ ਸਾਰੇ ਦੁਖ ਦੂਰ ਕਰ ਦੇਵੇਗਾ। ਕਲਾਵੰਤੀ ਦਾ ਜਦੋਂ ਸਤਵਾਂ ਬਾਲਕ ਜੰਮਿਆ ਤਾਂ ਉਸਦਾ ਨਾਮ 'ਨਾਰਾਇਣ' ਰਖਿਆ ਗਿਆ। ਉਸ ਬੱਚੇ ਨੂੰ ਅਜਾਮਲ ਬਹੁਤ ਪਿਆਰ ਕਰਦਾ ਸੀ। ਉਸਨੂੰ ਕੁਛੜ ਚੁਕੀ ਫਿਰਦਾ 'ਨਾਰਾਇਣ ਨਾਰਾਇਣ' ਕਰਦਾ ਰਹਿੰਦਾ ਸੀ। ਆਖ਼ਰ ਜਦੋਂ ਅਜਾਮਲ ਬੀਮਾਰ ਹੋ ਗਿਆ ਤਾਂ ਅੰਤ ਸਮੇਂ ਡਰਾਉਣੀਆਂ ਸ਼ਕਲਾਂ ਵੇਖ ਕੇ ਚੀਕਾਂ ਮਾਰਨ ਲਗਾ। ਉਸ ਨੂੰ ਪੁਤਰ ਵਹੁੱਟੀ ਸਭ ਭੁੱਲ ਗਏ, ਕਹਿਣ ਲਗਾ- ਹੇ ਨਾਰਾਇਣ! ਮੈਨੂੰ ਜਮਾਂ ਕੋਲੋਂ ਬਚਾਈ, ਮੇਰੀ ਰਖਿਆ ਕਰੀਂ। ਏਦਾਂ ਜੋਦੜੀ ਕਰਦੇ ਕਰਦੇ ਉਸ ਨੇ ਸੁਆਸ ਦੇ ਦਿੱਤੇ। ਇਸਦੇ ਫਲਸਰੂਪ ਅਜਾਮਲ ਨਰਕਾਂ ਨੂੰ ਜਾਣ ਦੀ ਥਾਂ ਬੈਕੁੰਠ ਧਾਮ ਨੂੰ ਟੁਰ ਪਿਆ। ਇਸ ਬਾਰੇ ਬਾਣੀ ਵਿਚ ਅੰਕਿਤ ਹੈ:--

੧. **ਅਜਾਮਲ ਕਉ ਅੰਤਿ ਕਾਲ ਮਹਿ ਨਾਰਾਇਣ ਸੁਧਿ ਆਈ ॥**
**ਜਾ ਗਤਿ ਕਉ ਜੋਗੀਸੁਰ ਬਾਂਛਤ, ਸੋ ਗਤਿ ਛਿਨ ਮਹਿ ਪਾਈ॥** [ਪੰਨਾ ੯੦੨

੨. **ਅਜਾਮਲੁ ਪਾਪੀ ਜਗੁ ਜਾਨੈ, ਨਿਮਖ ਮਾਹਿ ਨਿਸਤਾਰਾ॥** [ਪੰਨਾ ੬੩੨

੩. **ਅਜੈਮਲ ਕੀਓ ਬੈਕੁੰਠਹਿ ਥਾਨ ॥** [ਪੰਨਾ ੮੭੪

੪. **ਅਜਾਮਲ ਉਧਰਿਆ ਕਹਿ ਏਕ ਬਾਰ ॥** [ਪੰਨਾ ੧੧੯੨

## ਸਾਰੰਸ਼ ਅਤੇ ਸਿਧਾਂਤ

ਸੰਗਤ ਦੇ ਫਲ ਦਾ ਬਹੁਤ ਪ੍ਰਭਾਵ ਪੈਂਦਾ ਹੈ। ਜੇ ਉਤਮ ਸੰਗਤ ਹੋਵੇ ਤਾਂ ਮਨੁੱਖ ਉਤਮ ਹੋ ਜਾਂਦਾ ਹੈ, ਗੁਣਾਂ ਵਲ ਵੱਧਦਾ ਹੈ ਤੇ ਅਵਗੁਣਾਂ ਤੋਂ ਬਚ ਜਾਂਦਾ ਹੈ। ਸੰਗਤ ਵਿਚ ਬੈਠਿਆਂ ਹੀ ਇਹ ਨਿਸ਼ਚਾ ਬਝਦਾ ਤੇ ਦ੍ਰਿੜਤਾ ਆਉਂਦੀ ਹੈ ਕਿ ਵੱਡੇ ਵੱਡੇ ਪਾਪੀ ਸੰਗਤ ਕਰਨ ਦਾ ਸਦਕਾ ਹੀ ਸੰਸਾਰ ਸਾਗਰ ਤੋਂ ਤਰ ਗਏ। ਇਸ ਲਈ ਪੁਰਾਤਨ ਪ੍ਰਸੰਗ ਦੇ ਕੇ ਸਾਨੂੰ ਸੰਗਤ ਕਰਨ ਦੀ ਪਰਬਲ ਪ੍ਰੇਰਨਾ ਦਿੱਤੀ ਹੈ।

ਖੋਟੇ ਸੰਗ ਦੇ ਮੇਲ ਤੋਂ ਹਮੇਸ਼ਾਂ ਦੁਖ ਹੀ ਪਾਈਦਾ ਹੈ, ਇਸ ਲਈ ਇਸ ਤੋਂ ਬਚਣ ਦੀ ਲੋੜ ਹੈ। ਸਤਿਸੰਗਤ ਕੀਤਿਆਂ ਹਰੀ ਨਾਲ ਪ੍ਰੀਤੀ ਲਗਦੀ ਹੈ, ਗੁਣ ਗਾਉਣ ਨਾਲ ਹਿਰਦੇ ਵਿਚ ਅਲੌਕਿਕ ਰਸ ਪੈਦਾ ਹੁੰਦਾ ਹੈ ਪਰ ਇਹ ਰਸ ਉਸੇ ਨੂੰ ਪ੍ਰਾਪਤ ਹੁੰਦਾ ਹੈ, ਇਹ ਰੰਗ ਉਸੇ ਨੂੰ ਲਗਦਾ ਹੈ, ਜਿਸ ਤੇ ਪਰਮੇਸ਼ਰ ਆਪਣੀ ਮਿਹਰ ਕਰਦਾ ਹੈ। ਜੀਵ ਦਾ ਆਪਣੇ ਜੋਰ ਨਾਲ ਲਾਇਆ ਪ੍ਰੇਮ ਨਹੀਂ ਲਗਦਾ। ਇਹ ਤੁਛ ਜੀਵ ਆਪਣੇ ਆਪ ਕੁਝ ਨਹੀਂ ਕਰ ਸਕਦਾ:--

**ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ, ਜੇ ਕੋ ਚਿਤਿ ਕਰੇ ॥**

**ਆਪਨਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ ॥**

**ਏਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥** [ਪੰਨਾ ੧੩੭੮

ਗਨਿਕਾ, ਕੁਬਿਜਾ ਅਤੇ ਅਜਾਮਲ ਦੇ ਪ੍ਰਸੰਗਾਂ ਦਾ ਸਿਧਾਂਤ ਇਹ ਹੈ ਕਿ ਪਰਮੇਸ਼ਰ ਸਦਾ ਹੀ ਸ਼ਰਧਾਵਾਨ ਨੂੰ ਆਪਣੀ ਚਰਨੀ ਲਾ ਕੇ ਉਸ ਦੀ ਮਨਭਾਵਨਾ ਪੂਰੀ ਕਰਦਾ ਹੈ।

ਭਾਈ ਸਾਹਿਬ ਭਾਈ ਸ਼ੇਰ ਸਿੰਘ ਜੀ (ਕਸ਼ਮੀਰ ਵਾਲਿਆਂ) ਨੇ 'ਆਤਮ ਦਰਸ਼ਨ' ਪੁਸਤਕ ਵਿਚ ਕੁਬਜਾ ਕੌਣ ਹੈ? ਇਸ ਬਾਰੇ ਅਨੁਭਵੀ ਵੀਚਾਰਾਂ ਤੇ ਆਧਾਰਤ ਜੋ ਲੇਖ ਦਿੱਤਾ ਹੈ, ਉਹ ਸਿਖਿਆਦਾਇਕ ਅਤੇ ਸੁਆਦਲਾ ਹੈ। 'ਕੁਬਿਜਾ ਉਧਰੀ ਅੰਗੁਸਟ ਧਾਰਿ' ਦੀ ਜੋ ਵਿਆਖਿਆ ਕੀਤੀ ਹੈ, ਉਹ ਕਮਾਲ ਕੀਤਾ ਹੈ, ਕਿਸੇ ਹੋਰ ਟੀਕਾਕਾਰ ਦੀ ਸੁਰਤਿ ਇਥੋਂ ਤੱਕ ਨਹੀਂ ਅਪੜੀ। ਸਾਰਾ ਲੇਖ ੬-੭ ਸਫਿਆਂ ਵਿਚ ਅੰਕਿਤ ਹੈ ਪਰ ਇਥੇ ਕੇਵਲ ਟੂਕ ਮਾਤਰ ਹੀ ਓਹ ਵਿਚਾਰ ਪਾਠਕਾਂ ਦੀ ਗਿਆਤ ਲਈ ਦਿੱਤੇ ਜਾਂਦੇ ਹਨ:--

''ਅਧਮ ਚੰਡਾਲੀ ਭਈ ਬ੍ਰਹਮਣੀ' ਵਾਲਾ ਮਿੱਠਾ ਵਾਕ ਪੜ੍ਹ ਕੇ ਲੂੰ ਲੂੰ ਵਿਚ ਅਨੁਭਵ ਹੋਇਆ ਜੁ ਉਹ 'ਬੁਧੀ' ਪਹਿਲੋਂ ਹੀ 'ਕੁਬਜਾ' ਸੀ ਤੇ ਦੁਰਮਤਿ ਬਣ ਕੇ ਹੰਕਾਰ ਰੂਪੀ 'ਕੰਸ' ਨੂੰ ਚੰਦਨ ਲਾਉਂਦੀ ਸੀ, ਭਾਵ ਹਉਮੈ ਦੇ ਸ਼ਿੰਗਾਰ ਕਰਦੀ ਸੀ। ਜਦ ਕ੍ਰਿਸ਼ਨ ਰੂਪ ਆਤਮਾ ਨੇ ਇਸ ਨੂੰ ਆਪਣੇ ਵੱਲ ਕਰਖਿਆ (ਖਿੱਚਿਆ) ਤਾਂ ਮਾਨੋ ਅੰਗੂਠਾ ਰੱਖਣ ਲਾਲ ਬੁਧੀ ਸਿਧੀ ਹੋ ਗਈ। ਹਾਂ ਜੀ, ਤਦ ਇਹ ਕੁੱਬੀ ਬੁੱਧੀ ਸਰੂਪ ਹੋਈ। 'ਕੁਬਿਜਾ ਉਧਰੀ ਅੰਗੁਸਟ ਧਾਰਿ'। ਕ੍ਰਿਸ਼ਨ ਜੀ ਦਾ ਕੁੱਬੀ ਮਾਲਣ ਨੂੰ ਸਿੱਧਾ ਕਰਨਾ ਤਾਂ ਮਲੀਨ ਬੁੱਧੀ ਨੂੰ ਆਤਮ ਪ੍ਰਾਇਣ ਕਰਨ ਲਈ ਇਕ ਕਹਾਣੀ ਸੀ। ਇਹ ਨਹੀਂ ਜੁ 'ਕੰਸ' ਅੱਗੇ ਕੋਈ ਕੁੱਬੀ ਮਾਲਣ ਸੀ। ਨਹੀਂ ਨਹੀਂ, ਇਹ ਤਾਂ ਇਕ ਬੁਝਾਰਤ ਸੀ, ਕੁੱਬੀ ਮਾਲਣ ਮਲੀਨ ਬੁੱਧੀ ਹੈ, ਹੰਕਾਰੀ ਕੰਸ ਹਉਮੈ ਦਾ ਰੂਪ ਹੈ ਤੇ ਕ੍ਰਿਸ਼ਨ ਕਰਖਣ ਵਾਲੀ ਆਤਮਕ ਸ਼ਕਤੀ ਹੈ। ਇਸ ਗੁੰਝਲ ਦੇ ਖੁਲ੍ਹਣ ਉਪਰ ਇਕ ਹੋਰ ਸੋਝੀ ਹੋਈ ਜੁ ਬੁੱਧੀ ਵਾਸਤਵ ਵਿਚ ਮਾੜੀ ਨਹੀਂ, ਇਸ ਦਾ ਸਰੂਪ ਹੋਣਾ ਜਾਂ ਕਰੂਪ ਹੋਣਾ ਹੀ ਚੰਗਾ ਜਾਂ ਮਾੜਾ ਹੈ। ਜੇ ਆਤਮਾ ਨੂੰ ਏਕਤਾ ਵਲ ਲੈ ਜਾਵੇ ਤਾਂ ਇਹ ਗੁਰਮਤ ਰੂਪੀ ਸੁਲਖਣੀ ਨਾਰ ਹੈ, ਪਰ ਜੇ ਉਲਟ ਕੇ ਹੰਕਾਰ ਤੇ ਅਭਿਮਾਨ ਨੂੰ ਵਧਾਵੇ ਤੇ ਆਖੇ ਜੁ ਮੇਰੇ ਕੋਲ ਇਤਨੀ ਦੌਲਤ, ਇਤਨੇ ਗੁਣ, ਇਤਨੇ ਵੇਦ ਪਾਠਾਂ ਦਾ ਫਲ ਹੈ ਤਾਂ ਮਾਨੋ ਕੁਬਜਾ ਕਰੂਪ ਨਾਰੀ ਹੈ।

ਜਦ ਗੁਰੂ ਮਹਾਰਾਜ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ ਤਦ ਅੰਮ੍ਰਿਤ ਰੂਪੀ ਨਾਮ ਰਸ ਪੀ ਕੇ ਇਸ ਦਾ ਕੁੱਬ' ਨਿਕਲਦਾ ਹੈ, ਤੇ ਮਾਇਆ ਰੂਪੀ ਬੰਧਨ ਤੋਂ ਛੁੱਟਦੀ ਹੈ। ...

ਸੰਸਾਰ ਅਗਿਆਨ ਦੇ ਹੜ੍ਹ ਵਿਚ ਰੁੜ੍ਹ ਰਿਹਾ ਹੈ। ਇਸ ਹੜ੍ਹ ਦਾ ਕੋਈ ਥਹੁ ਟਿਕਾਣਾ ਨਹੀਂ। ਜੋ ਪ੍ਰਾਣੀ ਇਸ ਹੜ੍ਹ ਵਿਚ ਰੁੜ੍ਹ ਜਾਂਦੇ ਹਨ ਓਹ ਮਾਨੋ 'ਕੁੱਬੇ' ਹਨ। ਸਿਧੇ ਕੀਕਣ ਹੋਣ? ਸਿਧੇ ਤਾਂ ਤਦ ਹੋਣ ਜੇ ਅੰਮ੍ਰਿਤ ਜਿਸ ਨੂੰ 'ਅਮਿਉ' ਵੀ ਆਖਦੇ ਹਨ, ਭਾਵ ਔਸ਼ਧੀ ਜੋ ਇਸ ਮੂੰਹ ਨਾਲ ਨਹੀਂ ਪੀਤੀ ਜਾਂਦੀ ਸਗੋਂ ਅੰਦਰਲੀ ਲਿਵ ਦੇ ਨਾਲ ਪੀਤੀ ਜਾਂਦੀ ਹੇ, ਉਸ ਨੂੰ ਪੀਣ ਤਾਂ ਹੀ ਇਸ ਅਮਿਉ ਪੀਣ ਨੂੰ 'ਅਚਰ ਦਾ ਚਰਨਾ' ਆਖਿਆ ਹੈ:-- **ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥** [ਸੋਰਠਿ ਮ:੪

ਭਾਵ ਜਦ ਤੋੜੀ ਇਹ 'ਅੰਮ੍ਰਿਤ' ਨਹੀਂ ਪੀਤਾ ਤਦ ਤੋੜੀ ਬੁੱਧੀ ਪੁੱਠੀ ਹੈ ਕੁੱਬੀ ਹੈ, ਸਿੱਧੀ ਨਹੀਂ। ਸਿੱਧੀ ਤਾਂ ਤਦ ਹੋਵੇ ਜੇ 'ਨਾਮ' ਦਾ ਰੋਮ ਰੋਮ ਵਿਚ ਵਸਣ ਵਾਲਾ ਅੰਮ੍ਰਿਤ ਪੀਵੇ। ਇਹ ਪੀਤਾ ਤਾਂ ਪੁੱਠੀ ਬੁੱਧੀ, 'ਸਿੱਧੀ' ਹੋਈ, ਕੁੱਬੀ ਦਾ ਕੁੱਬ ਨਿਕਲਿਆ ਤੇ ਪੁਰਖ ਨੂੰ ਫਿਰ 'ਪੁਰਖ' ਦੀ ਸੋਝੀ ਹੋਈ।'

ਨਟ ਮਹਲਾ ੪ ॥ ਰਾਮ, ਗੁਰ ਸਰਨਿ ਪ੍ਰਭੂ ਰਖਵਾਰੇ ॥ ਜਿਉ ਕੁੰਚਰੁ ਤਦੂਐ ਪਕਰਿ ਚਲਾਇਓ, ਕਰਿ ਊਪਰੁ ਕਢਿ ਨਿਸਤਾਰੇ ॥੧॥ਰਹਾਉ॥ ਪ੍ਰਭ ਕੇ ਸੇਵਕ ਬਹੁਤੁ ਅਤਿ ਨੀਕੇ, ਮਨਿ ਸਰਧਾ ਕਰਿ ਹਰਿ ਧਾਰੇ ॥ ਮੇਰੈ ਪ੍ਰਭਿ ਸਰਧਾ ਭਗਤਿ ਮਨਿ ਭਾਵੈ, ਜਨ ਕੀ ਪੈਜ ਸਵਾਰੇ ॥੧॥ ਹਰਿ ਹਰਿ ਸੇਵਕੁ ਸੇਵਾ ਲਾਗੈ, ਸਭੁ ਦੇਖੈ ਬ੍ਰਹਮ ਪਸਾਰੇ ॥ ਏਕੁ ਪੁਰਖੁ ਇਕੁ ਨਦਰੀ ਆਵੈ, ਸਭ ਏਕਾ ਨਦਰਿ ਨਿਹਾਰੇ ॥੨॥ ਹਰਿ ਪ੍ਰਭੁ ਠਾਕੁਰੁ ਰਵਿਆ ਸਭ ਠਾਈ, ਸਭੁ ਚੇਰੀ ਜਗਤੁ ਸਮਾਰੇ ॥ ਆਪਿ ਦਇਆਲੁ ਦਇਆ ਦਾਨੁ ਦੇਵੈ, ਵਿਚਿ ਪਾਥਰ ਕੀਰੇ ਕਾਰੇ ॥੩॥ ਅੰਤਰਿ ਵਾਸੁ ਬਹੁਤੁ ਮੁਸਕਾਈ, ਭ੍ਰਮਿ ਭੂਲਾ ਮਿਰਗੁ ਸਿੰਙ੍ਹਾਰੇ ॥ ਬਨੁ ਬਨੁ ਢੂਢਿ ਢੂਢਿ ਫਿਰਿ ਥਾਕੀ, ਗੁਰਿ ਪੂਰੈ ਘਰਿ ਨਿਸਤਾਰੇ ॥੪॥ ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥ ਗੁਰੁ ਬਾਣੀ ਕਹੈ, ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥੫॥ ਸਭੁ ਹੈ ਬ੍ਰਹਮੁ, ਬ੍ਰਹਮੁ ਹੈ ਪਸਰਿਆ, ਮਨਿ ਬੀਜਿਆ ਖਾਵਾਰੇ ॥ ਜਿਉ ਜਨ ਚੰਦ੍ਰਹਾਂਸੁ, ਦੁਖਿਆ ਧ੍ਰਿਸਟਬੁਧੀ, ਅਪੁਨਾ ਘਰੁ ਲੂਕੀ ਜਾਰੇ ॥੬॥ ਪ੍ਰਭ ਕਉ ਜਨੁ ਅੰਤਰਿ ਰਿਦ ਲੋਚੈ, ਪ੍ਰਭ ਜਨ ਕੇ ਸਾਸ ਨਿਹਾਰੇ ॥ ਕ੍ਰਿਪਾ ਕ੍ਰਿਪਾ ਕਰਿ ਭਗਤਿ ਦ੍ਰਿੜਾਏ, ਜਨ ਪੀਛੈ ਜਗੁ ਨਿਸਤਾਰੇ ॥੭॥ ਆਪਨ ਆਪਿ ਆਪਿ ਪ੍ਰਭੁ ਠਾਕੁਰੁ, ਪ੍ਰਭੁ ਆਪੇ ਸ੍ਰਿਸਟਿ ਸਵਾਰੇ ॥ ਜਨ ਨਾਨਕ ਆਪੇ ਆਪਿ ਸਭੁ ਵਰਤੈ, ਕਰਿ ਕ੍ਰਿਪਾ ਆਪਿ ਨਿਸਤਾਰੇ ॥੮॥੪॥

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਠਾਈਂ, 'ਤਦੂਐ' ਦਾ ਉਚਾਰਨ 'ਤੰਦੂਐ' ਕਰਨਾ ਹੈ।

**ਫੁਟਕਲ:** 'ਗੁਰੁਬਾਣੀ' ਦਾ ਉਚਾਰਨ 'ਗੁਰੁ ਬਾਣੀ' ਕਰਨਾ ਹੈ।

**ਪਦ ਅਰਥ:** ਗੁਰ ਸਰਨਿ=ਗੁਰੂ ਦੀ ਸ਼ਰਨ ਵਿਚ। ਰਖਵਾਰੇ=ਰਖਵਾਲੇ, ਰਖਿਆ ਕਰਨ ਵਾਲੇ। ਕੁੰਚਰੁ=ਹਾਥੀ। ਤਦੂਐ=ਤੰਦੂਏ ਨੇ। ਪਕਰਿ=ਪਕੜ ਕੇ। ਕਰਿ ਊਪਰੁ=ਉਪਰ ਕਰਕੇ। ਕਢਿ=ਕੱਢ ਕੇ। ਨਿਸਤਾਰੇ=ਬਚਾ ਲਿਆ, ਰਖ ਲਿਆ।੧।ਰਹਾਉ।

ਅਤਿ ਨੀਕੇ=ਬਹੁਤ ਹੀ ਚੰਗੇ। ਮਨਿ=ਮਨ ਵਿਚ। ਕਰਿ=(ਪੈਦਾ) ਕਰਕੇ। ਧਾਰੇ=ਸਹਾਰਾ ਦੇਂਦਾ ਹੈ। ਪ੍ਰਭਿ=ਪ੍ਰਭੂ ਨੇ। ਮਨਿ=ਮਨ ਵਿਚ। ਭਾਵੈ=ਭਾਉਂਦਾ ਹੈ। ਪੈਜ ਸਵਾਰੇ=ਇਜ਼ਤ ਸਵਾਰਦਾ ਹੈ।੧।

ਸਭੁ=ਸਭ (ਥਾਵਾਂ ਤੇ)। ਪਸਾਰੇ=ਪਸਾਰਾ, ਖਿਲਾਰਾ। ਏਕੁ ਪੁਰਖੁ=ਇਕ ਸਮਰਥ ਹਸਤੀ। ਨਿਹਾਰੇ=ਵੇਖਦਾ ਹੈ।੨।

ਰਵਿਆ=ਵਿਆਪਕ। ਚੇਰੀ=ਚੇਲੀ 'ਦਾਸੀ' ਵਾਂਗ। ਸਮਾਰੇ=ਸੰਭਾਲਦਾ ਹੈ। ਕੀਰੇ ਕਾਰੇ=ਕੀੜੇ ਕਾੜੇ ਪੈਦਾ ਕੀਤੇ ਹਨ।੩।

ਵਾਸੁ=ਸੁਗੰਧੀ। ਮੁਸਕਾਈ=ਕਸਤੂਰੀ ਦੀ। ਭ੍ਰਮਿ=ਭੁਲੇਖੇ ਵਿਚ। ਭੂਲਾ=ਭੁਲਿਆ ਹੋਇਆ। ਮਿਰਗ=

ਹਿਰਨ। ਸਿੰਙ੍ਹਾਰੇ=ਸਿੰਗਾਰਦਾ ਹੈ। ਬਨੁ ਬਨੁ=ਹਰੇਕ ਜੰਗਲ। ਢੂਢਿ ਢੂਢਿ=ਢੂੰਡ, ਲੱਭ ਕੇ। ਘਰਿ=ਘਰ ਵਿਚ।੪।

ਅੰਮ੍ਰਿਤੁ ਸਾਰੇ=ਸਾਰੇ (ਪਾਸੇ ਨਾਮ) ਅੰਮ੍ਰਿਤ। ਗੁਰੁ=ਗੁਰੂ। ਬਾਣੀ ਕਹੈ=ਬਾਣੀ ਉਚਾਰਦਾ ਹੈ। ਮਾਨੈ=ਮੰਨਦਾ ਹੈ। ਪਰਤਖਿ=ਪ੍ਰਗਟ ਹੋ ਕੇ, ਨਿਸ਼ਚੇ ਨਾਲ। ਨਿਸਤਾਰੇ=(ਸੰਸਾਰ ਸਾਗਰ ਤੋਂ) ਤਾਰ ਦੇਂਦਾ ਹੈ।੫।

ਪਸਰਿਆ=ਵਿਆਪਕ ਹੋਇਆ। ਮਨਿ=ਮਨ ਵਿਚ। ਖਾਵਾਰੇ=ਖਾਂਦਾ ਹੈ। ਜਿਉ=ਜਿਵੇਂ। ਚੰਦ੍ਰਹਾਂਸ=ਰਾਜਾ ਮੇਧਵੀ ਦਾ ਬੇਟਾ। ਦੁਖਿਆ=ਦੁਖੀ ਹੋਇਆ। ਧ੍ਰਿਸਟ ਬੁਧੀ=ਰਾਜੇ ਦਾ ਵਜ਼ੀਰ। ਲੂਕੀ=ਅੱਗ ਦੀ ਚੁਆਤੀ ਨਾਲ। ਜਾਰੇ=ਸਾੜ ਲਿਆ।੬।

ਅੰਤਰਿ ਰਿਦ=ਹਿਰਦੇ ਅੰਦਰ। ਲੋਚੈ=ਚਾਹੁੰਦਾ,ਤਾਂਘਦਾ ਹੈ।ਨਿਹਾਰੇ=ਵੇਖਦਾ ਹੈ ਭਾਵ ਰਖਿਆ ਕਰਦਾ ਹੈ। ਜਨ ਪੀਛੈ=ਜਨ ਦੇ ਮਗਰ ਤੁਰਨ ਵਾਲੇ ਨੂੰ।੭।

ਸਵਾਰੇ=ਸੋਹਣਾ ਬਣਾਉਂਦਾ ਹੈ। ਵਰਤੈ=ਵਰਤਦਾ ਹੈ, ਮੌਜੂਦ ਹੈ।੮।

**ਅਰਥ**: (ਹੇ ਭਾਈ! ਜੋ) ਰਾਮ ਗੁਰੂ ਦੀ ਸ਼ਰਨ ਵਿਚ (ਆਉਂਦੇ ਹਨ ਉਹਨਾਂ ਦੇ) ਪ੍ਰਭੂ (ਆਪ ਹੀ) ਰਖਵਾਲੇ (ਬਣਦੇ ਹਨ)। ਜਿਵੇਂ ਤੰਦੂਏ ਨੇ ਹਾਥੀ ਨੂੰ ਫੜ ਲਿਆ ਸੀ (ਜੋ ਅੰਤ ਵੇਲੇ ਹਰੀ ਦਾ ਸਿਮਰਨ ਕਰਕੇ ਬਚਿਆ ਉਸ ਦਾ ਸੁੰਡ) ਉਪਰ ਕਰਕੇ (ਤੰਦੂਏ ਤੋਂ ਉਸ ਨੂੰ) ਮੁਕਤ ਕਰਾ ਦਿੱਤਾ ਸੀ (ਭਾਵ ਉਸ ਨੂੰ ਡੁੱਬਣ ਤੋਂ ਬਚਾਅ ਲਿਆ ਸੀ)।੧।ਰਹਾਉ।

ਪਰਮੇਸ਼ਰ ਦੇ ਸੇਵਕ ਬਹੁਤ ਹੀ ਚੰਗੇ ਹਨ, (ਕਿਉਂਕਿ ਓਹ) ਸ਼ਰਧਾ ਕਰਕੇ ਹਰੀ ਦੇ (ਨਾਮ ਨੂੰ) ਮਨ ਵਿਚ (ਨਿਰੰਤਰ) ਟਿਕਾਅ ਰਹੇ ਹਨ। ਮੇਰੇ ਪ੍ਰਭੂ ਨੇ (ਆਪ ਹੀ ਸੇਵਕ ਦੇ) ਮਨ ਵਿਚ ਸ਼ਰਧਾ ਤੇ ਭਗਤੀ (ਪਾਈ ਹੈ, ਜੋ ਪ੍ਰਭੂ ਨੂੰ) ਚੰਗੀ ਲਗਦੀ ਹੈ (ਅਤੇ ਪ੍ਰਭੂ ਆਪ ਹੀ ਆਪਣੇ) ਸੇਵਕ ਦੀ ਪੈਜ ਸਵਾਰਦਾ ਹੈ।੧।

(ਜਿਹੜਾ) ਪ੍ਰਭੂ ਦਾ ਸੇਵਕ ਹੈ (ਉਹ ਪ੍ਰਭੂ ਦੀ) ਸੇਵਾ ਵਿਚ ਜੁੱਟਦਾ ਹੈ, ਸਭ (ਥਾਵਾਂ ਤੇ) ਬ੍ਰਹਮ ਦਾ ਹੀ ਪਸਾਰਾ ਵੇਖਦਾ ਹੈ। (ਜੋ) ਇਕ (ਕਰਤਾ) ਪੁਰਖ ਹੈ (ਉਹ ਆਪਣੇ ਸੇਵਕ ਹਰ) ਇਕ (ਰੂਪ ਵਿਚ ਭਰਪੂਰ) ਦਿਸਦਾ ਹੈ (ਉਹ) ਸਭ (ਜੀਆਂ ਉਤੇ) ਇਕ ਮਿਹਰ ਦੀ ਨਜ਼ਰ ਨਾਲ ਵੇਖ ਰਿਹਾ ਹੈ।੨।

(ਉਹ) ਹਰੀ ਪ੍ਰਭੂ (ਜੋ ਸਭ ਦਾ) ਮਾਲਕ ਹੈ ਸਭ ਥਾਵਾਂ ਤੇ ਵਿਆਪਕ ਹੋ ਰਿਹਾ ਹੈ, ਸਾਰੇ ਜਗਤ ਨੂੰ ਦਾਸੀ ਦੇ ਸਮਾਨ ਸੰਭਾਲ ਰਿਹਾ ਹੈ। (ਪ੍ਰਭੂ) ਆਪ ਦਇਆ ਦਾ ਘਰ ਹੈ, ਅਤੇ (ਸਭ ਨੂੰ) ਦਾਨ ਦਿੰਦਾ ਹੈ (ਇਥੋਂ ਤੱਕ ਕਿ ਜਿਹੜੇ) ਪਥਰਾਂ (ਪਹਾੜਾਂ ਵਿਚ) ਕੀੜੇ ਕਾੜੇ (ਪੈਦਾ) ਕੀਤੇ ਹਨ (ਉਨ੍ਹਾਂ ਨੂੰ ਵੀ ਰਿਜ਼ਕ ਪਹੁੰਚਾਂਦਾ ਹੈ)।੩।

(ਹਿਰਨ ਦੀ ਨਾਭੀ ਵਿਚ) ਕਸਤੂਰੀ ਦੀ ਬਹੁਤ ਸੁਗੰਧੀ (ਮੌਜੂਦ ਹੁੰਦੀ ਹੈ ਪਰ ਉਹ ਫਿਰ ਵੀ) ਭਰਮ ਵਿਚ ਭੁੱਲਾ ਹੋਇਆ (ਸੁਗੰਧੀ ਭਾਲਣ ਲਈ) ਝਾੜੀਆਂ ਵਿਚ ਸਿੰਙ੍ਹ (ਮਾਰਦਾ ਫਿਰਦਾ ਹੈ)। (ਇਸੇ ਤਰ੍ਹਾਂ ਜੀਵ-ਇਸਤ੍ਰੀ, ਹਿਰਦੇ ਵਿਚ ਜੋ ਪ੍ਰਭੂ ਵਸਦਾ ਹੈ ਉਸ ਨੂੰ ਛੱਡ ਕੇ) ਜੰਗਲ ਜੰਗਲ ਢੂੰਡ ਢੂੰਡ ਕੇ ਫਿਰ (ਫਿਰ) ਕੇ ਥੱਕ ਗਈ (ਆਖਰ) ਪੂਰੇ ਗੁਰੂ ਨੇ ਘਰ ਵਿਚ ਹੀ (ਪਰਮੇਸ਼ਰ ਦਿਖਾ ਕੇ ਉਸਨੂੰ ਸੰਸਾਰ ਸਾਗਰ ਤੋਂ) ਤਾਰ ਦਿੱਤਾ।੪।

(ਸਤਿਗੁਰੂ ਦੀ) ਬਾਣੀ ਗੁਰੂ ਹੈ (ਅਤੇ) ਗੁਰੂ (ਜੋਤਿ) ਬਾਣੀ ਵਿਚ (ਵਿਦਮਾਨ) ਹੈ, (ਇਸ) ਬਾਣੀ ਵਿਚ ਸਾਰੇ (ਪਾਸੇ) ਅੰਮ੍ਰਿਤ (ਹੀ ਅੰਮ੍ਰਿਤ ਪਸਰਿਆ ਹੋਇਆ ਹੈ)। ਗੁਰੂ (ਜੋ) ਬਾਣੀ ਦੁਆਰਾ ਆਖਦਾ ਹੈ (ਉਸ

ਨੂੰ ਜੋ) ਸੇਵਕ ਜਨ (ਮਨ ਬਚਨ, ਕਰਮ ਕਰਕੇ) ਮੰਨਦਾ ਹੈ (ਉਸ ਨੂੰ) ਗੁਰੂ (ਸੰਸਾਰ ਸਾਗਰ ਤੋਂ) ਤਾਰ ਲੈਂਦਾ ਹੈ।੫।

(ਹੇ ਭਾਈ!) ਸਭ (ਥਾਵਾਂ ਤੇ) ਬ੍ਰਹਮ (ਮੌਜੂਦ) ਹੈ (ਅਤੇ ਸਭ ਪਾਸੇ) ਬ੍ਰਹਮ ਹੀ ਫੈਲਿਆ ਹੋਇਆ ਹੈ (ਜੀਵ ਆਪਣੇ) ਮਨ ਵਿਚ (ਆਪਣੇ ਕਰਮਾਂ ਦਾ) ਬੀਜਿਆ (ਫਲ ਹੀ) ਖਾਂਦਾ ਹੈ। ਜਿਵੇਂ ਧ੍ਰਿਸ਼ਟ ਬੁਧੀ ਤੋਂ ਚੰਦ੍ਰਹਾਂਸ (ਯਤੀਮ ਰਾਜ ਕੁਮਾਰ) ਦੁਖੀ ਹੋਇਆ (ਪਰ ਭੁਲੇਖੇ ਵਿਚ ਧ੍ਰਿਸ਼ਟਬੁਧੀ ਦਾ ਆਪਣਾ ਪੁਤਰ ਮਦਨ ਸਿੰਘ ਮਾਰਿਆ ਗਿਆ ਅਤੇ ਚੰਦ੍ਰਹਾਂਸ ਨੂੰ ਰਾਜ ਪ੍ਰਾਪਤ ਹੋਇਆ। ਸੋ ਇਸ ਤਰ੍ਹਾਂ ਧ੍ਰਿਸ਼ਟਬੁਧੀ ਆਪਣਾ ਘਰ ਹੀ (ਅੱਗ ਦੀ) ਚੁਆਤੀ ਲਾ ਕੇ ਸਾੜ ਬੈਠਾ।੬।

(ਪ੍ਰਭੂ ਦਾ ਭਗਤ) ਜਨ ਪ੍ਰਭੂ ਨੂੰ (ਆਪਣੇ ਹਿਰਦੇ) ਵਿਚ (ਵੇਖਣ ਲਈ) ਲੋਚਦਾ ਰਹਿੰਦਾ ਹੈ, ਪ੍ਰਭੂ (ਆਪਣੇ) ਸੇਵਕ ਦੇ ਸੁਆਸ ਵੇਖਦਾ ਹੈ (ਭਾਵ ਉਸ ਦੀ ਰਖਿਆ ਕਰਦਾ ਹੈ)। ਪੂਰੀ ਕਿਰਪਾ ਕਰਕੇ (ਆਪਣੇ ਸੇਵਕ ਨੂੰ) ਭਗਤੀ ਦ੍ਰਿੜਾਉਂਦਾ ਹੈ, (ਆਪਣੇ) ਜਨ ਦੇ ਪਿਛੇ (ਮਾਨੋ ਸਾਰੇ) ਜਗਤ ਨੂੰ ਤਾਰ ਦੇਂਦਾ ਹੈ।੭।

(ਹੇ ਭਾਈ!) ਮਾਲਕ ਪ੍ਰਭੂ ਆਪ ਹੀ ਆਪ ਹੈ, ਆਪ ਹੀ ਸ੍ਰਿਸ਼ਟੀ ਨੂੰ ਸਵਾਰਦਾ ਸੋਹਣਾ ਬਣਾਉਂਦਾ ਹੈ। ਦਾਸ ਨਾਨਕ (ਆਖਦਾ ਹੈ ਕਿ) ਸਭ (ਥਾਵਾਂ ਤੇ ਪ੍ਰਭੂ) ਆਪ ਹੀ ਵਰਤਦਾ ਹੈ, (ਅਤੇ) ਕਿਰਪਾ ਕਰਕੇ ਆਪ ਹੀ (ਸਭ ਸ੍ਰਿਸ਼ਟੀ) ਨੂੰ ਤਾਰ ਲੈਂਦਾ ਹੈ।੮।੪।

## ਅਰਥ ਭੇਦ ਅਤੇ ਨਿਰਣੈ

**ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥**

ਵਖ ਵਖ ਅਰਥ:

੧. ਬਾਣੀ ਰੂਪ ਤੋਂ ਗੁਰੂ ਹੈ ਔ ਗੁਰੂ ਰੂਪ ਬਾਣੀ ਹੈ ਕਿਉਂਕਿ ਬਾਣੀ ਕੇ ਵਿਚਿ ਅੰਮ੍ਰਿਤ (ਸਾਰੇ) ਸਭ ਜਗ੍ਹਾ ਹੀ ਹੈ। ਜਬ ਗੁਰੂ ਬਾਣੀ ਹੈ ਔ ਸੇਵਕ ਜਨ ਮੰਨ ਲਏ ਤਬ ਪ੍ਰਤਖ ਹੀ ਗੁਰੂ ਤਾਰਤਾ ਹੈ। [ਫ.ਸ.

੨. ਸਾਰੇ-ਫੈਲਿਆ ਹੋਇਆ, ਪਸਰਿਆ ਹੋਇਆ ਸਮਾਇਆ ਹੋਇਆ। [ਸ਼ਬਦਾਰਥ

੩. ਬਾਣੀ ਤਾਂ ਗੁਰੂ ਰੂਪ ਹੈ, ਤੇ ਗੁਰੂ ਬਾਣੀ ਦਾ ਰੂਪ ਹਨ, ਗੁਰਬਾਣੀ ਦੇ ਵਿਚ ਹੀ ਸਾਰੇ ਅੰਮ੍ਰਿਤ ਹਨ। ਜੋ ਗੁਰਬਾਣੀ ਕਹਿੰਦੀ ਹੈ ਉਸ ਨੂੰ ਜੇ ਸੇਵਕ ਜਨ ਸਤ ਸਤ ਕਰਕੇ ਮੰਨ ਲਵੇ ਤਾਂ ਗੁਰੂ ਸਾਹਿਬ ਜੀ ਪ੍ਰਤੱਖ ਹੋ ਕੇ ਉਸ ਸੇਵਕ ਜਨ ਨੂੰ ਤਾਰਦੇ ਹਨ। [ਸੰ.ਸ.

੪. (ਹੇ ਭਾਈ! ਗੁਰੂ ਦੀ) ਬਾਣੀ (ਸਿਖ ਦਾ) ਗੁਰੂ ਹੈ, ਗੁਰੂ ਬਾਣੀ ਵਿਚ ਮੌਜੂਦ ਹੈ। (ਗੁਰੂ ਦੀ) ਬਾਣੀ ਵਿਚ ਆਤਮਿਕ-ਜੀਵਨ ਦੇਣ ਵਾਲਾ ਨਾਮ-ਜਲ (ਹੈ, ਜਿਸ ਨੂੰ ਸਿਖ ਹਰ ਵੇਲੇ ਆਪਣੇ ਹਿਰਦੇ ਵਿਚ) ਸਾਂਭ ਰਖਦਾ ਹੈ। ਗੁਰੂ ਬਾਣੀ ਉਚਾਰਦਾ ਹੈ, (ਗੁਰੂ ਦਾ) ਸੇਵਕ ਉਸ ਬਾਣੀ ਉਤੇ ਸ਼ਰਧਾ ਧਾਰਦਾ ਹੈ। ਗੁਰੂ ਉਸ ਸਿੱਖ ਨੂੰ ਯਕੀਨੀ ਤੌਰ ਤੇ ਸੰਸਾਰ ਸਾਗਰ ਤੋਂ ਪਾਰ ਲੰਘਾ ਦੇਂਦਾ ਹੈ। [ਦਰਪਣ

**ਨਿਰਣੈ:** ਪਹਿਲੀ ਪੰਕਤੀ ਵਿਚ 'ਸਾਰੇ' ਪਦ ਦੇ ਅਰਥਾਂ ਵਿਚ ਇਕਸਾਰਤਾ ਨਹੀਂ ਅਤੇ ਦੂਜੀ ਪੰਕਤੀ ਵਿਚ ਗ੍ਰੰਥੀ ਅਤੇ ਕਥਾ-ਵਾਚਕ 'ਗੁਰੁ ਬਾਣੀ' ਦਾ ਉਚਾਰਨ 'ਗੁਰੁਬਾਣੀ' ਜੁੜਤ ਰੂਪ ਵਿੱਚ ਕਰਦੇ ਹਨ ਜਿਸਦੇ ਪ੍ਰਭਾਵ ਹੇਠ ਆਮ ਸੰਗਤਾਂ 'ਗੁਰੁ ਬਾਣੀ' ਪਦ ਛੇਦ ਪਾਠ ਕਰਨ ਦੀ ਥਾਂ 'ਗੁਰੁਬਾਣੀ' ਹੀ ਉਚਾਰਨ ਕਰਦੀਆਂ

ਹਨ ਜੋ ਕਿ ਅਸ਼ੁੱਧ ਹੈ ਕਿਉਂਕਿ 'ਗੁਬੂ' ਦੇ ਰਾਰੇ ਨੂੰ ਔਂਕੜ ਲੱਗਾ ਹੋਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਜਿਥੇ ਵੀ 'ਗੁਰਬਾਣੀ' ਪਦ ਆਵੇਗਾ ਉਥੇ 'ਰਾਰਾ' ਔਂਕੜ ਤੋਂ ਰਹਿਤ ਹੋਵੇਗਾ।

ਅਸਲ ਵਿਚ ਵਿਦਵਾਨਾਂ ਨੂੰ ਵੀ ਇਹ ਭੁਲੇਖਾ ਭਾ ਕਾਨ੍ਹ ਸਿੰਘ ਜੀ ਨਾਭਾ ਦੇ ਰਚਿਤ ਗੁਰੁਮਤ ਪ੍ਰਭਾਕਰ (ਤੀਜੀ ਵਾਰ ਸਾਲ ਨਾ ੪੨੮) ਦੇ ਪੰਨਾ ੩੮੭ ਤੋਂ ਲੱਗਾ ਜਾਪਦਾ ਹੈ ਕਿਉਂਕਿ ਆਪ ਜੀ ਨੇ 'ਗੁਰਮਤਿ' ਦਾ ਸ਼ਬਦ ਸਰੂਪ ਵੀ 'ਗੁਰੁਮਤ' ਅਤੇ 'ਗੁਰਸਬਦ' ਦਾ 'ਗੁਰੁਸਬਦ' ਦਿੱਤਾ ਹੈ ਜੋ ਗੁਰਬਾਣੀ ਵਿਆਕਰਣ ਦੇ ਨੇਮਾਂ ਨਾਲ ਮੇਲ ਨਹੀਂ ਖਾਂਦੇ।

'ਸਾਰੇ' ਪਦ ਦਾ ਅਰਥ ਆਪ ਜੀ ਨੇ 'ਸਾਰਾ' ਦਾ ਬਹੁਵਚਨ ਦਸਿਆ ਹੈ ਜੋ ਕਿ ਠੀਕ ਹੈ।

ਇਹਨਾਂ ਪਾਵਨ ਪੰਕਤੀਆਂ ਦਾ ਪਠਨ-ਪਾਠਨ ਸਿੱਖ ਜਗਤ ਵਿਚ ਬਹਤੁ ਹੀ ਹੁੰਦਾ ਹੈ ਪਰ ਅਰਥ-ਬੋਧ ਵਾਲੀ ਚੇਤਨਾ ਅਜੇ ਵੀ ਸਾਡੇ ਅੰਦਰ ਨਹੀਂ ਜਾਗੀ ਜਿਸ ਕਰਕੇ ਇਕ ਅਰਥ ਵਾਲੀ ਸੇਧ ਤੋਂ ਵੰਚਿਤ ਹੋਏ ਪਏ ਹਾਂ।

ਇਸ ਵਿਚ ਸੰਦੇਹ ਨਹੀਂ ਕਿ 'ਸਾਰੇ' ਪਦ 'ਸਾਰਾ' ਦਾ ਬਹੁਵਚਨ ਹੈ ਪਰ 'ਵਿਚਿ ਬਾਣੀ ਅੰਮ੍ਰਿਤੁ ਸਾਰੇ' ਦੇ ਅਰਥ ਉਪ੍ਰੋਕਤ ਟੀਕਾਕਾਰਾਂ ਨੇ ਵਖੋ ਵੱਖਰੇ ਕੀਤੇ। ਗੁਰਬਾਣੀ ਵਿਚ 'ਸਾਰੇ' ਪਦ ਦੀ ਵਰਤੋਂ ਹੇਠ ਲਿਖੀਆਂ ੨੫ ਪੰਕਤੀਆਂ ਵਿਚ ਕੀਤੀ ਗਈ ਹੈ।

ਹਰੇਕ ਪੰਕਤੀ ਵਿਚ 'ਸਾਰੇ' ਪਦ ਸ਼ਬਦ ਦੇ ਪ੍ਰਕਰਣ ਅਨੁਸਾਰ ਵਖ ਵਖ ਅਰਥ ਪ੍ਰਗਟਾਉਂਦਾ ਹੈ:--

੧. **ਮਨ ਬਾਂਛਤ ਫਲ ਦੇਤ ਹੈ ਸੁਆਮੀ, ਜੀਅ ਕੀ ਬਿਰਥਾ ਸਾਰੇ ॥** [ਪੰਨਾ ੮੦

੨. **ਆਵਣ ਜਾਣ ਰਹੇ, ਸੁਖ ਸਾਰੇ ॥** [ਪੰਨਾ ੧੯੧

੩. **ਸਾਧਨ ਬਿਨਉ ਕਰੈ ਜੀਉ, ਹਰਿ ਕੇ ਗੁਣ ਸਾਰੇ ॥** [ਪੰਨਾ ੨੪੩

੪. **ਨਾਨਕ ਕਾਮਣਿ ਨਾਹ ਪਿਆਰੀ, ਜਾ ਹਰਿ ਕੇ ਗੁਣ ਸਾਰੇ ॥** [ਪੰਨਾ ੨੪੪

੫. **ਕੂੜੁ ਨਿਵਾਰੇ ਗੁਰਮਤਿ ਸਾਰੇ ਜੂਐ ਜਨਮੁ ਨ ਹਾਰੇ ॥** [ਪੰਨਾ ੨੪੪

੬. **ਸਬਦਿ ਅਪਾਰੇ ਮਿਲੇ ਪਿਆਰੇ, ਸਦਾ ਗੁਣ ਸਾਰੇ ਮਨਿ ਵਸੇ॥** [ਪੰਨਾ ੪੪੦

੭. **ਸੰਤ ਪਿਆਰੇ ਕਾਰਜ ਸਾਰੇ, ਨਮਸਕਾਰ ਕਰਿ ਲਗੇ ਸੇਵਾ ॥** [ਪੰਨਾ ੪੫੨

੮. **ਬਸੁਧਾ ਖੋਦਿ ਕਰਹਿ ਦੁਇ ਚੂਲੇ, ਸਾਰੇ ਮਾਣਸ ਖਾਵਹਿ ॥** [ਪੰਨਾ ੪੭੬

੯. **ਨੇੜਾ ਹੈ ਦੂਰਿ ਨ ਜਾਣਿਅਹੁ, ਨਿਤ ਸਾਰੇ ਸੰਮ੍ਹਾਲੇ ॥** [ਪੰਨਾ ੪੮੯

੧੦. **ਰੋਵਹੁ ਕੰਤ ਮਹੇਲੀਹੋ ਸਚੇ ਕੇ ਗੁਣ ਸਾਰੇ ॥** [ਪੰਨਾ ੫੮੦

੧੧. **ਜਾ ਕਾ ਸਬਦੁ ਸੁਨਤ ਸੁਖ ਸਾਰੇ ॥** [ਪੰਨਾ ੭੩੯

੧੨. **ਜੋਤਿ ਸਬਾਇੜੀਏ ਤ੍ਰਿਭਵਣ ਸਾਰੇ ਰਾਮ ॥** [ਪੰਨਾ ੮੪੩

੧੩. **ਤਹ ਤੀਰਥ ਵਰਤ ਤਪ ਸਾਰੇ ॥** [ਪੰਨਾ ੮੭੯

੧੪. **ਬਿਨੁ ਕੰਤ ਪਿਆਰੇ ਨਹ ਸੂਖ ਸਾਰੇ, ਹਾਰ ਕੰਙਣ ਧ੍ਰਿਗੁ ਬਨਾ॥** [ਪੰਨਾ ੯੨੮

੧੫. **ਗੁਣਵੰਤੀ ਗੁਣ ਸਾਰੇ ਨੀਤ ॥** [ਪੰਨਾ ੯੩੨

੧੬. ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥ [ਪੰਨਾ ੯੮੨

੧੭. ਮਟਕਿ ਮਟਕਿ ਚਲੁ ਸਖੀ ਸਹੇਲੀ, ਮੇਰੇ ਠਾਕੁਰ ਕੇ ਗੁਨ ਸਾਰੇ॥ [ਪੰਨਾ ੯੮੩

੧੮. ਅੰਤਰਿ ਗਰਭ ਉਰਧਿ ਲਿਵ ਲਾਗੀ, ਸੋ ਪ੍ਰਭੁ ਸਾਰੇ ਦਾਤਿ ਕਰੇ ॥ [ਪੰਨਾ ੧੦੧੩

੧੯. ਸਾਗਰ ਮਹਿ ਰਤਨ ਲਾਲ ਬਹੁ ਸਾਰੇ ॥ [ਪੰਨਾ ੧੦੨੭

੨੦. ਤਿਸ ਕੀ ਜੋਤਿ ਤ੍ਰਿਭਵਣ ਸਾਰੇ ॥ [ਪੰਨਾ ੧੦੩੭

੨੧. ਪ੍ਰਭ ਮਿਲੇ ਪਿਆਰੇ ਕਾਰਜ ਸਾਰੇ, ਕਰਤਾ ਸਭ ਬਿਧਿ ਜਾਣੈ॥ [ਪੰਨਾ ੧੧੦੯

੨੨. ਨਹੀ ਦੋਖ ਬੀਚਾਰੇ ਪੂਰਨ ਸੁਖ ਸਾਰੇ, ਪਾਵਨ ਬਿਰਦੁ ਬਖਾਨਿਆ॥ [ਪੰਨਾ ੧੧੨੨

੨੩. ਨਾਮ ਅਉਖਧੁ ਮਨ ਭੀਤਰਿ ਸਾਰੇ ॥ [ਪੰਨਾ ੧੧੪੮

੨੪. ਪ੍ਰਭੂ ਹਮਾਰਾ ਸਾਰੇ ਸੁਆਰਥੁ ॥ [ਪੰਨਾ ੧੧੫੧

੨੫. ਗੋਬਿੰਦ ਜਪਤ ਸਭਿ ਕਾਰਜ ਸਾਰੇ ॥ [ਪੰਨਾ ੧੩੪੯

ਗੁਰਬਾਣੀ ਲਗਮਾਤਰੀ ਨੇਮਾਂ ਦੇ ਆਧਾਰ ਤੇ 'ਸਾਰੇ' ਪਦ ਗਿਣਤੀ ਦੇ ਰੂਪ ਵਿਚ 'ਅੰਮ੍ਰਿਤੁ' ਪਦ ਨਾਲ ਜੋੜਨਾ ਠੀਕ ਨਹੀਂ ਹੈ ਕਿਉਂਕਿ 'ਅੰਮ੍ਰਿਤੁ' ਪਦ ਸਰੂਪ ਤਤੇ ਦੇ ਔਂਕੜ ਸਹਿਤ ਹੈ ਜੋ ਇਕ ਅੰਮ੍ਰਿਤ (ਨਾਮ) ਦਾ ਲਖਾਇਕ ਹੈ। ਜੇਕਰ 'ਅੰਮ੍ਰਿਤ ਸਾਰੇ' ਪਾਠ ਹੁੰਦਾ ਤਾਂ ਅਰਥ ਬਿਵਸਥਾ ਬਦਲ ਜਾਣੀ ਸੀ ਜਿਵੇਂ ਕਿ ਹੇਠ ਲਿਖੀ ਪੰਕਤੀ ਵਿਚ 'ਅੰਮ੍ਰਿਤ' ਪਦ ਦੀ ਵਰਤੋਂ ਕੀਤੀ ਗਈ ਹੈ:--

੧. ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥ [ਪੰਨਾ ੯੧੩

੨. ਖਟ ਰਸ ਮਿਠ ਰਸ ਮੇਲ ਕੈ ਛੱਤੀ ਭੋਜਨ ਹੋਨ ਰਸੋਈ॥ [ਭਾ. ਗੁ . ਵਾਰ ੧੭(੮)

ਭਾਵ ਜਿਸ ਵਾਹਿਗੁਰੂ ਜੀ ਨੇ ਛੱਤੀ ਪ੍ਰਕਾਰ ਦੇ ਅੰਮ੍ਰਿਤ ਤੁਲ ਰਸਦਾਇਕ ਭੋਜਨ ਬਖਸ਼ੇ ਹਨ।

ਸੋ ਇਸ ਪੰਕਤੀ ਵਿਚ 'ਨਾਨਕ ਅੰਮ੍ਰਿਤੁ ਏਕੁ ਹੈ, ਦੂਜਾ ਅੰਮ੍ਰਿਤੁ ਨਾਹਿ॥ (ਪੰਨਾ ੧੨੩੮) ਵਾਲੀ ਧਾਰਨਾ ਦ੍ਰਿੜ ਕਰਨੀ ਹੈ, ਛੱਤੀ ਜਾਂ ਸਾਰੇ ਅੰਮ੍ਰਿਤ ਨਹੀਂ।

ਇਸੇ ਤਰ੍ਹਾਂ ਨੰਬਰ ੪ ਵਾਲੇ ਅਰਥਾਂ ਦੀ ਸ਼ਬਦਾਵਲੀ 'ਹੇ ਭਾਈ! ਗੁਰੂ ਦੀ ਬਾਣੀ (ਸਿੱਖ ਦਾ) ਗੁਰੂ ਹੈ ਸਿਧਾਂਤਕ ਪੱਖੋਂ ਠੀਕ ਨਹੀਂ ਜਾਪਦੇ ਹਨ। 'ਬਾਣੀ' ਕੇਵਲ 'ਸਿਖ' ਦਾ ਗੁਰੂ ਨਹੀਂ ਸਾਰੇ ਖੰਡਾਂ ਬ੍ਰਹਮੰਡਾਂ ਵਿਚ ਵਸਦੇ ਜੀਆਂ ਦੀ 'ਗੁਰੂ' ਹੈ। ਪਉਣੁ ਗੁਰੂ ਗੁਰ ਸਬਦ ਹੈ' ਦਾ ਵਾਸਤਵ ਵਿਚ ਇਹ ਭਾਵ ਹੈ ਕਿ ਗੁਰੂ ਕਿਸੇ ਇਕ ਫਿਰਕੇ ਵਾਸਤੇ ਸੀਮਤ ਨਹੀਂ, ਵਿਸ਼ਵ ਵਿਆਪੀ ਹੈ ਜਿਵੇਂ ਕਿ ਭਾ.ਸ. ਗੁਰਦਾਸ ਜੀ ਨੇ ਲਿਖਿਆ ਹੈ:--

ਜਗਤ ਗੁਰੂ ਗੁਰੁ ਨਾਨਕ ਦੇਉ ॥ [ਪਉੜੀ ੨੪-੨

ਇਕ ਪਾਸੇ ਗੁਰਬਾਣੀ ਇਹ ਹੋਕਾ ਦੇਂਦੀ ਹੈ:--

ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਂਝਾ॥ [ਪੰਨਾ ੭੪੭

ਦੂਜੇ ਪਾਸੇ ਅਸੀਂ ਕੇਵਲ ਸਿੱਖ ਦਾ ਗੁਰੂ ਦਸ ਰਹੇ ਹਾਂ, ਦੋਵੇਂ ਸ੍ਵੈ-ਵਿਰੋਧੀ ਵੀਚਾਰ ਹਨ।

ਕਈ ਸਜਣਾਂ ਦਾ ਇਹ ਵੀਚਾਰ ਹੈ ਕਿ ਅਸਲ ਪਦ 'ਸਾਰ' ਹੈ ਜਿਸ ਤੋਂ 'ਸਾਰੇ' ਬਣਿਆ ਹੈ। ਇਥੇ ਕਾਵਿ-ਪੂਰਤੀ ਲਈ (ਲਾਂ) ਵਰਤੀ ਗਈ ਹੋਵੇਗੀ। ਇਸ ਲਈ 'ਅੰਮ੍ਰਿਤ ਸਾਰੇ' ਤੋਂ ਭਾਵ ਹੈ 'ਸਾਰ, ਸ੍ਰੇਸ਼ਟ

ਅੰਮ੍ਰਿਤ'। ਇਸ ਦੀ ਪੁਸ਼ਟੀ ਲਈ ਓਹ ''ਥਾਲੈ ਵਿਚਿ ਤੈ ਵਸਤੂ ਪਈਓ, ਹਰਿ ਭੋਜਨੁ ਅੰਮ੍ਰਿਤੁ ਸਾਰੁ'' (ਪੰਨਾ ੬੪੫) ਪੰਕਤੀ ਪੜ੍ਹਦੇ ਹਨ। ਇਹ ਅਰਥ ਭਾਵੇਂ ਠੀਕ ਹਨ ਪਰ ਅਜੇਹੀ ਖੁਲ ਤੋਂ ਬਿਨ੍ਹਾ ਹੀ ਅਰਥ ਠੀਕ ਬਣਦੇ ਹਨ। ਪਿਛੇ ਦਿੱਤੇ ਪਰਮਾਣਾ ਵਿਚ ੯ ਵਾਰੀ 'ਸਾਰੇ' ਪਦ ਸਭ, ਤਮਾਮ, ਸਮੁੱਚੇ ਦੇ ਅਰਥ ਵਿਚ ਵਰਤਿਆ ਗਿਆ ਹੈ। ਕੁਝ ਪੰਕਤੀਆਂ ਵਿਚ ਸੰਭਾਲਣ, ਯਾਦ ਕਰਨ, ਨਿਬਾਹੁਣ, ਸਵਾਰਨ ਦੇ ਅਰਥ ਨਿਰੂਪਣ ਕਰਦਾ ਹੈ। ਜਿਥੋਂ ਤੱਕ 'ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ, ਅੰਮ੍ਰਿਤੁ ਸਾਰੇ' ਵਾਲੀ ਪੰਕਤੀ ਵਿਚ 'ਸਾਰੇ' ਪਦ ਦੇ ਅਰਥਾਂ ਦਾ ਸੰਬੰਧ ਹੈ, ਇਥੇ ਨਾ 'ਸਾਰੇ' ਪਦ ਕਿਰਿਆ ਵਾਚੀ ਹੈ ਅਤੇ ਨਾ ਹੀ 'ਅੰਮ੍ਰਿਤੁ' ਦਾ ਵਿਸ਼ੇਸ਼ਣ ਹੈ। ਇਥੇ 'ਸਾਰੇ' ਦੇ ਅਰਥ ਹਨ-ਸਾਰੇ (ਸਭ ਪਾਸੇ''ਹਰਿ ਅੰਮ੍ਰਿਤ ਸਜਣੁ ਮੇਰਾ'' ਸਭ ਪਾਸੇ ਪਸਰਿਆ ਹੋਇਆ ਹੈ)।

ਇਸ ਅਸ਼ਟਪਦੀ ਦੇ ਦੂਜੇ, ਤੀਜੇ, ਛੇਵੇਂ ਤੇ ਅਠਵੇਂ ਪਦ ਦੇ ਭਾਵ-ਅਰਥ ਸਰਬ-ਵਿਆਪਕਤਾ ਨਾਲ ਜੁੜੇ ਹੋਏ ਹਨ। ਇਸ ਲਈ ਇਉਂ ਅਰਥ ਕਰਨੇ ਹੀ ਉਚਿਤ ਹਨ:–

ਬਾਣੀ ਗੁਰੂ ਹੈ, ਗੁਰੂ ਬਾਣੀ ਹੈ (ਭਾਵ ਦੋਵੇਂ ਇਕ-ਮਿਕ, ਅਭੇਦ ਹਨ ਅਤੇ ਗੁਰੂ ਦੀ) ਬਾਣੀ ਵਿਚ ਸਾਰੇ (ਪਾਸੇ) ਅੰਮ੍ਰਿਤ (ਨਾਮ ਹੀ ਨਾਮ ਵਿਆਪਕ ਹੈ)। ਗੁਰੂ (ਜੋ) ਬਾਣੀ ਉਚਾਰਦਾ ਹੈ (ਭਾਵ ਜੋ ਬਾਣੀ ਰਾਹੀਂ ਉਪਦੇਸ਼ ਅਥਵਾ ਹੁਕਮ ਦੇਂਦਾ ਹੈ, ਜਿਹੜਾ) ਸੇਵਕ ਜਨ (ਉਸਨੂੰ ਮਨ, ਬਚਨ ਕਰਮ ਕਰਕੇ ਸ਼ਰਧਾ ਸਹਿਤ) ਮੰਨਦਾ ਹੈ, ਗੁਰੂ ਪ੍ਰਗਟ ਰੂਪ ਹੋ ਕੇ (ਭਾਵ ਨਿਸ਼ਚੇ ਹੀ ਉਸ ਨੂੰ ਸੰਸਾਰ ਸਾਗਰ ਤੋਂ) ਪਾਰ ਲੰਘਾ ਦੇਂਦਾ ਹੈ।

## ਵਿਸ਼ੇਸ਼ ਵੀਚਾਰ

*(ਤੰਦੂਏ ਤੇ ਹਾਥੀ ਦਾ ਪ੍ਰਸੰਗ)*

### ਜਿਉ ਕੁੰਚਰੁ ਤਦੂਐ ਪਕਰਿ ਚਲਾਇਓ, ਕਰਿ ਊਪਰੁ ਕਢਿ ਨਿਸਤਾਰੇ ॥

ਮਹਾਂ ਭਾਰਤ ਵਿਚ ਇਸ ਬਾਰੇ ਇਉਂ ਜ਼ਿਕਰ ਆਉਂਦਾ ਹੈ ਕਿ ਹੋਤਾ ਤੇ ਬ੍ਰਹਮਾ ਦੋ ਭਰਾ ਸਨ। ਦੋਵੇਂ ਭਗਵੰਤ ਦੇ ਭਗਤ ਸਨ। ਇਕ ਦਿਨ ਦੋਵੇਂ ਰਾਜੇ ਪਾਸ ਗਏ ਤੇ ਰਾਜੇ ਨੇ ਇਹਨਾਂ ਨੂੰ ਚੰਗੀ ਦੱਖਣਾ ਦਿਤੀ। ਹੋਤਾ ਨੂੰ ਦਖਣਾ ਬਹੁਤ ਤੇ ਬ੍ਰਹਮਾ ਨੂੰ ਘੱਟ ਮਿਲੀ। ਬ੍ਰਹਮਾ ਬਹੁਤ ਸੂਝਵਾਨ ਤੇ ਚਲਾਕ ਸੀ। ਉਸਨੇ ਦੋਵੇਂ ਦਖਣਾਂ ਇਕੱਠੀਆਂ ਕਰਕੇ ਇਕੋ ਜਿਹਾ ਹਿੱਸਾ ਕਰ ਦਿਤਾ। ਹੋਤਾ ਨੂੰ ਇਹ ਗੱਲ ਸੂਤ ਨਾ ਆਈ, ਉਸਨੇ ਕਿਹਾ ਜਿਤਨੀ ਰਾਜੇ ਨੇ ਉਸਨੂੰ ਦਖਣਾ ਦਿਤੀ ਹੈ, ਉਹ ਉਹੀ ਰਖੇਗਾ।

ਹੋਤਾ ਦੀ ਇਹ ਗਲ ਸੁਣ ਕੇ ਬ੍ਰਹਮੇ ਨੂੰ ਬਹੁਤ ਗੁੱਸਾ ਆਇਆ, ਉਸਨੇ ਹੋਤਾ ਨੂੰ ਸਰਾਪ ਦੇ ਦਿੱਤਾ 'ਜਾ ਪਾਪੀ ਤੂੰ ਗੰਡਕੀ ਨਦੀ ਵਿਚ ਤੰਦੂਆ ਬਣੇਂ'।

ਹੋਤਾ ਨੇ ਵੀ ਭਗਤੀ ਕਰਕੇ ਵਰ ਲਏ ਹੋਏ ਸਨ, ਉਹ ਵੀ ਅਗੋਂ ਕ੍ਰੋਧ ਨਾਲ ਬੋਲਿਆ- ''ਚੰਗਾ! ਜੇ ਮੈਂ ਤੰਦੂਆ ਬਣਨਾ ਹੈ ਤਾਂ ਤੂੰ ਮਸਤ ਹਾਥੀ ਹੋਵੇਂ। ਤੂੰ ਉਸੀ ਨਦੀ ਵਿਚ ਪਾਣੀ ਪੀਣ ਵਾਸਤੇ ਆਵੇਂ, ਮੈਂ ਤੈਨੂੰ ਪਾਣੀ ਵਿਚ ਘਸੀਟਾਂ ਤੇ ਮੌਤ ਦੇ ਕੇ ਮਾਰਾਂ। ਜੇ ਤੂੰ ਮੈਨੂੰ ਸਰਾਪ ਦਿੱਤਾ ਹੈ ਤਾਂ ਤੂੰ ਵੀ ਸੁਖ ਨਹੀਂ ਪਾਵੇਂਗਾ। ਗੁਰਬਾਣੀ ਦੇ ਪਵਿੱਤਰ ਵਾਕ ਹਨ:--

**ਲਬੁ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ ॥** [ਪੰਨਾ ੯੬੭

ਮਾਇਆ ਦੇ ਲੋਭ ਵਿਚ ਮੂਰਖ ਬ੍ਰਾਹਮਣਾਂ ਨੇ ਆਪਣੀ ਕੁਲ ਦਾ ਨਾਸ ਕਰਵਾ ਲਿਆ। ਦੋਵੇਂ ਇਕ ਦੂਜੇ ਦੇ ਸਰਾਪ ਨਾਲ ਮਰ ਗਏ। ਮਰ ਕੇ ਇਕ ਤੰਦੂਆ ਬਣਿਆ ਤੇ ਦੂਜਾ ਹਾਥੀ। ਜਿਹੜਾ ਹਾਥੀ ਬਣਿਆ ਉਹ

ਬਹੁਤ ਬਲ ਵਾਲਾ ਸੀ ਤੇ ਮਸਤ ਸੀ। ਇਕ ਦਿਨ ਹਾਥੀਆਂ ਦਾ ਝੁੰਡ ਗੰਡਕਾ ਨਦੀ ਦੇ ਕਿਨਾਰੇ ਆਇਆ। ਉਹ (ਬ੍ਰਹਮਾ ਜੋ) ਹਾਥੀ ਸੀ, ਅਗੇ ਹੋ ਕੇ ਪਾਣੀ ਪੀਣ ਲਈ ਨਦੀ ਵਿਚ ਵੜਿਆ। ਸੀਤਲ ਜਲ ਪੀਂਦਾ ਪੀਂਦਾ ਅੱਗੇ ਹੋਇਆ ਤਾਂ ਦੇਵ ਨੇਤ ਨਾਲ ਉਥੇ ਹੀ ਉਸਦਾ ਭਰਾ ਹੋਤਾ (ਜੋ ਤੰਦੂਏ ਦੇ ਰੂਪ ਵਿਚ ਸੀ) ਉਸਨੇ ਬਦਲਾ ਲੈਣ ਦੀ ਖ਼ਾਤਰ ਹਾਥੀ (ਬ੍ਰਹਮਾ) ਦੀਆਂ ਲੱਤਾਂ ਫੜ ਲਈਆਂ ਤੇ ਪਾਣੀ ਵਿਚ ਖਿੱਚ ਲਿਆ ਤੇ ਗੋਤੇ ਦੇਣ ਲਗਾ। ਹੁਣ ਉਥੇ ਕੌਣ ਬਹੁੜੀ ਕਰੇ? ਹਾਥੀ ਨੇ ਬੜੀਆਂ ਚਿੰਘਾੜਾਂ ਮਾਰੀਆਂ। ਤੰਦੂਆ ਪਾਣੀ ਹੇਠ ਲੁਕਿਆ ਹੋਇਆ ਸੀ ਪਰ ਹਾਥੀ ਦਾ ਝੁੰਡ ਬਹੁਤ ਦੁਖੀ ਹੋ ਰਿਹਾ ਸੀ ਕਿਉਂਕਿ ਉਨ੍ਹਾਂ ਦਾ ਸਰਦਾਰ ਬਿਪਤਾ ਵਿਚ ਜਕੜਿਆ ਹੋਇਆ ਸੀ। ਤੰਦੂਏ ਤੇ ਹਾਥੀ ਦੀ ਸਖ਼ਤ ਲੜਾਈ ਹੋਈ। ਪੂਰੀ ਤਾਕਤ ਨਾਲ ਇਕ ਵਾਰ ਤੰਦੂਏ ਨੂੰ ਉਪਰ ਖਿੱਚ ਲਿਆ। ਦੂਜੀ ਵਾਰ ਤੰਦੂਆ ਹਾਥੀ ਨੂੰ ਹੇਠਾਂ ਲੈ ਗਿਆ। ਕਈ ਦਿਨ ਆਪਸ ਵਿਚ ਘਮਸਾਨ ਦੀ ਲੜਾਈ ਹੁੰਦੀ ਰਹੀ ਪਰ ਨਾ ਕੋਈ ਹਾਰਿਆ, ਨਾ ਕੋਈ ਜਿਤਿਆ। ਤੰਦੂਏ ਦੀ ਖੁਰਾਕ ਪਾਣੀ ਵਿਚ ਸੀ, ਹਾਥੀ ਦੀ ਖੁਰਾਕ ਜੰਗਲਾਂ ਤੇ ਖੇਤਾਂ ਵਿਚ। ਹਾਥੀ ਭੁੱਖਾ ਮਰਨ ਲੱਗਾ। ਭਾਵੇਂ ਉਸਦਾ ਝੁੰਡ ਜੰਗਲ ਚੋਂ ਬ੍ਰਿਛਾਂ ਦੀਆਂ ਟਹਿਣੀਆਂ ਤੋੜ ਕੇ ਹਾਥੀ ਵਲ ਸੁਟਦਾ ਰਿਹਾ ਪਰ ਉਹ ਚੰਗੀ ਤਰ੍ਹਾਂ ਨਹੀਂ ਖਾ ਸਕਦਾ ਸੀ ਕਿਉਂਕਿ ਤੰਦੂਏ ਦੇ ਸ਼ਕੰਜੇ ਵਿਚ ਕਸਿਆ ਹੋਇਆ ਸੀ। ਆਖ਼ਰ ਤੰਦੂਏ ਨੇ ਹਾਥੀ ਨੂੰ ਪਾਣੀ ਵਿਚ ਘਸੀਟ ਲਿਆ, ਕੇਵਲ ਸੁੰਡ ਹੀ ਉਪਰ ਰਹਿ ਗਈ, ਜੋ ਉਪਰ ਚੁੱਕੀ ਹੋਈ ਸੀ। ਉਸ ਵੇਲੇ ਹਾਥੀ ਨੇ ਸਮਝ ਲਿਆ ਕਿ ਹੁਣ ਉਸਦੀ ਮੌਤ ਹੋ ਜਾਵੇਗੀ। ਇਸ ਲਈ ਇਕ ਮਨ ਹੋ ਕੇ ਪਰਮਾਤਮਾ ਨੂੰ ਚੇਤੇ ਕੀਤਾ ਤੇ ਸਹਾਇਤਾ ਮੰਗੀ। ਉਸ ਵੇਲੇ ਇਕ ਕੰਵਲ ਫੁੱਲ ਨਦੀ ਵਿਚ ਰੁੜ੍ਹਦਾ ਹੋਇਆ ਉਪਰੋਂ ਆ ਗਿਆ। ਹਾਥੀ ਨੇ ਉਸ ਫੁਲ ਨੂੰ ਸੁੰਡ ਵਿਚ ਫੜ ਕੇ ਅਰਦਾਸ ਕੀਤੀ ''ਹੇ ਭਗਵਾਨ! ਮਾਇਆ ਦੇ ਲਾਲਚ ਕਾਰਨ ਹਾਥੀ ਦੀ ਜੂਨ ਪਾਈ ਸੀ, ਹੁਣ ਪਾਣੀ ਵਿਚ ਡੁੱਬ ਕੇ ਮਰ ਰਿਹਾ ਹਾਂ, ਕੋਈ ਹੋਰ ਮਾੜਾ ਜਨਮ ਮੈਨੂੰ ਨਾ ਦੇਵੀਂ''। ਭਗਵਾਨ ਨੇ ਬੇਨਤੀ ਸੁਣ ਲਈ, ਨਦੀ ਕਿਨਾਰੇ ਸੁਦਰਸ਼ਨ ਚੱਕਰ ਚਲਾਇਆ ਉਸਨੇ ਤੰਦੂਏ ਦਾ ਮੂੰਹ ਪਾੜ ਦਿੱਤਾ, ਉਸਦੀਆਂ ਤੰਦਾਂ ਕੱਟ ਦਿੱਤੀਆਂ। ਤੰਦੂਏ ਨੇ ਵੀ ਬੇਨਤੀ ਕੀਤੀ ਕਿ ਮੈਨੂੰ ਪਸ਼ੂ ਜੂਨ ਵਿਚੋਂ ਕੱਢੋ। ਭਗਵਾਨ ਨੇ ਉਸਦਾ ਸਰੂਪ ਬਦਲ ਦਿੱਤਾ। ਕਹਿੰਦੇ ਹਨ ਕਿ ਤੰਦੂਆ ਤੇ ਹਾਥੀ ਦੋਵੇਂ ਹੀ ਅਜ ਤਕ ਭਗਵਾਨ ਦੇ ਦਰਬਾਰ ਵਿਚ ਰਹਿ ਰਹੇ ਹਨ, ਪਰ ਇਹ ਮਨੋਕਲਪਿਤ ਵੀਚਾਰ ਹਨ।

ਨੋਟ- ਇਹ ਪੌਰਾਣਿਕ ਪ੍ਰਸੰਗ 'ਸ੍ਰੀ ਗੁਰੂ ਭਗਤ ਮਾਲ' ਚੋਂ ਲੈ ਕੇ ਪਾਠਕਾਂ ਦੀ ਗਿਆਤ ਲਈ ਦਿੱਤਾ ਹੈ।

## ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟ ਬੁਧੀ, ਅਪਨਾ ਘਰ ਲੂਕੀ ਜਾਰੇ ॥

*(ਚੰਦ੍ਰਹਾਂਸ ਤੇ ਧ੍ਰਿਸ਼ਟ ਬੁੱਧੀ ਦਾ ਪ੍ਰਸੰਗ)*

ਚੰਦ੍ਰਹਾਂਸ ਕੇਰਲ ਦੇ ਰਾਜਾ ਮੇਧਵੀ ਦਾ ਇਕਲੋਤਾ ਪੁਤਰ ਸੀ। ਇਹ ਅਜੇ ਬਹੁਤ ਹੀ ਛੋਟੀ ਉਮਰ ਦਾ ਸੀ ਕਿ ਦੁਸ਼ਮਨਾਂ ਨੇ ਕੇਰਲ ਤੇ ਹਮਲਾ ਕਰ ਦਿੱਤਾ। ਇਸ ਹਮਲੇ ਵਿਚ ਇਸਦਾ ਪਿਤਾ ਮਾਰਿਆ ਗਿਆ ਅਤੇ ਇਸ ਦੀ ਮਾਤਾ ਆਪਣੇ ਪਤੀ ਨਾਲ ਸਤੀ ਹੋ ਗਈ। ਰਾਜ ਕੁਮਾਰ ਚੰਦ੍ਰਹਾਂਸ ਯਤੀਮ ਹੋ ਗਿਆ ਅਤੇ ਇਸਨੂੰ ਖਿਡਾਉਣ ਵਾਲੀ ਦਾਈ ਇਸ ਹਮਲੇ ਚੋਂ ਬਚਾ ਕੇ ਕੁੰਤਲਪੁਰ ਰਾਜ ਵਿਚ ਜਾ ਪਹੁੰਚ ਜਿਥੇ ਉਸ ਨੇ ਇਸ ਨੂੰ ਪਾਲਿਆ ਪੋਸਿਆ।

ਚੰਦ੍ਰਹਾਂਸ ਦੀ ਰੁਚੀ ਬਚਪਨ ਤੋਂ ਹੀ ਭਗਵਾਨ ਦੀ ਭਗਤੀ ਵਲ ਸੀ। ਇਕ ਦਿਨ ਓਹ ਸ਼ਹਿਰੋਂ ਬਾਹਰ ਨਿਕਲਿਆ ਤੇ ਇਸਦਾ ਸੰਪਰਕ ਕੀਰਤਨ ਕਰਨ ਵਾਲੀ ਇਕ ਸਾਧੂ ਮੰਡਲੀ ਨਾਲ ਹੋ ਗਿਆ। ਮੰਡਲੀ ਦੇ

ਮੁੱਖੀ ਨੂੰ ਚੰਦ੍ਰਹਾਂਸ ਤੇ ਦਇਆ ਆਈ, ਉਸਨੇ ਇਸ ਨੂੰ ਆਪਣੇ ਪਾਸ ਹੀ ਰਖ ਲਿਆ। ਫਿਰ ਮੁੜ ਕੇ ਇਹ ਉਸ ਦਾਈ ਪਾਸ ਨਹੀਂ ਗਿਆ।

ਚੰਦ੍ਰਹਾਂਸ ਸਾਧੂ ਮੰਡਲੀ ਦੀ ਕ੍ਰਿਆ ਤੋਂ ਬਹੁਤ ਪ੍ਰਭਾਵਿਤ ਹੋਇਆ। ਭਗਤ ਧ੍ਰੂਅ ਤੇ ਧੰਨੇ ਵਾਂਗ ਪ੍ਰੇਮਾ-ਭਗਤੀ ਦਾ ਇਸ ਉਤੇ ਇਤਨਾ ਰੰਗ ਚੜ੍ਹਿਆ ਕਿ ਪ੍ਰਭੂ ਦੇ ਦਰਸ਼ਨ ਲਈ ਇਸਦੇ ਹਿਰਦੇ ਵਿਚ ਅਥਾਹ ਸ਼ਰਧਾ ਪੈਦਾ ਹੋ ਗਈ। ਆਤਮਿਕ ਗਿਆਨ ਤੇ ਸ਼ਰਧਾ ਨੇ ਇਸਨੂੰ ਪਰਮੇਸ਼ਰ ਨਾਲ ਜੋੜ ਦਿੱਤਾ।

ਜਦੋਂ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ ਤਾਂ ਭਗਤੀ ਦਾ ਬੀਜਿਆ ਅੰਕੂਰ ਫੁੱਟ ਪੈਂਦਾ ਹੈ ਜਿਸ ਨਾਲ ਹਰ ਪਾਸੇ ਸੋਭਾ ਪਸਰ ਜਾਂਦੀ ਹੈ। ਭਗਤ ਮਾਲ ਵਿਚ ਲਿਖਿਆ ਹੈ ਕਿ ਕੁੰਤਲਪੁਰ ਦੇ ਰਾਜੇ ਦੇ ਘਰ ਕੋਈ ਲੜਕਾ ਨਹੀਂ ਸੀ। ਉਸਦੀ ਸੰਤਾਨ ਕੇਵਲ ਇਕ ਸੁੰਦਰ ਲੜਕੀ ਸੀ ਜੋ ਅਜੇ ਕੁਆਰੀ ਸੀ। ਰਾਜਾ ਵੀ ਬੜਾ ਧਰਮਾਤਮਾ ਪੁਰਸ਼ ਸੀ ਅਤੇ ਭਗਤਿ-ਭਾਵਨੀ ਨਾਲ ਭਰਪੂਰ ਸੀ। ਉਹ ਬਹੁਤਾ ਸਮਾਂ ਆਪਣੇ ਗੁਰੂ ਪਾਸ ਹੀ ਬਿਤਾਉਂਦਾ ਸੀ, ਜਿਸ ਕਰਕੇ ਰਾਜ ਵਲੋਂ ਉਸ ਦੀ ਰੁਚੀ ਘੱਟਦੀ ਜਾ ਰਹੀ ਸੀ। ਰਾਜ ਦਾ ਸਾਰਾ ਪ੍ਰਬੰਧ ਉਸ ਨੇ ਆਪਣੇ ਮੰਤਰੀ ਧ੍ਰਿਸ਼ਟ-ਬੁੱਧੀ ਦੇ ਸਪੁਰਦ ਕੀਤਾ ਹੋਇਆ ਸੀ। ਧ੍ਰਿਸ਼ਟ ਬੁਧੀ ਦੇ ਦੋ ਪੁੱਤਰ (ਮਦੰਨ ਤੇ ਅਮਲ) ਅਤੇ ਇਕ ਲੜਕੀ (ਬਿਖਿਆ) ਸੀ। ਮਦਨ ਭਗਤੀ ਭਾਵਨਾ ਵਾਲਾ ਸੀ ਜਦੋਂ ਕਿ ਅਮਲ ਦੀ ਰੁਚੀ ਖਾਣ ਪੀਣ ਵਲ ਵਧੇਰੇ ਸੀ ਅਤੇ ਉਹ ਇਸਤ੍ਰੀ-ਪ੍ਰੇਮੀ ਸੀ। ਰਾਜਾ ਮਹਿਲਾਂ ਵਿਚ ਕਦੇ ਕਦਾਈਂ ਸੰਤ ਸਮਾਗਮ ਜਰੂਰ ਕਰਾਇਆ ਕਰਦਾ ਸੀ ਪਰ ਧ੍ਰਿਸ਼ਟ ਬੁੱਧੀ ਦਾ ਪ੍ਰਭਾਵ ਵਖਰਾ ਹੀ ਸੀ। ਉਹ ਧਨ ਪਦਾਰਥ ਇਕੱਠਾ ਕਰਨ ਵਿਚ ਰੁਝਿਆ ਰਹਿੰਦਾ ਸੀ ਕਿਉਂਕਿ ਉਸ ਨੂੰ ਰਾਜਗੀਰੀ ਦੀ ਬਹੁਤ ਤਕੜੀ ਹਵਸ ਸੀ।

ਮਦਨ ਜੋ ਭਗਤੀ ਭਾਵ ਵਾਲਾ ਸੀ, ਉਸ ਦੇ ਯਤਨ ਨਾਲ ਰਾਜ ਮਹਲ ਵਿਚ ਬ੍ਰਹਮ-ਭੋਜ ਹੋਇਆ। ਸਾਰੇ ਬ੍ਰਾਹਮਣਾਂ ਤੇ ਸੰਤ ਮੰਡਲੀਆਂ ਨੂੰ ਸਦਾ-ਪੱਤਰ ਭੇਜ ਕੇ ਬੁਲਾਇਆ ਗਿਆ। ਜਿਹੜੀ ਸੰਤ ਮੰਡਲੀ ਬ੍ਰਹਮ ਭੋਜ ਛਕਣ ਲਈ ਆਈ ਉਸ ਮੰਡਲੀ ਦੇ ਮੁਖ ਪਾਸ ਬੈਠਾ ਚੰਦ੍ਰਹਾਂਸ ਵੀ ਭੋਜਨ ਛੱਕ ਰਿਹਾ ਸੀ। ਧ੍ਰਿਸ਼ਟ ਬੁਧੀ ਨੇ ਸੰਤਾਂ ਨੂੰ ਪੁਛਿਆ ਕਿ ਹੋਰ ਕੋਈ ਸੇਵਾ ਦਸੋ। ਸੰਤਾਂ ਨੇ ਕੋਈ ਉਤਰ ਨਾ ਦਿੱਤਾ ਪਰ ਹੱਸ ਪਏ। ਧ੍ਰਿਸ਼ਟ ਬੁਧੀ ਨੇ ਹੱਸਣ ਦਾ ਕਾਰਨ ਪੁੱਛਿਆ ਤਾਂ ਸੰਤਾਂ ਨੇ ਜਵਾਬ ਦਿੱਤਾ ਕਿ "ਇਹ ਚੰਦ੍ਰਹਾਂਸ ਜੋ ਸਾਡੇ ਪਾਸ ਬੈਠਾ ਹੈ ਇਸ ਨੇ ਇਕ ਦਿਨ ਰਾਜੇ ਦਾ ਜਵਾਈ ਬਣਨਾ ਹੈ, ਇਹ ਪਰਮੇਸ਼ਰ ਦੀ ਲੀਲਾ ਹੈ, ਜਿਸ ਨੂੰ ਵੇਖ ਕੇ ਅਸੀਂ ਹਸੇ ਹਾਂ।" ਭਜਨ ਮੰਡਲੀ ਦੇ ਮੁੱਖੀ ਦੀ ਇਹ ਗਲ ਸੁਣ ਕੇ ਧ੍ਰਿਸ਼ਟ ਬੁਧੀ ਉਥੋਂ ਤੁਰੰਤ ਉਠ ਖਲੋਤਾ ਪਰ ਦਿਲ ਵਿਚ ਇਸ ਗਲ ਨੇ ਬੜਾ ਦੁਖੀ ਕੀਤਾ ਕਿਉਂਕਿ ਉਹ ਕੁੰਤਲਪੁਰ ਰਾਜੇ ਦੇ ਅਧੀਨ ਰਾਜ ਉਤੇ ਆਪਣਾ ਕਬਜ਼ਾ ਕਰਨ ਦੀ ਵਿਉਂਤ ਬਣਾ ਰਿਹਾ ਸੀ। ਰਾਜੇ ਦਾ ਕੋਈ ਪੁਤਰ ਨਹੀਂ ਸੀ, ਇਕ ਲੜਕੀ ਸੀ, ਉਹ ਉਸ ਨੂੰ ਮਰਵਾ ਦੇਵੇਗਾ। ਰਾਜਾ ਤੇ ਰਾਣੀ ਵੈਸੇ ਹੀ ਮਰਨ ਦੇ ਕਿਨਾਰੇ ਬੈਠੇ ਹਨ, ਓਹ ਭਗਤੀ ਵਿਚ ਮਸਤ ਹਨ, ਉਹਨਾਂ ਨੂੰ ਰਾਜ-ਭਾਗ ਦੀ ਲੋੜ ਹੀ ਨਹੀਂ।

ਧ੍ਰਿਸ਼ਟ ਬੁਧੀ ਨੇ ਜਲਾਂਦਾ ਨੂੰ ਬੁਲਾ ਕੇ ਸਾਰੀ ਗੱਲ ਸਮਝਾਈ। ਮਾਇਆ ਦਾ ਭਾਰੀ ਲਾਲਚ ਦਿੱਤਾ। ਜਿਸਨੂੰ ਉਨ੍ਹਾਂ ਨੇ ਪਰਵਾਨ ਕਰ ਲਿਆ। ਇਹ ਸਾਰੀ ਕਾਰਵਾਈ ਗੁਪਤ ਰਖੀ ਗਈ। ਜਲਾਂਦਾ ਨੂੰ ਕਿਹਾ ਕਿ ਤੁਸੀਂ ਚੰਦ੍ਰਹਾਂਸ ਨੂੰ ਮਾਰ ਕੇ ਉਸ ਦੇ ਸਰੀਰ ਦਾ ਕੋਈ ਅੰਗ ਮੈਨੂੰ ਲਿਆ ਕੇ ਵਿਖਾ ਦਿਓ, ਤੁਹਾਨੂੰ ਮੂੰਹ-ਮੰਗਿਆ ਧਨ ਪਦਾਰਥ ਮਿਲੇਗਾ। ਇਹ ਸਾਰਾ ਪ੍ਰੋਗਰਾਮ ਧ੍ਰਿਸ਼ਟ ਬੁੱਧੀ ਨੇ ਉਲੀਕਿਆ। ਗੁਰਬਾਣੀ ਦੇ ਪਾਵਨ ਵਾਕ ਹਨ:

**ਮਾਇਆਧਾਰੀ ਅਤਿ ਅੰਨਾ ਬੋਲਾ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ॥[ਪੰਨਾ ੩੧੩**

ਜ਼ਰ, ਜੋਰੂ, ਜਾਇਦਾਦ ਅਥਵਾ ਰਾਜ ਦੀ ਪ੍ਰਾਪਤੀ ਲਈ ਮਨੁੱਖ ਬਜਰ ਤੋਂ ਬਜਰ ਪਾਪ ਕਰਨੋਂ ਵੀ ਪਿਛੇ ਨਹੀਂ ਹੱਟਦਾ। ਇਸੇ ਲਈ ਸੰਤ ਲੋਕ ਮਾਇਆ ਨਾਲ ਪਿਆਰ ਨਹੀਂ ਪਾਉਂਦੇ।

ਧ੍ਰਿਸ਼ਟ ਬੁਧੀ ਦੀ ਬਣਾਈ ਸਕੀਮ ਅਧੀਨ ਜਲਾਦ ਚੰਦ੍ਰਹਾਂਸ ਨੂੰ ਮਾਰਨ ਹਿਤ ਬਾਹਰ ਜੰਗਲ ਵਿਚ ਲੈ ਗਏ। ਪਾਪੀ ਜਲਾਂਦਾਂ ਨੇ ਉਸ ਦੀਆਂ ਮੁਸ਼ਕਾਂ ਬੰਨ੍ਹ ਲਈਆਂ ਅਤੇ ਉਸ ਨੂੰ ਬਾਹਰ ਜੰਗਲ ਵਿਚ ਇਕ ਨਦੀ ਦੇ ਕਿਨਾਰੇ ਜਾ ਖੜਾ ਕੀਤਾ ਜਿਥੇ ਉਨ੍ਹਾਂ ਇਸ ਨੂੰ ਮਾਰ ਕੇ ਨਦੀ ਵਿਚ ਰੁੜ੍ਹਾ ਦੇਣਾ ਸੀ। ਜਲਾਂਦਾਂ ਨੂੰ ਮਾਸੂਮ ਬੱਚੇ ਤੇ ਰਤਾ ਭਰ ਵੀ ਤਰਸ ਨਹੀਂ ਸੀ ਆ ਰਿਹਾ।

ਜਲਾਦ ਜਦੋਂ ਚੰਦ੍ਰਹਾਂਸ ਨੂੰ ਮਾਰਨ ਲੱਗੇ ਤਾਂ ਚੰਦ੍ਰਹਾਂਸ ਨੇ ਕਿਹਾ "ਮੈਨੂੰ ਕਿਸ ਕਾਰਨ ਮਾਰਨ ਲਈ ਇਥੇ ਲੈ ਆਏ ਹੋ? ਮੈਂ ਕਿਸੇ ਦਾ ਕੀ ਵਿਗਾੜਿਆ ਹੈ? ਤਾਂ ਜਲਾਂਦਾ ਨੇ ਕਿਹਾ ਕਿ ਤੂੰ ਕੁੰਤਲਪੁਰ ਰਾਜੇ ਦਾ ਜਵਾਈ ਬਣੇਂਗਾ, ਧ੍ਰਿਸ਼ਟ ਬੁੱਧੀ ਤੈਨੂੰ ਮਰਵਾ ਕੇ ਆਪ ਰਾਜ ਸਾਂਭਣਾ ਚਾਹੁੰਦਾ ਹੈ। ਚੰਦ੍ਰਹਾਂਸ ਨੇ ਕਿਹਾ ਕਿ ਜੇ ਤੁਸੀਂ ਮੈਨੂੰ ਮਾਰਨ ਤੇ ਹੀ ਤੁਲੇ ਹੋਏ ਹੋ ਤਾਂ ਮੇਰੀ ਤੁਹਾਡੇ ਅੱਗੇ ਇਕ ਬੇਨਤੀ ਹੈ "ਮੈਨੂੰ ਮਾਰਨ ਤੋਂ ਪਹਿਲਾਂ ਪਰਮੇਸ਼ਰ ਦੀ ਪੂਜਾ ਕਰ ਲੈਣ ਦਿਓ। ਇਸ ਵਿਚ ਤੁਹਾਡਾ ਮੇਰਾ ਭਲਾ ਹੋ ਜਾਵੇਗਾ। ਤੁਹਾਡਾ ਕੋਈ ਹਰਜ਼ ਨਹੀਂ ਹੋਣਾ। ਜਲਾਂਦਾ ਨੇ ਚੰਦ੍ਰਹਾਂਸ ਦੀ ਇਹ ਗਲ ਮੰਨ ਲਈ ਤੇ ਚੰਦ੍ਰਹਾਂਸ ਪਰਮੇਸ਼ਰ ਦੀ ਪੂਜਾ ਵਿਚ ਪਰਵਿਰਤ ਹੋ ਗਿਆ। ਪ੍ਰਭੂ ਅਗੇ ਬੇਨਤੀਆਂ ਤੇ ਤਰਲੇ ਕਰਨ ਲਗਾ- 'ਹੇ ਪ੍ਰਭੂ! ਆਪ ਬਹੁੜੋ, ਮੇਰੇ ਤੇ ਦਇਆ ਕਰੋ, ਮੈਂ ਯਤੀਮ ਦੀ ਰਖਿਆ ਕਰੋ ਜਿਵੇਂ ਦ੍ਰੋਪਤੀ ਦੀ ਰਾਜ-ਸਭਾ ਵਿਚ ਲਾਜ ਰਖੀ ਸੀ, ਉਸਨੂੰ ਨੰਗਾ ਨਹੀਂ ਸੀ ਹੋਣ ਦਿੱਤਾ, ਪ੍ਰਹਿਲਾਦ ਵਾਂਗੂੰ ਮੇਰੀ ਵੀ ਪੈਜ ਰਖੋ।' ਚੰਦ੍ਰਹਾਂਸ ਦੀ ਪੁਕਾਰ ਸੁਣੀ ਗਈ। ਜਲਾਂਦਾ ਦੇ ਮਨ ਵਿਚ ਦਇਆ ਆ ਗਈ। ਇਸ ਨਿਰਦੋਸ਼ ਬਾਲਕ ਦੀ ਹਤਿਆ ਕਰਨੀ ਵੱਡਾ ਪਾਪ ਹੈ। ਉਹਨਾਂ ਨੇ ਵੇਖਿਆ ਕਿ ਚੰਦ੍ਰਹਾਂਸ ਦੀਆਂ ਛੇ ਉਂਗਲਾਂ ਸਨ ਤੇ ਛੇ ਉਂਗਲਾਂ ਭੈੜੀਆਂ ਹੁੰਦੀਆਂ ਸਨ। ਧ੍ਰਿਸ਼ਟ ਬੁਧੀ ਨੂੰ ਵਿਖਾਉਣ ਲਈ ਚੰਦ੍ਰਹਾਂਸ ਦੀ ਇਕ ਉਂਗਲ ਕੱਟ ਕੇ ਚਲਦੇ ਬਣੇ। ਚੰਦ੍ਰਹਾਂਸ ਜੰਗਲ ਵਿਚ ਇਕਲਾ ਬੈਠਾ ਰਿਹਾ ਉਂਗਲੀ ਕੱਟੇ ਜਾਣ ਕਾਰਨ ਦਰਦ ਤਾਂ ਸੀ ਪਰ ਉਸਨੇ ਪ੍ਰਭੂ ਅਰਾਧਨਾ ਵਾਲੀ ਪ੍ਰੀਤ ਨੂੰ ਘੱਟਣ ਨਾ ਦਿੱਤਾ। ਧੰਨਵਾਦ ਦੀ ਧੁੰਨ ਵਿਚ ਹੀ ਮਸਤ ਰਿਹਾ।

ਰਾਜਾ ਕਲਿੰਦਰ ਜੋ ਚੰਦਨਪੁਰ ਦਾ ਰਾਜਾ ਸੀ, ਹਰ ਰੋਜ਼ ਸ਼ਿਕਾਰ ਖੇਡਣ ਲਈ ਜੰਗਲ ਵਿਚ ਜਾਂਦਾ ਸੀ। ਦੇਵ ਨੇਤ ਨਾਲ ਰਾਜੇ ਦੀ ਨਜ਼ਰ ਜੰਗਲ ਵਿਚ ਬੈਠੇ ਇਸ ਬਾਲਕ ਤੇ ਜਾ ਪਈ। ਬਾਲਕ ਨੂੰ ਜਦੋਂ ਕੀਰਤਨ ਸਮਾਧੀ ਵਿਚ ਅਸਥਿਤ ਵੇਖਿਆ ਤਾਂ ਬੜਾ ਪ੍ਰਭਾਵਤ ਹੋਇਆ। ਜਦੋਂ ਚੰਦ੍ਰਹਾਂਸ ਨੇ ਕੀਰਤਨ ਕਰਨਾ ਬੰਦ ਕਰ ਦਿੱਤਾ ਤਾਂ ਅੱਖਰ ਭਰ ਕੇ ਰਾਜੇ ਵਲ ਤੱਕਿਆ। ਉਸ ਦੀ ਤੱਕਣੀ ਨੇ ਰਾਜੇ ਤੇ ਐਸਾ ਜਾਦੂ ਕੀਤਾ ਕਿ ਉਸ ਦੀ ਜਨਮਾਂ ਜਨਮਾਂ ਦੀ ਮੈਲ ਧੋ ਦਿੱਤੀ। ਰਾਜੇ ਨੇ ਚੰਦ੍ਰਹਾਂਸ ਨੂੰ ਘੁੱਟ ਕੇ ਆਪਣੀ ਜੱਫ਼ੀ ਵਿੱਚ ਲੈ ਲਿਆ ਅਤੇ ਸੁਤੇ ਹੀ ਕਹਿ ਦਿੱਤਾ। ਪੁੱਤਰ! ਤੂੰ ਇਥੇ ਕਿਉਂ ਬੈਠਾ ਹੈਂ, ਚਲ ਘਰ ਚਲੀਏ"। ਰਾਜੇ ਨੇ ਚੰਦ੍ਰਹਾਸ ਪਾਸੋਂ ਹੋਰ ਕੁਝ ਨਹੀਂ ਪੁਛਿਆ, ਘੋੜੇ ਤੇ ਆਪਣੇ ਪਿਛੇ ਬਿਠਾ ਕੇ ਇਸਨੂੰ ਘਰ ਲੈ ਗਿਆ।

ਰਾਣੀ ਨੇ ਜਦੋਂ ਇਹ ਮਨ-ਮੋਹਣਾ ਬਾਲਕ ਵੇਖਿਆ ਤਾਂ ਉਸ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਆਪਣੀ ਗੋਦ ਵਿਚ ਲੈ ਕੇ ਪੁਤਰ ਬਣਾ ਲਿਆ। ਅਗਲੇ ਦਿਨ ਸ਼ਹਿਰ ਵਿਚ ਢੰਢੋਰਾ ਪਿਟਵਾ ਦਿੱਤਾ ਕਿ ਰਾਜਾ ਕੁਲਿੰਦਰ ਇਕ ਲੜਕੇ ਨੂੰ ਆਪਣਾ ਮੁਤਬੰਨਾ ਬਣਾ ਰਿਹਾ ਹੈ। ਇਸ ਖੁਸ਼ੀ ਵਿਚ ਰਾਜ ਮਹਿਲ ਤੇ ਸਾਰੇ ਸ਼ਹਿਰ ਵਿਚ ਦੀਪ ਮਾਲਾ ਹੋਈ। ਬੇਅੰਤ ਖੁਸ਼ੀਆਂ ਮਨਾਈਆਂ ਗਈਆਂ ਅਤੇ ਨੰਗਿਆਂ ਭੁੱਖਿਆਂ ਨੂੰ ਅੰਨ ਤੇ ਬਸਤਰ

ਦਾਨ ਵਜੋਂ ਦਿੱਤੇ ਗਏ। ਭੰਡਾਰੇ ਖੋਲ੍ਹ ਦਿੱਤੇ ਤਾਂ ਜੋ ਕੋਈ ਭੁੱਖਾ ਨਾ ਜਾਏ। ਇਸ ਤਰ੍ਹਾਂ ਚੰਦ੍ਰਹਾਂਸ ਤੇ ਪਰਮੇਸ਼ਰ ਦੀ ਕਿਰਪਾ ਹੋਈ ਅਤੇ ਮੁੜ ਰਾਜ-ਗੱਦੀ ਦਾ ਵਾਰਸ ਬਣਿਆ।

ਰਾਜਾ ਕਲਿੰਦਰ ਨੇ ਚੰਦ੍ਰਹਾਂਸ ਨੂੰ ਵੱਧੀਆ ਤਾਲੀਮ ਤੇ ਤਾਜ਼ੀਮ ਦਿੱਤੀ। ਥੋੜੇ ਸਾਲਾਂ ਵਿਚ ਹੀ ਚੰਦ੍ਰਹਾਂਸ ਜਵਾਨ ਹੋ ਗਿਆ। ਪਹਿਲਾਂ ਵੀ ਰਾਜੇ ਦਾ ਪੁੱਤਰ ਹੋਣ ਕਰਕੇ ਰਾਜਸੀ ਗੁਣ ਤੇ ਅਣੱਖ ਇਸਦੇ ਹਿਰਦੇ ਅੰਦਰ ਮੌਜੂਦ ਸੀ ਜਿਸ ਕਰਕੇ ਬੜੀ ਸਿਆਣਪ ਤੇ ਬਹਾਦਰੀ ਨਾਲ ਥੋੜੇ ਚਿਰ ਵਿਚ ਹੀ ਇਸ ਨੇ ਰਾਜ ਨੂੰ ਦੂਣਾ ਚੌਣਾ ਕਰ ਲਿਆ।

ਧ੍ਰਿਸ਼ਟ ਬੁੱਧੀ ਨੂੰ ਜਦੋਂ ਪਤਾ ਲੱਗਾ ਕਿ ਚੰਦਨਪੁਰ ਦੇ ਰਾਜੇ ਨੇ ਜੰਗਲ ਵਿਚ ਇਕ ਲੜਕੇ ਨੂੰ ਲਿਆ ਕੇ ਆਪਣਾ ਮੁਤਬੰਨਾ ਬਣਾ ਲਿਆ ਹੈ ਤਾਂ ਇਹ ਵੀ ਵੇਖਣ ਲਈ ਗਿਆ ਕਿਉਂਕਿ ਚੰਦਨਪੁਰ ਦੀ ਰਿਆਸਤ ਕੁੰਤਲਪੁਰ ਦੇ ਅਧੀਨ ਸੀ। ਰਾਜੇ ਨੇ ਧ੍ਰਿਸ਼ਟਬੁੱਧੀ ਦਾ ਬਹੁਤ ਆਦਰ ਸਤਿਕਾਰ ਕੀਤਾ। ਜਿਸ ਵੇਲੇ ਚੰਦ੍ਰਹਾਂਸ ਨੇ ਧ੍ਰਿਸ਼ਟਬੁੱਧੀ ਨੂੰ ਵੇਖਿਆ ਤਾਂ ਆਪਣੀ ਗਰਦਨ ਨੀਵੀਂ ਕਰ ਲਈ ਪਰ ਉਸ ਨੇ ਇਕ ਪਾਸੇ ਕਰਕੇ ਪੁਛ ਲਿਆ ਕਿ ਤੂੰ ਕਦੇ ਕੁੰਤਲਪੁਰ ਵੀ ਗਿਆ ਸੀ? ਭੋਲੇ ਭਾਲੇ ਚੰਦ੍ਰਹਾਂਸ ਨੇ ਸੱਚ ਦਸ ਦਿੱਤਾ ਕਿ ਉਹ ਸੰਤ ਮੰਡਲੀ ਪਾਸ ਰਿਹਾ ਕਰਦਾ ਸੀ। ਬਸ ਇਹ ਸੁਣ ਕੇ ਧ੍ਰਿਸ਼ਟ ਬੁੱਧੀ ਦਾ ਮਨ ਘਬਰਾ ਗਿਆ। ਸੰਤਾਂ ਦੇ ਬਚਨ ਪੂਰੇ ਹੋਣ ਦੇ ਭੈ ਨੇ ਉਸ ਨੂੰ ਕਾਂਬਾ ਲਾ ਦਿੱਤਾ। ਉਹ ਸੋਚਣ ਲਗਾ ਕਿ ਇਹ ਦੁਸ਼ਟ ਬਾਲਕ ਜਲਾਂਦਾ ਕੋਲੋਂ ਤਾਂ ਬਚ ਗਿਆ ਪਰ ਹੁਣ ਇਸ ਨੂੰ ਮੈਂ ਜ਼ਰੂਰ ਮਰਵਾ ਦਿਆਂਗਾ, ਇਸ ਨੂੰ ਜ਼ਿੰਦਾ ਨਹੀਂ ਰਹਿਣ ਦੇਣਾ।

ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਲਿਖਿਆ ਹੈ ਕਿ ਧ੍ਰਿਸ਼ਟ ਬੁੱਧੀ ਨੇ ਬਾਲਕ ਨੂੰ ਮਾਰਣ ਲਈ ਅਨੇਕਾਂ ਜਤਨ ਕੀਤੇ ਪਰ ਕਰਤਾਰ ਨੇ ਇਸ ਦੀ ਰਖਿਆ ਕੀਤੀ। ਅੰਤ ਨੂੰ ਮੰਤਰੀ ਨੇ ਚੰਦ੍ਰਹਾਂਸ ਹੱਥ ਆਪਣੇ ਪੁਤਰ ਮਦਨ ਦੇ ਨਾਮ ਚਿਠੀ ਦਿੱਤੀ ਕਿ ਇਸਨੂੰ ਬਿਖੁ ਦੇ ਦਿਓ। ਚੰਦ੍ਰਹਾਂਸ ਉਹ ਚਿਠੀ ਲੈ ਗਿਆ ਅਤੇ ਥਕੇਵਾਂ ਦੂਰ ਕਰਨ ਲਈ ਮਦਨ ਦੇ ਬਾਗ ਵਿਚ ਸੌਂ ਗਿਆ। ਮਦਨ ਦੀ ਭੈਣ ਬਿਖਿਆ ਬਾਗ ਵਿਚ ਆਈ ਉਸ ਨੇ ਸੁਤੇ ਪਏ ਚੰਦ੍ਰਹਾਂਸ ਦੀ ਸ਼ਕਲ ਦੇਖ ਕੇ ਪਤੀ ਧਾਰਨ ਦਾ ਪੱਕਾ ਸੰਕਲਪ ਕਰ ਲਿਆ। ਚੰਦ੍ਰਹਾਂਸ ਦੇ ਪਲੇ ਤੋਂ ਚਿਠੀ ਖੋਲ੍ਹ ਕੇ ਦੇਖੀ ਤਾਂ ਬਿਖਯਾ ਵੱਡੀ ਦੁਖੀ ਹੋਈ ਅਤੇ ਨੇਤਰ ਦੇ ਕੱਜਲ ਨਾਲ ਬਿਖ ਦੀ ਥਾਂ 'ਬਿਖਯਾ' ਸ਼ਬਦ ਬਣਾ ਕੇ ਚਲੀ ਗਈ। ਚੰਦ੍ਰਹਾਂਸ ਜਾਗ ਕੇ ਮਦਨ ਪਾਸ ਪੁਜਾ ਅਤੇ ਉਸਨੂੰ ਚਿਠੀ ਜਾ ਦਿੱਤੀ। ਮਦਨ ਨੇ ਚਿਠੀ ਪੜ੍ਹਦੇ ਸਾਰ ਹੀ ਆਪਣੀ ਭੈਣ ਦੀ ਸ਼ਾਦੀ ਚੰਦ੍ਰਹਾਂਸ ਨਾਲ ਕਰ ਦਿਤੀ। ਰਾਜ ਮਹਲ ਵਿਚ ਬੜੀਆਂ ਖੁਸ਼ੀਆਂ ਮਨਾਈਆਂ ਗਈਆਂ। ਹੋਣੀ ਨੇ ਕੁਝ ਦਾ ਕੁਝ ਕਰਕੇ ਵਿਖਾ ਦਿੱਤਾ। ਮਰਨ ਆਇਆ ਚੰਦ੍ਰਹਾਂਸ ਧ੍ਰਿਸ਼ਟ ਬੁੱਧੀ ਦੀ ਧੀ ਬਿਖਿਆ ਨਾਲ ਵਿਆਹਿਆ ਗਿਆ।

ਤਿੰਨ ਦਿਨਾਂ ਮਗਰੋਂ ਧ੍ਰਿਸ਼ਟ ਬੁੱਧੀ ਜਦੋਂ ਕੁੰਤਲਪੁਰ ਵਿਚ ਵੜਿਆ ਹੀ ਸੀ ਕਿ ਲੋਕਾਂ ਨੇ ਇਸਨੂੰ ਲੜਕੀ ਦਾ ਵਿਆਹ ਕਰਨ ਦੀਆਂ ਵਧਾਈਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਜਦੋਂ ਘਰ ਪਹੁੰਚਿਆ ਤਾਂ ਚੰਦ੍ਰਹਾਂਸ ਘਰ ਦਾ ਮਾਲਕ ਬਣਿਆ ਹੋਇਆ ਵੇਖਿਆ। ਪਰ ਧ੍ਰਿਸ਼ਟ ਬੁੱਧੀ ਪਾਪੀ ਆਤਮਾ ਨੂੰ ਆਪਣੇ ਦਿਲ ਦੀ ਗਲ ਬਾਹਰ ਪ੍ਰਗਟ ਨਾਹ ਕੀਤੀ, ਕਿਸੇ ਨੂੰ ਚੰਗਾ ਮੰਦਾ ਨਹੀਂ ਆਖਿਆ, ਪ੍ਰੰਤੂ ਆਪਣੇ ਦਿਲ ਵਿਚ ਚੰਦ੍ਰਹਾਂਸ ਨੂੰ ਮਾਰਨ ਦੀ ਵਿਉਂਤ ਬਣਾ ਲਈ। ਉਸਨੇ ਇਹ ਵੀ ਨਾ ਸੋਚਿਆ ਕਿ ਮੇਰੀ ਧੀ ਵਿਧਵਾ ਹੋ ਜਾਵੇਗੀ। ਅਸਲ ਵਿਚ ਉਸਦੇ ਸਿਰ ਤੇ ਰਾਜਾ ਬਣਨ ਦਾ ਭੂਤ ਸਵਾਰ ਹੋਇਆ ਸੀ, ਸੰਤਾਂ ਦੇ ਬਚਨ ਅਜੇ ਵੀ ਉਸਦੇ ਕੰਨਾਂ ਵਿਚ ਗੂੰਜ ਰਹੇ ਸਨ। ਚੰਦ੍ਰਹਾਂਸ ਜਵਾਈ ਤਾਂ ਬਣ ਗਿਆ, ਹੁਣ ਰਾਜ-ਤਿਲਕ ਹੋਣਾ ਹੀ ਬਾਕੀ ਸੀ।

ਧ੍ਰਿਸ਼ਟ ਬੁੱਧੀ ਜਲਾਦਾਂ ਕੋਲ ਗਿਆ ਤੇ ਕਿਹਾ ਕਿ ਮੈਂ ਤੁਹਾਨੂੰ ਇਕ ਹਜ਼ਾਰ ਮੋਹਰਾਂ ਇਨਾਮ ਦਿਆਂਗਾ ਜੇ ਇਕ ਆਦਮੀ ਦਾ ਕਤਲ ਕਰ ਦਿਓ। ਉਹ ਆਦਮੀ ਸ਼ਾਮ ਨੂੰ ਭਵਾਨੀ ਮੰਦਰ ਵਿਚ ਕੁਝ ਸਾਮਗਰੀ ਲੈ ਕੇ ਪਹੁੰਚੇਗਾ। ਬਿਨਾ ਕਿਸੇ ਪੁੱਛ ਗਿੱਛ ਦੇ ਉਸ ਨੂੰ ਕਤਲ ਕਰ ਦੇਣਾ ਤੇ ਮੇਰੇ ਪਾਸੋਂ ਇਨਾਮ ਲੈ ਲੈਣਾ। ਜਲਾਂਦਾਂ ਨੇ ਪੰਜ ਸੌ ਮੋਹਰਾਂ ਪਹਿਲਾਂ ਹੀ ਲੈ ਲਈਆਂ ਤੇ ਭਵਾਨੀ ਦੇ ਮੰਦਰ ਵਿਚ ਉਸਦੀ ਉਡੀਕ ਕਰਨ ਲਗੇ।

ਦੂਜੇ ਪਾਸੇ ਧ੍ਰਿਸ਼ਟ ਬੁੱਧੀ ਨੇ ਚੰਦ੍ਰਹਾਂਸ ਨੂੰ ਆਖਿਆ "ਪੁਤਰ! ਅਸਾਡੀ ਰੀਤ ਹੈ ਕਿ ਸਾਡਾ ਜਵਾਈ ਇਕਲਾ ਸ਼ਾਮ ਨੂੰ ਭਵਾਨੀ ਦੀ ਪੂਜਾ ਕਰਨ ਵਾਸਤੇ ਮੰਦਰ ਜਾਵੇ। ਉਹ ਮੰਦਰ ਪਹਾੜੀ ਤੇ ਜੰਗਲ ਵਿਚ ਹੈ। ਆਹ ਲੈ ਸਮਗਰੀ, ਮੰਦਰੋਂ ਹੋ ਆ। ਚੰਦ੍ਰਹਾਂਸ ਨੇ ਕਿਸੇ ਪ੍ਰਕਾਰ ਦਾ ਆਪਣੇ ਸੋਹਰੇ ਤੇ ਸ਼ੱਕ ਨਾਹ ਕੀਤਾ। ਉਸਨੇ ਸਤ ਬਚਨ ਕਹਿ ਦਿੱਤਾ।

ਚੰਦ੍ਰਹਾਂਸ ਨੇ ਸੋਹਰੇ ਦੇ ਬਚਨ ਬਿਖਿਆ ਨੂੰ ਵੀ ਨਾਹ ਦਸੇ। ਸਾਮਗਰੀ ਲੈ ਕੇ ਭਵਾਨੀ ਦੇ ਮੰਦਰ ਵਲ ਤੁਰ ਪਿਆ। ਸ਼ਾਮ ਪੈਣ ਵਿਚ ਥੋੜਾ ਜਿਹਾ ਵਕਤ ਰਹਿੰਦਾ ਸੀ, ਉਸ ਦਾ ਸਾਲਾ ਮਦਨ ਉਸ ਨੂੰ ਅਗੋਂ ਮਿਲ ਪਿਆ, ਉਸ ਨੇ ਕਿਹਾ "ਭਾਈਆ ਜੀ! ਸਾਮਗਰੀ ਮੈਨੂੰ ਦਿਓ ਮੈਂ ਮੰਦਰ ਪਹੁੰਚਾ ਦਿੰਦਾ ਹਾਂ ਤੁਹਾਨੂੰ ਰਾਜਾ ਸਾਹਿਬ ਬੁਲਾਂਦੇ ਹਨ, ਤੁਸੀਂ ਉਹਨਾਂ ਪਾਸ ਹੋ ਆਵੋ। ਉਹ ਤੁਹਾਡੀ ਉਡੀਕ ਕਰ ਰਹੇ ਹਨ।" ਇਸ ਤਰ੍ਹਾ ਚੰਦ੍ਰਹਾਂਸ ਨੂੰ ਰਾਜ ਮਹਲ ਵਲ ਟੋਰ ਦਿੱਤਾ। ਮਦਨ ਭਵਾਨੀ ਮੰਦਰ ਜਾ ਪੁਜਾ। ਜਦੋਂ ਦੇਵੀ ਦੇ ਚਰਨਾਂ ਵਿਚ ਸਮਗਰੀ ਚੜ੍ਹਾਉਣ ਲਗਾ ਤਾਂ ਛੁੱਪੇ ਹੋਏ ਜਲਾਂਦਾ ਨੇ ਛੇਤੀ ਨਾਲ ਨਿਕਲ ਕੇ ਉਸਦਾ ਸਿਰ ਵੱਢ ਸੁਟਿਆ ਤੇ ਲਾਸ਼ ਦੇ ਟੁਕੜੇ ਸ਼ਹਿਰ ਤੋਂ ਬਾਹਰ ਸੁੱਟ ਕੇ ਬੜੀ ਖੁਸ਼ੀ ਨਾਲ ਧ੍ਰਿਸ਼ਟ ਬੁਧੀ ਪਾਸੋਂ ਰਹਿੰਦੀਆਂ ਪੰਜ ਸੌ ਮੋਹਰਾਂ ਪ੍ਰਾਪਤ ਕਰ ਲਈਆਂ।

ਧਰਮੀ ਬੰਦਿਆਂ ਦਾ ਨਿਸ਼ਚਾ ਹੈ ਕਿ ਜਿਹੜੇ ਭਾਗ, ਸੰਜੋਗ ਧੁਰੋਂ ਲਿਖੇ ਹੋਣ ਉਹਨਾਂ ਨੂੰ ਮੇਟਣ ਲਈ ਭਾਵੇਂ ਆਪਣੇ ਵਲੋਂ ਕੋਈ ਕਿਤਨਾ ਟਿੱਲ ਲਾ ਲਵੇ, ਸਫਲ ਨਹੀਂ ਹੋ ਸਕਦਾ। ਰਬ ਦੇ ਖੇਲ ਨਿਰਾਲੇ ਹਨ। ਧ੍ਰਿਸ਼ਟ ਬੁੱਧੀ ਗੁਪਤ ਤੌਰ ਤੇ ਜਿਵੇਂ ਜਿਵੇਂ ਚੰਦ੍ਰਹਾਂਸ ਨਾਲ ਵੈਰ ਵਿਰੋਧ ਕਰਦਾ ਰਿਹਾ, ਤਿਵੇਂ ਤਿਵੇਂ ਚੰਦ੍ਰਹਾਂਸ ਦੀ ਕਿਸਮਤ ਦਾ ਸਿਤਾਰਾ ਚਮਕਣ ਲਗ ਪਿਆ। ਚੰਦ੍ਰਹਾਂਸ ਰਾਜੇ ਕੋਲ ਪੁਜਾ ਤਾਂ ਉਸਨੇ ਬੜੇ ਪਿਆਰ ਕਿਹਾ, 'ਪੁਤਰ ਚੰਦ੍ਰਹਾਂਸ! ਮੈਨੂੰ ਬਹੁਤ ਖੁਸ਼ੀ ਹੈ ਕਿ ਪਰਮਾਤਮਾ ਨੇ ਤੈਨੂੰ ਸਾਡੇ ਘਰ ਭੇਜ ਦਿੱਤਾ ਹੈ। ਮੇਰੀ ਬੇਟੀ ਇਕ ਸੁੰਦਰ ਮੁਟਿਆਰ ਹੈ ਮੈਂ ਉਸ ਲਈ ਸੋਹਰੇ ਵਰ ਦੀ ਭਾਲ ਵਿਚ ਲਗਾ ਹੋਇਆ ਸਾਂ" ਰਾਜੇ ਨੇ ਪੰਡਤ ਨੂੰ ਸਦਿਆ ਤੇ ਵਜੀਰ ਸਾਹਿਬ ਵੀ ਆ ਗਏ। ਰਾਜੇ ਨੇ ਕਿਹਾ, ਚੰਦ੍ਰਹਾਂਸ ਬੇਟਾ! ਰਾਜ ਕੁਮਾਰੀ ਨਾਲ ਤੇਰਾ ਵਿਆਹ ਕੀਤਾ ਜਾਂਦਾ ਹੈ ਕਿਉਂਕਿ ਇਕ ਤਰ੍ਹਾਂ ਮੈਂ ਬੁੱਢਾ ਹੋ ਗਿਆ ਹਾਂ, ਦੂਜਾ ਰਾਜ ਕਾਜ ਵਲ ਮੇਰੀ ਰੁਚੀ ਨਹੀਂ ਹੈ, ਇਸ ਲਈ ਰਾਜ ਤਿਲਕ ਵੀ ਤੇਰੇ ਮੱਥੇ ਤੇ ਹੀ ਲਗੇਗਾ। ਸੋ ਕਲ ਸਵੇਰੇ ਤੋਂ ਤੁਸੀਂ ਹੀ ਰਾਜ ਦੇ ਮਾਲਕ ਹੋਵੋਗੇ।" ਇਹ ਗਲ ਕਰਦੇ ਕਰਦੇ ਰਾਜੇ ਦਾ ਗੁਰੂ ਆ ਗਿਆ ਤੇ ਧ੍ਰਿਸ਼ਟ ਬੁੱਧੀ ਵੀ ਉਥੇ ਪਹੁੰਚ ਗਿਆ। ਚੰਦ੍ਰਹਾਂਸ ਨੂੰ ਰਾਜੇ ਕੋਲ ਬੈਠਾ ਵੇਖ ਕੇ ਧ੍ਰਿਸ਼ਟ ਬੁੱਧੀ ਬੜਾ ਹੈਰਾਨ ਹੋਇਆ ਕਿ ਮੈਂ ਤਾਂ ਇਸਨੂੰ ਭਵਾਨੀ ਦੇ ਮੰਦਰ ਭੇਜਿਆ ਸੀ, ਇਹ ਕਿਵੇਂ ਜੀਉਂਦਾ ਬਚ ਕੇ ਆ ਗਿਆ। ਦੂਜਾ ਮੇਰਾ ਬੇਟਾ ਮਦਨ ਸਾਹਮਣੇ ਨਹੀਂ ਦਿਸ ਰਿਹਾ, ਉਹ ਕਿਥੇ ਹੈ? ਇਸ ਚਿੰਤਾ ਵਿਚ ਹੀ ਉਥੋਂ ਉਠ ਕੇ ਚਲਾ ਗਿਆ।

ਰਾਜੇ ਦੇ ਗੁਰੂ ਨੇ ਚੰਦ੍ਰਹਾਂਸ ਨੂੰ ਰਾਜ ਤਿਲਕ ਲਾਇਆ ਖੁਸ਼ੀਆਂ ਦੇ ਵਾਜੇ ਵਜਾਏ ਗਏ। ਸ਼ਹਿਰ ਵਿਚ ਢੰਢੋਰਾ ਫਿਰਾ ਦਿੱਤਾ ਕਿ ਅਜ ਤੋਂ ਕੁੰਤਲਪੁਰ ਦੀਆਂ ਰਿਆਸਤਾਂ ਦਾ ਰਾਜਾ ਚੰਦ੍ਰਹਾਂਸ ਹੈ। ਰਾਜੇ ਨੇ ਆਪਣੀ

ਪੁਤਰੀ ਦੀਪਕ ਮਾਲਨੀ ਦੀ ਸ਼ਾਦੀ ਵੀ ਚੰਦ੍ਰਹਾਂਸ ਨਾਲ ਕਰ ਦਿੱਤੀ। ਵੱਡੇ ਰਾਜਾ ਜੀ ਪ੍ਰਭੂ ਭਗਤੀ ਲਈ ਸੰਨਿਆਸ ਲੈ ਕੇ ਜੰਗਲ ਨੂੰ ਜਾ ਰਹੇ ਸਨ। ਉਧਰ ਧ੍ਰਿਸ਼ਟ ਬੁੱਧੀ ਭਵਾਨੀ ਦੇ ਮੰਦਰ ਅਗੇ ਕਤਲ ਹੋਇਆ ਪਾਇਆ ਗਿਆ। ਚੰਦ੍ਰਹਾਂਸ ਬਿਖਿਆ ਤੇ ਦੀਪਕ ਮਾਲਨੀ ਸਾਰੇ ਭਵਾਨੀ ਦੇ ਮੰਦਰ ਪੁਜੇ। ਜਲਾਂਦਾਂ ਨੇ ਮਦਨ ਨੂੰ ਮਾਰ ਦਿੱਤਾ ਸੀ, ਧ੍ਰਿਸ਼ਟ ਬੁਧੀ ਨੇ ਇਹ ਵੇਖ ਕੇ ਆਪ ਵੀ ਆਤਮਘਾਤ ਕਰ ਲਿਆ। ਸੋਹਰੇ ਤੇ ਸਾਲੇ ਦੋਹਾਂ ਦੀ ਮੌਤ ਵੇਖ ਕੇ ਚੰਦ੍ਰਹਾਂਸ ਦਾ ਮਨ ਬਹੁਤ ਉਦਾਸ ਹੋਇਆ। ਉਸ ਨੇ ਸਮਝਿਆ ਕਿ ਇਹ ਮੌਤਾਂ ਮੇਰੇ ਕਾਰਨ ਹੀ ਹੋਈਆਂ ਹਨ। ਪਾਪਾਂ ਦਾ ਭਾਗੀ ਮੈਂ ਹਾਂ ਉਸ ਨੇ ਮਿਆਨ ਚੋਂ ਕਟਾਰ ਕੱਢੀ ਤੇ ਆਪਣੇ ਆਪ ਨੂੰ ਖਤਮ ਕਰਨਾ ਚਾਹਿਆ। ਪਰ ਉਸਨੂੰ ਆਕਾਸ਼ ਬਾਣੀ ਹੋਈ ਕਿ ''ਤੇਰਾ ਆਤਮਘਾਤ ਕਰਨਾ ਯੋਗ ਨਹੀਂ ਹੈ। ਧ੍ਰਿਸ਼ਟ ਬੁਧੀ ਤੈਨੂੰ ਮਾਰਨਾ ਚਾਹੁੰਦਾ ਸੀ ਪਰ ਇਸਦੇ ਉਲਟ ਉਸਦਾ ਪੁੱਤਰ ਮਰ ਗਿਆ ਜਿਸਦਾ ਦੁਖ ਨਾ ਝਲਣ ਕਰਕੇ ਇਸ ਨੇ ਆਪਣਾ ਆਤਮ ਘਾਤ ਕਰ ਲਿਆ ਹੈ। ਤੂੰ ਹੁਣ ਸ਼ਾਂਤੀ ਨਾਲ ਰਾਜ ਕਰ, ਚੰਦਨਪੁਰ, ਕੁੰਤਲਪੁਰ ਤੇ ਕੇਰਲ ਦਾ ਰਾਜ ਤੇਰੇ ਅਧੀਨ ਹੈ ਤੂੰ ਰਬ ਦਾ ਸਚਾ ਭਗਤ ਹੈਂ, ਹੋਰ ਕੋਈ ਤੇਰੀ ਮੰਗ ਹੋਵੇ ਤਾਂ ਮੰਗ ਪੂਰੀ ਹੋਵੇਗੀ।''

ਚੰਦ੍ਰਹਾਂਸ ਨੇ ਇਹ ਮੰਗ ਮੰਗੀ ਕਿ ਮੈਨੂੰ ਰਾਜ ਬਲ ਪਾ ਕੇ ਹੰਕਾਰ ਨਾ ਆਵੇ। ਮੈਂ ਜਨਤਾ ਦੀ ਸੇਵਾ ਕਰਾਂ, ਪਰਮੇਸ਼ਰ ਦੀ ਪ੍ਰੇਮਾ-ਭਗਤੀ ਵਿਚ ਮਸਤ ਰਹਾਂ ਤੇ ਉਸਦੇ ਗੁਣ ਗਾਂਦਾ ਰਹਾਂ। ਸੋ ਇਸ ਤਰ੍ਹਾਂ ਧ੍ਰਿਸ਼ਟ ਬੁੱਧੀ ਦੁਖਿਆ ਅਤੇ ਆਪਣਾ ਘਰ ਅੱਗ ਨਾਲ ਸਾੜ ਲਿਆ, ਭਾਵ ਬਰਬਾਦ ਕਰ ਲਿਆ। ਇਹ ਪ੍ਰਸੰਗ ਪੜ੍ਹ ਕੇ ਪਾਠਕਾਂ ਨੂੰ ਇਹ ਗੁਰਮਤਿ ਸਿਖਿਆ ਧਾਰਨ ਕਰਨੀ ਚਾਹੀਦੀ ਹੈ:–

**ਪਰ ਕਾ ਬੁਰਾ ਨ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ ਭਾਈ ਮੀਤ॥** [ਪੰਨਾ ੩੮੬

## ਸਾਰੰਸ਼ ਅਤੇ ਸਿਧਾਂਤ

ਗੁਰੂ ਘਰ ਦਾ ਇਹ ਅਟੱਲ ਸਿਧਾਂਤ ਹੈ ਕਿ ਜਿਹੜਾ ਜੀਵ ਹੰਕਾਰ ਤੋਂ ਰਹਿਤ ਹੋ ਕੇ, ਸ਼ਰਧਾ ਧਾਰ ਕੇ ਗੁਰੂ ਦੀ ਸ਼ਰਨ ਵਿਚ ਆ ਜਾਏ ਤਾਂ ਉਸ ਦੀ ਹਰ ਪ੍ਰਕਾਰ ਦੀ ਰੱਛਿਆ ਹੁੰਦੀ ਹੈ। ਮਨੁੱਖਾਂ ਦਾ ਤਾਰਿਆ ਜਾਣਾ ਤਾਂ ਇਕ ਪਾਸੇ ਰਿਹਾ, ਹਾਥੀ ਤੇ ਤੰਦੂਏ, ਚੰਦ੍ਰਹਾਂਸ ਆਦਿ ਦੁਖੀਆਂ ਦਾ ਵਰਣਨ ਹੈ ਜਿਨ੍ਹਾਂ ਨੇ ਪਰਮਾਤਮਾ ਦੇ ਚਰਨਾਂ ਵਿਚ ਪੁਕਾਰ ਕੀਤੀ ਅਤੇ ਪ੍ਰਭੂ ਨੇ ਉਨ੍ਹਾਂ ਦੀ ਬਿਪਤਾ ਸਮੇਂ ਬਹੁੜੀ ਕੀਤੀ।

ਚੰਦ੍ਰਹਾਂਸ ਵਾਲੇ ਪ੍ਰਸੰਗ ਤੋਂ ਸਿਖਿਆ ਮਿਲਦੀ ਹੈ ਕਿ ਪ੍ਰਭੂ ਦੀ ਪ੍ਰੇਮਾ-ਭਗਤੀ ਵਿਚ ਅਨੰਤ ਸ਼ਕਤੀ ਹੈ। ਭਾਵੇਂ ਮੁਸੀਬਤਾਂ ਦੇ ਕਿਤਨੇ ਹੀ ਪਹਾੜ ਕਿਉਂ ਨਾ ਸਿਰ ਤੇ ਡਿਗ ਪੈਣ, ਨਾਮ-ਸਿਮਰਨ ਦੀ ਬਰਕਤ ਉਨ੍ਹਾਂ ਦੁੱਖਾਂ ਤੋਂ ਬਚਾ ਲੈਂਦੀ ਹੈ। ਮਨੁੱਖ ਮਾੜਾ ਜਾਂ ਚੰਗਾ ਜੋ ਬੀਜਦਾ ਹੈ, ਉਸ ਦਾ ਫਲ ਉਸ ਨੂੰ ਅਵੱਸ਼ ਭੋਗਣਾ ਪੈਂਦਾ ਹੈ। ਰਾਜੇ ਦੇ ਮੰਤਰੀ ਧ੍ਰਿਸ਼ਟਬੁੱਧੀ ਨੇ ਚੰਦ੍ਰਹਾਂਸ ਨੂੰ ਮਰਵਾਉਣ ਵਿਚ ਆਪਣੇ ਵਲੋਂ ਕੋਈ ਕਸਰ ਨਹੀਂ ਸੀ ਛੱਡੀ, ਪਰ ਗੁਰਬਾਣੀ ਦੇ ਵਾਕ ਹਨ:–

**ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ॥** [ਪੰਨਾ ੯੬੧

ਧ੍ਰਿਸ਼ਟਬੁੱਧੀ ਦੀਆਂ ਮਾੜੀਆਂ ਕਰਤੂਤਾਂ ਚੰਦ੍ਰਹਾਂਸ ਦਾ ਕੁਝ ਨਾ ਵਿਗਾੜ ਸਕੀਆ। ਇਸ ਦੇ ਉਲਟ ਧ੍ਰਿਸ਼ਟਬੁੱਧੀ ਦੀ ਮੰਦੀ ਸੋਚਣੀ ਨੇ ਆਪਣਾ ਘਰ ਸਾੜ ਕੇ ਸੁਆਹ ਕਰ ਲਿਆ। ਸੰਸਾਰ ਦੀ ਕਹਾਵਤ ਹੈ:–

''ਪਾਪੀ ਕੇ ਮਾਰਨੇ ਕੋ ਪਾਪ ਮਹਾਂ ਬਲੀ ਹੈ''

ਧ੍ਰਿਸ਼ਟਬੁੱਧੀ ਨੇ ਚੰਦ੍ਰਹਾਂਸ ਨੂੰ ਮਰਵਾਉਣ ਦੀ ਗੋਂਦ ਗੁਤੀ ਪਰ ਭੁਲੇਖੇ ਵਿਚ ਆਪਣਾ ਪੁਤਰ ਮਰਵਾ

ਲਿਆ। 'ਪ੍ਰਭ ਜਨ ਕੇ ਸਾਸ ਨਿਹਾਰੇ' ਵਾਲਾ ਸਾਰ ਜਨਕ ਵਾਕ ਪਾਠਕਾਂ ਦੇ ਸਾਹਮਣੇ ਹੈ।

ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ:--

**ਅਪੁਨੇ ਜਨ ਕਉ ਸਾਸਿ ਸਾਸਿ ਸਮਾਰੇ ॥** [ਪੰਨਾ ੨੭੬

ਪਰਮੇਸ਼ਰ ਨੇ ਕੀੜੇ ਤੋਂ ਲੈ ਕੇ ਹਾਥੀ ਤੱਕ ਜਿਤਨੇ ਜੀਵ ਪੈਦਾ ਕੀਤੇ ਹਨ, ਸਭ ਨੂੰ ਰੋਜ਼ੀ, ਰਿਜ਼ਕ ਪਹੁੰਚਾਂਦਾ ਹੈ। ਉਹ ਤਾਂ ਅਕ੍ਰਿਤਘਣਾਂ ਨੂੰ ਵੀ ਪਾਲਦਾ ਹੈ ਪਰ ਉਸ ਪ੍ਰਭੂ ਦਾ ਜਨ ਬਣਨਾ ਬੜਾ ਔਖਾ ਹੈ। ਜਨ ਦੇ ਗੁਣ ਦੀ ਮਹਾਨ ਮਹਿਮਾ ਦਾ ਜ਼ਿਕਰ ਇਸ ਅਸ਼ਟਪਦੀ ਵਿਚ ਇਉਂ ਕੀਤਾ ਹੈ:--

**....ਜਨ ਪੀਛੈ ਜਗੁ ਨਿਸਤਾਰੇ ॥**

ਇਸ ਅਸ਼ਟਪਦੀ ਵਿਚ ਸਭ ਤੋਂ ਵੱਡਾ ਸਿਧਾਂਤ 'ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ' ਵਾਲਾ ਹੈ ਜਿਸ ਦੇ ਆਸਰੇ ਗੁਰੂ ਨਾਨਕ ਦੇਵ ਜੀ ਦਾ ਚਲਾਇਆ ਹੋਇਆ ਨਿਰਮਲ ਪੰਥ ਖੜਾ ਹੈ। ਇਹ ਸਿਧਾਂਤ ਸਿੱਖ ਧਰਮ ਦਾ ਧੁਰਾ ਹੈ। ਸੰਸਾਰ ਵਿਚ ਜੇ ਕੋਈ ਸਦੀਵ ਕਾਲ ਰਹਿਣ ਵਾਲੀ ਵਸਤੂ ਹੈ ਤਾਂ ਓਹ ਕੇਵਲ ਪੂਰੇ ਗੁਰੂ ਦਾ ਸ਼ਬਦ ਹੈ:--

**ਗੁਰੁ ਪੂਰਾ ਪੂਰੀ ਤਾ ਕੀ ਕਲਾ॥ ਗੁਰ ਕਾ ਸਬਦੁ ਸਦਾ ਸਦ ਅਟਲਾ॥**[ਪੰਨਾ ੧੩੩੪੯

ਸਿੱਖ ਲਈ ਸਤਿਗੁਰੂ ਨਾਲ ਮਿਲਾਪ ਦਾ ਵਸੀਲਾ ਕੇਵਲ ਗੁਰਬਾਣੀ ਅਥਵਾ ਸ਼ਬਦ ਹੈ ਕਿਉਂਕਿ ਸਿੱਖ ਨੂੰ ਗੁਰੂ ਬ੍ਰਹਮ-ਗਿਆਨ ਦੀ ਦਾਤ ਸ਼ਬਦ ਰਾਹੀਂ ਹੀ ਬਖਸ਼ਿਸ਼ ਕਰਦਾ ਹੈ। ਗੁਰਵਾਕ ਹਨ:--

**ਜਬਲਗੁ ਸਬਦਿ ਨ ਭੇਦੀਐ, ਕਿਉ ਸੋਹੈ ਗੁਰਦੁਆਰਿ ॥** [ਪੰਨਾ ੧੯

ਜਿਹੜੇ ਜੀਵ ਗੁਰੂ ਦੇ ਸ਼ਬਦ ਦੀ ਸੋਝੀ ਨਹੀਂ ਰਖਦੇ, ਉਨ੍ਹਾਂ ਦਾ ਸੰਸਾਰ ਤੇ ਆਉਣਾ ਹੀ ਵਿਅਰਥ ਹੈ, ਓਹ ਜਾਣੋ ਅੰਨ੍ਹੇ ਤੇ ਬੋਲੇ ਹਨ:--

**ਸਬਦੁ ਨ ਜਾਣਹਿ ਸੇ ਅੰਨ੍ਹੇ ਬੋਲੇ, ਸੇ ਕਿਤੁ ਆਏ ਸੰਸਾਰਾ॥**

**ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ, ਜੰਮਹਿ ਵਾਰੋ ਵਾਰਾ॥** [ਪੰਨਾ ੬੦੧

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਗੁਰਬਾਣੀ' ਦੇ ਗੁਰੂ ਹੋਣ ਬਾਰੇ ਬੇਅੰਤ ਪ੍ਰਮਾਣ ਹਨ ਜੋ ਨਵੇਕਲੀ ਪੁਸਤਕ ਦਾ ਵਿਸ਼ਾ ਹਨ। ਭਾਈ ਸਾਹਿਬ ਗੁਰਦਾਸ ਜੀ ਨੇ ਹੇਠ ਲਿਖੇ ਕਬਿੱਤ ਵਿਚ 'ਸਤਿਗੁਰ ਮੈ ਸਬਦ, ਸਬਦ ਮੈ ਸਤਿਗੁਰ ਹੈ' ਨਿਰਣਾ ਕਰਕੇ ''ਬਾਣੀ ਗੁਰੂ ਗੁਰੂ ਹੈ ਬਾਣੀ'' ਵਾਲੇ ਸਿਧਾਂਤ ਨੂੰ ਜਗਤ ਵਿਚ ਪੂਰੀ ਸਿਦਕ ਦਿਲੀ ਨਾਲ ਪਰਚਾਰਿਆ ਹੈ:--

੧. **ਜੈਸੇ ਫਲ ਸੇ ਬਿਰਖ, ਬਿਰਖ ਸੇ ਹੋਤ ਫਲ,**
**ਅਦਭੁਤਿ ਗਤਿ, ਕਛੁ ਕਹਨੁ ਨ ਆਵੈ ਜੀ॥**

੨. **ਜੈਸੇ ਬਾਸ ਬਾਵਨ ਮੈ, ਬਾਵਨ ਹੈ ਬਾਸੁ ਬਿਖੈ,**
**ਬਿਸਮ ਚਰਿਤ੍ਰ, ਕੋਊ ਮਰਮੁ ਨ ਪਾਵੈ ਜੀ ॥**

੩. **ਕਾਸਟ ਮੈ ਅਗਨਿ ਹੈ, ਅਗਨਿ ਮੈ ਕਾਸਟ ਹੈ,**
**ਅਤਿ ਅਸਚਰਜ ਹੈ, ਕੌਤਕ ਕਹਾਵੈ ਜੀ ॥**

੪. **ਸਤਿਗੁਰ ਮੈ ਸਬਦ, ਸਬਦ ਮੈ ਸਤਿਗੁਰ ਹੈ,**

**ਨਿਰਗੁਣ ਗਿਆਨ ਧਿਆਨ ਸਮਝਾਵੈ ਜੀ ॥** **[ਕਬਿੱਤ ਨੰਬਰ ਪ੩੪**

**ਅਰਥ**:੧- ਜਿਵੇਂ ਫਲ ਤੋਂ ਬ੍ਰਿਛ ਅਤੇ ਬ੍ਰਿਛ ਤੋਂ ਫਲ ਹੁੰਦਾ ਹੈ ਇਹ ਅਸਚਰਜ ਰੀਤੀ ਹੈ ਕੁਝ ਕਹਿਣ ਵਿਚ ਨਹੀਂ ਆਉਂਦੀ।

੨. ਜਿਵੇਂ ਵਾਸ਼ਨਾ ਚੰਦਨ ਵਿਚ ਅਤੇ ਚੰਦਨ ਵਾਸ਼ਨਾ ਵਿਚ ਹੈ ਇਹ ਅਸਚਰਜ ਤਮਾਸ਼ਾ ਹੈ, ਕੋਈ ਇਸਦਾ ਭੇਦ ਨਹੀਂ ਪਾ ਸਕਦਾ।

੩. ਜਿਵੇਂ ਲਕੜੀ ਵਿਚ ਅੱਗ ਹੈ ਅਤੇ ਅੱਗ ਵਿਚ ਲਕੜੀ ਹੈ ਇਹ ਬਾਹਲਾ ਅਸਚਰਜ ਤਮਾਸ਼ਾ ਕਹਾਉਂਦਾ ਹੈ।

੪. ਤਿਵੇਂ ਹੀ ਸਤਿਗੁਰਾਂ ਵਿਚ ਵਾਹਿਗੁਰੂ ਹੈ ਅਤੇ ਵਾਹਿਗੁਰੂ ਵਿਚ ਸਤਿਗੁਰੂ ਹਨ ਪਰ ਇਹ ਗੱਲ ਵਾਹਿਗੁਰੂ ਦੇ ਗਿਆਨ ਦਾ ਧਿਆਨ ਦਸਦਾ ਹੈ।

ਸਤਿਗੁਰ ਦੇ ਅੰਮ੍ਰਿਤ ਬਚਨ ਹਨ:--

**ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ॥ ਗੁਰ ਸਿਖਾਂ ਕੈ ਮਨਿ ਪਿਆਰੀ ਭਾਣੀ॥**

**ਉਪਦੇਸੁ ਕਰੇ ਗੁਰ ਸਤਿਗੁਰੁ ਪੂਰਾ ॥ ਗੁਰੁ ਸਤਿਗੁਰੁ ਪਰਉਪਕਾਰੀਆ ਜੀਉ॥[ਪੰ. ੯੬**

ਗੁਰਬਾਣੀ ਸਰਬ ਕਾਲ ਰਹਿਣ ਵਾਲੀ ਅਮਰ ਵਸਤੂ ਹੈ। ਕਰਤਾ 'ਸ੍ਰੀ ਸਤਿਗੁਰੂ ਜੀ ਦੇ ਮੁਹੈ ਦੀਆਂ ਸਾਖੀਆਂ' ਜੋ ਸੋਲ੍ਹਵੀਂ ਸਦੀ ਦੀਆਂ ਹਨ, ਸਾਖੀ ਨੰਬਰ ੨੪ ਵਿਚ ਅੰਕਿਤ ਪਾਵਨ ਉਪਦੇਸ਼ ਸਿਖੀ ਜੀਵਨ ਦੀ ਉਸਾਰੀ ਲਈ ਮਾਨੋ ਮੀਲ ਪੱਥਰ ਹੈ:--

ਮੇਲੁ ਸਬਦ ਕਾ ਕਰਣਾ। ਜਿਥੈ ਗੁਰੂ ਕਾ ਸ਼ਬਦ ਹੋਵੈ, ਤਿਥੈ ਮਿਲਣਾ।
ਜਿਥੈ ਗੁਰੂ ਵਿਸਰੈ, ਤਿਥੈ ਮਿਲਣਾ ਨਾਹੀ। ਗੁਰੂ ਕਾ ਆਖਣਾ ਹੈ।
ਅੰਨ ਬਹੁਤੀ ਭੁਖੈ ਲਗੀ ਜੇਵਣਾ, ਭਰੇ ਉਪਰਿ ਭਰਣਾ ਨਾਹੀ,
ਅੰਨੁ ਛੋਡਣਾ ਭੀ ਨਾਹੀ। ਸਵਣਾ ਤਾਂ ਨੀਂਦ ਬਹੁਤੀ ਆਵੈ
ਨਿੰਦ੍ਰਾ ਬਿਨਾ ਸਵਣਾ ਨਾਹੀ, ਗਾਫਲੀ ਹੈ। ਦੇਹੀ ਕਉ ਬਹੁਤ ਦੁਖ ਭੀ ਨਾਹੀ ਦੇਣਾ।
ਹਿਕੈ ਤਾਂ ਬਾਣੀ ਹਿਕੈ ਤਾਂ ਗੁਰੂ ਕੀਆਂ ਗੱਲਾਂ ਕਰਣੀਆਂ ।
ਹਿਕੈ ਤਾਂ ਕਿਸੈ ਦਿਆਂ ਬੋਲਾਇਆਂ ਬੋਲਣਾ, ਸਬਦ ਗਾਵਣਾ, ਕੂੜ ਨਾਹੀ ਬੋਲਣਾ।
ਜੋ ਇਹਨਾਂ ਗੱਲਾਂ ਨੋ ਮਨੈ ਨਾਲਿ ਰਖੈਗਾ, ਮਹਾਂ ਪੁਰਖ ਹੋਵੇਗਾ
ਉਸ ਕਾ ਲੇਖਾ ਮਨੈ ਨਾਲਿ ਨਿਬੜੇਗਾ । ਉਸਕੇ ਕੁਲ ਕਾ ਉਧਾਰ ਹੋਵੇਗਾ।
ਉਸਕੇ ਸੰਗੀ ਸਗਲੇ ਤਰਹਿੰਗੇ। ਗੁਰੂ ਕਾ ਆਖਣਾ ਹੈ।

ਵਧੇਰੇ ਵਿਸਥਾਰ ਲਈ ਪੜ੍ਹੋ 'ਪੂਰਨ ਗੁਰਦੇਵ' ਇਸ ਟੀਕਾਕਾਰ ਦੀ ਕਲਮ ਤੋਂ ਲਿਖੀ ਹੋਈ ਪੁਸਤਕ ਹੈ।

ਵਿਸ਼ਵ ਵਿਚ ਭਾਵੇਂ ਹਿੰਦੂ ਧਰਮ ਦੇ ਵੇਦ ਸ਼ਾਸਤਰ, ਸਿਮਰਤੀਆਂ ਤੇ ਪੁਰਾਣ ਹਨ ਭਾਵੇਂ ਮੁਸਲਮਾਨੀ ਕਤੇਬਾਂ ਹਨ ਪਰ ਸਿਵਾਏ ਗੁਰਬਾਣੀ (ਗੁਰੂ ਗ੍ਰੰਥ ਸਾਹਿਬ ਜੀ) ਦੇ ਕਿਸੇ ਧਰਮ ਗ੍ਰੰਥ ਨੂੰ ਗੁਰੂ-ਪਦ ਪ੍ਰਾਪਤ ਨਹੀਂ ਹੈ।

ਗੁਰਬਾਣੀ ਪਰਮਾਤਮਾ ਦੇ ਗੁਣਾਂ ਦਾ ਦੈਵੀ ਗਿਆਨ ਹੈ, ਇਹ ਕੋਈ ਇਤਿਹਾਸਕ, ਭੂਗੋਲਿਕ ਜਾਂ ਸਾਹਿਤਕ ਰਚਨਾ ਨਹੀਂ ਹੈ। ਇਸ ਵਿਚ ਕਿਸੇ ਪ੍ਰਕਾਰ ਦੀ ਫੋਕੀ ਫਿਲਾਸਫੀ ਨਹੀਂ ਤੇ ਨਾ ਹੀ ਸਾਇੰਸ ਦੇ

ਫਾਰਮੂਲੇ ਹਨ ਜੋ.ਅਮਲੀ ਖੇਤਰ ਵਿਚ ਕਈ ਵਾਰੀ ਫੋਕਟ ਸਾਬਤ ਹੁੰਦੇ ਹਨ। ਇਸ ਲਈ ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ:--

**ਸਤਿਗੁਰ ਕੀ ਬਾਨੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ,**
**ਹਰਿ ਕਰਤਾ ਆਪਿ ਮੁਹਹੁ ਕਢਾਏ ॥** [ਪੰਨਾ ੩੦੮

ਇਸ ਅੰਮ੍ਰਿਤਮਈ ਬਾਨੀ ਵਿਚ ਬ੍ਰਹਮ-ਗਿਆਨ ਦੀ ਜੀਵਨ-ਜਾਚ ਹੈ, ਨਿਰਾਸਤਾ ਦਾ ਨਾਮੋ ਨਿਸ਼ਾਨ ਨਹੀਂ, ਆਸਤਾ ਨਾਲ ਭਰਪੂਰ ਹੈ। ਸਤਿ, ਸੰਤੋਖ ਤੇ ਵੀਚਾਰ ਦਾ ਇਹ ਅਮੋਲਕ ਭੰਡਾਰ ਹੈ। ਗੁਰਬਾਣੀ ਕਿਸੇ ਫਰਿਸ਼ਤੇ ਨੇ ਨਹੀਂ ਲਿਖੀ, ਇਸ ਵਿਚ ਹੰਗਤਾ ਤੇ ਮਮਤਾ ਦਾ ਅਭਾਵ ਹੈ। ਇਹ ਸਾਧਾਰਨ ਕਵਿਤਾ ਨਹੀਂ ਹੈ, 'ਵਾਹੁ ਵਾਹੁ ਬਾਣੀ ਨਿਰੰਕਾਰ ਹੈ, ਤਿਸੁ ਜੇਵਡੁ ਅਵਰੁ ਨ ਕੋਇ' ਦੀ ਪ੍ਰਤੀਕ ਹੈ। ਗੁਰਬਾਣੀ ਸਤਿਗੁਰ ਤੇ ਭਗਤਾਂ ਦਾ ਅਨੁਭਵ ਪ੍ਰਕਾਸ਼ ਹੈ। ਗੁਰਬਾਣੀ ਦਾ ਉਪਦੇਸ਼ ਇਸ ਲਈ ਪ੍ਰਭਾਵਸ਼ਾਲੀ ਹੈ ਕਿ ਇਹ ਕਿਸੇ ਮਨੁੱਖ ਦੀ ਕਾਢ ਨਹੀਂ, ਯਥਾਰਥ ਰਬੀ-ਗਿਆਨ ਹੈ। ਗੁਰਬਾਣੀ ਦੀ ਪ੍ਰਤਿਭਾ ਪੂਰੀ ਪੁਸਤਕ ਦਾ ਵਿਸ਼ਾ ਹੈ ਜਿਸ ਕਰਕੇ ਇਥੇ ਸੰਕੇਤ ਮਾਤਰ ਹੀ ਵੀਚਾਰ ਪ੍ਰਗਟਾਏ ਹਨ। ਬੰਸਾਵਲੀ ਨਾਮੇ ਦੇ ਦਸਵੇਂ ਚਰਣ ਵਿਚ ਹੇਠ ਲਿਖੇ ਬਚਨ ਅਜ ਵੀ ਉਤਨੇ ਸ਼ਕਤੀਸ਼ਾਲੀ ਹਨ, ਜਿਤਨੇ ਉਸ ਸਮੇਂ ਸਨ:--

''ਦਸਵਾਂ ਪਾਤਸ਼ਾਹ ਗਦੀ ਗੁਰਿਆਈ ਦੀ, ਗ੍ਰੰਥ ਨੂੰ ਦੇ ਹੈ ਗਇਆ
ਅੱਜ ਪ੍ਰਤੱਖ ਗੁਰੂ ਹੈ ਅਸਾਡਾ ਗ੍ਰੰਥ ਸਾਹਿਬ,
ਸੋਈ ਗਇਆ ਜੋ ਗ੍ਰੰਥੋਂ ਗਇਆ।''

ਜਿਹੜੇ ਸਿੱਖ ਸ਼ਬਦ ਤੇ ਬਾਣੀ ਵਿਚ ਵੀ ਭੇਦ ਭਾਵਨਾ ਭਾਵ ਅੰਤਰ ਸਮਝਦੇ ਹਨ, ਉਹਨਾਂ ਨੂੰ ਗੁਰਦੇਵ ਜੀ ਦੇ ਹੇਠ ਲਿਖੇ ਬਚਨਾ ਤੋਂ ਗੁਰਮਤਿ ਸੇਧ ਪ੍ਰਾਪਤ ਕਰਨੀ ਚਾਹੀਦੀ ਹੈ ਤਾਂ ਜੋ ਉਹਨਾਂ ਦੀ ਸੁਰਤਿ ਅਡੋਲ ਅਵਸਥਾ ਵਿਚ ਟਿਕ ਸਕੇ:--

**ਸਚਾ ਸਬਦੁ ਸਚੀ ਹੈ ਬਾਣੀ॥ ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ॥**[ਪੰਨਾ ੪੨੪

ਸੋ, ਸਾਰੀ ਵੀਚਾਰ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਅਧਿਆਤਮਿਕ ਜੀਵਨ ਦਾ ਮਾਰਗ ਦਰਸ਼ਨ ਗੁਰਬਾਣੀ ਹੈ। ਗੁਰੂ ਨਾਨਕ ਦੇਵ ਜੀ ਨੇ ਆਪ ਹੀ ਇਸ ਵੀਚਾਰ ਤੇ ਮੋਹਰ ਲਾ ਦਿੱਤੀ ਹੈ:--

੧. **ਅੰਮ੍ਰਿਤੁ ਬਾਣੀ ਤਤੁ ਵਖਾਣੀ, ਗਿਆਨ ਧਿਆਨ ਵਿਚਿ ਆਈ॥**
**ਗੁਰਮੁਖਿ ਆਖੀ ਗੁਰਮੁਖਿ ਜਾਤੀ, ਸੁਰਤੀ ਕਰਮਿ ਧਿਆਈ॥** [ਪੰਨਾ ੧੨੪੩

੨. **ਅੰਮ੍ਰਿਤ ਬਾਣੀ ਤਤੁ ਹੈ, ਗੁਰਮੁਖਿ ਵਸੈ ਮਨਿ ਆਇ ॥** [ਪੰਨਾ ੧੪੨੩

ਦੇਹਧਾਰੀ ਵਿਅਕਤੀ ਨਾ ਕੋਈ ਸਰਬ ਪਰਵਾਣਤ ਗੁਰੂ ਹੋਇਆ ਹੈ ਤੇ ਨਾ ਅਗੋਂ ਲਈ ਹੋ ਸਕੇਗਾ ਕਿਉਂਕਿ ਉਹ ਸਰਬ-ਵਿਆਪੀ ਨਹੀਂ ਹੋ ਸਕਦਾ। ਗੁਰਬਾਣੀ ਚੌਹਾਂ ਕੁੰਡਾਂ ਵਿਚ ਸੁਣੀ ਜਾ ਸਕਦੀ ਹੈ, ਪਰ ਦੇਹਧਾਰੀ ਦਾ ਉਪਦੇਸ਼ ਸੀਮਤ ਹੀ ਰਹਿੰਦਾ ਹੈ। ਇਸ ਲਈ ਭਾ ਸੰਤੋਖ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਤਾ-ਮਹਿਮਾ ਨੂੰ ਵਿਅਕਤ ਕਰਦਿਆਂ ਬੜੇ ਕਮਾਲ ਦਾ ਇਕ ਸਿਧਾਂਤਕ ਨੁਕਤਾ ਸੰਗਤਾਂ ਦੀ ਦ੍ਰਿਸ਼ਟੀਗੋਚਰ ਕੀਤਾ ਹੈ:--

ਸ੍ਰੀ ਗੁਰੂ ਕੇਰ ਸਰੀਰ ਜੋਊ, ਸਭ ਥਾਨ ਸਮੇ ਸਭ ਨਾ ਦਰਸੇ ਹੈਂ।

ਗਰੰਥ ਰਿਦਾ ਗੁਰ ਕੋ ਇਹ ਜਾਨੋ, ਉਤਮ ਹੈ ਸਭ ਕਾਲ ਰਹੈ ਹੈਂ।
ਮੇਰੇ ਸਰੂਪ ਤੇ ਯਾਂ ਤੇ ਹੈ ਦੀਰਘ, ਸਾਹਿਬ ਜਾਨ ਅਦਾਇਬ ਕੈ ਹੈਂ।
ਪੂਜੋ ਚੰਦਨ ਕੇਸਰ ਕੋ ਘਸ, ਧੂਪ ਧੁਖਾਇ ਕੇ ਫੂਲ ਚਢੇ ਹੈਂ।

ਗੁਰੂ ਉਹ ਸ਼ਬਦ ਤੇ ਬਾਣੀ ਹੈ, ਜੋ 'ਸਦਾ ਸਚੁ' ਤੇ 'ਪੂਰਨ ਸਚੁ' ਰੂਪ ਹੈ। ਇਸ 'ਪੂਰਨ ਸਚੁ' ਦਾ ਦਰਸ਼ਨ 'ਸੋ ਦਰੁ' ਵਿਚ ਪਹੁੰਚਣ ਵਾਲੇ ਵਿਅਕਤੀ ਹਸਤੀ ਨੂੰ ਪਰਮੇਸ਼ਰ ਦੀ ਨਦਰਿ ਨਾਲ ਪ੍ਰਾਪਤ ਹੁੰਦਾ ਹੈ ਉਸ 'ਸਚ ਅਗਮ ਅਗੋਚਰ' ਤੱਕ ਰਸਾਈ ਕੇਵਲ ਗੁਰੂ ਪਦਵੀ ਤੇ ਨਿਯੁਕਤ ਹੋਈ ਹਸਤੀ ਹੀ ਕਰਵਾਉਣ ਦੇ ਸਮਰਥ ਹੁੰਦੀ ਹੈ, ਬਾਕੀ, ਜਪੀ, ਤਪੀ, ਸਿੱਧ, ਨਾਥ, ਜੋਗੀ ਸਾਧ ਆਦਿ ਸਭ 'ਚੇਟਕ ਚੇਟਕਈਆ' ਵਾਲੇ ਹੀ ਹੁੰਦੇ ਹਨ। ਇਸ ਸਚਾਈ ਨੂੰ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਪਾਵਨ ਰਚਨਾ 'ਬਚਿੱਤਰ ਨਾਟਕ' ਵਿਚ 'ਆਪਣੀ ਕਥਾ' ਦੁਆਰਾ ਚੰਗੀ ਤਰ੍ਹਾਂ ਨਿਰੂਪਣ ਕੀਤਾ ਹੈ:--

**ਸਭ ਅਪਨੀ ਅਪੁਨੀ ਉਰਝਾਨਾ ॥**

ਗੁਰੂ ਨਾਨਕ ਸਾਹਿਬ ਜੀ ਨੇ "ਸ਼ਬਦ ਬ੍ਰਹਮ" ਨੂੰ ਆਪਣੀ ਅੱਖੀਂ ਡਿੱਠਾ ਤੇ ਫਿਰ ੧ਓਂ ਨੂੰ ਗੁਰਬਾਣੀ ਵਿਚ ਰੂਪਮਾਨ ਕਰਦੇ ਹੋਏ ਫੁਰਮਾਨ ਕੀਤਾ:--

**ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ, ਨਾਨਕ, ਹੋਸੀ ਭੀ ਸਚੁ॥**

ਸੋ, ਸ਼ਬਦ-ਬ੍ਰਹਮ, ਸ਼ਬਦ-ਗੁਰੂ ਦੀ ਜਾਣ-ਪਛਾਣ ਦਾ ਆਧਾਰ ਨਿਰੰਕਾਰੀ-ਨਦਰਿ ਹੈ। ਇਸ ਲਈ ਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੀ ਗੁਰ-ਗਦੀ ਦੇ ਜਾਨਸ਼ੀਨ ਸਤਿਗੁਰਾਂ ਦੇ ਮੁਖਾਰਬਿੰਦ ਤੋਂ ਅਕਾਲ ਪੁਰਖ ਦੀ ਪ੍ਰੇਰਨਾ ਨਾਲ ਜੋ ਬਾਣੀ ਪ੍ਰਗਟ ਹੋਈ ਹੈ, ਉਹ ਗੁਰਬਾਣੀ, ਸੱਚੀ ਬਾਣੀ, ਧੁਰ ਕੀ ਬਾਣੀ ਦੀ ਪ੍ਰਤੀਕ ਹੈ। ਸਤਿਗੁਰਾਂ ਦੇ ਬਚਨ ਨਿਰੰਕਾਰੀ ਨਦਰਿ ਨਾਲ ਭਿੱਜੇ ਹੋਏ ਜੀਵਨ-ਮੁਕਤੀ ਦਾ ਸਹੀ ਰਾਹ ਦਸਦੇ ਹਨ:--

**ਸਤਿਗੁਰ ਬਚਨ ਬਚਨ ਹੈ ਸਤਿਗੁਰ, ਪਾਧਰੁ ਮੁਕਤਿ ਜਨਾਵੈਗੋ॥** [ਪੰਨਾ ੧੩੧੦

ਰਸਮੀ ਤੌਰ ਤੇ ਗੁਰੂ ਮੰਨਣ ਵਾਲਿਆਂ ਦੀ ਪ੍ਰਪਾਟੀ ਨਾਲ ਜੁੜੇ ਹੋਏ ਲੋਕਾਂ ਦੀ ਗਿਣਤੀ ਬੇਸ਼ੁਮਾਰ ਹੈ ਪਰ ਅਮਲੀ ਤੌਰ ਤੇ ਸ਼ਬਦ-ਗੁਰੂ ਨੂੰ ਹਾਜ਼ਰ-ਨਾਜ਼ਰ ਜਾਣਨ ਵਾਲਾ ਸਾਦਕ ਸਿੱਖ ਕੋਈ ਇਕ ਅੱਧਾ ਹੋਵੇਗਾ:-

**ਇਕੁ ਅਧੁ ਨਾਇ ਰਸੀਅੜਾ, ਕਾ ਵਿਰਲੀ ਜਾਇ ਵੁਠੀ॥** [ਪੰਨਾ ੨੧੮

ਗੁਰਬਾਣੀ ਨੂੰ ਸਹੀ ਅਰਥਾਂ ਵਿਚ ਗੁਰੂ ਮੰਨਣ ਵਾਲਾ ਓਹ ਜਗਿਆਸੂ ਹੀ ਗੁਰਮਤਿ ਕਸਵੱਟੀ ਤੇ ਪੂਰਾ ਉਤਰੇਗਾ ਜੋ ਗੁਰਬਾਣੀ ਦੀ ਰੰਗਣ ਵਿਚ ਪੂਰਨ ਤੌਰ ਤੇ ਰੰਗਿਆ ਹੋਵੇਗਾ। ਭਾਈ ਸਾਹਿਬ ਗੁਰਦਾਸ ਜੀ ਦੇ ਬਚਨ 'ਗੁਰਮੁਖਿ ਜਨਮ ਸਕਾਰਥਾ, ਗੁਰਬਾਣੀ ਪੜਿ ਸਮਝਿ ਸੁਣੇਹੀ' ਵਿਸ਼ੇਸ਼ ਤੌਰ ਤੇ ਹਰੇਕ ਗੁਰਸਿਖ ਨੂੰ ਚੇਤੇ ਰਖਣੇ ਚਾਹੀਦੇ ਹਨ, ਬਾਕੀ ਸਭ ਜ਼ਬਾਨੀ ਜਮ੍ਹਾਂ ਖ਼ਰਚ ਵਾਲੀਆਂ ਗੱਲਾਂ ਹਨ।

ਗੁਰਬਾਣੀ ਦੀ ਮਹਿਮਾ ਬਾਰੇ ਬੇਅੰਤ ਗੁਰਵਾਕ ਹਨ:--

੧. **ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ॥** [ਪੰਨਾ ੬੭

੨. **ਭਗਤਿ ਭੰਡਾਰ ਗੁਰਬਾਣੀ ਲਾਲ ॥**
**ਗਾਵਤ ਸੁਨਤ ਕਮਾਵਤ ਨਿਹਾਲ॥** [ਪੰਨਾ ੩੭੬

੩. **ਗੁਰ ਕੀ ਬਾਣੀ ਸਿਉ ਰੰਗੁ ਲਾਇ ॥**

ਗੁਰ ਕਿਰਪਾਲੁ ਹੋਇ ਦੁਖੁ ਜਾਇ॥ [ਪੰਨਾ ੩੮੭

੪. ਗੁਰ ਕੀ ਬਾਣੀ ਸਿਉ ਲਾਇ ਪਿਆਰੁ॥
ਐਥੈ ਓਥੈ ਇਹੁ ਅਧਾਰੁ ॥ [ਪੰਨਾ ੧੩੩੫

੫. ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ, ਤਿਨ ਹਥਿ ਚੜ੍ਹਿਆ ਰਾਮ ॥ [ਪੰਨਾ ੪੪੨

੬. ਜਿਨਾ ਗੁਰਬਾਣੀ ਮਨਿ ਭਾਈਆ, ਅੰਮ੍ਰਿਤਿ ਛਕਿ ਛਕੇ॥ [ਪੰਨਾ ੪੪੯

੭. ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ ॥ [ਪੰਨਾ ੬੧੬

੮. ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥ [ਪੰਨਾ ੬੨੮

੯. ਗੁਰਬਾਣੀ ਗਾਵਹੁ ਭਾਈ॥ ਓਹ ਸਫਲ ਸਦਾ ਸੁਖਦਾਈ॥ [ਪੰਨਾ ੬੨੮-੨੯

੧੦. ਗੁਰ ਪੂਰੇ ਕੀ ਬਾਣੀ ॥ ਪਾਰਬ੍ਰਹਮ ਮਨਿ ਭਾਣੀ ॥ [ਪੰਨਾ ੬੨੮

੧੧. ਇਹ ਬਾਣੀ ਜੋ ਜੀਅਹੁ ਜਾਣੈ, ਤਿਸੁ ਅੰਤਰਿ ਰਵੈ ਹਰਿਨਾਮ॥ [ਪੰਨਾ ੭੯੭

੧੨. ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ ਬਾਣੀ॥ [ਪੰਨਾ ੯੨੦

੧੩. ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ ॥ [ਪੰਨਾ ੯੨੦

੧੪. ਗੁਰਬਾਣੀ ਵਰਤੀ ਜਗ ਅੰਤਰਿ,
ਇਸੁ ਬਾਣੀ ਤੇ ਹਰਿਨਾਮੁ ਪਾਇਦਾ॥ [ਪੰਨਾ ੧੦੬੬

੧੫. ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥
ਜਿਨਿ ਪੀਤੀ ਤਿਸੁ ਮੋਖ ਦੁਆਰ॥ [ਪੰਨਾ ੧੨੭੫

੧੬. ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ, ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ॥
ਆਵਣ ਜਾਣਾ ਤਿਸ ਕਾ ਕਟੀਐ, ਸਦਾ ਸਦਾ ਸੁਖੁ ਹੋਹਾ ॥

੧੭. ਹਮਾਰੀ ਪਿਆਰੀ ਅੰਮ੍ਰਿਤ ਧਾਰੀ ॥
ਗੁਰਿ ਨਿਮਖ ਨ ਮਨ ਤੇ ਟਾਰੀ ਰੇ॥੧॥ਰਹਾਉ॥
ਦਰਸਨ ਪਰਸਨ ਸਰਸਨ ਹਰਸਨ, ਰੰਗਿ ਰੰਗੀ ਕਰਤਾਰੀ ਰੇ ॥੧॥[ਪੰਨਾ ੯੬੧
ਖਿਨੁ ਰਮ ਗੁਰ ਗਮ, ਹਰਿ ਦਮ ਨਹ ਜਮ ॥
ਹਰਿ ਕੰਠਿ ਨਾਨਕ ਉਰਿ ਹਾਰੀ ਰੇ ॥ [ਪੰਨਾ ੪੦੪

ਨਟ ਮਹਲਾ ੪ ॥ ਰਾਮ, ਕਰਿ ਕਿਰਪਾ ਲੇਹੁ ਉਬਾਰੇ॥ ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ, ਹਰਿ ਹਰਿ ਲਾਜ ਨਿਵਾਰੇ ॥੧॥ਰਹਾਉ॥ ਕਰਿ ਕਿਰਪਾ ਜਾਚਿਕ ਜਨ ਤੇਰੇ, ਇਕੁ ਮਾਗਉ ਦਾਨੁ ਪਿਆਰੇ ॥ ਸਤਿਗੁਰ ਕੀ ਨਿਤ ਸਰਧਾ

ਲਾਗੀ, ਮੋਕਉ ਹਰਿ ਗੁਰੁ ਮੇਲਿ ਸਵਾਰੇ ॥੧॥ ਸਾਕਤ ਕਰਮ ਪਾਣੀ ਜਿਉ ਮਥੀਐ, ਨਿਤ ਪਾਣੀ ਝੋਲ ਝੁਲਾਰੇ ॥ ਮਿਲਿ ਸਤਸੰਗਤਿ ਪਰਮਪਦੁ ਪਾਇਆ, ਕਢਿ ਮਾਖਨ ਕੇ ਗਟਕਾਰੇ ॥੨॥ ਨਿਤ ਨਿਤ ਕਾਇਆ ਮਜਨੁ ਕੀਆ, ਨਿਤ ਮਲਿ ਮਲਿ ਦੇਹ ਸਵਾਰੇ ॥ ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ, ਸਭ ਫੋਕਟ ਚਾਰ ਸੀਗਾਰੇ ॥੩॥ ਮਟਕਿ ਮਟਕਿ ਚਲੁ ਸਖੀ ਸਹੇਲੀ, ਮੇਰੇ ਠਾਕੁਰ ਕੇ ਗੁਨ ਸਾਰੇ ॥ ਗੁਰਮੁਖਿ ਸੇਵਾ ਮੇਰੇ ਪ੍ਰਭ ਭਾਈ, ਮੈ ਸਤਿਗੁਰ ਅਲਖੁ ਲਖਾਰੇ ॥੪॥ ਨਾਰੀ ਪੁਰਖੁ, ਪੁਰਖੁ ਸਭ ਨਾਰੀ, ਸਭੁ ਏਕੋ ਪੁਰਖੁ ਮੁਰਾਰੇ ॥ ਸੰਤ ਜਨਾ ਕੀ ਰੇਨੁ ਮਨਿ ਭਾਈ, ਮਿਲਿ ਹਰਿਜਨ ਹਰਿ ਨਿਸਤਾਰੇ ॥੫॥ ਗ੍ਰਾਮ ਗ੍ਰਾਮ ਨਗਰ ਸਭ ਫਿਰਿਆ, ਰਿਦ ਅੰਤਰਿ ਹਰਿਜਨ ਭਾਰੇ ॥ ਸਰਧਾ ਸਰਧਾ ਉਪਾਇ ਮਿਲਾਏ, ਮੋਕਉ ਹਰਿ ਗੁਰ ਗੁਰਿ ਨਿਸਤਾਰੇ ॥੬॥ ਪਵਨ ਸੂਤੁ ਸਭੁ ਨੀਕਾ ਕਰਿਆ, ਸਤਿਗੁਰਿ ਸਬਦੁ ਵੀਚਾਰੇ ॥ ਨਿਜ ਘਰਿ ਜਾਇ ਅੰਮ੍ਰਿਤ ਰਸੁ ਪੀਆ, ਬਿਨੁ ਨੈਨਾ ਜਗਤੁ ਨਿਹਾਰੇ ॥੭॥ ਤਉ ਗੁਨ ਈਸ ਬਰਨਿ ਨਹੀ ਸਾਕਉ, ਤੁਮ ਮੰਦਰ ਹਮ ਨਿਕ ਕੀਰੇ ॥ ਨਾਨਕ ਕ੍ਰਿਪਾ ਕਰਹੁ ਗੁਰ ਮੇਲਹੁ, ਮੈ ਰਾਮ ਜਪਤ ਮਨੁ ਧੀਰੇ ॥੮॥੫॥

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਦੁਸਟਾਂ, ਮਾਗਉਂ, ਮੋਕਉਂ, ਸੀਂਗਾਰੇ, ਮੈਂ, ਨਹੀਂ, ਸਾਕਉਂ।

**ਪਦ ਅਰਥ:** ਲੇਹੁ ਉਬਾਰੇ=ਬਚਾਅ ਲਵੋ। ਪਕਰਿ=ਫੜ ਕੇ। ਦ੍ਰੋਪਤੀ=ਦ੍ਰੋਪਦ ਰਾਜਾ ਦੀ ਪੁਤਰੀ ਕ੍ਰਿਸ਼ਨਾ। ਲਾਜ ਨਿਵਾਰੇ=(ਨਗਨ ਹੋਣ ਦੀ) ਲਜਾ (ਸ਼ਰਮ) ਤੋਂ ਬਚਾਇਆ। ਦੁਸਟਾ=ਦੁਸ਼ਟਾਂ ਨੇ। ਆਨੀ=ਲਿਆਂਦੀ। ਜਾਚਿਕ=ਮੰਗਤੇ। ਮਾਗਉ=ਮੈਂ ਮੰਗਦਾ ਹਾਂ। ਮੋਕਉ=ਮੈਨੂੰ। ਮਥੀਐ=ਰਿੜਕੀਦਾ ਹੈ। ਝੋਲ ਝੁਲਾਰੇ=ਮੁੜ ਮੁੜ ਰਿੜਕਦਾ ਹੈ। ਪਰਮ ਪਦੁ=ਸਭ ਤੋਂ ਉਚੀ ਪਦਵੀ। ਕਢਿ=ਕੱਢ ਕੇ। ਗਟਕਾਰੇ=ਸੁਆਦ ਲੈਂਦਾ ਹੈ, ਆਪ ਉਹ ਆਨੰਦ ਮਾਣਦਾ ਹੈ।੨।

ਕਾਇਆ=ਸਰੀਰ ਦਾ। ਮਜਨੁ=ਇਸ਼ਨਾਨ। ਮਲਿ ਮਲਿ=ਮਲ ਮਲ ਕੇ, ਚੰਗੀ ਤਰ੍ਹਾਂ। ਦੇਹ ਸਵਾਰੇ=ਸਰੀਰ ਸਵਾਰਦਾ ਹੈ। ਮਨਿ=ਮਨ ਵਿਚ। ਨ ਭਾਏ=ਚੰਗੇ ਨਹੀਂ ਲਗੇ। ਫੋਕਟ=ਫੋਕੇ, ਵਿਅਰਥ। ਚਾਰ ਸੀਗਾਰੇ=ਸੁੰਦਰ ਸ਼ਿੰਗਾਰ।੩।

ਮਟਕਿ ਮਟਕਿ=ਮੌਜ ਨਾਲ, ਮਟਕ ਮਟਕ ਕੇ। ਚਲੁ=ਟੁਰ। ਸਾਰੇ=ਸੰਭਾਲ, ਯਾਦ ਕਰ। ਗੁਰਮੁਖਿ=ਗੁਰੂ ਦੁਆਰਾ। ਭਾਈ=ਚੰਗੀ ਲਗੀ। ਮੈ=ਮੈਨੂੰ। ਅਲਖੁ=ਲਖਤਾ ਤੋਂ ਰਹਿਤ ਪ੍ਰਭੂ। ਲਖਾਰੇ=ਲਖਾ ਦੇ, ਸੋਝੀ ਕਰਾ ਦਿਉ।੪।

ਨਾਰੀ=ਇਸਤ੍ਰੀ। ਪੁਰਖੁ ਮੁਰਾਰੇ=ਮੁਰ ਰਾਖਸ਼ ਨੂੰ ਮਾਰਨ ਵਾਲੇ ਸਮਰਥ ਤੇ ਸਰਬ ਵਿਆਪਕ ਹਰੀ। ਰੇਨੁ=(ਚਰਨ) ਧੂੜ। ਮਨਿ=ਮਨ ਵਿਚ। ਮਿਲਿ=ਮਿਲ ਕੇ। ਨਿਸਤਾਰੇ=ਤਾਰਦਾ ਹੈ।੫।

ਗ੍ਰਾਮ=ਪਿੰਡ। ਨਗਰ=ਸ਼ਹਿਰ। ਰਿਦ ਅੰਤਰਿ=ਹਿਰਦੇ ਦੇ ਅੰਦਰ। ਭਾਰੇ=ਭਾਲੇ, ਢੂੰਢ ਲਏ। ਉਪਾਇ=ਪੈਦਾ ਕਰਕੇ। ਗੁਰਿ=ਗੁਰੂ ਦੀ ਰਾਹੀਂ। ਨਿਸਤਾਰੇ=ਤਾਰ ਦੇ, ਪਾਰ ਲੰਘਾ ਲੈ।੬।

ਪਵਨ=ਸੂਤ (ਸੁਆਸਾਂ ਰੂਪੀ ਧਾਗਾ)। ਨੀਕਾ=ਚੰਗਾ। ਸਤਿਗੁਰਿ=ਸਤਿਗੁਰੂ ਵਿਚ। ਨਿਜਘਰਿ=ਸਵੈ ਸਰੂਪ ਵਿਚ। ਬਿਨੁ ਨੈਨਾ=ਸਥੂਲ ਅੱਖਾਂ ਤੋਂ ਬਿਨਾ। ਨਿਹਾਰੇ=ਵੇਖੇ।੭।

ਤਉ ਗੁਨ=ਤੇਰੇ ਗੁਣ, ਪਰਉਪਕਾਰ। ਈਸ=ਹੇ ਈਸ਼ਵਰ!। ਬਰਨਿ ਨਹੀ ਸਾਕਉ=ਮੈਂ ਵਰਣਨ (ਬਿਆਨ) ਨਹੀਂ ਕਰ ਸਕਦਾ। ਨਿਕ ਕੀਰੇ=ਨਿੱਕੇ (ਛੋਟੇ) ਕੀੜੇ। ਧੀਰੇ=ਧੀਰਜ (ਸ਼ਾਂਤੀ) ਵਿਚ ਆਵੇ, ਟਿਕ ਜਾਵੇ।੮।

**ਅਰਥ:** ਹੇ ਰਾਮ! ਕਿਰਪਾ ਕਰਕੇ (ਸਾਨੂੰ ਪਾਪਾਂ ਤੋਂ) ਬਚਾਅ ਲਵੋ। ਜਿਸ ਤਰ੍ਹਾਂ ਦੁਸ਼ਟਾਂ ਨੇ ਦ੍ਰੋਪਤੀ ਨੂੰ ਫੜ ਕੇ ਸਭਾ ਵਿਚ ਲਿਆਂਦਾ, ਹੇ ਹਰੀ! (ਤੁਸੀਂ ਉਸ ਨੂੰ ਨਗਨ ਹੋਣ ਦੀ) ਲਜਾ (ਭਾਵ ਸ਼ਰਮ) ਤੋਂ ਬਚਾਇਆ (ਉਸੇ ਤਰ੍ਹਾਂ ਸਾਨੂੰ ਬਚਾਅ ਲੈ)।੧।ਰਹਾਉ।

ਹੇ ਹਰੀ! (ਸਾਡੇ ਤੇ) ਕਿਰਪਾ ਕਰ, ਅਸੀਂ ਸੇਵਕ-ਜਨ ਤੇਰੇ (ਦਰ ਦੇ) ਮੰਗਤੇ ਹਾਂ, ਹੇ ਪਿਆਰੇ ਹਰੀ! (ਤੇਰੇ ਪਾਸੋਂ) ਮੈਂ ਇਕ ਦਾਨ ਮੰਗਦਾ ਹਾਂ। (ਮੇਰੇ ਮਨ ਵਿਚ) ਸਤਿਗੁਰੂ ਨੂੰ ਮਿਲਣ ਦੀ ਹਰ ਰੋਜ਼ ਸ਼ਰਧਾ ਲਗੀ ਰਹਿੰਦੀ ਹੈ, (ਹੇ ਪਿਆਰੇ ਹਰੀ!) ਮੈਨੂੰ ਗੁਰੂ ਮੇਲ ਕੇ (ਮੇਰਾ ਜੀਵਨ) ਸਵਾਰ ਦੇ।੧।

ਪਰਮੇਸ਼ਰ ਤੋਂ ਟੁਟੇ ਹੋਏ ਮਨੁੱਖ ਦੇ ਕੰਮ (ਇਸ ਤਰ੍ਹਾਂ ਵਿਅਰਥ ਹਨ) ਜਿਵੇਂ (ਕੋਈ) ਪਾਣੀ ਨੂੰ ਰਿੜਕਦਾ ਹੈ (ਅਤੇ) ਹਰ ਰੋਜ਼ (ਨਿਰਾ ਪਾਣੀ ਹੀ) ਝੋਲ ਕੇ ਝੋਲਦਾ (ਰਿੜਕਦਾ) ਰਹਿੰਦਾ ਹੈ (ਪਰ ਪਾਣੀ ਰਿੜਕਿਆਂ ਘਿਉ ਨਹੀਂ ਨਿਕਲਦਾ)। (ਹਾਂ, ਜਿਸ ਮਨੁੱਖ ਨੇ) ਸਤਿ ਸੰਗਤ ਨਾਲ ਮਿਲ ਕੇ ਉਚੀ ਜੀਵਨ-ਪਦਵੀ ਪਾ ਲਈ ਹੈ ਉਹ ਮੱਖਣ ਕੱਢ ਕੱਢ ਕੇ (ਹਰ ਰੋਜ਼ ਆਤਮਿਕ) ਅਨੰਦ ਮਾਣਦਾ ਹੈ।੨।

(ਹੇ ਭਾਈ! ਜਿਹੜਾ ਮਨੁੱਖ) ਹਰ ਰੋਜ਼ ਸਰੀਰਕ ਇਸ਼ਨਾਨ ਕਰਦਾ ਹੈ (ਜੇ ਉਸ ਦੇ) ਮਨ ਵਿਚ ਮੇਰੇ ਸਤਿਗੁਰੂ (ਸਚੇ ਪਾਤਿਸ਼ਾਹ ਦੇ ਅੰਮ੍ਰਿਤ) ਬਚਨ ਚੰਗੇ ਨਹੀਂ ਲਗੇ, (ਤਾਂ ਉਸ ਦੇ ਕੀਤੇ ਹੋਏ) ਸਾਰੇ ਸੁੰਦਰ ਸ਼ਿੰਗਾਰ ਵਿਅਰਥ ਹਨ।੩।

ਹੇ ਪਿਆਰੀ ਸਖੀ ਸਹੇਲੀ! (ਤੂੰ) ਮੌਜ ਨਾਲ (ਭਾਵ ਸਹਿਜੇ ਸਹਿਜੇ ਜੀਵਨ ਮਾਰਗ ਉਤੇ ਚਲ (ਅਤੇ) ਮੇਰੇ ਮਾਲਕ ਦੇ ਗੁਣ (ਹਿਰਦੇ ਵਿਚ) ਯਾਦ ਰਖ। (ਹੇ ਸਖੀਏ!) ਗੁਰੂ ਦੁਆਰਾ (ਕੀਤੀ ਹੋਈ) ਸੇਵਾ ਹੀ ਮੇਰੇ ਪ੍ਰਭੂ ਦੇ (ਮਨ ਨੂੰ) ਚੰਗੀ ਲਗਦੀ ਹੈ, (ਇਸ ਲਈ ਗੁਰੂ ਅਗੇ ਬੇਨਤੀ ਕਰ) ਹੇ ਸਤਿਗੁਰੂ! ਮੈਨੂੰ ਅਲਖ (ਪ੍ਰਭੂ) ਲਖਾ ਦਿਉ (ਭਾਵ ਉਸ ਨਾਲ ਜਾਣ-ਪਛਾਣ ਤੇ ਮਿਲਾਪ ਕਰਾ ਦਿਉ)।੪।

(ਹੇ ਸਹੇਲੀਏ! ਭਾਵੇਂ ਕੋਈ) ਇਸਤਰੀ ਹੈ (ਭਾਵੇਂ ਕੋਈ) ਪੁਰਸ਼ ਹੈ, (ਇਕ ਅਕਾਲ) ਪੁਰਖ ਤੋਂ ਹੀ ਸਭ ਦੀ (ਉਤਪਤੀ ਹੋਈ ਹੈ, ਵਾਸਤਵ ਵਿਚ ਨਾ ਕੋਈ ਇਸਤਰੀ ਨਾ ਮਰਦ ਹੈ) ਸਭ (ਥਾਵਾਂ ਤੇ) ਇਕੋ ਮੁਰਾਰੀ ਪੁਰਸ਼ (ਵਾਹਿਗੁਰੂ ਹੀ ਵਿਆਪਕ ਹੋ ਰਿਹਾ ਹੈ)। (ਜਿਹਨਾਂ ਦੇ) ਮਨ ਵਿਚ ਸੰਤ ਜਨਾਂ ਦੇ (ਚਰਨਾਂ ਦੀ) ਧੂੜ ਪਿਆਰੀ ਲਗੀ ਹੈ, (ਉਹ) ਜਨ ਹੀ ਹਰੀ ਨਾਲ ਮਿਲੇ ਹਨ (ਅਤੇ ਹਰੀ ਨੇ ਉਹ ਜਨ ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਦਿੱਤੇ ਹਨ।੫।

(ਹੇ ਸਖੀ! ਮੈਂ) ਪਿੰਡ ਪਿੰਡ, ਸ਼ਹਿਰ ਸ਼ਹਿਰ, ਸਭ (ਥਾਈਂ ਪ੍ਰਭੂ ਨੂੰ ਭਾਲਦਾ) ਫਿਰਿਆ (ਪਰ ਇਉਂ ਸਫਲਤਾ ਨਾ ਹੋਈ, ਪ੍ਰੰਤੂ) ਹਰੀ ਜਨਾ ਦੁਆਰਾ ਪਰਮਾਤਮਾ ਜੀ (ਮੈਂ ਆਪਣੇ) ਹਿਰਦੇ ਅੰਦਰ ਲਭ ਲਏ। ਸ਼ਰਧਾ

ਪੈਦਾ ਕਰਕੇ (ਹਰੀ ਨੇ ਆਪਣੇ ਜਨ ਆਪਣੇ ਨਾਲ) ਮਿਲਾਏ ਹਨ (ਮੇਰਾ ਨਿਸ਼ਚਾ ਹੈ ਕਿ) ਮੈਨੂੰ ਵੀ ਵੱਡਾ ਹਰੀ ਗੁਰੂ ਦੁਆਰਾ (ਸੰਸਾਰ ਸਮੁੰਦਰ ਤੋਂ ਜ਼ਰੂਰ) ਤਾਰੇਗਾ।੬।

(ਜਿਸ ਮਨੁੱਖ ਨੇ) ਸਤਿਗੁਰੂ ਵਿਚ (ਜੁੜ ਕੇ) ਸ਼ਬਦ ਨੂੰ ਵੀਚਾਰਿਆ ਹੈ (ਉਸ ਨੇ) ਸੁਆਸਾਂ ਰੂਪੀ ਧਾਗਾ ਚੰਗਾ ਬਣਾ ਲਿਆ ਹੈ (ਭਾਵ ਸਾਰੇ ਸੁਆਸ ਸਫਲ ਕਰ ਲਏ ਹਨ)। (ਉਸ ਨੇ) ਆਪਣੇ ਅਸਲੀ ਘਰ (ਸ੍ਵੈ-ਸਰੂਪ) ਵਿਚ ਜਾ ਕੇ ਅੰਮ੍ਰਿਤ ਰਸ ਪੀਤਾ ਹੈ (ਅਤੇ) ਸਥੂਲ ਨੇਤਰਾਂ ਤੋਂ ਬਿਨਾ (ਭਾਵ ਬਿਅੰਨ ਅੱਖਾਂ ਨਾਲ) ਜਗਤ ਨੂੰ (ਪਰਮੇਸ਼ਰ ਦਾ ਰੂਪ) ਵੇਖਿਆ ਹੈ।੭।

ਹੇ ਈਸ਼ਵਰ! ਮੈਂ ਤੇਰੇ (ਸਾਰੇ) ਗੁਣ ਵਰਣਨ ਨਹੀਂ ਕਰ ਸਕਦਾ, ਤੁਸੀਂ ਇਕ ਮੰਦਰ (ਦੀ ਨਿਆਈਂ ਵਿਸ਼ਾਲ ਹੋ) ਅਸੀਂ (ਜੀਵ) ਨਿੱਕੇ ਕੀੜੇ ਹਾਂ (ਭਾਵ ਤੁਛ ਜਿਹੇ ਜੀਵ ਤੇਰੇ ਆਸਰੇ ਜੀਉਂਦੇ ਹਾਂ)। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਮੇਰੇ ਤੇ) ਕਿਰਪਾ ਕਰੋ, ਗੁਰੂ ਮਿਲਾ ਦਿਉ (ਤਾਂ ਜੋ ਮੇਰਾ) ਮਨ ਰਾਮ ਨਾਮ ਜਪਦਿਆਂ ਧੀਰਜ ਵਿਚ ਆ ਜਾਵੇ (ਅਤੇ) ਤੇਰੇ ਨਾਲ ਹੀ ਸਦਾ ਜੁੜਿਆ ਰਹੇ।੮।੫।

## ਅਰਥ ਭੇਦ ਅਤੇ ਨਿਰਣੈ

**ਗ੍ਰਾਮ ਗ੍ਰਾਮ ਨਗਰ ਸਭ ਫਿਰਿਆ, ਰਿਦ ਅੰਤਰਿ ਹਰਿ ਜਨ ਭਾਰੇ ॥**

ਵਖ ਵਖ ਅਰਥ:

੧. ਮੈਂ ਛੋਟਿਆਂ ਵਡਿਆਂ ਪਿੰਡਾਂ ਸਾਰਿਆਂ ਵਿਚ ਫਿਰਿਆ ਸੀ ਤਾਂ ਵੀ ਪਰਮੇਸੁਰ ਨਾ ਮਿਲਿਆ, ਪਰ ਸੰਤਾਂ ਦੁਆਰੇ ਦਿਲ ਦੇ ਅੰਦਰ ਹੀ ਲਭ ਲਿਆ। [ਗਿ. ਬਿਸ਼ਨ ਸਿੰਘ ਤੇ ਸੰਪ੍ਰਦਾਈ ਸਟੀਕ

੨. ਹਰੀ ਜਨਾ ਦਿਲ ਦੇ ਅੰਦਰੋਂ ਹੀ ਢੂੰਢ ਕੇ (ਦਸ ਦਿੱਤਾ)। ਭਾਰੇ=ਭਾਲੇ, ਭਾਲ ਲਿਆ। [ਸ਼ਬਦਾਰਥ

੩. ਹੇ ਸਖੀ! ਪਿੰਡ ਪਿੰਡ ਸ਼ਹਿਰ ਸ਼ਹਿਰ ਸਭਨੀ ਥਾਈਂ ਫਿਰ ਕੇ ਵੇਖ ਲਿਆ ਹੈ (ਪਰਮਾਤਮਾ ਇਉਂ ਬਾਹਰ ਭਾਲਿਆਂ ਨਹੀਂ ਲੱਭਦਾ) ਸੰਤ ਜਨਾਂ ਨੇ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਲਭਿਆ ਹੈ।

[ਦਰਪਣ

੪. ਜਿਸ ਪਾਰਬ੍ਰਹਮ ਵਾਹਿਗੁਰੂ ਨੂੰ ਆਨ ਮਤਿ ਜਗਿਆਸੂ ਬਾਹਰ ਮੁਖੀ ਹੋ ਕੇ ਗਾਉਂ ਗਾਉਂ ਸਾਰੀਆਂ ਨਗਰੀਆਂ ਵਿਖੇ ਭਾਲਦਾ ਫਿਰਦਾ ਹੈ (ਪਰ ਨਹੀਂ ਮਿਲਦਾ) ਉਸ ਅਲਖ ਪਾਰਬ੍ਰਹਮ ਪਰਮੇਸ਼ਰ ਵਾਹਿਗੁਰੂ ਨੂੰ ਗੁਰਮਤਿ ਜਗਿਆਸੂ ਭਗਤ ਹਰੀਜਨ ਹਿਰਦੇ ਅੰਦਰ ਹੀ ਭਾਲ ਲੈਂਦੇ ਹਨ। 'ਰਿਦ ਅੰਤਰਿ ਹਰਿ ਜਨ ਭਾਰੇ' ਇਸ ਅੱਧ ਪੰਕਤੀ ਦਾ ਅਰਥ ਕੋਸ਼ਕ ਗਿਆਨੀ ਅਤੇ ਸ਼ਬਦਾਰਥੀਏ ਇਉਂ ਕਰਦੇ ਹਨ:—

ਹਰੀ ਜਨਾ ਨੇ ਦਿਲ ਦੇ ਅੰਦਰੋਂ ਹੀ ਢੂੰਢ ਕੇ ਦਸ ਦਿਤਾ। 'ਜਨ' ਪਦ ਦੇ ਨੰਨੇ ਅੱਖਰ ਨੂੰ ਸਿਹਾਰੀ ਨਹੀਂ ਹੈ ਜਿਸ ਕਰਕੇ 'ਨੇ' ਦੇ ਅਰਥ ਲਗ ਹੀ ਨਹੀਂ ਸਕਦੇ। [ਭਾ. ਸ. ਰਣਧੀਰ ਸਿੰਘ ਜੀ

**ਨਿਰਣੈ:** ਭਾ. ਸਾਹਿਬ ਜੀ ਨੇ ਜੋ ਵਿਆਕਰਣ ਨੁਕਤਾ ਉਠਾਇਆ ਹੈ, ਉਹ ਠੀਕ ਨਹੀਂ ਹੈ। 'ਹਰੀ ਜਨ' ਬਹੁ ਬਚਨੀ ਰੂਪ ਹੋਣ ਕਰਕੇ ਇਥੇ 'ਸਿਹਾਰੀ' ਦਾ ਪ੍ਰਯੋਗ ਹੋ ਹੀ ਨਹੀਂ ਸਕਦਾ। ਜਿਥੋਂ ਤੱਕ ਆਪ ਜੀ ਨੇ 'ਹਰੀ ਜਨ ਹਿਰਦੇ ਅੰਦਰ ਹੀ ਭਾਲ ਲੈਂਦੇ ਹਨ' ਅਰਥ ਕੀਤੇ ਹਨ, ਗੁਰਬਾਣੀ ਵਿਆਕਰਣ ਅਨੁਸਾਰ ਉਹ

ਠੀਕ ਨਹੀਂ ਹਨ। ਜੇ 'ਭਾਰੇ' ਦੀ ਥਾਂ 'ਭਾਰਹਿ' ਸਰੂਪ ਹੁੰਦਾ ਤਾਂ 'ਭਾਲ ਲੈਂਦੇ ਹਨ' ਅਰਥ ਠੀਕ ਮੰਨੇ ਜਾ ਸਕਦੇ ਸਨ। ਇਸ ਪੰਕਤੀ ਦੇ ਸਹੀ ਅਰਥ ਇਉਂ ਬਣਦੇ ਹਨ।

(ਮੈਂ) ਪਿੰਡ ਪਿੰਡ ਨਗਰ ਨਗਰ ਸਭ (ਜਗ੍ਹਾ ਭਾਲਦਾ) ਫਿਰਿਆ (ਇਉਂ ਸਫਲਤਾ ਨਾ ਹੋਈ ਪਰ ਮੈਂ) ਹਰੀ ਜਨਾ ਦੁਆਰਾ (ਪ੍ਰਭੂ ਜੀ) ਹਿਰਦੇ ਅੰਦਰ ਹੀ ਲਭ ਲਏ।

## ਵਿਸ਼ੇਸ਼ ਵਿਚਾਰ

*(ਦ੍ਰੋਪਤੀ ਦਾ ਪ੍ਰਸੰਗ)*

**ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ, ਹਰਿ ਹਰਿ ਲਾਜ ਨਿਵਾਰੇ ॥**

ਰਾਜਾ ਦਰੁਪਦ ਦੀ ਕੰਨਿਆ ਜਿਸ ਦਾ ਨਾਂ ਕ੍ਰਿਸ਼ਨਾ ਸੀ ਪਰ ਘਰ ਵਿਚ ਉਸ ਨੂੰ ਦ੍ਰੋਪਤੀ ਆਖ ਕੇ ਬੁਲਾਇਆ ਜਾਂਦਾ ਸੀ। ਇਕ ਦਿਨ ਕ੍ਰਿਸ਼ਨਾ ਸਹੇਲੀਆਂ ਨਾਲ ਨਦੀ ਦੇ ਕਿਨਾਰੇ ਖੇਡਣ ਤੇ ਇਸ਼ਨਾਨ ਕਰਨ ਲਈ ਗਈ। ਉਥੇ ਦੁਰਬਾਸ਼ਾ ਰਿਖੀ ਵੀ ਪੁਜੇ ਹੋਏ ਸਨ ਜੋ ਭਗਵਾਨ ਦੇ ਪਿਆਰੇ ਸਨ। ਕੁਦਰਤ ਦੀ ਨੇਤ ਐਸੀ ਹੋਈ ਕਿ ਦੁਰਬਾਸ਼ਾ ਜੀ ਦੀ ਲੰਗੋਟੀ ਖੁਲ੍ਹ ਕੇ ਪਾਣੀ ਵਿਚ ਰੁੜ ਗਈ। ਸ਼ਰਮ ਦੇ ਮਾਰੇ ਉਹ ਪਾਣੀ ਵਿਚੋਂ ਬਾਹਰ ਨਹੀਂ ਸਨ ਨਿਕਲ ਸਕਦੇ। ਉਹਨਾਂ ਨੇ ਕੁੜੀਆਂ ਨੂੰ ਆਵਾਜ਼ ਦਿੱਤੀ ਹੇ ਦੇਵੀਓ! ਮੇਰੀ ਲੰਗੋਟੀ ਖੁਲ੍ਹ ਕੇ ਰੁੜ੍ਹ ਗਈ ਹੈ, ਤੁਸੀਂ ਆਪਣੀ ਚੁੰਨੀ ਨਾਲ ਥੋੜਾ ਜਿਹਾ ਕਪੜਾ ਫਾੜ ਕੇ ਮੇਰੇ ਵਲ ਸੁਟੋ, ਜਿਹੜਾ ਕਪੜਾ ਸੁਟੇਗੀ ਭਗਵਾਨ ਉਸਦਾ ਭਲਾ ਕਰੇਗਾ।

ਕ੍ਰਿਸ਼ਨਾ ਦੇ ਕੰਨਾਂ ਵਿਚ ਜਦੋਂ ਇਹ ਆਵਾਜ਼ ਪਈ ਤਾਂ ਇਸ ਨੇ ਝੱਟ ਆਪਣੀ ਸਾੜ੍ਹੀ ਦੀ ਲੀਰ ਫਾੜ ਕੇ ਦੁਰਬਾਸ਼ਾ ਜੀ ਵੱਲ ਸੁੱਟ ਦਿਤੀ। ਉਹ ਟਾਕੀ ਰੁੱੜ ਗਈ, ਹੋਰ ਸੁੱਟੀ ਉਹ ਵੀ ਜਲ ਵਿਚ ਰੁੱੜ ਗਈ। ਇਸ ਤਰ੍ਹਾਂ ਉਸ ਬਹੁਤੀ ਸਾੜੀ ਪਾੜ ਸੁੱਟੀ, ਦੁਰਬਾਸ਼ਾ ਜੀ ਦੇ ਹੱਥ ਕੋਈ ਟਾਕੀ ਨਾ ਆਈ। ਆਖ਼ਰੀ ਲੀਰ ਜਦ ਸੁੱਟੀ ਤਾਂ ਦੁਰਬਾਸ਼ਾ ਜੀ ਦੇ ਹੱਥ ਆ ਗਈ। ਉਹ ਨੰਗੇਜ਼ ਕਜ ਕੇ ਬਾਹਰ ਆਏ ਤਾਂ ਪ੍ਰਸੰਨ ਹੋ ਕੇ ਵਰ ਦਿੱਤਾ 'ਹੇ ਰਾਜ ਕੰਨਿਆ! ਤੂੰ ਅਜ ਮੇਰਾ ਪੜਦਾ ਕਜਿਆ ਹੈ ਜਾਹ ਲੋੜ ਪੈਣ ਤੇ ਭਗਵਾਨ ਤੇਰਾ ਪੜਦਾ ਕਜੇਗਾ। ਕ੍ਰਿਸ਼ਨਾ! ਤੇਰਾ ਕੋਈ ਕੁਝ ਨਹੀਂ ਵਿਗਾੜ ਸਕੇਗਾ।' ਦੁਰਬਾਸ਼ਾ ਜੀ ਵਰ ਦੇ ਕੇ ਆਪਣੇ ਡੇਰੇ ਵਲ ਚਲੇ ਗਏ।

ਕ੍ਰਿਸ਼ਨਾ ਦੇ ਜੁਆਨ ਹੋਣ ਤੇ ਰਾਜਾ ਦਰੁਪਦ ਨੇ ਕ੍ਰਿਸ਼ਨਾ ਦੀ ਸ਼ਾਦੀ ਲਈ ਸੁਵੰਬਰ ਰਚਿਆ। ਉਸ ਸੁਵੰਬਰ ਉਤੇ ਦੇਸ਼ ਦੇਸ਼ਾਂਤਰਾਂ ਦੇ ਸਮੂਹ ਰਾਜ ਕੁਮਾਰਾਂ ਤੇ ਮਹਾਂ ਬਲੀ ਜੋਧਿਆਂ ਨੂੰ ਸਦਿਆ ਗਿਆ। ਬ੍ਰਾਹਮਣ ਭੇਖ ਵਿਚ ਅਰਜਨ ਤੇ ਉਸਦੇ ਭਾਈ ਪੰਜੇ ਪਾਂਡਵ ਪਹੁੰਚ ਗਏ, ਪੰਡਾਲ ਵਿਚ ਜਾ ਬੈਠੇ। ਸੁਵੰਬਰ ਦੀ ਸ਼ਰਤ ਸੀ ਕਿ ਮੱਛੀ ਦੀ ਅੱਖ ਵਿਚ ਤੀਰ ਮਾਰਨਾ ਹੈ। ਪਰ ਨਿਸ਼ਾਨਾ ਤੇਲ ਤੇ ਤੱਤੇ ਕੜਾਹੇ ਦੁਆਰਾ ਭਾਵ ਤੇਲ ਵਿਚ ਵੇਖ ਕੇ ਲਾਣਾ ਹੈ। ਸਾਰੇ ਰਾਜ ਕੁਮਾਰਾਂ ਨੇ ਜ਼ੋਰ ਅਜ਼ਮਾਈ ਕੀਤੀ ਪਰ ਨਿਸ਼ਾਨਾ ਨਾ ਵਜਾ ਸ਼ਰਮਿੰਦੇ ਹੋਏ। ਸਭ ਤੋਂ ਆਖ਼ਰੀ ਅਰਜਨ ਜੀ ਨੇ ਜਦੋਂ ਕਮਾਨ ਫੜ, ਤੇਲ ਦੇ ਕੜਾਹੇ ਦੇ ਕੋਨਿਆਂ ਤੇ ਪੈਰ ਰਖੇ ਤਾਂ ਰਾਜ ਕੁਮਾਰਾਂ ਨੇ ਉਸ ਨਾਲ ਮਖ਼ੌਲ ਕੀਤਾ, ਇਹ ਬ੍ਰਾਹਮਣ ਪੁੱਤਰ, ਇਸ ਘਰ ਦਾ ਥਾਲ ਨਹੀਂ ਜਿਸ ਵਲ ਕਾਹਲੀ ਨਾਲ ਵੱਧ ਰਿਹਾ ਹੈ। ਅਰਜਨ ਨੇ ਮਖ਼ੌਲ ਦੀ ਕੋਈ ਪਰਵਾਹ

ਨਾਹ ਕੀਤੀ, ਜਿਉਂ ਤੀਰ ਮਾਰਿਆ ਮੱਛੀ ਦੀ ਅੱਖ ਵਿਚ ਨਿਸ਼ਾਨਾ ਠੀਕ ਜਾ ਲਗਾ, ਮੱਛੀ ਹੇਠਾਂ ਆ ਗਈ। ਸਾਰੇ ਪਾਸੇ ਜੈ ਜੈਕਾਰ ਹੋਈ। ਰਾਜ ਕੰਨਿਆ ਕ੍ਰਿਸ਼ਨਾ ਨੂੰ ਇਹ ਨਹੀਂ ਸੀ ਪਤਾ ਕਿ ਇਹ ਮਹਾਂ ਬਲੀ ਅਰਜਨ ਹੈ। ਉਹ ਕਪੜਿਆਂ ਦੇ ਭੇਖ ਵੇਖ ਕੇ ਬ੍ਰਾਹਮਣ ਪੁੱਤਰ ਸਮਝ ਕੇ ਉਦਾਸ ਹੋ ਗਈ। ਮਨ ਵਿਚ ਆਖਣ ਲੱਗੀ ਕਿ ਬ੍ਰਾਹਮਣ ਬਣਿਆਂ ਮੰਗ ਕੇ ਖਾਣਾ ਤੇ ਪਾਣਾ ਪਵੇਗਾ।

ਅਰਜਨ ਤੇ ਉਸ ਦੇ ਭਾਈ ਕ੍ਰਿਸ਼ਨਾ ਨੂੰ ਘਰ ਲੈ ਗਏ। ਅਰਜਨ ਨੇ ਆਪਣੀ ਮਾਂ ਕੁੰਤੀ ਨੂੰ ਆਵਾਜ਼ ਦਿੱਤੀ ਮਾਤਾ ਜੀ ਬੂਹਾ ਖੋਲ੍ਹ ਅੱਜ ਅਸੀਂ ਬਹੁਤ ਚੰਗੀ ਵਸਤੂ ਲਿਆਏ ਹਾਂ। ਮਾਤਾ ਕੁੰਤੀ ਨੇ ਸਹਜ ਸੁਭਾਅ ਨਾਲ ਕਿਹਾ 'ਬੇਟਾ! ਜੋ ਵਸਤੂ ਤੁਸੀਂ ਲਿਆਏ ਹੋ ਆਪਸ ਵਿਚ ਵੰਡ ਕੇ ਖਾ ਲਵੋ।' ਉਸ ਨੂੰ ਇਹ ਨਹੀਂ ਪਤਾ ਕਿ ਉਹ ਰਾਜ ਕੰਨਿਆ ਵਿਆਹ ਕੇ ਲੈ ਆਏ ਹਨ। ਜਦੋਂ ਮਾਤਾ ਨੇ ਵੇਖਿਆ ਤਾਂ ਹੈਰਾਨ ਹੋਈ। ਕਿਤੇ ਬਚਨ ਉਤੇ ਪਸਚਾਤਾਪ ਕੀਤਾ ਪਰ ਜੋ ਬਚਨ ਨਿਕਲੇ ਉਹ ਵਾਪਸ ਕਿਵੇਂ ਹੋਣ? ਮਾਤਾ ਦੇ ਫੈਸਲੇ ਅਨੁਸਾਰ ਕ੍ਰਿਸ਼ਨਾ ਨੂੰ ਪੰਜਾਂ ਦੀ ਇਸਤ੍ਰੀ ਬਣ ਕੇ ਰਹਿਣਾ ਪਿਆ। ਕ੍ਰਿਸ਼ਨਾ ਉਸ ਦੇ ਪੇਕੇ ਘਰ ਦਾ ਨਾ ਸੀ। ਵਿਆਹ ਪਿਛੋਂ, ਦ੍ਰੋਪਤੀ ਨਾਮ ਹੋਇਆ ਮਹਾਂ ਭਾਰਤ ਵਿਚ 'ਦ੍ਰੋਪਤੀ' ਨਾਂ ਹੀ ਆਉਂਦਾ ਹੈ।

ਦ੍ਰੋਪਤੀ ਦੇ ਵਿਆਹ ਦੀਆਂ ਖੁਸ਼ੀਆਂ ਮਨਾਈਆਂ ਗਈਆਂ। ਕ੍ਰਿਸ਼ਨ ਤੇ ਹੋਰ ਰਾਜਿਆਂ ਦੀ ਮਦਦ ਨਾਲ ਕੌਰਵਾਂ ਵਲੋਂ ਅੱਧਾ ਰਾਜ ਵੀ ਲੈ ਦਿੱਤਾ। ਇੰਦਰ ਪਰਸਤ ਨਵਾਂ ਸ਼ਹਿਰ ਵਸਾ ਕੇ ਪਾਂਡੋ ਰਹਿਣ ਲਗੇ। ਪਾਂਡਵਾਂ ਦੀ ਸ਼ੋਭਾ ਵੇਖ ਕੇ ਰਾਜਾ ਦਰਯੋਧਨ ਨੇ ਬੜੀ ਈਰਖਾ ਕੀਤੀ ਅਤੇ ਆਪਣੇ ਮਨ ਵਿਚ ਪਾਂਡਵਾਂ ਨੂੰ ਤਬਾਹ ਕਰਨ ਦੀ ਪੱਕੀ ਸਲਾਹ ਧਾਰ ਲਈ। ਇਸਦਾ ਕਾਰਨ ਕੀ ਬਣਿਆ?

ਪਾਂਡਵਾਂ ਦੇ ਵੱਡੇ ਭਰਾ ਯੁਧਿਸ਼ਟਰ ਨੇ ਦੁਰਯੋਧਨ ਨਾਲ ਜੂਆ ਖੇਡਿਆ। ਦੁਰਯੋਧਨ ਨੇ ਰਾਜ, ਹਾਥੀ, ਘੋੜੇ ਆਦਿ ਸਾਜੋ ਸਮਾਨ ਪੰਜੇ ਪਾਂਡਵ ਅਤੇ ਦਰੋਪਤੀ ਨੂੰ ਜੂਏ ਵਿਚ ਜਿੱਤ ਲਿਆ। ਦ੍ਰੋਪਤੀ ਨੂੰ ਜਿੱਤ ਕੇ ਦੁਸ਼ਟ ਦੁਰਯੋਧਨ ਖੁਸ਼ੀ ਨਾਲ ਪਾਗ਼ਲ ਹੋਣ ਲੱਗਾ। ਉਸ ਨੇ ਪੰਜਾਂ ਪਾਡਵਾਂ ਨੂੰ ਜ਼ਲੀਲ ਕਰਨਾ ਚਾਹਿਆ। ਉਸਨੇ ਕਿਹਾ ਹੁਣ ਤੋਂ ਦ੍ਰੋਪਤੀ ਦੇ ਤਨ, ਮਨ ਤੇ ਮੇਰਾ ਅਧਿਕਾਰ ਹੈ। ਇਸੇ ਹੰਕਾਰ ਵਿਚ ਉਸਨੇ ਆਪਣੇ ਛੋਟੇ ਭਾਈ ਦੁਹਸਾਸਨ ਨੂੰ ਕਿਹਾ "ਤੂੰ ਹੁਣੇ ਹੀ ਦ੍ਰੋਪਤੀ ਨੂੰ ਮੇਰੀ ਰਾਜ ਸਭਾ ਵਿਚ ਲੈ ਆ। ਜਿਸ ਹਾਲਤ ਵਿਚ ਹੋਵੇ, ਉਸੇ ਹਾਲਤ ਵਿਚ ਲੈ ਆਈਂ। ਕੋਈ ਲਿਹਾਜ਼, ਤਰਸ ਨਹੀਂ ਕਰਨਾ।" ਦੁਹਸਾਸਨ ਦੁਰਯੋਧਨ ਨਾਲੋਂ ਵੀ ਵੱਡਾ ਪਾਪੀ ਸੀ, ਮੂਰਖ ਤੇ ਪੱਥਰ ਦਿਲ ਸੀ, ਉਹ ਉਸ ਰਾਜ ਮਹਿਲ ਵਿਚ ਪਹੁੰਚਿਆ ਜਿਥੇ ਦ੍ਰੋਪਤੀ ਰਹਿੰਦੀ ਸੀ। ਅਗੇ ਦ੍ਰੋਪਤੀ ਨੇ ਇਕ ਧੋਤੀ ਬੱਧੀ ਹੋਈ ਸੀ ਜਿਸ ਨਾਲ ਇਸ਼ਨਾਨ ਕਰਨ ਗਈ ਸੀ, ਵਾਲ ਖੁਲ੍ਹੇ ਸਨ। ਦੁਹਸਾਸਨ ਉਸ ਦੇ ਕੋਲ ਪਹੁੰਚ ਗਿਆ ਤੇ ਬਾਹੋਂ ਫੜ ਕੇ ਖਿੱਚ ਲਿਆ। ਦ੍ਰੋਪਤੀ ਨੇ ਬਹੁਤ ਪੁਕਾਰ ਕੀਤੀ, ਵਾਵੇਲਾ ਕੀਤਾ ਪਰ ਉਸਨੇ ਕੋਈ ਗੱਲ ਨਾ ਸੁਣੀ। ਦੁਹਸਾਸਨ ਦ੍ਰੋਪਤੀ ਨੂੰ ਵਾਲਾਂ ਤੋਂ ਧੂਹ ਕੇ ਨਿਰਾਦਰੀ ਕਰਦਾ ਸਭਾ ਵਿਚ ਲੈ ਗਿਆ। ਦ੍ਰੋਪਤੀ ਰਾਜ ਬਜੁਰਗਾਂ ਤੇ ਪਤੀਆਂ ਨੂੰ ਵੇਖ ਕੇ ਬਹੁਤ ਸ਼ਰਮ ਮਹਿਸੂਸ ਕਰ ਰਹੀ ਸੀ। ਰਾਜ ਸਭਾ ਵਿਚ ਦੁਰਯੋਧਨ ਨੇ ਹੁਕਮ ਦਿੱਤਾ, "ਦ੍ਰੋਪਤੀ ਦੀ ਧੋਤੀ ਖੋਲ ਸੁਟੋ, ਨੰਗੀ ਕਰ ਦਿਉ। ਇਸ ਨੇ ਅੰਨ੍ਹੇ ਦੀ ਅੰਨ੍ਹੀ ਔਲਾਦ ਆਖ ਕੇ ਮੇਰੀ ਨਿਰਾਦਰੀ ਕੀਤੀ ਸੀ ਅਜ ਮੈਂ ਬਦਲਾ ਲੈਣਾ ਹੈ।" ਰਾਜ ਸਭਾ ਵਿਚ ਬੈਠੇ ਬਿਦਰ ਜੀ ਤੇ ਹੋਰ

ਸੁਘੜ ਪੁਰਸ਼ਾਂ ਨੇ ਦੁਰਯੋਧਨ ਨੂੰ ਬਹੁਤ ਸਮਝਾਇਆ ਕਿ ਐਸਾ ਪਾਪ ਨਾ ਕਰ। ਇਸਤ੍ਰੀ ਦੀ ਆਹ ਕਈ ਲਸ਼ਕਰ ਸਾੜ ਕੇ ਸੁਆਹ ਕਰ ਦਿੰਦੀ ਹੈ। ਪਰ ਦੁਸ਼ਟ ਆਤਮਾ ਨਾ ਮੰਨਿਆ। ਦੂਤ ਦ੍ਰੋਪਤੀ ਦੀ ਧੋਤੀ ਖਿੱਚਣ ਲਗੇ। ਦ੍ਰੋਪਤੀ ਵਿਰਲਾਪ ਕਰਨ ਲਗੀ। ਸਾਰੇ ਮਨੁੱਖਾਂ ਅਗੇ ਸਹਾਇਤਾ ਲਈ ਬੇਨਤੀ ਕੀਤੀ ਪਰ ਕਿਸੇ ਵੀ ਮਰਦਪੁਣਾ ਨਾ ਵਿਖਾਇਆ, ਕਿਸੇ ਦੇ ਡੌਲ੍ਹੇ ਨਾ ਫ਼ਰਕੇ। ਸਾਰੇ ਦੁਰਯੋਧਨ ਕੋਲੋਂ ਡਰਦੇ ਸਨ ਅਤੇ ਪਾਡਵਾਂ ਦੀਆਂ ਅੱਖਾਂ ਨੀਵੀਆਂ ਸਨ, ਓਹ ਮਾਯੂਸ ਬੈਠੇ ਹੋਏ ਸਨ। ਜਦੋਂ ਵੇਖਿਆ ਕਿ ਸਭਾ ਵਿਚੋਂ ਕੋਈ ਨਹੀਂ ਉਠਿਆ ਤਾਂ ਉਹ ਸ੍ਰੀ ਕ੍ਰਿਸ਼ਨ ਜੀ ਅਗੇ ਪੁਕਾਰ ਕਰਨ ਲਗੀ। ਉਹ ਕ੍ਰਿਸ਼ਨ ਜੀ ਨੂੰ ਭਗਵਾਨ ਰੂਪ ਸਮਝਦੀ ਸੀ, 'ਹੇ ਕ੍ਰਿਸ਼ਨ ਜੀ! ਮੇਰੀ ਲਾਜ ਰਖੋ। ਤੁਸੀਂ ਉਧਾਰ ਕਰਨ ਵਾਲੇ ਹੋ, ਮੈਂ ਨਿਰਬਲ ਹਾਂ, ਇਹਨਾਂ ਜ਼ਾਲਮਾਂ ਦੇ ਪੰਜੇ ਚੋਂ ਮੇਰੀ ਖ਼ਲਾਸੀ ਕਰਾਉ। ਦਾਸੀ ਦੀ ਤੁਸਾਂ ਰਖਿਆ ਕੀਤੀ ਸੀ, ਹਾਥੀ ਨੂੰ ਤੁਸਾਂ ਬਚਾਇਆ ਸੀ, ਹੋਰ ਵਡੇ ਬਜਰ ਪਾਪੀ ਤੁਸਾਂ ਮਾਰੇ।' ਇਕ ਪਾਸੇ ਦ੍ਰੋਪਤੀ ਅੱਖਾਂ ਮੀਟ ਕੇ ਵਿਰਲਾਪ ਕਰ ਰਹੀ ਸੀ ਦੂਜੇ ਪਾਸੇ ਕੁਦਰਤਿ ਦਾ ਕਿਰਸ਼ਮਾ ਵੇਖੋ ਦੁਹਸ਼ਾਸ਼ਨ ਧੋਤੀ ਦੀ ਕੰਨੀ ਪਕੜ ਕੇ ਸੁਟਦਾ ਰਿਹਾ, ਦ੍ਰੋਪਤੀ ਭੌਂਦੀ ਰਹੀ ਪਰ ਉਹ ਨੰਗੀ ਨਾ ਹੋਈ। ਧੋਤੀ ਦਾ ਦੂਜਾ ਸਿਰਾ ਹੱਥ ਵਿਚ ਹੀ ਨਾ ਆਇਆ। ਧੋਤੀ ਦਾ ਢੇਰ ਲਗ ਗਿਆ। ਦੁਹਸ਼ਾਸ਼ਨ ਥਕ ਗਿਆ, ਹਾਰ ਕੇ ਭਰਾ ਨੂੰ ਆਖਿਆ ਮੈਥੋਂ ਧੋਤੀ ਨਹੀਂ ਖਿੱਚੀ ਜਾਂਦੀ, ਕੀ ਪਤਾ ਕਿੰਨੀ ਗਜ਼ ਲੰਮੀ ਹੈ। ਦੁਰਜੋਧਨ ਆਪ ਗੁੱਸੇ ਵਿਚ ਆ ਕੇ ਧੋਤੀ ਖਿਚਣ ਲਗਾ, ਉਹ ਵੀ ਹਾਰ ਗਿਆ। ਪੰਜੇ ਪਾਂਡਵ ਤੇ ਤੇ ਹੋਰ ਪੁਰਸ਼ ਬੜੇ ਖੁਸ਼ ਸਨ ਕਿ ਪ੍ਰਭੂ ਦ੍ਰੋਪਤੀ ਦੀ ਇਜ਼ਤ ਰਖ ਰਿਹਾ ਹੈ, ਪਰ ਕੌਰਵ ਮਰਦੇ ਜਾਂਦੇ ਸੀ। ਹਾਰ ਕੇ ਦੁਰਯੋਧਨ ਨੇ ਧੋਤੀ ਖਿੱਚਣੀ ਛੱਡ ਦਿੱਤੀ। ਦ੍ਰੋਪਤੀ ਨੂੰ ਰਾਜ ਸਭਾ ਵਿਚੋਂ ਜਾਣ ਦੀ ਆਗਿਆ ਦੇ ਦਿੱਤੀ। ਜਿਉਂ ਹੀ ਦ੍ਰੋਪਤੀ ਟੁਰਨ ਲੱਗੀ ਤਾਂ ਧੋਤੀ ਫਿਰ ਇਕੱਠੀ ਹੋ ਗਈ। ਘਰ ਪਹੁੰਚੀ ਤਾਂ ਅਗੇ ਸ੍ਰੀ ਕ੍ਰਿਸ਼ਨ ਜੀ ਬੈਠੇ ਸਨ। ਨੀਵੀਂ ਪਾ ਕੇ ਚਰਨਾ ਤੇ ਪ੍ਰਣਾਮ ਕਰਕੇ, ਸ਼ਰਮਾ ਕੇ ਕਹਿਣ ਲਗੀ "ਹੇ ਪ੍ਰਭੂ! ਆਪਦਾ ਧੰਨਵਾਦ ਕਰਦੀ ਹਾਂ, ਅਜ ਤੁਸਾਂ ਮੇਰੀ ਪਤਿ (ਇਜ਼ਤ) ਰਖ ਲਈ ਹੈ।" ਭਾ.ਸ. ਗੁਰਦਾਸ ਜੀ ਨੇ ਇਸ ਅਲੌਕਿਕ ਕੌਤਕ ਨੂੰ ਆਪਣੀਆਂ ਰਚਿਤ ਵਾਰਾਂ ਵਿਚ ਇਉਂ ਕਾਨੀਬੰਦ ਕੀਤਾ:--

**ਅੰਦਰਿ ਸਭਾ ਦੂਸਾਸਣੈ ਮਥੇ ਵਾਲ ਦ੍ਰੋਪਤੀ ਆਂਦੀ ॥**
**ਦੂਤਾ ਨੋ ਫੁਰਮਾਇਆ, ਨੰਗੀ ਕਰਹੁ ਪੰਚਾਲੀ ਬਾਂਦੀ ।**
**ਪੰਜੇ ਪਾਂਡੋ ਵੇਖਦੇ, ਅਉਘਟਿ ਰੁਧੀ ਨਾਰਿ ਜਿਨ੍ਹਾਂ ਦੀ ।**
**ਅਖੀ ਮੀਟਿ ਧਿਆਨੁ ਧਰਿ, ਹਾਹਾ ਕ੍ਰਿਸ਼ਨ ਕਰੈ ਬਿਲਲਾਂਦੀ ।**
**ਕਪੜ ਕੋਟੁ ਉਸਾਰਿਓਨੁ ਥਕੇ ਦੂਤ ਨ ਪਾਰਿ ਵਸਾਂਦੀ ।**
**ਹਥਿ ਮਰੋੜਨਿ ਸਿਰੁ ਧੁਣਨਿ, ਪਛੋਤਾਨਿ ਕਰਨਿ ਜਾਹਿ ਜਾਂਦੀ ।**
**ਘਰਿ ਆਈ ਠਾਕੁਰ ਮਿਲੈ, ਪੈਜ ਰਹੀ ਬੋਲੈ ਸ਼ਰਮਾਂਦੀ ।**
**ਨਾਥ ਅਨਾਥਾਂ ਬਾਣਿ ਧੁਰਾਂਦੀ ।੮।** **[ਵਾਰ ੧੦, ਪਉੜੀ ੮**

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਪਰਮੇਸ਼ਰ ਅਗੇ ਲਾਜ ਰਖਣ ਹਿਤ ਬੇਨਤੀ ਕੀਤੀ ਹੈ। ਦ੍ਰੋਪਤੀ ਨੂੰ ਰਾਜ

ਸਭਾ ਵਿਚ ਕਿਵੇਂ ਨਗਨ ਹੋਣ ਤੋਂ ਬਚਾਇਆ। ਗੁਰਬਾਣੀ ਵਿਚ ਹੋਰ ਥਾਵਾਂ ਤੇ ਵੀ ਦ੍ਰੋਪਤੀ ਦੀ ਲਜਿਆ ਰਖਣ ਦੀ ਜ਼ਿਕਰ ਮਿਲਦਾ ਹੈ। ਜਿਵੇਂ:—

**ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ,**

**ਛੀਨਤ ਬਸਤ੍ਰ ਦੀਨ ਬਹੁ ਸਾਜ॥** [ਪੰਨਾ ੧੪੦੦

ਭਾਈ ਗੁਰਦਾਸ ਜੀ ਨੇ ਦ੍ਰੋਪਤੀ ਦੇ ਪ੍ਰਸੰਗ ਦਾ ਪੂਰਾ ਬਿਓਰਾ ਦਿੱਤਾ ਹੈ, ਜਿਸ ਦਾ ਜ਼ਿਕਰ ਪਿਛੇ ਵਿਸ਼ੇਸ਼ ਵੀਚਾਰ ਵਿਚ ਕਰ ਦਿੱਤਾ ਹੈ।

ਬਾਕੀ ਪਦਿਆਂ ਵਿਚ ਜਿਥੇ ਸਾਕਤ ਪੁਰਸ਼ਾਂ ਦੇ ਫੋਕਟ ਕਰਮਾਂ ਦਾ ਸੰਕੇਤ ਹੈ, ਉਥੇ ਪਾਠਕਾਂ ਨੂੰ ਗੁਰਮੁਖ ਦੇ ਜੀਵਨ ਦੀਆਂ ਝਲਕਾਂ ਦੇ ਦਰਸ਼ਨ ਵੀ ਕਰਾਏ ਹਨ ਕਿ ਓਹ ਕਿਵੇਂ ਪਰਮੇਸ਼ਰ ਦਾ ਅੰਮ੍ਰਿਤ ਨਾਮ ਡੀਕ ਲਾ ਕੇ ਪੀ ਜਾਂਦੇ ਹਨ ਭਾਵ ਆਤਮਿਕ ਅਨੰਦ ਪ੍ਰਾਪਤ ਕਰਦੇ ਹਨ। ਨਾਮ ਦੀ ਮਸਤੀ ਆਉਣ ਨਾਲ ਜਗਿਆਸੂ ਦੀ ਚਾਲ ਵਿਚ ਮਟਕ ਆ ਜਾਂਦੀ ਹੈ ਕਿਉਂਕਿ ਉਸਦਾ ਮਨ ਨਾਮ ਵਿਚ ਖੀਵਾ ਹੋ ਜਾਂਦਾ ਹੈ ਸਿਧਾਂਤ ਇਹ ਹੈ ਕਿ ਗੁਰੂ ਦੁਆਰਾ ਪਰਮੇਸ਼ਰ ਦਾ ਨਾਮ ਜਪੇ ਬਿਨਾ ਮਨੁੱਖ ਦੀ ਸੁਰਤਿ ਵਿਚ ਸਬਰ ਸ਼ਾਂਤੀ ਨਹੀਂ ਆ ਸਕਦੀ।

**ਨਟ ਮਹਲਾ ੪ ॥ ਮੇਰੇ ਮਨੁ, ਭਜੁ ਠਾਕੁਰ ਅਗਮ ਅਪਾਰੇ ॥ ਹਮ ਪਾਪੀ ਬਹੁ ਨਿਰਗੁਣੀਆਰੇ, ਕਰਿ ਕਿਰਪਾ ਗੁਰਿ ਨਿਸਤਾਰੇ ॥ਰਹਾਉ॥ ਸਾਧੂ ਪੁਰਖੁ ਸਾਧ ਜਨ ਪਾਏ, ਇਕ ਬਿਨਉ ਕਰਉ ਗੁਰ ਪਿਆਰੇ ॥ ਰਾਮਨਾਮੁ ਧਨੁ ਪੂਜੀ ਦੇਵਹੁ, ਸਭੁ ਤਿਸਨਾ ਭੂਖ ਨਿਵਾਰੇ ॥੧॥ ਪਚੈ ਪਤੰਗੁ, ਮ੍ਰਿਗ, ਭ੍ਰਿੰਗ, ਕੁੰਚਰ, ਮੀਨ, ਇਕ ਇੰਦ੍ਰੀ ਪਕਰਿ ਸੰਘਾਰੇ ॥ ਪੰਚ ਭੂਤ ਸਬਲ ਹੈ ਦੇਹੀ, ਗੁਰੁ ਸਤਿਗੁਰੁ ਪਾਪ ਨਿਵਾਰੇ ॥੨॥ ਸਾਸਤ੍ਰ ਬੇਦ ਸੋਧਿ ਸੋਧਿ ਦੇਖੇ, ਮੁਨਿ ਨਾਰਦ ਬਚਨ ਪੁਕਾਰੇ ॥ ਰਾਮਨਾਮੁ ਪੜਹੁ ਗਤਿ ਪਾਵਹੁ, ਸਤਸੰਗਤਿ ਗੁਰਿ ਨਿਸਤਾਰੇ ॥੩॥ ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ, ਜਿਵ ਸੂਰਜੁ ਕਮਲੁ ਨਿਹਾਰੇ ॥ ਮੇਰ ਸੁਮੇਰ ਮੋਰੁ ਬਹੁ ਨਾਚੈ, ਜਬ ਉਨਵੈ ਘਨ ਘਨਹਾਰੇ ॥੪॥ ਸਾਕਤ ਕਉ ਅੰਮ੍ਰਿਤ ਬਹੁ ਸਿੰਚਹੁ, ਸਭ ਡਾਲ ਫੂਲ ਬਿਸੁਕਾਰੇ ॥ ਜਿਉ ਜਿਉ ਨਿਵਹਿ ਸਾਕਤ ਨਰ ਸੇਤੀ, ਛੇੜਿ ਛੇੜਿ ਕਢੈ ਬਿਖੁ ਖਾਰੇ ॥੫॥ ਸੰਤਨ ਸੰਤ ਸਾਧ ਮਿਲਿ ਰਹੀਐ, ਗੁਣ ਬੋਲਹਿ ਪਰਉਪਕਾਰੇ ॥ ਸੰਤੈ ਸੰਤੁ ਮਿਲੈ ਮਨੁ ਬਿਗਸੈ, ਜਿਉ ਜਲ ਮਿਲਿ ਕਮਲ ਸਵਾਰੇ ॥੬॥ ਲੋਭ ਲਹਰਿ ਸਭੁ ਸੁਆਨੁ ਹਲਕੁ ਹੈ, ਹਲਕਿਓ ਸਭਹਿ ਬਿਗਾਰੇ ॥ ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ, ਗੁਰਿ ਗਿਆਨੁ ਖੜਗੁ ਲੈ ਮਾਰੇ ॥੭॥ ਰਾਖੁ ਰਾਖੁ ਰਾਖੁ ਪ੍ਰਭ ਮੇਰੇ, ਮੈ ਰਾਖਹੁ ਕਿਰਪਾਧਾਰੇ ॥ ਨਾਨਕ,ਮੈ ਧਰ ਅਵਰ ਨ ਕਾਈ,**

**ਮੈ ਸਤਿਗੁਰੁ ਗੁਰੁ ਨਿਸਤਾਰੇ ॥ ੮ ॥ ੬ ॥ ਛਕਾ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਬਿਨਉਂ, ਕਰਉਂ, ਪੂੰਜੀ, ਹੈਂ, ਜਿਵੇਂ, ਜਿਉਂ, ਨਿਵਹਿੰ, ਬੋਲਹਿੰ, ਮੈਂ।

**ਫੁਟਕਲ**: 'ਹੋਈ' ਦਾ ਉਚਾਰਨ 'ਹੁਈ' ਕਰਨਾ ਹੈ।

**ਪਦ ਅਰਥ**: ਭਜੁ=ਸਿਮਰ। ਠਾਕੁਰ=ਮਾਲਕ। ਅਗਮ=ਅਪਹੁੰਚ। ਅਪਾਰੇ=ਪਾਰ ਤੋਂ ਰਹਿਤ, ਬੇਅੰਤ। ਬਹੁ=ਬਹੁਤ। ਨਿਰਗੁਣਿਆਰੇ=ਗੁਣਾਂ ਤੋਂ ਹੀਣ, ਸਖਣੇ।੧।ਰਹਾਉ। ਬਿਨਉ=ਬੇਨਤੀ। ਕਰਉ=ਮੈਂ ਕਰਦਾ ਹਾਂ। ਪੂਜੀ=ਰਾਸਿ, ਮੂੜੀ। ਨਿਵਾਰੇ=ਦੂਰ ਕਰ ਦੇਵੇ।੧।

ਪਚੈ=ਸੜਦਾ ਹੈ। ਪਤੰਗੁ=ਭੰਭਟ (ਵਾਂਗ)। ਮ੍ਰਿਗ=ਹਿਰਨ। ਭ੍ਰਿੰਗ=ਭੌਰਾ। ਕੁੰਚਰ=ਹਾਥੀ। ਮੀਨ=ਮੱਛੀ। ਇਕ ਇੰਦ੍ਰੀ=ਇਕ (ਇਕ) ਇੰਦ੍ਰੇ (ਦੇ ਔਗੁਣ ਨੇ)। ਪਕਰਿ=ਫੜ ਕੇ। ਸੰਘਾਰੇ=ਨਾਸ਼ ਕਰ ਦਿਤੇ। ਪੰਚ ਭੂਤ=ਪੰਜ ਕਾਮ, ਕ੍ਰੋਧ ਆਦਿਕ। ਸਬਲ=ਬਲ ਵਾਲੇ। ਦੇਹੀ=ਸਰੀਰ ਵਿਚ।੨।

ਸੋਧਿ ਸੋਧਿ=ਪਰਖ ਵਿਚਾਰ ਕੇ। ਮੁਨਿ ਨਾਰਦ=ਨਾਰਦ ਮੁਨੀ। ਗਤਿ=ਗਤੀ, ਉਚੀ ਆਤਮਿਕ ਅਵਸਥਾ।੩।

ਕੇਰੀ=ਦੀ। ਨਿਹਾਰੇ=ਵੇਖਦਾ ਹੈ। ਮੇਰ=ਪਹਾੜ। ਨਾਚੇ=ਨਚਦਾ ਹੈ। ਉਨਵੇ=ਝੁਕਦਾ ਹੈ। ਘਨ=ਬਹੁਤ। ਘਨਹਾਰੇ=ਬੱਦਲ।੪।

ਸਾਕਤ=ਮਾਇਆ ਦਾ ਉਪਾਸਕ, ਪਰਮਾਤਮਾ ਨਾਲੋਂ ਟੁੱਟਿਆ ਹੋਇਆ ਮਨੁੱਖ। ਸਿੰਚਹੁ=ਸਿੰਜੋ। ਡਾਲ=ਡਾਲੀਆਂ। ਫੂਲ=ਫੁੱਲ। ਬਿਸਕਾਰੇ=ਜ਼ਹਰੀਲੇ। ਨਿਵਹਿ=ਨਿਉਂਦੇ, ਝੁਕਦੇ ਹਨ। ਸੇਤੀ=ਨਾਲ। ਛੇੜਿ=ਛੇੜ ਕੇ। ਕਢੈ=ਕੱਢਦਾ ਹੈ। ਬਿਖੁ=ਜ਼ਹਿਰ। ਖਾਰੇ=ਸਮੁੰਦਰ ਦੇ ਪਾਣੀ ਵਾਂਗ ਲੂਣੇ, ਬੇ-ਸੁਆਦੇ।੫।

ਬੋਲਹਿ=ਬੋਲਦੇ ਹਨ। ਪਰਉਪਕਾਰੇ=ਦੂਜਿਆਂ ਦੀ ਭਲਾਈ ਵਾਲੇ। ਸੰਤੈ=ਸੰਤ ਨੂੰ। ਬਿਗਸੈ=ਖਿੜ ਪੈਂਦਾ ਹੈ। ਜਲ ਮਿਲਿ=ਪਾਣੀ ਨੂੰ ਮਿਲ ਕੇ।੬।

ਲੋਭ ਲਹਰਿ=ਲੋਭ ਦੀ ਲਹਿਰ ਵਿਚ। ਸੁਆਨੁ=ਕੁੱਤਾ। ਹਲਕੁ=ਹਲਕਿਆ ਹੋਇਆ। ਸਭਹਿ=ਸਭ ਹੀ। ਬਿਗਾਰੇ=ਵਿਗਾੜ ਦਿੰਦਾ ਹੈ (ਭਾਵ ਵਢਦਾ ਹੈ)। ਦੀਬਾਨਿ=ਦੀਵਾਨ, ਕਚਹਿਰੀ ਵਿਚ। ਖਬਰਿ=ਖ਼ਬਰ। ਗੁਰਿ=ਗੁਰੂ ਦੀ ਰਾਹੀਂ। ਖੜਗੁ=ਤਲਵਾਰ। ਕਿਰਪਾ ਧਾਰੇ=ਕਿਰਪਾ ਕਰਕੇ। ਧਰ=ਆਸਰਾ, ਟੇਕ। ਅਵਰ=ਹੋਰ। ਕਾਈ=ਕੋਈ।੮।

**ਅਰਥ**: ਹੇ ਮੇਰੇ ਮਨ! (ਤੂੰ) ਅਪਹੁੰਚ ਤੇ ਬੇਅੰਤ ਮਾਲਕ ਦਾ ਸਿਮਰਨ ਕਰ। ਕਰ (ਇਉਂ ਬੇਨਤੀ ਕਰ ਹੇ ਪ੍ਰਭੂ!) ਅਸੀਂ ਪਾਪੀ (ਜੀਵ ਹਾਂ ਅਤੇ) ਗੁਣਾਂ ਤੋਂ ਬਹੁਤ ਹੀ ਸਖਣੇ ਹਾਂ (ਇਸ ਲਈ) ਕਿਰਪਾ ਕਰਕੇ ਸਾਨੂੰ ਗੁਰੂ ਰਾਹੀਂ (ਸੰਸਾਰ ਸਾਗਰ ਤੋਂ ਤਾਰ ਲਵੋ)।੧।ਰਹਾਉ।

ਹੇ ਪਿਆਰੇ ਗੁਰੂ! ਮੈਂ ਤੇਰੇ ਚਰਨਾ ਵਿਚ ਇਕ ਬੇਨਤੀ ਕਰਦਾ ਹਾਂ ਕਿ ਸਾਧੂ ਪੁਰਸ਼ਾਂ ਦਾ (ਸੰਗ ਕਰਕੇ ਮਨੁੱਖ) ਸਾਧੂ ਜਨਾਂ ਦੀ (ਪਦਵੀ) ਪਾ ਲੈਂਦਾ ਹੈ (ਇਸ ਲਈ ਮੈਨੂੰ ਵੀ ਸੰਤ ਜਨਾਂ ਦੀ ਸੰਗਤ ਤੇ) ਨਾਮ ਧਨ ਰੂਪ ਰਾਸ (ਮੂੜੀ) ਬਖਸ਼ੋ, (ਜੋ ਮੇਰੇ ਅੰਦਰੋਂ ਮਾਇਆ ਦੀ) ਤ੍ਰਿਸ਼ਨਾ ਤੇ (ਪਦਾਰਥਾਂ ਦੀ) ਭੁੱਖ ਸਭ ਦੂਰ ਕਰ ਦੇਵੇ।੧।

(ਹੇ ਭਾਈ!) ਪਤੰਗਾ ਦੀਵੇ ਤੇ ਸੜਦਾ ਹੈ, ਹਿਰਨ (ਨਾਦ ਦੇ ਰਸ ਲਈ ਫਸਦਾ ਹੈ), ਭੌਰਾ (ਵਾਸ਼ਨਾਹਿਤ) ਹਾਥੀ (ਕਾਮ ਵੱਸ ਹੋ ਕੇ ਅਤੇ) ਮੱਛੀ (ਜ਼ਬਾਨ ਦੇ ਲੋਭ ਵਸ, ਭਾਵ ਇਕ) ਇਕ ਇੰਦ੍ਰੇ (ਦੇ ਔਗੁਣ) ਨੇ ਫੜ ਕੇ ਮਾਰ ਦਿੱਤੇ ਹਨ। ਮਨੁੱਖ ਦੀ ਦੇਹੀ ਵਿਚ ਕਾਮ ਕ੍ਰੋਧ ਆਦਿ ਪੰਚ ਭੂਤਨੇ ਵੱਡੇ ਬਲੀ ਵਸ ਰਹੇ ਹਨ (ਜੀਵ ਇਹਨਾਂ ਭੂਤਨਿਆਂ ਨੂੰ ਕਿਵੇਂ ਮਾਰੇ?) ਗੁਰੂ ਸਤਿਗੁਰੂ (ਆਪਣੀ) ਕਿਰਪਾ ਕਰੇ (ਸਾਡੇ ਸਾਰੇ ਪਾਪ (ਵਿਕਾਰ ਤੇ ਵੈਰੀ) ਦੂਰ ਕਰ ਦੇਵੇ (ਹੋਰ ਕੋਈ ਕੁਝ ਨਹੀਂ ਕਰ ਸਕਦਾ)।੨।

(ਹੇ ਭਾਈ!) ਸ਼ਾਸਤਰ, ਵੇਦ ਪੜ੍ਹ ਕੇ ਵਿਚਾਰ ਕੇ ਵੇਖ ਲਏ ਹਨ, ਨਾਰਦ ਮੁਨੀ ਆਦਿਕ ਵੀ (ਇਹੋ ਹੀ) ਬਚਨ ਪੁਕਾਰ ਪੁਕਾਰ ਕੇ (ਕਹਿ ਗਏ ਹਨ ਕਿ) ਪਰਮਾਤਮਾ ਦਾ ਨਾਮ ਪੜ੍ਹੋ (ਤਾਂ ਹੀ) ਉਚੀ ਆਤਮਿਕ ਅਵਸਥਾ ਪਾਵੋਗੇ, ਸੋ ਸਤਿ ਸੰਗਤ ਵਿਚ ਹੀ ਗੁਰੂ ਜੀ ਨੇ (ਪਾਪੀ ਜੀਵ ਸੰਸਾਰ ਸਾਗਰ ਤੋਂ) ਤਾਰੇ ਹਨ।੩।

(ਹੇ ਭਾਈ! ਜਿਸ ਜਗਿਆਸੂ ਦੇ ਮਨ ਵਿਚ) ਪ੍ਰੀਤਮ ਪ੍ਰਭੂ ਦੀ ਪ੍ਰੀਤਿ ਲਗੀ ਹੈ (ਉਹ ਇਸ ਤਰ੍ਹਾਂ ਪ੍ਰਭੂ ਦੇ ਦਰਸ਼ਨ ਲਈ ਤਾਂਘ ਰਿਹਾ ਹੁੰਦਾ ਹੈ ਜਿਵੇਂ) ਕੰਵਲ ਫੁੱਲ ਸੂਰਜ ਨੂੰ ਵੇਖਦਾ ਹੈ (ਜਿਵੇਂ ਬੱਦਲ ਵਸਣ ਲਈ ਬਹੁਤ ਝੁਕਦਾ ਹੈ ਤਦੋਂ ਉਚੇ (ਪਹਾੜਾਂ ਵਲੋਂ ਆਉਂਦੀਆਂ ਬਦਲੀਆਂ ਵੇਖ ਕੇ) ਮੋਰ ਬਹੁਤ ਨਚਦਾ ਹੈ (ਪੈਲਾਂ ਪਾਉਂਦਾ ਹੈ, ਇਸ ਤਰ੍ਹਾਂ ਪ੍ਰੇਮੀ ਦਾ ਹਿਰਦਾ ਖਿੜਦਾ ਹੈ)।੪।

(ਹੇ ਭਾਈ!) ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਨੂੰ (ਬੇਸ਼ਕ) ਬਹੁਤ ਸਾਰਾ ਅੰਮ੍ਰਿਤ ਸਿੰਜੀ ਜਾਓ (ਤਾਂ ਵੀ) ਉਸ ਦੀ ਡਾਲੀ ਤੇ ਫੁਲ (ਵਾਸ਼ਨਾ ਕਰਕੇ) ਜ਼ਹਿਰੀਲੇ ਹੀ ਰਹਿਣਗੇ। ਜਿਉਂ ਜਿਉਂ ਭਲੇ ਲੋਕ ਸਾਕਤ ਮਨੁੱਖ ਅਗੇ (ਨਿਮਰਤਾ ਵਜੋਂ) ਝੁਕਦੇ ਹਨ, ਤਿਉਂ ਤਿਉਂ (ਸਾਕਤ ਮਨੁੱਖ) ਛੇੜ ਛੇੜ ਕੇ (ਆਪਣੇ ਅੰਦਰੋਂ) ਜ਼ਹਿਰ ਵਰਗੇ ਕਉੜੇ (ਬੋਲ ਹੀ ਬਾਹਰ) ਕਢਦਾ ਹੈ।੫।

(ਇਸ ਲਈ ਸਾਕਤਾਂ ਤੋਂ ਬਚ ਕੇ) ਚੰਗੇ ਚੰਗੇ ਸੰਤਾਂ ਸਾਧਾਂ ਨਾਲ ਮਿਲਕੇ ਰਹਿਣਾ ਚਾਹੀਦਾ ਹੈ (ਕਿਉਂਕਿ ਓਹ ਸਦਾ) ਪਰਉਪਕਾਰ ਵਾਲੇ ਬੋਲ ਹੀ ਬੋਲਦੇ ਹਨ। ਸੰਤ ਨੂੰ (ਜਦੋਂ) ਸੰਤ ਮਿਲਦਾ ਹੈ (ਤਾਂ ਉਸਦਾ) ਮਨ (ਇਉਂ) ਪ੍ਰਸੰਨ ਹੁੰਦਾ ਹੈ, ਜਿਸ ਤਰ੍ਹਾਂ ਕੌਲ ਫੁਲ ਪਾਣੀ ਨਾਲ ਮਿਲ ਕੇ ਖਿੜਦੇ ਹਨ।੬।

(ਹੇ ਭਾਈ!) ਲੋਭ ਦੀ ਲਹਿਰ ਵਿਚ (ਜਿਵੇਂ ਹਲਕਾਅ ਹੁੰਦਾ ਹੈ, ਤਿਵੇਂ) ਹਲਕਾਇਆ ਕੁੱਤਾ ਹੁੰਦਾ ਹੈ। ਹਲਕਾ ਕੁੱਤਾ ਸਭ ਨੂੰ ਵਿਗਾੜ ਦੇਂਦਾ ਹੈ (ਭਾਵ ਵੱਢ ਵੱਢ ਕੇ ਖਾਈ ਜਾਂਦਾ ਹੈ, ਇਸੇ ਤਰ੍ਹਾਂ ਲੋਭੀ ਮਨੁੱਖ ਆਪਣੇ ਸਾਥੀਆਂ ਨੂੰ ਲੋਭੀ ਬਣਾ ਦੇਂਦਾ ਹੈ)। ਮੇਰੇ ਮਾਲਕ ਦੇ ਦੀਵਾਨ (ਭਾਵ ਹਜ਼ੂਰੀ ਵਿਚ ਜਦੋਂ ਇਹ) ਖ਼ਬਰ ਪਹੁੰਚੀ (ਤਾਂ) ਗੁਰੂ ਨੇ ਗਿਆਨ ਰੂਪ ਤਲਵਾਰ ਲੈ ਕੇ (ਲੋਭੀ ਹਲਕਾਏ ਹੋਏ ਕੁੱਤੇ) ਮਾਰ ਦਿੱਤੇ।੭।

ਹੇ ਮੇਰੇ ਪ੍ਰਭੂ! ਕਿਰਪਾ ਕਰਕੇ ਮੈਨੂੰ (ਲੋਭ ਰੂਪੀ ਹਲਕਾਏ ਹੋਏ ਕੁੱਤੇ ਤੋਂ) ਬਚਾਅ ਲੈ, ਬਚਾਅ ਲੈ, (ਹਰ ਹਾਲ) ਬਚਾਅ ਲੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ!) ਮੈਨੂੰ ਹੋਰ ਕੋਈ ਆਸਰਾ ਨਹੀਂ, (ਇਹੋ ਆਸਰਾ ਹੈ, ਕਿ) ਸਤਿਗੁਰੂ, ਗੁਰੂ (ਗਰੀਬ ਨਿਵਾਜ਼ ਬਾਂਹ ਫੜ ਕੇ ਮੈਨੂੰ ਸੰਸਾਰ ਸਾਗਰ ਤੋਂ) ਤਾਰ ਲੈਣਗੇ।੮।੬।ਛਕਾ।੧।

## ਅਰਥ ਭੇਦ ਅਤੇ ਨਿਰਨੈ

**ਪੰਚ ਭੂਤ ਸਬਲ ਹੈ ਦੇਹੀ, ਗੁਰੁ ਸਤਿਗੁਰੁ ਪਾਪ ਨਿਵਾਰੇ ॥**

ਵਖ ਵਖ ਅਰਥ:

੧. ਦੇਹੀ ਮੈਂ ਤੋਂ ਪੰਚ ਹੀ ਸਹਿਤ ਬਲ ਕੇ ਪਾਪ ਰੂਪ ਕਾਮਾਦੀ ਭੂਤਨੇ ਹੈਂ ਜੋ ਸਤਿਗੁਰ ਕੀ ਸ਼ਰਨ ਹੈਂ ਤਿਨ ਕੇ (ਨਿਵਾਰੇ) ਦੂਰ ਕੀਏ ਹੈ। [ਫ.ਸ.

੨. ਪੰਚ ਭੂਤਕ (ਪੰਜਾਂ ਤੱਤਾਂ ਤੇ ਉਨ੍ਹਾਂ ਦੇ ਅੱਡ ਅੱਡ ਵਿਸ਼ਿਆਂ ਵਾਲੀ) ਦੇਹੀ ਤਾਕਤਵਰ ਹੈ, ਇਸਦੇ ਪਾਪ ਗੁਰੂ ਹੀ ਦੂਰ ਕਰ ਸਕਦਾ ਹੈ। [ਸ਼ਬਦਾਰਥ

੩. ਮਨੁੱਖਾ ਸਰੀਰ ਅੰਦਰ ਤਾਂ ਇਹ ਕਾਮਾਦਿਕ ਪੰਜੇ ਹੀ ਦੈਂਤ ਬਲਵਾਨ ਹਨ (ਮਨੁੱਖ ਇਹਨਾਂ ਦਾ ਟਾਕਰਾ ਕਿਵੇਂ ਕਰੇ?) ਗੁਰੂ ਹੀ ਸਤਿਗੁਰੂ ਹੀ ਇਹਨਾਂ ਵਿਕਾਰਾਂ ਨੂੰ ਦੂਰ ਕਰਦਾ ਹੈ। [ਦਰਪਣ

੪. ਇਸ ਮਨੁੱਖ ਦੀ ਦੇਹ ਵਿਚ ਤਾਂ ਕਾਮ ਆਦਿਕ ਪੰਜ ਭੂਤਨੇ ਸਹਿਤ ਬਲ ਦੇ ਹਨ, ਜੋ ਜੀਵ ਨੂੰ ਹਰ ਵੇਲੇ ਦਬਾਈ ਰਖਦੇ ਹਨ ਜੋ ਮਨੁੱਖ ਗੁਰ ਪੂਜਨੀਕ ਸਤਿਗੁਰਾਂ ਦੀ ਸ਼ਰਨ ਪਏ ਹਨ, ਉਹਨਾਂ ਦੇ ਅੰਦਰੋਂ ਸਤਿਗੁਰਾਂ ਨੇ ਕਿਰਪਾ ਕਰਕੇ ਪਾਪ ਰੂਪ ਕਾਮ ਆਦੀ ਪੰਜ ਭੂਤਨੇ ਨਵਿਰਤ ਕਰ ਦਿੱਤੇ ਹਨ। [ਸੰ.ਸ.

**ਨਿਰਣੈ:** ਸ਼ਬਦਾਰਥ ਵਾਲੇ ਅਰਥ ਪੜ੍ਹ ਕੇ ਪਾਠ ਦਾ ਉਚਾਰਨ ਹੋਵੇਗਾ 'ਪੰਚ ਭੂਤ ਸਬਲ ਹੈ ਦੇਹੀ' ਪਰ ਬਾਕੀ ਟੀਕਾਕਾਰਾਂ ਦੇ ਅਰਥ ਪੜ੍ਹ ਕੇ ਉਚਾਰਨ ਇਉਂ ਬਣੇਗਾ ''ਪੰਚ ਭੂਤ ਸਬਲ ਹੈ, ਦੇਹੀ...''। ਦੇਹੀ ਤਾਕਤਵਰ ਨਹੀਂ ਹੈ (ਇਸ) ਦੇਹੀ ਵਿਚ (ਵਸਣ ਵਾਲੇ ਪੰਚ ਦੋਖ ਜਾਂ ਪੰਚ ਕਾਮਾਦਿਕ ਵੈਰੀ) ਬਲਵਾਨ ਹਨ। ਗੁਰਵਾਕ ਹਨ:-

**੧. ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ, ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥**
**ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ, ਕੋਇ ਨ ਸੁਣੈ ਪੂਕਾਰਾ ॥**
**ਅੰਧਾ ਜਗਤੁ ਅੰਧੁ ਵਰਤਾਰਾ, ਬਾਝੁ ਗੁਰੂ ਗੁਬਾਰਾ ॥** [ਪੰਨਾ ੬੦੦

**੨. ਕਾਮ ਕਰੋਧੁ ਸਬਲ ਸੰਸਾਰਾ ॥** [ਪੰਨਾ ੧੦੬੦

**੩. ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥** [ਪੰਨਾ ੪੮੬

ਸੋ, ਦੇਹੀ ਬਲਵਾਨ ਨਹੀਂ, ਕਾਮ, ਕ੍ਰੋਧ ਆਦਿਕ ਬਲਵਾਨ ਹਨ। ਪੰਜਾਂ ਤਤਾਂ ਤੋਂ ਦੇਹੀ ਬਣੀ ਹੈ, ਪਰ ਇਥੇ ਪੰਜਾਂ ਤਤਾਂ ਵਾਲੀ ਗਲ ਵੀ ਠੀਕ ਨਹੀਂ। ਵਿਸ਼ਿਆਂ ਵਾਲੀ ਦੇਹੀ ਕਦੇ ਵੀ ਤਾਕਤਵਰ ਨਹੀਂ ਹੋ ਸਕਦੀ, ਹਮੇਸ਼ਾਂ ਕਮਜ਼ੋਰ ਹੀ ਹੁੰਦੀ ਹੈ। ਇਸ ਲਈ 'ਸ਼ਬਦਾਰਥ' ਵਾਲੇ ਅਰਥ ਠੀਕ ਨਹੀਂ ਜਾਪਦੇ। ਨੰਬਰ ੪ ਵਾਲੇ ਅਰਥ ਵੀ ਗੁਰਬਾਣੀ ਲਗਮਾਤਰੀ ਨੇਮਾਂ ਦੇ ਅਨੁਕੂਲ ਨਹੀਂ ਹਨ ਭਾਵੇਂ ਭਾਵਕ ਤੌਰ ਤੇ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਦੇ ਆਰੰਭ ਵਿਚ ਮਨ ਨੂੰ ਆਦੇਸ਼ ਦਿਤਾ ਹੈ ਕਿ ਬੇਅੰਤ ਪ੍ਰਭੂ ਦੇ ਗੁਣ ਯਾਦ ਕਰਕੇ ਇਉਂ ਬੇਨਤੀ ਕਰਿਆ ਕਰ ਕਿ ਹੇ ਪ੍ਰਭੂ! ਅਸੀਂ ਬਹੁਤ ਵੱਡੇ ਪਾਪੀ ਹਾਂ, ਤੁਸੀਂ ਕਿਰਪਾ ਕਰੋ ਆਪਣੇ ਨਾਮ ਦੀ ਪੂੰਜੀ ਬਖਸ਼ ਕੇ ਸੰਸਾਰ ਸਾਗਰ ਤੋਂ ਪਾਰ ਕਰ ਦਿਉ:-

**ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥**

**ਹਰਿ ਕਿਰਪਾ ਕਰਿ ਕੈ ਬਖਸਿ ਲੈਹੁ,**

**ਹਉ ਪਾਪੀ ਵਡ ਗੁਨਹਗਾਰ॥** [ਪੰਨਾ ੧੪੧੬

**ਹਮ ਅਪਰਾਧ ਪਾਪ ਬਹੁ ਕੀਨੇ, ਕਰਿ ਦੁਸਟੀ ਚੋਰ ਚੁਰਾਇਆ॥**

**ਅਬ ਨਾਨਕ ਸਰਣਾਗਤਿ ਆਏ,**

**ਹਰਿ ਰਾਖਹੁ ਲਾਜ ਹਰਿ ਭਾਇਆ॥** [ਪੰਨਾ ੧੭੨

ਦੂਜੇ ਪਦੇ ਵਿਚ ਪਤੰਗ, ਹਰਨ, ਭੌਰੇ, ਹਾਥੀ ਅਤੇ ਮੱਛੀ ਪੰਜਾਂ ਦੀ ਮਿਸਾਲ ਦੇ ਕੇ ਸਮਝਾਇਆ ਹੈ ਕਿ ਇਹ ਪੰਜੇ ਇਕ ਇਕ ਇੰਦ੍ਰੇ ਦੀ ਵਾਸ਼ਨਾ ਵਿਚ ਫਸੇ ਹੋਏ ਖ਼ਰਾਬ ਹੁੰਦੇ ਹਨ ਪਰ ਮਨੁੱਖ ਪੰਜ ਬਲਵਾਨ ਵੈਰੀਆਂ ਦੇ ਢਾਹੇ ਚੜ੍ਹਿਆ ਹੋਇਆ ਹੈ। ਭਗਤ ਰਵਿਦਾਸ ਜੀ ਨੇ ਵੀ ਏਦਾਂ ਦਾ ਪ੍ਰਮਾਣ ਦੇ ਕੇ ਆਪਣਾ ਦੁਖ ਪ੍ਰਗਟ ਕੀਤਾ ਹੈ:--

**ਮ੍ਰਿਗ, ਮੀਨ, ਭ੍ਰਿੰਗ, ਪਤੰਗ, ਕੁੰਚਰ, ਏਕ ਦੋਖ ਬਿਨਾਸ॥**

**ਪੰਚ ਦੋਖ ਅਸਾਧ ਜਾ ਮਹਿ, ਤਾ ਕੀ ਕੇਤਕ ਆਸ॥** [ਪੰਨਾ ੪੮੬

ਇਸ ਅਸ਼ਟਪਦੀ ਵਿਚ ਵਿਸ਼ੇਸ਼ ਤੌਰ ਤੇ ਲੋਭ ਲਹਿਰ ਨੂੰ ਹਲਕੇ ਕੁੱਤੇ ਨਾਲ ਤੁਲਨਾ ਦੇ ਕੇ ਮਨੁੱਖ ਨੂੰ ਇਸ ਤੋਂ ਬਚਣ ਲਈ ਚੇਤੰਨ ਕੀਤਾ ਹੈ ਕਿਉਂਕਿ ਲੋਭ ਹੀ ਪਾਪ ਦਾ ਮੂਲ ਹੈ ਅਥਵਾ ਜੀਵਨ ਦੀ ਪਟੀ ਨੂੰ ਨਾਸ਼ ਕਰਨ ਵਾਲਾ ਹੈ। ਇਸ ਲਈ 'ਹਲਕਿਓ ਸਭਹਿ ਬਿਗਾਰੇ' ਦਾ ਸੰਕੇਤ ਸਾਨੂੰ ਲੋਭ ਤੋਂ ਬਚਣ ਲਈ ਚੌਕੰਨਾ ਕਰਦਾ ਹੈ। ਸਤੇ ਬਲਵੰਡ ਦੀ ਵਾਰ ਵਿਚ 'ਲਬ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ' (ਪੰਨਾ ੯੬੭) ਵਾਲਾ ਵਰਣਨ ਸਾਡੀ ਜੀਵਨ ਅਗਵਾਈ ਲਈ ਮੌਜੂਦ ਹੈ। ਗੁਰੂ ਗੋਬਿੰਦ ਸਿੰਘ ਜੀ ਨੂੰ ਤਾਂ ਇਹਨਾਂ ਪੰਜਾਂ ਦੇ ਨਾਲ ਛੇਵਾਂ ਵੈਰੀ 'ਹਠ' ਵੀ ਅੰਕਿਤ ਕਰਕੇ ਇਹਨਾ ਤੋਂ ਬਚਣ ਦਾ ਆਦੇਸ਼ ਦਿੱਤਾ ਹੈ:--

**ਕਾਮ ਕ੍ਰੋਧ ਅਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਿਆਵੈ॥**

**ਤਬ ਹੀ ਆਤਮ ਤਤ ਕੋ ਦਰਸੈ, ਪਰਮ ਪੁਰਖ ਕਹ ਪਾਵੈ॥**

[ਸ਼ਬਦ ਹਜ਼ਾਰੇ ਪਾ: ੧੦



# ਰਾਗੁ ਮਾਲੀ ਗਉੜਾ

ਸ੍ਰੀ ਗੁਰੂ ਗ੍ਰੰਥ ਕੋਸ਼ (ਖ਼ਾ. ਟ੍ਰੈ.ਸੁ. ਅੰਮ੍ਰਿਤਸਰ) 'ਖੁਲਾਸਾ ਭੇਦ ਪ੍ਰਭੇਦ' ਦੇ ਸਿਰਲੇਖ ਹੇਠ ਇਸ ਰਾਗ ਦੀ ਜਾਣਕਾਰੀ ਇਉਂ ਕਰਾਈ ਹੈ:–

''ਮਾਲੀ ਗਉੜਾ ਗੁਰਮਤ ਸੰਗੀਤ ਵਿਚ ਭਿੰਨ ਰਾਗ ਹੈ। ਮਾਲਵਾ ਅਤੇ ਗੌੜ ਮਿਲੇ ਤੇ ਮਾਲੀ ਗੌੜਾ ਬਣਦਾ ਹੈ ਪਰੰਤੂ ਹੋਰਨਾਂ ਮਤਾਂ ਵਿਚ ਇਸ ਦੇ ਬਾਹਲੇ ਭੇਦ ਹਨ। ਭਰਤ ਵਿਚ ਮਾਲ ਕੌਸ ਦਾ ਪੁਤ੍ਰ ਮੰਨਿਆ ਹੈ। ਕੋਈ ਸੋਰਠ ਤੇ ਗੌੜ੍ਹੀ ਦਾ ਮੇਲ ਮੰਨਦੇ ਹਨ, ਪ੍ਰੰਤੂ ਜਿਸ ਨਾਲ ਮਿਲੇ ਓਸੇ ਦੇ ਨਾਉਂ ਤੇ ਇਸਦਾ ਨਾਉਂ ਬਣਦਾ ਹੈ, ਜੇਹਾ ਕੁ ਰੀਤ ਗੌੜ, ਕਾਨੜਾ ਗੌੜ, ਸਿਰੀ ਗੌੜ ਆਦਿਕ ਬਾਹਲੇ ਹਨ।''

ਇਹ ਰਾਗ ਮਾਰਵਾ ਥਾਟ ਦਾ ਸੰਪੂਰਨ ਜਾਤੀ ਦਾ ਰਾਗ ਹੈ। ਇਸ ਵਿਚ ਦੋਵੇਂ 'ਧ' ਲਗ ਜਾਂਦੇ ਹਨ। 'ਰ' ਵਾਦੀ ਅਤੇ 'ਧ' ਸੰਵਾਦੀ ਹਨ। ਗੰਧਾਰ ਅਤੇ ਪੰਚਮ ਇਸ ਰਾਗ ਨੂੰ ਬਹੁਤ ਸਪਸ਼ਟ ਕਰਦੇ ਹਨ। ਇਸ ਕਰਕੇ ਕਈਆਂ ਦੇ ਮਤ ਵਿਚ ਇਹ ਸਵਰ ਹੀ ਵਾਦੀ ਤੇ ਸੰਵਾਦੀ ਹਨ। ਇਸ ਦੇ ਗਾਇਨ ਦਾ ਸਮਾਂ ਸ਼ਾਮ ਦਾ ਹੈ।

ਆਰੋਹੀ -ਸ ਰੇ ਗ ਮੇ ਪ ਧ ਨੀ ਸਂ

ਅਵਰੋਹੀ-ਸਂ ਨੀ ਧੁ ਪ ਮੇ ਗ ਰੇ ਸ

ਪਕੜ - ਮੇ ਗ, ਰੇ ਸ ਨ਼ੀ, ਧ਼ ਪ਼, ਮ਼ ਧ਼ ਸ, ਨ਼ੀ ਰੇ ਗ, ਰੁ ਸ

ਇਹ ਰਾਗ ਮਾਰਵਾ ਥਾਟ ਦਾ ਮਧੁਰ ਰਾਗ ਹੋਣ ਦੇ ਬਾਵਜੂਦ ਵੀ ਪਰਚਲਤ ਨਹੀਂ ਹੈ। ਇਸ ਦਾ ਵਰਣਨ ਪੁਰਾਤਨ ਗ੍ਰੰਥਾਂ ਵਿਚ ਹੀ ਮਿਲਦਾ ਹੈ, ਨਵੀਨ ਗ੍ਰੰਥਾਂ ਵਿਚ ਨਹੀਂ।

ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦਾ ਨੰਬਰ ੨੦ਵਾਂ ਹੈ। ਇਸ ਰਾਗ ਵਿਚ ਕੇਵਲ ਮਹਲਾ ੪ ਮਹਲਾ ੫ ਅਤੇ ਭਗਤ ਨਾਮਦੇਵ ਜੀ ਦੀ ਹੀ ਬਾਣੀ ਹੈ। ਇਸ ਤੋਂ ਪਤਾ ਲਗਦਾ ਹੈ ਕਿ ਗੁਰੂ ਕਾਲ ਵਿਚ ਵੀ ਇਹ ਰਾਗ ਅ-ਪ੍ਰਚਲਤ ਹੀ ਸੀ।

ਰਾਗਾਂ ਦਾ ਸਰੂਪ ਵਰਣਨ ਕਰਦੇ ਹੋਏ ਪ੍ਰੋ. ਪਿਆਰਾ ਸਿੰਘ 'ਪਦਮ' ਨੇ 'ਮਾਲੀ ਗਉੜਾ' ਬਾਰੇ ਇਉਂ ਲਿਖਿਆ ਹੈ ਕਿ ਇਹ ਮਾਰੂ ਠਾਠ ਦਾ ਸੰਪੂਰਨ ਰਾਗ ਹੈ ਜੋ ਸਿਰੀ ਤੇ ਪੂਰੀਏ ਦੇ ਮੇਲ ਤੋਂ ਬਣਦਾ ਹੈ। ਰਾ ਵਾਦੀ ਤੇ ਧਾ ਸੰਵਾਦੀ ਹੈ, ਸਾ, ਮਾ, ਪਾ ਨੀ, ਸ਼ੁੱਧ, ਰੇ ਕੋਮਲ, ਧਾ ਦੋਵੇਂ ਲਗਦੇ ਹਨ। ਗਾਉਣ ਦਾ ਸਮਾਂ ਤੀਜਾ ਪਹਿਰ ਹੈ। (ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ ਪੰਨਾ ੨੭੮)।

ਇਸ ਰਾਗ ਬਾਰੇ ਵਿਸ਼ੇਸ਼ ਜਾਣਕਾਰੀ ਉਪਲਬਧ ਨਹੀਂ ਹੈ, ਜਿਸ ਕਰਕੇ ਇਸ ਦੇ ਸਰੂਪ ਬਾਰੇ ਕੋਈ ਪ੍ਰਮਾਣੀਕ ਹਵਾਲਾ ਨਹੀਂ ਦਿੱਤਾ ਜਾ ਸਕਿਆ।

# ਰਾਗੁ ਮਾਲੀ ਗਉੜਾ ਮਹਲਾ ੪

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਅਨਿਕ ਜਤਨ ਕਰਿ ਰਹੇ, ਹਰਿ ਅੰਤੁ ਨਾਹੀ ਪਾਇਆ ॥ ਹਰਿ ਅਗਮ ਅਗਮ ਅਗਾਧਿ ਬੋਧਿ, ਆਦੇਸੁ ਹਰਿਪ੍ਰਭ ਰਾਇਆ ॥੧॥ਰਹਾਉ॥ ਕਾਮੁ ਕ੍ਰੋਧ ਲੋਭੁ ਮੋਹੁ, ਨਿਤ ਝਗਰਤੇ ਝਗਰਾਇਆ ॥ ਹਮ ਰਾਖੁ ਰਾਖੁ ਦੀਨ ਤੇਰੇ, ਹਰਿ ਸਰਨਿ ਹਰਿ ਪ੍ਰਭ ਆਇਆ ॥੧॥ ਸਰਣਾਗਤੀ ਪ੍ਰਭ ਪਾਲਤੇ, ਹਰਿ ਭਗਤਿ ਵਛਲੁ ਨਾਇਆ ॥ ਪ੍ਰਹਿਲਾਦੁ ਜਨੁ ਹਰਨਾਖਿ ਪਕਰਿਆ, ਹਰਿ ਰਾਖਿ ਲੀਓ ਤਰਾਇਆ ॥੨॥ ਹਰਿ ਚੇਤਿ ਰੇ ਮਨ ਮਹਲੁ ਪਾਵਣ, ਸਭ ਦੂਖ ਭੰਜਨੁ ਰਾਇਆ ॥ ਭਉ ਜਨਮੁ ਮਰਨ ਨਿਵਾਰਿ ਠਾਕੁਰ, ਹਰਿ ਗੁਰਮਤੀ ਪ੍ਰਭੁ ਪਾਇਆ ॥੩॥ ਹਰਿ ਪਤਿਤ ਪਾਵਨ ਨਾਮੁ ਸੁਆਮੀ, ਭਉ ਭਗਤ ਭੰਜਨੁ ਗਾਇਆ ॥ ਹਰਿ ਹਾਰ ਹਰਿ ਉਰਿ ਧਾਰਿਓ, ਜਨ ਨਾਨਕ ਨਾਮਿ ਸਮਾਇਆ ॥੪॥੧॥

**ਪਦ ਅਰਥ:** ਜਤਨ=ਕੋਸ਼ਿਸ਼ਾਂ। ਨਾਹੀ=ਨਹੀਂ। ਕਰਿ ਰਹੇ=ਕਰਕੇ ਰਹਿ ਗਏ, ਥੱਕ ਗਏ। ਅਗਮ=ਅਪਹੁੰਚ। ਅਗਾਧਿ=ਡੂੰਘਾ, ਅਥਾਹ। ਬੋਧਿ=ਜਾਣਨ ਤੋਂ ਰਹਿਤ। ਆਦੇਸੁ=ਨਮਸਕਾਰ। ਪ੍ਰਭ ਰਾਇਆ=ਹੇ ਪ੍ਰਭੂ ਪਾਤਿਸ਼ਾਹ!।੧।ਰਹਾਉ।

ਝਗਰਤੇ=ਝਗੜਦੇ ਹਨ। ਝਗਰਾਇਆ=ਝਗੜਿਆਂ ਵਿਚ ਪਾਇਆ ਹੋਇਆ ਹੈ। ਦੀਨ=ਨਿਮਾਣਾ, ਗਰੀਬ।੧।

ਸਰਣਾਗਤੀ=ਸ਼ਰਣ ਆਏ ਹਾਂ। ਪਾਲਤੇ=ਪਾਲਦੇ ਹੋ। ਭਗਤਿ ਵਛਲ=ਭਗਤੀ ਨਾਲ ਪਿਆਰ ਕਰਨ ਵਾਲਾ। ਨਾਇਆ=ਨਾਮ। ਪ੍ਰਹਿਲਾਦੁ=ਹਰਨਾਖਸ਼ ਦਾ ਪੁੱਤਰ। ਮਹਲੁ ਪਾਵਣ=ਟਿਕਾਣਾ ਪ੍ਰਾਪਤ ਕਰਨ ਲਈ। ਦੁਖ ਭੰਜਨੁ=ਦੁੱਖਾਂ ਨੂੰ ਨਾਸ਼ ਕਰਨ ਵਾਲਾ। ਰਾਇਆ=ਰਾਜਾ। ਭਉ=ਡਰ। ਨਿਵਾਰਿ=ਦੂਰ ਕਰਕੇ।੩।

ਪਤਿਤ ਪਾਵਨ=ਆਚਰਨ ਤੋਂ ਡਿੱਗੇ ਹੋਏ ਨੂੰ ਪਵਿੱਤਰ ਕਰਨ ਵਾਲਾ। ਉਰਿ=ਹਿਰਦੇ ਵਿਚ। ਧਾਰਿਓ=ਟਿਕਾਇਆ, ਵਸਾਇਆ। ਨਾਮਿ=ਨਾਮ ਵਿਚ।

**ਅਰਥ:** ਹੇ ਹਰੀ! (ਵੱਡੇ ਵੱਡੇ ਜਪੀ ਤਪੀ ਤੇਰਾ ਅੰਤ ਲਭਣ ਵਾਸਤੇ) ਅਨੇਕਾਂ ਜਤਨ ਕਰ ਕਰਕੇ ਥੱਕ ਗਏ (ਪਰ ਕਿਸੇ ਨੇ ਵੀ) ਤੇਰਾ ਅੰਤ ਨਹੀਂ ਪਾਇਆ। ਹੇ ਹਰੀ! ਤੂੰ ਅਪਹੁੰਚ ਹੈਂ, ਤੂੰ ਅਥਾਹ ਹੈਂ (ਤੈਨੂੰ ਕੋਈ ਨਹੀਂ) ਜਾਣ ਸਕਿਆ, ਹੇ ਹਰੀ ਪ੍ਰਭੂ ਰਾਜੇ! (ਮੇਰੀ ਤੈਨੂੰ) ਨਮਸਕਾਰ ਹੈ।੧।ਰਹਾਉ।

ਕਾਮ, ਕ੍ਰੋਧ, ਲੋਭ, ਮੋਹ (ਆਦਿਕ ਵਿਕਾਰਾਂ ਕਰਕੇ ਜੀਵ) ਹਰ ਰੋਜ (ਆਪਸ ਵਿਚ) ਝਗੜਦੇ ਰਹਿੰਦੇ ਹਨ (ਇਹਨਾਂ ਨੇ ਹੀ ਸਭ ਨੂੰ) ਝਗੜਿਆਂ ਵਿਚ ਪਾਇਆ ਹੋਇਆ ਹੈ। ਹੇ ਹਰੀ ਪ੍ਰਭੂ! ਅਸੀਂ (ਜੀਵ) ਤੇਰੇ (ਦਰ ਦੇ ਮੰਗਤੇ ਹਾਂ, ਹੇ ਹਰੀ! ਤੇਰੀ) ਸ਼ਰਨ ਆਏ ਹਾਂ (ਇਹਨਾਂ ਝਗੜਾਲੂਆਂ ਤੋਂ ਸਾਨੂੰ) ਰਖ ਲੈ, ਬਚਾਅ ਲੈ।੧।

ਹੇ ਪ੍ਰਭੂ! (ਜੋ ਤੇਰੇ) ਸ਼ਰਨ ਪੈਂਦੇ ਹਨ (ਉਹਨਾਂ ਨੂੰ ਤੁਸੀ) ਪਾਲਦੇ ਹੋ (ਭਾਵ ਲੱਜਿਆ ਰਖਦੇ ਹੋ

ਕਿਉਂਕਿ) ਹੇ ਹਰੀ! ਤੇਰਾ ਨਾਮ ਹੀ ਭਗਤੀ ਨਾਲ ਪਿਆਰ ਕਰਨ ਵਾਲਾ ਹੈ। ਪ੍ਰਹਿਲਾਦ ਭਗਤ ਨੂੰ ਜਦੋਂ ਹਰਨਾਖਸ਼ ਨੇ ਫੜ ਲਿਆ, ਹੇ ਹਰੀ! (ਤੂੰ ਉਸਨੂੰ ਮੌਤ ਦੇ ਮੂੰਹ ਚੋਂ) ਬਚਾਅ ਲਿਆ (ਅਤੇ ਸੰਸਾਰ ਤੋਂ ਵੀ) ਪਾਰ ਕਰ ਦਿੱਤਾ।੨।

ਹੇ ਮਨ! (ਜੇ ਤੂੰ ਉਸ ਪ੍ਰਭੂ ਦਾ) ਸਰੂਪ (ਦਰਸ਼ਨ) ਪ੍ਰਾਪਤ ਕਰਨਾ ਚਾਹੁੰਦਾ ਹੈਂ ਤਾਂ ਹਰੀ ਨੂੰ ਯਾਦ ਕਰ (ਓਹ ਹਰੀ) ਰਾਜਾ ਸਭ ਦੁੱਖਾਂ ਦਾ ਨਾਸ਼ ਕਰਨ ਵਾਲਾ ਹੈ। (ਹੇ ਭਾਈ! ਓਹ) ਮਾਲਕ ਜਨਮ ਮਰਨ ਦਾ ਡਰ ਦੂਰ ਕਰਨ ਵਾਲਾ ਹੈ (ਅਤੇ) ਗੁਰੂ ਦੀ ਸਿਖਿਆ ਦੁਆਰਾ ਹੀ (ਉਹ) ਹਰੀ ਪ੍ਰਭੂ ਪਾਇਆ ਜਾਂਦਾ ਹੈ।੩।

(ਹੇ ਭਾਈ! ਉਸ ਹਰੀ) ਮਾਲਕ ਦਾ ਨਾਮ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਹੈ (ਅਤੇ) ਭਗਤਾਂ ਦੇ ਜਨਮ ਮਰਨ ਦਾ ਡਰ ਨਾਸ਼ ਕਰਨ ਵਾਲਾ ਹੈ (ਇਸ ਲਈ ਉਸ ਦੇ ਭਗਤਾਂ ਨੇ ਉਸਦਾ ਜੱਸ) ਗਾਇਨ ਕੀਤਾ ਹੈ। ਦਾਸ ਨਾਨਕ (ਆਖਦਾ ਹੈ ਕਿ ਜਿਸ ਮਨੁੱਖ ਨੇ ਉਸ) ਹਰੀ ਦੇ (ਨਾਮ ਰੂਪ) ਹਾਰ ਨੂੰ (ਆਪਣੇ ਹਿਰਦੇ ਰੂਪ ਗਲੇ ਵਿਚ ਪਾਇਆ ਹੈ, (ਓਹੀ) ਨਾਮ ਵਿਚ ਸਮਾਇਆ (ਭਾਵ ਲੀਨ ਹੋਇਆ ਹੈ)।੪।੧।

## ਸਾਰੰਸ਼ ਅਤੇ ਸਿਧਾਂਤ

ਪਾਪਾਂ ਵਿਚ ਜਕੜੇ ਹੋਏ ਜੀਵ ਇਕ ਦੂਜੇ ਨਾਲ ਝਗੜਦੇ ਰਹਿੰਦੇ ਹਨ। ਇਸ ਤਰ੍ਹਾਂ ਹਰੀ ਦਾ ਮਿਲਾਪ ਕਿਵੇਂ ਹੋਵੇ? ਉਹ ਪਰਮੇਸ਼ਰ ਅਪਹੁੰਚ ਤੇ ਅਥਾਹ ਹੈ। ਉਸਨੂੰ ਨਾ ਕੋਈ ਸਮਝ ਸਕਦਾ ਹੈ ਨਾ ਕੋਈ ਉਸਦਾ ਅੰਤ ਪਾ ਸਕਦਾ ਹੈ। ਹਾਂ, ਉਸਦਾ ਇਕ ਬਿਰਦੁ ਹੈ ਕਿ ਉਹ ਭਗਤੀ ਨੂੰ ਪਿਆਰ ਕਰਨ ਵਾਲਾ ਅਤੇ ਸ਼ਰਨ ਆਏ ਦੀ ਲਜਿਆ ਰੱਖਣ ਵਾਲਾ ਹੈ।

ਸਿਧਾਂਤ ਇਹ ਹੈ ਕਿ ਜਿਹੜਾ ਜਗਿਆਸੂ ਗੁਰੂ ਦੀ ਮਤਿ ਲੈ ਕੇ ਹਰੀ ਨੂੰ ਸਿਮਰਦਾ ਹੋਇਆ ਹਰੀ ਦੀ ਸ਼ਰਨ ਵਿਚ ਰਹਿੰਦਾ ਹੈ, ਉਹ ਜਨਮ ਮਰਨ ਦੇ ਡਰ ਤੋਂ ਰਹਿਤ ਹੋ ਜਾਂਦਾ ਹੈ।

**ਮਾਲੀ ਗਉੜਾ ਮਹਲਾ ੪॥ ਜਪਿ ਮਨ, ਰਾਮ ਨਾਮੁ ਸੁਖ ਦਾਤਾ ॥ ਸਤ ਸੰਗਤਿ ਮਿਲਿ ਹਰਿ ਸਾਦੁ ਆਇਆ, ਗੁਰਮੁਖਿ ਬ੍ਰਹਮੁ ਪਛਾਤਾ॥੧॥ਰਹਾਉ॥ ਵਡਭਾਗੀ ਗੁਰ ਦਰਸਨੁ ਪਾਇਆ, ਗੁਰਿ ਮਿਲਿਐ ਹਰਿ ਪ੍ਰਭੁ ਜਾਤਾ ॥ ਦੁਰਮਤਿ ਮੈਲੁ ਗਈ ਸਭ ਨੀਕਰਿ, ਹਰਿ ਅੰਮ੍ਰਿਤਿ ਹਰਿ ਸਰਿ ਨਾਤਾ ॥੧॥ ਧਨੁ ਧਨੁ ਸਾਧੁ ਜਿਨੀ ਹਰਿ ਪ੍ਰਭੁ ਪਾਇਆ, ਤਿਨ੍ ਪੂਛਉ ਹਰਿ ਕੀ ਬਾਤਾ ॥ ਪਾਇ ਲਗਉ ਨਿਤ ਕਰਉ ਜੁਦਰੀਆ, ਹਰਿ ਮੇਲਹੁ ਕਰਮਿ ਬਿਧਾਤਾ ॥੨॥ ਲਿਲਾਟ ਲਿਖੇ ਪਾਇਆ ਗੁਰੁ ਸਾਧੂ, ਗੁਰ ਬਚਨੀ ਮਨੁ ਤਨੁ ਰਾਤਾ ॥ ਹਰਿ ਪ੍ਰਭ ਆਇ ਮਿਲੇ ਸੁਖੁ ਪਾਇਆ, ਸਭ ਕਿਲਵਿਖ ਪਾਪ ਗਵਾਤਾ ॥੩॥ ਰਾਮ ਰਸਾਇਣੁ ਜਿਨ੍ ਗੁਰਮਤਿ ਪਾਇਆ, ਤਿਨ੍ ਕੀ ਊਤਮ ਬਾਤਾ ॥ ਤਿਨ ਕੀ ਪੰਕ ਪਾਈਐ ਵਡਭਾਗੀ, ਜਨ ਨਾਨਕੁ ਚਰਨਿ ਪਰਾਤਾ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੂਛਉਂ, ਪਾਇਂ, ਲਗਉਂ, ਕਰਉਂ, ਵਡਭਾਗੀਂ।

**ਪਦ ਅਰਥ:** ਮਿਲਿ=ਮਿਲਕੇ। ਸਾਦੁ=ਰਸ, ਅਨੰਦ। ਗੁਰਮੁਖਿ=ਗੁਰੂ ਦੇ ਰਾਹੀਂ। ਬ੍ਰਹਮੁ=ਪਰਮੇਸ਼ਰ। ਗੁਰਿ ਮਿਲਿਐ=ਗੁਰੂ ਦੇ ਮਿਲਣ ਨਾਲ। ਦੁਰਮਤਿ=ਖੋਟੀ ਮਤਿ। ਨੀਕਰਿ=ਨਿਕਲੀ। ਅੰਮ੍ਰਿਤਿ=ਅੰਮ੍ਰਿਤ ਸਰੋਵਰ ਭਾਵ ਸਾਧ ਸੰਗਤ ਵਿਚ। ਨਾਤਾ=ਨਹਾਤਾ, ਇਸ਼ਨਾਨ ਕੀਤਾ।੧।

ਧਨੁ ਧਨੁ=ਧੰਨਤਾ ਯੋਗ। ਸਾਧ=ਸਾਧੂ (ਜਨ)। ਜਿਨੀ=ਜਿਨ੍ਹਾਂ ਨੇ। ਤਿਨ ਪੂਛਉ=ਮੈਂ ਉਨ੍ਹਾਂ ਤੋਂ ਪੁਛਦਾ ਹਾਂ। ਬਾਤਾ=ਗਲ ਬਾਤ। ਪਾਇ ਲਗਉ=ਮੈਂ ਚਰਨੀਂ ਲਗਦਾ ਹਾਂ। ਕਰਉ ਜੁਦਰੀਆ=ਮੈਂ ਜੋਦੜੀ ਕਰਦਾ ਹਾਂ। ਕਰਮਿ=ਮਿਹਰ ਕਰਕੇ। ਬਿਧਾਤਾ=ਰਚਨਹਾਰ।੨।

ਲਿਲਾਟ ਲਿਖੇ=ਮੱਥੇ ਦੇ ਲਿਖੇ ਲੇਖਾਂ ਅਨੁਸਾਰ। ਕਿਲਵਿਖ=ਪਾਪ। ਗਵਾਤਾ=ਦੂਰ ਹੋ ਗਏ।੩। ਰਸਾਇਣੁ=ਰਸਾਂ ਦਾ ਘਰ। ਊਤਮ ਬਾਤਾ=ਉਚੀ ਤੇ ਸ੍ਰੇਸ਼ਟ ਗੱਲ। ਪੰਕ=ਚਰਨ ਧੂੜ। ਵਡਭਾਗੀ=ਵੱਡੇ ਭਾਗਾਂ ਨਾਲ। ਚਰਨਿ ਪਰਾਤਾ=ਚਰਨੀ ਪੈਂਦਾ ਹੈ।੪।੨।

**ਅਰਥ:** ਹੇ ਮਨ! ਪਰਮਾਤਮਾ ਦਾ ਨਾਮ (ਜੋ ਸਾਰੇ) ਸੁਖ ਦੇਣ ਵਾਲਾ ਹੈ, (ਉਸ ਨੂੰ) ਜਪ। (ਜਿਸ ਜੀਵ ਨੂੰ) ਸਤਿ ਸੰਗਤ ਵਿਚ ਮਿਲ (ਬੈਠ) ਕੇ ਹਰੀ ਦੇ (ਨਾਮ ਦਾ) ਸੁਆਦ (ਰਸ) ਆਇਆ ਹੈ (ਉਸ ਨੇ ਹੀ) ਗੁਰੂ ਦੇ ਰਾਹੀਂ ਪਾਰਬ੍ਰਹਮ ਨੂੰ ਜਾਣਿਆ ਪਛਾਣਿਆ ਹੈ।੧।ਰਹਾਉ।

(ਕਿਸੇ) ਵੱਡੇ ਭਾਗਾਂ ਵਾਲੇ (ਮਨੁੱਖ) ਨੇ ਗੁਰੂ ਦਾ ਦਰਸ਼ਨ ਪ੍ਰਾਪਤ ਕੀਤਾ ਹੈ। ਗੁਰੂ ਦੇ ਮਿਲਣ ਕਰਕੇ (ਉਸ ਨੇ) ਹਰੀ ਪ੍ਰਭੂ ਨੂੰ ਜਾਣਿਆ ਹੈ (ਭਾਵ ਉਸਨੂੰ ਸੋਝੀ ਆਈ ਹੈ)। (ਉਸ ਨੇ) ਹਰੀ ਦੇ ਅੰਮ੍ਰਿਤ ਸਰੋਵਰ (ਸਤਿ ਸੰਗਤ) ਵਿਚ ਇਸ਼ਨਾਨ ਕੀਤਾ ਹੈ(ਅਤੇ ਉਸਦੀ) ਖੋਟੀ ਮਤਿ ਵਾਲੀ (ਸਾਰੀ) ਮੈਲ ਨਿਕਲ ਗਈ ਹੈ।੧।

(ਹੇ ਭਾਈ! ਉਹ) ਸਾਧੂ ਧੰਨਤਾ ਯੋਗ ਹਨ ਜਿਨ੍ਹਾਂ ਨੇ ਹਰੀ ਪ੍ਰਭੂ ਨੂੰ ਪਾ ਲਿਆ ਹੈ। (ਉਹਨਾਂ ਪਾਸੋਂ ਮੈਂ ਹਰੀ ਦੇ (ਮਿਲਾਪ ਦੀ) ਗਲ ਪੁਛਦਾ ਹਾਂ। (ਉਨ੍ਹਾਂ ਦੀ) ਚਰਨੀ ਲਗਦਾ ਹਾਂ (ਅਤੇ) ਹਰ ਰੋਜ ਜੋਦੜੀ ਕਰਦਾ ਹਾ ਕਿ ਹੇ ਸਾਧੂ ਜਨੋ! ਮੈਨੂੰ ਰਚਨਹਾਰ ਪ੍ਰਭੂ ਮਿਲਾ ਦਿਓ।੨।

(ਹੇ ਮਨ! ਜਿਸ ਜਗਿਆਸੂ ਨੇ) ਮੱਥੇ ਦੇ ਲਿਖੇ (ਲੇਖ) ਅਨੁਸਾਰ ਸਾਧੂ ਗੁਰੂ ਨੂੰ ਪਾ ਲਿਆ ਹੈ, (ਉਸ ਦਾ) ਮਨ ਤਨ ਗੁਰੂ ਦੇ ਬਚਨਾ ਨਾਲ ਰੰਗਿਆ ਗਿਆ ਹੈ। (ਉਸ ਨੂੰ) ਹਰੀ ਪ੍ਰਭੂ ਆ ਕੇ ਮਿਲ ਪਏ ਹਨ (ਤੇ ਉਸਨੇ ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ, (ਉਸਦੇ) ਸਾਰੇ ਪਾਪ ਵਿਕਾਰ ਦੂਰ ਹੋ ਗਏ ਹਨ।੩।

(ਹੇ ਮਨ!) ਜਿਨ੍ਹਾਂ (ਜਗਿਆਸੂਆਂ ਨੇ) ਰਸਾਂ ਦਾ ਘਰ (ਭਾਵ ਵਾਹਿਗੁਰੂ ਨਾਮ) ਪਾ ਲਿਆ ਹੈ, ਉਹਨਾਂ ਦੀ (ਹਰ ਥਾਂ ਤੇ ਹੀ) ਉਤਮ (ਸੋਭਾ ਵਾਲੀ) ਗੱਲ ਹੁੰਦੀ ਹੈ। ਉਹਨਾਂ ਦੇ ਚਰਨਾਂ ਦੀ ਧੂੜ ਵੱਡੇ ਭਾਗਾਂ ਨਾਲ ਪਾਈਦੀ ਹੈ। ਦਾਸ ਨਾਨਕ (ਅਜਿਹੇ ਪ੍ਰਭੂ ਪਿਆਰਿਆ ਦੇ) ਚਰਨਾ ਤੇ ਪੈਂਦਾ ਹੈ (ਭਾਵ ਪਰਸਦਾ ਹੈ)।੪।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਸੰਗਤ ਵਿਚ ਬੈਠਿਆ ਪਰਮੇਸਰ ਦਾ ਨਾਮ ਜਪਣ ਲਈ ਚਾਅ ਤੇ ਉਤਸਾਹ ਪੈਦਾ ਹੁੰਦਾ ਹੈ। ਇਸ ਦੀ ਬਰਕਤ ਨਾਲ ਜਗਿਆਸੂ ਦੀ ਖੋਟੀ ਮਤਿ ਦੂਰ ਹੁੰਦੀ ਹੈ। ਪਰਮੇਸਰ ਅਗੇ ਜੋਦੜੀ ਕਰਨ ਅਤੇ ਗੁਰੂ ਦੇ ਚਰਨ ਪਰਸਣ ਦੀ ਜਾਚ ਆਉਂਦੀ ਹੈ। ਪ੍ਰਭੂ ਦੇ ਮਿਲਾਪ ਦੀ ਜੁਗਤੀ ਸਤਿ ਸੰਗਤ ਹੈ ਜਿਥੇ ਬੈਠ ਕੇ ਹਰੀ ਦੇ ਨਾਮ ਜਪਣ ਦਾ ਰਸ ਆਉਂਦਾ ਹੈ:--

**ਧਨੁ ਧੰਨੁ ਸਤਿ ਸੰਗਤਿ, ਜਿਤੁ ਹਰਿ ਰਸੁ ਪਾਇਆ.**

**ਮਿਲਿ ਜਨ ਨਾਨਕ ਨਾਮੁ ਪਰਗਾਸਿ ॥** [ਪੰਨਾ ੧੦

ਗੁਰਮਤਿ ਦਾ ਸਿਧਾਂਤ ਇਹ ਹੈ ਕਿ ਸਤਿ ਸੰਗਤ ਨਾਲ ਮਿਲ ਕੇ ਹੀ ਨਾਮ ਜਪਣ ਅਤੇ ਆਤਮਿਕ ਗਿਆਨ ਦੀ ਦ੍ਰਿੜਤਾ ਪ੍ਰਾਪਤ ਹੁੰਦੀ ਹੈ:--

**ਸਤ ਸੰਗਤਿ ਮਿਲੈ ਤਾ ਦ੍ਰਿੜਤਾ ਆਵੈ, ਹਰਿ ਰਾਮ ਨਾਮਿ ਨਿਸਤਾਰੇ॥**[ਪੰਨਾ ੯੮੧

**ਮਾਲੀ ਗਉੜਾ ਮਹਲਾ ੪ ॥ ਸਭਿ ਸਿਧ ਸਾਧਿਕ ਮੁਨਿ ਜਨਾ, ਮਨਿ ਭਾਵਨੀ ਹਰਿ ਧਿਆਇਓ ॥ ਅਪਰੰਪਰੋ ਪਾਰਬ੍ਰਹਮੁ ਸੁਆਮੀ, ਹਰਿ ਅਲਖੁ ਗੁਰੂ ਲਖਾਇਓ ॥੧॥ਰਹਾਉ॥ ਹਮ ਨੀਚ ਮਧਿਮ ਕਰਮ ਕੀਏ, ਨਹੀ ਚੇਤਿਓ ਹਰਿ ਰਾਇਓ ॥ ਹਰਿ ਆਨਿ ਮੇਲਿਓ ਸਤਿਗੁਰੂ, ਖਿਨੁ ਬੰਧ ਮੁਕਤਿ ਕਰਾਇਓ ॥੧॥ ਪ੍ਰਭਿ ਮਸਤਕੇ ਧੁਰਿ ਲੀਖਿਆ, ਗੁਰਮਤੀ ਹਰਿ ਲਿਵ ਲਾਇਓ ॥ ਪੰਚ ਸਬਦ ਦਰਗਹ ਬਾਜਿਆ, ਹਰਿ ਮਿਲਿਓ ਮੰਗਲੁ ਗਾਇਓ ॥੨॥ ਪਤਿਤ ਪਾਵਨੁ ਨਾਮੁ ਨਰਹਰਿ, ਮੰਦ ਭਾਗੀਆਂ ਨਹੀ ਭਾਇਓ ॥ ਤੇ ਗਰਭ ਜੋਨੀ ਗਾਲੀਅਹਿ, ਜਿਉ ਲੋਨੁ ਜਲਹਿ ਗਲਾਇਓ ॥੩॥ ਮਤਿ ਦੇਹਿ ਹਰਿ ਪ੍ਰਭ ਅਗਮ ਠਾਕੁਰ, ਗੁਰ ਚਰਨ ਮਨੁ ਮੈ ਲਾਇਓ ॥ ਹਰਿ ਰਾਮ ਨਾਮੈ ਰਹਉ ਲਾਗੋ, ਜਨ ਨਾਨਕ ਨਾਮਿ ਸਮਾਇਓ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਗਾਲੀਅਹਿੰ, ਜਿਉਂ, ਰਹਉਂ।

**ਬਿੰਦੀ ਰਹਿਤ:** ਜਲਹਿ।

**ਪਦ ਅਰਥ:** ਸਭਿ=ਸਾਰੇ। ਸਿਧ=ਪੁੱਗੇ ਹੋਏ ਜੋਗੀ। ਸਾਧਿਕ=ਜੋਗ ਸਾਧਨਾ ਕਰਨ ਵਾਲੇ। ਮੁਨਿ ਜਨਾ=ਮੁਨੀ ਜਨਾ ਨੇ। ਮਨਿ=ਮਨ ਵਿਚ। ਭਾਵਨੀ=ਸ਼ਰਧਾ ਨਾਲ। ਅਪਰੰਪਰੋ=ਪਰੇ ਤੋਂ ਪਰੇ, ਪਰਮੇਸ਼ਰ। ਹਰਿ ਅਲਖ=ਨਾ ਸਮਝ ਆਉਣ ਵਾਲਾ ਹਰੀ। ਗੁਰੂ=ਗੁਰੂ (ਨੇ)। ਲਖਾਇਓ=ਜਣਾਇਆ, ਵਿਖਾ ਦਿੱਤਾ।੧।ਰਹਾਉ।

ਹਮ=ਅਸੀਂ ਜੀਵ। ਮਧਿਮ=ਨੀਵੇਂ, ਹੌਲੇ। ਹਰਿ ਰਾਇਓ=ਹਰੀ ਰਾਜੇ ਨੂੰ। ਆਨਿ=ਲਿਆ ਕੇ। ਖਿਨੁ=(ਇਕ) ਛਿਨ ਵਿਚ। ਮੁਕਤਿ=ਬੰਧਨਾਂ ਤੋਂ ਆਜ਼ਾਦ।੧।

ਪ੍ਰਭਿ=ਪ੍ਰਭੂ ਨੇ। ਮਸਤਕੇ=ਮੱਥੇ ਉਤੇ। ਧੁਰਿ ਲੀਖਿਆ=ਧੁਰ (ਦਰਗਾਹ) ਤੋਂ (ਹੁਕਮ) ਲਿਖਿਆ ਸੀ। ਗੁਰਮਤੀ=ਗੁਰੂ ਦੀ ਮਤਿ ਲੈ ਕੇ। ਲਿਵ ਲਾਇਓ=ਸੁਰਤਿ ਜੋੜ ਦਿੱਤੀ। ਪਾਂਚ=ਪੰਜ। ਬਾਜਿਆ=ਵਜੇ। ਮੰਗਲੁ=ਖੁਸ਼ੀ ਦਾ ਗੀਤ।੨।

ਪਤਿਤ ਪਾਵਨ=ਪਤਿਤਾਂ ਨੂੰ ਪਵਿੱਤਰ ਕਰਨ ਵਾਲਾ। ਨਰ ਹਰਿ=ਨਰ ਹਰੀ, ਪਰਮਾਤਮਾ। ਮੰਦਭਾਗੀਆ=ਮੰਦੇ ਭਾਗਾਂ ਵਾਲਿਆਂ ਨੂੰ। ਨਹੀ ਭਾਇਓ=ਚੰਗਾ ਨਹੀਂ ਲੱਗਾ। ਗਾਲੀਅਹਿ=ਗਾਲੇ ਜਾਂਦੇ ਹਨ। ਲੋਨੁ=ਲੂਣ। ਜਲਹਿ=ਜਲ (ਪਾਣੀ) ਵਿਚ ਹੀ। ਗਲਾਇਓ=ਗਲ ਜਾਂਦਾ ਹੈ।੩।

ਮਨੁ ਮੈ ਲਾਇਓ=ਮੈਂ ਮਨ ਲਾਈ ਰੱਖਾਂ। ਰਾਮਨਾਮੈ=ਪਰਮਾਤਮਾ ਦੇ ਨਾਮ ਵਿਚ। ਰਹਉ ਲਾਗੋ=ਮੈਂ ਲਗਾ ਰਹਾਂ। ਨਾਮਿ ਸਮਾਇਓ=ਨਾਮ ਵਿਚ ਸਮਾਇਆ ਰਹਾਂ।੪।

**ਅਰਥ:** (ਹੇ ਭਾਈ!) ਸਾਰੇ ਸਿਧਾਂ, ਸਾਧਕਾਂ ਅਤੇ ਮੁਨੀ ਜਨਾ ਨੇ (ਆਪਣੇ) ਮਨ ਵਿਚ ਸ਼ਰਧਾ ਰਖ ਕੇ ਪਰਮਾਤਮਾ ਨੂੰ ਧਿਆਇਆ। ਗੁਰੂ ਨੇ (ਇਹਨਾਂ ਨੂੰ) ਅਪਰੰਪਰ ਪਾਰਬ੍ਰਹਮ ਸੁਆਮੀ (ਹਿਰਦੇ ਵਿਚ) ਵਿਖਾ ਦਿੱਤਾ।੧।ਰਹਾਉ।

(ਹੇ ਭਾਈ!) ਅਸਾਂ (ਜੀਵਾਂ ਨੇ) ਨੀਵੇਂ ਤੇ ਹੌਲੇ ਕਰਮ ਕੀਤੇ, ਹਰੀ ਰਾਜੇ ਨੂੰ ਕਦੇ ਨਹੀਂ ਸਿਮਰਿਆ। (ਪਰ) ਪਰਮਾਤਮਾ ਨੇ ਗੁਰੂ ਲਿਆ ਕੇ ਸਾਨੂੰ ਮਿਲਾ ਦਿੱਤਾ (ਜਿਸ ਨੇ ਇਕ) ਖਿਨ (ਮਾਤਰ ਵਿਚ ਸਾਨੂੰ ਮਾਇਆ ਮੋਹ ਦੇ ਬੰਧਨਾਂ ਤੋਂ) ਆਜ਼ਾਦ ਕਰਾ ਦਿੱਤਾ।੧।

(ਹੇ ਭਾਈ!) ਪ੍ਰਭੂ ਨੇ (ਸਾਡੇ) ਮੱਥੇ ਤੇ ਧੁਰੋਂ (ਲੇਖ) ਲਿਖਿਆ ਸੀ, (ਜਿਸ ਦੇ ਫਲ ਸਰੂਪ ਅਸਾਂ) ਗੁਰੂ ਦੀ ਮਤਿ ਲੈ ਕੇ ਹਰੀ ਨਾਲ (ਆਪਣੀ) ਸੁਰਤਿ ਨੂੰ ਜੋੜ ਲਿਆ। (ਆਤਮਿਕ ਮੰਡਲ ਦੇ) ਪੰਜ ਸ਼ਬਦ (ਹਰੀ ਦੀ) ਦਰਗਾਹ ਵਿਚ ਵਜੇ, ਹਰੀ ਮਿਲ ਪਿਆ (ਅਤੇ) ਖੁਸ਼ੀ ਦਾ ਗੀਤ ਗਾਇਆ।੨।

(ਹੇ ਭਾਈ!) ਪਰਮਾਤਮਾ ਦਾ ਨਾਮ ਪਤਿਤਾਂ ਨੂੰ ਪਵਿੱਤਰ ਕਰਨ ਵਾਲਾ ਹੈ (ਪਰ) ਖੋਟੇ ਭਾਗਾਂ ਵਾਲੇ ਮਨੁੱਖਾਂ ਨੂੰ (ਇਹ ਨਾਮ) ਚੰਗਾ ਨਹੀਂ ਲਗਾ। ਓਹ (ਮੰਦਭਾਗੇ ਮਨੁੱਖ) ਗਰਭ ਜੂਨਾਂ ਵਿਚ ਗਾਲੇ ਜਾਂਦੇ ਹਨ ਜਿਵੇਂ ਲੂਣ ਪਾਣੀ ਵਿਚ ਗਾਲਿਆ ਜਾਂਦਾ ਹੈ।੩।

ਹੇ ਹਰੀ! ਹੇ ਅਪਹੁੰਚ ਮਾਲਕ ਪ੍ਰਭੂ! (ਮੈਨੂੰ ਇਹ ਸ੍ਰੇਸ਼ਟ) ਮਤਿ ਦੇ ਕਿ ਮੈਂ ਗੁਰੂ ਦੇ ਚਰਨਾਂ ਵਿਚ (ਆਪਣਾ) ਮਨ ਲਾਈ (ਜੋੜੀ) ਰਖਾਂ। ਦਾਸ ਨਾਨਕ (ਇਹ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ! ਕਿਰਪਾ ਕਰੋ ਕਿ ਮੈਂ ਆਪ) ਹਰੀ ਪਰਮਾਤਮਾ ਦੇ ਨਾਮ ਵਿਚ ਲੱਗਾ ਰਹਾਂ (ਅਤੇ) ਨਾਮ ਵਿਚ ਹੀ ਸਮਾਇਆ ਰਹਾਂ।੪।੩।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਨੂੰ ਮਿਲਣ ਲਈ ਭਾਵੇਂ ਕਈ ਪ੍ਰਕਾਰ ਦੇ ਉਪਰਾਲੇ ਮਨ ਤੇ ਭਾਵਨੀ ਕਰਕੇ ਕੀਤੇ ਜਾਂਦੇ ਹਨ ਪਰ ਸਫਲ ਓਹੀ ਹੁੰਦੇ ਹਨ ਜੋ ਗੁਰੂ ਰਾਹੀਂ ਕੀਤੇ ਜਾਂਦੇ ਹਨ ਕਿਉਂਕਿ ਗੁਰੂ ਦੀ ਪ੍ਰਸੰਨਤਾ ਤੋਂ ਬਿਨਾ ਪਰਮੇਸ਼ਰ ਦੇ ਦਰਸ਼ਨ ਨਹੀਂ ਹੁੰਦੇ। ਗੁਰਬਾਣੀ ਦੇ ਪਾਵਨ ਵਾਕ ਹਨ:--

**ਗੁਰ ਕੀ ਮਤਿ ਤੂੰ ਲੇਹਿ ਇਆਨੇ॥**
**ਭਗਤਿ ਬਿਨਾ ਬਹੁ ਡੂਬੇ ਸਿਆਨੇ॥** [ਪੰਨਾ ੨੮੮

ਅਥਵਾ **ਗੁਰ ਕੀ ਮਤਿ ਜੀਇ ਆਈ ਕਾਰ ॥** [ਪੰਨਾ ੨੨੧

**ਮਾਲੀ ਗਉੜਾ ਮਹਲਾ ੪ ॥ ਮੇਰਾ ਮਨੁ, ਰਾਮਨਾਮਿ ਰਸਿ ਲਾਗਾ ॥ ਕਮਲ ਪ੍ਰਗਾਸੁ ਭਇਆ ਗੁਰੁ ਪਾਇਆ, ਹਰਿ ਜਪਿਓ ਭ੍ਰਮੁ ਭਉ ਭਾਗਾ ॥੧॥ਰਹਾਉ॥ ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ, ਮਨੁ ਸੋਇਓ ਗੁਰਮਤਿ ਜਾਗਾ ॥ ਕਿਲਬਿਖ ਖੀਨ ਭਏ ਸਾਂਤਿ ਆਈ, ਹਰਿ ਉਰਧਾਰਿਓ ਵਡਭਾਗਾ ॥੧॥ ਮਨਮੁਖੁ ਰੰਗੁ ਕਸੁੰਭੁ ਹੈ ਕਚੂਆ, ਜਿਉ ਕੁਸਮ ਚਾਰਿ ਦਿਨ ਚਾਗਾ ॥ ਖਿਨ ਮਹਿ ਬਿਨਸਿ ਜਾਇ ਪਰਤਾਪੈ, ਡੰਡੁ ਧਰਮਰਾਇ ਕਾ ਲਾਗਾ ॥੨॥ ਸਤ ਸੰਗਤਿ ਪ੍ਰੀਤਿ ਸਾਧ ਅਤਿ ਗੂੜੀ, ਜਿਉ ਰੰਗੁ ਮਜੀਠ ਬਹੁ ਲਾਗਾ ॥ ਕਾਇਆ ਕਾਪਰੁ ਚੀਰ ਬਹੁ ਫਾਰੇ, ਹਰਿ ਰੰਗੁ ਨ ਲਹੈ**

**ਸਭਾਗਾ ॥੩॥ ਹਰਿ ਚਾਰ੍ਹਿਓ ਰੰਗੁ ਮਿਲੈ ਗੁਰੁ ਸੋਭਾ, ਹਰਿ ਰੰਗਿ ਚਲੂਲੈ ਰਾਂਗਾ॥ ਜਨ ਨਾਨਕੁ ਤਿਨ ਕੇ ਚਰਨ ਪਖਾਰੈ, ਜੋ ਹਰਿ ਚਰਨੀ ਜਨੁ ਲਾਗਾ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਚਾਂਗਾ, ਮਹਿਂ।

**ਪਦ ਅਰਥ:** ਰਾਮ ਨਾਮਿ=ਰਾਮ ਦੇ ਨਾਮ ਦੁਆਰਾ। ਰਸਿ=ਰਸ ਵਿਚ। ਕਮਲ ਪ੍ਰਗਾਸ ਭਇਆ=ਹਿਰਦਾ ਰੂਪ ਕੰਵਲ ਖਿੜ ਪਿਆ। ਭ੍ਰਮੁ=ਭਟਕਣਾ। ਭਉ=ਡਰ। ਭਾਗਾ=ਭਜ ਗਿਆ।੧।ਰਹਾਉ।

ਭੈ=ਭੈ ਵਿਚ। ਭਾਇ=ਪ੍ਰੇਮ ਵਿਚ। ਭਗਤਿ=ਭਗਤੀ ਵਿਚ। ਹੀਅਰਾ=ਹਿਰਦਾ, ਦਿਲ। ਮਨੁ ਸੋਇਓ=ਸੁਤਾ ਹੋਇਆ ਮਨ। ਕਿਲਬਿਖ=ਪਾਪ। ਖੀਨ ਭਏ=ਨਾਸ਼ ਹੋ ਗਏ। ਉਧਾਰਿਓ=ਦਿਲ ਵਿਚ ਟਿਕਾਇਆ।੧।

ਕਸੁੰਭੁ=ਕਸੁੰਭੇ ਦਾ ਫੁਲ। ਕਚੂਆ=ਕੱਚਾ। ਕੁਸਮ=ਫੁਲ। ਚਾਗਾ=ਚੰਗਾ। ਪਰਤਾਪੈ=ਦੁੱਖੀ ਹੁੰਦਾ ਹੈ।੨। ਮਜੀਠ=ਪੱਕਾ ਰੰਗ। ਕਾਇਆ ਕਾਪਰੁ=ਸਰੀਰ ਰੂਪੀ ਕਪੜਾ। ਚੀਰ=ਕਪੜੇ। ਫਾਰੇ=ਫਾੜੇ। ਸਭਾਗਾ=ਭਾਗਾਂ ਵਾਲਾ।੩।

ਚਾਰਿਓ=ਚੜ੍ਹਾਇਆ। ਰੰਗਿ ਚਲੂਲੇ=ਬਹੁਤ ਗੂੜ੍ਹੇ ਰੰਗ ਵਿਚ। ਰਾਂਗਾ=ਰੰਗਿਆ। ਪਖਾਰੈ=ਧੋਂਦਾ ਹੈ।੪।

**ਅਰਥ:** (ਹੇ ਭਾਈ!) ਮੇਰਾ ਮਨ ਪਰਮੇਸ਼ਰ ਦੇ ਨਾਮ ਦੁਆਰਾ ਰਸ ਵਿਚ ਲੀਨ ਹੋ ਗਿਆ ਹੈ। (ਜਦੋਂ ਮੈਂ) ਗੁਰੂ ਨੂੰ ਪ੍ਰਾਪਤ ਕੀਤਾ (ਮੇਰਾ) ਹਿਰਦਾ ਰੂਪ ਕੰਵਲ ਖਿੜ ਪਿਆ। (ਜਦੋਂ ਮੈਂ) ਹਰੀ ਨੂੰ ਜਪਿਆ (ਤਾਂ ਮੇਰਾ ਸਾਰਾ) ਭਰਮ ਤੇ ਡਰ ਦੂਰ ਹੋ ਗਿਆ।੧।ਰਹਾਉ।

(ਹੇ ਭਾਈ! ਗੁਰੂ ਦੇ) ਡਰ ਤੇ ਪ੍ਰੇਮਾ ਭਗਤੀ ਵਿਚ ਮੇਰਾ ਹਿਰਦਾ ਜੁੜ ਗਿਆ (ਅਤੇ) ਸੁੱਤਾ ਹੋਇਆ ਮਨ ਗੁਰੂ ਦੀ ਸਿਖਿਆ ਦੁਆਰਾ ਜਾਗ ਪਿਆ। ਵਡੇ ਭਾਗਾਂ ਨਾਲ ਮੈਂ ਹਰੀ ਨੂੰ (ਆਪਣੇ) ਹਿਰਦੇ ਵਿਚ ਵਸਾਇਆ। (ਮੇਰੇ) ਸਾਰੇ ਪਾਪ ਨਾਸ਼ ਹੋ ਗਏ ਹਨ ਤੇ (ਮੇਰੇ ਮਨ ਵਿਚ) ਸ਼ਾਂਤੀ ਵਰਤ ਗਈ ਹੈ।੧।

(ਹੇ ਭਾਈ!) ਮਨਮੁਖ (ਜੀਵ ਉਸ) ਕਸੁੰਭੇ ਦੇ ਰੰਗ ਵਾਂਗ ਕੱਚਾ ਹੈ (ਜਿਸ ਦਾ) ਫੁੱਲ ਚਾਰ ਦਿਨ ਹੀ ਚੰਗਾ ਰਹਿੰਦਾ ਹੈ। (ਇਸੇ ਤਰ੍ਹਾਂ ਉਸ ਮਨਮੁਖ ਦੇ ਅੰਦਰੋਂ ਸੁਖ) ਇਕ ਖਿਨ ਵਿਚ ਨਾਸ਼ ਹੋ ਜਾਂਦਾ ਹੈ (ਅਤੇ ਉਹ) ਦੁੱਖੀ ਹੁੰਦਾ ਹੈ (ਅਤੇ ਪਰਲੋਕ ਵਿਚ ਉਸਦੇ ਸਿਰ ਉਤੇ) ਧਰਮ ਰਾਜ ਦਾ ਡੰਡਾ ਲਗਦਾ ਹੈ।੨।

(ਹੇ ਭਾਈ!) ਸਾਧੂ ਦੀ ਸੰਗਤ ਵਿਚ ਸਾਧੂ (ਗੁਰੂ) ਦੀ ਪ੍ਰੀਤਿ ਬਹੁਤ ਗੂੜ੍ਹੀ (ਅਤੇ ਮਿੱਠੀ ਲਗਦੀ ਹੈ) ਜਿਵੇਂ ਮਜੀਠ ਦਾ ਰੰਗ ਬਹੁਤ (ਪੱਕਾ) ਲਗਾ ਹੁੰਦਾ ਹੈ (ਤੇ ਚੰਗਾ ਲਗਦਾ ਹੈ)। (ਹੇ ਭਾਈ! ਜਿਵੇਂ ਮਜੀਠੀ ਰੰਗ ਵਾਲੇ) ਕਪੜੇ (ਭਾਵੇਂ) ਬਹੁਤ ਫਟ ਜਾਣ (ਪਰ ਉਨ੍ਹਾਂ ਦਾ ਰੰਗ ਨਹੀਂ ਉਤਰਦਾ, ਤਿਵੇਂ ਜਿਸ) ਕਾਇਆ ਰੂਪ ਕਪੜੇ ਉਤੇ ਹਰੀ (ਨਾਮ ਦਾ) ਰੰਗ (ਚੜ੍ਹ ਜਾਂਦਾ ਹੈ, ਫਿਰ ਉਹ) ਭਾਗਾਂ ਵਾਲਾ (ਰੰਗ ਮੁੜ ਕੇ) ਨਹੀਂ ਉਤਰਦਾ।੩।

(ਹੇ ਭਾਈ! ਜਦੋਂ) ਸੋਭਾ ਵਾਲੇ ਗੁਰੂ ਨੇ ਹਰੀ (ਨਾਮ ਦਾ) ਰੰਗ ਚੜ੍ਹਾ ਦਿਤਾ ਜਗਿਆਸੂ ਹਰੀ (ਨਾਮ ਦੇ) ਬਹੁਤ ਗੂੜੇ ਰੰਗ ਵਿਚ (ਸਦਾ ਲਈ) ਰੰਗਿਆ ਗਿਆ। ਦਾਸ ਨਾਨਕ ਉਨ੍ਹਾਂ ਸੇਵਕਾਂ ਦੇ ਚਰਨ ਧੋਂਦਾ ਹੈ ਜੋ

ਜੋ ਸੇਵਕ ਹਰੀ ਦੀ ਚਰਨੀ ਲੱਗਾ ਹੈ।੪।੪।

## ਅਰਥ ਭੇਦ ਅਤੇ ਨਿਰਣੈ

### ੳ) ਖਿਨ ਮਹਿ ਬਿਨਸਿ ਜਾਇ ਪਰਤਾਪੈ, ਡੰਡੁ ਧਰਮ ਰਾਇ ਕਾ ਲਾਗਾ ॥

ਵਖ ਵਖ ਅਰਥ:

੧. ਜਿਸ ਖਿਨ ਵਿਖੇ ਸੁਖ ਬਿਨਸ ਜਾਤਾ ਹੈ ਤਬ ਮਨੁੱਖ (ਪਰਤਾਪੈ) ਭਲੀ ਪ੍ਰਕਾਰ ਤਪਤਾ ਭਾਵ ਦੁਖੀ ਹੋਤਾ ਹੈ ਯਾ ਪਸਚਾਤਾਪ ਕਰਤਾ ਹੈ। ਪੁਨਾ ਜਬ ਪ੍ਰਲੋਕ ਮੈਂ ਜਾਤਾ ਹੈ ਤਬ ਧਰਮ ਰਾਜ ਕਾ ਡੰਡਾ ਲਗਤਾ ਹੈ। [ਫ.ਸ.

੨. ਮਾਇਆ ਦਾ ਪ੍ਰਤਾਪ ਖਿਨ ਵਿਚ ਬਿਨਸ ਜਾਣੇ ਤੋਂ (ਪਰਤਾਪੈ) ਪਛਤਾਵਾ ਹੀ ਰਹਿੰਦਾ ਹੈ। [ਗੁਰਬਾਣੀ ਪਾਠ ਦਰਸ਼ਨ

੩. (ਉਸ ਦੇ ਅੰਦਰੋਂ) ਸੁਖ ਇਕ ਖਿਨ ਵਿਚ ਹੀ ਨਾਸ਼ ਹੋ ਜਾਂਦਾ ਹੈ, ਉਹ (ਸਦਾ) ਦੁਖੀ ਰਹਿੰਦਾ ਹੈ, ਸਿਰ ਉਤੇ ਧਰਮਰਾਜ ਦਾ ਡੰਡਾ ਕਾਇਮ ਰਹਿੰਦਾ ਹੈ। [ਦਰਪਣ

**ਨਿਰਣੈ:** ਗੁਰਬਾਣੀ ਵਿਚ ਜਿਥੇ ਵੀ 'ਪਰਤਾਪੈ' ਪਦ ਆਇਆ ਹੈ, ਉਥੇ ਇਹ 'ਤੇਜ-ਪਰਤਾਪ' ਚੰਗੀ ਤਰ੍ਹਾਂ ਤਪਦਾ, ਭਾਵ ਦੁੱਖੀ ਹੁੰਦਾ ਹੈ, ਦੇ ਅਰਥਾਂ ਨੂੰ ਹੀ ਨਿਰੂਪਣ ਕਰਦਾ ਹੈ। ਜਿਵੇਂ:--

੧. **ਪਰਤਾਪੁ ਤੁਮਾਰਾ ਦੇਖਿ ਕੈ, ਜਮਦੂਤ ਛਡਿ ਜਾਹਿ ॥** [ਪੰਨਾ ੮੧੧

੨. **ਬਡੁ ਪਰਤਾਪੁ ਸੁਨਿਓ ਪ੍ਰਭ ਤੁਮਰੋ, ਕੋਟਿ ਅਘਾ ਤੇਰੋ ਨਾਮ ਹਰਨ॥** [ਪੰਨਾ ੮੨੮

੩. **ਫਿਰਿ ਹੋਇ ਤਾਤਾ ਖਰਾ ਮਾਤਾ, ਨਾਮ ਬਿਨੁ ਪਰਤਾਪਏ ॥** [ਪੰਨਾ ੪੩੮

੪. **ਪ੍ਰਣਵਤਿ ਨਾਨਕੁ ਦਾਸਨਿ ਦਾਸਾ, ਪਰਤਾਪਹਿਗਾ ਪ੍ਰਾਣੀ ॥** [ਪੰਨਾ ੮੭੭

੫. **ਪਰਤਾਪੁ ਲਗਾ ਦੁਹਾਗਣੀ, ਭਾਗ ਜਿਨਾ ਕੇ ਨਾਹਿ ਜੀਉ ॥** [ਪੰਨਾ ੧੨

ਹਾਂ, 'ਪਰਤਾਪਦਾ' ਸ਼ਬਦ 'ਲੋਚਦਾ' ਦੇ ਅਰਥ ਵੀ ਰੂਪਮਾਨ ਕਰਦਾ ਹੈ। ਜਿਵੇਂ:-

**ਪਰਗਟਿ ਪਾਹਾਰੈ ਜਾਪਦਾ॥ ਸਭੁ ਨਾਵੈ ਨੋ ਪਰਤਾਪਦਾ॥** [ਪੰਨਾ ੭੧

ਗੁਰਬਾਣੀ ਵਿਚ 'ਪਰਤਾਪੈ' ਪਦ ਦਾ ਅਰਥ 'ਪਛਤਾਵਾ' ਕਿਤੇ ਨਹੀਂ ਮਿਲਦਾ ਜਿਵੇਂ ਕਿ ਉਪਰ ਨੰਬਰ ੨ ਦੇ ਸਾਹਮਣੇ ਅਰਥ ਅੰਕਿਤ ਹਨ। ਸੰਪ੍ਰਦਾਈ ਵਿਦਵਾਨ ਏਦਾਂ ਦੇ ਅਰਥ ਕਰਦੇ ਹਨ ਪਰ ਹੇਠ ਲਿਖੀ ਪੰਕਤੀ ਚੋਂ ਇਸ ਗੱਲ ਦਾ ਨਿਰਣਾ ਹੋ ਜਾਂਦਾ ਹੈ ਕਿ 'ਪਰਤਾਪੈ' ਪਦ ਦੇ ਅਰਥ 'ਪਛਤਾਵਾ' ਕਰਨੇ ਠੀਕ ਨਹੀਂ ਹਨ ਕਿਉਂਕਿ ਇਨ੍ਹਾਂ ਦੋਹਾਂ ਸ਼ਬਦਾਂ ਦੀ ਵਰਤੋਂ ਇਕੋ ਪੰਕਤੀ ਵਿਚ ਅੰਕਿਤ ਹੈ:--

**ਫਿਰਿ ਏਹ ਵੇਲਾ ਹਾਥਿ ਨ ਆਵੈ, ਪਰਤਾਪੈ ਪਛੁਤਾਵੈਗੋ॥** [ਪੰਨਾ ੧੩੧੦

### ਅ) ਹਰਿ ਚਾੜ੍ਹਿਓ ਰੰਗੁ ਮਿਲੈ ਗੁਰੁ ਸੋਭਾ, ਹਰਿ ਰੰਗਿ ਚਲੂਲੇ ਰਾਂਗਾ॥

ਵਖ ਵਖ ਅਰਥ:

੧. ਜੋ ਗੁਰੂ ਆਪ ਹਰੀ ਕੇ ਗਾੜ੍ਹੇ ਰੰਗ ਮੈਂ ਰੰਗਿਆ ਹੂਆ ਹੈ ਜੋ ਜੀਉ ਤਿਨ ਸੁਭਾਇਮਾਨ ਗੁਰੋਂ ਕੋ ਮਿਲਾ ਹੈ ਤਿਸਕੋ ਗੁਰੋਂ ਨੇ ਹਰੀ ਦਾ ਰੰਗ (ਚਾਰਿਓ) ਚਾੜ੍ਹਿਆ ਹੈ। [ਫ.ਸ.

੨. ਹੇ ਭਾਈ! ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਗੁਰੂ ਉਸ ਨੂੰ ਪਰਮਾਤਮਾ ਦਾ ਨਾਮ ਰੰਗ ਚੜ੍ਹਾ ਦੇਂਦਾ ਹੈ। ਉਹ ਮਨੁੱਖ ਹਰਿਨਾਮ ਦੇ ਗੂੜ੍ਹੇ ਰੰਗ ਵਿਚ ਰੰਗਿਆ ਰਹਿੰਦਾ ਹੈ (ਲੋਕ ਪਰਲੋਕ ਵਿਚ ਉਹ) ਸੋਭਾ (ਪਾਂਦਾ ਹੈ)। [ਦਰਪਣ

**ਨਿਰਣੈ:** ਲਗਪਗ ਸਮੂਹ ਟੀਕਾਕਾਰਾਂ ਨੇ ਇਸ ਪੰਕਤੀ ਦਾ ਅਰਥ ਕਰਨ ਵੇਲੇ 'ਸੋਭਾ' ਨੂੰ ਮਨੁੱਖ ਨਾਲ ਜੋੜਿਆ ਹੈ ਪਰ ਇਥੇ 'ਗੁਰੁ' ਪਦ ਰਾਰੇ ਦੇ ਔਂਕੜ ਸਹਿਤ ਹੈ ਅਤੇ ਪੁਲਿੰਗਵਾਚੀ ਹੈ। 'ਗੁਰੁ ਸੋਭਾ' ਦੇ ਅਰਥ 'ਗੁਰੂ ਦੀ ਸੋਭਾ' ਵੀ ਨਹੀਂ ਹੋ ਸਕਦੇ ਕਿਉਂਕਿ 'ਗੁਰੁ' ਪਦ ਦਾ ਰਾਰਾ ਮੁਕਤਾ ਨਹੀਂ ਹੈ। ਅਸਲ ਵਿਚ 'ਸੋਭਾ' ਪਦ ਦੇ ਅਰਥ ਅਨਵੈ ਰੂਪ ਵਿਚ 'ਸੋਭਾ ਗੁਰੁ' ਭਾਵ ਸੋਭਾ ਵੰਤ (ਸੋਭਾ ਵਾਲਾ) ਗੁਰੂ ਹਨ।

ਅਰਥ-- (ਜਦੋਂ) ਸੋਭਾਵੰਤ ਗੁਰੂ ਮਿਲ ਪਏ (ਤਾਂ ਓਸ ਨੇ) ਹਰੀ ਦੇ (ਨਾਮ ਦਾ) ਰੰਗ ਚਾੜ੍ਹ ਦਿੱਤਾ, (ਇਸ ਤਰ੍ਹਾਂ ਜਗਿਆਸੂ) ਹਰੀ (ਨਾਮ ਦੇ) ਗੂੜ੍ਹੇ ਰੰਗ ਵਿਚ (ਸਦਾ ਲਈ) ਰੰਗਿਆ ਗਿਆ ਹੈ।

## ਵਿਸ਼ੇਸ਼ ਵੀਚਾਰ

### ਕਾਇਆ ਕਾਪਰੁ ਚੀਰ ਬਹੁ ਫਾਰੇ, ਹਰਿ ਰੰਗੁ ਨ ਲਹੈ ਸਭਾਗਾ ॥

ਬਗ਼ਦਾਦ ਵਿਚ ਮਨਸੂਰ, ਪਠਾਣ ਦਾ ਪੁੱਤਰ ਸਰਦਾਰ ਸੀ। ਉਸਦੀ ਅਨਲ ਭੈਣ ਜੋ ਬਹੁਤ ਨੀਤੀਵਾਨ ਸੀ, ਉਸਨੇ ਆਪਣਾ ਵਿਆਹ ਨਹੀਂ ਸੀ ਕਰਾਇਆ। ਨਗਰ ਤੋਂ ਬਾਹਰ ਚਾਰ ਫ਼ਕੀਰ ਰਹਿੰਦੇ ਸਨ, ਇਹ ਉਨ੍ਹਾਂ ਨੂੰ ਮੱਥਾ ਟੇਕਣ ਜਾਂਦੀ ਸੀ ਤੇ ਨਾਲ ਭੋਜਨ ਬਣਾ ਕੇ ਲੈ ਜਾਂਦੀ ਸੀ। ਹਮੇਸ਼ਾਂ ਪਵਿੱਤਰ ਪੋਸ਼ਾਕ ਪਾ ਕੇ ਜਾਂਦੀ ਸੀ ਅਤੇ ਅਜਿਹੀ ਸ਼ਰਧਾ ਦਾ ਸਦਕਾ ਇਸ ਵਿਚ ਸੰਤਾਂ ਵਾਲੀ ਅੰਤਰਜਾਮਤਾ ਆ ਗਈ।

ਮਨਸੂਰ ਅਗੇ ਕਿਸੇ ਚੁਗਲੀ ਕੀਤੀ ਕਿ ਤੇਰੀ ਭੈਣ ਫਕੀਰਾਂ ਕੋਲ ਜਾਂਦੀ ਹੈ। ਮਨਸੂਰ ਨੇ ਇਕ ਦਿਨ ਰਾਤ ਸਮੇਂ ਜਦੋਂ ਅਨਲ ਭੋਜਨ ਲੈ ਕੇ ਚਲੀ ਗਈ ਤਾਂ ਲੁਕ ਕੇ ਉਸਦਾ ਪਿੱਛਾ ਕੀਤਾ। ਅਨਲ ਨੂੰ ਪਤਾ ਸੀ ਪਰ ਉਹ ਭਰਾ ਦਾ ਭਲਾ ਚਾਹੁੰਦੀ ਸੀ। ਜਦੋਂ ਉਨ੍ਹਾਂ ਨੇ ਪ੍ਰਸ਼ਾਦਾ ਛਕਿਆ ਤਾਂ ਕਿਹਾ 'ਆਓ ਮਰਨਿਆ! ਆਬੇ ਹਯਾਤ ਲੈ।' ਮਨਸੂਰ ਆਇਆ ਮੱਥਾ ਟੇਕਿਆ, ਅਨਲ ਨੇ ਕਿਹਾ ਸੰਤ ਜੀ! ਇਸ ਨੂੰ ਵੀ ਗਿਆਨ ਦਿਓ। ਸੰਤਾਂ ਕਿਹਾ ਸਾਡੇ ਛਿਦ੍ਰ ਵੇਖਣ ਆਇਆ ਹੈ ਇਹ ਗਿਆਨ ਦਾ ਅਧਿਕਾਰੀ ਨਹੀਂ ਹੈ। ਅਨਲ ਨੇ ਮਨਸੂਰ ਨੂੰ ਬਖਸ਼ਵਾਇਆ ਤਦ ਮਹਾਤਮਾ ਨੇ ਪਰਸ਼ਾਦ ਤੇ ਉਪਦੇਸ਼ ਦਿੱਤਾ। ਮਨਸੂਰ ਨੇ ਪ੍ਰੇਮ ਨਾਲ ਸੇਵਾ ਕੀਤੀ, ਮਹਾਤਮਾ ਜੀ ਦੀ ਮਿਹਰ ਨਾਲ ਹਿਰਦਾ ਸ਼ੁੱਧ ਹੋਇਆ ਵੇਖਿਆ ਤਾਂ ਗਿਆਨ ਦਾ ਉਪਦੇਸ਼:--

**''ਅਨਲ ਨਾਮ ਜੀਵ ਕਾ, ਹੱਕ ਨਾਮ ਪਰਮਾਤਮਾ ਕਾ, ਭਾਵ ਤੂੰ ਸੱਤ ਰੂਪ ਹੈ''**

ਜਦੋਂ ਉਸਨੂੰ ਇਹ ਗਿਆਨ ਹੋਇਆ ਤਾਂ ਮਸਤੀ ਚੜ੍ਹੀ ਅਤੇ ਗੁਪਤ ਉਪਦੇਸ਼ ਜੋ ਮਿਲਿਆ ਸੀ ਉਹ ਪ੍ਰਗਟ ਹੋ ਗਿਆ। ਜੋ ਸ਼ਰਈ ਗੱਲਾਂ ਸਨ ''ਕੋਈ ਕਹੇ ਕਿ ਇਹ ਅਨਿਲ ਭੈਣ ਨੂੰ ਆਪਣੇ ਹੱਕ ਵਿਚ ਰੱਖਣਾ ਚਾਹੁੰਦਾ ਹੈ। ਕੋਈ ਕਹੇ ਇਹ ਕਹਿੰਦਾ ਹੈ ਕਿ ਮੈਂ ਖ਼ੁਦਾ ਹਾਂ। ਇਸ ਲਈ ਇਹ ਸੂਲੀ ਚੜ੍ਹਾਵਣੇ ਲਾਇਕ ਹੈ।'' ਕਾਜ਼ੀ ਨੇ ਮਨਸੂਰ ਨੂੰ ਬੁਲਾ ਕੇ ਕਿਹਾ ''ਐ ਕਾਫ਼ਰ! ਗ਼ੈਰ ਸ਼ਰ੍ਹਾ ਨ ਬੋਲ।'' ਮਨਸੂਰ ਨੇ ਹੋਰ ਸਵਾਇਆ ਉਚਾਰਿਆ। ਫਿਰ ਕਾਜ਼ੀ ਨੇ ਕਿਹਾ ਸਾਰੇ ਲੋਕ ਇਸ ਨੂੰ ਪੰਜ ਪੰਜ ਇਟਾਂ ਮਾਰੋ। ਲੋਕਾਂ ਨੇ ਜਦੋਂ ਇੱਟਾਂ ਮਾਰੀਆਂ, ਉਸ ਦੇ ਸਰੀਰ ਚੋਂ ਲਹੂ ਦੀਆਂ ਧਾਰਾਂ ਚਲ ਪਈਆਂ, ਉਥੋਂ ਭੀ 'ਅਨਲ ਹਕ' ਦੀ ਆਵਾਜ਼ ਨਿਕਲੇ।

ਸ਼ਿਬਲੀ ਆਲਮ ਜੋ ਮਨਸੂਰ ਦਾ ਮਿਤਰ ਸੀ ਉਹ ਇਸ ਰਾਜ਼ ਨੂੰ ਸਮਝਦਾ ਸੀ। ਉਸ ਨੇ ਸੋਚਿਆ 'ਜੇ

ਮੈਂ ਨਾ ਗਿਆ ਤਾਂ ਕਾਜ਼ੀ ਕਿਤੇ ਮੇਰੇ ਤੇ ਫਤਵਾ ਹੀ ਨਾ ਲਾ ਦੇਣ।' ਉਹ ਪੰਜ ਫੁੱਲ ਲੈ ਗਿਆ, ਉਸ ਨੇ ਉਹ ਫੁਲ ਮਨਸੂਰ ਨੂੰ ਮਾਰੇ, ਤਾਂ ਮਨਸੂਰ ਰੋ ਪਿਆ। ਸਿਬਲੀ ਨੇ ਕਿਹਾ, ਐ ਮਨਸੂਰ ਤੂੰ ਇਟਾਂ ਵਜਣ ਤੇ ਨਹੀਂ ਰੋਇਆ, ਫੁੱਲ ਲਗਣ ਤੇ ਕਿਉਂ ਰੋਇਆ ਹੈਂ? ਇਹ ਕੀ ਰਾਜ਼ ਹੈ? ਮਨਸੂਰ ਨੇ ਕਿਹਾ, ਲੋਕ ਮੇਰੀ ਕਦਰ ਨਹੀਂ ਜਾਣਦੇ, ਤੂੰ ਜਾਣਦਾ ਸੀ, ਇਸ ਲਈ ਮੈਨੂੰ ਅਫਸੋਸ ਹੈ। ਫਿਰ ਮੂੰਹ ਕਾਲਾ ਕੀਤਾ, ਖੋਤੇ ਤੇ ਚੜ੍ਹਾ ਕੇ ਫੇਰਿਆ। ਸਭ ਮੋਲਵੀਆਂ ਦੀ ਸਹੀ ਪਵਾਈ ਜੋ ਇਹ ਅਜੇ ਲਾਇਕ ਗ਼ੈਰ ਸ਼ਰ੍ਹਾ ਹੈ। ਓਦੋਂ ਜ਼ਵੇਦ ਕਾਜ਼ੀ ਜੋ ਸਭ ਤੋਂ ਵੱਡਾ ਪਾਤਿਸ਼ਾਹੀ ਕਾਜ਼ੀ ਸੀ ਉਸਨੇ ਮਨਸੂਰ ਨੂੰ ਮਾਰਨ ਦੀ ਸਹੀ ਨਹੀਂ ਪਾਈ। ਮਨਸੂਰ ਨੇ ਆਪ ਜਾ ਕੇ ਕਿਹਾ ਤੁਸੀਂ ਸਹੀ ਪਾਵੋ ਮੈਨੂੰ ਇਸ ਮਿਟੀ ਦੀ ਦੇਹੀ ਵਿਚ ਕੀ ਅਨੰਦ ਹੈ। ਸਾਰਾ ਬ੍ਰਹਮਾਂਡ ਮੇਰਾ ਸਥਾਨ ਹੈ। ਘੜੇ ਦੇ ਟੁੱਟਣ ਨਾਲ ਆਕਾਸ਼ ਦਾ ਕੀ ਵਿਗੜਦਾ ਹੈ, ਤਾਂ ਉਸ ਨੇ ਸਹੀ ਪਾ ਦਿਤੀ, ਜਦੋਂ ਮਨਸੂਰ ਨੂੰ ਸੂਲੀ ਚੜ੍ਹਾਇਆ ਤਾਂ ਸੂਲੀ ਵਿੰਗੀ ਹੋ ਗਈ, ਕਾਜ਼ੀਆਂ ਨੇ ਕਿਹਾ ਇਸਨੇ ਜਾਦੂ ਕੀਤਾ ਹੈ। ਤਦ ਮਨਸੂਰ ਦੇ ਸਰੀਰ ਦੇ ਟੋਟੇ ਕਰਕੇ ਉਸਨੂੰ ਜਲਾਇਆ ਗਿਆ। ਉਸ ਦੀ ਸਵਾਹ ਵੀ 'ਅਨਲ ਹੱਕ' ਪੁਕਾਰਨ ਲਗ ਪਈ। ਸਵਾਹ ਜਦੋਂ ਨਦੀ ਵਿਚ ਪਾਈ, ਉਸ ਸਮੇਂ ਮੌਲਾਨਾ ਰੂਮ ਜਿਸਨੇ ਮਾਰਨ ਦੀ ਸਲਾਹ ਦਿਤੀ ਸੀ, ਉਸ ਦੀ ਲੜਕੀ ਉਸ ਨਦੀ ਵਿਚ ਨਹਾ ਰਹੀ ਸੀ, ਉਸ ਨੇ ਕੁਝ ਜਲ ਪੀ ਲਿਆ, ਜਿਸ ਵਿਚ ਮਨਸੂਰ ਦੀ ਸਵਾਹ ਵਾਲੀ ਅੰਸ਼ ਸੀ। ਉਸ ਨੂੰ ਗਰਭ ਠਹਿਰ ਗਿਆ। ਉਸ ਤੋਂ ਪਿਤਾ ਨੇ ਪੁਛਿਆ ਤਾਂ ਉਸ ਨੇ ਕਿਹਾ ਕਿ ਇਕ ਦਿਨ ਨਦੀ ਤੋਂ ਕੁਝ ਪਾਣੀ ਪੀਤਾ ਉਸ ਦਿਨ ਤੋਂ ਮੇਰੀ ਇਹ ਹਾਲਤ ਹੈ। ਤਬ ਮੋਲਾਨਾ ਰੂਮ ਨੇ ਵਕਤ ਪੁਛਿਆ ਤਾਂ ਸਮਝ ਗਿਆ, ਕੰਨਿਆ ਨਿਰਛਲ ਸੀ, ਉਸ ਕਾਫਰ ਦੀ ਸਵਾਹ ਕਾਰਨ ਇਹ ਹੋਇਆ ਹੈ। ਉਸ ਤੋਂ ਸ਼ਮਸ਼ ਤਬਰੇਜ਼ ਨੇ ਜਨਮ ਲਿਆ, ਉਸਨੂੰ ਕਾਫ਼ਰ ਦੀ ਅੰਸ਼ ਸਮਝ ਕੇ ਨਦੀ ਵਿਚ ਰੋੜ੍ਹ ਦਿਤਾ। ਉਹ ਕਿਸੇ ਛੀਂਬੇ ਦੇ ਘਰ ਵਿਚ ਪਲੇ। ਸ਼ਮਸ ਤਬਰੇਜ ਨੂੰ ਇਕ ਦਿਨ ਮਾਤਾ ਨੇ ਯਾਦ ਕੀਤਾ, ਉਸਨੂੰ ਸੁਪਨੇ ਵਿਚ ਦਰਸ਼ਨ ਦਿੱਤਾ, ਇਸਨੇ ਕਿਹਾ ਤੈਨੂੰ ਮਿਲਾਂਗਾ।'' ਉਸ ਨੇ ਮਸੀਤ ਵਿਚ ਆ ਕੇ ਉਸ ਕਾਜ਼ੀ ਪਾਸ ਜੋ ਬਚੇ ਪੜ੍ਹਨੇਂ ਵਾਲੇ ਸਨ ਸਭ ਦੀਆਂ ਕਿਤਾਬਾਂ ਲੈ ਕੇ ਪਾਣੀ ਵਿਚ ਪਾ ਦਿੱਤੀਆਂ। ਕਾਜ਼ੀ ਨੇ ਕਿਹਾ, 'ਹੇ ਸਾਈਂ ਲੋਕ ਤੂੰ ਇਹ ਕੀ ਕੀਤਾ? ਸਮਸ਼ ਤਬਰੇਜ਼ ਕਿਹਾ ਤੁਹਾਨੂੰ ਸਮਝਾਇਆ ਹੈ, ਇਹ ਜਗਤ ਤੇ ਕਿਤਾਬਾਂ ਸਭ ਝੂਠੀਆਂ ਹਨ। ਫਿਰ ਸਾਰੀਆਂ ਕਿਤਾਬਾਂ ਸੁਕੀਆਂ ਕੱਢ ਦਿਤੀਆਂ। ਮੌਲਾਨਾ ਰੂਮ ਨੇ ਬਹੁਤ ਸ਼ਰਧਾ ਕੀਤੀ, ਕਿਹਾ ਤੁਸੀਂ ਕਾਮਲ ਫਕੀਰ ਹੋ, ਮੈਨੂੰ ਵੀ ਫ਼ਕੀਰੀ ਦੀ ਕੁਝ ਰਮਜ਼ ਦੇਵੋ। ਤਬ ਸਮਸ਼ ਤਬਰੇਜ ਨੇ ਕਿਹਾ 'ਪੰਜ ਬੋਤਲਾਂ ਸ਼ਰਾਬ ਅਤੇ ਆਪਣੀ ਬੇਟੀ ਮੇਰੇ ਪਾਸ ਲਿਆਉ।'' ਕਾਜ਼ੀ ਬੋਤਲਾਂ ਤੇ ਲੜਕੀ ਨੂੰ ਨਾਲ ਲੈ ਕੇ ਗਿਆ ਜੋ ਇਸ ਦੀ ਮਾਤਾ ਸੀ। ਕਾਜ਼ੀ ਨੂੰ ਕਿਹਾ ਤੁਸੀਂ ਪਰੇ ਹੋਵੋ, ਦੂਜੇ ਥਾਂ ਤੇ ਚਲੇ ਜਾਓ। ਓਹ ਚਲਾ ਗਿਆ ਤਾਂ ਮਾਤਾ ਨੂੰ ਕਿਹਾ ਤੇਰੀ ਇਛਾ ਬਾਲਕ ਭਾਵ ਵਿਚ ਖਿਡਾਣ ਤੇ ਦੁੱਧ ਪਿਲਾਣ ਦੀ ਜਾਗ ਪਈ ਸੋ ਅਜ ਓਹ ਪੂਰੀ ਹੋ ਜਾਏ। ਆਪ ਨੌਂ ਮਹੀਨੇ ਦੇ ਬੱਚੇ ਬਣ ਗਏ ਉਸ ਵੇਲੇ ਮਾਤਾ ਦੇ ਥਣਾਂ ਵਿਚ ਦੁੱਧ ਆਇਆ, ਪੀ ਲਿਆ। ਮਾਤਾ ਨੇ ਲਾਡ ਲਡਾਏ, ਦਿਨ ਚੜ੍ਹਿਆ ਤਾਂ ਜੁਬਾ ਅਵਸਥਾ ਹੋ ਕਰ ਚਲੇ। ਮਾਤਾ ਨੇ ਕਿਹਾ ਫਿਰ ਕਦ ਮਿਲੋਗੇ? ਹਾਂ, ਜਦੋਂ ਯਾਦ ਕਰੋਗੇ। ਸੋ ਨਾਨੇ ਨੂੰ ਵੀ ਲੋਕਾਂ ਨੇ ਸ਼ਰਧਾ ਦਿੱਤੀ। ਫਿਰ ਮੁਲਤਾਨ ਗਏ, ਉਥੇ ਇਕ ਬਹੌਲ ਹੱਕ ਔਲੀਆ ਸੀ ਉਸ ਨੇ ਦੁੱਧ ਦਾ ਛੰਨਾ ਭਰ ਕੇ ਭੇਜਿਆ। ਇਹ ਪੀਰੀ ਦਾ ਪੁਰ ਸੀ, ਸਮਝਾਣ ਲਈ ਇਨ੍ਹਾਂ ਗੁਲਾਬ ਦਾ ਫੁਲ ਵਿਚ ਰਖਿਆ, ਅਸੀਂ ਇਸ ਤਰ੍ਹਾਂ ਸਮਾਅ ਜਾਵਾਂਗੇ। ਫਿਰ ਮੁਲਤਾਨ ਵਿਚ ਰਹੇ। ਉਥੇ ਸੂਬੇ ਦਾ ਪੁਤਰ ਮਰ ਗਿਆ ਉਸ ਨੇ ਕਾਜ਼ੀ ਇਕੱਠੇ ਕਰਕੇ ਕਿਹਾ ''ਮੇਰਾ ਬੇਟਾ ਜ਼ਿੰਦਾ ਕਰੋ ਨਹੀਂ ਤਾਂ ਮੈਂ ਸਭ ਨੂੰ ਕੈਦ ਕਰ ਦਿਆਗਾ।'' ਉਥੇ ਸਮਸ਼ ਤਬਰੇਜ ਜੀ ਗਏ ਅਤੇ

ਕਿਹਾ ''ਅਸੀਂ ਜਿਵਾ ਦੇਂਦੇ ਹਾਂ ਜੇਕਰ ਸਾਡੇ ਨਾਲ ਬਖ਼ੀਲੀ ਨਾ ਕਰੋ।'' ਸਭ ਨੇ ਕਿਹਾ ਅਸੀਂ ਨਹੀਂ ਕਰਦੇ। ਉਦੋਂ ਕਿਹਾ 'ਕੁੰਭ ਜ਼ਿਮੀ ਉਠ।' ਕੁੰਭ ਉਸ ਦਾ ਨਾਮ ਸੀ। ਤਿੰਨ ਵਾਰੀ ਕਿਹਾ ਖੁਦਾ ਦੇ ਨਾਮ ਤੇ ਉਠ, ਨਾ ਉਠਿਆ, ਫਿਰ ਕਿਹਾ ਸਾਡੇ ਫਕਰਾਂ ਦੇ ਹੁਕਮ ਨਾਲ ਉਠ, ਲੜਕਾ ਉਠ ਕੇ ਖੜਾ ਹੋ ਗਿਆ ਤੇ ਖੁਦਾ ਨੂੰ ਯਾਦ ਕੀਤਾ। ਸੂਬੇ ਨੇ ਹਥ ਜੋੜ ਕੇ ਕਿਹਾ ਕੋਈ ਸੇਵਾ ਦਸੋ ਤਬ ਖਾਣਾ ਖਾ ਕੇ ਚਲੇ ਗਏ। ਪਿਛੇ ਕਾਜ਼ੀਆਂ ਨੇ ਕਿਹਾ ਇਹ ਗ਼ੈਰ ਸ਼ਰ੍ਹਾ ਗਲ ਬਹੁਤ ਮਾੜੀ ਹੋਈ ਹੈ। ਇਸ ਤਰ੍ਹਾਂ ਤਾਂ ਮੁਹੰਮਦ ਸਾਹਿਬ ਨੇ ਕਿਸੇ ਨੂੰ ਨਹੀਂ ਜਿਵਾਇਆ। ਤਦ ਸਾਰੇ ਕਾਜ਼ੀ ਪਾਤਸ਼ਾਹ ਪਾਸ ਗਏ। ਤਦੋਂ ਸਮਸ਼ ਤਬਰੇਜ ਨੂੰ ਪਕੜਿਆ, ਜਦੋਂ ਛੁਰੀ ਨਾਲ ਖਲੜੀ ਉਤਾਰਨ ਲਗੇ ਤਾਂ ਖਲ ਹੀ ਨਾ ਕੱਟੀ ਗਈ। ਬਾਦਸ਼ਾਹ ਪ੍ਰਾਸੋਂ ਹੁਕਮ ਲਿਆਂਦਾ ਗਿਆ ਕਿ ਉਸ ਦੇ ਜੀਉਂਦੇ ਦੀ ਖਲ ਲਾਹ ਕੇ ਉਸ ਵਿਚ ਭੋਂਹ ਪਾ ਕੇ ਭਰੋ। ਨਾਲ ਹੀ ਇਹ ਕਿਹਾ ਕਿ ਛੁਰੀ ਨਾਲ ਤਾਂ ਪਸ਼ੂਆਂ ਦੀ ਖਲ ਉਤਰਦੀ ਹੈ ਫਕੀਰਾਂ ਦੀ ਖਲ ਹਥਾਂ ਨਾਲ ਉਤਾਰ ਕੇ ਉਨ੍ਹਾਂ ਨੂੰ ਫੜਾ ਦਿਤੀ, ਫਿਰ ਭੋਂਹ ਨਾਲ ਭਰੀ। ਫਿਰ ਕੋਈ ਨੇੜੇ ਛੋਹਣ ਨ ਦੇਵੇ, ਸਭ ਕਹਣ, ਸਾਈਂ ਜੀ ਪਰੇ ਹੀ ਰਹੋ ਮੱਖੀਆਂ ਬਹੁਤ ਹਨ। ਤਦੋਂ ਬਹੁਤ ਭੁਖ ਲਗੀ ਹੋਏ ਇਕ ਕਸਾਈ ਪਾਸ ਪ੍ਰਸ਼ਨ ਕੀਤਾ ਉਸ ਨੇ ਸੇਰ ਮਾਸ ਦੀ ਬੋਟੀ ਦਿਤੀ, ਪਰ ਕੋਈ ਭੁੰਨਣ ਨ ਦੇਵੇ। ਤਦ ਸੂਰਜ ਨੇ ਕਿਹਾ ਯਾਰ! ਤੇਰਾ ਨਾਮ ਭੀ ਸ਼ਮਸ ਹੈ, ਮੇਰਾ ਨਾਮ ਭੀ ਸ਼ਮਸ ਹੈ। ਆਪਣੇ ਸ਼ਮਸ ਨਾਮ ਦੀ ਲਾਜ ਪਾਲ। ਤਦੋਂ ਸੂਰਜ ਨੇੜੇ ਆਇਆ ਬੋਟੀ ਭੁੰਨਣ ਤਾਂ ਲੋਕ ਸੜਨ ਲਗੇ। ਤਦੋਂ ਬਹੌਲ ਹਕ ਜੋ ਔਲੀਆਂ ਸੀ ਉਸਦੇ ਪੋਤਰੇ ਨੇ ਖ਼ਬਰ ਦਿੱਤੀ ਜੋ ਸ਼ਮਸ ਬੋਟੀ ਭੁੰਨਦਾ ਹੈ ਸੂਰਜ ਨੇੜੇ ਹੈ ਤਾਂ ਆਪ ਨੇ ਕਿਹਾ ਤੂੰ ਆਪਣੇ ਟਿਕਾਣੇ ਨੂੰ ਜਾ। ਸੂਰਜ ਚਲਾ ਗਿਆ ਕਿਲੇ ਦੇ ਬੂਹੇ ਅਗੇ ਜਾ ਕੇ ਸਰੀਰ ਤਿਆਗਿਆ। ਹੁਣ ਤਕ ਉਸ ਦੀ ਪੂਜਾ ਹੁੰਦੀ ਹੈ।

ਗੁਰੂ ਜੀ ਦਾ ਭਾਵ ਇਹ ਹੈ ਕਿ ਸਰੀਰ ਰੂਪੀ ਬਸਤਰ ਬਹੁਤ ਫਾੜੇ ਹਨ। ਜਿਨ੍ਹਾਂ ਸੁਭਾਗਿਆਂ ਨੂੰ ਪਰਮਾਤਮਾ ਦੇ ਪ੍ਰੇਮ ਦਾ ਸਚਾ ਰੰਗ ਚੜ੍ਹ ਗਿਆ ਹੈ, ਉਹ ਉਤਰਦਾ ਨਹੀਂ ਹੈ ਮਜੀਠੀ ਰੰਗ ਪੱਕਾ ਹੁੰਦਾ ਹੈ, ਲਹਿੰਦਾ ਨਹੀਂ ਹੈ।

ਪਾਠਕਾਂ ਦੀ ਸੇਵਾਂ ਵਿਚ ਇਹ ਵਿਸ਼ੇਸ਼ ਬੇਨਤੀ ਹੈ ਕਿ ਅਸਾਂ ਇਸ ਵਿਚ ਕੇਵਲ 'ਰੰਗੁ ਨ ਲਹੈ ਸਭਾਗਾ'' ਵਾਲਾ ਪ੍ਰਭਾਵ ਕਬੂਲਣਾ ਹੈ, ਬਾਕੀ ਜੋ ਗਲਾਂ ਮਰਯਾਦਾ ਤੋਂ ਬਾਗੀ ਕਰਨ ਵਾਲੀਆਂ ਹਨ, ਉਹ ਸਿਖੀ ਜੀਵਨ ਦਾ ਅੰਗ ਨਹੀਂ। ਸਿਖ ਜਥੇਬੰਦਕ ਧਰਮ ਹੈ ਜਦੋਂ ਕਿ ਸੂਫੀ ਲੋਕ ਮਰਯਾਦਾ ਦੇ ਪਾਬੰਦ ਨਹੀਂ ਹੁੰਦੇ। ਖ਼ਾਲਸਾ ਪੰਥ ਵਿਚ ਜਿਤਨੇ ਸ਼ਹੀਦ ਹੋਏ ਹਨ, ਉਹਨਾਂ ਵਡਭਾਗਿਆਂ ਉਤੇ ਨਾਮ ਦਾ ਗੂੜ੍ਹਾ ਰੰਗ ਚੜ੍ਹਿਆ ਸੀ ਜੋ ਜੀਵਨ ਭਰ ਨਹੀਂ ਸੀ ਲਥਾ:--

**ਰਾਮ ਰੰਗੁ ਕਦੇ ਉਤਰਿ ਨ ਜਾਇ॥**

**ਗੁਰੁ ਪੂਰਾ ਜਿਸੁ ਦੇਇ ਬੁਝਾਇ॥** [ਪੰਨਾ ੧੯੪

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਨਾਮ ਰਸ ਵਿਚ ਮਸਤ ਹੋਣਾ ਖੁਸ਼ ਕਿਸਮਤੀ ਹੈ। ਜਿਸ ਨੂੰ ਰਾਮ ਨਾਮ ਦਾ ਰੰਗ ਲਗ ਜਾਵੇ ਉਸਦੇ ਅੰਦਰੋਂ ਭੈ ਤੇ ਭਟਕਣਾ ਆਦਿ ਭਜ ਜਾਂਦੇ ਹਨ। ਮਾਇਆ ਵਿਚ ਵੀ ਗੁਰੂ ਦੀ ਮਤਿ ਹੀ ਜੀਵ ਦਾ ਸਭ ਕੁਝ ਸਵਾਰਦੀ ਹੈ। ਮੰਦ ਕਰਮੀਆਂ ਨੂੰ ਪਰਮੇਸ਼ਰ ਦਾ ਨਾਮ ਕਿਉਂ ਨਹੀਂ ਚੰਗਾ ਲਗਦਾ ਕਿਉਂਕਿ ਉਨ੍ਹਾਂ ਦੇ ਅੰਦਰ ਦੁਰਮਤਿ ਹੁੰਦੀ ਹੈ, ਇਸ ਲਈ ਉਨ੍ਹਾਂ ਦੇ ਜੀਵਨ ਬਰਬਾਦ ਹੋ ਜਾਂਦੇ ਹਨ। ਇਸ ਸ਼ਬਦ ਦੀ ਅੰਤਲੀ

ਪੰਕਤੀ ਵਿਚ ਸਾਨੂੰ ਇਹ ਸੇਧ ਮਿਲਦੀ ਹੈ ਕਿ ਜੀਵ ਨੂੰ ਸਦਾ ਪ੍ਰਭੂ ਦੇ ਦਰ ਤੋਂ ਅਜਿਹੀ ਮਤਿ ਮੰਗਣੀ ਚਾਹੀਦੀ ਹੈ ਜਿਸ ਨਾਲ ਉਸਦੀ ਸੁਰਤਿ ਪ੍ਰਭੂ ਦੇ ਨਾਮ ਵਿਚ ਸਮਾਈ ਰਹੇ। ਅਗਿਆਨਤਾ ਵਿਚ ਸੁਤਾ ਹੋਇਆ ਮਨ ਜਦੋਂ ਜਾਗਦਾ ਹੈ ਤਾਂ ਇਹ ਪਰਮੇਸ਼ਰ ਦੀ ਪ੍ਰੇਮਾ-ਭਗਤੀ ਵਿਚ ਲਗਦਾ ਹੈ।

ਮਨਮੁਖ ਦਾ ਵਿਸ਼ੇ-ਵਿਕਾਰਾਂ ਵਾਲਾ ਹੋਛਾ ਜਿਹਾ ਜੀਵਨ ਹੁੰਦਾ ਹੈ ਜਿਸ ਕਰਕੇ ਉਸ ਦੇ ਅੰਦਰ ਪਰਮੇਸ਼ਰ ਦਾ ਭੈ ਤੇ ਭਾਉ ਭਾਵਨੀ ਵਾਲੇ ਗੁਣ ਨਹੀਂ ਹੁੰਦੇ।

ਸਿਧਾਂਤ ਇਹ ਹੈ ਕਿ ਜਿਸ ਉਤੇ ਗੁਰੂ ਹਰੀ ਦੇ ਨਾਮ ਦਾ ਮਜੀਠੀ ਰੰਗ ਚੜ੍ਹਾ ਦਿੰਦਾ ਹੈ ਉਸ ਦਾ ਦੁਨਿਆਵੀ ਜੀਵਨ ਪਲਟ ਜਾਂਦਾ ਹੈ। ਹਰੀ ਦੀ ਪ੍ਰਾਪਤੀ ਹੋਣ ਤੇ ਮਨੁੱਖ ਦੀ ਸੰਸਾਰ ਵਿਚ ਵੀ ਭਾਰੀ ਸੋਭਾ ਹੁੰਦੀ ਹੈ। ਗੁਰਵਾਕ ਹਨ:—

**ਤਿਨ ਕੀ ਸੋਭਾ ਕਿਆ ਗਣੀ, ਜਿਨੀ ਹਰਿ ਹਰਿ ਲਧਾ॥** [ਪੰਨਾ ੩੨੦

**ਮਾਲੀ ਗਉੜਾ ਮਹਲਾ ੪ ॥ ਮੇਰੇ ਮਨ, ਭਜੁ ਹਰਿ ਹਰਿ ਨਾਮੁ ਗੁਪਾਲਾ ॥ ਮੇਰਾ ਮਨੁ ਤਨੁ ਲੀਨੁ ਭਇਆ ਰਾਮਨਾਮੈ, ਮਤਿ ਗੁਰਮਤਿ ਰਾਮ ਰਸਾਲਾ ॥੧॥ਰਹਾਉ॥ ਗੁਰਮਤਿ ਨਾਮੁ ਧਿਆਈਐ ਹਰਿ ਹਰਿ, ਮਨਿ ਜਪੀਐ ਹਰਿ ਜਪਮਾਲਾ ॥ ਜਿਨ ਕੈ ਮਸਤਕਿ ਲੀਖਿਆ, ਹਰਿ ਮਿਲਿਆ ਹਰਿ ਬਨਮਾਲਾ ॥੧॥ ਜਿਨ੍ ਹਰਿ ਨਾਮੁ ਧਿਆਇਆ, ਤਿਨ੍ ਚੂਕੇ ਸਰਬ ਜੰਜਾਲਾ ॥ ਤਿਨ੍ ਜਮੁ ਨੇੜਿ ਨ ਆਵਈ, ਗੁਰਿ ਰਾਖੇ ਹਰਿ ਰਖਵਾਲਾ ॥੨॥ ਹਮ ਬਾਰਿਕ ਕਿਛੂ ਨ ਜਾਣਹੂ, ਹਰਿ ਮਾਤਾ ਪਿਤਾ ਪ੍ਰਤਿਪਾਲਾ ॥ ਕਰੁ ਮਾਇਆ ਅਗਨਿ ਨਿਤ ਮੇਲਤੇ, ਗੁਰਿ ਰਾਖੇ ਦੀਨ ਦਇਆਲਾ ॥੩॥ ਬਹੁ ਮੈਲੇ ਨਿਰਮਲ ਹੋਇਆ, ਸਭ ਕਿਲਬਿਖ ਹਰਿ ਜਸਿ ਜਾਲਾ ॥ ਮਨਿ ਅਨਦੁ ਭਇਆ ਗੁਰੁ ਪਾਇਆ, ਜਨ ਨਾਨਕ ਸਬਦਿ ਨਿਹਾਲਾ ॥੪॥੫॥**

**ਪਦ ਅਰਥ:** ਭਜੁ=ਸਿਮਰ। ਗੁਪਾਲਾ=ਪ੍ਰਿਥਵੀ ਦੇ ਪਾਲਕ ਦਾ। ਲੀਨੁ ਭਇਆ=ਜੁੜ ਗਿਆ, ਸਮਾਅ ਗਿਆ ਹੈ। ਰਾਮਨਾਮੈ=ਪ੍ਰਭੂ ਦੇ ਨਾਮ ਵਿਚ। ਰਸਾਲਾ=ਰਸਾਂ ਦਾ ਘਰ।੧।ਰਹਾਉ।

ਮਨਿ=ਮਨ ਵਿਚ। ਜਪੀਐ=ਜਪਣਾ ਚਾਹੀਦਾ ਹੈ। ਹਰਿ ਬਨ ਮਾਲਾ=ਬਨ ਵਾਲਾ ਹਰੀ।੧। ਚੂਕੇ=ਮੁੱਕ ਗਏ। ਸਰਬ ਜੰਜਾਲਾ=ਸਾਰੇ ਧੰਧੇ। ਨੇੜਿ=ਨੇੜੇ। ਗੁਰਿ=ਗੁਰੂ ਨੇ।੨।

ਨ ਜਾਣਹੁ=ਨਹੀਂ ਜਾਣਦੇ। ਕਰੁ=ਹੱਥ। ਅਗਨਿ=ਅੱਗ।੩। ਹਰਿ ਜਸ=ਹਰੀ ਦੇ ਜਸ ਨੇ। ਜਾਲਾ=ਸਾੜ ਦਿੱਤੇ ਹਨ। ਸਬਦਿ=(ਗੁਰੂ ਦੇ) ਸ਼ਬਦ ਰਾਹੀਂ। ਨਿਹਾਲਾ=ਪ੍ਰਸੰਨ ।੪।

**ਅਰਥ:** ਹੇ ਮੇਰੇ ਮਨ! ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦਾ ਨਾਮ ਸਿਮਰ। (ਹੇ ਭਾਈ! ਨਾਮ ਸਿਮਰਨ ਦਾ ਸਦਕਾ ਹੀ) ਮੇਰਾ ਮਨ ਤੇ ਤਨ ਪਰਮੇਸ਼ਰ ਦੇ ਨਾਮ ਵਿਚ ਲੀਨ ਹੋਇਆ ਹੈ (ਅਤੇ) ਗੁਰੂ ਦੀ ਸਿਖਿਆ ਦੁਆਰਾ ਰਾਮ ਜੋ ਰਸਾਂ ਦਾ ਘਰ ਹੈ (ਉਸ ਵਿਚ ਟਿਕਿਆ ਹੈ)।੧।ਰਹਾਉ।

(ਹੇ ਭਾਈ!) ਗੁਰੂ ਦੀ ਸਿਖਿਆ ਦੁਆਰਾ (ਹਰੀ ਦਾ) ਨਾਮ ਧਿਆਉਣਾ ਚਾਹੀਦਾ ਹੈ (ਅਤੇ) ਮਨ ਵਿਚ ਪਰਮੇਸ਼ਰ ਦੇ ਨਾਮ ਦਾ ਜਾਪ ਜਪਣਾ ਚਾਹੀਦਾ ਹੈ। ਜਿਨ੍ਹਾਂ ਦੇ ਮੱਥੇ ਤੇ (ਮਿਲਾਪ ਦਾ ਲੇਖ) ਲਿਖਿਆ

ਹੋਇਆ ਹੈ (ਉਹਨਾਂ ਨੂੰ) ਬਨਵਾਲੀ (ਜਗਤ ਦੇ ਮਾਲਕ ਵਾਹਿਗੁਰੂ ਦਾ ਜਾਪ ਕਰਨਾ) ਮਿਲਿਆ ਹੈ।੧।

(ਹੇ ਭਾਈ!) ਜਿਨ੍ਹਾਂ ਨੇ ਪਰਮੇਸ਼ਰ ਦਾ ਨਾਮ ਧਿਆਇਆ ਹੈ, ਉਨ੍ਹਾਂ ਦੇ ਸਾਰੇ ਧੰਧੇ ਮੁਕ ਗਏ ਹਨ। ਉਹਨਾਂ ਦੇ ਨੇੜੇ ਜਮ ਵੀ ਨਹੀਂ ਆਉਂਦਾ ਗੁਰੂ ਨੇ (ਉਹ) ਬਚਾਅ ਲਏ ਹਨ, ਪਰਮਾਤਮਾ (ਆਪ ਉਹਨਾਂ ਦਾ) ਰਖਵਾਲਾ (ਬਣਿਆ ਹੈ)।੨।

(ਹੇ ਭਾਈ!) ਅਸੀਂ (ਇਆਣੇ) ਬਾਲਕ (ਕੁਝ) ਨਹੀਂ ਜਾਣਦੇ (ਪਰ) ਪਰਮਾਤਮਾ ਮਾਤਾ ਪਿਤਾ ਵਾਂਗ (ਸਾਡੀ) ਪਾਲਣਾ ਕਰਦਾ ਹੈ। (ਅਸੀਂ) ਮਾਇਆ ਰੂਪ ਅਗਨੀ ਵਿਚ ਹਰ ਰੋਜ ਮਨ ਰੂਪ ਹਥ ਪਾਂਦੇ ਸਾਂ (ਪਰ) ਦੀਨ ਦਇਆਲ ਗੁਰੂ ਨੇ (ਸਾਨੂੰ) ਰਖ ਲਿਆ ਹੈ (ਭਾਵ ਬਚਾਅ ਲਿਆ ਹੈ)।੩।

(ਹੇ ਭਾਈ!) ਬੜੇ ਵਿਕਾਰੀ ਪੁਰਸ਼ (ਨਾਮ ਜਪ ਕੇ) ਪਵਿੱਤਰ ਹੋਏ ਹਨ, ਹਰੀ ਜਸ ਨੇ (ਉਹਨਾਂ ਦੇ) ਸਾਰੇ ਪਾਪ ਸਾੜ ਦਿੱਤੇ ਹਨ। ਦਾਸ ਨਾਨਕ (ਇਹ ਆਖਦਾ ਹੈ ਕਿ ਜਿਸ ਮਨੁੱਖ ਨੇ) ਗੁਰੂ ਪਾ ਲਿਆ ਹੈ (ਉਸ ਦੇ) ਮਨ ਵਿਚ (ਆਤਮਿਕ) ਅਨੰਦ ਪੈਦਾ ਹੋ ਗਿਆ ਹੈ (ਅਤੇ) ਗੁਰੂ ਦੇ ਸ਼ਬਦ ਦੁਆਰਾ (ਓਹ) ਨਿਹਾਲ ਹੋ ਗਿਆ ਹੈ।੪।੫।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਜਪਦਾ ਹੈ ਉਸ ਦੇ ਸਾਰੇ ਜੰਜਾਲ ਮੁੱਕ ਜਾਂਦੇ ਹਨ। ਗੁਰੂ ਉਸ ਦਾ ਰਖਵਾਲਾ ਬਣ ਜਾਂਦਾ ਹੈ ਅਤੇ ਮਾਤਾ ਪਿਤਾ ਵਾਂਗੂ ਪਰਮੇਸ਼ਰ ਉਸਦੀ ਪਾਲਨਾ ਕਰਦਾ ਹੈ:–

**ਜਿਉ ਰਾਖੈ ਮਹਤਾਰੀ ਬਾਰਿਕ ਕਉ, ਤੈਸੇ ਹੀ ਪ੍ਰਭ ਪਾਲ॥** [ਪੰਨਾ ੬੮੦

ਨਾਮ ਵਿਚ ਐਨੀ ਬਰਕਤ ਹੈ ਕਿ ਵਡੇ ਵਡੇ ਵਿਕਾਰੀ ਪੁਰਸ਼ ਵੀ ਨਾਮ ਦਾ ਜਾਪ ਕਰਕੇ ਨਿਰਮਲ ਹੋ ਜਾਂਦੇ ਹਨ। ਹਰੀ ਦੇ ਜਸ ਨੇ ਉਹਨਾਂ ਦੇ ਸਾਰੇ ਪਾਪ ਸਾੜ ਦਿੱਤੇ ਹਨ ਅਤੇ ਗੁਰੂ ਦੇ ਸ਼ਬਦ ਦੁਆਰਾ ਉਹ ਆਤਮਿਕ ਅਨੰਦ ਮਾਣ ਕੇ ਨਿਹਾਲ ਹੋ ਗਏ ਹਨ।

'ਕਰੁ ਮਾਇਆ ਅਗਨਿ ਨਿਤ ਮੇਲਤੇ' ਵਾਲੀ ਉਦਾਹਰਣ ਦੀ ਵਰਤੋਂ ਦੇ ਇਕ ਹੋਰ ਪੰਗਤੀ ਵਿਚ ਵੀ ਸਾਨੂੰ ਦਰਸ਼ਨ ਹੁੰਦੇ ਹਨ:--

**ਚੰਚਲ ਮਤਿ ਬਾਰਿਕ ਬਪੁਰੇ ਕੀ, ਸਰਪ ਅਗਨਿ ਕਰ ਮੇਲੈ॥**
**ਮਾਤਾ ਪਿਤਾ ਕੰਠਿ ਲਾਇ ਰਾਖੈ, ਅਨਦ ਸਹਜਿ ਤਬ ਖੇਲੈ॥** [ਪੰਨਾ ੧੨੬੬

**ਮਾਲੀ ਗਉੜਾ ਮਹਲਾ ੪ ॥ ਮੇਰੇ ਮਨ ਹਰਿ ਭਜੁ, ਸਭ ਕਿਲਬਿਖ ਕਾਟ ॥ ਹਰਿ ਹਰਿ ਉਰਧਾਰਿਓ ਗੁਰਿ ਪੂਰੈ, ਮੇਰਾ ਸੀਸੁ ਕੀਜੈ ਗੁਰ ਵਾਟ ॥੧॥ਰਹਾਉ॥ ਮੇਰੇ ਹਰਿ ਪ੍ਰਭ ਕੀ ਮੈ ਬਾਤ ਸੁਨਾਵੈ, ਤਿਸੁ ਮਨੁ ਦੇਵਉ ਕਟਿ ਕਾਟ ॥ ਹਰਿ ਸਾਜਨੁ ਮੇਲਿਓ ਗੁਰਿ ਪੂਰੈ, ਗੁਰ ਬਚਨਿ ਬਿਕਾਨੋ ਹਟਿ ਹਾਟ ॥੧॥ ਮਕਰ ਪ੍ਰਾਗਿ ਦਾਨੁ ਬਹੁ ਕੀਆ, ਸਰੀਰੁ ਦੀਓ ਅਧ ਕਾਟਿ ॥ ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵੈ, ਬਹੁ ਕੰਚਨੁ ਦੀਜੈ ਕਟਿ ਕਾਟ ॥੨॥ ਹਰਿ ਕੀਰਤਿ ਗੁਰਮਤਿ ਜਸੁ ਗਾਇਓ, ਮਨਿ ਉਘਰੇ ਕਪਟ ਕਪਾਟ ॥ ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ, ਲਜ ਭਾਨੀ ਮਟੁਕੀ ਮਾਟ ॥੩॥**

**ਕਲਜੁਗਿ ਗੁਰੁ ਪੂਰਾ ਤਿਨ ਪਾਇਆ, ਜਿਨ ਧੁਰਿ ਮਸਤਕਿ ਲਿਖੇ ਲਿਲਾਟ ॥ ਜਨ ਨਾਨਕ ਰਸੁ ਅੰਮ੍ਰਿਤੁ ਪੀਆ, ਸਭ ਲਾਥੀ ਭੂਖ ਤਿਖਾਟ ॥੪॥੬॥ ਛਕਾ ੧ ॥**

**ਪਦ ਅਰਥ:** ਕਿਲਬਿਖ ਕਾਟ=ਪਾਪ ਕਟਣ ਵਾਲਾ। ਉਰਧਾਰਿਓ=ਟਿਕਾਇਆ ਹੈ। ਗੁਰਿ ਪੂਰੈ=ਪੂਰੇ ਗੁਰੂ ਨੇ। ਸੀਸੁ=ਸਿਰ। ਕੀਜੈ=(ਭੇਟ) ਕਰ ਦਿਓ। ਗੁਰਵਾਟ=ਗੁਰੂ ਦੇ ਰਸਤੇ ਵਿਚ (ਭਾਵ ਜਿਥੋਂ ਗੁਰੂ ਲੰਘਣ)। ਤਿਸੁ=ਉਸ ਨੂੰ। ਦੇਵਉ=ਮੈਂ ਦੇ ਦਿਆਂ। ਕਟਿ ਕਾਟ=ਕੱਟ ਕੇ, ਟੋਟੇ ਟੋਟੇ ਕਰਕੇ। ਗੁਰ ਬਚਨਿ=ਗੁਰੂ ਦੇ ਬਚਨ ਰਾਹੀਂ। ਹਟਿ ਹਾਟ=ਹੱਟੀ, ਹੱਟ ਉਤੇ।੧।

ਮਕਰ=ਸੂਰਜ ਜਦੋਂ ਮਕਰ ਰਾਸ਼ੀ ਵਿਚ ਦਾਖਲ ਹੁੰਦਾ ਹੈ, ਉਦੋਂ ਮਾਘ ਦੀ ਸੰਗ੍ਰਾਂਦ ਹੁੰਦੀ ਹੈ। ਪ੍ਰਾਗਿ=ਪ੍ਰਯਾਗ ਤੀਰਥ ਤੇ। ਅਧ ਕਾਟਿ=ਦੋ ਫਾੜ ਕਰਾ ਦਿਤਾ। ਬਹੁ ਕੰਚਨੁ=ਬਹੁਤ ਸੋਨਾ। ਕਟਿ ਕਾਟ=ਥੋੜਾ ਕਟ ਕਟ ਕੇ।੨।

ਹਰਿ ਕੀਰਤਿ=ਹਰੀ ਦੀ ਸਿਫਤਿ ਸਾਲਾਹ। ਗੁਰਮਤਿ=ਗੁਰੂ ਦੀ ਮਤਿ ਦੁਆਰਾ। ਮਨਿ=ਮਨ ਵਿਚ। ਉਘਰੇ=ਖੁਲ੍ਹ ਗਏ। ਕਪਟ ਕਪਾਟ=ਕਪਟ ਵਾਲੇ ਤਖਤੇ, ਦਰਵਾਜੇ। ਤ੍ਰਿਕੁਟੀ=ਤਿੰਨਾਂ ਗੁਣਾਂ ਦੀ ਗੰਢ। ਫੋਰਿ=ਫੋੜ ਤੋੜ ਕੇ। ਭਰਮੁ=ਭਟਕਣਾ। ਭਉ=ਡਰ। ਭਾਗਾ=ਭਜ ਗਿਆ, ਦੌੜ ਗਿਆ। ਲਜ=(ਲੋਕ) ਲਾਜ ਦੀ। ਮਟੁਕੀ=ਮੱਟੀ। ਭਾਨੀ=ਭਜ ਗਈ।੩।

ਕਲਜੁਗਿ=ਕਲਜੁਗ ਵਿਚ। ਤਿਨ=ਉਹਨਾਂ ਨੇ। ਜਿਨ=ਜਿਨ੍ਹਾਂ ਦੇ। ਧੁਰਿ=ਧੁਰ (ਦਰਗਾਹ) ਤੋਂ। ਮਸਤਕਿ ਲਿਲਾਟ=ਮਥੇ ਉਤੇ। ਲਾਥੀ=ਲਹਿ ਗਈ। ਤਿਖਾ ਤਿਖਾਟ=ਤ੍ਰੇਹ, ਪਿਆਸ।੪।੬।ਛਕਾ।੧।

**ਅਰਥ:** ਹੇ ਮੇਰੇ ਮਨ! ਹਰੀ ਦਾ (ਨਾਮ) ਸਿਮਰ (ਜੋ) ਸਾਰੇ ਪਾਪ ਕਟਣ ਵਾਲਾ ਹੈ। (ਜਿਸ) ਪੂਰੇ ਗੁਰੂ ਨੇ ਹਰੀ ਹਰੀ (ਨਾਮ ਮੇਰੇ) ਹਿਰਦੇ ਵਿਚ ਟਿਕਾਇਆ ਹੈ, (ਹੇ ਭਾਈ! ਉਸ) ਗੁਰੂ ਦੇ ਰਸਤੇ ਤੇ ਮੇਰਾ ਸਿਰ ਕੱਟ ਕੇ (ਵਿਛਾ) ਦਿਓ।੧।ਰਹਾਉ।

(ਹੇ ਭਾਈ! ਜਿਹੜਾ ਮਨੁੱਖ) ਮੈਨੂੰ ਮੇਰੇ ਹਰੀ ਪ੍ਰਭੂ ਦੀ (ਕੋਈ) ਗਲ ਸੁਣਾਏ ਮੈਂ ਉਸਨੂੰ ਆਪਣਾ ਸਿਰ ਕੱਟ ਕੱਟ ਕੇ ਦੇ ਦਿਆਂ। ਪੂਰੇ ਗੁਰੂ ਨੇ (ਮੈਨੂੰ) ਹਰੀ ਸਜਣ ਮਿਲਾਇਆ ਹੈ, ਮੈਂ ਗੁਰੂ ਦੇ ਬਚਨ (ਸੁਣ) ਕੇ (ਗੁਰੂ ਦੀ) ਹਟੀ (ਸਤ ਸੰਗਤਿ ਵਿਚ) ਵਿੱਕ ਚੁਕਿਆ ਹਾਂ।੧।

(ਹੇ ਭਾਈ! ਜਿਸ ਨੇ) ਮਾਘ ਦੀ ਸੰਗ੍ਰਾਂਦ ਤੇ ਪ੍ਰਯਾਗ ਤੀਰਥ ਉਤੇ ਜਾ ਕੇ ਬਹੁਤ ਦਾਨ ਕੀਤਾ, (ਕਾਸ਼ੀ ਜਾ ਕੇ ਕਲਵਤ੍ਰ ਹੇਠਾਂ ਆਪਣਾ) ਸਰੀਰ ਦੋ ਫਾੜ ਕਰਵਾ ਦਿਤਾ (ਉਸ ਦਾ ਇਹ ਸਭ ਕੁਝ ਕੀਤਾ ਵਿਅਰਥ ਹੀ ਗਿਆ ਕਿਉਂਕਿ) ਪਰਮੇਸ਼ਰ ਦੇ ਨਾਮ ਤੋਂ ਬਿਨਾ ਕੋਈ (ਮਨੁੱਖ ਮੋਹ ਮਾਇਆ ਤੋਂ) ਮੁਕਤੀ ਨਹੀਂ ਪਾ ਸਕਦਾ, (ਭਾਵੇਂ ਉਸ ਨੇ ਤੀਰਥਾਂ ਤੇ ਜਾ ਕੇ) ਬਹੁਤ ਸਾਰਾ ਸੋਨਾ ਹੀ ਥੋੜਾ ਥੋੜਾ ਕੱਟ ਕੱਟਾ ਕੇ ਦਾਨ (ਵਜੋਂ ਕਿਉਂ ਨ) ਦਿਤਾ ਹੋਵੇ।੨।

(ਹੇ ਭਾਈ! ਜਿਸ ਮਨੁਖ ਨੇ) ਗੁਰੂ ਦੀ ਮਤ ਲੈ ਕੇ ਪਰਮਾਤਮਾ ਦੀ ਸਿਫਤਿ-ਸਾਲਾਹ ਕੀਤੀ, ਜਸ (ਕੀਰਤਨ) ਗਾਇਨ ਕੀਤਾ, (ਉਸ ਦੇ) ਮਨ ਵਿਚ (ਲਗੇ ਹੋਏ) ਪੜਦੇ ਖੁਲ੍ਹ ਗਏ। ਤਿੰਨਾਂ ਗੁਣਾਂ ਦਾ ਭਰਮ ਤੋੜ ਕੇ (ਉਸ ਦੇ ਅੰਦਰੋਂ) ਭਟਕਣਾ, ਡਰ ਆਦਿ ਦੂਰ ਹੋ ਗਏ ਅਤੇ ਸ਼ਰਮ ਰੂਪੀ ਮਟਕੀ ਟੁੱਟ ਗਈ।੩।

ਹੇ ਭਾਈ! ਕਲਜੁਗ ਵਿਚ ਪੂਰਾ ਗੁਰੂ ਉਨ੍ਹਾਂ ਨੇ ਹੀ ਪਾਇਆ ਹੈ ਜਿਨ੍ਹਾਂ ਦੇ ਮਥੇ ਉਤੇ ਧੁਰੋਂ ਚੰਗੇ ਲੇਖ

ਲਿਖੇ ਗਏ ਸਨ। ਦਾਸ ਨਾਨਕ (ਆਖਦਾ ਹੈ ਕਿ ਜਿਨ੍ਹਾਂ ਨੇ) ਅਮਰ ਕਰ ਦੇਣ ਵਾਲਾ (ਨਾਮ) ਰਸ ਪੀਤਾ ਹੈ (ਉਨ੍ਹਾਂ ਦੀ ਮਾਇਆ ਵਾਲੀ) ਭੁਖ ਤ੍ਰੇਹ ਦੂਰ ਹੋ ਗਈ ਹੈ।੪।੬।ਛਕਾ।੧।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਮੁਕਤੀ ਲਈ ਪ੍ਰਯਾਗ ਤੀਰਥ ਤੇ ਜਾ ਕੇ ਇਸ਼ਨਾਨ ਤੇ ਦਾਨ ਪਿਆ ਕਰੇ, ਜਾ ਕਾਸ਼ੀ ਜਾ ਕੇ ਸਰੀਰ ਨੂੰ ਕਲਵਤ੍ਰ ਨਾਲ ਕਟਵਾ ਲਵੇ ਪਰ ਪਰਮੇਸ਼ਰ ਦੇ ਨਾਮ ਤੋਂ ਬਿਨਾ ਅਜਿਹੇ ਸਾਰੇ ਸਾਧਨ ਵਿਅਰਥ ਹਨ ਜੋ ਮੁਕਤੀ ਦੇ ਮਾਰਗ ਵਿਚ ਕਦੇ ਵੀ ਸਹਾਇਕ ਨਹੀਂ ਹੋ ਸਕਦੇ।

ਸਿੱਖ ਦੇ ਮਨ ਵਿਚ ਸਿਰਜਣਹਾਰ ਦਾ ਭਜਨ ਕਰਨ ਲਈ ਸਿਕ ਹੋਵੇ, ਪੂਰੇ ਗੁਰੂ ਲਈ ਇਤਨਾ ਸਿਦਕ ਤੇ ਪਿਆਰ ਹੋਵੇ ਕਿ ਉਹ ਆਪਣਾ ਸੀਸ ਗੁਰੂ ਅਗੇ ਵਿਛਾ ਦੇਵੇ। ਅਜੇਹੀ ਅਵਸਥਾ ਹਰੀ ਦਾ ਜਸ ਕਰਨ ਨਾਲ ਪ੍ਰਾਪਤ ਹੁੰਦੀ ਹੈ। ਜਦੋਂ ਮਨ ਵਿਚ ਜਾਗ੍ਰਤੀ ਆਉਂਦੀ ਹੈ ਓਦੋਂ ਤਿੰਨਾਂ ਗੁਣਾ ਦਾ ਭਰਮ ਤੇ ਲੋਕ-ਲਾਜ ਛੱਡ ਕੇ ਮਨੁੱਖ ਗੁਰੂ ਦਾ ਅਨਿੰਨ ਸੇਵਕ ਬਣ ਜਾਦਾ ਹੈ। ਪਰ ਇਹ ਦਾਤ ਵੀ ਗੁਰੂ ਦੀ ਮਿਹਰ ਨਾਲ ਹੀ ਮਿਲਦੀ ਹੈ।

ਕਲਜੁਗ ਵਿਚ ਪਖੰਡੀ ਗੁਰੂਆਂ ਨੇ ਲੋਕਾਂ ਨੂੰ ਫਸਾਉਣ ਲਈ ਆਪਣਾ ਜਾਲ ਵਿਛਾਇਆ ਹੋਇਆ ਹੈ। ਇਸ ਲਈ ਗੁਰੂ ਪਾਤਿਸ਼ਾਹ ਜੀ ਨੇ ਇਸ ਸ਼ਬਦ ਵਿਚ ਸੰਕੇਤ ਦਿੱਤਾ ਹੈ ਕਿ:--

**ਕਲਜੁਗਿ ਗੁਰੁ ਪੂਰਾ ਤਿਨ ਪਾਇਆ, ਜਿਨ ਧੁਰਿ ਮਸਤਕਿ ਲਿਖੇ ਲਿਲਾਟ॥**

ਸਿਧਾਂਤ ਇਹ ਹੈ ਕਿ ਪੂਰਾ ਗੁਰੂ ਵੀ ਉਸ ਨੂੰ ਮਿਲਦਾ ਹੈ ਜਿਸ ਦੇ ਮਥੇ ਉਤੇ ਧੁਰੋਂ ਲੇਖ ਲਿਖਿਆ ਹੁੰਦਾ ਹੈ:--

ੳ) **ਜਿਨ ਮਸਤਕਿ ਧੁਰਿ ਹਰਿ ਲਿਖਿਆ, ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥**
**ਅਗਿਆਨੁ ਅੰਧੇਰਾ ਕਟਿਆ, ਗੁਰ ਗਿਆਨੁ ਘਟਿ ਬਲਿਆ॥** [ਪੰਨਾ ੪੫੦

ਅ) **ਤਿਨਾ ਮਿਲਿਆ ਗੁਰੁ ਆਇ, ਜਿਨ ਕਉ ਲੀਖਿਆ ॥**
**ਅੰਮ੍ਰਿਤੁ ਹਰਿ ਕਾ ਨਾਉ, ਦੇਵੈ ਦੀਖਿਆ ॥** [ਪੰਨਾ ੭੨੯

## ਮਾਲੀ ਗਉੜਾ ਮਹਲਾ ੫

**੧ੴ ਸਤਿਗੁਰ ਪ੍ਰਸਾਦਿ ॥ ਰੇ ਮਨ, ਟਹਲ ਹਰਿ ਸੁਖ ਸਾਰ ॥ ਅਵਰ ਟਹਲਾ ਝੂਠੀਆ, ਨਿਤ ਕਰੈ ਜਮੁ ਸਿਰਿ ਮਾਰ ॥੧॥ਰਹਾਉ॥ ਜਿਨਾ ਮਸਤਕਿ ਲੀਖਿਆ, ਤੇ ਮਿਲੇ ਸੰਗਾਰ ॥ ਸੰਸਾਰ ਭਉਜਲੁ ਤਾਰਿਆ, ਹਰਿ ਸੰਤ ਪੁਰਖ ਅਪਾਰ ॥੧॥ ਨਿਤ ਚਰਨ ਸੇਵਹੁ ਸਾਧ ਕੇ, ਤਜਿ ਲੋਭ ਮੋਹ ਬਿਕਾਰ ॥ ਸਭ ਤਜਹੁ ਦੂਜੀ ਆਸੜੀ, ਰਖੁ ਆਸ ਇਕ ਨਿਰੰਕਾਰ ॥੨॥ ਇਕਿ ਭਰਮਿ ਭੂਲੇ ਸਾਕਤਾ, ਬਿਨੁ ਗੁਰ ਅੰਧ ਅੰਧਾਰ ॥ ਧੁਰਿ ਹੋਵਨਾ ਸੁ ਹੋਇਆ, ਕੋ ਨ ਮੇਟਣਹਾਰ ॥੩॥ ਅਗਮ ਰੂਪ ਗੋਬਿੰਦ ਕਾ, ਅਨਿਕ ਨਾਮ ਅਪਾਰ ॥ ਧਨੁ ਧੰਨੁ ਤੇ ਜਨ ਨਾਨਕਾ, ਜਿਨ ਹਰਿਨਾਮਾ ਉਰਿਧਾਰ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਟਹਲਾਂ, ਝੂਠੀਆਂ। ਫੁਟਕਲ: 'ਸਾਕਤਾਂ' ਨੂੰ 'ਸਾਕਤਾ' ਪੜ੍ਹਨਾ ਠੀਕ ਨਹੀਂ ਹੈ।

ਪਦ ਅਰਥ: ਟਹਲ ਹਰਿ=ਹਰੀ ਦੀ ਸੇਵਾ। ਸੁਖ ਸਾਰ=ਸ੍ਰੇਸ਼ਟ ਸੁਖ ਦੇਣ ਵਾਲੀ ਹੈ। ਅਵਰ ਟਹਲਾ=ਹੋਰ ਸੇਵਾਵਾਂ। ਝੂਠੀਆ=ਕੂੜੀਆਂ। ਸਿਰਿ=ਸਿਰ ਉਤੇ। ਮਾਰ=ਚੋਟ।੧।ਰਹਾਉ।

ਤੇ=ਉਹ। ਸੰਗਾਰ=ਸਤਿ ਸੰਗ ਵਿਚ। ਭਉਜਲੁ=ਸਮੁੰਦਰ। ਅਪਾਰ=ਪਾਰ ਰਹਿਤ, ਬੇਅੰਤ।੧। ਤਜਿ=ਤਿਆਗ ਕੇ, ਛੱਡ ਕੇ। ਤਜਹੁ=ਤਿਆਗੋ। ਆਸੜੀ=ਆਸ।੨।

ਇਕਿ=ਕਈ। ਸਾਕਤਾ=ਪਰਮੇਸ਼ਰ ਨਾਲੋਂ ਟੁਟੇ ਹੋਏ, ਮਾਇਆ ਦੇ ਉਪਾਸ਼ਕ।੩। ਅੰਧ ਅੰਧਾਰ=ਅਗਿਆਨਤਾ ਕਰਕੇ ਬਿਲਕੁਲ ਅੰਨ੍ਹੇ। ਧੁਰਿ=ਧੁਰ (ਦਰਗਾਹ) ਤੋਂ। ਕੋ=ਕੋਈ। ਮੇਟਣਹਾਰ=ਮੇਟਣ ਵਾਲਾ।੩। ਅਗਮ=ਅਪਹੁੰਚ। ਅਨਿਕ=ਅਨਗਿਣਤ ਹੀ। ਉਰਿਧਾਰ=ਹਿਰਦੇ ਵਿਚ ਧਾਰਿਆ ਹੈ।

**ਅਰਥ:** ਹੇ ਮਨ! ਪਰਮਾਤਮਾ ਦੀ ਸੇਵਾ ਸ੍ਰੇਸ਼ਟ ਸੁਖ (ਦੇਣ ਵਾਲੀ ਹੈ)। ਹੋਰ (ਜਿਤਨੀਆਂ) ਟਹਿਲਾਂ (ਸੇਵਾਵਾਂ ਹਨ, ਸਭ) ਝੂਠੀਆਂ ਹਨ (ਜਿਨ੍ਹਾਂ ਨੂੰ) ਹਰ ਰੋਜ਼ (ਕਮਾਉਣ ਦੇ ਫਲ ਸਰੂਪ) ਜਮ ਸਿਰ ਉਤੇ (ਡੰਡਾ) ਮਾਰਦਾ ਹੈ।੧।ਰਹਾਉ।

(ਹੇ ਭਾਈ!) ਜਿਨ੍ਹਾਂ ਦੇ ਮੱਥੇ ਉਤੇ (ਪ੍ਰਭੂ ਨੇ ਚੰਗਾ ਲੇਖ) ਲਿਖਿਆ ਹੈ, ਓਹ (ਮਨੁੱਖ) ਸਤਿ ਸੰਗਤ ਵਿਚ ਮਿਲੇ (ਰਹਿੰਦੇ ਹਨ)। ਸਤਿ ਸੰਗਤ ਵਿਚ ਹਰੀ ਵਸਦਾ ਹੈ ਇਸ ਲਈ ਸਤਿ ਸੰਗਤ ਕਰਨ ਵਾਲੇ ਸੰਤ ਜਨਾ ਨੂੰ ਪਾਰ ਤੋਂ ਰਹਿਤ ਪਰਮਾਤਮਾ ਸਮੁੰਦਰ ਤੋਂ ਪਾਰ ਕਰ ਦਿੰਦਾ ਹੈ।੧।

(ਹੇ ਭਾਈ!) ਲੋਭ, ਮੋਹ ਤੇ ਵਿਕਾਰਾਂ ਨੂੰ ਤਿਆਗ ਕੇ ਹਰ ਰੋਜ਼ ਸਾਧ (ਗੁਰੂ) ਦੇ ਚਰਨ ਸੇਵੋ। ਸਾਰੀ ਦੂਜੀ ਆਸ ਛੱਡ ਕੇ (ਕੇਵਲ) ਇਕ ਨਿਰੰਕਾਰ ਦੀ ਆਸ ਰਖੋ।੨।

(ਹੇ ਮਨ!) ਕਈ ਸਾਕਤ (ਮਨੁੱਖ) ਭਰਮ ਵਿਚ ਪਏ ਹੋਏ ਭੁਲੇ ਰਹਿੰਦੇ ਹਨ, ਗੁਰੂ ਤੋਂ ਬਿਨਾ (ਓਹ ਅਗਿਆਨਤਾ ਵਿਚ ਫਸੇ ਹੋਏ) ਬਿਲਕੁਲ ਅੰਨ੍ਹੇ ਹੁੰਦੇ ਹਨ। (ਪਰ ਜੋ ਕੁਝ) ਧੁਰ ਦਰਗਾਹ ਤੋਂ ਲਿਖਿਆ ਹੋਇਆ) ਹੋਣਾ ਸੀ, ਓਹ ਹੀ ਹੋਇਆ (ਜਿਸ ਨੂੰ) ਕੋਈ (ਜੀਵ) ਮੇਟਣ ਵਾਲਾ ਨਹੀਂ ਹੈ।੩।

(ਹੇ ਭਾਈ!) ਗੋਬਿੰਦ ਦਾ ਰੂਪ ਅਪਹੁੰਚ ਹੈ, (ਉਸ) ਬੇਅੰਤ ਪ੍ਰਭੂ ਦੇ (ਅਨੇਕਾਂ ਅਨਗਿਣਤ) ਨਾਮ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ ਜਨ ਧੰਨਤਾ ਯੋਗ ਹਨ, ਜਿਨ੍ਹਾਂ ਨੇ (ਆਪਣੇ) ਹਿਰਦੇ ਵਿਚ ਪਰਮਾਤਮਾ ਦਾ ਨਾਮ ਧਾਰਨ ਕਰ ਲਿਆ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਸੇਵਾ ਅਨੇਕ ਪ੍ਰਕਾਰ ਦੀ ਹੈ। ਪਰ ਸਭ ਤੋਂ ਸ੍ਰੇਸ਼ਟ ਸੇਵਾ ਪਰਮਾਤਮਾ ਦੀ ਹੈ ਜੋ ਸੁਖਦਾਤੀ ਹੈ। ਮਨੁਖ ਦੀ ਸੇਵਾ ਕਰਕੇ ਫਿਰ ਜਨਮ ਲੈਣਾ ਪੈਂਦਾ ਹੈ। ਗੁਰਵਾਕ ਹਨ:--

**ਜੋ ਮਾਨੁਖੁ ਮਾਨੁਖ ਕੀ ਸੇਵਾ, ਓਹੁ ਤਿਸ ਕੀ ਲਈ ਲਈ ਫੁਨਿ ਜਾਈਐ॥** [ਪੰ. ੮੨੨

ਫਿਰ 'ਮਾਣਸ ਸੇਵਾ ਖਰੀ ਦੁਹੇਲੀ' (ਪੰਨਾ ੧੧੮੨) ਦਾ ਸੰਕੇਤ ਗੁਰਬਾਣੀ ਵਿਚ ਮੌਜੂਦ ਹੈ। ਦੂਜੀ ਸੇਵਾ ਨਾਲ ਸਾਰਾ ਜੀਵਨ ਹੀ ਵਿਅਰਥ ਜਾਂਦਾ ਹੈ। ਇਸ ਲਈ ਇਕੋ ਸਚੇ ਪਾਤਿਸ਼ਾਹ ਦੀ ਸੇਵਾ ਕਰਕੇ ਹੀ ਜਨਮ ਸਫਲ ਹੁੰਦਾ ਹੈ।

ਸਾਕਤ-ਪੁਰਸ਼ ਮਾਇਆ ਵਿਚ ਗ੍ਰਸੇ ਹੋਏ ਪਰਮੇਸ਼ਰ ਦੀ ਸੇਵਾ ਤੋਂ ਵੰਚਿਤ ਹਨ। ਅਸਲ ਵਿਚ ਗੁਰੂ ਤੋਂ ਬਿਨਾ ਮਨ ਉਤੇ ਨਿਰਾ ਅਗਿਆਨਤਾ ਦਾ ਹਨੇਰਾ ਛਾਇਆ ਰਹਿੰਦਾ ਹੈ। ਜਿਹੜਾ ਇਸ ਵਿਚ ਫਸ ਕੇ ਨਾਮ ਵਿਸਾਰ ਦਿੰਦਾ ਹੈ ਉਸ ਦੇ ਸਿਰ ਉਤੇ ਜਮ ਡੰਡਾ ਮਾਰਦਾ ਹੈ। ਸਿਧਾਂਤ ਇਹ ਹੈ:--

**ਸਭ ਤਜਹੁ ਦੂਜੀ ਆਸੜੀ ਰਖੁ ਆਸ ਇਕ ਨਿਰੰਕਾਰ ॥**

ਏਕੇ ਦੀ ਆਸ ਹੀ ਸੇਵਾ ਕਰਨ ਵਲ ਪ੍ਰੇਰਦੀ ਹੈ। ਜੋ ਜਗਿਆਸੂ ਆਪਣੇ ਹਿਰਦੇ ਵਿਚ ਨਾਮ ਸਿਮਰਨ ਨੂੰ ਟਿਕਾਂਦਾ ਹੈ ਉਹ ਧੰਨਤਾ ਯੋਗ ਹੈ। ਸਿਧਾਂਤ ਇਹ ਹੈ ਕਿ ਟਹਲ ਇਕ ਦੀ ਕਰੋ, ਹੋਰ ਟਹਿਲਾਂ ਸਭ ਝੂਠੀਆਂ ਹਨ:--

**ਟਹਲ ਕਰਹੁ ਤਉ ਏਕ ਕੀ, ਜਾ ਤੇ ਬ੍ਰਿਥਾ ਨ ਕੋਇ ॥**
**ਮਨਿ ਤਨਿ ਮੁਖਿ ਹੀਐ ਬਸੈ, ਜੋ ਚਾਹਹੁ ਸੋ ਹੋਇ ॥** [ਪੰਨਾ ੨੫੫

**ਮਾਲੀ ਗਉੜਾ ਮਹਲਾ ੫ ॥ ਰਾਮਨਾਮ ਕਉ ਨਮਸਕਾਰ ॥ ਜਾਸੁ ਜਪਤ, ਹੋਵਤ ਉਧਾਰ ॥੧॥ਰਹਾਉ॥ ਜਾ ਕੈ ਸਿਮਰਨ, ਮਿਟਹਿ ਧੰਧ ॥ ਜਾ ਕੈ ਸਿਮਰਨਿ, ਛੂਟਹਿ ਬੰਧ ॥ ਜਾ ਕੈ ਸਿਮਰਨਿ, ਮੂਰਖ ਚਤੁਰ ॥ ਜਾ ਕੈ ਸਿਮਰਨਿ, ਕੁਲਹ ਉਧਰ ॥੧॥ ਜਾ ਕੈ ਸਿਮਰਨਿ ਭਉ ਦੁਖ ਹਰੈ॥ ਜਾ ਕੈ ਸਿਮਰਨਿ, ਅਪਦਾ ਟਰੈ ॥ ਜਾ ਕੈ ਸਿਮਰਨਿ ਮੁਚਤ ਪਾਪ ॥ ਜਾ ਕੈ ਸਿਮਰਨਿ, ਨਹੀ ਸੰਤਾਪ ॥੨॥ ਜਾ ਕੈ ਸਿਮਰਨਿ, ਰਿਦ ਬਿਗਾਸ ॥ ਜਾ ਕੈ ਸਿਮਰਨਿ, ਕਵਲਾ ਦਾਸਿ ॥ ਜਾ ਕੈ ਸਿਮਰਨਿ, ਨਿਧਿ ਨਿਧਾਨ ॥ ਜਾ ਕੈ ਸਿਮਰਨਿ, ਤਰੇ ਨਿਦਾਨ ॥੩॥ ਪਤਿਤ ਪਾਵਨੁ, ਨਾਮੁ ਹਰੀ ॥ ਕੋਟਿ ਭਗਤ, ਉਧਾਰੁ ਕਰੀ ॥ ਹਰਿ ਦਾਸ ਦਾਸਾ, ਦੀਨੁ ਸਰਨ ॥ ਨਾਨਕ ਮਾਥਾ, ਸੰਤ ਚਰਨ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਿਟਹਿਂ, ਛੂਟਹਿਂ, ਨਹੀਂ, ਦਾਸਾਂ।

**ਪਦ ਅਰਥ:** ਕਉ=ਨੂੰ। ਜਾਸੁ=ਜਿਸ (ਪ੍ਰਭੂ) ਨੂੰ। ਜਪਤ=ਜਪਦਿਆਂ। ਉਧਾਰ=ਨਿਸਤਾਰਾ। ਜਾ ਕੈ ਸਿਮਰਨਿ=ਜਿਸ ਦੇ ਸਿਮਰਨ ਨਾਲ। ਮਿਟਹਿ=ਮਿਟ ਜਾਂਦੇ ਹਨ। ਧੰਧ=ਧੰਧੇ। ਛੂਟਹਿ ਬੰਧ=ਬੰਧਨ ਛੁਟ ਜਾਂਦੇ ਹਨ। ਚਤੁਰ=ਸਿਆਣੇ। ਕੁਲਹ=ਕੁਲ। ਉਧਰ=(ਸਾਰੇ ਖ਼ਾਨਦਾਨ) ਦਾ ਉਧਾਰ ਹੋ ਜਾਂਦਾ ਹੈ।੧।

ਭਉ=ਡਰ। ਦੁਖ ਹਰੈ=ਦੁਖ ਦੂਰ ਹੁੰਦਾ ਹੈ। ਅਪਦਾ=ਬਿਪਤਾ, ਮੁਸੀਬਤ। ਟਰੈ=ਟਲ ਜਾਂਦੀ ਹੈ। ਮੁਚਤ=ਕੱਟੇ ਜਾਂਦੇ ਹਨ। ਸੰਤਾਪ=ਦੁਖ ਕਲੇਸ਼।੨।

ਰਿਦ=ਹਿਰਦਾ। ਬਿਗਾਸ=ਖਿੜਦਾ ਹੈ। ਕਵਲਾ=ਮਾਇਆ। ਦਾਸਿ=ਦਾਸੀ। ਨਿਧ ਨਿਧਾਨ=ਨਿਧੀਆਂ ਦੇ ਖਜ਼ਾਨੇ। ਨਿਦਾਨ=ਓੜਕ (ਅੰਤ) ਨੂੰ।੩।

ਪਤਿਤ ਪਾਵਨ=ਡਿਗਿਆਂ ਨੂੰ ਪਵਿੱਤਰ ਕਰਨ ਵਾਲਾ। ਕੋਟਿ=ਕ੍ਰੋੜਾਂ। ਹਰਿ ਦਾਸ ਦਾਸਾ=ਹਰੀ ਦੇ ਦਾਸਾਂ ਦਾ ਦਾਸ। ਦੀਨੁ=ਨਿਮਾਣਾ।੪।

**ਅਰਥ:** (ਹੇ ਭਾਈ!) ਜਿਸ (ਪਰਮੇਸ਼ਰ) ਨੂੰ ਜਪਦਿਆਂ (ਸੰਸਾਰ ਸਾਗਰ ਤੋਂ) ਨਿਸਤਾਰਾ ਹੋ ਜਾਂਦਾ ਹੈ, ਉਸ ਰਾਮ-ਨਾਮ ਨੂੰ ਨਮਸਕਾਰ ਕਰ।੧।ਰਹਾਉ।

(ਹੇ ਭਾਈ!) ਜਿਸ ਦੇ ਸਿਮਰਨ ਨਾਲ (ਸੰਸਾਰ ਦੇ ਸਾਰੇ) ਧੰਧੇ (ਜੰਜਾਲ) ਮਿਟ ਜਾਂਦੇ ਹਨ, ਜਿਸਦੇ ਸਿਮਰਨ ਨਾਲ (ਮੋਹ ਮਾਇਆ ਦੇ ਸਾਰੇ) ਬੰਧਨ ਛੁੱਟ ਜਾਂਦੇ ਹਨ, ਜਿਸ ਦੇ ਸਿਮਰਨ ਨਾਲ ਮੂਰਖ (ਮਨੁੱਖ) ਸਿਆਣੇ ਹੋ ਜਾਂਦੇ ਹਨ, ਜਿਸ ਦੇ ਸਿਮਰਨ ਨਾਲ (ਸਾਰੀਆਂ) ਕੁਲਾਂ ਦਾ ਉਧਾਰ (ਪਾਰ ਉਤਾਰਾ) ਹੋ ਜਾਂਦਾ ਹੈ, (ਉਸ ਨੂੰ ਸਦਾ ਨਮਸਕਾਰ ਕਰ)।੧।

(ਹੇ ਭਾਈ!) ਜਿਸ ਦੇ ਸਿਮਰਨ ਨਾਲ ਦੁਖ ਤੇ ਡਰ ਦੂਰ ਹੋ ਜਾਂਦੇ ਹਨ, ਜਿਸ ਦੇ ਸਿਮਰਨ ਨਾਲ ਬਿਪਤਾ ਟਲ ਜਾਂਦੀ ਹੈ, ਜਿਸ ਦੇ ਸਿਮਰਨ ਨਾਲ ਪਾਪ ਕੱਟੇ ਜਾਂਦੇ ਹਨ, ਜਿਸ ਦੇ ਸਿਮਰਨ ਨਾਲ ਦੁਖ ਕਲੇਸ਼ ਨਹੀਂ ਲਗਦੇ (ਉਸ ਪ੍ਰਭੂ ਨੂੰ ਸਦਾ ਨਮਸਕਾਰ ਕਰ)।੨।

(ਹੇ ਭਾਈ!) ਜਿਸ ਦੇ ਸਿਮਰਨ ਨਾਲ ਹਿਰਦਾ ਖਿੜ ਜਾਂਦਾ ਹੈ, ਜਿਸ ਦੇ ਸਿਮਰਨ ਨਾਲ ਮਾਇਆ ਦਾਸੀ (ਬਣ ਜਾਂਦੀ) ਹੈ, ਜਿਸ ਦੇ ਸਿਮਰਨ ਨਾਲ ਨਿਧੀਆਂ ਦੇ ਖਜ਼ਾਨੇ (ਪ੍ਰਾਪਤ ਹੋ ਜਾਂਦੇ ਹਨ), ਜਿਸ ਦੇ ਸਿਮਰਨ ਨਾਲ ਓੜਕ ਨੂੰ (ਮਨੁੱਖ ਸੰਸਾਰ ਤੋਂ) ਤਰ ਜਾਂਦਾ ਹੈ (ਉਸ ਨੂੰ ਸਦਾ ਨਮਸਕਾਰ ਕਰ)।੩।

(ਹੇ ਭਾਈ!) ਹਰੀ-ਪਰਮਾਤਮਾ ਦਾ ਨਾਮ ਆਚਰਨ ਤੋਂ ਡਿੱਗਿਆਂ ਹੋਇਆਂ ਨੂੰ ਪਵਿੱਤਰ ਕਰਨ ਵਾਲਾ ਹੈ, (ਹਰੀ ਦਾ ਨਾਮ) ਕਰੋੜਾਂ ਭਗਤਾਂ ਦਾ ਉਧਾਰ ਕਰਨ ਵਾਲਾ ਹੈ। (ਮੈਂ) ਗਰੀਬ ਨਾਨਕ (ਆਪ) ਹਰੀ ਦੇ ਦਾਸਾਂ ਦਾ ਦਾਸ (ਤੇਰੀ) ਸ਼ਰਨ ਪਿਆ ਬੇਨਤੀ ਕਰਦਾ ਹਾਂ ਕਿ (ਤੇਰੇ) ਸੰਤਾਂ ਦੇ ਚਰਨਾ ਉਤੇ (ਮੇਰਾ) ਮਥਾ ਪਿਆ ਰਹੇ (ਭਾਵ ਸਦਾ ਨਮਸਕਾਰ ਕਰਦਾ ਰਹਾਂ, ਤਾਂ ਜੋ ਤੇਰਾ ਨਾਮ ਮਿਲਿਆ ਰਹੇ)।੪।੨।

## ਸਾਰੰਸ਼ ਅਤੇ ਸਿਧਾਂਤ

ਹਰੀ ਜਨਾ ਨੇ ਇਹ ਵਿਚਾਰ ਕੇ ਵੇਖ ਆਿ ਹੈ ਕਿ ਸੰਸਾਰ ਵਿਚ ਹਰੀ ਦੇ ਨਾਮ ਜਿਤਨੀ ਹੋਰ ਕੋਈ ਵੱਡੀ ਦਾਤਿ ਨਹੀਂ ਹੈ। ਇਸ ਲਈ ਹਰੀ ਦੇ ਨਾਮ ਨੂੰ ਸਦਾ ਹੀ ਨਮਸਕਾਰ ਕਰਨ ਦਾ ਆਦੇਸ਼ ਦਿੱਤਾ ਹੈ। ਨਾਮ ਦੀ ਬਰਕਤ ਨਾਲ ਹਰ ਪ੍ਰਕਾਰ ਦੇ ਬੰਧਨ ਟੁੱਟ ਜਾਂਦੇ ਹਨ, ਅਤੇ ਪਾਪ, ਦੁਖ ਕਲੇਸ਼ ਆਦਿ ਦੂਰ ਹੋ ਜਾਂਦੇ ਹਨ। ਮਨ ਜਾਗ ਪੈਂਦਾ ਹੈ। ਪਰਮੇਸ਼ਰ ਦਾ ਨਾਮ ਸਿਮਰਦਿਆਂ ਅੰਤ ਪਰਮ ਪਦ ਪ੍ਰਾਪਤ ਕਰ ਲਈਦਾ ਹੈ। ਇਸ ਸ਼ਬਦ ਵਿਚ ਨਾਮ ਸਿਮਰਨ ਦੇ ਸਿਧਾਂਤ ਦੇ ਨਾਲ ਨਾਲ ਨਾਮ ਦੀ ਸ਼ਕਤੀ ਦਾ ਉਲੇਖ ਵੀ ਸੰਕੇਤ ਮਾਤਰ ਹੈ ਜਿਸ ਨਾਲ ਜਗਿਆਸੂਆਂ ਦਾ ਝੁਕਾਅ ਨਾਮ-ਸਿਮਰਨ ਵਲ ਸੁਭਾਵਿਕ ਹੀ ਵਧਦਾ ਹੈ। ਨਾਮ-ਸਿਮਰਨ ਇਕ ਪੂਰੀ ਪੁਸਤਕ ਦਾ ਵਿਸ਼ਾ ਹੈ ਜਿਸ ਦੀ ਵਿਆਖਿਆ ਕਰਨੀ ਸੰਭਵ ਨਹੀਂ। ਹਾਂ, ਗੁਰਦੇਵ ਪਿਤਾ ਜੀ ਨੇ ਗੁਰਬਾਣੀ ਵਿਚ ਨਾਮ ਦੀ ਬੇਅੰਤ ਮਹਿਮਾ ਲਿਖੀ ਹੈ:-

੧. **ਗੁਰਮੁਖਿ ਕੋਟਿ ਉਧਾਰਦਾ ਭਾਈ, ਦੇ ਨਾਵੈ ਏਕ ਕਣੀ ॥** [ਪੰਨਾ ੬੦੮

੨. **ਗੁਰਮੁਖਿ ਕੋਟਿ ਅਸੰਖ ਉਧਾਰੇ ॥** [ਪੰਨਾ ੧੦੨੪

੩. ਕਲ ਮਹਿ ਏਕੁ ਨਾਮੁ ਕਿਰਪਾ ਨਿਧਿ,ਜਾਹਿ ਜਪੈ ਗਤਿ ਪਾਵੈ॥ [ਪੰਨਾ ੬੩੨

**ਮਾਲੀ ਗਉੜੀ ਮਹਲਾ ੫ ॥ ਐਸੋ ਸਹਾਈ ਹਰਿ ਕੋ ਨਾਮ ॥ ਸਾਧ ਸੰਗਤਿ ਭਜੁ ਪੂਰਨ ਕਾਮ ॥੧॥ਰਹਾਉ॥ ਬੂਡਤ ਕਉ, ਜੈਸੇ ਬੇੜੀ ਮਿਲਤ ॥ ਬੂਝਤ ਦੀਪਕ,**

**ਮਿਲਤ ਤਿਲਤ ॥ ਜਲਤ ਅਗਨੀ, ਮਿਲਤ ਨੀਰ ॥ ਜੈਸੇ ਬਾਰਿਕ ਮੁਖਹਿ ਖੀਰ ॥੧॥ ਜੈਸੇ ਰਣ ਮਹਿ, ਸਖਾ ਭ੍ਰਾਤ ॥ ਜੈਸੇ ਭੂਖੇ, ਭੋਜਨ ਮਾਤ ॥ ਜੈਸੇ ਕਿਰਖਹਿ, ਬਰਸ ਮੇਘ ॥ ਜੈਸੇ ਪਾਲਨ, ਸਰਨਿ ਸੇਂਘ ॥੨॥ ਗਰੁੜ ਮੁਖਿ, ਨਹੀ ਸਰਪ ਤ੍ਰਾਸ ॥ ਸੂਆ ਪਿੰਜਰਿ, ਨਹੀ ਖਾਇ ਬਿਲਾਸੁ ॥ ਜੈਸੋ ਆਂਡੋ ਹਿਰਦੇ ਮਾਹਿ ॥ ਜੈਸੋ ਦਾਨੋ ਚਕੀ ਦਰਾਹਿ ॥੩॥ ਬਹੁਤੁ ਓਪਮਾ, ਥੋਰ ਕਹੀ ॥ ਹਰਿ ਅਗਮ ਅਗਮ, ਅਗਾਧਿ ਤੁਹੀ ॥ ਊਚ ਮੂਚੌ, ਬਹੁ ਅਪਾਰ ॥ ਸਿਮਰਤ ਨਾਨਕ, ਤਰੇ ਸਾਰ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੁਖਹਿਂ, ਮਹਿਂ, ਕਿਰਖਹਿਂ, ਮਾਹਿਂ, ਨਹੀਂ, ਦਰਾਹਿਂ, ਤੁਹੀਂ।

**ਪਦ ਅਰਥ:** ਐਸਾ=ਇਹੋ ਜਿਹਾ। ਸਹਾਈ=ਸਹਾਇਤਾ ਕਰਨ ਵਾਲਾ, ਮਦਦਗਾਰ। ਭਜੁ=ਸਿਮਰ। ਕਾਮ=ਕੰਮ, ਕਾਰਜ।੧।ਰਹਾਉ। ਬੂਡਤ ਕਉ=ਡੁਬਦੇ ਹੋਏ ਨੂੰ। ਮਿਲਤ=ਮਿਲਦੀ ਹੈ। ਬੂਝਤ=ਬੁੱਝ ਰਹੇ। ਦੀਪਕ=ਦੀਵੇ ਨੂੰ। ਤਿਲਤ=ਤੇਲ। ਜਲਤ ਅਗਨੀ=ਅੱਗ ਨਾਲ ਸੜ ਰਹੇ ਨੂੰ। ਨੀਰ=ਪਾਣੀ। ਮੁਖਹਿ=ਮੂੰਹ ਵਿਚ। ਖੀਰ=ਦੁੱਧ।੧।

ਰਣ ਮਹਿ=ਜੁੱਧ (ਖੇਤਰ) ਵਿਚ। ਸਖਾ=ਸਹਾਈ। ਭ੍ਰਾਤ=ਭਰਾ। ਭੋਜਨ ਮਾਤ=ਭੋਜਨ ਮਾਤ੍ਰ। ਕਿਰਖਹਿ=ਖੇਤੀ ਨੂੰ। ਬਰਸ ਮੇਘ=ਬਦਲ ਦਾ ਵਸਣਾ। ਪਾਲਨ=ਰਖਿਆ। ਸਰਨਿ ਸੇਂਘ=ਸ਼ੇਰ ਦੀ ਸ਼ਰਨ ਵਿਚ।੨।

ਗਰੁੜ=ਗਰੁੜ ਮੰਤਰ। ਮੁਖਿ=ਮੂੰਹ ਵਿਚ। ਸਰਪਤ੍ਰਾਸ=ਸੱਪ ਦਾ ਡਰ। ਸੂਆ=ਤੋਤਾ। ਦਾਨੋ=ਦਾਣੇ। ਚਕੀ=ਚੱਕੀ ਵਿਚ। ਦਰਾਹਿ=ਦਰ ਤੇ, ਭਾਵ ਕਿਲੀ ਨਾਲ। ਓਪਮਾ=ਉਪਮਾ। ਥੋਰ=ਥੋੜੀ। ਅਗਮ=ਅਪਹੁੰਚ। ਅਗਾਧਿ=ਅਥਾਹ। ਤੁਹੀ=ਤੂੰ ਹੀ। ਮੂਚੋ=ਵੱਡਾ। ਬਹੁ ਅਪਾਰ=ਬਹੁਤ, ਬੇਅੰਤ ਹੈ। ਸਾਰ=ਲੋਹਾ।੪।

**ਅਰਥ:** (ਹੇ ਭਾਈ!) ਪਰਮੇਸ਼ਰ ਦਾ ਨਾਮ ਇਹੋ ਜਿਹਾ ਸਹਾਈ ਹੈ (ਤੂੰ) ਸਾਧ ਸੰਗਤ ਵਿਚ (ਬੈਠ ਕੇ ਨਾਮ) ਸਿਮਰ, (ਤੇਰੇ ਸਾਰੇ) ਕਾਰਜ ਪੂਰੇ ਹੋ ਜਾਣਗੇ।੧।ਰਹਾਉ।

(ਹੇ ਭਾਈ! ਨਾਮ ਇਸ ਤਰ੍ਹਾਂ ਸਹਾਈ ਹੁੰਦਾ ਹੈ) ਜਿਵੇਂ (ਪਾਣੀ ਵਿਚ) ਡੁੱਬ ਰਹੇ (ਮਨੁੱਖ) ਨੂੰ ਬੇੜੀ ਮਿਲ ਜਾਏ, ਬੁਝ ਰਹੇ ਦੀਵੇ ਨੂੰ ਤੇਲ ਮਿਲ ਜਾਏ, ਅੱਗ ਵਿਚ ਸੜ ਰਹੇ (ਜੀਵ ਨੂੰ) ਪਾਣੀ ਮਿਲ ਜਾਏ (ਜਾਂ ਭੁੱਖੇ) ਬਾਲਕ ਨੂੰ ਮੂੰਹ ਵਿਚ ਦੁੱਧ ਮਿਲ ਜਾਵੇ।੧।

(ਹੇ ਭਾਈ! ਪਰਮੇਸ਼ਰ ਦਾ ਨਾਮ ਇਉਂ ਸਹਾਈ ਹੁੰਦਾ ਹੈ) ਜਿਵੇਂ ਜੁੱਧ ਵਿਚ ਭਰਾ ਸਹਾਈ ਹੁੰਦਾ ਹੈ, ਜਿਵੇਂ ਭੁੱਖੇ ਨੂੰ ਭੋਜਨ ਮਾਤਰ (ਭਾਵ ਥੋੜਾ ਜਿਹਾ ਅੰਨ ਮਿਲ ਜਾਂਦਾ ਹੈ), ਜਿਵੇਂ ਖੇਤੀ ਨੂੰ ਬਦਲ ਦਾ ਵਰਸਣਾ (ਪ੍ਰਾਪਤ ਹੁੰਦਾ ਹੈ), (ਜਾਂ) ਜਿਵੇਂ ਸ਼ੇਰ ਦੀ ਸ਼ਰਨ ਵਿਚ ਪਾਲਨਾ (ਰਖਿਆ ਹੁੰਦਾ ਹੈ)।੨।

(ਹੇ ਭਾਈ! ਨਾਮ ਇਉਂ ਸਹਾਈ ਹੁੰਦਾ ਹੈ ਜਿਵੇਂ ਜਿਸ ਦੇ) ਮੂੰਹ ਵਿਚ ਗਰੁੜ ਮੰਤਰ ਹੋਵੇ (ਉਸਨੂੰ) ਸੱਪ ਦਾ ਡਰ ਨਹੀਂ ਹੁੰਦਾ, (ਜਿਵੇਂ) ਤੋਤਾ ਪਿੰਜਰੇ ਵਿਚ ਹੋਵੇ (ਉਸ ਨੂੰ) ਬਿੱਲਾ ਨਹੀਂ ਖਾ ਸਕਦਾ। ਜਿਵੇਂ (ਕੂੰਜ ਦੇ) ਚਿਤ ਵਿਚ (ਸਿਮਰਨ) ਅੰਡੇ ਦਾ (ਸਹਾਈ ਹੁੰਦਾ ਹੈ), ਜਿਵੇਂ ਦਾਣੇ ਚੱਕੀ ਦੀ ਕਿਲੀ ਨਾਲ ਲਗ ਕੇ (ਪੀਸਣੋ) ਬਚੇ ਰਹਿੰਦੇ ਹਨ।੩।

(ਨਾਮ ਦੀ ਸਹਾਇਤਾ ਅਤੇ) ਵਡਿਆਈ ਦੇ ਬੇਅੰਤ ਉਦਾਹਰਣ (ਦਿੱਤੇ ਜਾ ਸਕਦੇ ਹਨ ਪਰ ਮੈਂ) ਥੋੜੀਆਂ ਜਿਹੀਆਂ (ਸਿਫਤਾਂ) ਹੀ ਆਖੀਆਂ ਹਨ। ਹੇ ਹਰੀ! ਤੂੰ ਅਪਹੁੰਚ ਹੈਂ, ਤੂੰ ਬੇਅੰਤ ਹੈਂ। (ਹੇ ਹਰੀ! ਤੂੰ) ਉਚਾ ਹੈਂ, ਤੂੰ ਵੱਡਾ ਹੈਂ, ਤੂੰ ਬੇਅੰਤ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਪ੍ਰਭੂ) ਦਾ ਨਾਮ ਸਿਮਰਦਿਆਂ ਲੋਹੇ (ਵਾਂਗ ਭਾਰੇ ਪਾਪੀ ਜੀਵ ਵੀ ਸੰਸਾਰ ਸਾਗਰ ਤੋਂ) ਪਾਰ ਹੋ ਗਏ ਹਨ।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਆਮ ਮਨੁੱਖੀ ਜੀਵਨ ਵਿਚ ਵਰਤਣ ਵਾਲੀਆਂ ਮਿਸਾਲਾਂ ਦੇ ਕੇ ਇਹ ਸੋਝੀ ਕਰਾਈ ਹੈ ਕਿ ਪਰਮੇਸ਼ਰ ਦਾ ਨਾਮ ਹਰ ਥਾਂ ਤੇ ਹਰੇਕ ਕਾਰਜ ਵਿਚ ਜਿਥੇ ਵੀ ਸਹਾਇਤਾ ਦੀ ਲੋੜ ਪਵੇ, ਪੂਰੀ ਤਰ੍ਹਾਂ ਸਹਾਈ ਹੁੰਦਾ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਦਾ ਨਾਮ ਜਪ ਕੇ ਵੱਡੇ ਤੋਂ ਵੱਡੇ ਪਾਪੀ ਸੰਸਾਰ ਸਾਗਰ ਤੋਂ ਤਰ ਜਾਂਦੇ ਹਨ। ਇਸ ਸ਼ਬਦ ਤੋਂ ਸਮੂਹ ਪ੍ਰੇਮੀਆਂ ਨੂੰ ਨਾਮ-ਸਿਮਰਨ ਦੀ ਪ੍ਰੇਰਨਾ ਗ੍ਰਹਿਣ ਕਰਨੀ ਚਾਹੀਦੀ ਹੈ। ਨਾਮ ਲੈਣ ਦੀਆਂ ਵਡਿਆਈਆਂ ਦਾ ਵਰਣਨ ਕਰਨ ਲਗੇ ਤਾਂ ਮੁਕਣ ਵਿਚ ਨਹੀਂ ਆ ਸਕਣਗੀਆਂ ਪਰ ਜੋ ਜੀਵ ਪਰਮੇਸ਼ਰ ਦਾ ਨਾਮ ਜਪਦੇ ਹਨ, ਉਹ ਹਰੀ ਦੀ ਦਰਗਾਹ ਵਿਚ ਮਾਨ ਪਾਉਂਦੇ ਹਨ:--

**ਨਾਮੁ ਲੈਨਿ ਸੇ ਸੋਹਹਿ, ਤਿਨ ਸੁਖ ਫਲ ਹੋਵਹਿ, ਮਾਨਹਿ ਸੇ ਜਿਣਿ ਜਾਹਿ ਜੀਉ॥**

**ਤਿਨ ਫਲ ਤੋਟਿ ਨ ਆਵੈ ਜਾ ਤਿਸੁ ਭਾਵੈ, ਜੇ ਜੁਗ ਕੇਤੇ ਜਾਹਿ ਜੀਉ॥** [ਪੰਨਾ ੪੩੮

**ਮਾਲੀ ਗਉੜਾ ਮਹਲਾ ੫ ॥ ਇਹੀ ਹਮਾਰੈ ਸਫਲ ਕਾਜ ॥ ਅਪੁਨੇ ਦਾਸ ਕਉ ਲੇਹੁ ਨਿਵਾਜਿ ॥੧॥ਰਹਾਉ॥ ਚਰਨ ਸੰਤਹ, ਮਾਥ ਮੋਰ ॥ ਨੈਨਿ ਦਰਸੁ ਪੇਖਉ ਨਿਸਿ ਭੋਰ ॥ ਹਸਤ ਹਮਰੇ, ਸੰਤ ਟਹਲ ॥ ਪ੍ਰਾਨ ਮਨੁ ਧਨੁ, ਸੰਤ ਬਹਲ ॥੧॥ ਸੰਤ ਸੰਗਿ ਮੇਰੇ ਮਨ ਕੀ ਪ੍ਰੀਤਿ ॥ ਸੰਤ ਗੁਨ ਬਸਹਿ ਮੇਰੈ ਚੀਤਿ ॥ ਸੰਤ ਆਗਿਆ, ਮਨਹਿ ਮੀਠ ॥ ਮੇਰਾ ਕਮਲੁ ਬਿਗਸੈ, ਸੰਤ ਡੀਠ ॥੨॥ ਸੰਤ ਸੰਗਿ ਮੇਰਾ ਹੋਇ ਨਿਵਾਸੁ ॥ ਸੰਤਨ ਕੀ ਮੋਹਿ ਬਹੁਤੁ ਪਿਆਸ ॥ ਸੰਤ ਬਚਨ, ਮੇਰੇ ਮਨਹਿ ਮੰਤ ॥ ਸੰਤ ਪ੍ਰਸਾਦਿ, ਮੇਰੇ ਬਿਖੈ ਹੰਤ ॥੩॥ ਮੁਕਤਿ ਜੁਗਤਿ, ਏਹਾ ਨਿਧਾਨ ॥ ਪ੍ਰਭ ਦਇਆਲ, ਮੋਹਿ ਦੇਵਹੁ ਦਾਨ ॥ ਨਾਨਕ ਕਉ, ਪ੍ਰਭ ਦਇਆ ਧਾਰਿ ॥ ਚਰਨ ਸੰਤਨ ਕੇ, ਮੇਰੇ ਰਿਦੇ ਮਝਾਰਿ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੰਤਹਾਂ, ਪੇਖਉਂ, ਬਸਹਿਂ, ਮਨਹਿਂ।

**ਪਦ ਅਰਥ:** ਹਮਾਰੈ=ਮੇਰੇ ਲਈ। ਲੇਹੁ ਨਿਵਾਜ=ਨਿਵਾਜਿਸ਼ ਕਰੋ। ਸੰਤਹ=ਸੰਤਾਂ ਦੇ। ਮਾਥ ਮੋਰ=ਮੇਰਾ ਮੱਥਾ। ਨੈਨਿ=ਨੈਣਾਂ, ਅੱਖਾਂ ਨਾਲ। ਪੇਖਉ=ਮੈਂ ਵੇਖਦਾ ਰਹਾਂ। ਨਿਸਿ=ਰਾਤ ਭੋਰ=ਦਿਨ। ਹਸਤ=ਹੱਥ। ਬਹਲ=ਸਮਰਪਣ, ਭੇਟਾ ਕਰਨਾ। ਬਸਹਿ=ਵਸਣ। ਮੇਰੇ ਚੀਤਿ=ਮੇਰੇ ਚਿਤ ਵਿਚ। ਮਨਹਿ=ਮਨ ਵਿਚ। ਮੀਠ=ਮਿੱਠੀ। ਕਮਲੁ=ਹਿਰਦਾ ਰੂਪੀ ਕੌਲ ਫੁਲ। ਬਿਗਸੈ=ਖਿੜਿਆ ਰਹੇ। ਮੰਤ=ਮੰਤਰ। ਪ੍ਰਸਾਦਿ=ਕਿਰਪਾ ਨਾਲ। ਬਿਖੈ=ਵਿਸ਼ੇ ਵਿਕਾਰ। ਹੰਤ=ਨਾਸ਼ ਹੋ ਜਾਣ।੩। ਨਿਧਾਨ=ਖਜ਼ਾਨੇ। ਧਾਰਿ=ਕਰ। ਰਿਦੇ ਮਝਾਰਿ=ਹਿਰਦੇ ਵਿਚ।

**ਅਰਥ:** (ਹੇ ਪ੍ਰਭੂ!) ਮੇਰੇ ਲਈ ਇਹੋ ਹੀ ਸਫਲ ਕੰਮ ਹਨ (ਕਿ ਤੁਸੀਂ) ਆਪਣੇ ਦਾਸ (ਨਾਨਕ) ਨੂੰ ਨਿਵਾਜ ਲਵੋ। (ਹੇ ਪ੍ਰਭੂ! ਤੇਰੇ) ਸੰਤਾਂ ਦੇ ਚਰਨ ਹੋਣ (ਉਨ੍ਹਾਂ ਚਰਨਾਂ ਤੇ) ਮੇਰਾ ਮੱਥਾ (ਪਿਆ ਰਹੇ)। ਅੱਖਾਂ ਨਾਲ ਮੈਂ ਦਿਨ ਰਾਤ (ਤੇਰੇ ਸੰਤਾਂ ਦਾ ਦਰਸ਼ਨ) ਵੇਖਦਾ ਰਹਾਂ। ਮੇਰੇ ਹੱਥ, (ਤੇਰੇ) ਸੰਤਾਂ ਦੀ ਸੇਵਾ (ਕਰਨ) (ਮੇਰੇ) ਪ੍ਰਾਣ, (ਮੇਰਾ) ਮਨ (ਮੇਰਾ) ਧਨ, (ਤੇਰੇ) ਸੰਤਾਂ ਦੀ ਭੇਟਾ ਹੁੰਦਾ ਰਹੇ।੧।

(ਹੇ ਪ੍ਰਭੂ! ਤੇਰੇ) ਸੰਤਾਂ ਦੇ ਨਾਲ ਮੇਰੇ ਮਨ ਦੀ ਪ੍ਰੀਤੀ (ਬਣੀ ਰਹੇ)। ਸੰਤਾਂ ਦੇ ਗੁਣ ਮੇਰੇ ਚਿਤ ਵਿਚ ਵਸਣ। ਸੰਤਾਂ ਦੀ ਆਗਿਆ (ਮੇਰੇ) ਮਨ ਵਿਚ ਮਿੱਠੀ (ਲਗੇ) ਸੰਤਾਂ ਨੂੰ ਵੇਖਦਿਆਂ ਮੇਰਾ ਹਿਰਦਾ-ਕੰਵਲ ਖਿੜਿਆ ਰਹੇ।੨।

(ਹੇ ਪ੍ਰਭੂ!) ਸੰਤਾਂ ਦੇ ਨਾਲ ਮੇਰਾ ਵਾਸਾ (ਭਾਵ ਉਠਣ-ਬੈਠਣ) ਬਣਿਆ ਰਹੇ। ਸੰਤਾਂ ਨੂੰ (ਮਿਲਣ) ਦੀ ਮੈਨੂੰ ਬਹੁਤ ਪਿਆਸ (ਲਗੀ ਰਹੇ)। ਸੰਤਾਂ ਦੇ ਬਚਨ ਮੇਰੇ ਮਨ ਵਿਚ ਮੰਤਰ (ਸਮਾਨ ਟਿਕੇ ਰਹਿਣ)। ਸੰਤਾਂ ਦੀ ਕਿਰਪਾ ਨਾਲ ਮੇਰੇ (ਸਾਰੇ) ਵਿਸ਼ੇ-ਵਿਕਾਰ ਨਾਸ਼ ਹੋ ਜਾਣ।੩।

(ਮੇਰੇ ਲਈ) ਮੁਕਤੀ, ਜੁਗਤੀ, ਇਹੋ ਹੀ (ਸਾਰੇ) ਖਜ਼ਾਨੇ ਹਨ (ਕਿ) ਹੇ ਦਇਆ ਦੇ ਘਰ ਪ੍ਰਭੂ! ਮੈਨੂੰ (ਸੰਤ-ਸੰਗਤ ਦਾ) ਦਾਨ ਦਿਉ। ਹੇ ਪ੍ਰਭੂ! (ਮੈਂ) ਨਾਨਕ ਉਤੇ ਦਇਆ ਕਰੋ (ਕਿ ਤੇਰੇ) ਸੰਤਾਂ ਦੇ ਚਰਨ ਮੇਰੇ ਹਿਰਦੇ ਵਿਚ (ਵਸਣ)।੪।੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਪਾਸੋਂ ਜਿਥੇ ਉਸ ਦੇ ਪਿਆਰੇ ਸੰਤਾਂ ਦੀ ਸੰਗਤ ਵਿਚ ਬੈਠ ਕੇ ਤਨੋ, ਮਨੋ ਹੋ ਕੇ ਸੇਵਾ ਕਰਨ ਦੀ ਦਿਲੀ ਸਧਰ ਪ੍ਰਗਟਾਈ ਹੈ ਉਥੇ ਇਹ ਮੰਗ ਵੀ ਕੀਤੀ ਹੈ:--

**ਸੰਤ ਸੰਗਿ ਮੇਰਾ ਹੋਇ ਨਿਵਾਸੁ ॥ ਸੰਤਨ ਕੀ ਮੋਹਿ ਬਹੁਤੁ ਪਿਆਸ॥**

ਇਸ ਸ਼ਬਦ ਦੀ ਹਰੇਕ ਪੰਗਤੀ ਸੰਤ ਦਰਸ਼ਨ ਦੀ ਉਮੰਗ ਨਾਲ ਭਰੀ ਹੋਈ ਹੈ। ਸੰਤ ਕੋਈ ਸਰੀਰ ਨਹੀਂ, ਸੰਤ ਤਾਂ ਸਿਮਰਨ ਦਾ ਸੋਮਾ ਹੁੰਦਾ ਹੈ। ਸੰਤ ਤੇ ਰਾਮ ਵਿਚ ਕੋਈ ਭਿੰਨ ਭੇਦ ਨਹੀਂ ਹੁੰਦਾ। ਇਸ ਭਾਵ ਨੂੰ ਗੁਰਬਾਣੀ ਵਿਚ ਦ੍ਰਿੜ ਕਰਵਾਇਆ ਹੈ:--

੧. **ਰਾਮ ਸੰਤ ਮਹਿ ਭੇਦੁ ਕਿਛੁ ਨਾਹੀ, ਏਕੁ ਜਨੁ ਕਈ ਮਹਿ ਲਾਖ ਕਰੋਰੀ॥**
**ਜਾ ਕੈ ਹੀਐ ਪ੍ਰਗਟੁ ਪ੍ਰਭੁ ਹੋਆ, ਅਨਦਿਨੁ ਕੀਰਤਨੁ ਰਸਨ ਰਮੋਰੀ॥** [ਪੰਨਾ ੨੦੮

੨. **ਸੰਤਾ ਕਉ ਮਤਿ ਕੋਈ ਨਿੰਦਹੁ, ਸੰਤ ਰਾਮੁ ਹੈ ਏਕੋ ॥**
**ਕਹੁ ਕਬੀਰ ਮੈ ਸੋ ਗੁਰੁ ਪਾਇਆ, ਜਾਕਾ ਨਾਉ ਬਿਬੇਕੋ ॥** [ਪੰਨਾ ੭੯੩

ਅੰਤ ਵਿਚ ਇਹ ਦਾਨ ਮੰਗ ਕੇ ਸ਼ਬਦ ਦੀ ਸਮਾਪਤੀ ਕੀਤੀ ਹੈ:--

**ਨਾਨਕ ਕਉ ਪ੍ਰਭ ਦਇਆ ਧਾਰਿ॥ ਚਰਨ ਸੰਤਨ ਕੇ ਮੇਰੇ ਰਿਦੇ ਮਝਾਰਿ॥**

**ਮਾਲੀ ਗਉੜੀ ਮਹਲਾ ੫ ॥ ਸਭ ਕੈ ਸੰਗੀ, ਨਾਹੀ ਦੂਰਿ॥ ਕਰਨ ਕਰਾਵਨ, ਹਾਜਰਾ ਹਜੂਰਿ ॥੧॥ਰਹਾਉ॥ ਸੁਨਤ ਜੀਓ ਜਾਸੁ ਨਾਮੁ ॥ ਦੂਖ ਬਿਨਸੇ, ਸੁਖੁ ਕੀਉ ਬਿਸ੍ਰਾਮੁ ॥ ਸਗਲ ਨਿਧਿ, ਹਰਿ ਹਰਿ ਹਰੇ ॥ ਮੁਨਿ ਜਨ, ਤਾ ਕੀ ਸੇਵ ਕਰੇ ॥੧॥ ਜਾਕੈ ਘਰਿ ਸਗਲੇ ਸਮਾਹਿ ॥ ਜਿਸ ਤੇ ਬਿਰਥਾ, ਕੋਇ ਨਾਹਿ ॥ ਜੀਅ ਜੰਤ੍ਰ, ਕਰੇ**

**ਪ੍ਰਤਿਪਾਲ॥ ਸਦਾ ਸਦਾ ਸੇਵਹੁ ਕਿਰਪਾਲ॥੨॥ ਸਦਾ ਧਰਮੁ, ਜਾਕੈ ਦੀਬਾਣਿ॥ ਬੇਮੁਹਤਾਜ,ਨਹੀ ਕਿਛੁ ਕਾਣਿ॥ ਸਭ ਕਿਛੁ ਕਰਨਾ, ਆਪਨ ਆਪਿ॥ ਰੇ ਮਨ ਮੇਰੇ, ਤੂ ਤਾ ਕਉ ਜਾਪਿ॥੩॥ ਸਾਧ ਸੰਗਤਿ ਕਉ, ਹਉ ਬਲਿਹਾਰ॥ ਜਾਸੁ ਮਿਲਿ ਹੋਵੈ ਉਧਾਰੁ॥ ਨਾਮ ਸੰਗਿ ਮਨ ਤਨਹਿ ਰਾਤ॥ ਨਾਨਕ ਕਉ ਪ੍ਰਭਿ ਕਰੀ ਦਾਤਿ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਮਾਹਿੰ, ਨਾਹਿੰ, ਹਉਂ, ਤਨਹਿੰ ।

**ਪਦ ਅਰਥ:** ਸੰਗੀ=ਸਾਥੀ, ਨਾਲ। ਹਾਜਰਾ ਹਜੂਰਿ=ਹਰ ਥਾਂ ਹਾਜ਼ਰ ਨਾਜ਼ਰ।੧।ਰਹਾਉ। ਸੁਨਤ ਜੀਓ=ਸੁਣਦਿਆਂ ਜੀਵਨ ਮਿਲਿਆ ਹੈ। ਜਾਸੁ ਨਾਮੁ=ਜਿਸ ਦਾ ਨਾਮ। ਬਿਸ੍ਰਾਮ=ਨਿਵਾਸ। ਨਿਧਿ=ਨਿਧੀਆਂ। ਤਾ ਕੀ=ਉਸ (ਪਰਮਾਤਮਾ ਦੀ)। ਸਮਾਹਿ=ਸਮਾਉਂਦੇ ਹਨ। ਬਿਰਥਾ=ਖ਼ਾਲੀ। ਦੀਬਾਣਿ=ਕਚਹਿਰੀ ਵਿਚ। ਬੇਮੁਹਤਾਜ=ਖੁਸ਼ਾਮਦ ਤੋਂ ਸੁਤੰਤਰ। ਕਾਣਿ=ਮੁਥਾਜੀ। ਉਧਾਰੁ=ਪਾਰ ਉਤਾਰਾ। ਮਨ ਤਨਹਿ ਰਾਤ=ਮਨ ਤਨ (ਨਾਮ ਵਿਚ) ਰੰਗਿਆ ਰਹਿੰਦਾ ਹੈ।

**ਅਰਥ:** (ਹੇ ਭਾਈ!) ਪਰਮਾਤਮਾ ਸਭ ਦੇ ਨਾਲ ਹੈ (ਕਿਸੇ ਤੋਂ) ਦੂਰ ਨਹੀਂ ਹੈ। (ਉਹ ਸਭ ਕੰਮਾਂ ਦੇ) ਕਰਨ ਵਾਲਾ (ਤੇ ਜੀਆਂ ਤੋਂ) ਕਰਾਉਣ ਵਾਲਾ (ਹਰ ਵੇਲੇ, ਹਰ ਥਾਂ ਤੇ) ਹਾਜ਼ਰ-ਨਾਜ਼ਰ ਹੈ।੧।ਰਹਾਉ।

ਜਿਸ (ਪਰਮਾਤਮਾ ਦਾ) ਨਾਮ ਸੁਣ ਕੇ (ਮੈਨੂੰ) ਜੀਵਨ (ਮਿਲਿਆ ਹੈ)। ਦੁੱਖ ਨਾਸ਼ ਹੋ ਗਏ ਹਨ, ਤੇ ਸੁੱਖਾਂ ਵਿਚ ਟਿਕਾਣਾ ਕਰ ਲਿਆ ਹੈ। ਸਭ ਨਿਧੀਆਂ ਦੇ (ਖਜ਼ਾਨੇ ਜਿਸ) ਹਰੀ ਪਰਮਾਤਮਾ ਪਾਸ ਹਨ, (ਸਭ) ਮੁਨੀ (ਰਿਸ਼ੀ) ਜਨ ਉਸ (ਪ੍ਰਭੂ) ਦੀ ਸੇਵਾ ਕਰ ਰਹੇ ਹਨ।੧।

(ਹੇ ਭਾਈ!) ਜਿਸ (ਪ੍ਰਭੂ) ਦੇ ਘਰ ਵਿਚ ਸਾਰੇ (ਖਜ਼ਾਨੇ) ਸਮਾਏ ਰਹਿੰਦੇ ਹਨ, ਜਿਸ ਦੇ (ਦਰ) ਤੋਂ ਕੋਈ (ਜੀਵ) ਖਾਲੀ ਨਹੀਂ ਜਾਂਦਾ। (ਉਹ ਪ੍ਰਭੂ ਸਭ) ਜੀਵ ਜੰਤੂਆਂ ਦੀ ਪਾਲਣਾ ਕਰਦਾ ਹੈ, (ਇਸ ਲਈ ਉਸ) ਕਿਰਪਾਲੂ (ਪਿਤਾ) ਦੀ ਸਦਾ ਹੀ ਸੇਵਾ ਕਰੋ।੨।

(ਹੇ ਭਾਈ!) ਜਿਸ (ਪ੍ਰਭੂ) ਦੀ ਕਚਹਿਰੀ ਵਿਚ ਸਦਾ ਹੀ ਧਰਮ (ਨਿਆਂ) ਹੁੰਦਾ ਹੈ (ਉਹ) ਬੇ-ਮੁਥਾਜ ਹੈ (ਉਸ ਨੂੰ ਕਿਸੇ ਦੀ) ਕੁਝ ਮੁਥਾਜੀ (ਖੁਸ਼ਾਮਦ) ਨਹੀਂ ਹੈ। (ਉਸ ਨੇ) ਆਪਣੇ ਆਪ ਹੀ ਸਭ ਕੁਝ ਕਰਨਾ ਹੈ (ਇਸ ਲਈ) ਹੇ ਮੇਰੇ ਮਨ! ਤੂੰ ਉਸ (ਪ੍ਰਭੂ) ਨੂੰ ਜਪ।੩।

(ਹੇ ਭਾਈ!) ਮੈਂ ਸਾਧ ਸੰਗਤ ਤੋਂ ਬਲਿਹਾਰ (ਸਦਕੇ) ਜਾਂਦਾ ਹਾਂ, ਜਿਸ ਦੇ ਮਿਲਿਆਂ (ਹਰੇਕ ਜੀਵ ਦਾ ਸੰਸਾਰ ਸਾਗਰ ਤੋਂ) ਪਾਰ-ਉਤਾਰਾ ਹੁੰਦਾ ਹੈ। (ਮੇਰਾ) ਮਨ ਤਨ (ਉਸ ਪ੍ਰਭੂ ਦੇ) ਨਾਮ ਨਾਲ ਰੱਤਾ ਰਹਿੰਦਾ ਹੈ। ਨਾਨਕ ਨੂੰ ਪ੍ਰਭੂ ਨੇ (ਨਾਮ ਜਪਣ ਦੀ) ਦਾਤਿ (ਬਖਸ਼ਿਸ਼) ਕੀਤੀ ਹੈ।੪।੫।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਜੋ ਕਰਨ ਕਾਰਨ ਸਮਰਥ ਹੈ, ਹਰ ਥਾਂ ਤੇ ਹਾਜ਼ਰ-ਨਾਜ਼ਰ ਹੈ, ਸਾਧ ਸੰਗਤ ਰਾਹੀਂ ਉਸ ਦਾ ਨਾਮ ਜਪਣਾ ਚਾਹੀਦਾ ਹੈ। ਪ੍ਰਭੂ ਸਾਡੀਆਂ ਸਾਰੀਆਂ ਲੋੜਾਂ ਪੂਰੀਆਂ ਕਰਦਾ ਹੈ। ਜੀਵਨ ਵਿਚ ਸੁਖ ਦੇਂਦਾ ਹੈ ਅਤੇ ਧਰਮ ਨਿਆਂ ਕਰਦਾ ਹੈ। ਉਹ ਜਿਥੇ ਬੇ-ਮੁਹਤਾਜ ਹੈ, ਉਥੇ ਸਦਾ ਕਿਰਪਾਲੂ ਵੀ ਹੈ। ਉਸ ਦਾ ਨਾਮ ਜਪ ਕੇ

ਹੀ ਜੀਵ ਦਾ ਉਧਾਰ ਹੁੰਦਾ ਹੈ। ਇਸ ਲਈ ਸਾਰੇ ਖਜਾਨਿਆਂ ਦੇ ਮਾਲਕ ਹਰੀ ਨੂੰ ਹਰ ਵੇਲੇ ਸਿਮਰਨਾ ਚਾਹੀਦਾ ਹੈ:--

**ਪਾਰਬ੍ਰਹਮ ਪੂਰਨ ਪਰਮੇਸੁਰ, ਮਨ ਤਾ ਕੀ ਓਟ ਗਹੀਜੈ ਰੇ ॥**
**ਜਿਨਿ ਧਾਰੇ ਬ੍ਰਹਮੰਡ ਖੰਡ ਹਰਿ, ਤਾ ਕੋ ਨਾਮੁ ਜਪੀਜੈ ਰੇ ॥** [ਪੰਨਾ ੨੦੯

## ਮਾਲੀ ਗਉੜਾ ਮਹਲਾ ੫ ਦੁਪਦੇ

**ੴ ਸਤਿਗੁਰ ਪ੍ਰਸਾਦਿ ॥ ਹਰਿ ਸਮਰਥ ਕੀ ਸਰਨਾ ॥ ਜੀਉ ਪਿੰਡੁ ਧਨੁ ਰਾਸਿ ਮੇਰੀ, ਪ੍ਰਭ ਏਕ ਕਾਰਨ ਕਰਨਾ ॥੧॥ਰਹਾਉ॥ ਸਿਮਰਿ ਸਿਮਰਿ ਸਦਾ ਸੁਖੁ ਪਾਈਐ, ਜੀਵਣੈ ਕਾ ਮੂਲੁ ॥ ਰਵਿ ਰਹਿਆ ਸਰਬਤ ਠਾਈ, ਸੂਖਮੋ ਅਸਥੂਲ ॥੧॥ ਆਲ ਜਾਲ ਬਿਕਾਰ ਤਜਿ ਸਭਿ, ਹਰਿ ਗੁਨਾ ਨਿਤਿ ਗਾਉ ॥ ਕਰ ਜੋੜਿ ਨਾਨਕੁ ਦਾਨੁ ਮਾਂਗੈ, ਦੇਹੁ ਅਪਨਾ ਨਾਉ ॥੨॥੧॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਠਾਈਂ, ਨਾਉਂ।

**ਪਦ ਅਰਥ :** ਸਮਰਥ=ਸ਼ਕਤੀਵਾਨ। ਰਾਸਿ=ਪੂੰਜੀ। ਕਾਰਨ ਕਰਨਾ=ਸ੍ਰਿਸ਼ਟੀ ਦਾ ਕਰਨਹਾਰ।੧।ਰਹਾਉ। ਸਿਮਰਿ=ਸਿਮਰ ਕੇ। ਮੂਲੁ=ਮੁੱਢ। ਸਰਬ ਠਾਈ=ਸਭ ਥਾਵਾਂ ਤੇ। ਸੂਖਮੋ=ਅਦ੍ਰਿਸ਼ਟ ਰੂਪ। ਅਸਥੂਲ=ਦ੍ਰਿਸ਼ਟਮਾਨ।੧। ਆਲ ਜਾਲ=ਘਰ ਦੇ ਜੰਜਾਲ। ਬਿਕਾਰ=ਵਿਕਾਰ, ਮੰਦੇ ਖ਼ਿਆਲ। ਤਜਿ=ਛੱਡ ਕੇ। ਗਾਉ=ਗਾਇਨ ਕਰੋ। ਕਰ=ਹੱਥ।

**ਅਰਥ:** (ਹੇ ਭਾਈ! ਮੈਂ ਉਸ) ਸਰਬ ਸ਼ਕਤੀਮਾਨ (ਪਰਮਾਤਮਾ ਦੀ) ਸ਼ਰਨ ਪਿਆ ਹਾਂ। (ਜਿਹੜਾ) ਇਕ ਪਰਮੇਸ਼ਰ ਕਰਣ ਕਾਰਨ ਸਮਰਥ ਹੈ, ਮੇਰੀ ਜਿੰਦ, ਸਰੀਰ, ਧਨ, ਪੂੰਜੀ (ਸਭ ਕੁਝ ਉਸ ਦਾ ਹੈ)।੧।ਰਹਾਉ।

(ਹੇ ਭਾਈ! ਉਹ ਪ੍ਰਭੂ ਸਭ ਦੇ) ਜੀਵਨ ਦਾ ਮੁੱਢ ਹੈ, ਉਸ ਨੂੰ ਸਿਮਰ ਸਿਮਰ ਕੇ ਸਦਾ (ਆਤਮਿਕ) ਸੁਖ ਪਾਈਦਾ ਹੈ। (ਉਹ ਪ੍ਰਭੂ) ਸੂਖਮ ਤੇ ਅਸਥੂਲ (ਦ੍ਰਿਸ਼ਟ ਤੇ ਅਦ੍ਰਿਸ਼ਟ ਰੂਪ ਵਿਚ) ਸਭ ਥਾਵਾਂ ਤੇ ਵਿਆਪਕ ਹੈ।੧।ਰਹਾਉ।

(ਹੇ ਭਾਈ!) ਘਰ ਦੇ ਜੰਜਾਲ ਵਿਕਾਰ ਛੱਡ ਕੇ ਪ੍ਰਭੂ ਦੇ ਗੁਣ ਗਾਇਨ ਕਰੋ। ਨਾਨਕ ਹੱਥ ਜੋੜ ਕੇ (ਇਹ) ਦਾਨ ਮੰਗਦਾ ਹੈ ਕਿ ਹੇ ਪ੍ਰਭੂ (ਮੈਨੂੰ) ਆਪਣਾ ਨਾਮ ਦੇ।੨।੧।੬।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਜੋ ਸਰਬਕਲਾ ਸਮਰਥ ਹੈ, ਉਸ ਦੀ ਸ਼ਰਨ ਲੈਣੀ ਚਾਹੀਦੀ ਹੈ ਕਿਉਂਕਿ ਉਹ ਸਭ ਦੇ ਜੀਵਨ ਦਾ ਮੂਲ ਆਸਰਾ ਹੈ। ਉਹ ਪ੍ਰਭੂ ਸਭ ਥਾਵਾਂ ਤੇ ਵਿਆਪਕ ਹੈ। ਉਸ ਦੇ ਗੁਣ ਗਾਉਣੇ ਹੀ ਉਸ ਦੀ ਸ਼ਰਨ ਲੈਣ ਦਾ ਪ੍ਰਤੀਕ ਹੈ। ਗੁਰਬਾਣੀ ਦੇ ਪਾਵਨ ਬਚਨ ਵੀ ਹਨ:--

**੧. ਤਿਸ ਕੀ ਸਰਨੀ ਪਰੁ ਮਨਾ, ਜਿਸੁ ਜੇਵਡੁ ਅਵਰੁ ਨ ਕੋਇ ॥**

**ਜਿਸੁ ਸਿਮਰਤ ਸੁਖੁ ਹੋਇ ਘਣਾ, ਦੁਖੁ ਦਰਦੁ ਨ ਮੂਲੇ ਹੋਇ॥** [ਪੰਨਾ ੪੪

੨. **ਕੋਟਿ ਪਰਾਧ ਮਹਾ ਅਕ੍ਰਿਤਘਨ, ਬਹੁਰਿ ਬਹੁਰਿ ਪ੍ਰਭ ਸਹੀਐ ॥**

**ਕਰੁਣਾਮੈ ਪੂਰਨ ਪਰਮੇਸੁਰ, ਨਾਨਕ ਤਿਸੁ ਸਰਨਹੀਐ ॥** [ਪੰਨਾ ੫੩੧

**ਮਾਲੀ ਗਉੜਾ ਮਹਲਾ ੫ ॥ ਪ੍ਰਭ ਸਮਰਥ ਦੇਵ ਅਪਾਰ ॥ ਕਉਨੁ ਜਾਨੈ ਚਲਿਤ ਤੇਰੇ, ਕਿਛੁ ਅੰਤੁ ਨਾਹੀ ਪਾਰ ॥੧॥ਰਹਾਉ॥ ਇਕ ਖਿਨਹਿ ਥਾਪਿ ਉਥਾਪਦਾ, ਘੜਿ ਭੰਨਿ ਕਰਨੈਹਾਰੁ ॥ ਜੇਤ ਕੀਨ ਉਪਾਰਜਨਾ, ਪ੍ਰਭੁ ਦਾਨੁ ਦੇਇ ਦਾਤਾਰ ॥੧॥ ਹਰਿ ਸਰਨਿ ਆਇਓ ਦਾਸੁ ਤੇਰਾ, ਪ੍ਰਭੁ ਊਚ ਅਗਮ ਮੁਰਾਰ ॥ ਕਢਿ ਲੇਹੁ ਭਉਜਲ ਬਿਖਮ ਤੇ, ਜਨੁ ਨਾਨਕੁ ਸਦ ਬਲਿਹਾਰ ॥੨॥੨॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਖਿਨਹਿਂ ।

**ਪਦ ਅਰਥ:** ਦੇਵ=ਹੇ ਪ੍ਰਕਾਸ਼ ਰੂਪ!। ਚਲਿਤ=ਕੌਤਕ, ਤਮਾਸ਼ੇ। ਅੰਤੁ ਨਾਹੀ ਪਾਰ=(ਉਰਾਰ) ਪਾਰ ਦਾ ਅੰਤ ਨਹੀਂ ਹੈ।੧।ਰਹਾਉ। ਖਿਨਹਿ=ਛਿਨ ਵਿਚ। ਥਾਪਿ=ਬਣਾ ਕੇ। ਉਥਾਪਦਾ=ਨਾਸ਼ ਕਰ ਦੇਂਦਾ ਹੈ। ਭੰਨਿ=ਭੰਨ ਕੇ। ਕਰਨੈਹਾਰੁ=ਕਰਨ ਵਾਲਾ। ਜੇਤ=ਜਿਤਨੀ। ਉਪਾਰਜਨਾ=(ਸ੍ਰਿਸ਼ਟੀ) ਪੈਦਾ ਕੀਤੀ ਹੈ। ਦੇਇ=ਦੇਂਦਾ ਹੈ।੧। ਹਰਿ=ਹੇ ਹਰੀ!। ਅਗਮ=ਅਪਹੁੰਚ। ਮੁਰਾਰ=ਮੁਰਾਰੀ। ਭਉਜਲ=ਬਿਖਮ ਤੇ ਔਖੇ ਸੰਸਾਰ ਸਾਗਰ ਤੋਂ।੨।

**ਅਰਥ:** ਹੇ ਸ਼ਕਤੀਵਾਨ ਪ੍ਰਭੂ! ਹੇ ਪ੍ਰਕਾਸ਼ ਰੂਪ! ਹੇ ਬੇਅੰਤ! ਤੇਰੇ ਕੌਤਕਾਂ ਦਾ ਕੋਈ ਅੰਤ ਨਹੀਂ ਜਾਣ ਸਕਦਾ? ਨਾ ਹੀ (ਉਨ੍ਹਾਂ ਦਾ) ਕੁਝ ਉਰਾਰ ਪਾਰ (ਦਸ ਸਕਦਾ ਹੈ)।੧।ਰਹਾਉ।

(ਹੇ ਭਾਈ! ਉਹ ਪ੍ਰਭੂ) ਇਕ ਛਿਨ ਵਿਚ (ਸ੍ਰਿਸ਼ਟੀ) ਬਣਾ ਕੇ ਨਾਸ਼ ਕਰ ਦਿੰਦਾ ਹੈ, ਘੜ ਕੇ, ਤੋੜ ਕੇ, (ਸਭ ਕੁਝ) ਕਰਨ ਵਾਲਾ ਹੈ। ਜਿਤਨੀ ਸ੍ਰਿਸ਼ਟੀ (ਉਸ ਪ੍ਰਭੂ ਨੇ) ਪੈਦਾ ਕੀਤੀ ਹੈ ਦਾਤਾਰ ਪ੍ਰਭੂ (ਸਭ ਨੂੰ) ਦਾਨ ਦੇਂਦਾ ਹੈ।੧।

ਹੇ ਹਰੀ! ਹੇ ਉਚੇ! ਹੇ ਅਪਹੁੰਚ! ਹੇ ਮੁਰਾਰੀ! ਤੇਰਾ ਦਾਸ (ਨਾਨਕ ਤੇਰੀ) ਸ਼ਰਨ ਆਇਆ ਹੈ। ਔਖੇ ਸੰਸਾਰ ਸਮੁੰਦਰ ਤੋਂ ਬਾਹਰ ਕਢ ਲਵੋ (ਬਚਾਅ ਲਵੋ) ਦਾਸ ਨਾਨਕ (ਤੇਰੇ ਤੋਂ) ਸਦਾ ਬਲਿਹਾਰ ਜਾਂਦਾ ਹੈ।੨।੨।੭।

## ਸਾਰੰਸ਼ ਅਤੇ ਸਿਧਾਂਤ

ਹਰੀ ਸਭ ਦਾ ਦਾਤਾ ਹੈ। ਸ੍ਰਿਸ਼ਟੀ ਨੂੰ ਬਣਾਉਣ ਤੇ ਨਾਸ਼ ਕਰਨਾ ਉਸ ਦਾ ਕਰਤਬ ਹੈ। ਸਿਧਾਂਤ ਇਹ ਹੈ ਕਿ ਅਜਿਹੇ ਹਰੀ ਦੀ ਸਦਾ ਹੀ ਸ਼ਰਨ ਲੈਣੀ ਚਾਹੀਦੀ ਹੈ।

**ਮਾਲੀ ਗਉੜਾ ਮਹਲਾ ੫ ॥ ਮਨਿ ਤਨਿ ਬਸਿ ਰਹੇ ਗੋਪਾਲ ॥ ਦੀਨ ਬਾਂਧਵ ਭਗਤਿ ਵਛਲ, ਸਦਾ ਸਦਾ ਕ੍ਰਿਪਾਲ ॥੧॥ਰਹਾਉ॥ ਆਦਿ ਅੰਤੇ ਮਧਿ ਤੂਹੈ, ਪ੍ਰਭ ਬਿਨਾ ਨਾਹੀ ਕੋਇ ॥ ਪੂਰਿ ਰਹਿਆ ਸਗਲ ਮੰਡਲ, ਏਕੁ ਸੁਆਮੀ ਸੋਇ ॥੧॥**

**ਕਰਨਿ ਹਰਿ ਜਸੁ, ਨੇਤ੍ਰ ਦਰਸਨੁ, ਰਸਨਿ ਹਰਿ ਗੁਨ ਗਾਉ ॥ ਬਲਿਹਾਰਿ ਜਾਏ ਸਦਾ ਨਾਨਕੁ, ਦੇਹੁ ਅਪਣਾ ਨਾਉ ॥੨॥੩॥੮॥੬॥੧੪॥**

**ਪਦ ਅਰਥ:** ਮਨਿ ਤਨਿ=ਮਨ ਤੇ ਸਰੀਰ ਵਿਚ। ਬਸਿ ਰਹੇ=ਵਸ ਰਹੇ ਹਨ। ਦੀਨ ਬਾਧਵ=ਦੀਨ (ਗਰੀਬਾਂ ਦਾ) ਸਹਾਈ, ਦੀਨਾ ਬੰਧੁ। ਭਗਤਿ ਵਛਲ=ਭਗਤੀ ਨਾਲ ਪਿਆਰ ਕਰਨ ਵਾਲਾ।੧।ਰਹਾਉ। ਆਦਿ=(ਸ੍ਰਿਸ਼ਟੀ ਦੇ) ਆਰੰਭ ਤੋਂ। ਅੰਤੇ=ਅਖੀਰ ਵਿਚ। ਮਧਿ=ਵਿਚਕਾਰ। ਪੂਰਿ ਰਹਿਆ=ਵਿਆਪਕ ਹੋ ਰਿਹਾ ਹੈ। ਸਗਲ ਮੰਡਲ=ਸਾਰੇ ਭਵਨਾਂ ਵਿਚ।੧। ਕਰਨਿ=ਕੰਨਾਂ ਨਾਲ। ਨੇਤ੍ਰ=ਅੱਖਾਂ ਨਾਲ। ਰਸਨਿ=ਰਸਨਾ ਨਾਲ। ਗਾਉ=ਗਾਉਂਦਾ ਰਹਾਂ।

**ਅਰਥ:** ਹੇ ਪ੍ਰਿਥਵੀ ਦੇ ਪਾਲਕ! ਹੇ ਦੀਨ ਬੰਧੂ! ਹੇ ਭਗਤੀ ਨਾਲ ਪਿਆਰ ਕਰਨ ਵਾਲੇ! ਹੇ ਸਦਾ ਹੀ ਕਿਰਪਾਲੂ! (ਤੁਸੀਂ) ਮੇਰੇ ਮਨ ਵਿਚ ਤੇ ਸਰੀਰ ਵਿਚ ਵਸ ਰਹੇ ਹੋ।੧।ਰਹਾਉ।

(ਹੇ ਪ੍ਰਭੂ! ਸ੍ਰਿਸ਼ਟੀ ਦੇ) ਆਰੰਭ ਵੇਲੇ, ਅੰਤ (ਵਿਚ ਤੇ ਮੱਧ ਵਿਚ ਤੂੰ ਹੀ ਹੈਂ)। (ਤੈਂ) ਪ੍ਰਭੂ ਤੋਂ ਬਿਨਾ ਕੋਈ (ਸਦਾ ਅਸਥਿਰ ਰਹਿਣ ਵਾਲਾ) ਨਹੀਂ ਹੈ। (ਹੇ ਮਨ! ਸਭ ਦੀ ਸਾਰ ਲੈਣ ਵਾਲਾ) ਉਹ ਇਕ ਮਾਲਕ-ਪ੍ਰਭੂ ਸਾਰੇ ਭਵਨਾ ਵਿਚ ਵਿਆਪਕ ਹੋ ਰਿਹਾ ਹੈ।੧।

(ਹੇ ਪ੍ਰਭੂ! ਮੇਰੀ ਇਹ ਮੰਗ ਹੈ ਕਿ) ਮੈਂ ਕੰਨਾਂ ਨਾਲ (ਤੈਂ) ਹਰੀ ਦਾ ਜਸ ਸੁਣਾਂ, ਅੱਖਾਂ ਨਾਲ (ਤੇਰੇ) ਦਰਸ਼ਨ (ਕਰਾਂ), ਰਸਨਾ ਨਾਲ (ਤੈਂ) ਹਰੀ ਦੇ ਗੁਣ ਗਾਵਾਂ। ਨਾਨਕ (ਤੈਥੋਂ) ਸਦਕੇ ਜਾਵੇ, (ਹੇ ਪ੍ਰਭੂ! ਤੂੰ ਮੈਨੂੰ) ਆਪਣਾ ਨਾਮ ਬਖਸ਼।੨।੩।੬।੧੪।

## ਸਾਰੰਸ਼ ਅਤੇ ਸਿਧਾਂਤ

ਇਕੋ ਪਰਮਾਤਮਾ ਹੀ ਆਦਿ, ਮਧਿ ਤੇ ਅੰਤਿ ਪੂਰਨ ਹੈ। ਉਹ ਸਾਰੇ ਮੰਡਲਾਂ ਵਿਚ ਵਿਆਪਕ ਹੈ। ਉਸ ਤੋਂ ਬਿਨਾਂ ਜੀਵਨ ਵਿਚ ਅਤੇ ਜੀਵਨ ਦੇ ਅੰਤ ਪ੍ਰਯੰਤ ਤਕ ਸਹਾਇਤਾ ਕਰਨ ਵਾਲਾ ਕੋਈ ਨਹੀਂ, ਇਸ ਲਈ ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਅਜਿਹੇ ਪਰਮਾਤਮਾ ਦੇ ਸਦਾ ਹੀ ਗੁਣ ਗਾਉਂਦੇ ਰਹੀਏ।

ਜਦੋਂ ਪਰਮੇਸ਼ਰ ਮਨ ਵਿਚ ਵਸ ਜਾਂਦਾ ਹੈ ਤਾਂ ਸਭ ਪਾਸੇ ਅਨੰਦ ਹੀ ਅਨੰਦ ਪ੍ਰਗਟ ਹੋ ਜਾਂਦਾ ਹੈ। ਗੁਰਵਾਕ ਹਨ:--

**ਮੇਰੈ ਮਨਿ ਬਾਸਿਬੋ, ਗੁਰ ਗੋਬਿੰਦ ॥**
**ਜਹ ਸਿਮਰਨੁ ਭਇਓ ਹੈ ਠਾਕੁਰ, ਤਹਾਂ ਨਗਰ ਸੁਖ ਆਨੰਦ ॥** [ਪੰਨਾ ੧੨੦੪

## ਮਾਲੀ ਗਉੜਾ, ਬਾਣੀ ਭਗਤ ਨਾਮ ਦੇਵ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਧਨਿ ਧੰਨਿ ਓ ਰਾਮ ਬੇਨੁ ਬਾਜੈ ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ਰਹਾਉ॥ ਧਨਿ ਧਨਿ ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥ ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹਿ ਰਮਈਆ ਕਵਲਾਪਤੀ ॥੨॥ ਧਨਿ ਧਨਿ ਬਨਖੰਡ ਬਿੰਦ੍ਰਾਬਨਾ ॥ ਜਹ ਖੇਲੈ ਸ੍ਰੀ**

**ਨਾਰਾਇਨਾ ॥੩॥ ਬੇਨੁ ਬਜਾਵੈ, ਗੋਧਨੁ ਚਰੈ ॥ ਨਾਮੇ ਕਾ ਸੁਆਮੀ, ਆਨਦ ਕਰੈ ॥੪॥੧॥**

**ਪਦ ਅਰਥ:** ਧੰਨਿ=ਧੰਨਤਾ ਯੋਗ। ਰਾਮ ਬੇਨ=ਰਾਮ (ਜੀ) ਦੀ ਬੰਸਰੀ। ਬਾਜੈ=ਵਜ ਰਹੀ ਹੈ। ਮਧੁਰ ਮਧੁਰ ਧੁਨਿ=ਮਿੱਠੀ ਮਿੱਠੀ ਧੁਨੀ, ਆਵਾਜ਼। ਅਨਹਤ=ਇਕ ਰਸ। ਗਾਜੈ=ਗਜ ਰਹੀ ਹੈ।੧।ਰਹਾਉ। ਮੇਘਾ=ਮੇਂਢਾ। ਰੋਮਾਵਲੀ=ਉੂਨ। ਓਢੈ=ਓਢਦਾ, ਪਹਿਨਦਾ ਹੈ।੧। ਮਾਤਾ ਦੇਵਕੀ=ਕ੍ਰਿਸ਼ਨ ਜੀ ਦੀ ਮਾਤਾ ਦਾ ਨਾਂ। ਜਿਹ ਗ੍ਰਿਹਿ=ਜਿਸ ਦੇ ਘਰ ਵਿਚ। ਰਮਈਆ=ਸੋਹਣਾ। ਕਵਲਾ ਪਤੀ=ਲਛਮੀ ਦੇ ਪਤੀ, ਵਿਸ਼ਨੂੰ ਭਾਵ ਕ੍ਰਿਸ਼ਨ ਜੀ।੨। ਬਨਖੰਡ=ਜੰਗਲ ਦਾ ਹਿੱਸਾ। ਬਿੰਦ੍ਰਾਬਨਾ=ਮਥਰਾ ਦੇ ਨੇੜੇ ਤੁਲਸੀ ਦਾ ਬਨ। ਜਹ=ਜਿਥੇ। ਖੇਲੈ=ਖੇਡਦਾ ਹੈ। ਬੇਨ=ਬੰਸਰੀ। ਗੋਧਨੁ=ਗਊਆਂ। ਚਰੈ=ਚਾਰਦਾ ਹੈ। ਸੁਆਮੀ=ਮਾਲਕ। ਆਨਦ ਕਰੈ=ਅਨੰਦ ਕਰਦਾ ਹੈ।

**ਅਰਥ:** ਰਾਮ ਜੀ ਦੀ ਓਹ (ਪ੍ਰੇਮ) ਬੰਸਰੀ (ਜੋ) ਵਜ ਰਹੀ ਹੈ ਉਹ ਧੰਨਤਾ ਯੋਗ ਹੈ। (ਉਸ ਬੰਸਰੀ ਦੀ ਮਿੱਠੀ ਮਿੱਠੀ ਧੁਨੀ ਇਕ ਰਸ ਵਜ ਰਹੀ (ਭਾਵ ਗੂੰਜ ਰਹੀ ਹੈ)।੧।ਰਹਾਉ।

ਧੰਨਤਾ ਯੋਗ ਹੈ (ਉਸ) ਮੇਂਢੇ ਦੀ ਉਨ (ਜਿਸ ਤੋਂ ਕੰਮਲੀ ਬਣ)। ਧੰਨਤਾ ਯੋਗ ਹਨ ਕ੍ਰਿਸ਼ਨ ਜੀ (ਜੋ) ਕੰਮਲੀ ਪਹਿਨ ਰਹੇ ਹਨ।੧।

ਹੇ ਮਾਤਾ ਦੇਵਕੀ! ਤੂੰ ਧੰਨਤਾ ਯੋਗ ਹੈਂ ਜਿਸ ਦੇ ਘਰ ਵਿਚ ਸੋਹਣੇ ਰਾਮ ਕ੍ਰਿਸ਼ਨ ਜੀ ਲਛਮੀ ਦੇ ਪਤੀ ਨੇ (ਜਨਮ ਲਿਆ)।੨।

(ਉਹ) ਜੰਗਲ ਦਾ ਟੁਕੜਾ ਬਿੰਦ੍ਰਾਬਨ ਧੰਨਤਾ ਯੋਗ ਹੈ ਜਿਥੇ ਸ੍ਰੀ ਨਾਰਾਇਨ (ਕ੍ਰਿਸ਼ਨ ਰੂਪ ਵਿਚ) ਖੇਡਦੇ ਰਹੇ (ਭਾਵ ਰਾਸ ਕ੍ਰੀੜਾ ਕਰਦੇ ਰਹੇ)।੩।

(ਕ੍ਰਿਸ਼ਨ ਜੀ) ਬੰਸਰੀ ਵਜਾਉਂਦਾ ਹੈ ਤੇ ਗਊਆਂ ਚਰਾਉਂਦਾ ਹੈ। ਨਾਮਦੇਵ ਦਾ ਸੁਆਮੀ (ਕ੍ਰਿਸ਼ਨ ਰੂਪ ਵਿਚ ਸਖੀਆਂ ਨਾਲ) ਅਨੰਦ ਮਾਣਦਾ ਹੈ, (ਭਾਵ ਆਪਣੀ ਲੀਲਾ ਵਿਚ ਰਤਾ ਹੋਇਆ ਹੈ)।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਬੇਨੁ, ਮੇਘਾ, ਰੋਮਾਵਲੀ ਤੋਂ ਬਣੀ ਕੰਬਲੀ, ਕ੍ਰਿਸ਼ਨ, ਮਾਤਾ ਦੇਵਕੀ ਅਤੇ ਬਿੰਦ੍ਰਾਬਨ ਨੂੰ ਧੰਨਤਾ ਯੋਗ ਕਹਿਣਾ ਪੜ੍ਹ ਕੇ ਕਈ ਸਜਣ ਇਹ ਸਮਝਦੇ ਹਨ ਕਿ ਇਹ ਸ਼ਬਦ ਸਰਗੁਣ ਉਪਾਸਨਾ ਦਾ ਲਖਾਇਕ ਹੈ ਪਰ ਇਹ ਗਲ ਇਉਂ ਨਹੀਂ ਹੈ।

ਹਿੰਦੂ ਮਤ ਅਵਤਾਰਵਾਦੀ ਪੂਜਾ ਦਾ ਮੁਦਈ ਹੈ, ਪਰ ਗੁਰਬਾਣੀ ਵਿਚ ਸਾਕਾਰ ਪੂਜਾ ਦਾ ਕੋਈ ਸਿਧਾਂਤ ਨਹੀਂ ਹੈ ਕਿਉਂਕਿ ਦ੍ਰਿਸ਼ਟਮਾਨ ਪਸਾਰਾ, ਸਾਰੇ ਪਦਾਰਥ ਤੇ ਸਰੀਰ ਨਾਸ਼ਵੰਤ ਹਨ।

ਹਾਂ, ਕਿਸੇ ਮਨੁੱਖ ਵਿਚ ਜੋ ਕੋਈ ਵਿਸ਼ੇਸ਼ ਗੁਣ ਹੋਣ ਤਾਂ ਉਸ ਦੇ ਗੁਣਾਂ ਦਾ ਚਮਤਕਾਰ ਵੇਖ ਕੇ ਮਨੁੱਖ ਦੇ ਮੂੰਹ ਚੋਂ 'ਧਨਿ ਧਨਿ' ਵਾਲੀ ਸ਼ਬਦਾਵਲੀ ਦਾ ਨਿਕਲਣਾ ਸੁਭਾਵਿਕ ਹੁੰਦਾ ਹੈ। ਇਸੇ ਤਰ੍ਹਾਂ ਹਿੰਦੂ ਮਤ ਵਿਚ ਭਾਵੇਂ ੨੪ ਅਵਤਾਰਾਂ ਦਾ ਜ਼ਿਕਰ ਆਉਂਦਾ ਹੈ ਪਰ ਸੰਸਾਰ ਵਿਚ ਪ੍ਰਸਿਧ ਨਾਮ ਕੇਵਲ ਸ੍ਰੀ ਰਾਮ ਚੰਦਰ ਜੀ ਅਤੇ ਸ੍ਰੀ ਕ੍ਰਿਸ਼ਨ ਜੀ ਦੇ ਹੀ ਹਨ ਕਿਉਂਕਿ ਇਹ ਮਨੁਖੀ ਸਮਾਜ ਵਿਚ ਵਿਚਰੇ ਹਨ, ਦੁਖ ਸੁਖ ਦੇ ਸਾਂਝੀਵਾਲ ਬਣੇ ਹਨ। ਇਹ ਰਾਜੇ ਵੀ ਸਨ ਤੇ ਅਵਤਾਰ ਵੀ ਸਨ। ਕ੍ਰਿਸ਼ਨ ਜੀ ਨੇ ਗਊਆਂ ਚਰਾਈਆਂ, ਬੰਸਰੀ ਵਜਾਈ, ਸਖੀਆਂ

ਨਾਲ ਰਾਸ ਲੀਲਾ ਖੇਡਦੇ ਰਹੇ। ਕ੍ਰਿਸ਼ਨ ਜੀ ਨੇ ਵੀ ਸਭ ਵਿਚ ਇਕ ਜੋਤਿ ਦੇ ਦਰਸ਼ਨ ਕੀਤੇ। ਉਨ੍ਹਾਂ ਦੇ ਕਾਰਨਾਮੇ ਤੇ ਹੋਰ ਚਿੰਨ੍ਹਾਂ ਦਾ ਯਾਦ ਆਉਣਾ ਜਾਂ ਉਨ੍ਹਾਂ ਦੀ ਤਾਰੀਫ ਕਰਨੀ ਕ੍ਰਿਸ਼ਨ ਜੀ ਦੀ ਸਰੀਰਕ ਪੂਜਾ ਨਹੀਂ ਆਖੀ ਜਾ ਸਕਦੀ, ਹਾਂ, ਪਿਆਰ ਭਰੀ ਯਾਦ ਦੀ ਪ੍ਰਤੀਕ ਹੋ ਸਕਦੀ ਹੈ।

ਸੋ ਭਗਤ ਨਾਮਦੇਵ ਨੇ ਸ੍ਰੀ ਕ੍ਰਿਸ਼ਨ ਜੀ ਵਿਚ ਵਾਹਿਗੁਰੂ ਜੀ ਦੀ ਵਡਿਆਈ ਦਾ ਕੋਈ ਚਮਤਕਾਰ ਵੇਖ ਕੇ ਆਪ ਦੇ ਮੂੰਹੋਂ ਧੰਨ ਧੰਨ ਨਿਕਲਿਆ ਹੋਵੇਗਾ। ਗੁਰਬਾਣੀ ਵਿਚ ਜਿਥੇ ਨਾਮ ਦੀ ਮਹਿਮਾ ਕੀਤੀ ਹੈ, ਉਥੇ ਉਸ ਸਰੀਰ ਤੇ ਉਸ ਥਾਂ ਦੀ ਵੀ ਵਡਿਆਈ ਵੀ ਕੀਤੀ ਹੈ, ਜਿਥੇ ਨਾਮ ਦਾ ਪ੍ਰਕਾਸ਼ ਹੋਇਆ ਹੋਵੇ:—

**੧. ਜਿਤੁ ਘਟਿ ਵਸੈ ਪਾਰਬ੍ਰਹਮੁ ਸੋਈ ਸੁਹਾਵਾ ਥਾਉ ॥** [ਪੰਨਾ ੨੧੮

**੨. ਸੋ ਧੰਨੁ ਗੁਰੂ ਸਾਬਾਸਿ ਹੈ, ਹਰਿ ਦੇਇ ਸਨੇਹਾ ॥**

**ਹਉ ਵੇਖਿ ਵੇਖਿ ਗੁਰੂ ਵਿਗਸਿਆ, ਗੁਰ ਸਤਿਗੁਰ ਦੇਹਾ ॥** [ਪੰਨਾ ੭੨੬

ਮਨੁੱਖੀ ਸੁਭਾਅ ਵਿਚ ਸਾਕਾਰ ਦਾ ਪਿਆਰ ਵੀ ਸੰਚਿਤ ਹੈ। ਵੇਖੋ ਮਜਨੂੰ ਦਾ ਲੈਲਾ ਨਾਲ ਪਿਆਰ ਸੀ ਅਤੇ ਮਜਨੂੰ ਉਸ ਦੇ ਕੁਤੇ ਨੂੰ ਵੇਖ ਵੇਖ ਕੇ ਖੁਸ਼ ਹੁੰਦਾ ਸੀ। ਅਸਲ ਵਿਚ ਜਿਸ ਨਾਲ ਦਿਲੋਂ ਪਿਆਰ ਹੋਵੇ ਉਸ ਨਾਲ ਸੰਬੰਧਤ ਹਰੇਕ ਚੀਜ ਹੀ ਚੰਗੀ ਹੈ।

ਜਦੋਂ ਕਿਸੇ ਨੇ ਮੂਏ ਮੁਬਾਰਕ ਚੁਰਾ ਲਏ ਸਨ ਤਾਂ ਕਸ਼ਮੀਰ ਵਿਚ 'ਮੂਏ ਮੁਬਾਰਕ' ਬਾਰੇ ਕਿਤਨਾ ਰੌਲਾ-ਗੌਲਾ ਪਿਆ ਸੀ ਫਿਰ ਵੇਖੋ ਭਾ: ਨੰਦ ਲਾਲ ਜੀ ਨੇ ਕੇਸਾਂ ਦੀ ਕਿਤਨੀ ਤਾਰੀਫ ਕੀਤੀ ਹੈ:—

**ਦੀਨ ਦੁਨੀਆ ਦਰ ਕਮੰਦੇ ਆ ਪਰੀ ਰੁਖਸਾਰੇ ਮਾ ॥**

**ਹਰ ਦੋ ਆਲਮ ਕੀਤੇ ਯਕ ਤਾਰ ਮੂਏ ਯਾਰੇ ਮਾ ॥**

ਪੀਰ ਬੁਧੂਸ਼ਾਹ, ਪੁਤਰ ਅਤੇ ਸਤ ਸੌ ਮੁਰੀਦ ਲੈ ਕੇ ਦਸ਼ਮੇਸ਼ ਜੀ ਦੀ ਸਹਾਇਤਾ ਲਈ ਭੰਗਾਣੀ ਦੇ ਜੰਗ ਵਿਚ ਪੁਜਾ, ਜਿਥੇ ਇਸ ਦੇ ਪੁਤਰ ਅਤੇ ਬਹੁਤ ਸਾਰੇ ਮੁਰੀਦ ਸ਼ਹੀਦ ਹੋਏ। ਜੰਗ ਦੀ ਸਮਾਪਤੀ ਤੇ ਕਲਗੀਧਰ ਜੀ ਨੇ ਆਪਣੀ ਦਸਤਾਰ, ਕੰਘੇ ਸਹਿਤ ਵਾਹੇ ਹੋਏ ਕੇਸ ਅਤੇ ਛੋਟੀ ਕ੍ਰਿਪਾਨ ਬੁਧੂਸ਼ਾਹ ਨੂੰ ਹੁਕਮਨਾਮੇ ਸਮੇਤ ਬਖਸ਼ੀ ਸੀ। ਪਾਵਨ ਤਖਤਾਂ ਤੇ ਗੁਰੂ ਪਾਤਿਸ਼ਾਹ ਜੀ ਦੇ ਕਈ ਸ਼ਸ਼ਤਰ, ਅਸਤਰ ਸਜੇ ਹੋਏ ਹਨ, ਸਭ ਦਾ ਸਤਿਕਾਰ ਕੀਤਾ ਜਾਂਦਾ ਹੈ ਕਿਉਂਕਿ ਇਹ ਪਾਵਨ ਵਸਤਾਂ ਗੁਰੂ ਸਾਹਿਬ ਦੇ ਨਾਂ ਨਾਲ ਜੁੜੀਆਂ ਹੋਈਆਂ ਹਨ। ਨਾਮਦੇਵ ਜੀ ਸ੍ਰੀ ਕ੍ਰਿਸ਼ਨ ਜੀ ਦੇ ਪੁਜਾਰੀ ਨਹੀਂ ਸਨ। ਨਾਮਦੇਵ ਜੀ ਦਾ ਬੀਠੁਲ ਸਰਬ ਵਿਆਪੀ ਸੀ। ਸੋ, ਆਪ ਜੀ ਕ੍ਰਿਸ਼ਨ ਕ੍ਰੀੜਾ ਵਿਚ ਨਾਰਾਇਣ ਦਾ ਦਰਸ਼ਨ ਕਰਕੇ ਪ੍ਰਸੰਨ ਹੋ ਰਹੇ ਹਨ।

**ਮੇਰੋ ਬਾਪੁ ਮਾਧਉ, ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥ ਰਹਾਉ ॥ ਕਰ ਧਰੇ ਚਕ੍ਰ ਬੈਕੁੰਠ ਤੇ ਆਏ, ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥ ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥ ੧ ॥ ਗੋਤਮਨਾਰਿ ਅਹਲਿਆ ਤਾਰੀ, ਪਾਵਨ ਕੇਤਕ ਤਾਰੀਅਲੇ ॥ ਐਸਾ ਅਧਮੁ ਅਜਾਤਿ ਨਾਮਦੇਉ, ਤਉ ਸਰਨਾਗਤਿ ਆਈਅਲੇ ॥ ੨ ॥ ੨ ॥**

**ਪਦ ਅਰਥ:** ਮੇਰੋ ਬਾਪੁ ਮਾਧਉ=ਹੇ ਮੇਰੇ ਬਾਪ ਮਾਧੋ!। ਕੇਸੋ=ਲੰਮੇ ਕੇਸਾਂ ਵਾਲੇ। ਸਾਵਲੀਓ=ਸਾਂਵਲੇ ਰੰਗ ਵਾਲੇ। ਬੀਠੁਲਾਇ=ਹੇ ਬੀਠੁਲ।੧।ਰਹਾਉ। ਕਰ=ਹੱਥਾਂ ਵਿਚ। ਧਰੇ ਚਕ੍ਰ=ਚਕ੍ਰ ਲਾ ਕੇ। ਹਸਤੀ=ਹਾਥੀ।

ਪ੍ਰਾਨ ਉਧਾਰੀਅਲੇ=(ਤੰਦੂਏ ਤੋਂ) ਪ੍ਰਾਣ ਬਚਾਏ। ਦੂਹਸਾਸਨ=ਦੁਰਯੋਧਨ ਦਾ ਛੋਟਾ ਭਾਈ। ਦ੍ਰੋਪਤੀ=ਰਾਜਾ ਦ੍ਰੋਪਦ ਦੀ ਲੜਕੀ, ਕ੍ਰਿਸ਼ਨਾ। ਅੰਬਰ ਲੇਤ=ਕਪੜੇ ਲੈਂਦਿਆਂ। ਉਬਾਰੀਅਲੇ=(ਇਜ਼ਤ) ਬਚਾਈ। ਗੋਤਮ ਨਾਰਿ ਆਹਲਿਆ=ਗੌਤਮ ਰਿਸ਼ੀ ਦੀ ਇਸਤਰੀ ਅਹਿਲਿਆ। ਤਾਰੀ=ਮੁਕਤ ਕੀਤੀ। ਪਾਵਨ ਕੇਤਕ=ਕਿਤਨੇ (ਪਤਿਤ) ਪਵਿੱਤਰ ਕੀਤੇ। ਅਧਮ=ਨੀਚ। ਅਜਾਤਿ=ਨੀਵੀ ਜਾਤ ਵਾਲੇ। ਤਉ=ਤੇਰੀ। ਸਰਨਾਗਤਿ ਆਈਅਲੇ=ਸ਼ਰਨੀ ਆਇਆ ਹੈ।੨।

**ਅਰਥ:** ਹੇ ਮੇਰੇ ਬਾਪ ਮਾਧੋ! ਕੇਸਾਂ ਵਾਲੇ ਸਾਂਵਲੇ ਬੀਠਲ (ਪ੍ਰਭੂ)! ਤੂੰ ਧਨ ਹੈਂ।੧।ਰਹਾਉ।

(ਹੇ ਮਾਧੋ! ਤੁਸੀਂ ਹੀ ਆਪਣੇ) ਹਥਾਂ ਵਿਚ ਚੱਕਰ ਫੜ ਕੇ ਬੈਕੁੰਠ ਤੋਂ ਆਏ ਸੈ, (ਅਤੇ) ਹਾਥੀ ਦੇ ਪ੍ਰਾਣ (ਤੰਦੂਏ) ਤੋਂ ਬਚਾਏ ਸਨ। ਹੇ ਪ੍ਰਭੂ! ਦੋਹਸਾਸਨ ਦੀ ਸਭਾ ਵਿਚ (ਜਦੋਂ) ਦ੍ਰੋਪਤੀ ਦੇ ਬਸਤਰ ਉਤਾਰੇ ਜਾ ਰਹੇ ਸਨ, (ਓਦੋਂ ਉਸ ਦੀ ਇਜ਼ਤ ਤੁਸਾਂ ਹੀ) ਬਚਾਈ ਸੀ।੧।

ਹੇ ਮਾਧੋ! ਗੋਤਮ ਰਿਸ਼ੀ ਦੀ ਇਸਤ੍ਰੀ ਅਹਿਲਿਆ (ਜੋ ਰਿਸ਼ੀ ਦੇ ਸਰਾਪ ਨਾਲ ਸਿਲਾ ਬਣ ਗਈ ਸੀ ਤੁਸਾਂ ਹੀ) ਤਾਰੀ ਸੀ, (ਹੋਰ) ਕਿਤਨੇ ਹੀ (ਪਾਪੀ) ਤਾਰ ਕੇ ਪਾਵਨ (ਪਵਿੱਤਰ) ਕੀਤੇ ਸਨ। ਇਹੋ ਜਿਹਾ ਨੀਚ, ਨੀਵੀਂ ਜਾਤ ਵਾਲਾ ਨਾਮਦੇਵ, ਤੇਰੀ ਸ਼ਰਨੀ ਆਇਆ ਹੈ (ਕਿਰਪਾ ਕਰਕੇ ਮੈਨੂੰ ਵੀ ਤਾਰ ਲਵੋ ਜੀ)।੨।੨।

**ਸਭੈ ਘਟ ਰਾਮੁ ਬੋਲੈ, ਰਾਮਾ ਬੋਲੈ ॥ ਰਾਮ ਬਿਨਾ, ਕੋ ਬੋਲੈ ਰੇ ॥ ੧ ॥ ਰਹਾਉ ॥ ਏਕਲ ਮਾਟੀ ਕੁੰਜਰ ਚੀਟੀ, ਭਾਜਨ ਹੈਂ ਬਹੁ ਨਾਨਾ ਰੇ ॥ ਅਸਥਾਵਰ ਜੰਗਮ ਕੀਟ ਪਤੰਗਮ, ਘਟਿ ਘਟਿ ਰਾਮੁ ਸਮਾਨਾ ਰੇ ॥ ੧ ॥ ਏਕਲ ਚਿੰਤਾ ਰਾਖੁ ਅਨੰਤਾ, ਅਉਰ ਤਜਹੁ ਸਭ ਆਸਾ ਰੇ॥ ਪ੍ਰਣਵੈ ਨਾਮਾ ਭਏ ਨਿਹਕਾਮਾ, ਕੋ ਠਾਕੁਰੁ ਕੋ ਦਾਸਾ ਰੇ ॥ ੨ ॥ ੩ ॥**

**ਪਦ ਅਰਥ:** ਸਭੈ ਘਟ=ਸਾਰੇ ਸਰੀਰਾਂ ਵਿਚ। ਰਾਮਾ=ਰਾਮ ਹੀ। ਕੋ=ਕੌਣ?।੧।ਰਹਾਉ। ਏਕਲ ਮਾਟੀ=ਇਕੋ ਮਿਟੀ ਦੇ। ਕੁੰਜਰ=ਕੁੰਚਰ, ਹਾਥੀ। ਚੀਟੀ=ਕੀੜੀ। ਭਾਜਨ=ਭਾਂਡੇ। ਬਹੁ ਨਾਨਾ=ਬਹੁਤ ਕਿਸਮਾਂ ਦੇ। ਅਸਥਾਵਰ=ਰੁੱਖ, ਪਰਬਤ ਆਦਿਕ ਜੋ ਇਕ ਥਾਂ ਖੜੇ ਹਨ। ਜੰਗਮ=ਲੱਤਾਂ ਵਾਲੇ, ਟੁਰਨ ਫਿਰਨ ਵਾਲੇ ਜੀਵ। ਜੀਵ=ਕੀੜੇ। ਪਤੰਗਮ=ਪਤੰਗੇ, ਉਡਣ ਵਾਲੇ ਪੰਛੀ ਆਦਿ। ਘਟਿ ਘਟਿ=ਹਰੇਕ ਹਿਰਦੇ ਵਿਚ। ਸਮਾਨਾ=ਸਮਾਇਆ ਹੋਇਆ ਹੈ।੧। ਏਕਲ=ਇਕੋ। ਚਿੰਤਾ=ਚਿੰਤਨ, ਧਿਆਨ ਵਿਚ। ਰਾਖੁ ਅਨੰਤਾ=ਅਨੰਤ (ਪ੍ਰਭੂ) ਦੀ ਆਸ ਰਖ। ਤਜਹੁ=ਤਿਆਗੋ, ਛਡ ਦਿਉ। ਪ੍ਰਣਵੈ=ਬੇਨਤੀ ਕਰਦਾ ਹੈ। ਭਏ ਨਿਹਕਾਮਾ=ਵਾਸ਼ਨਾ ਤੋਂ ਰਹਿਤ, ਨਿਸ਼ਕਾਮ ਹੋ ਗਿਆ ਹੈ। ਕੋ ਠਾਕੁਰੁ=ਕੌਣ ਮਾਲਕ ਹੈ?। ਕੋ ਦਾਸਾ ਰੇ=ਕੌਣ ਦਾਸ ਹੈ? (ਭਾਵ ਠਾਕੁਰ ਤੇ ਸੇਵਕ ਇਕ ਰੂਪ ਹੋ ਗਏ ਹਨ)।

**ਅਰਥ:** (ਹੇ ਭਾਈ!) ਸਾਰੇ ਘਟਾਂ (ਸਰੀਰਾਂ) ਵਿਚ ਵਿਆਪਕ ਰਾਮ ਬੋਲਦਾ ਹੈ। ਵਿਆਪਕ ਰਾਮ ਤੋਂ ਬਿਨਾ (ਹੋਰ) ਕੌਣ ਬੋਲ ਸਕਦਾ ਹੈ? (ਭਾਵ ਰਾਮ ਤੋਂ ਬਿਨਾ ਕੋਈ ਨਹੀਂ ਬੋਲਦਾ)।੧।ਰਹਾਉ।

(ਹੇ ਭਾਈ! ਜਿਵੇਂ ਇਕੋ ਮਿਟੀ ਦੇ ਕਈ ਕਿਸਮਾਂ ਦੇ ਭਾਂਡੇ ਬਣਾਏ ਜਾਂਦੇ ਹਨ, ਤਿਵੇਂ ਹਾਥੀ ਤੋਂ ਲੈ ਕੇ ਕੀੜੀ ਤੱਕ (ਲਖਾਂ ਰੁਖ ਤੇ ਪਹਾੜ ਆਦਿ) ਲਤਾਂ ਨਾਲ ਟੁਰਨ ਵਾਲੇ ਜੀਵ, ਕੀੜੇ ਤੇ ਪਤੰਗੇ (ਭਾਵ ਉਡਣ ਵਾਲੇ ਸਾਰੇ ਜੀਵ ਆਦਿ) ਹਰੇਕ ਦੇ ਹਿਰਦੇ ਵਿਚ ਵਿਆਪਕ ਰਾਮ ਹੀ ਸਮਾਇਆ ਹੋਇਆ ਹੈ।੧।

(ਹੇ ਭਾਈ!) ਹੋਰ ਸਭ ਦੀ ਆਸ ਛੱਡ ਕੇ (ਹਿਰਦੇ ਵਿਚ) ਇਕ ਅਨੰਤ ਪ੍ਰਭੂ ਦਾ ਧਿਆਨ ਧਰ, (ਉਸ ਦਾ ਚਿੰਤਨ ਕਰ ਜੋ ਸਭ ਵਿਚ ਭਰਪੂਰ ਹੈ)। ਨਾਮਦੇਵ ਬੇਨਤੀ ਕਰਦਾ ਹੈ (ਕਿ ਮੈਂ ਪ੍ਰਭੂ ਦਾ ਸਿਮਰਨ ਕਰਕੇ) ਨਿਸ਼ਕਾਮ ਹੋ ਗਿਆ ਹਾਂ, ਹੁਣ ਕੌਣ ਠਾਕੁਰ ਤੇ ਕੌਣ ਦਾਸ (ਸੇਵਕ) ਹੈ? (ਇਹ ਗੱਲ ਹੁਣ ਮੁਕ ਗਈ ਹੈ, ਭਾਵ ਮੈਂ ਉਸ ਰਾਮ ਨਾਲ ਅਭੇਦ (ਇਕ ਮਿੱਕ) ਹੋ ਗਿਆ ਹਾਂ।੨।੩।

## ਸਾਰੰਸ਼ ਅਤੇ ਸਿਧਾਂਤ

ਨਾਮਦੇਵ ਜੀ ਨੂੰ ਹਰੇਕ ਸਰੀਰ ਵਿਚੋਂ ਰਾਮ ਦੀ ਆਵਾਜ਼ ਸੁਣਾਈ ਦਿੰਦੀ ਹੈ। ਕੀੜੀ ਤੋਂ ਹਾਥੀ ਤਕ ਸਾਰੇ ਜੀਵ ਜੰਤੂਆਂ ਵਿਚ ਰਾਮ ਦੀ ਵਿਆਪਕਤਾ ਨੂੰ ਅਨੁਭਵ ਕਰਨਾ ਭਗਤ ਜੀ ਦੇ ਜੀਵਨ ਨੂੰ ਕਿਸੇ ਵਿਅਕਤੀਗਤ ਅਵਤਾਰ ਨਾਲ ਸੰਬੰਧਤ ਨਹੀਂ ਹੋਣ ਦਿੰਦਾ। ਇਹ ਸਰੀਰਕ ਪੂਜਾ ਕਰਨ ਵਾਲੀ ਭਾਵਨੀ ਤੋਂ ਉਪਰ ਹੈ। ਸਾਰੀਆਂ ਆਸਾਂ ਛੱਡ ਕੇ ਨਿਸ਼ਕਾਮ ਹੋਏ ਨਾਮਦੇਵ ਜੀ ਕੇਵਲ ਪਰਮਾਤਮਾ ਦੀ ਪੂਜਾ ਦੇ ਅਨੁਆਈ ਸਨ, ਕਿਸੇ ਵਿਅਕਤੀ ਦੇ ਨਹੀਂ। ਆਪ ਜੀ ਦੇ ਬਚਨ ਹਨ:--

**ਪ੍ਰਣਵੈ ਨਾਮਾਦੇਉ ਲਾਗੀ ਪ੍ਰੀਤਿ ॥ ਗੋਬਿਦੁ ਬਸੈ ਹਮਾਰੈ ਚੀਤਿ ॥ [ਪੰਨਾ ੧੧੬੪**

"ਪ੍ਰਣਵੈ ਨਾਮਾ ਭਏ ਨਿਹਕਾਮਾ, ਕੋ ਠਾਕੁਰੁ ਕੋ ਦਾਸਾ ਰੇ" ਤੋਂ ਪਤਾ ਲਗਦਾ ਹੈ ਕਿ ਆਪ ਪਰਮੇਸ਼ਰ ਵਿਚ ਅਭੇਦ ਸਨ, ਕਿਉਂਕਿ ਠਾਕੁਰ ਤੇ ਸੇਵਕ ਵਾਲੀ ਗਲ ਖਤਮ ਹੋ ਚੁਕੀ ਸੀ।



# ਰਾਗੁ ਮਾਰੂ

ਮਹਾਨ ਕੋਸ਼ ਵਿਚ ਭਾ. ਕਾਨ੍ਹ ਸਿੰਘ ਜੀ ਨੇ ਇਸ ਰਾਗ ਦੀ ਪਰਿਭਾਸ਼ਾ ਇਸ ਪ੍ਰਕਾਰ ਲਿਖੀ ਹੈ:–

''ਇਕ ਸ਼ਾਡਵ ਜਾਤਿ ਦਾ ਰਾਗ, ਇਸ ਵਿਚ ਪੰਚਮ ਵਰਜਿਤ ਹੈ। ਮਾਰੂ ਨੂੰ ਸ਼ੜਜ, ਗੰਧਾਰ, ਧੈਵਤ ਤੇ ਨਿਸ਼ਾਦ ਸ਼ੁੱਧ, ਰਿਸ਼ਭ ਕੋਮਲ ਅਤੇ ਮੱਧਮ ਤੀਵ੍ਰ ਲਗਦਾ ਹੈ, ਗੰਧਾਰ ਵਾਦੀ ਅਤੇ ਧੈਵਤ ਸੰਵਾਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਰੂ ਦਾ ਇਕੀਹਵਾਂ ਨੰਬਰ ਹੈ। ਇਹ ਰਾਗ ਯੁੱਧ ਅਤੇ ਚਲਾਣੇ ਸਮੇਂ ਖ਼ਾਸ ਕਰਕੇ ਦਿਨ ਦੇ ਤੀਜੇ ਪਹਿਰ ਸਾਧਾਰਣ ਰੀਤਿ ਅਨੁਸਾਰ ਗਾਈਦਾ ਹੈ।''

ਮਾਰੂ ਇਕ ਬਹੁਤ ਪੁਰਾਣਾ ਅਤੇ ਪ੍ਰਸਿਧ ਰਾਗ ਹੈ। ਪੁਰਾਤਨ ਗ੍ਰੰਥਕਾਰ ਇਸ ਨੂੰ ਮਾਲਵ, ਮਾਰਵ, ਮਾਰੁਵ, ਮਾਰਵਿਕ ਆਦਿ ਨਾਵਾਂ ਨਾਲ ਸੰਬੋਧਿਤ ਕਰਦੇ ਹਨ। ਦਖਣ ਦੇ ਪ੍ਰਸਿਧ ਪੰਡਿਤ ਅੱਪਾ ਸ਼ਾਸਤਰੀ ਨੇ ''ਚੰਦਰ ਕਾਯਮ ਗ੍ਰੰਥ'' ਵਿਚ ਮਾਰੂ ਰਾਗ ਦੀ ਜੋ ਪਰਿਭਾਸ਼ਾ ਲਿਖੀ ਹੈ, ਉਹ ਕਾਫੀ ਹਦ ਤੱਕ ਮਹਾਨ ਕੋਸ਼ ਦੇ ਕਰਤਾ ਨਾਲ ਮਿਲਦੀ ਹੈ। ਅਰਥਾਤ ਉਸ ਅਨੁਸਾਰ ਜਿਸ ਰਾਗ ਵਿਚ 'ਗਾ ਮਾ ਧ ਨੀ' ਸੁਰ ਤੀਬਰ, ਰਿਸ਼ਭ ਕੋਮਲ, ਵਾਦੀ ਧੈਵਤ, ਅਤੇ ਸੰਵਾਦੀ ਰਿਸ਼ਭ ਹੈ, ਉਸ ਨੂੰ ਮਾਰੂ ਕਹਿੰਦੇ ਹਨ ਅਤੇ ਉਹ ਸੰਝ ਵੇਲੇ ਗਾਇਆ ਜਾਂਦਾ ਹੈ।

ਕਈ ਗੁਣੀ ਜਨ ਇਸ ਨੂੰ ਖਮਾਜ ਥਾਟ ਦਾ ਰਾਗ ਮਨ ਕੇ ਇਸ ਵਿਚ ਦੋਵੇਂ ਨਿਸ਼ਾਦ ਤੇ ਬਾਕੀ ਸਭ ਸੁਧ ਸੁਰ ਮੰਨਦੇ ਹਨ ਪਰੰਤੂ ਇਹ ਠੀਕ ਨਹੀਂ ਹੈ। ਜਿਵੇਂ ਪੁਰਾਤਨ ਸੰਗੀਤ ਗ੍ਰੰਥਾਂ ਵਿਚ 'ਤੋੜੀ' ਰਾਗ ਆਉਂਦਾ ਹੈ, ਪਰ ਗੁਰਮਤਿ ਨੇ ਇਸ ਦਾ ਨਾਮ 'ਟੋਡੀ' ਸਥਾਪਤ ਕੀਤਾ ਹੈ। ਇਸੇ ਤਰ੍ਹਾਂ 'ਮਾਰਵਾ ਰਾਗ' ਦਾ ਵੀ ਪ੍ਰਾਕ੍ਰਿਤ ਨਾਮ ਗੁਰੂ ਸਾਹਿਬ ਜੀ ਨੇ 'ਮਾਰੂ' ਰਖਿਆ ਜਾਪਦਾ ਹੈ।

ਮਾਰੂ ਜਾਂ ਮਾਰਵਾ ਰਾਗ, ਮਾਰਵਾ ਥਾਟ ਦਾ ਜਨਕ ਰਾਗ ਹੈ। ਇਸ ਵਿਚ ਰਿਸ਼ਭ ਕੋਮਲ ਮਧਿਅਮ ਤੀਬਰ, ਪੰਚਮ ਵਰਜਿਤ,, ਤੇ ਬਾਕੀ ਸਭ ਸ਼ੁੱਧ ਸੁਰ ਲਗਦੇ ਹਨ। ਇਸ ਦੀ ਜਾਤੀ ਸ਼ਾੜਵ-ਸ਼ਾੜਵ ਮੰਨੀ ਜਾਂਦੀ ਹੈ। ਇਸ ਦਾ ਵਾਦੀ ਸੁਰ ਰਿਸ਼ਭ ਤੇ ਸੰਵਾਦੀ ਧੈਵਤ ਹੈ। ਇਸ ਦੇ ਗਾਇਨ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ ਅਰਥਾਤ ਇਹ ਸ਼ਾਮ ਦਾ ਸੰਧੀ ਪ੍ਰਕਾਸ਼ ਰਾਗ ਹੈ। ਇਸ ਰਾਗ ਵਿਚ ਰਿਸ਼ਭ ਸੁਰ ਸਭ ਤੋਂ ਵੱਧ ਮਹੱਤਵ ਪੂਰਨ ਹੈ ਕਿਉਂਕਿ ਇਹ ਹੀ ਇਸ ਦਾ ਗ੍ਰਹਿ ਸੁਰ ਵੀ ਹੈ ਅਤੇ ਨਿਆਸ ਵੀ।

ਆਰੋਹੀ : ਨ਼ੀ ਰੇ਼, ਗ ਮੇ ਧ, ਨੀ ਰੇ਼ ਸ

ਅਵਰੋਹੀ : ਰੇ਼ ਨੀ ਧ, ਮ ਗ ਰੇ਼ ਸ

ਪਕੜ : ਨ਼ੀ ਰੇ਼, ਗ ਮੇ ਧ, ਮੇ ਗ ਰੇ- ਸ।

ਸ੍ਰੀ ਗੁਰੂ ਗ੍ਰੰਥ ਕੋਸ਼ (ਖ਼ਾ:ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ) ਅਨੁਸਾਰ ਗੁਰਮਤਿ ਸੰਗੀਤ ਵਿਚ ਇਹ ਮਾਲ ਕੌਂਸ ਦਾ ਪੁਤ੍ਰ ਮੰਨਿਆ ਜਾਂਦਾ ਹੈ ਜਿਹਾ ਕਿ 'ਮਾਰੂ ਮਸਤ ਅੰਗ ਮੇਵਾਰਾ'। ਟੰਕ ਇਰਾਕ ਭੈਰਵੀ ਆਸਾ ਇਹਨਾਂ ਦੇ ਮੇਲ ਤੋਂ ਬਣਦਾ ਹੈ। ਹੋਰਨਾਂ ਮਤਾਂ ਵਿਚ ਸਿਰੀ ਰਾਗ ਦਾ ਪੁਤ੍ਰ ਮੰਨਿਆ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ (ਪਿਆਰਾ ਸਿੰਘ ਪਦਮ) ਵਿਚ ਮਾਰੂ ਰਾਗ ਨੂੰ ਖਾੜਵ ਦਸਿਆ ਹੈ। ਗਾ ਵਾਦੀ ਤੇ ਧਾ ਸੰਵਾਦੀ ਹੈ, ਪਾ ਮੰਨ੍ਹਾ ਹੈ। ਸਾ, ਗਾ, ਧਾ ਤੇ ਨੀ ਸ਼ੁੱਧ, ਰੇ ਕੋਮਲ ਅਤੇ ਮਾ ਤੀਬਰ ਲਗਦਾ ਹੈ, ਜੰਗ ਜਾਂ ਸ਼ੋਕ ਸਮੇਂ ਇਸ ਦਾ ਗਾਇਨ ਹੁੰਦਾ ਹੈ। ਗਾਉਣ ਦਾ ਸਮਾਂ ਤੀਜਾ ਪਹਿਰ ਹੈ।

# ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ
# ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
# ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਸਲੋਕੁ ॥ ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ ॥ ਨਾਨਕ ਸਰਣਿ ਤੁਹਾਰੀਆ, ਪੇਖਉ ਸਦਾ ਹਜੂਰਿ ॥੧॥ ਸਬਦ ॥ ਪਿਛਹੁ ਰਾਤੀ ਸਦੜਾ, ਨਾਮੁ ਖਸਮ ਕਾ ਲੇਹਿ ॥ ਖੇਮੇ ਛਤ੍ਰ ਸਰਾਇਚੇ, ਦਿਸਨਿ ਰਥ ਪੀੜੇ ॥ ਜਿਨੀ ਤੇਰਾ ਨਾਮੁ ਧਿਆਇਆ, ਤਿਨ ਕਉ ਸਦਿ ਮਿਲੇ ॥੧॥ ਬਾਬਾ, ਮੈ ਕਰਮਹੀਣ ਕੂੜਿਆਰ ॥ ਨਾਮੁ ਨ ਪਾਇਆ ਤੇਰਾ, ਅੰਧਾ ਭਰਮਿ ਭੂਲਾ ਮਨੁ ਮੇਰਾ ॥੧॥ਰਹਾਉ॥ ਸਾਦ ਕੀਤੇ ਦੁਖ ਪਰਫੁੜੇ, ਪੂਰਬਿ ਲਿਖੇ ਮਾਇ ॥ ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ ॥੨॥ ਵਿਛੁੜਿਆ ਕਾ ਕਿਆ ਵੀਛੁੜੈ, ਮਿਲਿਆ ਕਾ ਕਿਆ ਮੇਲੁ ॥ ਸਾਹਿਬੁ ਸੋ ਸਾਲਾਹੀਐ, ਜਿਨਿ ਕਰਿ ਦੇਖਿਆ ਖੇਲੁ ॥੩॥ ਸੰਜੋਗੀ ਮੇਲਾਵੜਾ, ਇਨਿ ਤਨਿ ਕੀਤੇ ਭੋਗ ॥ ਵਿਜੋਗੀ ਮਿਲਿ ਵਿਛੁੜੇ, ਨਾਨਕ ਭੀ ਸੰਜੋਗ ॥੪॥੧॥

## ਉਚਾਰਨ ਸੇਧ

**ਬਿੰਦੀ ਸਹਿਤ:** ਰਹਾਂ, ਪੇਖਉਂ, ਪਿਛਹੁੰ, ਲੇਹਿੰ, ਵਿਛੁੜਿਆਂ, ਮਿਲਿਆਂ।

**ਪਦ ਅਰਥ:** ਸਾਜਨ=ਹੇ ਸਜਣ (ਮਿੱਤਰ ਪ੍ਰਭੂ!) ਹੋਇ ਰਹਾਂ=ਮੈਂ ਹੋਇਆ (ਬਣਿਆ) ਰਹਾਂ। ਸਦ=ਸਦਾ। ਧੂਰ=(ਚਰਨ) ਧੂੜ। ਤੁਹਾਰੀਆ=ਤੁਹਾਡੀ, ਤੇਰੀ। ਪੇਖਉ=ਮੈਂ ਵੇਖਾਂ। ਹਜੂਰਿ=ਹਾਜ਼ਰ ਨਾਜ਼ਰ, ਅੰਗ=ਸੰਗ।੧।

ਸਬਦ=ਉਪਦੇਸ਼। ਪਿਛਹੁ ਰਾਤੀ=ਪਿਛਲੀ ਰਾਤ, ਅੰਮ੍ਰਿਤ ਵੇਲਾ। ਸਦੜਾ=ਸੱਦਾ। ਲੇਹਿ=ਲੈਂਦੇ ਹਨ। ਖੇਮੇ=ਖ਼ੇਮੇ, ਤੰਬੂ। ਸਰਾਇਚੇ=ਕਨਾਂਤਾਂ। ਦਿਸਨਿ=ਦਿਸਦੇ ਹਨ। ਰਥ ਪੀੜੇ=ਤਿਆਰ ਕੀਤੇ ਰਥ। ਸਦਿ=ਸੱਦ ਕੇ, ਆਵਾਜ਼ ਮਾਰ ਕੇ। ਮਿਲੇ=ਮਿਲ ਪੈਂਦੇ ਹਨ। ਬਾਬਾ=ਹੇ ਪ੍ਰਭੂ!। ਕਰਮਹੀਣ=ਅਭਾਗਣਿ ਮੰਦਭਾਗਣ। ਕੂੜਿਆਰ=ਕੂੜੀ। ਅੰਧਾ=ਅੰਨ੍ਹਾ। ਭਰਮਿ=ਭਟਕਣਾ ਵਿਚ।੧।ਰਹਾਉ। ਸਾਦ ਕੀਤੇ=ਸੁਆਦ ਕਰਕੇ। ਦੁਖ ਪਰਫੁੜੇ=ਦੁਖ ਪ੍ਰਫੁਲਤ ਹੋਏ। ਪੂਰਬਿ ਲਿਖੇ=ਪਹਿਲਾਂ ਤੋਂ ਲਿਖੇ ਹੋਏ। ਮਾਇ=ਹੇ ਮਾਂ!। ਅਗਲੇ=ਬਹੁਤ। ਦੂਖੇ ਦੂਖਿ=ਨਿਰਾ ਦੁਖ ਵਿਚ ਹੀ। ਵਿਹਾਇ=(ਉਮਰ) ਗੁਜ਼ਰਦੀ ਹੈ। ਵਿਛੁੜਿਆ ਕਾ=(ਪ੍ਰਭੂ ਨਾਲੋਂ) ਵਿਛੁੜੇ ਹੋਇਆਂ ਦਾ। ਕਿਆ ਵੀਛੁੜੇ=ਕੀ ਵਿਛੋੜਾ ਹੋਣਾ ਹੈ?। ਜਿਨਿ=ਜਿਸ (ਸਾਹਿਬ) ਨੇ। ਕਰਿ=ਕਰਕੇ। ਖੇਲੁ=ਤਮਾਸ਼ਾ, ਜਗਤ ਰਚਨਾ। ਸੰਜੋਗੀ=ਸੰਜੋਗਾਂ ਕਰਕੇ। ਮੇਲਾਵੜਾ=ਮੇਲ। ਇਨਿ ਤਨਿ=ਇਸ ਸਰੀਰ ਵਿਚ। ਕੀਤੇ ਭੋਗ=(ਮਾਇਕੀ) ਪਦਾਰਥਾਂ ਦੇ ਭੋਗ। ਵਿਜੋਗੀ=ਵਿਜੋਗ (ਵਿਛੋੜੇ) ਵਿਚ। ਮਿਲਿ=ਮਿਲ ਕੇ।

**ਅਰਥ:** ਹੇ ਮਿੱਤਰ (ਪ੍ਰਭੂ!) ਮੈਂ ਤੇਰੀ ਸ਼ਰਨ ਆਇਆ ਹਾਂ (ਕਿਰਪਾ ਕਰ ਕਿ) ਮੈਂ ਸਦਾ ਤੇਰੇ ਚਰਨ ਦੀ ਧੂੜ ਬਣਿਆ ਰਹਾਂ (ਅਤੇ ਤੈਨੂੰ) ਸਦਾ ਹਾਜਰ ਨਾਜਰ (ਆਪਣੇ ਅੰਗ-ਸੰਗ) ਵੇਖਦਾ ਰਹਾਂ।੧।

ਜਿਨ੍ਹਾਂ ਗੁਰੂ ਪਿਆਰਿਆਂ ਨੂੰ ਪਰਮੇਸ਼ਰ ਵਲੋਂ) ਅੰਮ੍ਰਿਤ ਵੇਲੇ (ਜਾਗ ਕੇ ਨਾਮ ਜਪਣ ਦਾ) ਸੱਦਾ (ਬੁਲਾਵ ਮਿਲਦਾ ਹੈ (ਓਹੀ ਉਦਮ ਕਰਕੇ) ਮਾਲਕ ਦਾ ਨਾਮ ਲੈਂਦੇ (ਜਪਦੇ) ਹਨ। (ਨਾਮ ਸਿਮਰਨ ਦੀ ਬਰਕਤ ਸਦਕਾ ਉਹਨਾਂ ਨੂੰ ਤੰਬੂ, ਛੱਤਰ, ਕਨਾਤਾਂ, ਰੱਥ (ਆਦਿ ਹਰ ਵੇਲੇ) ਪੀੜੇ ਹੋਏ (ਭਾਵ ਤਿਆਰ ਬਰ ਤਿਆਰ) ਦਿਸਦੇ ਹਨ। (ਹੇ ਪ੍ਰਭੂ!) ਜਿਨ੍ਹਾਂ (ਗੁਰੂ ਸਵਾਰਿਆਂ) ਨੇ ਤੇਰਾ ਨਾਮ ਸਿਮਰਿਆ ਹੈ, ਉਹਨਾਂ ਨੂੰ ਸਦ (ਬੁਲਾ) ਕੇ (ਅਜਿਹੇ ਪਦਾਰਥ ਆ) ਮਿਲਦੇ ਹਨ (ਭਾਵ ਉਪਲਬਧ ਹੁੰਦੇ ਹਨ)।੧।

ਹੇ ਪ੍ਰਭੂ! ਮੈਂ ਅਭਾਗਣ ਤੇ ਕੂੜੀ (ਝੂਠੀ) ਹਾਂ, (ਕਿਉਂਕਿ ਮੈਂ) ਤੇਰਾ ਨਾਮ ਨਹੀਂ ਪ੍ਰਾਪਤ ਕੀਤਾ (ਕਿਉਂਕਿ) ਮੇਰਾ ਅੰਨ੍ਹਾ (ਬੇਸਮਝ) ਮਨ ਭਰਮ (ਭਟਕਣਾ) ਵਿੱਚ ਭੁਲਿਆ (ਫਿਰਦਾ ਰਿਹਾ)।੧।ਰਹਾਉ।

(ਹੇ ਮਾਂ! ਇਸ ਸਰੀਰ ਵਿੱਚ ਜਿਤਨੇ ਰਸਾਂ ਦੇ) ਸੁਆਦ ਭੋਗੇ (ਉਤਨੇ ਹੀ) ਦੁੱਖ ਪ੍ਰਫੁਲਤ ਹੋਏ (ਇਹ ਸਾਰੇ) ਪਹਿਲਾਂ ਤੋਂ ਲਿਖੇ ਹੋਏ ਕਰਮਾਂ ਦੇ ਸੰਸਕਾਰ ਸਨ। ਸੁਖ ਥੋੜੇ (ਹੀ ਮਾਣੇ ਸਨ ਪਰ) ਦੁਖ ਬਹੁਤ (ਆ ਵਾਪਰੇ, ਸੋ ਹੁਣ ਮੇਰੀ ਉਮਰ) ਨਿਰੋਲ ਦੁੱਖਾਂ ਵਿੱਚ ਹੀ ਗੁਜ਼ਰ ਰਹੀ ਹੈ।੨।

(ਜਿਹੜੇ ਮਨੁੱਖ ਪ੍ਰਭੂ ਨਾਲੋਂ) ਵਿਛੜੇ ਹੋਏ ਹਨ (ਉਹਨਾਂ ਦਾ) ਹੋਰ ਵਿਛੋੜਾ ਕੀ ਹੋਣਾ ਹੈ? (ਕਿਉਂਕਿ ਸਭ ਤੋਂ ਵੱਡਾ ਵਿਛੋੜਾ ਇਹੋ ਹੀ ਹੈ। ਜੋ ਜੀਵ ਪਰਮਾਤਮਾ ਨਾਲ) ਮਿਲੇ ਹੋਏ ਹਨ (ਉਹਨਾਂ ਦਾ ਹੋਰ) ਕਿਸ ਨਾਲ ਮੇਲ ਹੋਣਾ ਹੈ? (ਭਾਵ ਉਹ ਸਦਾ ਹੀ ਸਾਈਂ ਨਾਲ ਜੁੜੇ ਹੋਏ ਹਨ)। ਉਸ ਮਾਲਕ ਨੂੰ ਸਲਾਹੁਣਾ ਚਾਹੀਦਾ ਹੈ ਜਿਸ ਨੇ (ਸੰਸਾਰ ਰੂਪੀ ਰਚਨਾ) ਰਚ ਕੇ ਖੇਲੁ (ਤਮਾਸ਼ਾ) ਵੇਖਿਆ ਹੈ ।੩।

(ਪਿਛਲੇ ਕੀਤੇ ਕਰਮਾਂ ਦੇ) ਸੰਜੋਗਾਂ ਕਰਕੇ (ਮਨੁੱਖਾ ਜਨਮ ਵਾਲਾ ਸੋਹਣਾ) ਮੇਲ ਹੋਇਆ, (ਅਤੇ ਜੀਵ ਨੇ) ਇਸ ਸਰੀਰ ਵਿੱਚ ਆ ਕੇ (ਮਾਇਕੀ ਪਦਾਰਥਾਂ ਦੇ ਰਸ ਹੀ) ਭੋਗੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ) ਵਿਜੋਗ (ਦੇ ਕਰਮਾਂ) ਨਾਲ ਮਿਲ ਕੇ ਵਿਛੜ ਗਏ, ਫਿਰ (ਜਦੋਂ) ਸੰਜੋਗ ਦੇ (ਕਰਮ ਬਣੇ ਤਾਂ ਮੇਲ ਹੋਵੇਗਾ)।੪।੧।

## ਅਰਥ ਭੇਦ ਅਤੇ ਨਿਰਣੈ

**ਨਾਨਕ ਸਰਣਿ ਤੁਹਾਰੀਆ, ਪੇਖਉ ਸਦਾ ਹਜੂਰਿ ॥**

ਵੱਖ ਵੱਖ ਅਰਥ :

੧. ਸ੍ਰੀ ਗੁਰੂ ਜੀ ਕਹਤੇ ਹੈਂ ਇਹ ਕਿਰਪਾ ਕਰਿ ਜੋ ਤੁਮਾਰੀ ਸਰਣ ਹੋਇ ਕੇ ਤੇਰੇ ਕਉ ਸਦਾ ਹੀ ਹਜੂਰ ਦੇਖੋ।[ਫ. ਸ.

੨. ਤੇਰੀ ਸ਼ਰਨ ਵਿੱਚ ਹੋ ਕੇ ਤੈਨੂੰ ਸਦਾ ਸਾਹਮਣੇ ਦੇਖਦਾ ਰਹਾਂ। [ਸ਼ਬਦਾਰਥ

੩. ਹੇ ਨਾਨਕ (ਪਰਮਾਤਮਾ ਅਗੇ ਅਰਦਾਸ ਕਰ ਤੇ ਆਖ) ਹੇ ਮਿਤਰ ਪ੍ਰਭੂ ! ਮੈਂ ਤੇਰੀ ਸ਼ਰਨ ਆਇਆ ਹਾਂ (ਮਿਹਰ ਕਰ, ਸਮਰਥ ਬਖ਼ਸ਼ ਕਿ) ਮੈਂ ਸਦਾ ਤੈਨੂੰ ਆਪਣੇ ਅੰਗ ਸੰਗ ਵੇਖਦਾ ਰਹਾਂ। [ਦਰਪਣ

੪. ਨਾਨਕ (ਸਾਹਿਬ ਆਖਦੇ ਹਨ) ਹੇ ਵਾਹਿਗੁਰੂ ਸਜਨ! ਤੁਹਾਰੀ ਸਰਣਿ (ਸਰਣਾਗਤਿ) ਨੂੰ ਮੈਂ ਸਦਾ ਆਪਣੇ ਸਨਮੁਖ ਹੀ ਦੇਖਾਂ (ਕਦੇ ਲਾਂਭੇ ਨਾ ਕਰਾਂ ਚਰਨ ਸਰਨ ਸਰਨਾਗਤ ਤੁਮਰੀ ਨੂੰ)।

ਇਹ ਅਰਥ ਠੀਕ ਨਹੀ (ਜੈਸਾ ਕਿ ਸ਼ਬਦਾਰਥੀ ਗਿਆਨੀ ਕਰਦੇ ਹਨ) ਕਿ ਤੇਰੇ ਸ਼ਰਨ ਵਿਚਿ ਹੋ ਕੇ ਤੈਨੂੰ ਸਦਾ ਸਾਹਮਣੇ ਦੇਖਦਾ ਰਹਾਂ। 'ਸਰਣਿ ਤੁਹਾਰੀਆ' ਦੇ ਅਰਥ ਤੇਰੀ ਸਰਨ ਵਿਚਿ ਹੋ ਕੇ ਨਾਲੇ ਸਾਹਮਣੇ ਦੇ ਵਿਸ਼ੇਸ਼ਣ ਕਿਰਿਆਵੀ ਫਬਦੇ ਨਹੀਂ। ਪੇਖਉ ਕੀ? 'ਪੇਖਉ' ਕਿਰਿਆ ਦਾ ਕਰਮ (object) ਕੋਈ ਪਦ ਭੀ ਨਹੀਂ ਰਹਿ ਜਾਂਦਾ। ਤੈਨੂੰ ਅਰਥ ਪਦ ਬਾਹਰੋਂ ਹੀ ਫਾਲਤੂ ਲਾਏ ਹਨ। ਯਾ ਤਾਂ ਤੁਹਾਰੀ ਸਰਣਿ ਨੂੰ ਪੇਖਾਂ ਸਦ ਹਜੂਰੀ ਵਿਚਿ (ਸਨਮੁਖ) ਯਾ ਤੁਹਾਰੀ ਸਰਣਾਗਤਿ ਹੋ ਕੇ ਸਦਾ ਹਜੂਰੀ ਨੂੰ ਪੇਖਾਂ। ਏਹ ਦੋਵੇਂ ਫਬਣੇ ਤਾਂ ਫਬ ਜਾਂਦੇ ਹਨ ਪਰ 'ਤੁਹਾਰੀਆ' ਪਦ ਤਾਂ ਹਰਿ ਸੂਰਤ ਵਿਚ 'ਸਰਣਿ' ਦੇ ਨਾਲ ਹੀ ਸਬੰਧੰਤ ਰਹੇਗਾ। ਇਸ ਕਰਕੇ ਦੂਜੇ ਅਰਥ ਹੋ ਨਹੀਂ ਸਕਦੇ। ਤੇਰੀ

ਸਰਣਿ ਵਿਚ ਹਜ਼ੂਰੀ ਨੂੰ ਪੇਖਾਂ, ਸਦਾ ਹਜ਼ੂਰੀ ਵਿਚ ਤੇਰੀ ਸ਼ਰਣ ਨੂੰ ਪੇਖਾਂ, ਏਹਨਾਂ ਦੋਹਾਂ ਵਿਚੋਂ ਢਬ ਭੀ ਅਰਥ ਦਾ ਫਬਦਾ ਨਹੀਂ। [ਭਾ. ਸ. ਰਣਧੀਰ ਸਿੰਘ ਜੀ

**ਨਿਰਣੈ**: ਭਾਈ ਸਾਹਿਬ ਦੇ ਅਰਥ ਬਾਕੀ ਟੀਕਾਕਾਰਾਂ ਨਾਲੋਂ ਵਿਲਖਣ ਹਨ। ਆਪ ਜੀ ਨੂੰ ਗੁਰਬਾਣੀ ਲਗਮਾਤਰੀ ਨੇਮਾਂ ਦੇ ਗੂੜ੍ਹ ਗਿਆਨ ਹੈ ਜਿਸ ਦੇ ਫਲ ਸਰੂਪ ਹੀ ਆਪ ਜੀ ਨੇ 'ਗੁਰਬਾਣੀ ਵਿਲਖਣਤਾ' ਪੁਸਤਕ ਪੰਥ ਨੂੰ ਇਕ ਦੇਣ ਦਿੱਤੀ। ਜਿਥੋਂ ਤੱਕ 'ਨਾਨਕ ਸਰਣਿ ਤੁਹਾਰੀਆ' ਦੇ ਅਰਥਾਂ ਦਾ ਸੰਬੰਧ ਹੈ ਤੇਰੀ ਸ਼ਰਨ ਵਿਚ 'ਹੋ ਕੇ' ਵਾਲੇ ਅਰਥ ਵਾਕਈ ਲਗ ਮਾਤਰੀ ਨੇਮਾਂ ਨਾਲ ਮੇਲ ਨਹੀਂ ਖਾਂਦੇ, ਫਰੀਦਕੋਟ ਵਾਲੇ ਸਟੀਕ ਦਾ ਉਤਾਰਾ ਹੀ ਹਨ। ਪਰ ਭਾਈ ਸਾਹਿਬ ਜੀ ਨੇ 'ਸਰਣਿ ਤੁਹਾਰੀਆ' ਦੇ ਜਿਹੜੇ ਅਰਥ 'ਤੁਹਾਡੀ ਸ਼ਰਣ (ਸਰਣਾਗਤਿ) ਨੂੰ ਕੀਤੇ ਹਨ, ਇਹ ਵੀ ਭਾਵਕ ਰੂਪ ਵਿਚ ਤਾਂ ਭਾਵੇਂ ਠੀਕ ਹੋਣ ਪਰ 'ਸਰਣਿ' ਦੇ ਅਰਥ ਸਰਣਿ ਨੂੰ ਜਾਂ 'ਸਰਣਾਗਤਿ' ਨੂੰ ਠੀਕ ਸਿਧ ਕਰਨ ਲਈ ਆਪ ਜੀ ਨੇ ਗੁਰਬਾਣੀ ਚੋਂ ਕਿਸੇ ਪੰਕਤੀ ਦਾ ਕੋਈ ਪ੍ਰਮਾਣ ਨਹੀਂ ਦਿੱਤਾ। 'ਸਰਣਿ' ਦੇ ਅਰਥ 'ਸਰਣੀ' ਜਾਂ 'ਸ਼ਰਣ ਵਿਚ' ਕਰਨੇ ਹੀ ਗੁਰਬਾਣੀ ਵਿਆਕਰਣ ਦੇ ਨੇਮਾਂ ਅਨੁਸਾਰ ਠੀਕ ਹਨ।

ਜੇ ਵੀਚਾਰੀਏ ਤਾਂ ਜਗਿਆਸੂ ਸਰੀਰ ਕਰਕੇ ਪਰਮੇਸ਼ਰ ਦੀ ਬਾਹਰਮੁਖੀ ਸਮਾਧੀ ਵਿਚ (ਭਾਵ ਉਪਰੋਂ ਉਪਰੋਂ ਸਰਣ ਵਿਚ ਕਾਫੀ ਸਮਾਂ ਬੈਠ ਸਕਦਾ ਹੈ) ਪਰ 'ਸੁਰਤਿ' ਕਰਕੇ ਆਪਣੇ ਆਪ ਨੂੰ ਪ੍ਰਭੂ ਦੀ ਪ੍ਰਤੱਖ ਹਜ਼ੂਰੀ ਵਿਚ ਬੈਠਾ ਅਨੁਭਵ ਕਰਨਾ ਬਹੁਤ ਕਠਿਨ ਹੈ। ਅਠੇ ਪਹਿਰ ਪ੍ਰਭੂ ਦੇ ਪਰਤੱਖ ਦਰਸ਼ਨ ਵੇਖਣ ਵਾਲੀ ਜਗਿਆਸਾ ਦੀ ਪੂਰਤੀ ਲਈ ਇਉਂ ਮੰਗ ਕੀਤੀ ਹੈ:--

ਨਾਨਕ ਦੀ (ਇਹ ਦਿਲੀ ਸਧਰ ਹੈ ਕਿ ਹੇ) ਮਿਤਰ (ਪ੍ਰਭੂ! ਮੈਂ) ਤੇਰੇ ਚਰਨਾਂ ਦੀ ਸਦਾ ਧੂੜ ਹੋਇਆ ਰਹਾਂ (ਅਤੇ) ਤੇਰੀ ਸ਼ਰਣ ਵਿਚ (ਕੇਵਲ ਤੈਨੂੰ ਹੀ) ਸਦਾ ਹਾਜਰ-ਨਾਜ਼ਰ ਵੇਖਾਂ।

ਗੁਰਬਾਣੀ ਵਿਚ ਹਜ਼ੂਰ ਦੇ ਅੰਮ੍ਰਿਤ ਬਚਨ ਹਨ:--

**੧. ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ ॥**
**ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ ॥** [ਪੰਨਾ ੮੭੬

**੨. ਮਨੁ ਮੇਰਾ ਦਇਆਲ ਸੇਤੀ ਥਿਰੁ ਨ ਰਹੈ ॥**
**ਲੋਭੀ ਕਪਟੀ ਪਾਪੀ ਪਾਖੰਡੀ, ਮਾਇਆ ਅਧਿਕ ਲਗੇ ॥** [ਪੰਨਾ ੩੫੯

ਇਸ ਸਲੋਕ ਵਿਚ ਪ੍ਰਭੂ ਸਜਣ ਤੋਂ ਬਿਨਾਂ ਕਿਸੇ ਹੋਰ ਨੂੰ ਵੇਖਣ ਦੀ ਚਾਹਨਾ ਤਾਂ ਅੰਸ਼ ਮਾਤਰ ਭੀ ਨਹੀਂ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸੇ ਤਰ੍ਹਾਂ ਦੀ ਭਾਵਨਾ ਨਟ ਤੇ ਸਾਰੰਗ ਰਾਗ ਵਿਚ ਵੀ ਪ੍ਰਗਟਾਈ ਹੈ:--

**ੳ) ਪੂਰਨ ਪੂਰਿ ਰਹੇ ਕਿਰਪਾ ਨਿਧਿ, ਆਨ ਨ ਪੇਖਉ ਹੋਰੀ ॥** [ਪੰਨਾ ੯੭੯

**ਅ) ਨਾਨਕ ਦਾਸ ਤੇਰੀ ਸਰਣਾਈ, ਪ੍ਰਭ ਬਿਨੁ ਆਨ ਨ ਹੋਰੀ ॥** [ਪੰਨਾ ੧੨੨੨

ਸੋ, ਭਾਈ ਸਾਹਿਬ ਦੇ ਇਹ ਬਚਨ ਕਿ 'ਪੇਖਉ' ਕਿਰਿਆ ਦਾ ਕਰਮ (object) ਕੋਈ ਪਦ ਭੀ ਨਹੀਂ ਰਹਿ ਜਾਂਦਾ, ਠੀਕ ਨਹੀਂ। ਪ੍ਰਭੂ ਦੀ ਸ਼ਰਨ ਵਿਚ ਰਹਿਣ ਦਾ (object) ਪ੍ਰਭੂ ਦੀ ਹਜ਼ੂਰੀ (ਨੂੰ ਸਦਾ) ਅੰਗ-ਸੰਗ ਵੇਖਣਾ ਹੈ:--

**ਪ੍ਰਭ ਜੀਉ, ਪੇਖਉ ਦਰਸੁ ਤੁਮਾਰਾ ॥**

**ਸੁੰਦਰ ਧਿਆਨੁ ਧਾਰੁ ਦਿਨੁ ਰੈਨੀ, ਜੀਅ ਪ੍ਰਾਨ ਤੇ ਪਿਆਰਾ ॥** [ਪੰਨਾ ੫੩੨

## ਸਾਰੰਸ਼ ਅਤੇ ਸਿਧਾਂਤ

ਇਹ ਸਲੋਕ ਰਾਗ ਗੂਜਰੀ ਵਿਚ ਪੰਨਾ ੫੧੮ ਉਤੇ ਸਲੋਕ ਮ: ੫ ਦੇ ਸਿਰਲੇਖ ਨਾਲ ਅੰਕਿਤ ਹੈ ਪਰ ਇਥੇ 'ਮਹਲਾ' ਪਦ ਦਾ ਜ਼ਿਕਰ ਉਕਾ ਹੀ ਨਹੀਂ ਹੈ। 'ਦਰਪਣ' ਦੇ ਲੇਖਕ ਅਨੁਸਾਰ ''ਇਸ ਸਲੋਕ ਦਾ ਕੇਂਦਰੀ ਭਾਵ ਉਹੀ ਹੈ ਜੋ ਇਸ ਤੋਂ ਅਗਾਹ ਦਰਜ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਦਾ ਹੈ।''

ਜੇ ਇਹ ਸਲੋਕ ਗੁਰੂ ਨਾਨਕ ਦੇਵ ਜੀ ਦਾ ਰਚਿਤ ਹੁੰਦਾ, ਤਾਂ 'ਮ: ੧' ਦਾ ਸੰਕੇਤ ਜ਼ਰੂਰ ਹੁੰਦਾ। ਗੁਰੂ ਅਰਜਨ ਦੇਵ ਜੀ ਆਪ ਸੰਪਾਦਕ ਸਨ, ਇਸ ਲਈ ਮੰਗਲ ਰੂਪ ਵਿਚ ਆਪ ਜੀ ਦਾ ਰਚਿਤ ਸਲੋਕ ਦਰਜ ਹੋਣਾ ਕੋਈ ਹੈਰਾਨੀ ਵਾਲੀ ਗੱਲ ਨਹੀਂ। ਇਸ ਬਾਰੇ ਕਿਸੇ ਕਿੰਤੂ ਪ੍ਰੰਤੂ ਦੀ ਲੋੜ ਨਹੀਂ, ਸਲੋਕ ਵਿਚ ਪ੍ਰਗਟ ਕੀਤੀ ਭਾਵਨਾ ਨੂੰ ਆਪਣੇ ਜੀਵਨ ਦਾ ਅੰਗ ਬਣਾਉਣਾ ਚਾਹੀਦਾ ਹੈ।

ਜਿਥੋਂ ਤੱਕ ਨਾਲ ਲਗਦੇ 'ਸ਼ਬਦ' ਦਾ ਭਾਵ ਹੈ, ਮਨੁਖਾ ਜਨਮ ਮਾਨੋ ਅੰਮ੍ਰਿਤ ਵੇਲਾ ਹੈ ਜੋ ਪੂਰਬਲੇ ਭਾਗਾਂ ਨਾਲ ਮਿਲਦਾ ਹੈ। ਅੰਮ੍ਰਿਤ ਵੇਲੇ ਬੰਦਗੀ ਕਰਨ ਵਾਲਿਆਂ ਨੂੰ ਜੋ ਵਡਿਆਈਆਂ ਮਿਲਦੀਆਂ ਹਨ ਉਹਨਾਂ ਦਾ ਸੰਕੇਤ ਹੋਰ ਸਿਖਾਂ ਲਈ ਪ੍ਰੇਰਨਾ ਤੇ ਉਤਸ਼ਾਹਜਨਕ ਇਕ ਜੀਵਨ ਝਲਕ ਹੈ।

ਸਿਧਾਂਤ ਇਹ ਹੈ ਕਿ ਸੰਜੋਗ ਦੇ ਨੇਮਾਂ ਅਨੁਸਾਰ ਜੀਵ ਦਾ ਪਰਮਾਤਮਾ ਨਾਲ ਮੇਲ ਹੁੰਦਾ ਹੈ, ਅਤੇ ਵਿਜੋਗ ਦੇ ਨੇਮਾਂ ਅਨੁਸਾਰ ਜੀਵ ਉਸ ਪ੍ਰਭੂ ਤੋਂ ਵਿਛੜ ਕੇ ਜਨਮ ਮਰਨ ਦੇ ਗੇੜ ਵਿਚ ਪਿਆ ਦੁਖ ਭੋਗਦਾ ਰਹਿੰਦਾ ਹੈ।

ਵਿਛੋੜੇ ਦਾ ਕਾਰਨ ਮਨੁੱਖਾ ਸਰੀਰ ਵਿਚ ਆ ਕੇ ਭੋਗਾਂ ਵਿਚ ਖਚਿਤ ਹੋਣਾ ਹੈ। ਸੁਆਦਾਂ ਕਰਕੇ ਦੁਖਾਂ ਵਿਚ ਵਾਧਾ ਹੁੰਦਾ ਹੈ:--

**ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥ ਭੋਗਹੁ ਰੋਗ ਸੁ ਅੰਤਿ ਵਿਗੋਵੈ ॥** [ਪੰਨਾ ੧੦੩੪

ਇਸ ਲਈ ਜੋ ਜੀਵ ਸਤਿਸੰਗਤ ਵਿਚ ਗੁਰੂ ਦੇ ਸ਼ਬਦ ਨਾਲ ਜੁੜ ਜਾਵੇ ਤਾਂ ਵਿਛੋੜੇ ਦਾ ਦੁਖ ਦੂਰ ਹੋ ਸਕਦਾ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਨਿਰਾਸ਼ ਹੋਣ ਦੀ ਲੋੜ ਨਹੀਂ। ਪਰਮੇਸ਼ਰ ਨੇ ਮਨੁੱਖ ਨੂੰ ਆਪਣੇ ਨਾਲ ਮੇਲਣ ਦਾ ਪ੍ਰਬੰਧ ਭੀ ਕੀਤਾ ਹੋਇਆ ਹੈ ਪਰ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਸੰਜੋਗੀ ਕਰਮਾਂ ਵਿਚ ਪਰਵਿਰਤ ਹੋਵੇ। ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਬਚਨ ਇਸ ਬਾਰੇ ਸਾਨੂੰ ਸੁੰਦਰ ਸੰਦੇਸ਼ ਦਿੰਦੇ ਹਨ:--

**ਵਿਛੁੜਿ ਵਿਛੁੜਿ ਜੋ ਮਿਲੇ, ਸਤਿਗੁਰ ਕੇ ਭੈ ਭਾਇ ॥**
**ਜਨਮ ਮਰਣ ਨਿਹਚਲੁ ਭਏ, ਗੁਰਮੁਖਿ ਨਾਮੁ ਧਿਆਇ ॥**
**ਗੁਰ ਸਾਧੂ ਸੰਗਤਿ ਮਿਲੈ, ਹੀਰੇ ਰਤਨ ਲਭੰਨਿ ॥**
ਨਾਨਕ ਲਾਲੁ ਅਮੋਲਕਾ, ਗੁਰਮੁਖਿ ਖੋਜਿ ਲਹੰਨਿ ॥ [ਪੰਨਾ ੧੪੧੬

**ਮਾਰੂ ਮਹਲਾ ੧ ॥ ਮਿਲਿ ਮਾਤ ਪਿਤਾ, ਪਿੰਡੁ ਕਮਾਇਆ ॥ ਤਿਨਿ ਕਰਤੈ, ਲੇਖੁ ਲਿਖਾਇਆ ॥ ਲਿਖੁ ਦਾਤਿ ਜੋਤਿ ਵਡਿਆਈ ॥ ਮਿਲਿ ਮਾਇਆ, ਸੁਰਤਿ ਗਵਾਈ ॥ ਮੂਰਖ ਮਨ, ਕਾਹੇ ਕਰਸਹਿ ਮਾਣਾ ॥ ਉਠਿ ਚਲਣਾ, ਖਸਮੈ ਭਾਣਾ ॥**

**ਰਹਾਉ ॥ ਤਜਿ ਸਾਦ, ਸਹਜ ਸੁਖੁ ਹੋਈ ॥ ਘਰ ਛਡਣੇ, ਰਹੈ ਨ ਕੋਈ ॥ ਕਿਛੁ ਖਾਜੈ, ਕਿਛੁ ਧਰਿ ਜਾਈਐ ॥ ਜੇ ਬਾਹੁੜਿ ਦੁਨੀਆ ਆਈਐ॥ ਸਜੁ ਕਾਇਆ ਪਟੁ ਹਢਾਏ ॥ ਫੁਰਮਾਇਸਿ ਬਹੁਤੁ ਚਲਾਏ ॥ ਕਰਿ ਸੇਜ ਸੁਖਾਲੀ ਸੋਵੈ ॥ ਹਥੀ ਪਉਦੀ, ਕਾਹੇ ਰੋਵੈ ॥੩॥ ਘਰ ਘੁੰਮਣਵਾਣੀ ਭਾਈ ॥ ਪਾਪ ਪਥਰ ਤਰਣੁ ਨ ਜਾਈ ॥ ਭਉ ਬੇੜਾ, ਜੀਉ ਚੜਾਉ ॥ ਕਹੁ ਨਾਨਕ, ਦੇਵੈ ਕਾਹੂ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਸਹਿਂ, ਪਉਂਦੀ।

**ਪਦ ਅਰਥ:** ਮਿਲਿ=ਮਿਲ ਕੇ। ਪਿੰਡੁ=ਸਰੀਰ। ਕਮਾਇਆ=ਬਣਾਇਆ। ਤਿਨਿ ਕਰਤੈ=ਉਸ ਕਰਤਾ (ਅਕਾਲ ਪੁਰਖ) ਨੇ। ਲਿਖੁ=(ਕ੍ਰਿਆ) ਤੂੰ ਲਿਖ। ਦਾਤਿ=ਬਖਸ਼ੀਸ਼, ਦਿੱਤੀ ਹੋਈ ਵਸਤੂ। ਜੋਤਿ=ਇਲਾਹੀ ਜੋਤਿ ਜਿਸ ਦੇ ਚਾਨਣ ਵਿਚ ਜੀਵ ਨੂੰ ਰਾਹ ਕੁ-ਰਾਹ ਦੀ ਸੋਝੀ ਪ੍ਰਾਪਤ ਹੁੰਦੀ ਹੈ। ਸੁਰਤਿ=ਸੂਝ-ਬੂਝ। ਗਵਾਈ=ਗਵਾ ਦਿੱਤੀ ਹੈ। ਕਾਹੇ=ਕਿਉਂ?। ਕਰਸਹਿ=ਕਰੇਂਗਾ। ਮਾਣਾ=ਮਾਣ, ਅਹੰਕਾਰ। ਉਠਿ ਚਲਣਾ=(ਦੁਨੀਆ ਚੋਂ) ਉਠ ਕੇ ਚਲਾ ਜਾਣਾ (ਭਾਵ ਸੰਸਾਰ ਛੱਡ ਜਾਣਾ ਹੈ)। ਖਸਮੈ ਭਾਣਾ=(ਜਦੋਂ) ਮਾਲਕ ਦਾ ਹੁਕਮ ਹੋਇਆ। ਤਜਿ ਸਾਦ=ਸੁਆਦ ਛੱਡ ਕੇ। ਸਹਜ ਸੁਖੁ=ਅਡੋਲ ਅਵਸਥਾ ਦਾ ਸੁਖ। ਘਰ ਛਡਣੇ=(ਇਸ ਦੁਨੀਆ ਵਿਚ ਬਣਾਏ) ਮਕਾਨ ਛਡਣੇ ਪੈਣਗੇ। ਰਹੈ ਨ ਕੋਈ=(ਇਨ੍ਹਾਂ ਵਿਚ) ਕੋਈ (ਮਨੁੱਖ ਪੱਕਾ) ਨਹੀਂ ਰਹਿ ਸਕਦਾ। ਖਾਜੈ=ਖਾ ਲਈਏ। ਧਰਿ ਜਾਈਐ=ਸਾਂਭ ਕੇ ਰਖ ਜਾਈਏ। ਬਹੁੜਿ=ਮੁੜ ਕੇ। ਸਜੁ=ਸਜਾਵਟ। ਫੁਰਮਾਇਸਿ=ਹੁਕਮ। ਕਰਿ=ਕਰਕੇ, ਬਣਾ ਕੇ। ਸੁਖਾਲੀ=ਆਰਾਮ, ਸੁਖ ਵਾਲੀ। ਹਥੀ ਪਉਦੀ=(ਜਦੋਂ ਜਮਾਂ ਦੀ ਬੇੜੀ) ਹੱਥਾਂ ਨੂੰ ਪੈਂਦੀ ਹੈ। ਘੁੰਮਣਵਾਣੀ=ਘੁੰਮਣ ਘੇਰੀ, ਸਮੁੰਦਰ ਦਾ ਭੰਵਰ। ਤਰਣੁ ਨ ਜਾਈ=ਤਰਿਆ ਨਹੀਂ ਜਾਂਦਾ। ਭਉ ਬੇੜਾ=(ਰਬੀ) ਡਰ ਰੂਪ ਬੇੜਾ। ਚੜਾਉ=ਸਵਾਰ ਹੋਣ ਵਾਲਾ। ਕਾਹੂ=ਕਿਸੇ (ਵਿਰਲੇ) ਨੂੰ।

**ਅਰਥ:** (ਹੇ ਭਾਈ! ''ਮਾ ਕੀ ਰਕਤ ਪਿਤਾ ਬਿਦ ਧਾਰਾ॥ ਮੂਰਤਿ ਸੂਰਤਿ ਕਰਿ ਅਪਾਰਾ'' ਦੇ ਪਵਿੱਤਰ ਵਾਕ ਅਨੁਸਾਰ) ਮਾਤਾ ਪਿਤਾ ਦੇ ਮੇਲ ਤੋਂ ਸਰੀਰ ਪ੍ਰਾਪਤ ਕੀਤਾ ਅਤੇ ਉਸ ਕਰਤੇ ਨੇ (ਤੇਰੇ ਮੱਥੇ ਤੇ ਇਕ) ਲੇਖ ਲਿਖਾ ਦਿੱਤਾ ਅਤੇ (ਤੈਨੂੰ ਉਸ ਨੇ) ਜੀਵਨ ਜੋਤਿ ਦੀ ਦਾਤਿ ਬਖਸ਼ ਦਿੱਤੀ। (ਹੁਣ, ਤੇਰਾ ਫਰਜ਼ ਬਣਦਾ ਹੈ ਕਿ ਤੂੰ ਉਸ ਪ੍ਰਭੂ ਦੀ) ਵਡਿਆਈ ਲਿਖ। (ਪਰ ਤੂੰ ਉਸ ਦਾਤਿ ਨੂੰ ਭੁਲਾ ਕੇ) ਮਾਇਆ ਨਾਲ ਮਿਲ ਕੇ ਆਪਣੀ ਸੂਝ ਬੂਝ ਹੀ ਗਵਾ ਦਿੱਤੀ ਹੈ।੧।

ਹੇ ਮੂਰਖ ਮਨ! (ਤੂੰ ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਦਾ) ਕਿਉਂ ਮਾਣ ਕਰੇਂਗਾ? (ਜਦੋਂ ਕਿ) ਮਾਲਕ ਦੇ ਹੁਕਮ ਅਨੁਸਾਰ (ਇਕ ਦਿਨ ਇਹਨਾਂ ਪਦਾਰਥਾਂ ਨੂੰ ਛੱਡ ਕੇ ਤੂੰ ਇਸ ਦੁਨੀਆਂ ਤੋਂ) ਉਠ ਕੇ ਚਲਾ ਜਾਣਾ ਹੈ।੧।ਰਹਾਉ।

(ਹੇ ਮੂਰਖ ਮਨ!) ਦੁਨਿਆਵੀ ਪਦਾਰਥਾਂ ਦੇ) ਸੁਆਦ ਛੱਡ ਕੇ ਹੀ ਅਡੋਲ ਅਵਸਥਾ ਦਾ ਸੁਖ ਪ੍ਰਾਪਤ ਹੁੰਦਾ ਹੈ। (ਇਹ) ਘਰ ਛਡਣੇ ਪੈਣੇ ਹਨ, (ਇਸ ਜਗਤ ਵਿਚ) ਕੋਈ (ਵਸਤੂ ਭੀ ਸਦਾ ਲਈ ਟਿਕ ਕੇ) ਨਹੀਂ ਰਹਿ ਸਕਦੀ। (ਹੇ ਮੂਰਖ ਮਨ!) ਕੁਝ (ਪਦਾਰਥ) ਖਾ ਲਈਏ ਕੁਝ ਜੋੜ ਕੇ ਰਖੀਏ, ਜੇ ਮੁੜ ਕੇ (ਇਸ) ਦੁਨੀਆ ਵਿਚ ਆਉਣਾ ਹੋਵੇ (ਤਾਂ ਓਹ ਕੰਮ ਆਉਣ)।੨।

(ਹੇ ਭਾਈ! ਜੀਵ) ਸਰੀਰ ਉਤੇ ਸਜਾਵਟ ਲਈ ਰੇਸ਼ਮੀ ਕਪੜੇ (ਆਦਿ ਪਾ ਕੇ) ਹੰਢਾਉਂਦਾ ਰਹੇ, (ਹੋਰਨਾਂ ਤੇ) ਹੁਕਮ ਭੀ ਬਹੁਤ ਚਲਾਉਂਦਾ ਰਹੇ, ਸੁਖਾਂ ਵਾਲੀ ਸੇਜ ਕਰਕੇ ਵੀ ਸੌਂਦਾ ਹੋਵੇ, (ਪਰ ਜਦੋਂ ਜਮਾਂ ਦੇ) ਹੱਥ ਪੈਂਦੇ ਹਨ (ਉਸ ਵੇਲੇ) ਕਿਉਂ ਰੋਂਦਾ ਹੈਂ? (ਭਾਵ ਅਜਿਹੇ ਰੋਣ ਦਾ ਕੋਈ ਲਾਭ ਨਹੀਂ ਹੁੰਦਾ)।੩।

ਹੇ ਭਾਈ! ਘਰ (ਤੇ ਪਦਾਰਥਾਂ ਦਾ ਮੋਹ) ਘੁੰਮਣ ਘੇਰੀ ਸਮਾਨ ਹੈ, (ਫਿਰ) ਪਾਪਾਂ ਰੂਪੀ ਪੱਥਰ (ਸਰੀਰ ਨਾਲ ਬੱਧੇ ਹੋਏ ਹੋਣ ਤਾਂ ਸੰਸਾਰ ਸਾਗਰ ਤੋਂ) ਨਹੀਂ ਤਰਿਆ ਜਾ ਸਕਦਾ। (ਹਾਂ, ਜੇ) ਰਬੀ ਡਰ ਰੂਪ ਬੇੜਾ ਹੋਵੇ (ਉਸ ਵਿਚ) ਜੀਵ ਸਵਾਰੀ ਕਰਨ ਵਾਲਾ ਹੋਵੇ, (ਤਾਂ ਉਹ ਪਾਰ ਹੋ ਸਕਦਾ ਹੈ)। ਨਾਨਕ ਆਖ! (ਕਿ ਅਜਿਹਾ ਬੇੜਾ ਪ੍ਰਭੂ) ਕਿਸੇ (ਵਿਰਲੇ ਜੀਵ) ਨੂੰ ਹੀ ਬਖਸ਼ਦਾ ਹੈ।੪।੨।

## ਅਰਥ ਭੇਦ ਅਤੇ ਨਿਰਣੈ

**ਕਰਿ ਸੇਜ ਸੁਖਾਲੀ ਸੋਵੈ ॥ ਹਥੀ ਪਉਦੀ ਕਾਹੇ ਰੋਵੈ ॥**

ਵੱਖ ਵੱਖ ਅਰਥ:

੧. ਸੁਖੋਂ ਕੀ ਸਮੂਹ ਸੇਜਾ ਕੋ ਕਰਕੇ ਸੋਵਤਾ ਹੈ ਜਬ ਜਮੋਂ ਨੇ ਆਇ ਕੇ ਹਾਥ ਪਾਏ ਅਰਥਾਤ ਜਬ ਪਕੜ ਲੀਆ ਫੇਰ ਕਿਉਂ ਬਨੇਗਾ ਪੁਨਾ ਤੇਰੇ ਕੋ ਤੋ ਰੋਣਾ ਹੀ ਹੋਵੇਗਾ ਭਾਵ ਵੈਰਾਗ ਕਰ ਹੁਣ ਰੁਦਨ ਕਰੁ ਵਾ ਜਿਸ ਕਰ ਰੋਣਾ ਨ ਪੜੇ ਸੋ ਜਤਨ ਕਰ। [ਫ.ਸ.

੨. ਹਥਕੜੀ-ਹੱਥ ਬੰਧਨ- 'ਹਥੀ ਪਉਦੀ ਕਾਹੇ ਰੋਵੈ'।
ਜਦ ਯਮਾਂ ਦੀ ਹਥਕੜੀ ਪੈਂਦੀ ਹੈ ਤਦ ਕਿਉਂ ਰੋਂਦਾ ਹੈ? [ਮਹਾਨ ਕੋਸ਼

੩. ਜਮ ਦੇ ਹਥ ਪੈਂਦੇ ਹਨ ਤਾਂ ਕਿਉਂ ਰੋਂਦਾ ਹੈ? [ਸ਼ਬਦਾਰਥ

੪. ਆਖਰ ਜਦੋਂ ਜਮਾਂ ਦੇ ਹੱਥ ਪੈਂਦੇ ਹਨ ਤਦੋਂ ਰੋਣ ਪਛਤਾਣ ਦਾ ਕੋਈ ਲਾਭ ਨਹੀਂ ਹੋ ਸਕਦਾ। [ਦਰਪਣ

**ਨਿਰਣੈ**: 'ਹਥੀ' ਦੇ ਅਰਥ 'ਹੱਥ' ਕਰਨੇ ਠੀਕ ਨਹੀਂ। ਇਹ ਪਦ ਇਕ ਵਚਨ ਹੈ। ਬਹੁ ਵਚਨ ਦਾ ਲਖਾਇਕ ਨਹੀਂ ਹੈ। ਉਂਜ ਪੰਜਾਬੀ ਵਿਚ ਮੁਹਾਵਰਾ ਵੀ ਹੈ ਜਦੋਂ ਕੋਈ ਅਚਾਨਕ ਮੁਸੀਬਤ ਆ ਪਵੇ ਤਾਂ ਮਨੁੱਖ ਨੂੰ ਹੱਥਾਂ ਪੈਰਾਂ ਦੀ ਪੈ ਜਾਂਦੀ ਹੈ, ਭਾਵ ਘਬਰਾ ਜਾਂਦਾ ਹੈ। ਏਦਾਂ ਦੇ ਕਈ ਹੋਰ ਮੁਹਾਵਰੇ ਵੀ ਹਨ, ਹੱਥ ਕਢਣਾ, ਹੱਥ ਉਠਾਉਣਾ, ਹੱਥਾ ਚੱਕਣਾ, ਹੱਥ ਚੜ੍ਹਨਾ, ਹਥੀਂ ਪੈਣਾ। ਗੁਰਬਾਣੀ ਵਿਚ 'ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ, ਓਨੀ ਤਕੜੇ ਪਾਏ ਹਾਥ' ਵਾਲੀ ਪੰਕਤੀ ਮੌਜੂਦ ਹੈ। ਪਰ ਇਥੇ ਅਸੰਗਤ ਹੈ। 'ਵਡਾ ਹੋਆ ਦੁਨੀਦਾਰ, ਗਲਿ ਸੰਗਲ ਘਤਿ ਚਲਾਇਆ' ਵਾਲੇ ਭਾਵ ਨੂੰ ਮੁੱਖ ਰਖੀਏ ਤਾਂ ਜਮਾਂ ਦੀ ਬੇੜੀ ਜਾਂ ਹਥਕੜੀ ਅਰਥ ਠੀਕ ਜਾਪਦੇ ਹਨ। ਗੁਰਬਾਣੀ ਵਿਆਕਰਣ 'ਹਥੀ' ਦੇ ਅਰਥ 'ਹਾਥ' ਬਹੁਵਚਨੀ ਰੂਪ ਵਿਚ ਨਹੀਂ ਹੋ ਸਕਦੇ। 'ਹਥੀ' ਦੇ ਨਾਲ 'ਪਉਦੀ' ਪਦ ਇਸਤ੍ਰੀ ਵਾਚਕ ਹੈ ਜੋ ਹਥਕੜੀ ਵਾਲੇ ਅਰਥਾ ਨਾਲ ਹੀ ਮੇਲ ਖਾਦਾ ਹੈ।

## ਸਾਰੰਸ਼ ਅਤੇ ਸਿਧਾਂਤ

ਸਾਰੇ ਜੀਵ ਪ੍ਰਭੂ ਨੇ ਪੈਦਾ ਕੀਤੇ ਹਨ। ਸਾਰੇ ਸਨਬੰਧ ਵੀ ਉਸ ਨੇ ਆਪ ਹੀ ਬਣਾਏ ਹਨ:--

**ਮਾਈ ਬਾਪ ਪੁਤ੍ਰ ਸਭਿ ਹਰਿ ਕੀਏ ॥**
**ਸਭਨਾ ਕਉ ਸਨਬੰਧੁ ਹਰਿ ਕਰਿ ਦੀਏ॥** [ਪੰਨਾ ੪੯੪

ਮਾਤਾ ਪਿਤਾ ਦੇ ਸੰਜੋਗ ਕਰਕੇ ਜੀਵ ਸੰਸਾਰ ਵਿਚ ਆਉਂਦਾ ਹੈ। ਪਰਮੇਸ਼ਰ ਦੀਆਂ ਬੇਅੰਤ ਦਾਤਾਂ ਹਨ ਪਰ ਦੋ ਵੱਡੀਆਂ ਦਾਤਾਂ ਹਨ। ਇਕ ਜੋਤਿ ਤੇ ਦੂਜੀ ਵਡਿਆਈ। ਜੋ ਜੋਤਿ ਪਰਮੇਸ਼ਰ ਨੇ 'ਦਾਤਿ' ਵਜੋਂ ਦਿੱਤੀ ਹੈ- ਉਹ ਇਹ ਜੀਵਨ ਕਲਾ ਹੈ। ਜੀਵ ਇਸ ਜੋਤਿ ਦੇ ਚਾਨਣ ਨਾਲ ਹੀ ਸੁਮਾਰਗ ਤੇ ਕੁਮਾਰਗ ਨੂੰ ਵੇਖਣ ਦੇ ਸਮਰਥ ਹੋ ਸਕਦਾ ਹੈ। ਜਗਦੀਸ਼ ਦੀ ਜੋਤਿ ਦੇ ਆਸਰੇ ਹੀ ਜੀਵਨ ਪ੍ਰਫੁਲਤ ਹੁੰਦਾ ਹੈ।

'ਹਰਿ ਸਿਮਰਨ' ਵੀ ਸੰਜੋਗਾਂ ਨਾਲ ਹੀ ਮਿਲਦਾ ਹੈ। ਜਿਹੜੇ ਜੀਵ ਮਾਇਆ ਦੇ ਮਗਰ ਹੀ ਲਗੇ ਰਹਿੰਦੇ ਹਨ ਉਹ ਆਪਣੀ ਜੀਵਨ ਬੇੜੀ ਡੋਬ ਲੈਂਦੇ ਹਨ।

ਇਸ ਸ਼ਬਦ ਵਿਚ 'ਕਿਛੁ ਖਾਜੈ ਕਿਛੁ ਧਰਿ ਜਾਈਐ॥ ਜੇ ਬਹੁੜਿ ਦੁਨੀਆ ਆਈਐ॥ ਵਾਲੀਆਂ ਪੰਕਤੀਆਂ ਰਾਹੀਂ ਮੂਰਖ ਮਨ ਨੂੰ ਚੰਗਾ ਝੰਝੋੜਿਆ ਹੈ ਤਾਂ ਜੋ ਇਹ ਪਦਾਰਥਕ ਮੋਹ ਤੋਂ ਉਪਰ ਉਠ ਸਕੇ।

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ 'ਮੂਰਖ ਮਨ ਕਾਹੇ ਕਰਸਹਿ ਮਾਣਾ॥ ਉਠਿ ਚੱਲਣਾ ਖਸਮੈ ਭਾਣਾ' ਜੇ ਹਰ ਪ੍ਰਾਣੀ ਦੇ ਮਨ ਵਿਚ ਵਸ ਜਾਵੇ ਤਾਂ ਸਚ ਜਾਣੋ ਕਿ ਉਹ ਹਰ ਪ੍ਰਕਾਰ ਦੇ ਪਾਪਾਂ ਤੋਂ ਛੁਟਕਾਰਾ ਪਾ ਸਕਦਾ ਹੈ। ਮਨੁਖ ਦੀ ਇਹ ਰੁਚੀ ਬਣ ਚੁੱਕੀ ਹੈ:--

**ਜਬ ਕਛੁ ਪਾਵੈ, ਤਬ ਗਰਬੁ ਕਰਤੁ ਹੈ॥** [ਪੰਨਾ ੪੮੭

ਗੁਰ ਪਾਤਿਸ਼ਾਹ ਸਾਡੇ ਸਾਹਮਣੇ ਵੱਡੇ ਵੱਡੇ ਵਿਅਕਤੀ ਜਿਨ੍ਹਾਂ ਨੇ ਗਰਬ ਕੀਤਾ, ਓਹ ਗਰਬ ਵਿਚ ਗਲ ਗਏ,' ਦਾ ਵਰਣਨ ਇਉਂ ਕਰਦੇ ਹਨ:--

**ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥**

**ਬੇਦ ਕੀ ਬਿਪਤ ਪੜੀ ਪਛੁਤਾਨਿਆ ॥** [ਪੰਨਾ ੨੨੪

ਗਰਬ ਕਰਨ ਵਾਲਿਆਂ ਦੀ ਸੂਚੀ ਇਸ ਸ਼ਬਦ ਵਿਚ ਤੇ ਹੋਰ ਥਾਵਾਂ ਤੇ ਵੀ ਉਪਲਬਧ ਹੈ।

ਸਿਧਾਂਤ ਇਹ ਹੈ ਕਿ ਰਬੀ ਡਰ ਵਿਚ ਰਹਿ ਕੇ ਮਨੁੱਖ ਆਪਣਾ ਜਨਮ ਸਵਾਰ ਸਕਦਾ ਹੈ ਅਤੇ ਸੰਸਾਰ ਸਾਗਰ ਤੋਂ ਤਰ ਸਕਦਾ ਹੈ। ਪਰ ਇਹ ਭਉ ਰੂਪੀ ਬੇੜੀ ਪਰਮੇਸ਼ਰ ਕਿਸੇ ਵਿਰਲੇ ਨੂੰ ਹੀ ਬਖਸ਼ਦਾ ਹੈ।

**ਮਾਰੂ ਮਹਲਾ ੧ ਘਰੁ ੧ ॥ ਕਰਣੀ ਕਾਗਦੁ, ਮਨੁ ਮਸਵਾਣੀ, ਬੁਰਾ ਭਲਾ ਦੁਇ ਲੇਖ ਪਏ ॥ ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ, ਤਉ ਗੁਣ ਨਾਹੀ ਅੰਤੁ ਹਰੇ ॥ ੧ ॥ ਚਿਤੁ ਚੇਤਸਿ ਕੀ ਨਹੀ ਬਾਵਰਿਆ ॥ ਹਰਿ ਬਿਸਰਤ, ਤੇਰੇ ਗੁਣ ਗਲਿਆ ॥ ੧ ॥ ਰਹਾਉ ॥ ਜਾਲੀ ਰੈਨਿ, ਜਾਲੁ ਦਿਨੁ ਹੂਆ, ਜੇਤੀ ਘੜੀ ਫਾਹੀ ਤੇਤੀ ॥ ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ, ਛੂਟਸਿ ਮੂੜੇ ਕਵਨ ਗੁਣੀ ॥ ੨ ॥ ਕਾਇਆ ਆਰਣੁ ਮਨੁ ਵਿਚਿ ਲੋਹਾ, ਪੰਚ ਅਗਨਿ ਤਿਤੁ ਲਾਗਿ ਰਹੀ ॥ ਕੋਇਲੇ ਪਾਪ ਪੜੇ ਤਿਸੁ ਊਪਰਿ, ਮਨੁ ਜਲਿਆ ਸੰਨੀ ਚਿੰਤ ਭਈ ॥ ੩ ॥ ਭਇਆ ਮਨੂਰੁ ਕੰਚਨੁ ਫਿਰਿ ਹੋਵੈ, ਜੇ ਗੁਰੁ ਮਿਲੈ ਤਿਨੇਹਾ ॥ ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ, ਤਉ ਨਾਨਕ ਤ੍ਰਿਸਟਸਿ ਦੇਹਾ ॥ ੪ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਜਿਉਂ, ਜਿਉਂ, ਤਿਉਂ, ਨਾਹੀਂ, ਨਹੀਂ, ਚੁਗਹਿੰ, ਫਾਸਹਿੰ।

**ਚਿਤਾਵਨੀ**- 'ਗਲਿਆ' ਨੂੰ 'ਗਲਿਆਂ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ**: ਕਰਣੀ=ਆਚਰਣ। ਕਾਗਦੁ=ਕਾਗਜ਼। ਮਸਵਾਣੀ=ਦਵਾਤ। ਕਿਰਤ=ਕੀਤੇ ਹੋਏ ਕਰਮ ਰੂਪੀ ਸੰਸਕਾਰਾਂ ਦਾ ਸੰਗ੍ਰਹਿ ਜੋ ਸਾਡੇ ਸੁਭਾਵ ਦਾ ਅੰਗ ਬਣ ਚੁੱਕਾ ਹੈ। ਤਉ=ਤੇਰੇ। ਹਰੇ=ਹੇ ਹਰੀ!।੧।

ਚਿਤ=ਹੇ ਚਿਤ!। ਚੇਤਸਿ ਕੀ ਨਹੀ=ਯਾਦ ਕਿਉਂ ਨਹੀਂ ਕਰਦਾ?। ਬਾਵਰਿਆ=ਓਏ ਪਾਗਲਾ!। ਬਿਸਰਤ=ਵਿਸਾਰਦਿਆਂ। ਗੁਣ ਗਲਿਆ=ਗੁਣ ਗਲ ਰਹੇ ਭਾਵ ਨਾਸ਼ ਹੋ ਰਹੇ ਹਨ। ਜਾਲੀ=ਫਾਹੀ। ਰੈਨਿ= ਰਾਤ। ਚੋਗ ਚੁਗਹਿ=ਚੋਗਾ ਚੁਗਦਾ ਹੈਂ ਭਾਵ ਪਦਾਰਥ ਖਾਂਦਾ ਹੈਂ। ਫਾਸਹਿ=ਤੂੰ ਫਸਦਾ ਹੈਂ। ਮੂੜੇ=ਹੇ ਮੂਰਖ!।੨।

ਆਰਣੁ=ਭੱਠੀ। ਵਿਚਿ ਕਾਇਆ=ਸਰੀਰ ਵਿਚ। ਪੰਚ ਅਗਨਿ=ਕਾਮ, ਕ੍ਰੋਧ ਆਦਿਕ ਅਗਨੀਆਂ। ਤਿਤੁ=ਉਸ। ਜਲਿਆ=ਸੜ ਗਿਆ। ਸੰਨੀ=ਕਿਸੇ ਚੀਜ਼ ਨੂੰ ਫੜਨ ਵਾਲਾ ਸੰਦ। ਚਿੰਤ=ਚਿੰਤਾ।੩।

ਭਇਆ ਮਨੂਰ=ਸੜਿਆ ਹੋਇਆ ਲੋਹਾ। ਕੰਚਨ=ਸੋਨਾ। ਤਿਨੇਹਾ=ਉਹੋ ਜਿਹਾ। ਤ੍ਰਿਸਟਸਿ=ਟਿੱਕ ਜਾਂਦਾ ਹੈ। ਦੇਹਾ=ਦੇਹ, ਸਰੀਰ।੪।

**ਅਰਥ**: (ਸਾਡਾ) ਆਚਰਣ ਕਾਗਜ ਹੈ (ਅਤੇ) ਮਨ (ਸਿਆਹੀ ਵਾਲੀ) ਦਵਾਤ ਹੈ। ਮਨ ਦੇ ਸੰਸਕਾਰਾਂ ਰੂਪ ਸਿਆਹੀ ਨਾਲ ਚੰਗੇ ਤੇ ਮੰਦੇ ਦੋ (ਪ੍ਰਕਾਰ ਦੇ) ਲੇਖ ਲਿਖੇ ਜਾਂਦੇ ਹਨ। ਪਿਛਲੇ ਜਨਮਾਂ ਦੇ ਕਰਮਾਂ ਦੀ ਪਈ ਹੋਈ ਕਿਰਤ ਜਿਸ ਜਿਸ ਤਰ੍ਹਾਂ (ਜੀਵਾਂ ਨੂੰ) ਚਲਾਉਂਦੀ ਹੈ (ਭਾਵ ਪ੍ਰੇਰਦੀ ਹੈ) ਉਸੇ ਉਸੇ ਤਰ੍ਹਾਂ (ਹਰੇਕ ਜੀਵ) ਚਲੀ ਜਾ ਰਿਹਾ ਹੈ, (ਹੇ ਵਾਹਿਗੁਰੂ!) ਤੇਰੇ ਗੁਣਾਂ ਦਾ (ਕੋਈ ਜੀਵ) ਅੰਤ ਨਹੀਂ (ਪਾ ਸਕਦਾ)।੧।

ਓਇ ਪਾਗਲ (ਮਨ! ਤੂੰ ਪ੍ਰਭੂ ਨੂੰ ਆਪਣੇ) ਚਿਤ ਵਿਚ ਯਾਦ ਕਿਉਂ ਨਹੀਂ ਕਰਦਾ? ਹਰੀ ਦੇ ਵਿਸਾਰਨ ਨਾਲ ਤੇਰੇ (ਚੰਗੇ) ਗੁਣ ਨਸ਼ਟ ਹੋ ਰਹੇ ਹਨ।੧।ਰਹਾਉ।

(ਹੇ ਪੰਛੀ ਮਨ! ਪ੍ਰਭੂ ਨੂੰ ਵਿਸਾਰਨ ਕਰਕੇ) ਰਾਤ (ਤੇਰੇ ਲਈ ਛੋਟੀ) ਫਾਹੀ (ਅਤੇ) ਦਿਨ ਵੱਡਾ ਜਾਲ (ਵਿੱਛਿਆ) ਹੋਇਆ ਹੈ, ਜਿਤਨੀਆਂ ਘੜੀਆਂ ਹਨ ਉਤਨੀਆਂ ਹੀ (ਤੇਰੇ ਲਈ) ਫਾਹੀਆਂ (ਬਣੀਆਂ ਹੋਈਆਂ ਹਨ)। (ਤੂੰ) ਸੁਆਦ ਨਾਲ (ਦਿਨ ਰਾਤ ਪਦਾਰਥਾਂ ਦੀ) ਚੋਗ ਚੁਗਦਾ ਰਹਿੰਦਾ ਹੈਂ (ਅਤੇ) ਹਰ ਰੋਜ਼ ਫਸਦਾ ਹੈ; ਹੇ ਮੂਰਖ ਮਨ! (ਤੂੰ ਇਨ੍ਹਾਂ ਫਾਹੀਆਂ ਤੇ ਜਾਲ ਵਿਚੋਂ) ਕਿਹੜੇ ਗੁਣਾਂ ਨਾਲ ਛੁਟੇਂਗਾ?।੨।

(ਹੇ ਜੀਵ! ਤੇਰਾ) ਸਰੀਰ (ਮਾਨੋ ਲੁਹਾਰ ਦੀ) ਭੱਠੀ ਹੈ, (ਉਸ) ਵਿਚ ਮਨ (ਮਾਨੋ) ਲੋਹਾ ਹੈ, (ਅਤੇ) ਉਸ ਨੂੰ ਪੰਜ (ਕਾਮਾਦਿਕ ਵਿਕਾਰਾਂ ਦੀ) ਅੱਗ ਲਗ ਰਹੀ ਹੈ। ਉਸ (ਸਰੀਰ ਰੂਪੀ ਭਠੀ ਵਿਚ ਪਾਪਾਂ ਰੂਪੀ) ਕੋਇਲੇ ਇਸ ਉਤੇ (ਹੋਰ) ਪੈ ਰਹੇ ਹਨ, ਮਨ ਸੜ ਗਿਆ ਹੈ (ਅਤੇ) ਚਿੰਤਾ, (ਮਾਨੋ) ਸੰਨ੍ਹੀ ਬਣ ਗਈ ਹੈ।੩।

(ਹੇ ਭਾਈ!) ਸੜਿਆ ਹੋਇਆ ਨਿਕੰਮਾ ਲੋਹਾ ਵੀ ਸੋਨਾ ਹੋ ਸਕਦਾ ਹੈ (ਭਾਵ ਪਾਪਾਂ ਵਿਕਾਰਾਂ ਨਾਲ ਤਪਿਆ ਹੋਇਆ ਮਨ ਵੀ ਸ਼ਾਂਤ ਹੋ ਸਕਦਾ ਹੈ) ਜੇ (ਇਸ ਜੀਵ ਨੂੰ ਮਨੂਰ ਤੋਂ ਕੰਚਨ ਕਰਨ ਵਾਲਾ) ਇਹੋ ਜਿਹਾ (ਕਾਮਲ) ਗੁਰੂ ਮਿਲ ਜਾਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਜੇ) ਉਹ (ਪੂਰਨ ਗੁਰੂ ਇਸ ਜੀਵ ਨੂੰ ਪਰਮੇਸ਼ਰ ਦਾ) ਇਕ ਅੰਮ੍ਰਿਤ ਨਾਮ ਬਖਸ਼ ਦੇਵੇ ਤਾਂ (ਉਸ ਅੰਮ੍ਰਿਤ ਨਾਮ ਦੀ ਬਰਕਤ ਨਾਲ ਜੀਵ ਦਾ ਮਨ ਤੇ) ਸਰੀਰ ਭਟਕਣਾ ਰਹਿਤ ਭਾਵ ਅਸਥਿਤ ਹੋ ਸਕਦਾ ਹੈ।੪।੩।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਜਿਸ ਨੇ ਸੁੰਦਰ ਸਰੀਰ ਦਿੱਤਾ ਹੈ, ਜੇ ਉਸ ਨੂੰ ਵਿਸਾਰ ਦਿੱਤਾ ਜਾਏ ਤਾਂ ਦੈਵੀ ਗੁਣਾਂ ਦੇ ਮਨ ਚੋਂ ਨਿਕਲਣ ਨਾਲ ਜੀਵਨ ਨਸ਼ਟ ਹੋ ਜਾਂਦਾ ਹੈ। ਜੇ ਜੀਭ ਕੂੜ ਬੋਲਣ ਲਗ ਜਾਏ, ਪ੍ਰਭੂ ਦਾ ਸਿਮਰਨ ਨਾ ਕਰੇ ਤਾਂ ਜੀਭ ਦਾ ਗੁਣ ਵਿਅਰਥ ਗਿਆ। ਜੇ ਅੱਖਾਂ ਸਾਧੂ ਦਾ ਦਰਸ਼ਨ ਨਾ ਕਰਨ ਤਾਂ ਅੱਖਾਂ ਵੇਖਣ ਵਾਲਾ ਗੁਣ ਨਿਸਫਲ ਗਿਆ। ਜੇ ਕੰਨਾਂ ਨਾਲ ਹਰੀ ਦਾ ਜਸ ਨਾ ਸੁਣਿਆ ਤਾਂ ਕੰਨਾ ਦਾ ਗੁਣ ਵਿਅਰਥ ਗਿਆ, ਜੇ ਸਿਰ ਗੁਰੂ ਦੀ ਚਰਨੀ ਨਾ ਲੱਗਾ, ਪੈਰਾਂ ਨਾਲ ਟੁਰ ਕੇ ਗੁਰਦੁਆਰੇ ਨਾ ਗਿਆ, ਹੱਥਾਂ ਨਾਲ ਦਾਨ ਨਾ ਦਿੱਤਾ, ਤਾਂ ਜਾਣੋ ਕਿ ਸਾਰੇ ਸਰੀਰਕ ਗੁਣ ਗਲ ਹੀ ਗਏ, ਕਿਸੇ ਅਰਥ ਨਾ ਆਏ।

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ''ਚਿਤ ਚੇਤਸਿ ਕੀ ਨਹੀ ਬਾਵਰਿਆ, ਹਰਿ ਬਿਸਰਤ ਤੇਰੇ ਗੁਣ ਗਲਿਆ' ਰਾਹੀਂ ਮਨ ਨੂੰ ਚੇਤੰਨ ਕੀਤਾ ਹੈ।

ਇਸ ਸ਼ਬਦ ਬਾਰੇ ਇਤਿਹਾਸਕਾਰਾਂ ਤੇ ਸਾਖੀਕਾਰਾਂ ਨੇ ਲਿਖਿਆ ਹੈ ਕਿ ਗੁਰੂ ਅੰਗਦ ਦੇਵ ਜੀ ਦੀ ਬੇਟੀ ਬੀਬੀ ਅਮਰੋ ਜੋ ਗੁਰੂ ਅਮਰਦਾਸ ਜੀ ਦੇ ਭਤੀਜੇ ਦੇ ਘਰ ਵਿਆਹੀ ਹੋਈ ਸੀ ਨਿਤ ਅੰਮ੍ਰਿਤ ਵੇਲੇ ਉਠ ਕੇ ਜਦੋਂ ਘਰ ਦਾ ਕੰਮ ਕਾਜ ਕਰਦੀ ਸੀ ਓਦੋਂ ਗੁਰਬਾਣੀ ਦਾ ਪਾਠ ਵੀ ਕਰਦੀ ਸੀ। ਸ੍ਰੀ ਅਮਰਦਾਸ ਜੀ ਨੇ ਜਦੋਂ ਇਸ ਪਾਵਨ ਸ਼ਬਦ ਦੀਆਂ ਹੇਠ ਲਿਖੀਆਂ ਪੰਕਤੀਆਂ ਸੁਣੀਆਂ:--

**ਭਇਆ ਮਨੂਰੁ ਕੰਚਨੁ ਫਿਰਿ ਹੋਵੈ, ਜੇ ਗੁਰੁ ਮਿਲੈ ਤਿਨੇਹਾ ॥**
**ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ, ਤਉ ਨਾਨਕ ਤ੍ਰਿਸਟਸਿ ਦੇਹਾ ॥**

ਤਾਂ ਆਪ ਜੀ ਨੇ ਬੀਬੀ ਪਾਸੋਂ ਪੁਛਿਆ ਬੀਬੀ! ਇਹ ਬਾਣੀ ਜੋ ਤੂੰ ਪੜ੍ਹੀ ਹੈ ਇਹ ਕਿਸ ਦੀ ਹੈ? ਬੀਬੀ ਨੇ ਕਿਹਾ ਕਿ ''ਮੇਰੇ ਪਿਤਾ ਜੀ ਦੇ ਗੁਰੂ, ਸਤਿਗੁਰੂ ਨਾਨਕ ਸਾਹਿਬ ਜੀ ਦੀ ਹੈ। ਓਹ ਆਪ ਤਾਂ ਜੋਤੀ ਜੋਤਿ ਸਮਾਅ ਗਏ ਹਨ, ਹੁਣ ਉਨ੍ਹਾਂ ਦੀ ਗਦੀ ਤੇ ਮੇਰੇ ਪਿਤਾ ਜੀ ਬਿਰਾਜਮਾਨ ਹਨ।'' ਤਾਂ ਸ੍ਰੀ ਅਮਰਦਾਸ ਜੀ ਜੋ ਸਚੇ ਗੁਰੂ ਦੀ ਭਾਲ ਵਿਚ ਵਿਆਕੁਲ ਹੋ ਰਹੇ ਸਨ, ਜਿਉਂ ਜਿਉਂ ਪ੍ਰੇਮ ਭਰੀ ਰਸੀਲੀ ਬਾਣੀ ਸੁਣਨ ਤਿਉਂ ਤਿਉਂ ਆਪ ਜੀ ਨੂੰ ਬੜਾ ਰਸ ਆਵੇ। ਜਦੋਂ ਬੀਬੀ ਸ਼ਬਦ ਦਾ ਭੋਗ ਪਾ ਚੁੱਕੀ ਤਾਂ ਫਿਰ ਬੀਬੀ ਨੂੰ ਆਖਿਆ 'ਬੀਬੀ! ਇਕ ਵਾਰੀ ਇਹੋ ਸ਼ਬਦ ਜਰਾ ਫਿਰ ਪੜ੍ਹੀਂ। ਬੀਬੀ ਨੇ ਕੁਝ ਸ਼ਰਮ ਕੀਤੀ ਪਰ ਸੱਸ ਨੇ ਸ੍ਰੀ ਅਮਰਦਾਸ ਜੀ ਦਾ ਪ੍ਰੇਮ ਵੇਖ ਕੇ ਆਖਿਆ... 'ਬੀਬੀ! ਬਾਣੀ ਪੜ੍ਹਨ ਵਿਚ ਸ਼ਰਮ ਨਹੀਂ ਕਰੀਦੀ, ਇਹ ਤਾਂ ਸਗੋਂ ਪੁੰਨ ਕਰਮ ਹੈ।' ਜਦੋਂ ਬੀਬੀ ਅਮਰੋ ਨੇ ਮੁੜ ਓਹੀ ਸ਼ਬਦ ਪੜ੍ਹਿਆ ਤਾਂ ਸ੍ਰੀ ਅਮਰਦਾਸ ਜੀ ਪ੍ਰੀਤ ਨਾਲ ਸੁਣ ਕੇ ਵਿਸਮਾਦ ਵਿਚ ਆ ਗਏ ਤਾਂ ਬੀਬੀ ਨੂੰ ਆਖਣ ਲਗੇ'ਬੀਬੀ! ਤੂੰ ਖਡੂਰ ਸਾਹਿਬ ਚਲ ਕੇ ਮੈਨੂੰ ਆਪਣੇ ਪਿਤਾ ਜੀ ਦੇ ਦਰਸ਼ਨ ਕਰਾ' ਬੀਬੀ ਬੜੇ ਆਦਰ ਨਾਲ ਪਿਤਾ ਜੀ ਪਾਸ ਲੈ ਗਈ। ਜਦੋਂ ਗੁਰੂ ਅੰਗਦ ਦੇਵ ਜੀ ਆਪ ਜੀ ਨੂੰ ਗਲ ਲਗ ਕੇ ਮਿਲਣ ਲਗੇ ਤਾਂ ਸ੍ਰੀ ਅਮਰਦਾਸ ਜੀ ਨੇ ਚਰਨ ਫੜ ਲਏ ਅਤੇ ਆਖਣ ਲਗੇ ਮੈਨੂੰ ਹੁਣ ਆਪਣਾ ਕੁੜਮ ਨਾ ਸਮਝੋ, ਆਪਣਾ ਟਹਿਲੀਆ ਮੰਨੋ। ਉਸ ਵੇਲੇ ਗੁਰੂ ਜੀ ਨੇ ਜੋ ਅੰਮ੍ਰਿਤ ਬਚਨ ਕੀਤੇ ਆਪ ਸੁਣ ਕੇ ਨਿਹਾਲ ਹੋ ਗਏ। ਆਪ ਜੀ ਨੇ ਸੇਵਾ ਕਰਕੇ ਜੋ ਅਨੰਦ ਪ੍ਰਾਪਤ ਕੀਤਾ, ਉਸ ਦਾ ਅਨੁਭਵੀ ਰਹੱਸ ਇਉਂ ਪ੍ਰਗਟਾਇਆ:--

**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥**

ਇਸ ਸਾਖੀ ਤੋਂ ਸਾਨੂੰ ਇਹ ਸਿਖਿਆ ਮਿਲਦੀ ਹੈ ਕਿ ਅਸੀਂ ਗੁਰੂ ਦਾ ਸ਼ਬਦ ਪ੍ਰੇਮ-ਭਾਵਨਾ ਨਾਲ

ਸੁਣੀਏ, ਗੁਰੂ ਦੇ ਚਰਨਾ ਨਾਲ ਜੁੜੀਏ, ਗੁਰੂ ਦੀ ਸੇਵਾ ਕਰੀਏ, ਅਟਲ ਤੇ ਅਮਰ ਪਦਵੀ ਪ੍ਰਾਪਤ ਕਰਨ ਦੇ ਚਾਹਕ ਬਣੀਏ।

ਨੋਟ-- ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ (ਲਿਖਤ ਸ੍ਰੀ ਮਿਹਰਬਾਨ) ਵਿਚ ਇਸ ਸ਼ਬਦ ਦੀ ਉਥਾਨਕਾ ਨੂੰ 'ਮੋਦੀ ਖਾਨਾ ਸੰਭਾਲਿਆ, ਗੋਸਟਿ ਗੁਰੂ ਬਾਬੇ ਨਾਨਕ ਕੀ (ਮਨ ਨਾਲ)', ਜੋੜਿਆ ਗਿਆ ਹੈ ਜੋ ਠੀਕ ਨਹੀਂ। ਸ਼ਬਦ ਕੇਵਲ ਸਾਖੀ ਤੇ ਨਿਰਧਾਰਤ ਨਹੀਂ ਹੁੰਦੇ ਉਹਨਾਂ ਦੇ ਗੁਹਝ ਭਾਵਾਂ ਨੂੰ ਮੁੱਖ ਰਖਣਾ ਚਾਹੀਦਾ ਹੈ। ਇਹ ਰਸਦਾਇਕ ਸਾਖੀ ਪਾਠਕਾਂ ਲਈ ਲਾਭਦਾਇਕ ਹੋ ਸਕਦੀ ਹੈ।

**ਮਾਰੂ ਮਹਲਾ ੧ ॥ ਬਿਮਲ ਮਝਾਰਿ ਬਸਸਿ ਨਿਰਮਲ ਜਲ, ਪਦਮ ਨਿਜਾਵਲ ਰੇ ॥ ਪਦਮ ਨਿਜਾਵਲ ਜਲ ਰਸ ਸੰਗਤਿ, ਸੰਗਿ ਦੋਖ ਨਹੀ ਰੇ ॥੧॥ ਦਾਦਰ, ਤੂ ਕਬਹਿ ਨ ਜਾਨਸਿ ਰੇ ॥ ਭਖਸਿ ਸਿਬਾਲੁ, ਬਸਸਿ ਨਿਰਮਲ ਜਲ, ਅੰਮ੍ਰਿਤੁ ਨ ਲਖਸਿ ਰੇ ॥੧॥ਰਹਾਉ॥ ਬਸੁ ਜਲੁ ਨਿਤ, ਨ ਵਸਤ ਅਲੀ ਅਲ, ਮੇਰ ਚਚਾ ਗੁਨ ਰੇ ॥ ਚੰਦ ਕੁਮੁਦਨੀ ਦੂਰਹੁ ਨਿਵਸਸਿ, ਅਨਭਉ ਕਾਰਨਿ ਰੇ ॥੨॥ ਅੰਮ੍ਰਿਤ ਖੰਡੁ, ਦੂਧਿ ਮਧੁ ਸੰਚਸਿ, ਤੂ ਬਨ ਚਾਤੁਰ ਰੇ ॥ ਅਪਨਾ ਆਪੁ ਤੂ ਕਬਹੁ ਨ ਛੋਡਸਿ, ਪਿਸਨ ਪ੍ਰੀਤਿ ਜਿਉ ਰੇ ॥੩॥ ਪੰਡਿਤ ਸੰਗਿ ਵਸਹਿ ਜਨ ਮੂਰਖ, ਆਗਮ ਸਾਸ ਸੁਨੇ ॥ ਅਪਨਾ ਆਪੁ ਤੂ ਕਬਹੁ ਨ ਛੋਡਸਿ, ਸੁਆਨ ਪੂਛਿ ਜਿਉ ਰੇ ॥੪॥ ਇਕਿ ਪਾਖੰਡੀ ਨਾਮਿ ਨ ਰਾਚਹਿ, ਇਕਿ ਹਰਿ ਹਰਿ ਚਰਣੀ ਰੇ ॥ ਪੂਰਬਿ ਲਿਖਿਆ ਪਾਵਸਿ ਨਾਨਕ, ਰਸਨਾ ਨਾਮੁ ਜਪਿ ਰੇ ॥ ੫ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਦੂਰਹੁੰ, ਜਿਉਂ, ਵਸਹਿੰ, ਰਾਚਹਿੰ।

**ਪਦ ਅਰਥ:** ਬਿਮਲ=ਮਲ ਤੋਂ ਰਹਿਤ, ਸਾਫ ਸੁਥਰਾ। ਮਝਾਰਿ=ਵਿੱਚ। ਬਸਸਿ=ਵਸਦਾ ਹੈ। ਪਦਮ=ਕੌਲ ਫੁਲ। ਨਿਜਾਵਲ=ਨਿਜ ਸ੍ਰੇਣੀ, ਜਾਲੇ। ਰੇ=ਹੇ (ਡੱਡੂ!)। ਜਲ ਰਸ ਸੰਗਤਿ=ਪਾਣੀ ਤੇ ਰਸ ਦੀ ਸੰਗਤ। ਦੋਖ=ਦੋਸ਼।੧।

ਦਾਦਰ=ਹੇ ਡਡੂ!। ਕਬਹਿ=ਕਦੇ ਵੀ। ਨ ਜਾਨਸਿ=ਨਹੀਂ ਜਾਣਦਾ। ਭਖਸਿ=ਖਾਂਦਾ ਹੈਂ। ਸਿਬਾਲੁ=ਜਾਲਾ। ਬਸਸਿ=ਵਸਦਾ ਹੈ। ਅੰਮ੍ਰਿਤੁ=ਨਿਰਮਲ ਜਲ। ਨ ਲਖਸਿ=(ਤੂੰ ਸਾਰ) ਨਹੀਂ ਜਾਣਦਾ।੧।ਰਹਾਉ।

ਬਸੁ=ਵਾਸ। ਨਿਤ=ਰੋਜ਼, ਹਰ ਵੇਲੇ। ਨ ਵਸਤ=ਨਹੀਂ ਵਸਦੇ। ਅਲੀ ਅਲ=ਭੌਰੇ ਭੌਰੀਆ। ਮੇਰ=ਪਹਾੜ, ਭਾਵ ਕੰਵਲ ਫੁਲ ਦੀ ਚੋਟੀ। ਚਚਾ=ਚੂਸਦਾ ਹੈ। ਗੁਨ=ਰੱਸ। ਚੰਦ=ਚੰਦਰਮਾ। ਕੁਮੁਦਨੀ=ਕੂੰਮੀ। ਦੂਰਹੁ=ਦੂਰ ਤੋਂ। ਨਿਵਸਸਿ=ਨਿਉਂਦੀ ਹੈ, ਸਿਰ ਨਿਵਾਂਦੀ ਹੈ। ਅਨਭਉ ਕਾਰਨਿ=ਹਿਰਦੇ ਦਾ ਪਿਆਰ, ਅੰਦਰ ਦੀ ਖਿੱਚ।੨।

ਅੰਮ੍ਰਿਤ=ਉਤਮ(ਪਦਾਰਥ)। ਦੂਧਿ=ਦੁੱਧ ਵਿਚ। ਮਧੁ=ਸ਼ਹਿਦ, ਮਿਠਾਸ। ਸੰਚਸਿ=(ਈਸ਼ਵਰ) ਇਕਠੀ

ਕਰਦਾ ਹੈ। ਤੂ ਬਨ ਚਾਤੁਰ ਰੇ=ਤੂੰ ਪਾਣੀ ਦੇ (ਵਾਸੀ) ਹੇ ਚਾਲਾਕ (ਡਡੂ!)। ਆਪਨਾ ਆਪੁ=ਆਪਨਾ ਸੁਭਾਵ। ਕਬਹੂ ਨ ਛੋਡਸਿ=ਕਦੇ ਵੀ ਨਹੀਂ ਛੱਡਦਾ। ਪਿਸਨ ਪ੍ਰੀਤਿ=ਚਿੱਚੜ ਦੀ ਪ੍ਰੀਤ। ਜਿਉ=ਜਿਵੇਂ।੩।

ਪੰਡਿਤ ਸੰਗਿ=ਵਿਦਵਾਨਾਂ ਦੀ ਸੰਗਤ ਵਿਚ। ਵਸਹਿ ਜਨ ਮੂਰਖ=ਮੂਰਖ ਮਨੁੱਖ ਭੀ (ਨਾਲ ਹੀ) ਵਸਦੇ ਹਨ। ਆਗਮ=ਵੇਦ। ਸਾਸ=ਸ਼ਾਸਤਰ। ਸੁਆਨ ਪੂਛਿ=ਕੁੱਤੇ ਦੀ ਪੂਛ।੪।

ਇਕਿ=ਕਈ। ਨਾਮਿ=ਨਾਮ ਵਿਚ। ਪੂਰਬਿ ਲਿਖਿਆ=ਪਹਿਲੇ ਜਨਮਾਂ ਦੇ ਕਰਮਾਂ ਅਨੁਸਾਰ ਲਿਖਿਆ ਹੋਇਆ। ਰਸਨਾ=ਜੀਭ ਨਾਲ।੫।

**ਅਰਥ:** (ਜਿਸ ਸਰੋਵਰ ਦੇ) ਸਾਫ-ਸੁਥਰੇ ਪਾਣੀ ਵਿਚ (ਡੱਡੂ) ਵਸਦਾ ਹੈ (ਉਥੇ) ਕੌਲ ਫੂਲ ਤੇ ਜਾਲੇ (ਵੀ ਵਸਦੇ ਹਨ)। (ਉਥੇ) ਕੌਲ ਫੁੱਲ, ਪਾਣੀ ਤੇ ਜਾਲੇ (ਦੋਹਾਂ ਦੀ) ਸੰਗਤ ਵਿਚ ਵਸਦਾ ਹੋਇਆ ਵੀ (ਜਾਲੇ ਖਾਣ ਵਾਲੇ) ਦੋਖ ਤੋਂ ਬਚਿਆ ਰਹਿੰਦਾ ਹੈ (ਭਾਵ ਨਿਰਲੇਪ ਰਹਿੰਦਾ ਹੈ)।੧।

ਹੇ ਡੱਡੂ! ਤੂੰ ਕਦੇ ਭੀ (ਇਹ ਗਲ) ਨਹੀਂ ਸਮਝਦਾ ਕਿ ਤੂੰ ਪਵਿੱਤਰ ਜਲ ਵਿਚ ਵਸਦਾ ਹੋਇਆ ਜਾਲੇ (ਭਾਵ ਗੰਦਗੀ) ਖਾਂਦਾ ਹੈਂ (ਪਰ ਤੂੰ) ਅੰਮ੍ਰਿਤ ਜਲ ਦੀ (ਵਿਸ਼ੇਸ਼ਤਾ) ਨੂੰ ਜਾਣਦਾ ਹੀ ਨਹੀਂ।੧।ਰਹਾਉ।

(ਹੇ ਡੱਡੂ! ਤੂੰ) ਨਿਤ ਜਲ ਦਾ ਵਾਸੀ ਹੈਂ (ਜਦੋਂ ਕਿ) ਭੌਰਾ ਭੌਰੀਆਂ (ਪਾਣੀ ਵਿਚ) ਨਹੀਂ ਵਸਦੇ (ਪ੍ਰੰਤੂ ਉਹ ਭੌਰੇ ਭੌਰੀਆਂ ਕੰਵਲ ਫੁਲਾਂ ਦੀ) ਚੋਟੀ (ਤੇ ਬੈਠ ਕੇ ਸੁਗੰਧੀ ਰੂਪ) ਗੁਣਾਂ ਦਾਂ ਰਸ ਚੂਸਦੇ (ਰਹਿੰਦੇ ਹਨ)। ਚੰਦ (ਨੂੰ ਵੇਖ ਕੇ) ਕਮੀਆਂ ਦੂਰ ਤੋਂ ਹੀ (ਖਿੜਦੀਆਂ ਹੋਈਆਂ) ਨੀਵੀਆਂ ਹੁੰਦੀਆਂ ਹਨ (ਅਤੇ ਉਨ੍ਹਾਂ ਦੀ ਖੁਸ਼ੀ ਤੇ ਖੇੜੇ ਦਾ) ਕਾਰਨ (ਚੰਦਰਮਾ ਦੀ ਵਡਿਆਈ ਨੂੰ) ਅਨੁਭਵ ਕਰਨਾ ਹੁੰਦਾ ਹੈ।੨।

(ਹੇ ਪਾਣੀ ਦੇ ਚਤੁਰ ਡੱਡੂ! ਪਰਮਾਤਮਾ) ਦੁੱਧ ਵਿਚ ਅੰਮ੍ਰਿਤ ਖੰਡ, ਸ਼ਹਦ (ਵਰਗੀ ਮਿਠਾਸ ਇਕਠੀ ਕਰਦਾ ਹੈ (ਪਰ ਤੈਨੂੰ ਇਸ ਤੱਤ ਦੀ ਸੋਝੀ ਨਹੀਂ ਹੈ)। ਤੂੰ ਆਪਣਾ ਆਪ (ਭਾਵ ਗੰਦਗੀ ਖਾਣ ਵਾਲਾ ਸੁਭਾਵ) ਕਦੇ ਨਹੀਂ ਛਡਦਾ (ਕਿਉਂਕਿ ਜਾਲਾ ਖਾਣ ਨਾਲ ਤੇਰੀ ਇਸ ਤਰ੍ਹਾਂ ਦੀ ਪ੍ਰੀਤ ਹੈ) ਜਿਸ ਤਰ੍ਹਾਂ ਚਿੱਚੜ ਦੀ (ਲਹੂ ਚੂਸਣ ਨਾਲ) ਪ੍ਰੀਤਿ ਹੈ। (ਭਾਵ ਤੈਨੂੰ ਕੰਵਲ ਫੁਲਾਂ ਨਾਲ ਰਹਿੰਦੇ ਹੋਏ ਸੁਗੰਧੀ ਦੀ ਸਾਰ ਨਹੀਂ ਹੈ)।੩।

(ਇਸੇ ਤਰ੍ਹਾਂ, ਹੇ ਭਾਈ!) ਕਈ ਮੂਰਖ (ਬੰਦੇ) ਵਿਦਵਾਨਾਂ ਦੀ ਸੰਗਤ ਵਿਚ ਵਸਦੇ ਹਨ (ਅਤੇ ਉਹ ਉਨ੍ਹਾਂ ਪਾਸੋਂ) ਵੇਦਾਂ ਸ਼ਾਸਤਰਾਂ ਦੇ ਵਿਚਾਰ ਵੀ ਸੁਣਦੇ ਰਹਿੰਦੇ ਹਨ (ਪ੍ਰੰਤੂ ਉਹ ਆਪਣਾ ਮੂਰਖ ਪੁਣੇ ਵਾਲਾ ਸੁਭਾਉ ਕਦੇ ਨਹੀਂ ਛਡਦੇ)। (ਹੇ ਡੱਡੂ! ਰੂਪ ਮਨਮੁਖ!) ਜਿਵੇਂ ਕੁੱਤੇ ਦੀ ਪੂਛ ਸਦਾ (ਵਿੰਗੀ ਹੀ ਰਹਿੰਦੀ ਹੈ, ਸਿੱਧੀ ਨਹੀਂ ਹੁੰਦੀ, ਤਿਵੇਂ ਤੂੰ) ਆਪਣਾ ਆਪ (ਗੰਦਗੀ ਖਾਣ ਵਾਲਾ ਭਾਵ ਨਿੰਦਾ ਕਰਨ ਵਾਲਾ) ਸੁਭਾਵ ਕਦੇ ਨਹੀਂ ਛੱਡਦਾ।੪।

(ਸਾਰੇ ਸ਼ਬਦ ਦੀ ਵੀਚਾਰ ਦਾ ਸਾਰ ਦਿੰਦੇ ਹੋਏ ਗੁਰਦੇਵ ਦਸਦੇ ਹਨ ਕਿ) ਕਈ ਪਖੰਡੀ (ਅਜਿਹੇ ਹਨ ਜੋ ਪਰਮੇਸ਼ਰ ਦੇ) ਨਾਮ ਵਿਚ ਲੀਨ ਨਹੀਂ ਹੁੰਦੇ (ਅਤੇ) ਕਈ (ਐਸੇ ਵਡਭਾਗੀ ਮਨੁੱਖ ਹਨ ਜੋ ਸਦਾ) ਪਰਮੇਸ਼ਰ ਦੇ ਚਰਨਾਂ ਵਿਚ (ਆਪਣੀ ਸੁਰਤਿ) ਜੋੜੀ ਰਖਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਲ ਵਿਚ ਮਨੁੱਖ) ਪੂਰਬਲੇ ਜਨਮਾਂ ਦੇ ਕਰਮਾਂ ਅਨੁਸਾਰ ਜੋ ਧੁਰੋਂ ਲਿਖਿਆ ਗਿਆ ਹੈ (ਉਹੀ ਕੁਝ) ਪ੍ਰਾਪਤ ਕਰਦਾ ਹੈ (ਇਸ ਲਈ ਹੇ ਜੀਵ! ਤੂੰ ਆਪਣੀ) ਰਸਨਾ ਨਾਲ ਪਰਮੇਸ਼ਰ ਦਾ ਨਾਮ ਜਪ (ਜਿਸ ਦੀ ਬਰਕਤ ਨਾਲ ਪੂਰਬਲੇ ਕਰਮ ਮਿੱਟ ਜਾਂਦੇ ਹਨ ਅਤੇ ਹਲਤ ਪਲਤ ਸਵਰ ਜਾਂਦਾ ਹੈ)।੫।੪।

# ਅਰਥ ਭੇਦ ਅਤੇ ਨਿਰਣੈ

**੧) ਬਿਮਲ ਮਝਾਰਿ ਬਸਸਿ ਨਿਰਮਲ ਜਲ, ਪਦਮ ਨਿਜਾਵਲ ਰੇ ॥**
**ਪਦਮ ਨਿਜਾਵਲ ਜਲ ਰਸ ਸੰਗਤਿ, ਸੰਗ ਦੋਖ ਨਹੀ ਰੇ ॥**

ਵੱਖ ਵੱਖ ਅਰਥ:

੧. ''ਤਬ ਗੁਰੂ ਬਾਬੇ ਨਾਨਕ ਜੀ ਕਹਿਆ ਕਿ 'ਹੇ ਦਾਦਰ! ਬਿਮਲੁ ਕਹੀਐ ਤਾਰੁ ਅਰੁ ਮੰਝਾਰੁ ਕਹੀਏ ਵਿਚੁ, ਬਾਸਾ ਕਹੀਐ ਰਹਤਾ ਨਿਰਮਲ ਜਲ ਕਹੀਐ ਪਾਣੀ, ਤਿਸੁ ਮਹਿ ਤੂੰ ਰਹਤਾ ਹੈਂ, ਏਹੁ ਕਮਲੁ ਅਰੁ ਪਾਣੀ ਛੋਡਿ ਕਰਿ ਸਿਬਾਲੁ ਤੂੰ ਖਾਤਾ ਹੈਂ ਤੇਰੇ ਤਾਈਂ ਸਰਾਪੁ ਹੈ ਜੇ ਤੁਧਿ ਕਮਲ ਕੀ ਸੰਗਤਿ ਹੋਹਿ ਕਰਿ, ਦਾਦਰਿ! ਸਿਬਾਲ ਖਾਇਆ ਤਾਂ ਕਿਛੁ ਕਮਲ ਕੀ ਸੰਗਤਿ ਕਉ ਦੋਖੁ ਨਹੀਂ, ਉਸ ਦਾਦਰ ਹੀ ਕਉ ਦੋਖੁ ਹੈ, ਜਿਸ ਕੈ ਭਾਗਿ ਨਾਹੀਂ ਏਹੁ ਵਸਤੁ ਪੜੀ।''

[ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਮਿਹਰਬਾਨ ਵਾਲੀ ਚੋਂ

੨. ਨਿਰਮਲ (ਪਦਮਨਿ) ਕੌਲ ਨਿਰਮਲ ਜਲ ਮੈ ਬਸਤੇ ਹੈਂ ਔਰਿ (ਜਾਵਲ) ਜਾਲਾ ਭੀ ਬੀਚ ਹੀ ਰਹਿਤਾ ਹੈ ਇਸ ਪ੍ਰਕਾਰ ਕੇਵਲ ਜੋ ਨਿਰਮਲ ਸੰਤ ਹੈਂ ਸੋ ਸਤਸੰਗਤ ਰੂਪ ਸਰੋਵਰ ਕੋ (ਮਝਾਰਿ) ਬੀਚ ਵਸਤੇ ਹੈਂ। ਅਰੁ ਨਾਮ ਤਹਾਂ ਨਿਰਮਲੁ ਜਲ ਹੈ ਲਹੈ ਤਹਾਂ ਪਦਾਰਥ ਰੂਪ (ਜਾਵਲੁ) ਜਾਲਾ ਭੀ ਹੈ ਪਦਾਰਥ ਜਾਲਾ ਕੇ ਖਾਣੇ ਵਾਲੇ ਭਾਵ ਭੋਗਬੁਧੀ ਕਰਿ ਗ੍ਰਹਣ ਕਰਨੇ ਵਾਲੇ ਮੇਂਡਕ ਵਸਈ ਭੀ ਤਹਾਂ ਹੈਂ। ਸੰਤ ਰੂਪ (ਪਦਮਨਿ) ਕੋਲੋਂ ਕੋ ਨਾਮ ਰੂਪੀ ਜਲਿ ਕੀ ਸੰਗਤਿ ਹੈ ਔ ਜਾਲੇ ਪਦਾਰਥ ਕੋ ਭੀ ਨਾਮ ਰੂਪੀ ਰਸ ਕੀ ਸੰਗਤ ਹੈ ਪਰੰਤੂ ਤਿਨ ਸੰਤੋਂ ਕੋ ਪਦਾਰਥੋਂ ਕਾ ਸੰਗ ਰੂਪੀ ਦੋਸ ਨਹੀਂ ਲਗਦਾ ਹੈ ਭਾਵ ਤਉ ਭੀ ਮਨਮੁਖ ਰੂਪ ਜਾਲੇ ਕੋ ਗ੍ਰਹਨ ਕਰਤਾ ਹੈ।੧। [ਫ. ਸ.

੩. ਨਿਜ-ਆਵਲਿ ਆਪਣੀ ਪੰਕਤਿ, ਆਪਣੀ ਸ੍ਰੇਣੀ (ਕਤਾਰ), 'ਬਸਸਿ ਨਿਰਮਲ ਜਲ ਪਦਮ ਨਿਜਾਵਲ ਰੇ॥' (ਮਾਰੂ ਮ: ੧) [ਮਹਾਨ ਕੋਸ਼

੪. ਪਵਿੱਤਰ (ਤਲਾ) ਵਿਚ ਪਵਿੱਤਰ ਜਲ ਵਸਦਾ ਹੈ, ਉਸ ਵਿਚ ਪਦਮਨਿ (ਕੰਵਲ) ਅਤੇ ਜਾਵਲ (ਜਾਲਾ) ਦੋਵੇਂ ਹੀ ਹਨ। ਕੰਵਲ ਦੋਹਾਂ ਜਾਲੇ ਅਤੇ ਪਾਣੀ ਦੀ ਸੰਗਤ ਕਰਦਾ ਹੋਇਆ ਦੋਹਾਂ ਤੋਂ ਨਿਰਲੇਪ ਰਹਿੰਦਾ ਹੈ। [ਸ਼ਬਦਾਰਥ

੫. ਹੇ ਡੱਡੂ! ਸਾਫ ਸਰੋਵਰ ਦੇ ਸਾਫ ਸੁਥਰੇ ਪਾਣੀ ਵਿਚ ਕੌਲ ਫੁੱਲ ਤੇ ਜਾਲਾ ਵਸਦੇ ਹਨ। ਕੌਲ ਫੁੱਲ ਉਸ ਜਾਲੇ ਤੇ ਧਰਤੀ ਦੀ ਸੰਗਤਿ ਵਿਚ ਰਹਿੰਦਾ ਹੈ, ਪਰ ਉਹਨਾਂ ਦੀ ਸੰਗਤਿ ਵਿਚ ਉਸ ਨੂੰ ਕੋਈ ਦਾਗ ਨਹੀਂ ਲਗਦੇ (ਕੌਲ ਫੁਲ ਨਿਰਲੇਪ ਹੀ ਰਹਿੰਦਾ ਹੈ)।੧। [ਦਰਪਣ

**ਨਿਰਣੈ**: ਪਹਿਲੀ ਪੰਕਤੀ ਦਾ ਪਾਠ ਦੋ ਤਰ੍ਹਾਂ ਕੀਤਾ ਜਾਂਦਾ ਹੈ:-

੧. ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥

੨. ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮ ਨਿਜਾਵਲ ਰੇ ॥

ਗਿਆਨ ਰਤਨਾਵਲੀ (ਭਾ. ਮਨੀ ਸਿੰਘ ਜੀ), ਗੁਰ-ਸ਼ਬਦ ਰਤਨਾਕਰ ਮਹਾਨ ਕੋਸ਼ (ਭਾ. ਕਾਨ੍ਹ ਸਿੰਘ) ਅਤੇ ਕਠਿਨ ਪਾਠਾਂ ਦੀ ਕੁੰਜੀ (ਗਿ. ਲਾਲ ਸਿੰਘ, ਸੰਗਰੂਰ) ਵਿਚ 'ਪਦਮ ਨਿਜਾਵਲ ਰੇ' ਪਾਠ ਅੰਕਿਤ

ਹੈ ਜਦੋਂ ਕਿ ਬਾਕੀ ਟੀਕਾਕਾਰਾਂ ਨੇ 'ਪਦਮਨਿ ਜਾਵਲ ਰੇ' ਪਾਠ ਪਦ ਛੇਦ ਕੀਤਾ ਹੈ।

ਜੋ ਸ਼ਬਦ ਸਰੂਪਾਂ ਦੇ ਗਹੁ ਨਾਲ ਦਰਸ਼ਨ ਕਰੀਏ ਤਾਂ ਗੁਰਬਾਣੀ ਦੇ ਆਧਾਰ ਤੇ 'ਪਦਮਨਿ' ਦੇ ਅਰਥ 'ਕੌਲ ਫੁਲ' ਨਹੀਂ ਹੋ ਸਕਦੇ। 'ਪਦਮ' ਪਦ ਪੁਲਿੰਗ ਹੈ ਤੇ 'ਪਦਮਨਿ' ਪਦ ਇਸਤ੍ਰੀਵਾਚਕ 'ਕੰਮੀ' ਕਮਲਨੀ ਇਕ ਵਚਨ ਨਾਵ ਦਾ ਲਖਾਇਕ ਹੈ। ਬਹੁ ਵਚਨ ਦਾ ਸੂਚਕ ਨਹੀਂ ਹੈ। ਜੇ 'ਪਦਮ ਨਿਜਾਵਲ ਰੇ' ਪਾਠ ਕਰੀਏ ਤਾਂ 'ਪਦਮ' ਪਦ ਦਾ 'ਮ' ਮੁਕਤਾ ਹੋਣ ਕਰਕੇ ਬਹੁ ਬਚਨ ਦਾ ਲਖਾਇਕ ਹੋ ਜਾਂਦਾ ਹੈ। 'ਨਿਜਾਵਲ' ਪਦ ਦੇ ਅਰਥ ਵੀ ਜਾਲਿਆਂ ਦੀ ਸ਼੍ਰੇਣੀ ਅਥਵਾ ਜਾਲੇ ਹਨ। ਜੇ 'ਸਿਬਾਲੁ' ਵਾਂਗ ਜਾਵਲੁ 'ਪਦ ਹੁੰਦਾ ਤਾਂ ਇਕ ਜਾਲਾ ਅਰਥ ਬਣਨਾ ਸੀ। ਇਸ ਲਈ 'ਪਦਮ' ਤੇ 'ਨਿਜਾਵਲ' ਦੋਵੇਂ ਪਦ ਬਹੁ ਵਚਨੀ ਰੂਪ ਨੂੰ ਪ੍ਰਗਟਾਉਂਦੇ ਹਨ।

'ਨਿ' ਅੱਖਰ ਇਕ ਉਪਸਰਗ ਹੈ ਜੋ ਸ਼ਬਦ ਦੇ ਮੁੱਢ ਲਗ ਕੇ ਵਿਸ਼ੇਸ਼ ਸਦੈਵ, ਨਿਸ਼ੇਧ, ਚੰਗੀ ਤਰ੍ਹਾਂ ਅੰਦਰ ਆਦਿ ਅਨੇਕ ਅਰਥ ਪ੍ਰਗਟ ਕਰਦੀ ਹੈ। ਜਿਵੇਂ ਨਿਗਮ, ਨਿਗ੍ਰਹ, ਨਿਦਰਸ਼ਨ, ਨਿਦੇਸ਼, ਨਿਆਣਾ, ਨਿਖਾਲਸ ਆਦਿ। ਇਸ ਤਰ੍ਹਾਂ ਵਿਆਕਰਣ ਦੇ ਪਖੋਂ 'ਨਿਜਾਵਲ' ਪਾਠ ਹੀ ਸ਼ੁੱਧ ਹੈ।

(ਹੇ ਡੱਡੂ! ਤੂੰ) ਸਾਫ ਸੁਥਰੇ ਪਾਣੀ ਵਿਚ ਵਸਦਾ ਹੈਂ (ਉਸ ਜਲ ਵਿਚ) ਕੰਵਲ ਤੇ ਜਾਲੇ (ਵਸਦੇ ਹਨ)। ਕੰਵਲ ਫੁੱਲਾਂ ਨੂੰ ਜਾਲੇ ਤੇ ਪਾਣੀ ਦੀ ਸੰਗਤ ਦਾ ਕੋਈ ਦੋਸ਼ ਨਹੀਂ ਲਗਦਾ (ਕਿਉਂ ਕਿ ਕੰਵਲ ਨਿਰਲੇਪ ਰਹਿੰਦੇ ਹਨ।

ਭਾ. ਸ. ਗੁਰਦਾਸ ਜੀ ਨੇ ਕਬਿਤ ਨੰਬਰ ੨੨੩ ਵਿਚ ਇਸ ਪ੍ਰਸੰਗ ਨੂੰ ਇਉਂ ਨਿਰੂਪਣ ਕੀਤਾ ਹੈ:--

**ਦਾਦਰ ਸਰੋਜ ਗਤਿ ਏਕੈ ਸਰਵਰ ਬਿਖੈ, ਅੰਤਰ ਦਿਸੰਤਰ ਹ੍ਵੈ ਸਮਝਤ ਨਾਹੀ ਜੀ॥**

ਅਰਥਾਤ ਇਕੋ ਹੀ ਸਰੋਵਰ (ਤਲਾਉ) ਅੰਦਰ ਡੱਡੂ ਅਤੇ ਸਰੋਜ (ਕੌਲ ਫੁੱਲ) ਹੁੰਦੇ ਹਨ ਪਰ ਡੱਡੂ ਦੇ ਸੁਭਾਵ ਅੰਦਰ ਫਰਕ ਹੁੰਦਾ ਹੈ ਜਿਸ ਕਰਕੇ ਉਹ ਕੌਲ ਦੀ ਮਿਠਾਸ ਤੇ ਕੋਮਲਤਾਈ ਦੇ ਗੁਣਾਂ ਨੂੰ ਨਹੀਂ ਸਮਝਦਾ, ਜਾਲਾ ਖਾਣਾ ਪਸੰਦ ਕਰਦਾ ਹੈ। ਇਸ ਤਰ੍ਹਾਂ ਜੀਵਾਤਮਾ ਪਰਮਾਤਮਾ ਸਮੀਪੀ ਹੋਣ ਤੇ ਵੀ ਪ੍ਰੇਮ-ਰਸ ਵਾਲੀ ਪ੍ਰੀਤ ਨੂੰ ਨਹੀਂ ਅਪਨਾਉਂਦਾ, ਇਸ ਨੂੰ ਤਿਆਗ ਕੇ ਜਗਤ ਜੰਜਾਲਾਂ ਵਿਚ ਅਨੰਦ ਨੂੰ ਭਾਲਦਾ ਰਹਿੰਦਾ ਹੈ।

## ੨) ਬਸੁ ਜਲ ਨਿਤ ਨ ਵਸਤ ਅਲੀ ਅਲ, ਮੇਰ ਚਚਾ ਗੁਨ ਰੇ ॥

**ਨਿਰਣੈ** : ਇਸ ਪੰਕਤੀ ਦਾ ਪਾਠ ਸੰਪ੍ਰਦਾਈ ਵੀਰ 'ਬਸੁ ਜਲ ਨਿਤ ਨ ਵਸਤ ਅਲੀ ਅਲ, ਮੇਰ ਚ ਚਾਗੁਨ ਰੇ'। ਵੀ ਕਰਦੇ ਹਨ (ਵੇਖੋ ਗੁਰਬਾਣੀ ਪਾਠ ਦਰਸ਼ਨ ਅਤੇ ਸੰਪ੍ਰਦਾਈ ਸਟੀਕ)। ਇਸ ਤਰ੍ਹਾਂ ਦੇ ਪਦ ਛੇਦ ਨਾਲ ਜਿਥੇ ਉਚਾਰਨ ਠੀਕ ਨਹੀਂ ਬਣਦਾ ਉਥੇ ਪਾਠ-ਚਾਲ ਵਿਚ ਵੀ ਵਿਘਨ ਪੈਂਦਾ ਹੈ। ਇਸ ਲਈ ਪ੍ਰਚਲਤ ਪਾਠ ਜੋ ਸਿਰਲੇਖ ਵਜੋਂ ਦਿੱਤਾ ਹੈ, ਓਹੀ ਠੀਕ ਹੈ। ਮਿਹਰਬਾਨ ਵਾਲੀ ਜਨਮਸਾਖੀ ਵਿਚ 'ਨ ਵਸਤ' ਨੂੰ 'ਨਵਸਤੁ' ਪਦ ਛੇਦ ਕਰਕੇ ਅਰਥ ਸੋਲਹ ੧੬ ਰਾਸ਼ੀ ਚੰਦਰਮਾ ਕੀਤੇ ਗਏ ਹਨ ਜੋ ਕਿ ਠੀਕ ਨਹੀਂ ਹਨ ਕਿਉਂਕਿ ਗੁਰਬਾਣੀ ਵਿਚ 'ਸਤੁ' ਪਦ ਗਿਣਤੀ ਵਾਚਕ ਨਹੀਂ ਹੈ। 'ਵਸਤ' ਪਦ 'ਵਸਦਾ' ਦੇ ਅਰਥਾਂ ਵਿਚ ਵਰਤਿਆ ਹੋਇਆ ਮਿਲਦਾ ਹੈ:--

**ਨਾਭਿ ਵਸਤ ਬ੍ਰਹਮੈ ਅੰਤੁ ਨ ਜਾਣਿਆ ॥** [ਪੰਨਾ ੧੨੩੭

ਭਾਵ ਕਮਲ ਦੀ ਨਾਭੀ ਵਿਚ ਵਸਦੇ ਹੋਏ ਬ੍ਰਹਮੇ ਨੇ (ਪਰਮੇਸ਼ਰ ਦਾ) ਅੰਤ ਨਹੀਂ ਜਾਣਿਆ। ਇਸ ਪੰਕਤੀ ਦੇ ਅਰਥ ਟੀਕਾਕਰਾਂ ਨੇ ਇਉਂ ਕੀਤੇ ਹਨ:--

੧. ਹੇ ਮਨਮੁਖ ਮੇਂਡਕ ਤੂੰ ਸਤਿਸੰਗ (ਜਲ) ਵਿਖੇ ਨਿਤ ਹੀ ਵਸਤਾ ਹੈ ਔ ਨਹੀਂ ਵਸਤੇ ਭੌਰੀ ਔ ਭੌਰੇ

ਅਰਥਾਤ ਜਗਯਾਸਣਾ ਔ ਜਗਯਾਸੀ ਭਾਵ ਗ੍ਰਹਸਥ ਮੈਂ ਹੀ ਰਹਤੇ ਹੈਂ ਤੋ ਭੀ (ਮੇਰ) ਉਪਰੋਂ ਅਰਥਾਤ ਦੂਰੋਂ ਆਇ ਕਰ ਗੁਣੋ ਕੋ (ਚਚਾ) ਚੁੰਘਤੇ ਹੈਂ ਗੁਣੋਂ ਕੋ ਭਾਵ ਗ੍ਰਹਣ ਕਰ ਲੇਤੇ ਹੈਂ। [ਫ. ਸ.

੨. ਤੂੰ ਹੇ ਡੱਡੂ! ਨਿਤ ਜਲ ਵਿਚ ਵਸਦਾ ਹੈਂ ਅਤੇ ਅਲੀ ਅਲ (ਭੌਰੇ) ਉਥੇ ਨਹੀਂ ਵਸਦੇ, ਪਰ ਫਿਰ ਵੀ ਉਹ ਭੌਰੇ ਕੰਵਲ ਦੇ ਗੁਣਾਂ ਦੀ ਚਚਾ (ਚਰਚਾ) ਵਿਚ ਮਸਤ ਰਹਿੰਦੇ ਹਨ। [ਸ਼ਬਦਾਰਥ

੩. ਹੇ ਡੱਡੂ! (ਤੇਰਾ) ਸਦਾ ਪਾਣੀ ਦਾ ਵਾਸ ਹੈ, ਭੌਰਾ (ਪਾਣੀ ਵਿਚ) ਨਹੀਂ ਵਸਦਾ, (ਫਿਰ ਭੀ) ਉਹ (ਫੁੱਲ ਦੀ) ਚੋਟੀ ਦਾ ਰਸ ਮਾਣਦਾ ਹੈ (ਚੂਸਦਾ ਹੈ)। [ਦਰਪਣ

**ਨਿਰਣੈ:** ਕਈ ਟੀਕਾਕਾਰਾਂ ਨੇ 'ਅਲੀਅਲ' ਜੁੜਤ ਪਾਠ ਦਿੱਤਾ ਹੈ ਪਰ ਇਹ 'ਅਲੀ ਅਲ' ਵੱਖਰਾ ਪਾਠ ਹੀ ਠੀਕ ਹੈ ਕਿਉਂਕਿ 'ਅਲ' ਭੌਰੇ' ਨੂੰ ਤੇ 'ਅਲੀ' ਦੇ ਅਰਥ ਭੌਰੀ ਹਨ। 'ਚਚਾ' ਦਾ ਅਰਥ ਚੁੰਘਣਾ, ਚੂਸਣਾ ਹੀ ਢੁਕਵੇਂ ਹਨ, 'ਚਰਚਾ' ਅਰਥ ਠੀਕ ਨਹੀਂ। 'ਜਲ' ਦੇ ਅਰਥ ਜਲ ਵਿਚ ਨਹੀਂ ਹੋ ਸਕਦੇ ਕਿਉਂਕਿ ਜਲ ਪਦ ਦਾ ਲਲਾ ਸਿਹਾਰੀ ਰਹਿਤ ਹੈ। ਸਿਹਾਰੀ ਨਾਲ ਹੀ 'ਵਿਚ' ਦੇ ਅਰਥ ਬਣ ਸਕਦੇ ਹਨ। ਸੋ ਨੰਬਰ ੩ ਵਾਲੇ ਅਰਥ ਗੁਰਬਾਣੀ ਵਿਆਕਰਣ ਦੇ ਆਧਾਰ ਤੇ ਠੀਕ ਹਨ।

## ੩) ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ ॥

ਇਸ ਪੰਕਤੀ ਦਾ ਪਾਠ 'ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ, ਤੂਬ ਨ ਚਾਤੁਰ ਰੇ' ਵਧੇਰੇ ਪ੍ਰਚਲਤ ਹੈ। ਵੱਖ ਵੱਖ ਟੀਕਾਕਾਰਾਂ ਨੇ ਜੋ ਅਰਥ ਕੀਤੇ ਹਨ, ਇਸ ਪ੍ਰਕਾਰ ਹਨ:--

੧. ਦ੍ਰਿਸ਼ਟਾਂਤ ਕਹਿਤੇ ਹੈ। ਅੰਮ੍ਰਿਤ ਖੰਡ ਦੂਧ ਔ (ਮਧੁ) ਸਹਿਤ ਸੰਚੀਐ ਅਰਥਾਤ ਪਾਈਐ (ਤੂਬੇ) ਤੂੰਬੇ ਵਿਖੇ ਪੁਨ: ਅਤਰ (ਨਚ) ਨਹੀਂ ਹੋਤਾ ਤੈਸੇ ਗਯਾਨ ਰੂਪ ਅੰਮ੍ਰਿਤ ਭਗਤੀ ਰੂਪ ਖੰਡ (ਦੂਧੁ) ਨਿਸਕਾਮ ਕਰਮ ਭਗਵਤ ਨਾਮ ਰੂਪ ਸਹਿਤ ਜੋ ਇਨ ਕਾ ਤਿਸ ਮਨਮੁਖ ਪਾਸ ਪ੍ਰਤਿਪਾਦਨ ਕਰੀਏ ਤੋ ਭੀ ਤਿਸ ਮੈਂ ਗੁਣੋ ਰੂਪ ਅਤਰ ਨਹੀਂ ਪੜੇਗਾ ਪੁਨਾ ਔਗਣ ਰੂਪ ਕੌੜਤ ਨਹੀਂ ਜਾਵੇਗੀ ਜੈਸੇ ਅੰਮ੍ਰਿਤ ਰੂਪ ਖੰਡ ਦੂਧ (ਮਧੁ) ਸਹਿਤ ਪਾਉਨੇ ਤੇ ਤੂੰਬਾ ਮਿੱਠਾ ਨਹੀਂ ਹੋਤਾ ਤੈਸੇ ਮਨਮੁਖ ਸੇ ਮਨਮੁਖਤਾ ਨਹੀਂ ਜਾਤੀ ਹੈ। [ਫ. ਸ.

੨. ਤੂਬ-ਕੌੜਾ ਤੂੰਬਾ, ਕੌੜ ਤੂੰਮਾ ਦੇਖੋ ਇੰਦ੍ਰਾਸਨ ਅਤੇ ਤੂੰਮਾ ''ਤੂਬ ਨਚਾਤੁਰ ਰੇ'' (ਮਾਰੂ ਮ: ੧) ਤੂੰਬ-ਨਚ-ਇਤਰ ਦੇਖੋ ਨਚਾਤੁਰ ਨਚਾਤਰੁ, ਨਚ-ਇਤਰ, ਹੋਰ ਨਹੀਂ, ਅਨਯ ਨਹੀਂ 'ਅੰਮ੍ਰਿਤੁ ਖੰਡੁ ਦੂਧਿ ਮਧੁ ਸੰਚਸਿ ਤੂਬ ਨਚਾਤੁਰ ਰੇ' (ਮਾਰੂ ਮ: ੧) ਅੰਮ੍ਰਿਤ ਖੰਡ ਦੁੱਧ ਸ਼ਹਿਦ ਆਦਿ ਨਾਲ ਤੂੰਬੇ ਨੂੰ ਭਾਵੇਂ ਸੰਚਨ ਕਰੋ (ਸਿੰਜੋ), ਪਰ ਉਹ ਹੋਰ ਨਹੀਂ ਹੋ ਜਾਵੇਗਾ, ਕਿੰਤੂ ਕੌੜਾ ਤੂੰਬਾ ਹੀ ਰਹੇਗਾ। [ਮਹਾਨ ਕੋਸ਼

੩. ਹੇ ਪਾਣੀ ਵਿਚ ਹੀ ਆਪਣੇ ਆਪ ਨੂੰ ਚਤੁਰ ਸਮਝਣ ਵਾਲੇ ਡੱਡੂ ਦੇਖ! ਦੁਧ ਵਿਚ ਅੰਮ੍ਰਿਤ ਖੰਡ ਮਧੁ (ਸ਼ਹਦ) ਆਦਿ ਪਈਆਂ ਹਨ। [ਸ਼ਬਦਾਰਥ

੪. ਦੁਧ ਵਿਚ (ਪਰਮਾਤਮਾ) ਖੰਡ ਤੇ ਸ਼ਹਦ (ਵਰਗੀ) ਅੰਮ੍ਰਿਤ (ਮਿਠਾਸ) ਇਕੱਠੀ ਕਰਦਾ ਹੈ ਹੇ ਪਾਣੀ ਦੇ ਡੱਡੂ!। [ਦਰਪਣ

੫. ਭਾਵੇਂ ਤੂਬ-ਤੂੰਬੇ ਵਿਚ ਅੰਮ੍ਰਿਤ ਖੰਡ, ਦੁਧ, ਮਧੂ-ਸਹਤ ਸਿੰਜੀਏ ਭਾਵ ਪਾਈਏ ਤਾਂ ਵੀ ਮਿੱਠਾ ਨ ਚਾਤੁਰ ਨਹੀਂ ਹੁੰਦਾ। [ਗਿ. ਬਿਸ਼ਨ ਸਿੰਘ

੬. ਗਿਆਨ, ਭਗਤੀ, ਨਿਸ਼ਕਾਮ ਕਰਮ, ਸ਼ਹਿਦ ਪ੍ਰੇਮ। ਤੂੰਬੇ ਦੀ ਨਿਆਈਂ ਜੋ ਜੀਵ ਹਨ ਕੌੜੇ ਚਾਤੁਰ ਚਾ ਪੁਨਾ ਮਾਤਰ- ਅਤਰ ਦੀ ਨਿਆਈਂ ਖ਼ੁਸ਼ਬੂਦਾਰ ਤੇ ਮਿਠਾਸ ਨਹੀਂ ਹੁੰਦੀ। [ਗੁਰਬਾਣੀ ਪਾਠ ਦਰਸ਼ਨ

**ਨਿਰਣੈ**: ਆਪਣੀ ਮਨਮਰਜ਼ੀ ਦੇ ਅਰਥ ਹਰ ਕੋਈ ਕਰ ਸਕਦਾ ਹੈ ਪਰ ਸ਼ਬਦਾਵਲੀ ਦੇ ਰੂਪਾਂ ਨੂੰ ਮੁਖ ਰਖ ਕੇ ਅਰਥ ਕਰਨੇ ਬਹੁਤ ਔਖੇ ਹੁੰਦੇ ਹਨ ਕਿਉਂਕਿ ਲਗਮਾਤਰੀ ਨੇਮਾਂ ਦੀ ਸੇਧ ਨੇ ਅਰਥ ਕਰਨ ਵਾਲੇ ਜਗਿਆਸੂ ਨੂੰ ਰਤਾ ਭਰ ਵੀ ਇਧਰ ਉਧਰ ਨਹੀਂ ਹੋਣ ਦੇਣਾ।

ਭਾਵਕ ਅਰਥ ਜੋ ਭਾ.ਸ. ਕਾਨ੍ਹ ਸਿੰਘ ਜੀ ਨਾਭਾ ਜਾਂ ਸੰਪ੍ਰਦਾਈ ਵਿਦਵਾਨਾਂ ਨੇ ਕੀਤੇ ਹਨ, ਆਮ ਤੌਰ ਤੇ ਪਾਠਕਾਂ ਨੂੰ ਠੀਕ ਲਗਦੇ ਹਨ ਪਰ ਇਹਨਾਂ ਦੀ ਪੁਸ਼ਟੀ ਲਈ ਕਿਸੇ ਵਿਦਵਾਨ ਨੇ ਗੁਰਬਾਣੀ ਜਾਂ ਭਾ.ਸ. ਗੁਰਦਾਸ ਜੀ ਦੀ ਰਚਨਾ ਚੋਂ ਕੋਈ ਪ੍ਰਮਾਣ ਨਹੀਂ ਦਿੱਤਾ। 'ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ' ਇਹ ਆਮ ਵਰਤੋਂ ਦੇ ਸ਼ਬਦ ਹਨ ਜਿਨ੍ਹਾਂ ਦੇ ਅਰਥਾਂ ਤੋਂ ਹਰੇਕ ਪਾਠਕ ਜਾਣੂੰ ਹੋਵੇਗਾ। ਪਰ 'ਤੂ ਬਨ ਚਾਤੁਰ ਰੇ' ਨੂੰ 'ਤੂਬ ਨ ਚਾਤੁਰ ਰੇ' ਜਾਂ 'ਤੂਬ ਨਚਾਤੁਰ ਰੇ' ਪਾਠ ਬਣਾਉਣਾ, ਆਪੋ ਆਪਣੀ ਬੁਧੀ ਅਨੁਸਾਰ ਹੀ ਆਖਿਆ ਜਾ ਸਕਦਾ ਹੈ। 'ਤੂ ਬਨ' ਨੂੰ 'ਤੂਬ ਨ' ਬਣਾਉਣਾ 'ਚਾਤਰ' ਦੇ ਅਰਥ ਮਿਠਾ ਜਾਂ ਨ ਚਾਤੁਰ=ਨਹੀਂ ਹੁੰਦਾ, ਕਰਨ ਬਾਰੇ ਜੇ ਕਿਸੇ ਗ੍ਰੰਥ ਜਾਂ ਕੋਸ਼ ਦਾ ਹਵਾਲਾ ਦੇ ਕੇ ਕੀਤੇ ਜਾਂਦੇ ਤਾਂ ਇਹਨਾਂ ਅਰਥਾਂ ਨਾਲ ਸਹਿਮਤ ਹੋਣਾ ਸੁਭਾਵਿਕ ਸੀ। ਪਰ ਇਸ ਸਮਗਰੀ ਦੀ ਅਣਹੋਂਦ ਪੁਰਾਤਨ ਅਰਥਾਂ ਨੂੰ ਅਪਨਾਉਣ ਵਿਚ ਵੱਡੀ ਰੁਕਾਵਟ ਹੈ।

ਜਿਥੋਂ ਤੱਕ ਪ੍ਰੋਫੈਸਰ ਸ਼੍ਰੇਣੀ ਨੇ ਨਵੀਨ ਅਰਥ ਕੀਤੇ ਹਨ, ਉਹ ਸ਼ਬਦਾਵਲੀ ਦੇ ਮੁਤਾਬਿਕ ਹਨ। 'ਬਨ' ਦਾ ਨਨਾ ਮੁਕਤਾ ਹੋਣ ਕਾਰਨ 'ਬਨ ਦਾ' ਅਰਥ ਲਗਮਾਤਰੀ ਨੇਮਾਂ ਅਨੁਸਾਰ ਹਨ। ਗੁਰਬਾਣੀ ਤੇ ਭਾ. ਸ. ਗੁਰਦਾਸ ਜੀ ਦੀ ਰਚਨਾ ਵਿਚੋਂ 'ਬਨ' ਪਦ ਦੇ ਅਰਥ ਪਾਣੀ ਉਪਲਬਧ ਹਨ। ਜਿਵੇਂ:--

੧. **ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ.....** [ਪੰਨਾ ੮੦੨

੨. **ਬਿਖਿਆ ਅੰਮ੍ਰਿਤ ਬਨ ਦੇਖੇ ਅਵਗਾਹ ਜੀ ॥[ਕਬਿਤ ਨੰ. ੩੯੧ ਭਾ. ਗੁਰਦਾਸ ਜੀ**

'ਚਾਤੁਰ' ਪਦ ਕੇਵਲ ਇਸ ਪੰਕਤੀ ਵਿਚ ਵਰਤਿਆ ਗਿਆ ਹੈ ਪਰ 'ਚਾਤੁਰ' ਸ਼ਬਦ ਦੇ ਗੁਰਬਾਣੀ ਵਿਚ ਕਈ ਥਾਵਾਂ ਤੇ ਦਰਸ਼ਨ ਹੁੰਦੇ ਹਨ, ਅਰਥ--'ਚਾਲਾਕ' ਹੀ ਹਨ।

ਡੱਡੂ ਪਾਣੀ ਵਿਚ ਟਪੋਸੀਆਂ ਮਾਰਦਾ ਹੀ ਰਹਿੰਦਾ ਹੈ, ਇਕ ਥਾਂ ਤੇ ਟਿੱਕ ਕੇ ਨਹੀਂ ਬੈਠਦਾ। ਇਹੋ ਜਿਹੀ ਹਾਲਤ ਮਨੁੱਖੀ ਮਨ ਦੀ ਹੈ ਜੋ ਚੰਚਲਤਾਈ ਦੀ ਹਾਲਤ ਵਿਚ ਵਧੇਰੇ ਰਹਿੰਦਾ ਹੈ, ਟਿਕ ਕੇ ਨਹੀਂ ਬੈਠਦਾ।

ਸ਼ਬਦ ਵਿਚ 'ਰਹਾਉ' ਵਾਲੀ ਪੰਕਤੀ ''ਦਾਦਰ ਤੂ ਕਬਹਿ ਨ ਜਾਨਸਿ ਰੇ' ਤੋਂ ਹੀ ਸਪਸ਼ਟ ਹੈ ਕਿ ਡੱਡੂ ਰੂਪ ਮਨੁੱਖ ਨੂੰ ਸੰਬੋਧਿਤ ਹੈ। ਭਾ. ਸ. ਗੁਰਦਾਸ ਜੀ ਨੇ ੧੭ਵੀਂ ਵਾਰ ਦੀ ਦੂਜੀ ਪਉੜੀ ਵਿਚ ਇਸ ਸ਼ਬਦ ਦੇ ਭਾਵ ਨੂੰ ਇਉਂ ਨਿਰੂਪਣ ਕੀਤਾ ਹੈ:--

**ਨਿਰਮਲ ਨੀਰ ਸੁਹਾਵਣਾ ਸੁੱਭਰ ਸਰਵਰ ਕਵਲ ਫੁਲੰਦੇ ॥**
**ਰੂਪ ਅਨੂਪ ਸਰੂਪ ਅਤਿ ਗੰਧ ਸੁਗੰਧ ਹੋਇ ਮਹਕੰਦੇ ॥**
**ਭਵਰਾਂ ਵਾਸਾ ਮੰਝ ਵਣ ਖੋਜਹਿ ਏਕੋ ਖੋਜ ਲਹੰਦੇ ॥**
**ਲੋਭ ਲੁਭਤ ਮਕਰੰਦ ਰਸ ਦੂਰ ਦਿਸੰਤਰ ਆਇ ਮਿਲੰਦੇ ॥**
**ਸੂਰਜ ਗਗਨ ਉਦੋਤ ਹੋਇ, ਸਰਵਰ ਕਵਲ ਧਿਆਨ ਧਰੰਦੇ ॥**

**ਡੱਡੂ ਚਿੱਕੜ ਵਾਸ ਹੈ ਕਵਲ ਸਿਞਾਣ ਨ ਮਾਣ ਸਕੰਦੇ ॥**
**ਸਾਧ ਸੰਗਤਿ ਗੁਰੁ ਸ਼ਬਦ ਸੁਣ, ਗੁਰ ਉਪਦੇਸ਼ ਰਹਿਤ ਨ ਰਹੰਦੇ ॥**
**ਮਸਤਕ ਭਾਗ ਜਿਨ੍ਹਾਂ ਦੇ ਮੰਦੇ ॥੨॥**

ਸੋ ਵਿਸ਼ੇ ਅਧੀਨ ਪੰਕਤੀ ਦੇ ਅਰਥ ਇਉਂ ਹਨ:-

ਹੇ ਪਾਨੀ ਦੇ ਚਤੁਰ (ਡੱਡੂ! ਪਰਮਾਤਮਾ) ਦੁੱਧ ਵਿਚ ਅੰਮ੍ਰਿਤ ਖੰਡ, ਸ਼ਹਦ (ਵਰਗੀ ਮਿਠਾਸ ਆਦਿ) ਇਕੱਠੀ ਕਰਦਾ ਹੈ (ਪਰ ਤੈਨੂੰ ਇਸ ਤੱਤ ਦੀ ਸੋਝੀ ਹੀ ਨਹੀਂ ਹੈ)। ਤੂੰ ਆਪਣਾ ਆਪ (ਭਾਵ ਜਾਲੇ ਖਾਣ ਵਾਲਾ ਸੁਭਾਵ) ਕਦੇ ਨਹੀਂ ਛੱਡਦਾ ਕਿਉਂਕਿ ਇਸ ਨਾਲ ਤੇਰੀ ਇਸ ਤਰ੍ਹਾਂ ਦੀ ਪੱਕੀ ਪ੍ਰੀਤਿ ਬਣ ਗਈ ਹੈ ਜਿਸ ਤਰ੍ਹਾਂ ਚਿੱਚੜ ਦੀ (ਲੂਹ ਚੂਸਣ ਨਾਲ) ਪ੍ਰੀਤਿ ਹੈ (ਭਾਵ ਤੂੰ ਆਪਣੇ ਨਾਲ ਰਹਿੰਦੇ ਕੰਵਲ ਫੁਲਾਂ ਦੀ ਸੁਗੰਧੀ ਦੀ ਸਾਰ ਨਹੀਂ ਜਾਣਦਾ ਤੇ ਨਾ ਉਨ੍ਹਾਂ ਦਾ ਰਸ ਮਾਣਦਾ ਹੈ।

## ਸਾਰੰਸ਼ ਅਤੇ ਸਿਧਾਂਤ

ਮਹਾਂ ਪੁਰਖ ਜਦੋਂ ਵੀ ਕੋਈ ਉਪਦੇਸ਼ ਦਿੰਦੇ ਹਨ ਤਾਂ ਮਨੁੱਖ ਸਮਝਾਉਣ ਲਈ ਕੋਈ ਨ ਕੋਈ ਦ੍ਰਿਸ਼ਟਾਂਤ ਸਾਹਮਣੇ ਰਖਦੇ ਹਨ। ਇਸੇ ਤਰ੍ਹਾਂ, ਇਸ ਸ਼ਬਦ ਨੂੰ ਵੀ ਅਲੰਕਾਰਕ ਰੂਪ ਵਿਚ ਮੂਰਤੀਮਾਨ ਕੀਤਾ ਗਿਆ ਹੈ।

ਸਰੋਵਰ ਦੇ ਨਿਰਮਲ ਜਲ ਨਾਲ ਭਰੇ ਹੋਏ ਤੋਂ ਭਾਵ ਸਤਿਸੰਗ ਰੂਪੀ ਪਵਿੱਤਰ ਸਰੋਵਰ ਹੈ। ਪਦਮ (ਖਿੜੇ ਕੰਵਲ ਫੁਲ) ਤੋਂ ਭਾਵ ਗੁਰੂ ਦਾ ਸ਼ਬਦ ਹੈ। ਨਿਜਾਵਲ ਪਾਣੀ ਤੇ ਜੋ ਕਾਈ ਆ ਜਾਂਦੀ ਹੈ, ਹਰਿਆਵਲ ਨਾਲ ਅਟੇ ਹੋਏ ਜਾਲਿਆਂ ਨੂੰ ਆਖਦੇ ਹਨ। ਦਾਦਰ ਦੇ ਅਰਥ ਹਨ-ਡੱਡੂ ਪਰ ਇਥੇ ਭਾਵ ਮਨਮੁਖ ਤੋਂ ਹੈ ਜਿਸ ਨੂੰ ਗੁਰੂ ਪਾਤਿਸ਼ਾਹ ਇਹ ਸ਼ਬਦ ਸੰਬੋਧਨ ਕਰ ਰਹੇ ਹਨ। ਅਲੀ ਅਲ ਤੋਂ ਭਾਵ ਹੈ ਗੁਰਮੁਖ ਭੌਰੇ ਤੇ ਭੌਰੀਆਂ ਜੋ ਸ਼ਬਦ ਰਸ ਵਿਚ ਮਸਤ ਰਹਿੰਦੇ ਹਨ।

ਜਿਵੇਂ ਡੱਡੂ ਨਿਰਮਲ ਜਲ ਵਿਚ ਰਹਿੰਦਾ ਹੋਇਆ ਵੀ ਕੰਵਲ ਫੁਲ ਦੀ ਸਾਰ ਨਹੀਂ ਜਾਣਦਾ ਕਿ ਕੰਵਲ ਵਿਚ ਕਿਤਨੀ ਸੁਗੰਧੀ ਭਰਿਆ ਰਸ ਹੈ, ਇਸ ਵਿਚ ਕਿਤਨੀ ਮਿਠਾਸ ਹੈ? ਇਹ ਆਪਣਾ ਰੁਖ ਇਧਰ ਉਧਰ ਨਹੀਂ ਕਰਦਾ, ਕੇਵਲ ਕਾਈ ਗੰਦਗੀ, ਜਾਲਿਆਂ, ਕੀੜਿਆਂ ਮਕੌੜਿਆਂ ਨੂੰ ਖਾਣ ਵਲ ਹੀ ਰਖਦਾ ਹੈ।

ਪਰ ਇਸ ਸਰੋਵਰ ਵਿਚ ਅਲੀ ਅਲ ਭੰਵਰੇ ਤੇ ਭੌਰੀਆਂ ਆਉਂਦੇ ਹਨ, ਕੰਵਲ ਫੁਲ ਤੇ ਆ ਕੇ ਬੈਠਦੇ ਤੇ ਰਸ ਮਾਣਦੇ ਹਨ। ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ:--

੧. **ਅਲੀ ਅਲ ਗੁੰਜਾਤ ਅਲੀ ਅਲ ਗੁੰਜਾਤ ਹੇ,**
**ਮਕਰੰਦ ਰਸ ਬਾਸਨ ਮਾਤ ਹੇ ਪ੍ਰੀਤਿ ਕਮਲ ਬੰਧਾਵਤ ਆਪ ॥** [ਪੰਨਾ ੪੬੨

੨. **ਅਲਿ ਕਮਲ ਭਿੰਨੁ ਨ ਭੇਤੁ ॥** [ਪੰਨਾ ੮੩੮

੩. **ਅਲਿ ਮਕਰੰਦ ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ ॥** [ਪੰਨਾ ੧੩੨੧

ਹੇ ਮਨਮੁਖ ਡੱਡੂ! ਵੇਖ ਭੰਵਰਾ ਪਾਣੀ ਵਿਚ ਨਹੀਂ ਰਹਿੰਦਾ, ਦੂਰੋਂ ਚਲ ਕੇ ਆਉਂਦਾ ਹੈ, ਪਰ ਕਾਈ, (ਨਿਜਾਵਲ) ਨਾਲ ਕੋਈ ਸੰਬੰਧ ਨਹੀਂ ਰਖਦਾ। ਇਹ ਸਿੱਧਾ ਕੰਵਲ ਫੁਲ ਤੇ ਆਕੇ ਬੈਠਾ ਰਸ ਮਾਣਦਾ ਹੈ। 'ਕਾਈ' ਤੋਂ ਭਾਵ 'ਛੁਟੀ ਨ ਮਨ ਕੀ ਕਾਈ' ਹੈ। ਇਹ ਹਉਮੈ ਰੂਪੀ ਕਾਈ ਮਲੀਨਤਾ ਹੈ। ਇਹ ਕਾਈ

ਗੁਰਦੁਆਰਿਆਂ ਵਿਚ ਵੀ ਵੇਖਣ ਨੂੰ ਮਿਲਦੀ ਹੈ। ਜੇ ਕਿਸੇ ਪ੍ਰਧਾਨ ਤੋਂ ਗੁਰਦੁਆਰਾ-ਪ੍ਰਬੰਧ ਦੀ ਪ੍ਰਧਾਨਗੀ ਖੁਸ ਜਾਏ ਤਾਂ ਉਹ ਗੁਰਦੁਆਰੇ ਆਣਾ ਹੀ ਛੱਡ ਦਿੰਦਾ ਹੈ। ਇਹੋ ਹਾਲ ਸਕੱਤਰਾਂ ਤੇ ਮੈਂਬਰਾਂ ਦਾ ਹੈ।

ਸਤਿਸੰਗ ਵਿਚ ਸ਼ਾਂਤੀ ਲੈਣ ਲਈ ਹੀ ਮਨੁਖ ਆਉਂਦਾ ਹੈ। ਉਥੇ ਕੀਰਤਨ ਤੇ ਕਥਾ, ਉਪਦੇਸ਼ ਦਾ ਪਰਵਾਹ ਭੀ ਚਲਦਾ ਰਹਿੰਦਾ ਹੈ ਪਰ ਅਜੇਹੇ ਘਟ ਹਿਰਦੇ ਹਨ ਜੋ ਅੰਮ੍ਰਿਤ ਰਸ ਨੂੰ ਪੀਂਦੇ ਹੋਣ। ਗੁਰੂ ਘਰ ਵਿਚ ਨਾਮ ਦੀ ਗੰਗਾ ਵਗਦੀ ਹੈ ਪਰ ਇਸ ਵਿਚ ਕੋਈ ਵਿਰਲਾ ਹੀ ਇਸ਼ਨਾਨ ਕਰਦਾ ਹੋਵੇਗਾ। ਗ੍ਰੰਥੀ ਸਿੰਘ, ਰਾਗੀਆਂ, ਕਥਾ ਵਾਚਕਾਂ ਤੇ ਗੁਣੀ ਗਿਆਨੀਆਂ ਤੇ ਪ੍ਰਚਾਰਕਾਂ ਵਲ ਨਜ਼ਰ ਮਾਰੋ, ਉਹ ਇਸ ਸਰੋਵਰ ਵਿਚ ਰਹਿੰਦੇ ਹੋਏ ਵੀ ਗੁਰੂ ਪਾਤਿਸ਼ਾਹ ਤੋਂ ਦੂਰ ਰਹਿੰਦੇ ਹਨ ਭਾਵ ਜੀਵਨ ਦਾ ਆਦਰਸ਼ਕ ਪਖ ਪੇਸ਼ ਨਹੀਂ ਕਰਦੇ। ਜੇ ਗਹੁ ਨਾਲ ਵੇਖੀਏ ਤਾਂ ਨਿਰਾ ਇਨ੍ਹਾਂ ਦਾ ਕਸੂਰ ਨਹੀਂ। ਇਨ੍ਹਾਂ ਨੂੰ ਯੋਗ ਆਦਰ ਮਾਣ ਨਾ ਮਿਲਣ ਕਰਕੇ ਵੀ ਵਾਤਾਵਰਣ ਵਿਗੜਿਆ ਰਹਿੰਦਾ ਹੈ। ਪਰਧਾਨਾਂ ਦੇ ਸੁਭਾਵ ਐਸੇ ਬਣ ਗਏ ਹਨ ਕਿ ਉਹ ਗ੍ਰੰਥੀਆਂ, ਰਾਗੀਆਂ ਨੂੰ ਸੇਵਾਦਾਰ ਜਾਂ ਘਰ ਦੇ ਇਕ ਨੌਕਰ ਤੋਂ ਵੱਧ ਕੁਝ ਨਹੀਂ ਸਮਝਦੇ। ਜਦੋਂ ਕੋਈ ਭੜਾਸ ਕਢਣੀ ਹੋਵੇ ਤਾਂ ਇਨ੍ਹਾਂ ਤੇ ਆ ਕੇ ਕੱਢਦੇ ਹਨ। ਦੂਜੇ ਪਾਸੇ ਗ੍ਰੰਥੀ ਸਿੰਘਾਂ ਨੂੰ ਆਪਣੀ ਪਦਵੀਂ ਦਾ ਖੁਦ ਅਹਿਸਾਸ ਹੋਣਾ ਚਾਹੀਦਾ ਹੈ ਤੇ ਉਹਨਾਂ ਨੂੰ ਨਿਰਮਲ ਸਰੋਵਰ ਵਿਚ ਖਿੜੇ ਹੋਏ ਕੰਵਲ ਤੇ ਰਸ ਲੈਂਦੇ ਗੁਰਮੁਖ ਭਵਰੇ ਵਾਲਾ ਆਦਰਸ਼ ਪੇਸ਼ ਕਰਨਾ ਚਾਹੀਦਾ ਹੈ। ਹਉਮੈ ਵਾਲੀ ਕਾਈ ਤੋਂ ਸਦਾ ਦੂਰੇਡੇ ਰਹਿਣ ਨਾਲ ਹੀ ਨਿਰਲੇਪਤਾ ਭਰਿਆ ਜੀਵਨ ਜੀਉਣਾ ਪ੍ਰਾਪਤ ਹੁੰਦਾ ਹੈ।

ਵੇਖੋ, ਜਿਹੋ ਜਿਹਾ ਕਿਸੇ ਦਾ ਸੁਭਾਅ ਹੋਵੇ ਉਸਦਾ ਕਰਮ ਵੀ ਉਹੋ ਜਿਹਾ ਹੁੰਦਾ ਹੈ। ਜਾਲੇ ਵੀ ਨਿਰਮਲ ਸਰੋਵਰ ਵਿਚ ਉਤਪੰਨ ਹੁੰਦੇ ਹਨ ਪਰ ਉਹ ਦੁਰਗੰਧੀ ਇਕੱਠੀ ਕਰਦੇ ਹਨ, ਕੰਵਲ ਫੁਲ ਵੀ ਉਸੇ ਜਲ ਵਿਚ ਪੈਦਾ ਹੁੰਦੇ ਹਨ ਪਰ ਓਹ ਸੁਗੰਧੀ ਨਾਲ ਭਰੇ ਰਹਿੰਦੇ ਹਨ, ਕਾਈ ਨੂੰ ਨੇੜੇ ਹੀ ਨਹੀਂ ਲਗਣ ਦਿੰਦੇ, ਅਲੇਪ ਰਹਿੰਦੇ ਹਨ। ਕੰਵਲ ਦੇ ਸੁਭਾਅ ਨੂੰ ਗੁਰੂ ਸਾਹਿਬ ਨੇ ਬੜੇ ਸੁੰਦਰ ਰੂਪ ਵਿਚ ਚਿਤਰਿਆ ਹੈ ਅਤੇ ਗੁਰਮੁਖ ਦੇ ਸੁਭਾਅ ਨੂੰ ਉਸ ਨਾਲ ਤੁਲਨਾ ਦਿੱਤੀ ਹੈ:--

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥**

**ਸੁਰਤਿ ਸਬਦਿ ਭਵ ਸਾਗਰੁ ਤਰੀਐ, ਨਾਨਕ ਨਾਮੁ ਵਖਾਣੇ ॥** [ਪੰਨਾ ੯੩੮

ਇਸ ਸ਼ਬਦ ਦਾ ਕੇਂਦਰੀ ਵਿਸ਼ਾ ਸੁਭਾਅ ਦਾ ਹੈ। ਸੁਭਾਅ ਬਦਲਣੇ ਬੜੇ ਔਖੇ ਹਨ। ਅਖਾਣ ਵੀ ਹਨ--

ਵਾਦੜੀਆਂ ਸੁਵਾਦੜੀਆਂ, ਨਿਬਹਨ ਸਿਰਾਂ ਦੇ ਨਾਲ

ਜੇ ਕਾਗਜ਼ ਤੇ ਪੈਨਸਲ ਨਾਲ ਲਕੀਰਾਂ ਪਾਈਏ ਤਾਂ ਰਬੜ ਨਾਲ ਝਟ ਮਿਟਾ ਲਈਦੀਆਂ ਹਨ ਕਿਉਂਕਿ ਉਹ ਕਚੇ ਨਿਸ਼ਾਨੇ ਹੁੰਦੇ ਹਨ ਪਰ ਸਿਆਹੀ ਨਾਲ ਲਿਖੇ ਹੋਏ ਨੂੰ ਮੇਟਣਾ ਬਹੁਤ ਔਖਾ ਹੁੰਦਾ ਹੈ। ਭਾਵ ਪੱਕੇ ਸੁਭਾਅ ਨੂੰ ਬਦਲਣਾ ਕਠਿਨ ਹੁੰਦਾ ਹੈ। ਜਿਹਨਾਂ ਲੋਕਾਂ ਨੇ ਗੁਰੂ ਬਾਬਾ ਜੀ ਨੂੰ ਪੱਥਰ ਮਾਰੇ, ਕੁਰਾਹੀਆ ਤੇ ਭੂਤਨਾ ਆਖਿਆ, ਓਹ ਵੀ ਸੁਭਾਅ ਕਰਕੇ ਕੱਟੜ ਮਨਮੁਖ ਸਨ ਪਰ ਸਜਣ ਠਗ ਨੂੰ ਬਾਬਾ ਜੀ ਨੇ ਇਕੋ ਸ਼ਬਦ ਸੁਣਾਇਆ ਸੀ:--

**ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ ॥**

**ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥** [ਪੰਨਾ ੭੨੯

ਉਸਨੇ ਆਪਣੇ ਜੀਵਨ ਦਾ ਨਵਾ ਮੋੜ ਕਟਿਆ, ਸਤਿਗੁਰਾਂ ਦੇ ਚਰਨ ਤੇ ਡਿੱਗ ਪਿਆ, ਹੰਗਤਾਂ ਦੀ

ਕਾਈ ਕੱਢ ਦਿੱਤੀ। ਜੀਵਨ-ਸੋਝੀ ਆ ਗਈ।

ਜਿਨ੍ਹਾਂ ਮਨਮੁਖਾਂ ਦੇ ਜੀਵਨ ਦੀਆਂ ਜੜ੍ਹਾਂ ਵਿਚ ਕੂੜ ਧੱਸ ਗਿਆ ਹੈ, ਨਿੰਦਾ ਤੇ ਚੁਗਲੀ ਦਾ ਵਾਸਾ ਹੋ ਗਿਆ ਹੈ, ਉਹਨਾਂ ਨੂੰ ਬਦਲਨਾ ਬੜਾ ਔਖਾ ਹੈ। ਗੁਰਦੇਵ ਪਿਤਾ ਜੀ ਇਕ ਪਰਮਾਣ ਦੇ ਕੇ ਮਨਮੁਖ ਰੂਪ ਡੱਡੂ ਨੂੰ ਸਮਝਾ ਰਹੇ ਹਨ ਕਿ ਵੇਖ! ਚਿੱਚੜ ਗਾਂ ਜਾਂ ਮੱਝ ਦੇ ਥਣਾਂ ਨਾਲ ਚਮਟੇ ਰਹਿੰਦੇ ਹਨ ਪਰ ਉਹ ਗੰਦਾ ਲਹੂ ਹੀ ਪੀਂਦੇ ਹਨ, ਦੁੱਧ ਨਹੀਂ ਪੀਂਦੇ। ਜਿਵੇਂ ਡੱਡੂ ਆਪਣਾ ਸੁਭਾਅ ਨਹੀਂ ਬਦਲਦਾ, ਚਿੱਚੜ ਆਪਣੇ ਸੁਭਾਅ ਨੂੰ ਬਦਲਣ ਲਈ ਤਿਆਰ ਨਹੀਂ, ਤਿਵੇਂ ਮਨਮੁਖ ਜੇ ਗੁਰੂ ਦੀ ਸੰਗਤ ਲਗਾਤਾਰ ਕਰਦਾ ਰਹੇ, ਰੋਜ਼ ਨਿਤਨੇਮ ਬਾਣੀਆਂ ਦਾ ਪਾਠ ਵੀ ਸੁਣਦਾ ਰਹੇ, ਪਰ ਉਸ ਦੇ ਸੁਭਾਅ ਵਿਚ ਪਲਟਾ ਨਹੀਂ ਆਉਂਦਾ। ਉਸ ਦਾ ਕਾਰਨ "ਸੁਆਨ ਪੂਛ ਜਿਉ ਭਇਓ ਨ ਸੂਧਉ, ਬਹੁਤੁ ਜਤਨੁ ਮੈ ਕੀਨਉ" ਵਾਲਾ ਹੈ। ਜਿਸ ਤਰ੍ਹਾਂ ਕੁੱਤੇ ਦੀ ਪੂਛ ਸਿਧੀ ਨਹੀਂ ਹੁੰਦੀ, ਮਨਮੁਖ ਦਾ ਬੋਲ, ਮਨਮੁਖ ਦੀ ਜੀਵਨ ਚਾਲ ਸਦਾ ਟੇਢੀ ਹੀ ਰਹਿੰਦੀ ਹੈ:--

**ਟੇਢੀ ਪਾਗ ਟੇਢੇ ਚਲੇ, ਲਾਗੇ ਬੀਰੇ ਖਾਨ ॥**
**ਭਾਉ ਭਗਤਿ ਸਿਉ ਕਾਜੁ ਨ ਕਛੂਐ, ਮੇਰੋ ਕਾਮੁ ਦੀਵਾਨ ॥** [ਪੰਨਾ ੧੧੨੪

ਭਾ. ਸ. ਗੁਰਦਾਸ ਜੀ ਨੇ ਬੜੀਆਂ ਸੁੰਦਰ ਮਿਸਾਲਾਂ ਦੇ ਕੇ ਸਮਝਾਇਆ ਹੈ:--

ਕੰਚਨ ਕਲਸ ਜੈਸੇ ਬਾਕੋ ਭਏ ਸੂਧੋ ਹੋਇ, ਮਾਟੀ ਕੋ ਕਲਸੁ ਫੂਟੇ ਜੁਰੈ ਨਾ ਜਤਨ ਸੈ ॥
ਬਸਨ ਮਲੀਨ ਧੋਏ ਨਿਰਮਲ ਹੋਤ ਜੈਸੇ, ਉਜਰੀ ਨ ਹੋਤ ਕਾਰੀ ਕਾਂਬਰੀ ਪਤਨ ਸੈ ॥
ਜੈਸੇ ਲਕਟੀ ਅਗਨਿ ਸੇਕਤ ਹੀ ਸੂਧੀ ਹੋਇ, ਸ੍ਵਾਨ ਪੂਛਿ ਪਟੰਤਰੋ ਪ੍ਰਗਟ ਮਨ ਤਨ ਸੈ ॥
ਤੈਸੇ ਗੁਰਸਿਖਨ ਸੁਭਾਉ ਜਲ ਮੈਨ ਗਤਿ, ਸਾਕਤ ਸੁਭਾਵ ਲਾਖ ਪਾਹਨ ਗਤਨ ਸੈ॥੩੯੦॥

**ਅਰਥ:** ਜਿਸ ਤਰ੍ਹਾਂ ਸੋਨੇ ਦਾ ਘੜਾ ਟੇਢਾ ਹੋ ਜਾਏ ਜਾਂ ਉਹ ਸਿਧਾ ਹੋ ਜਾਂਦਾ ਹੈ, ਪਰ ਮਿੱਟੀ ਦਾ ਘੜਾ ਟੁੱਟ ਜਾਏਗਾ, ਜਤਨ ਕਰਨ ਨਾਲ ਭੀ ਨਹੀਂ ਜੁੜੇਗਾ।

ਜਿਸ ਤਰ੍ਹਾਂ ਮੈਲੇ ਕਪੜੇ, ਧੋਣ ਨਾਲ ਨਿਰਮਲ ਹੋ ਜਾਂਦੇ ਹਨ, (ਪਰ) ਕਾਲੀ ਕੰਬਲੀ (ਧੋਂਦਿਆਂ ਧੋਦਿਆਂ) ਪਾਟਣ ਨਾਲ ਵੀ ਚਿਟੀ ਨਹੀਂ ਹੁੰਦੀ ਹੈ।

ਜਿਸ ਤਰ੍ਹਾਂ ਟੇਡੀ ਲਕੜੀ ਅੱਗ ਨਾਲ ਸੇਕ ਕੇ ਸਿਧੀ ਕੀਤਿਆਂ ਸਿਧੀ ਨਹੀਂ ਹੁੰਦੀ ਹੈ, ਪਰ ਕੁੱਤੇ ਦੀ ਪੂਛ ਦਾ (ਪਟੰਤਰੋ) ਸਮਾਨਤਾ ਪ੍ਰਗਟ ਮਨੀਂਦੀ ਨਹੀਂ ਹੈ (ਅਰਥਾਤ ਭਾਵੇਂ ਕਿਤਨੇ ਭੀ ਯਤਨ ਕੀਤੇ ਜਾਣ ਕੁੱਤੇ ਦੀ ਪੂਛ ਸਮਾਨਤਾ (ਸਿਧਾਈ) ਨੂੰ ਨਹੀਂ ਮੰਨਦੀ, (ਭਾਵ ਸਿੱਧੀ ਨਹੀਂ ਹੁੰਦੀ)।

ਉਸੇ ਤਰ੍ਹਾਂ ਹੀ ਗੁਰਸਿਖਾਂ ਦੇ ਸੁਭਾਉ ਦੀ ਗਤੀ ਪਾਣੀ ਤੇ ਮੋਮ ਸਮਾਨ ਹੈ ਸਾਕਤ ਦੇ ਸੁਭਾਉ ਦੀ ਗਤੀ ਲਾਖ ਤੇ ਪੱਥਰ ਹੈ। ਅਰਥਾਤ ਜਿਸ ਤਰ੍ਹਾਂ ਪਾਣੀ ਸਾਰੇ ਰੰਗਾਂ ਨਾਲ ਮਿਲਕੇ ਉਹਨਾਂ ਦਾ ਹੀ ਰੂਪ ਹੋ ਜਾਂਦਾ ਹੈ, ਅਤੇ ਮੋਮ ਵਾਂਗੂੰ ਢਲਕੇ ਨਰਮ ਹੋ ਜਾਦਾ ਹੈ ਪਰ ਸਾਕਤਾਂ ਦਾ ਸੁਭਾਉ ਲਾਖ ਵਾਂਗੂੰ ਟੁੱਟ ਭਾਵੇਂ ਜਾਵੇ ਪਰ ਨਰਮ ਨਹੀਂ ਹੁੰਦਾ, ਕ੍ਰੋਧ ਦੀ ਅੱਗ ਨਾਲ ਸੜ ਭਾਵੇਂ ਜਾਵੇ, ਪਰ ਨਰਮਾਈ ਨੂੰ ਧਾਰਨ ਨਹੀਂ ਕਰਦਾ ਹੈ ਅਤੇ ਪੱਥਰ ਵਾਂਗੂੰ ਸਦਾ ਹੀ ਕਠੋਰ ਦਾ ਕਠੋਰ ਰਹਿ ਕੇ ਘੜੇ ਭੰਨਣ ਦੀ ਕਾਰ ਹੀ ਕਰਦਾ ਹੈ, ਇਸੇ ਤਰ੍ਹਾਂ ਮਨਮੁਖ ਦੂਜੇ ਦੇ ਦਿਲ ਨੂੰ ਤੋੜਨ ਲਈ ਤਾਂ ਹਰ ਵੇਲੇ ਤਿਆਰ ਹੁੰਦਾ ਹੈ ਪਰ ਜੋੜਨ ਦੀ ਸਮਰਥਾ ਉਸ ਦੀ ਤਾਕਤ ਤੋਂ ਬਾਹਰ ਹੈ।੩੯੦।

ਮਨਮੁਖ ਦਾ ਸੁਭਾਅ ਇੰਜ ਹੈ ਜਿਵੇਂ ਪੱਥਰ ਤੇ ਲਕੀਰ ਪੈ ਗਈ ਤੇ ਪੈ ਗਈ। ਕੋਈ ਰਾਜ਼ੀਨਾਮਾ ਨਹੀਂ ਹੋਵੇਗਾ, ਬੋਲ ਚਾਲ ਬੰਦ। ਪਰ ਯਾਦ ਰਖੋ ਮਨਮੁਖ ਦੀ ਸੰਗਤ ਨਾਲ ਗੁਰਮੁਖ ਨਹੀਂ ਬਦਲ ਸਕਦਾ, ਜੇ ਮਨਮੁਖ ਦੇ ਸੁਭਾਅ ਤੇ ਪ੍ਰਭਾਵ ਨੂੰ ਕਬੂਲਦਾ ਹੈ ਤਾਂ ਜਾਣੋ ਉਹ ਅਜੇ ਕੱਚਾ ਹੈ, ਗੁਰਮੁਖ ਪਦਵੀ ਦਾ ਅਧਿਕਾਰੀ ਨਹੀਂ ਬਣਿਆ।

ਸਿਰੀ ਰਾਗ ਵਿਚ ਗੁਰੂ ਨਾਨਕ ਪਾਤਿਸ਼ਾਹ ਜੀ ਨੇ ਡਡੂ ਵਾਲਾ ਪਰਮਾਣ ਦੇ ਕੇ ਇਉਂ ਸਮਝਾਇਆ ਹੈ:

**ਐਬ ਤਨਿ ਚਿਕੜੋ, ਇਹੁ ਮਨੁ ਮੀਡਕੋ, ਕਮਲ ਕੀ ਸਾਰ ਨਹੀ ਮੂਲਿ ਪਾਈ॥**

**ਭਉਰੁ ਉਸਤਾਦੁ, ਨਿਤ ਭਾਖਿਆ ਬੋਲੇ, ਕਿਉ ਬੂਝੈ ਜਾ ਨਹ ਬੁਝਾਈ ॥੨॥ [ਪੰਨਾ ੨੪**

ਭਾਵ ਜਦ ਤਕ (ਇਸ) ਸਰੀਰ ਵਿੱਚ ਵਿਕਾਰਾਂ ਰੂਪੀ ਚਿੱਕੜ (ਹੈ), ਇਹ ਮਨ ਡੱਡੂ ਦੀ ਨਿਆਈਂ (ਉਸ ਚਿੱਕੜ ਵਿਚ ਫਸਿਆ ਪਿਆ ਹੈ, ਅਤੇ ਇਸ ਮਨ ਨੇ) ਕੰਵਲ ਫੁੱਲ ਦੀ ਕਦਰ ਰਤਾ ਭਰ ਵੀ ਨਹੀਂ ਜਾਣੀ (ਭਾਵ ਹਿਰਦੇ ਵਿਚ ਵਸ ਰਹੇ ਸੁੰਦਰ ਪ੍ਰਭੂ ਦੀ ਸਾਰ ਨਹੀਂ ਜਾਣੀ)। ਭਉਰ ਉਸਤਾਦ (ਭਾਵ ਉਪਦੇਸ਼ ਦਾਤਾ ਗੁਰੂ) ਨਿਤ ਆਪਣੀ ਭਾਖਿਆ (ਬੋਲੀ, ਸ਼ਬਦਾਂ) ਰਾਹੀਂ ਬੋਲ ਕੇ (ਉਪਦੇਸ਼) ਸੁਣਾਉਂਦਾ ਹੈ (ਪਰ ਇਹ ਡੱਡੂ ਬਿਰਤੀ ਵਾਲਾ ਜੀਵ) ਕਿਵੇਂ ਸਮਝ ਸਕਦਾ ਹੈ ਜਦੋਂ ਤੱਕ (ਕਿ ਗੁਰੂ ਆਪ) ਇਸ (ਮਨ) ਨੂੰ ਨਾ ਸਮਝਾ ਦੇਵੇ।੨।

ਸਿਧਾਂਤ ਇਹ ਹੈ ਕਿ ਪੱਕੇ ਮਨਮੁਖ ਦੇ ਸਾਹਮਣੇ ਗੁਰਮੁਖਤਾਈ ਦੀਆਂ ਕਿੰਨੀਆਂ ਗੱਲਾਂ ਕਰੀ ਚਲੋ ਉਹ ਆਪਣਾ ਸੁਭਾਅ ਨਹੀਂ ਛੱਡਦਾ। ਇਸੇ ਤਰ੍ਹਾਂ ਜੋ ਪੱਕਾ ਗੁਰਮੁਖ ਹੈ ਉਸ ਉਤੇ ਭਾਵੇਂ ਕਿਤਨੀ ਭੀੜ ਆ ਜਾਵੇ, ਉਹ ਆਪਣੀ ਗੁਰਮੁਖਤਾਈ ਨਹੀਂ ਛੱਡਦਾ। ਜਿਵੇਂ ਪੰਚਮ ਗੁਰਦੇਵ ਜੀ ਤੇ ਕਿਤਨੀ ਭੀੜ ਆਈ, ਭਾਈ ਸਾਹਿਬ ਗੁਰਦਾਸ ਜੀ ਨੇ ਲਿਖਿਆ ਹੈ:--

**ਭੀੜ ਪਈ ਚਿਤ ਅਵਰ ਨ ਆਣੀ ॥**

ਜੇ ਗੁਰਬਾਣੀ ਦਾ ਉਪਦੇਸ਼ ਸੁਣਦਿਆਂ ਕਿਸੇ ਸਿੱਖ ਦਾ ਜੀਵਨ ਬਦਲ ਜਾਵੇ ਤਾਂ ਸਮਝੋ ਕਿ ਉਪਦੇਸ਼ਟੇ ਉਤੇ ਗੁਰੂ ਜੀ ਦੀ ਮਿਹਰ ਹੈ। ਸਾਰੀ ਵਿਚਾਰ ਦਾ ਸਿੱਟਾ ਇਹ ਹੈ ਕਿ ਅਸੀਂ ਡੱਡੂ ਨ ਬਣੀਏ, ਚਿੱਚੜ ਨ ਬਣੀਏ, ਕੁੱਤੇ ਦੀ ਪੂਛ ਵਾਂਗ ਟੇਢੇ ਨ ਰਹੀਏ, ਗੁਰੂ ਦੀ ਕਿਰਪਾ ਦਾ ਪਾਤਰ ਬਣਨ ਲਈ ਕੰਵਲ ਫੁੱਲ ਦੇ ਭੌਰੇ ਵਾਲੀ ਗੁੰਜਾਰ ਕਾਇਮ ਰਖਦੇ ਹੋਏ ਸਤਿਸੰਗਤ ਦੇ ਸਰੋਵਰ ਵਿਚ ਟੁਬੀ ਲਾਦੇ ਰਹੀਏ। ਈਰਖਾ, ਦਵੈਤ ਨਿੰਦਾ ਚੁਗਲੀ ਤੇ ਹੰਗਤਾ ਵਾਲੀ ਕਾਈ ਤੋਂ ਦੂਰ ਰਹੀਏ। ਇਸ ਤਰ੍ਹਾਂ ਮਨੁੱਖਾ ਜੀਵਨ ਸਫਲਾ ਕੇ ਪਰਮੇਸ਼ਰ ਦੀ ਦਰਗਾਹ ਵਿਚ ਬਾਂਹਾਂ ਲੁਡਾਂਦੇ ਜਾਈਏ।

**ਮਾਰੂ ਮਹਲਾ ੧ ॥ ਸਲੋਕੁ ॥ ਪਤਿਤ ਪੁਨੀਤ ਅਸੰਖ ਹੋਹਿ, ਹਰਿ ਚਰਨੀ ਮਨੁ ਲਾਗ ॥ ਅਠਸਠਿ ਤੀਰਥ ਨਾਮੁ ਪ੍ਰਭ, ਨਾਨਕ ਜਿਸੁ ਮਸਤਕਿ ਭਾਗ ॥੧॥ ਸਬਦੁ ॥ ਸਖੀ ਸਹੇਲੀ ਗਰਬਿ ਗਹੇਲੀ ॥ ਸੁਣਿ ਸਹ ਕੀ ਇਕ ਬਾਤ ਸੁਹੇਲੀ ॥੧॥ ਜੋ ਮੈ ਬੇਦਨ ਸਾ ਕਿਸੁ ਆਖਾ ਮਾਈ ॥ ਹਰਿ ਬਿਨੁ ਜੀਉ ਨ ਰਹੈ, ਕੈਸੇ ਰਾਖਾ ਮਾਈ ॥੧॥ਰਹਾਉ॥ ਹਉ ਦੋਹਾਗਣਿ ਖਰੀ ਰੰਞਾਣੀ ॥ ਗਇਆ ਸੁ ਜੋਬਨੁ, ਧਨ ਪਛੁਤਾਣੀ ॥ ੨ ॥ ਤੂ ਦਾਨਾ ਸਾਹਿਬੁ ਸਿਰਿ ਮੇਰਾ ॥ ਖਿਜਮਤਿ ਕਰੀ, ਜਨੁ ਬੰਦਾ ਤੇਰਾ ॥ ੩ ॥**

## ਭਣਤਿ ਨਾਨਕੁ, ਅੰਦੇਸਾ ਏਹੀ ॥ ਬਿਨੁ ਦਰਸਨ, ਕੈਸੇ ਰਵਉ ਸਨੇਹੀ ॥੪॥੫॥

## ਉਚਾਰਨ ਸੇਧ

**ਬਿੰਦੀ ਸਹਿਤ:** ਹੋਹਿਂ, ਮੈਂ, ਆਖਾਂ, ਰਾਖਾਂ, ਹਉਂ, ਕਰੀਂ, ਰਵਉਂ।

**ਪਦ ਅਰਥ:** ਸਲੋਕੁ-- ਪਤਿਤ=ਆਚਰਨ ਤੋਂ ਡਿੱਗੇ ਹੋਏ। ਪੁਨੀਤ=ਪਵਿੱਤਰ। ਅਸੰਖ=ਭਾਵ ਅਨਗਿਣਤ। ਹੋਹਿ=ਹੋ ਜਾਂਦੇ ਹਨ। ਮਨੁ ਲਾਗ=ਮਨ ਲਗਦਾ ਹੈ। ਅਠਸਠਿ ਤੀਰਥ=੬੮ ਤੀਰਥ। ਮਸਤਕਿ=ਮੱਥੇ ਉਤੇ।੧। ਸਬਦੁ=ਉਪਦੇਸ਼। ਸਖੀ ਸਹੇਲੀ=ਹੇ ਸਖੀ ਸਹੇਲੀਏ!। ਗਰਬਿ=ਹੰਕਾਰ ਵਿਚ। ਗਹੇਲੀ=ਗ੍ਰਸੀ ਹੋਈ, ਪਕੜੀ ਹੋਈ। ਸਹ ਕੀ=ਪ੍ਰਭੂ ਪਤੀ ਦੀ। ਬਾਤ=ਗਲ। ਸੁਹੇਲੀ=ਸੁਖ ਦੇਣ ਵਾਲੀ।੧। ਬੇਦਨ=(ਦਿਲ ਦੀ) ਪੀੜ। ਸਾ=ਉਹ (ਪੀੜ)। ਕਿਸੁ ਆਖਾ=ਕਿਸ ਨੂੰ ਦਸਾਂ, ਸੁਣਾਵਾਂ। ਮਾਈ=ਹੇ ਮਾਂ!। ਜੀਉ=ਜਿੰਦ। ਕੈਸੇ ਰਾਖਾ=ਕਿਸ ਤਰ੍ਹਾਂ (ਇਸ ਨੂੰ ਧੀਰਜ ਦੇ ਕੇ) ਰੱਖਾਂ, ਟਿਕਾਵਾਂ?।੧।ਰਹਾਉ।

ਹਉ=ਮੈਂ। ਖਰੀ=ਬਹੁਤ। ਰੰਵਾਣੀ=ਦੁਖੀ। ਗਇਆ=ਲੰਘ ਗਿਆ। ਸੁ ਜੋਬਨੁ=ਉਹ ਜੁਆਨੀ। ਧਨ=(ਜੀਵ) ਇਸਤਰੀ।੨।

ਦਾਨਾ=ਸਿਆਣਾ, ਦਿਲ ਦੀ ਜਾਣਨ ਵਾਲਾ। ਸਾਹਿਬੁ=ਮਾਲਕ। ਸਿਰਿ=ਸਿਰ ਉਤੇ। ਖਿਜਮਤਿ=ਖਿਦਮਤ, ਸੇਵਾ। ਕਰੀ=ਮੈਂ ਕਰਾਂ। ਜਨੁ=ਦਾਸ, ਸੇਵਕ। ਬੰਦਾ=ਗੁਲਾਮ।੩।

ਭਣਤਿ=ਕਹਿੰਦਾ ਹੈ। ਅੰਦੇਸਾ=ਚਿੰਤਾ, ਫ਼ਿਕਰ। ਕੈਸੇ=ਕਿਸ ਤਰ੍ਹਾਂ?। ਰਵਉ=ਮੈਂ ਅਨੰਦ ਮਾਣ ਸਕਾਂ। ਸਨੇਹੀ=ਪਿਆਰ ਕਰਨ ਵਾਲੇ (ਪ੍ਰਭੂ ਪਤੀ) ਨੂੰ।੪।

**ਅਰਥ:** (ਹੇ ਭਾਈ!) ਆਚਰਨ ਤੋਂ ਡਿੱਗੇ ਹੋਏ ਅਨਗਿਣਤ (ਬੰਦੇ) ਪਵਿੱਤਰ ਹੋ ਜਾਂਦੇ ਹਨ (ਜਿਨ੍ਹਾਂ ਦਾ) ਮਨ ਪਰਮੇਸ਼ਰ ਦੇ ਚਰਨਾਂ ਵਿਚ ਲਗ ਜਾਂਦਾ ਹੈ (ਭਾਵ ਜੁੜ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਠਾਹਠ ਤੀਰਥ, ਪ੍ਰਭੂ ਦਾ ਨਾਮ ਹੈ (ਪਰ ਇਹ ਨਾਮ ਉਸ ਨੂੰ ਪ੍ਰਾਪਤ ਹੁੰਦਾ ਹੈ) ਜਿਸ (ਮਨੁੱਖ ਦੇ) ਮੱਥੇ ਉਤੇ (ਧੁਰੋਂ ਹੀ ਚੰਗੇ) ਭਾਗ (ਲਿਖੇ ਹੁੰਦੇ ਹਨ)।੧।

ਸਬਦੁ -- ਹੇ ਅਹੰਕਾਰ ਵਿਚ ਗ੍ਰਸੀ ਹੋਈ ਮੇਰੀ ਸਖੀ ਸਹੇਲੀਏ! (ਤੂੰ ਹੰਕਾਰ ਨੂੰ ਤਿਆਗ ਕੇ ਪ੍ਰਭੂ ਪਤੀ ਦੀ ਪ੍ਰਾਪਤੀ ਅਤੇ) ਸੁਖ ਦੇਣ ਵਾਲੀ ਇਕ ਗੱਲ (ਧਿਆਨ ਨਾਲ) ਸੁਣ।੧।

(ਅਗੋਂ ਸਹੇਲੀ ਆਖਦੀ ਹੈ) ਹੇ ਮਾਂ! ਜੋ ਮੈਨੂੰ (ਵਿਛੋੜੇ ਦੀ) ਪੀੜਾ ਹੈ, ਉਹ ਮੈਂ (ਤੇਰੇ ਬਿਨਾ ਹੋਰ) ਕਿਸ ਨੂੰ ਦਸਾਂ? ਹੇ ਮਾਂ! ਪ੍ਰਭੂ ਪਤੀ ਤੋਂ ਬਿਨਾ ਮੇਰੀ ਜਿੰਦ ਨਹੀਂ ਰਹਿ ਸਕਦੀ, ਮੈਂ ਕਿਸ ਤਰ੍ਹਾਂ (ਜਿੰਦ ਨੂੰ ਧੀਰਜ ਦੇ ਕੇ) ਰਖਾਂ?।੧।ਰਹਾਉ।

ਮੈਂ ਦੁਹਾਗਣਿ (ਛੁਟੜ ਇਸਤਰੀ) ਬਹੁਤ ਦੁਖੀ ਹਾਂ (ਕਿਉਂਕਿ ਜਿਸ ਇਸਤਰੀ ਦਾ) ਉਹ ਜੁਆਨੀ ਦਾ ਸਮਾਂ (ਪਤੀ-ਮਿਲਾਪ ਤੋਂ ਬਿਨਾ) ਗੁਜਰ ਗਿਆ (ਉਹ) ਇਸਤਰੀ ਪਛੁਤਾਂਦੀ ਹੈ।੨।

(ਹੇ ਪ੍ਰਭੂ!) ਤੂੰ ਦਿਲ ਦੀ ਜਾਣਨ ਵਾਲਾ ਮੇਰਾ ਮਾਲਕ ਮੇਰੇ ਸਿਰ ਉਤੇ ਹੈਂ। (ਮੇਰੀ ਚਾਹਨਾ ਹੈ ਕਿ) ਮੈਂ ਤੇਰਾ ਦਾਸ ਗੁਲਾਮ (ਬਣ ਕੇ ਤੇਰੀ) ਸੇਵਾ ਕਰਦਾ ਰਹਾਂ।੩।

ਨਾਨਕ ਆਖਦਾ ਹੈ ਕਿ (ਮੈਨੂੰ) ਇਹੋ ਹੀ ਚਿੰਤਾ (ਲਗੀ ਹੋਈ ਹੈ ਕਿ ਹੇ ਮਾਂ!) ਮੈਂ (ਪ੍ਰਭੂ-ਪਤੀ ਦੇ) ਦਰਸ਼ਨ ਤੋਂ ਬਿਨਾ (ਉਸ ਦੇ) ਮਿਲਾਪ ਦਾ ਅਨੰਦ ਕਿਵੇਂ ਮਾਣਾਂ? (ਭਾਵ ਨਹੀਂ ਮਾਣ ਸਕਦੀ)।੪।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਮੁੱਢ ਵਿਚ ਜੋ 'ਸਲੋਕੁ' ਦਰਜ ਹੈ ਇਹ ਭੀ ਗੁਰੂ ਅਰਜਨ ਦੇਵ ਜੀ ਦਾ ਰਚਿਤ ਹੈ ਜਿਹੜਾ ਕਿ 'ਗੂਜਰੀ ਕੀ ਵਾਰ ਮ: ੫' ਵਿਚ ਚਉਥੀ ਪਉੜੀ ਦਾ ਦੂਜਾ ਸਲੋਕ ਹੈ। ਜਿਹੜੇ ਵੀਰ ਆਖਦੇ ਹਨ ਕਿ ਇਹ ਸਲੋਕ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਨਾਲ ਸੰਬੰਧਤ ਹੋਣ ਕਰਕੇ ਗੁਰੂ ਨਾਨਕ ਦੇਵ ਜੀ ਦਾ ਹੀ ਰਚਿਤ ਹੋ ਸਕਦਾ ਹੈ, ਉਹਨਾਂ ਦੀ ਤਸੱਲੀ ਲਈ, ਜਿਥੇ 'ਗੂਜਰੀ ਕੀ ਵਾਰ' ਵਿਚ ਇਹ 'ਮਹਲਾ ੫' ਦੇ ਸਿਰਲੇਖ ਹੇਠ ਦਰਜ ਹੈ, ਉਥੇ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਲਿਖਤ ਸ੍ਰੀ ਮਿਹਰਬਾਨ ਜੀ ਸੋਢੀ, ਪ੍ਰਕਾਸ਼ਕ ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖਾਲਸਾ ਕਾਲਜ, ਅੰਮ੍ਰਿਤਸਰ, ੧੯੬੨) ਦੇ ਪੰਨਾ ੪੮੨ ਉਤੇ ਇਸ ਸ਼ਬਦ ਦੇ ਨਾਲ ਕੋਈ ਸਲੋਕ ਦਰਜ ਨਹੀਂ ਹੈ। ਜੇ ਇਹ ਸਲੋਕ ਗੁਰੂ ਨਾਨਕ ਦੇਵ ਜੀ ਦਾ ਹੁੰਦਾ ਤਾਂ ਜਨਮ ਸਾਖੀ ਵਿਚ ਵੀ ਇਹ ਸਲੋਕ ਇਸ ਸ਼ਬਦ ਦੇ ਨਾਲ ਜਰੂਰ ਅੰਕਿਤ ਹੁੰਦਾ।

ਜਿਥੋਂ ਤੱਕ ਇਸ ਸ਼ਬਦ ਦੇ ਸਾਰੰਸ਼ ਅਤੇ ਸਿਧਾਂਤ ਦਾ ਸੰਬੰਧ ਹੈ, ਉਹ ਸਰਲ ਤੇ ਸਪਸ਼ਟ ਹੈ ਕਿ ਜੋ ਪ੍ਰਭੂ ਤੋਂ ਵਿਛੁੜੀ ਹੋਈ ਜੀਵ-ਇਸਤਰੀ ਹੈ, ਓਹ ਸਦਾ ਦੁੱਖੀ ਰਹਿੰਦੀ ਹੈ। ਜੇ ਕੋਈ ਪ੍ਰਭੂ ਮਿਲਾਪ ਵਾਲੀ ਸਖੀ ਸਹੇਲੀ ਮਿਲ ਜਾਏ ਤਾਂ ਉਸ ਤੋਂ ਪੁਛਿਆਂ 'ਬਿਨੁ ਦਰਸਨੁ ਕੈਸੇ ਰਵਉ ਸਨੇਹੀ' ਵਾਲੇ ਵਲਵਲੇ ਦਾ ਭੇਦ ਮਿਲ ਜਾਂਦਾ ਹੈ।

ਉਹ ਪ੍ਰਭੂ ਜੀਵ-ਇਸਤਰੀ ਦੇ ਕੀਰਨੇ, ਉਸ ਦੇ ਦਿਲ ਦੀ ਵੇਦਨਾ, ਉਸ ਦਾ ਗਾਉਣਾ ਸੁਣਨਾ, ਸਭ ਕੁਝ ਜਾਣਦਾ ਤੇ ਵੇਖਦਾ ਹੈ ਪਰ ਜਦੋਂ ਤੱਕ ਜੀਵ-ਇਸਤਰੀ ਨੂੰ ਪਤੀ ਪਰਮੇਸ਼ਰ ਜੀ ਦੇ ਸਾਂਗੋ ਪਾਂਗ ਦਰਸ਼ਨ ਨਹੀਂ ਹੁੰਦੇ, ਉਸ ਦੀ ਪਤੀ-ਪਰਮੇਸ਼ਰ ਦੇ ਮਿਠੇ ਬੋਲ ਸੁਣਨ ਦੀ ਲਾਲਸਾ ਪੂਰੀ ਨਹੀਂ ਹੁੰਦੀ, ਉਦੋਂ ਤੱਕ ਉਸ ਲਈ ਅੰਦੇਸਾ ਬਣਿਆ ਹੀ ਰਹਿੰਦਾ ਹੈ ਜਿਵੇਂ ਕਿ ਗੁਰਬਾਣੀ ਦੇ ਪਾਵਨ ਵਾਕ ਹਨ:--

**ਜਬ ਆਸਾ ਅੰਦੇਸਾ ਤਬ ਹੀ, ਕਿਉ ਕਰਿ ਏਕੁ ਕਹੈ ॥**

**ਆਸਾ ਭੀਤਰਿ ਰਹੈ ਨਿਰਾਸਾ, ਤਉ ਨਾਨਕ ਏਕੁ ਮਿਲੈ ॥** [ਪੰਨਾ ੮੭੭

ਸੋ ਜਿਸ ਨਾਲ ਪ੍ਰੀਤ ਹੋਵੇ, ਜਦੋਂ ਤੱਕ ਉਸ ਦਾ ਮਿਲਾਪ ਨਹੀਂ ਹੁੰਦਾ, ''ਦਰਸਨ ਦੇਖਨੇ ਕਾ ਚਾਉ'' ਲੱਗਾ ਹੀ ਰਹਿੰਦਾ ਹੈ। ਸਿਧਾਂਤ ਇਹ ਹੈ ਕਿ ਪਤੀ ਦਾ ਵਿਛੋੜਾ ਸਦਾ ਦੁਖਦਾਈ ਅਤੇ ਪਤੀ ਦਾ ਮਿਲਾਪ ਸਦਾ ਸੁਖਦਾਈ ਹੁੰਦਾ ਹੈ।

**ਮਾਰੂ ਮਹਲਾ ੧ ॥ ਮੁਲ ਖਰੀਦੀ ਲਾਲਾ ਗੋਲਾ, ਮੇਰਾ ਨਾਉ ਸਭਾਗਾ॥ ਗੁਰ ਕੀ ਬਚਨੀ ਹਾਟਿ ਬਿਕਾਨਾ, ਜਿਤੁ ਲਾਇਆ ਤਿਤੁ ਲਾਗਾ ॥ ੧ ॥ ਤੇਰੇ ਲਾਲੇ, ਕਿਆ ਚਤੁਰਾਈ ॥ ਸਾਹਿਬ ਕਾ ਹੁਕਮੁ, ਨ ਕਰਣਾ ਜਾਈ ॥ ੧ ॥ ਰਹਾਉ ॥ ਮਾ ਲਾਲੀ ਪਿਉ ਲਾਲਾ ਮੇਰਾ, ਹਉ ਲਾਲੇ ਕਾ ਜਾਇਆ ॥ ਲਾਲੀ ਨਾਚੈ ਲਾਲਾ ਗਾਵੈ, ਭਗਤਿ ਕਰਉ ਤੇਰੀ ਰਾਇਆ ॥ ੨ ॥ ਪੀਅਹਿ ਤ ਪਾਣੀ ਆਣੀ ਮੀਰਾ, ਖਾਹਿ ਤ ਪੀਸਣ ਜਾਉ ॥ ਪਖਾ ਫੇਰੀ ਪੈਰ ਮਲੋਵਾ, ਜਪਤ ਰਹਾ ਤੇਰਾ ਨਾਉ ॥ ੩ ॥ ਲੂਣ**

**ਹਰਾਮੀ ਨਾਨਕੁ ਲਾਲਾ, ਬੰਖਸਿਹਿ* ਤੁਧੁ ਵਡਿਆਈ॥ ਆਦਿ ਜੁਗਾਦਿ ਦਇਆ ਪਤਿ ਦਾਤਾ, ਤੁਧੁ ਵਿਣੁ ਮੁਕਤਿ ਨ ਪਾਈ ॥ ੪ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਨਾਉਂ, ਮਾਂ, ਹਉਂ, ਕਰਉਂ, ਪੀਵਹਿਂ, ਖਾਹਿਂ, ਜਾਉਂ, ਫੇਰੀਂ, ਮਲੋਵਾਂ, ਰਹਾਂ, ਬਖਸਿਹਿਂ।

***ਨੋਟ**- ਪੁਰਾਤਨ ਹੱਥ ਲਿਖਤੀ ਬੀੜਾਂ ਵਿਚ 'ਬਖਸਹਿ' ਸਰੂਪ ਵੀ ਉਪਲਬਧ ਹੈ।

**ਪਦ ਅਰਥ**: ਮੂਲ ਖਰੀਦੀ=ਮੂਲ ਖ਼ਰੀਦਿਆ ਹੋਇਆ। ਲਾਲਾ=ਗੁਲਾਮ, ਨੌਕਰ। ਗੋਲਾ=ਸੇਵਾਦਾਰ। ਸਭਾਗਾ=ਸ੍ਰੇਸ਼ਟ ਭਾਗਾਂ ਵਾਲਾ। ਗੁਰ ਕੀ ਬਚਨੀ=ਗੁਰੂ ਦੀ (ਅਮੋਲਕ) ਸਿਖਿਆ (ਸੁਣ ਕੇ)। ਹਾਟਿ=(ਹਰੀ ਦੀ) ਹਟੀ ਤੇ। ਬਿਕਾਨਾ=ਵਿੱਕ ਗਿਆ ਹੈ। ਜਿਤੁ=ਜਿਸ (ਕੰਮ ਲਈ)। ਤਿਤੁ=ਉਸ (ਕੰਮ ਵਿਚ) ਲਾਗਾ=ਲਗਾ ਹੋਇਆ ਹਾਂ।੧।

ਤੇਰੇ ਲਾਲੇ=ਤੇਰੇ ਗੁਲਾਮ ਦੀ। ਕਿਆ ਚਤੁਰਾਈ=ਕੀ ਚਤੁਰਤਾ ਹੈ?।੧।ਰਹਾਉ। ਮਾ=ਮਾਂ। ਲਾਲੀ=ਦਾਸੀ। ਪਿਉ=ਪਿਤਾ (ਸੰਤੋਖ)। ਜਾਇਆ=ਜੰਮਿਆ ਹੋਇਆ ਹਾਂ। ਨਾਚੈ=ਨਚਦੀ ਹੈ। ਕਰਉ=ਮੈਂ ਕਰਦਾ ਹਾਂ। ਰਾਇਆ=ਹੇ ਸਾਰੀ ਸ੍ਰਿਸ਼ਟੀ ਦੇ ਰਾਜੇ ਪ੍ਰਭੂ!।੨।

ਪੀਅਹਿ=ਜੇ ਤੂੰ ਪੀਵੇਂ। ਆਣੀ=ਮੈਂ ਲਿਆਵਾਂ। ਮੀਰਾ=ਹੇ ਪਾਤਿਸ਼ਾਹ!। ਖਾਹਿ=(ਜੇ ਤੂੰ) ਖਾਵੇਂ। ਪੀਸਣ ਜਾਉ=ਮੈਂ (ਚੱਕੀ) ਪੀਹਣ ਜਾਵਾਂ। ਫੇਰੀ=ਮੈਂ ਫੇਰਾਂ। ਮਲੋਵਾਂ=ਮੱਲਾਂ, ਘੁੱਟਾਂ। ਜਪਤ ਰਹਾ=ਜਪਦਾ ਰਹਾਂ।੩।

ਲੂਣ ਹਰਾਮੀ=ਮਾਲਕ ਦਾ ਲੂਣ ਖਾ ਕੇ ਪੂਰਾ ਕੰਮ ਨਾ ਕਰਨ ਵਾਲਾ। ਬਖਸਿਹਿ=ਜੇ ਤੂੰ ਬਖਸ਼ ਦੇਵੇਂ। ਤੁਧੁ ਵਡਿਆਈ=ਤੇਰੀ ਵਡਿਆਈ (ਸੋਭਾ) ਹੈ। ਆਦਿ=ਮੁੱਢ ਤੋਂ। ਜੁਗਾਦਿ=ਜੁਗਾਂ ਦੇ ਮੁੱਢ ਤੋਂ। ਦਇਆ ਪਤਿ=ਦਇਆ ਦਾ ਮਾਲਕ।੪।੬।

**ਅਰਥ**: (ਹੇ ਪਾਤਿਸ਼ਾਹ!) ਮੈਂ ਤੇਰਾ ਖ਼ਰੀਦਿਆ ਹੋਇਆ ਗੁਲਾਮ ਸੇਵਾਦਾਰ ਹਾਂ, (ਇਸ ਕਰਕੇ) ਮੇਰਾ ਨਾਮ ਵੀ ਸ੍ਰੇਸ਼ਟ ਭਾਗਾਂ ਵਾਲਾ (ਪੈ ਗਿਆ ਹੈ)। ਗੁਰੂ ਦੀ ਸਿਖਿਆ (ਸੁਣ ਕੇ ਮੈਂ ਤੇਰੀ) ਹੱਟੀ ਤੇ ਵਿੱਕ ਗਿਆ ਹਾਂ, ਜਿਸ ਕੰਮ ਵਿਚ (ਤੁਸਾਂ) ਲਾਇਆ ਹੈ (ਮੈਂ) ਉਸੇ (ਕੰਮ ਵਿਚ) ਲਗਾ ਹੋਇਆ ਹਾਂ।੧।

(ਹੇ ਮਾਲਕ!) ਤੇਰੇ ਗੁਲਾਮ ਦੀ ਕੀ ਚਾਲਾਕੀ (ਚਲ ਸਕਦੀ ਹੈ? ਗੁਲਾਮ ਨੇ ਤਾਂ ਤੇਰਾ ਹੁਕਮ ਮੰਨਣਾ ਹੈ, ਪਰ ਉਹ ਵੀ ਆਪ) ਮਾਲਕ ਦਾ ਹੁਕਮ ਮੇਰੇ ਪਾਸੋਂ (ਪੂਰੀ ਤਰ੍ਹਾਂ) ਕਮਾਇਆ ਨਹੀਂ ਜਾ ਰਿਹਾ।੧।ਰਹਾਉ।

(ਹੇ ਪ੍ਰਭੂ! ਮੇਰੀ) ਮਾਂ (ਭਾਵ ਮਤਿ ਤੇਰੀ) ਦਾਸੀ ਹੈ (ਅਤੇ) ਮੇਰਾ ਪਿਉ (ਭਾਵ ਸੰਤੋਖ ਤੇਰਾ) ਗੁਲਾਮ ਹੈ, (ਅਤੇ) ਮੈਂ ਗੁਲਾਮੀ ਦਾ ਹੀ ਜਾਇਆ ਹੋਇਆ ਹਾਂ (ਭਾਵ ਸਾਡੀ ਰਗ ਰਗ ਵਿਚ ਗੁਲਾਮੀ ਦਾ ਭਾਵ ਸਮਾਇਆ ਹੋਇਆ ਹੈ)। (ਮੇਰੀ ਮਾਂ) ਦਾਸੀ ਨਚਦੀ ਹੈ (ਮੇਰਾ ਪਿਉ) ਗੁਲਾਮ (ਤੇਰੇ ਗੁਣ) ਗਾਉਂਦਾ ਹੈ, ਹੇ ਮਾਲਕ! (ਇਸੇ ਤਰ੍ਹਾਂ, ਮੈਂ ਵੀ) ਤੇਰੀ ਭਗਤੀ ਕਰਦਾ ਹਾਂ।੨।

ਹੇ ਪਾਤਿਸ਼ਾਹ! (ਜੇ ਤੂੰ) ਪਾਣੀ ਪੀਵੇਂ ਤਾਂ (ਮੈਂ) ਲੈ ਆਵਾਂ, (ਜੇ ਤੂੰ ਰੋਟੀ) ਖਾਵੇਂ ਤਾਂ ਮੈਂ (ਚੱਕੀ) ਪੀਸਣ ਲਈ ਜਾਵਾਂ (ਮੈਂ) ਪੱਖਾਂ ਫੇਰਾਂ, (ਤੇਰੇ) ਪੈਰ ਮਲਾਂ (ਭਾਵ ਘੁੱਟਾਂ ਅਤੇ) ਨਾਮ ਜਪਦਾ ਰਹਾਂ।੩।

(ਹੇ ਪ੍ਰਭੂ! ਮੈਂ) ਨਾਨਕ ਲੂਣ ਹਰਾਮੀ ਗੁਲਾਮ ਹਾਂ, (ਜੇ ਤੂੰ ਮੈਨੂੰ) ਬਖਸ਼ ਲਵੇਂ (ਤਾਂ ਇਹ) ਤੇਰੀ ਵਡਿਆਈ ਹੈ (ਜੈ ਜੈ ਕਾਰ ਹੈ)। (ਤੂੰ) ਮੁੱਢ ਤੋਂ, ਜੁਗਾਂ ਦੇ ਮੁੱਢ ਤੋਂ, ਦਇਆ ਦਾ ਮਾਲਕ ਹੈਂ (ਬਖਸ਼ਦਾ

ਆਇਆ ਹੈਂ ਅਤੇ) ਤੇਰੇ (ਹੁਕਮ ਤੋਂ) ਬਿਨਾ (ਹੋਰ ਕਿਸੇ ਹੀਲੇ-ਵਸੀਲੇ ਨਾਲ) ਮੁਕਤੀ ਪ੍ਰਾਪਤ ਨਹੀਂ ਕੀਤੀ ਜਾ ਸਕਦੀ ।੪।੬।

## ਸਾਰੰਸ਼ ਅਤੇ ਸਿਧਾਂਤ

ਸਾਖੀ ਪ੍ਰਮਾਣ ਵਾਲਿਆਂ ਕਲਪਿਤ ਸਾਖੀਆਂ ਘੜਨ ਤੇ ਲਿਖਣ ਵਿਚ ਆਪਣੇ ਵਲੋਂ ਕੋਈ ਕਸਰ ਨਹੀਂ ਰਹਿਣ ਦਿੱਤੀ। ਇਸ ਸ਼ਬਦ ਬਾਰੇ ਲਿਖਦੇ ਹਨ ਕਿ:--

''ਏਕ ਨਗਰ ਮੇਂ ਗੁਰੂ ਜੀ ਗਏ ਤਬ ਏਕ ਭਗਤ ਹੈਸੀ ਤਿਨਕੇ ਘਰ ਮੈਂ ਗੁਰੂ ਜੀ ਜਾਇ ਉਤਰੇ ਤਿਨਕੇ ਘਰ ਮੈਂ ਕੁਛ ਅੰਨ ਹੈ ਨਾ। ਤਿਨਕੇ ਏਕ ਲੜਕਾ ਹੈਸੀ ਤਿਨਾਂ ਨੇ ਬਿਚਾਰ ਕੀਆ ਜੋ ਇਸ ਲੜਕੇ ਕਉ ਵੇਚ ਆਵੈਂ ਅਰ ਸੰਤਾਂ ਦਾ ਭੋਜਨ ਆਦੀ ਸੇਵਨ ਕਰੀਏ। ਸੋ ਤੇ ਕਿਸੀ ਧਨੀ ਕੇ ਪਾਸ ਗਏ ਤਬ ਗੁਰੂ ਜੀ ਤਿਸ ਬਾਲਕ ਕਉ ਕਹਾ। ਤੇਰਾ ਨਾਮ ਕਿਆ ਹੈ। ਤਿਸਨੇ ਕਹਾ ਜੀ ਮੇਰਾ ਨਾਮ ਸਭਾਗਾ ਹੈ। ਤਬ ਗੁਰੂ ਜੀ ਕਹਾ ਤੇਰੇ ਮਾਤਾ ਪਿਤਾ ਬੇਚਨ ਲਾਗੇ ਹੈਂ ਤੂੰ ਵਿਕਣਾ ਹੈ। ਤਬ ਤਿਸਨੇ ਕਹਾ ਜੀ ਮੇਰੇ ਮਾਤਾ ਪਿਤਾ ਕਹਤੇ ਹੈਂ ਜੋ ਸਰੀਰ ਪਰਉਪਕਾਰ ਮੈ ਲਾਗੇ ਸੋਈ ਸਫਲ ਹੈ। ਏਹੁ ਗੁਰਾਂ ਦੀ ਆਗਯਾ ਹੈ। ਜਬ ਐਸੇ ਤਿਸ ਬਾਲਕ ਨੇ ਕਹਾ ਤਬ ਗੁਰੂ ਜੀ ਕਹਾ ਤਿਸਕੀ ਟਹਿਲ ਕਰਨੀ ਪੜੇਗੀ। ਤਬ ਤਿਸਨੇ ਕਹਾ ਮੈਂ ਇਹ ਸ੍ਵਾਮੀ ਕੋ ਕਹਾਂਗਾ ਜੇ ਪਾਣੀ ਪੀਵ ਤਬ ਮੈਂ ਲਿਆਵਾਂ ਜੋ ਕਹੋ ਤਾਂ ਚੱਕੀ ਪੀਸਾਂ। ਜਬ ਐਸੀ ਤਿਨਕੀ ਪ੍ਰੀਤ ਦੇਖੀ ਤਬ ਗੁਰੂ ਤਿਨਕੇ ਊਪਰ ਬਹੁਤ ਪ੍ਰਸੰਨ ਹੋ ਕਰ ਤਿਨ ਕਉ ਭੁਗਤ ਮੁਕਤ ਦੋਨੋ ਦੀਏ। ਨਾਮ ਕਾ ਉਪਦੇਸ਼ ਦੇ ਕਰ ਸਿਖੀ ਦਾਨ ਦੀਆ।''

ਇਸ ਸ਼ਬਦ ਦੇ ਦਰਸ਼ਨ ਕੀਤਿਆਂ ਹੀ ਸ਼ਬਦਾਵਲੀ ਤੋਂ ਪਤਾ ਲਗ ਜਾਂਦਾ ਹੈ ਕਿ ਗੁਰੂ ਬਾਬਾ ਜੀ ਆਪਣੇ ਹਿਰਦੇ ਦੀ ਭਾਵਨਾ, ਲਾਲੇ (ਸੇਵਕ) ਦੇ ਰੂਪ ਵਿਚ ਆਪਣੇ ਮਾਲਕ ਅਗੇ ਪ੍ਰਗਟਾ ਰਹੇ ਹਨ। ਜੋ ਰਹੱਸ ਇਸ ਸ਼ਬਦ ਵਿਚ ਹੈ, ਉਸ ਨੂੰ ਸਹੀ ਅਰਥਾਂ ਵਿਚ ਸਰੋਤਾ ਓਦੋਂ ਹੀ ਮਾਣ ਸਕਦਾ ਹੈ ਜਦੋਂ ਜਗਿਆਸੂ ਨੂੰ ਅੰਤਰ ਆਤਮੇ ਇਹ ਅਨੁਭਵ ਹੋ ਜਾਵੇ ਕਿ ਗੁਰੂ ਨਾਨਕ ਪਾਤਿਸ਼ਾਹ ਜੀ ਇਸ ਸ਼ਬਦ ਨੂੰ ਨਿਰੰਕਾਰ ਦੀ ਹਜ਼ੂਰੀ ਵਿਚ ਗਾ ਰਹੇ ਹਨ, ਤੇ ਭਾਈ ਮਰਦਾਨਾ ਰਬਾਬ ਵਜਾ ਰਿਹਾ ਹੈ। ਫਿਰ ਜੋ ਵਜਦ ''ਤੇਰੇ ਲਾਲੇ ਕਿਆ ਚਤੁਰਾਈ॥ ਸਾਹਿਬ ਕਾ ਹੁਕਮੁ ਨ ਕਰਣਾ ਜਾਈ॥'' ਦੀ ਸਥਾਈ ਰਾਹੀਂ ਸੁਣ ਕੇ ਆਵੇਗਾ, 'ਗੂੰਗੇ ਕੀ ਮਿਠਿਆਈ' ਵਾਲਾ ਹੋਵੇਗਾ ਅਤੇ ਉਸ ਰਸ ਨੂੰ ਚਖਣ ਵਾਲਾ ਹੀ ਜਾਣੇਗਾ। ਮੁੱਲ ਖ਼ਰੀਦੀ ਲਾਲਾ ਗੋਲਾ ਬਣਨਾ ਕੋਈ ਸੌਖੀ ਗੱਲ ਨਹੀਂ, ਆਪਣੇ ਆਪ ਨੂੰ ਪੂਰੀ ਤਰ੍ਹਾਂ ਸਮਰਪਿਤ ਕਰਨਾ ਹੀ ਲਾਲਾ-ਗੋਲਾ ਬਣਨਾ ਗੁਰੂ ਜੀ ਨੇ ਆਪਣੇ ਦਿਲੀ-ਚਾਉ ਨੂੰ ਪ੍ਰਗਟਾਇਆ ਹੈ ਕਿ ਮੈਂ ਮਾਲਕ ਦੀ ਸੇਵਾ ਕਰੀ ਜਾਵਾਂ ਪਰ ਸਮਰਥਾ ਨ ਹੋਣ ਕਾਰਨ ਸੇਵਾ ਪੂਰੀ ਨਹੀਂ ਹੁੰਦੀ। ਗੁਰੂ ਅਰਜਨ ਦੇਵ ਜੀ ਨੇ ਵੀ ਅਜੇਹੀ ਭਾਵਨਾ ਦਰਸਾਈ ਹੈ:--

**ਪ੍ਰਭ ਤੂ ਠਾਕੁਰੁ ਸਰਬ ਪ੍ਰਤਿਪਾਲਕੁ, ਮੋਹਿ ਕਲਤ੍ਰ ਸਹਿਤ ਸਭਿ ਗੋਲਾ॥ [ਪੰਨਾ ੧੨੧੧**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੦੧੧ ਉਤੇ 'ਲਾਲੇ' ਦੀ ਜੋ ਪਰਿਭਾਸ਼ਾ ਦਿੱਤੀ ਹੈ, ਉਸ ਦਾ ਸਾਰੇ ਸ਼ਬਦ ਨੂੰ ਸਨਮੁਖ ਰਖ ਕੇ ਵੀਚਾਰ ਕੀਤਿਆਂ ਬੜਾ ਅਨੰਦ ਆਉਂਦਾ ਹੈ:--

**ਲਾਲਾ ਸੋ ਜੀਵਤੁ ਮਰੈ, ਮਰਿ ਵਿਚਹੁ ਆਪੁ ਗਵਾਏ ॥**

ਹੋਰ - **ਲਾਲੇ ਵਿਚਿ ਗੁਣੁ ਕਿਛੁ ਨਹੀ, ਲਾਲਾ ਅਵਗਣਿਆਰੁ ॥**

**ਤੁਧੁ ਜੇਵਡੁ ਦਾਤਾ ਕੋ ਨਹੀ, ਤੂ ਬਖਸਣਹਾਰੁ ॥**

**ਤੇਰਾ ਹੁਕਮੁ ਲਾਲਾ ਮੰਨੇ, ਏਹੁ ਕਰਣੀ ਸਾਰੁ ॥**

**ਨੋਟ-** ਪਾਠ ਭੇਦਾਂ ਦੀ ਸੂਚੀ (ਪ੍ਰਕਾਸ਼ਕ ਸ਼੍ਰੋ:ਗੁ:ਪ੍ਰ: ਕਮੇਟੀ, ਅੰਮ੍ਰਿਤਸਰ, ਜਨਵਰੀ ੧੯੭੭) ਵਿਚ ਸਾਹਿਬ ਕਾ ਹੁਕਮੁ ਨ ਮੇਟਿਆ ਜਾਈ' (ਬੀੜ ਨੰਬਰ ੨੬-੫੫) ਅਤੇ 'ਸਾਹਿਬ ਕਾ ਹੁਕਮੁ ਨ ਕਹਣਾ ਜਾਈ' ਬੀੜ ਸੂਚੀ ਨੰਬਰ ੩੯-੧੮੨ ਦੋ ਪਾਠਾਂ ਨੂੰ 'ਸ਼ੁੱਧ ਪਾਠ' ਵਾਲੇ ਖਾਨੇ ਵਿਚ ਅੰਕਿਤ ਕੀਤਾ ਗਿਆ ਹੈ।

ਸੋਚਣ ਵਾਲੀ ਗੱਲ ਇਹ ਹੈ ਕਿ ਪਾਠ ਇਕ ਹੀ ਸ਼ੁੱਧ ਹੋ ਸਕਦਾ ਹੈ, ਦੋਵੇਂ ਨਹੀਂ। ਫਿਰ ਜਿਹੜਾ ਪਾਠ ਹਜਾਰਾਂ ਬੀੜਾਂ ਵਿਚ ਛਪਦਾ ਆ ਰਿਹਾ ਹੈ, ਉਹ ਅਸ਼ੁੱਧ ਕਿਵੇਂ ਹੈ? ਇਸ ਬਾਰੇ ਕੋਈ ਵਿਚਾਰ ਨਹੀਂ ਦਿੱਤੇ। 'ਕਹਣਾ' ਤੇ 'ਕਰਣਾ' ਦੋਵੇਂ, ਪਦ ਆਪਣੇ ਸੁਤੰਤਰ ਅਰਥ ਰਖਦੇ ਹਨ। ਇਸ ਸ਼ਬਦ ਵਿਚ 'ਹੁਕਮੁ ਨ ਕਹਿਆ ਜਾਈ' ਜਾਂ 'ਹੁਕਮੁ ਨ ਮੇਟਿਆ ਜਾਈ' ਵਾਲੇ ਭਾਵ ਦਾ ਕਿਸੇ ਪੰਕਤੀ ਚੋਂ ਕੋਈ ਸੰਕੇਤ ਨਹੀਂ ਮਿਲਦਾ। ਲਾਲੇ ਦਾ ਕੰਮ ਹੁਕਮ ਮੰਨਣਾ ਹੁੰਦਾ ਹੈ। ਫਿਰ 'ਕਰਉ, ਆਣੀ, ਜਾਉ, ਫੇਰੀ, ਮਲੋਵਾ, ਜਪਤ ਰਹਾ, ਸਾਰੇ ਸ਼ਬਦ ਉਤਮ ਪੁਰਖ ਵਿਚ ਹੀ 'ਕਰਣਾ' ਪਦ ਨਾਲ ਸੰਬੰਧਤ ਹਨ। ਇਸ ਲਈ 'ਸਾਹਿਬ ਕਾ ਹੁਕਮੁ ਨ ਕਰਣਾ ਜਾਈ' ਪ੍ਰਚਲਤ ਪਾਠ ਹੀ ਸ਼ੁੱਧ ਸਮਝਣਾ ਚਾਹੀਦਾ ਹੈ।

**ਮਾਰੂ ਮਹਲਾ ੧ ॥ ਕੋਈ ਆਖੈ ਭੂਤਨਾ, ਕੋ ਕਹੈ ਬੇਤਾਲਾ ॥ ਕੋਈ ਆਖੈ ਆਦਮੀ, ਨਾਨਕੁ ਵੇਚਾਰਾ ॥੧॥ ਭਇਆ ਦਿਵਾਨਾ ਸਾਹ ਕਾ, ਨਾਨਕੁ ਬਉਰਾਨਾ ॥ ਹਉ ਹਰਿ ਬਿਨੁ, ਅਵਰੁ ਨ ਜਾਨਾ ॥੧॥ਰਹਾਉ॥ ਤਉ ਦੇਵਾਨਾ ਜਾਣੀਐ, ਜਾ ਭੈ ਦੇਵਾਨਾ ਹੋਇ ॥ ਏਕੀ ਸਾਹਿਬ ਬਾਹਰਾ, ਦੂਜਾ ਅਵਰੁ ਨ ਜਾਣੈ ਕੋਇ ॥੨॥ ਤਉ ਦੇਵਾਨਾ ਜਾਣੀਐ, ਜਾ ਏਕਾ ਕਾਰ ਕਮਾਇ ॥ ਹੁਕਮੁ ਪਛਾਣੈ ਖਸਮ ਕਾ, ਦੂਜੀ ਅਵਰ ਸਿਆਣਪ ਕਾਇ ॥੩॥ ਤਉ ਦੇਵਾਨਾ ਜਾਣੀਐ, ਜਾ ਸਾਹਿਬ ਧਰੇ ਪਿਆਰ ॥ ਮੰਦਾ ਜਾਣੈ ਆਪ ਕਉ, ਅਵਰੁ ਭਲਾ ਸੰਸਾਰੁ ॥੪॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ। ਫੁਟਕਲ: ਸ਼ਾਹ।

**ਪਦ ਅਰਥ:** ਭੂਤਨਾ=ਭੂਤ। ਬੇਤਾਲਾ=ਤਾਲ ਤੋਂ ਰਹਿਤ, ਉਹ ਮੁਰਦਾ ਜਿਸ ਵਿਚ ਭੂਤ ਨੇ ਪ੍ਰਵੇਸ਼ ਕੀਤਾ ਹੈ। ਵੇਚਾਰਾ=ਮਸਕੀਨ। ਭਇਆ=ਹੋਇਆ। ਦਿਵਾਨਾ=ਮਤਵਾਲਾ। ਸਾਹ ਕਾ=ਸ਼ਾਹ (ਪ੍ਰਭੂ) ਦਾ। ਬਉਰਾਨਾ=ਕਮਲਾ। ਹਉ=ਮੈਂ।੧।ਰਹਾਉ। ਤਉ=ਤਦੋਂ। ਭੈ=(ਦੁਨਿਆਵੀ) ਡਰ ਵਲੋਂ। ਦੇਵਾਨਾ=ਮਸਤਾਨਾ। ਏਕੀ ਸਾਹਿਬ ਬਾਹਰਾ=ਇਕ ਮਾਲਕ ਤੋਂ ਬਿਨਾ। ਏਕਾ ਕਾਰ=ਇਕ (ਪ੍ਰਭੂ ਦੀ) ਕਾਰ ਸੇਵਾ। ਅਵਰ=ਹੋਰ। ਕਾਇ=ਕਿਸ (ਕੰਮ ਹੈ?)।੩। ਸਾਹਿਬ ਪਿਆਰ=ਮਾਲਕ ਦਾ ਪਿਆਰ। ਧਰੇ=ਰਖੇ।੪।

**ਅਰਥ:** ਕੋਈ (ਮੈਨੂੰ) ਭੂਤ ਆਖਦਾ ਹੈ, ਕੋਈ ਜਿੰਨ ਆਖਦਾ ਹੈ, ਕੋਈ ਆਖਦਾ ਹੈ ਕਿ (ਇਹ) ਵਿਚਾਰਾ (ਗਰੀਬ) ਨਾਨਕ ਹੈ।੧।

ਮੈਂ ਨਾਨਕ (ਪ੍ਰਭੂ) ਸ਼ਾਹ ਦੇ (ਦਰਸ਼ਨਾਂ ਦਾ) ਮਤਵਾਲਾ ਹੋ ਗਿਆ ਹਾਂ। ਮੈਂ ਹਰੀ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਜਾਣਦਾ=ਪਛਾਣਦਾ।੧।ਰਹਾਉ।

(ਹੇ ਭਾਈ! ਮਨੁੱਖ ਨੂੰ) ਤਦੋਂ ਮਸਤਾਨਾ ਜਾਣਨਾ ਚਾਹੀਦਾ ਹੈ ਜਦੋਂ (ਉਹ ਵਾਹਿਗੁਰੂ ਦੇ) ਡਰ ਵਿਚ (ਰਹਿ ਕੇ) ਮਤਵਾਲਾ ਹੋ ਜਾਵੇ। ਇਕ ਮਾਲਕ ਤੋਂ ਬਿਨਾ ਹੋਰ ਦੂਜਾ ਕਿਸੇ ਨੂੰ ਨਾ ਜਾਣਦਾ ਹੋਵੇ।੨।

(ਹੇ ਭਾਈ! ਮਨੁੱਖ ਨੂੰ) ਤਦੋਂ ਦੀਵਾਨਾ ਜਾਣਨਾ ਚਾਹੀਦਾ ਹੈ, ਜਦੋਂ ਉਹ ਇਕ (ਹਰੀ ਦੀ ਭਗਤੀ ਦੀ) ਕਾਰ ਕਮਾਉਂਦਾ ਹੋਵੇ। (ਜੋ ਮਨੁੱਖ) ਮਾਲਕ ਦਾ ਹੁਕਮ ਪਛਾਣਦਾ ਹੈ, (ਉਸ ਲਈ) ਦੂਜੀ ਹੋਰ ਸਿਆਣਪ ਕਿਸ ਕੰਮ? (ਭਾਵ ਵਿਅਰਥ ਹੁੰਦੀ ਹੈ)।੩।

(ਮਨੁੱਖ ਨੂੰ) ਤਦੋਂ ਮਤਵਾਲਾ ਸਮਝਣਾ ਚਾਹੀਦਾ ਹੈ ਜਦੋਂ (ਉਹ ਆਪਣੇ) ਮਾਲਕ ਦਾ ਪਿਆਰ (ਆਪਣੇ ਹਿਰਦੇ ਵਿਚ) ਟਿਕਾਈ ਰਖਦਾ ਹੈ (ਉਹ ਮਨੁੱਖ) ਆਪਣੇ ਆਪ ਨੂੰ ਮੰਦਾ ਸਮਝਦਾ ਹੈ (ਅਤੇ) ਹੋਰ ਸੰਸਾਰ (ਉਸ ਨੇ ਆਪਣੇ ਨਾਲੋਂ) ਚੰਗਾ (ਪ੍ਰਤੀਤ ਹੁੰਦਾ ਹੈ)।੪।੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵਰਤੇ ਹੋਏ ਭੂਤਨਾ, ਬੇਤਾਲਾ, ਤੇ ਦੇਵਾਨਾ ਆਦਿ ਸ਼ਬਦਾਂ ਨੂੰ ਵੇਖ ਕੇ ਸਾਖੀਕਾਰਾਂ ਨੇ ਇਸ ਸ਼ਬਦ ਦੀ ਉਥਾਨਕਾ ਨੂੰ ਗੁਰੂ ਬਾਬਾ ਜੀ ਦਾ ਮੋਦੀਖਾਨੇ ਨੂੰ ਛੱਡ ਕੇ ਸੁਲਤਾਨਪੁਰ ਵਾਲੀ ਵੇਈਂ ਨਦੀ ਵਿਚ ਟੁੱਬੀ ਮਾਰਨ ਵਾਲੀ ਘਟਨਾ ਨਾਲ ਜੋੜਿਆ ਹੈ। ਪੁਰਾਤਨ ਜਨਮ ਸਾਖੀ ਤੇ ਮਿਹਰਬਾਨ ਵਾਲੀ ਸਾਖੀ ਵਿਚ ਵੀ ਇਸ ਘਟਨਾ ਦੇ ਅੰਸ ਮਿਲਦੇ ਹਨ ਜੋ ਠੀਕ ਜਾਪਦੇ ਹਨ। ਪਰ ਅਸਾਂ ਇਸ ਵਿਚ ਦਿੱਤੀ ਸ਼ਬਦਾਵਲੀ ਨੂੰ ਮੁੱਖ ਰੱਖ ਕੇ ਵੀਚਾਰ ਕਰਨੀ ਹੈ।

ਮਹਾਂ ਪੁਰਸ਼ਾਂ ਨੂੰ, ਦੁਨੀਆਂ ਵਲੋਂ ਭੂਤਨਾ, ਬੇਤਾਲਾ ਤੇ ਦੀਵਾਨਾ ਆਖਣਾ ਕੋਈ ਹੈਰਾਨੀ ਵਾਲੀ ਗੱਲ ਨਹੀਂ। ਭਗਤ ਕਬੀਰ ਜੀ ਵੀ ਆਪਣੇ ਬਾਰੇ ਫੁਰਮਾਉਂਦੇ ਹਨ:—

੧. **ਲੋਗੁ ਕਹੈ ਕਬੀਰੁ ਬਉਰਾਨਾ॥ ਕਬੀਰ ਕਾ ਮਰਮੁ ਰਾਮ ਪਹਿਚਾਨਾ॥** [ਪੰਨਾ ੧੧੫੮

੨. **ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ ਮੈ ਬਉਰਾ ॥** [ਪੰਨਾ ੮੫੫

ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਫੁਰਮਾ ਰਹੇ ਹਨ:--

**ਕੋਈ ਆਖੈ ਭੂਤਨਾ ਕੋਈ ਕਹੈ ਬੇਤਾਲਾ ॥**
**ਕੋਈ ਆਖੈ ਆਦਮੀ, ਨਾਨਕੁ ਵੇਚਾਰਾ ॥੧॥**

ਪਰ ਗੁਰੂ ਬਾਬਾ ਜੀ ਵਿਸਮਾਦ ਵਿਚ ਆ ਕੇ ਇਸ ਤੱਥ ਨੂੰ ਇਉਂ ਉਜਾਗਰ ਕਰਦੇ ਹਨ:-

**ਭਇਆ ਦੀਵਾਨਾ ਸਾਹ ਕਾ, ਨਾਨਕੁ ਬਉਰਾਨਾ॥ ਹਉ ਹਰਿ ਬਿਨੁ ਅਵਰੁ ਨ ਜਾਨਾ॥**

ਬਾਕੀ ਦੇ ਸ਼ਬਦਾਂ ਵਿਚ ਵੀ 'ਦੀਵਾਨਾ' ਪਦ ਦੀ ਹੀ ਵਿਆਖਿਆ ਕੀਤੀ ਹੈ। ਦੀਵਾਨਾ, ਮਸਤਾਨਾ ਜਾਂ ਮਤਵਾਲਾ ਹੋਣਾ ਮੁਬਾਰਿਕ ਹੈ, ਪਰ ਸਭ ਕੁਝ ਵਾਹਿਗੁਰੂ ਜੀ ਦੇ ਡਰ ਵਿਚ ਹੋਵੇ। ਜੇ ਹਿਰਦੇ ਵਿਚ ਰਬੀ ਭੈ-ਭਾਵਨੀ ਨਹੀਂ ਤਾਂ ਬਾਹਰਲਾ ਫ਼ਕੀਰੀ ਲਿਬਾਸ ਇਕ ਢੌਂਗ ਤੋਂ ਸਿਵਾਇ ਹੋਰ ਕੁਝ ਨਹੀਂ ਹੁੰਦਾ।

ਸਿਧਾਂਤ ਇਹ ਹੈ ਕਿ ਰਬੀ ਆਸ਼ਕ (ਦੀਵਾਨੇ) ਦੇ ਹਿਰਦੇ ਵਿਚ ਮਾਲਕ ਦਾ ਪਿਆਰ ਹੋਵੇ, ਆਪਣੇ ਆਪ ਨੂੰ ਨਿਮਾਣਾ ਸਮਝੇ ਅਤੇ ਸਾਈਂ ਦੇ ਭਾਣੇ ਵਿਚ ਰਹੇ:--

**ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪ੍ਰਣਵਤਿ ਨਾਨਕੁ ਤਾਰੇ ਸੋਇ॥** [ਪੰਨਾ ੭੨੮

ਅਥਵਾ **ਕਬੀਰ ਸਭ ਤੇ ਹਮ ਬੁਰੇ, ਹਮ ਤਜਿ ਭਲੋ ਸਭੁ ਕੋਇ ॥**

**ਜਿਨਿ ਐਸਾ ਕਰਿ ਬੂਝਿਆ, ਮੀਤੁ ਹਮਾਰਾ ਸੋਇ ॥** [ਪੰਨਾ ੧੩੬੪

ਇਹਨਾਂ ਵੀਚਾਰਾਂ ਦਾ ਧਾਰਨੀ ਹੀ ਸਹੀ ਅਰਥਾਂ ਵਿਚ ਰਬੀ-ਦੀਵਾਨਾ ਹੋ ਸਕਦਾ ਹੈ।

ਅਸਲ ਵਿਚ ਜੋ ਬੰਦੇ ਆਪੋ ਆਪਣੇ ਮਜ਼ਹਬ ਵਿਚ ਕੱਟੜ ਸਨ, ਉਹਨਾਂ ਨੂੰ ਗੁਰੂ ਨਾਨਕ ਸਾਹਿਬ ਦੇ ਬੋਲ ਸੁਖਾਏ ਨਹੀਂ ਸਨ ਜਿਸ ਕਰਕੇ ਕਾਜੀ ਨੇ ਵੀ ਕਿਹਾ ਸੀ ''ਖਾਨ ਜੀ ਅਜਬ ਹੈ, ਕਿਉਂ ਜੋ ਆਖਿਦਾ ਹੈ? ਨ ਕੋਈ ਹਿੰਦੂ ਹੈ, ਨਾ ਕੋ ਮੁਸਲਮਾਨ ਹੈ' ਤਬਿ ਖਾਨਿ ਕਹਿਆ ਆਦਮੀ ਤਾਈ, ਜੋ ਬੁਲਾਇ ਆਣਿ। ਤਬ ਆਦਮੀ ਆਇਕੇ ਕਹਿਣ ਲਗਾ, 'ਨਾਨਕ! ਤੇਰੇ ਤਾਈਂ ਖਾਨ ਬੁਲਾਇਦਾ ਹੈ।' ਤਬਿ ਗੁਰੂ ਨਾਨਕ ਕਹਿਆ, ਮੈਨੂੰ ਤੇਰੇ ਖਾਨ ਦੀ ਕਿਆ ਪਰਵਾਹਿ ਪੜੀ ਹੈ। ਤਬਿ ਲੋਕਾਂ ਕਹਿਆ, 'ਇਹ ਕਮਲਾ ਦਿਵਾਨਾ ਹੋਆ ਹੈ। (ਪੁਰਾਤਨ ਜਨਮ ਸਾਖੀ)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੧੩੬ ਉਤੇ ਜਿਥੇ 'ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ॥' ਅੰਕਿਤ ਹੈ ਉਥੇ ਪੰਨਾ ੧੧੫੯ ਉਤੇ ''ਪੰਡਿਤ ਮੁਲਾਂ ਜੋ ਲਿਖਿਆ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ॥'' ਅਥਵਾ ''ਹਿੰਦੂ ਤੁਰਕ ਕਾ ਸਾਹਿਬੁ ਏਕ'' (ਪੰਨਾ ੧੧੫੮) ਭਗਤ ਕਬੀਰ ਜੀ ਦੇ ਬਚਨ ਵੀ 'ਇਕੁ'ਨਾਮੁ ਧਰਮੁ' ਦੀ ਸਾਂਝੀਵਾਲਤਾ ਅਤੇ ਬੇਪਰਵਾਹੀ ਦੇ ਪ੍ਰਤੀਕ ਹਨ।

ਗੁਰੂ ਬਾਬਾ ਜੀ ਦੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤੇ ਸ਼ਬਦ 'ਸਗ ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ॥' (ਪੰਨਾ ੧੨੯੧) ਭਾਵ ਨਾਨਕ ਤੇਰੇ ਦਰ ਦਾ ਕੁੱਤਾ ਹੈ ਤੇ ਮਸਤਾਨਾ ਹੈ ਅਤੇ ਇਹ ਮਸਤੀ ਨਿਤ ਵਧਦੀ ਹੈ, ਕਿਤਨੇ ਪਿਆਰੇ ਲਗਦੇ ਹਨ। ਸਚ ਜਾਣੋ ਨਾਮ ਦੀ ਮਸਤੀ 'ਵੇ ਪ੍ਰਵਾਹੀ ਵਾਲਾ ਮਾਰਗ' ਹੈ ਜੋ ਵਿਰਲਿਆਂ ਨੂੰ ਨਸੀਬ ਹੁੰਦਾ ਹੈ।

**ਮਾਰੂ ਮਹਲਾ ੧ ॥ ਇਹੁ ਧਨੁ, ਸਰਬ ਰਹਿਆ ਭਰਪੂਰਿ ॥ ਮਨਮੁਖ ਫਿਰਹਿ, ਸਿ ਜਾਣਹਿ ਦੂਰਿ ॥੧॥ ਸੋ ਧਨੁ ਵਖਰੁ, ਨਾਮੁ ਰਿਦੈ ਹਮਾਰੈ ॥ ਜਿਸੁ ਤੂ ਦੇਹਿ, ਤਿਸੈ ਨਿਸਤਾਰੈ ॥੧॥ਰਹਾਉ॥ ਨ ਇਹੁ ਧਨੁ ਜਲੈ, ਨ ਤਸਕਰੁ ਲੈ ਜਾਇ ॥ ਨ ਇਹੁ ਧਨੁ ਡੂਬੈ, ਨ ਇਸੁ ਧਨ ਕਉ ਮਿਲੈ ਸਜਾਇ ॥੨॥ ਇਸੁ ਧਨ ਕੀ ਦੇਖਹੁ ਵਡਿਆਈ ॥ ਸਹਜੇ ਮਾਤੇ, ਅਨਦਿਨੁ ਜਾਈ ॥੩॥ ਇਕ ਬਾਤ ਅਨੂਪ ਸੁਨਹੁ ਨਰ ਭਾਈ ॥ ਇਸੁ ਧਨ ਬਿਨੁ, ਕਹਹੁ ਕਿਨੈ ਪਰਮ ਗਤਿ ਪਾਈ ॥੪॥ ਭਣਤਿ ਨਾਨਕੁ, ਅਕਥ ਕੀ ਕਥਾ ਸੁਣਾਏ ॥ ਸਤਿਗੁਰੁ ਮਿਲੈ, ਤ ਇਹੁ ਧਨੁ ਪਾਏ ॥੫॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਣਹਿਂ, ਦੇਹਿਂ।

**ਪਦ ਅਰਥ:** ਇਹੁ ਧਨੁ=ਇਹ (ਪਰਮੇਸ਼ਰ ਦਾ ਅਦੁੱਤੀ ਨਾਮ) ਧਨ, ਪਦਾਰਥ। ਸਰਬ=ਸਾਰਿਆਂ ਵਿਚ। ਭਰਪੂਰਿ=ਭਰਿਆ ਹੋਇਆ ਭਾਵ ਵਿਆਪਕ। ਮਨਮੁਖ=ਆਪ-ਹੁਦਰੇ ਮਨੁੱਖ। ਫਿਰਹਿ=ਫਿਰਦੇ ਹਨ। ਸਿ=ਓਹ (ਮਨਮੁਖ)। ਜਾਣਹਿ=ਸਮਝਦੇ ਹਨ। ਵਖਰੁ=ਸੌਦਾ। ਰਿਦੈ ਹਮਾਰੈ=ਸਾਡੇ ਹਿਰਦੇ ਵਿਚ। ਦੇਹਿ=ਦੇਂਦਾ ਹੈ। ਤਿਸੈ=ਉਸ (ਮਨੁੱਖ) ਨੂੰ। ਨਿਸਤਾਰੈ=ਤਾਰ ਲੈਂਦਾ ਹੈ। ਜਲੈ=ਸੜਦਾ ਹੈ। ਤਸਕਰੁ=ਚੋਰ। ਸਜਾਇ=ਸਜਾ

ਮਾਰ। ਸਹਜੇ=ਅਡੋਲ ਅਵਸਥਾ ਵਿਚ। ਮਾਤੇ=ਮਸਤ ਹੋਇਆ। ਅਨਦਿਨੁ=ਹਰੇਕ ਦਿਨ। ਜਾਈ=(ਗੁਜ਼ਰ) ਜਾਂਦਾ ਹੈ। ਅਨੂਪ=ਸੁੰਦਰ। ਨਰ ਭਾਈ=ਹੇ ਭਾਈ ਜਨੋ!। ਕਹਹੁ=ਦਸੋ। ਕਿਨੈ=ਕਿਸ ਨੇ। ਪਰਮ ਗਤਿ=ਸਭ ਤੋਂ ਉਚੀ ਆਤਮਿਕ ਅਵਸਥਾ।੪। ਭਣਤ=ਕਹਿੰਦਾ ਹੈ। ਅਕਥ ਕੀ ਕਥਾ=ਨਾ ਕਥੇ ਜਾ ਸਕਣ ਵਾਲੇ (ਹਰੀ) ਦੀ ਕਥਾ-ਕਹਾਣੀ।

**ਅਰਥ:** ਇਹ (ਅਦੁੱਤੀ ਨਾਮ) ਧਨ ਸਾਰਿਆਂ (ਹਿਰਦਿਆਂ) ਵਿਚ ਵਿਆਪਕ ਹੋ ਰਿਹਾ ਹੈ (ਪਰ) ਜੋ ਮਨੁੱਖ ਆਪ-ਹੁੱਦਰੇ ਹਨ, ਓਹ (ਪ੍ਰਭੂ ਦੇ ਨਾਮ ਧਨ ਨੂੰ) ਦੂਰ (ਪਿਆ) ਸਮਝਦੇ ਹਨ (ਕਿਉਂਕਿ ਉਹਨਾਂ ਨੂੰ ਨਾਮ ਦੀ ਹੋਂਦ ਬਾਰੇ ਵਿਸ਼ਵਾਸ਼ ਨਹੀਂ ਹੁੰਦਾ ਕਿ) ਉਹ ਨਾਮ ਧਨ ਰੂਪੀ ਸੌਦਾ ਸਾਡੇ (ਹਿਰਦੇ ਵਿਚ ਹੈ)। (ਪਰ ਹੇ ਪ੍ਰਭੂ!) ਜਿਸ ਨੂੰ ਤੂੰ (ਇਹ ਨਾਮ ਧਨ) ਦੇਂਦਾ ਹੈਂ, ਉਸ ਨੂੰ (ਸੰਸਾਰ ਸਾਗਰ ਤੋਂ) ਪਾਰ ਲੰਘਾ ਲੈਂਦਾ ਹੈ।੧।ਰਹਾਉ।

ਨਾ ਇਹ ਧਨ (ਅੱਗ ਵਿਚ) ਸੜਦਾ ਹੈ, ਨਾ (ਇਸ ਧਨ ਨੂੰ) ਚੋਰ ਲੈ ਜਾ ਸਕਦਾ ਹੈ। ਨਾ ਇਹ ਧਨ (ਪਾਣੀ ਵਿਚ) ਡੁਬਦਾ (ਜਾਂ ਰੁੜ੍ਹਦਾ) ਹੈ, ਨਾ ਇਸ ਧਨ ਨੂੰ ਕੋਈ ਦੰਡ ਲਗ ਸਕਦਾ ਹੈ।੨।

(ਹੇ ਭਾਈ!) ਇਸ ਧਨ ਦੀ ਵਡਿਆਈ (ਵਲ) ਵੇਖੋ, (ਜਿਨ੍ਹਾਂ ਕੋਲ ਇਹ ਧਨ ਹੈ, ਉਹ) ਅਡੋਲ ਅਵਸਥਾ ਵਿਚ ਰਤੇ ਰਹਿੰਦੇ ਹਨ (ਤੇ ਉਨ੍ਹਾਂ ਦਾ) ਹਰੇਕ ਦਿਨ (ਸਹਜ ਅਵਸਥਾ) ਮਸਤੀ ਵਿਚ ਹੀ ਲੰਘਦਾ ਹੈ।੩।

ਹੇ ਭਾਈ ਜਨੋ! (ਇਸ ਧਨ ਬਾਰੇ ਇਹ) ਇਕ ਸੁੰਦਰ ਬਚਨ ਸੁਣੋ (ਅਤੇ) ਦਸੋ ਕਿ ਇਸ (ਨਾਮ) ਧਨ ਤੋਂ ਬਿਨਾ ਕਿਸ ਨੇ ਉਚੀ ਤੋਂ ਉਚੀ ਪਦਵੀ ਪਾਈ ਹੈ? (ਭਾਵ ਕਿਸੇ ਨੇ ਵੀ ਪਰਮਗਤੀ ਪ੍ਰਾਪਤ ਨਹੀਂ ਕੀਤੀ)।੪।

ਨਾਨਕ ਕਹਿੰਦਾ ਹੈ (ਹੇ ਭਾਈ ਜਨੋ! ਮੈਂ ਤੁਹਾਨੂੰ) ਕਥਨ ਵਿਚ ਨਾ ਆ ਸਕਣ ਵਾਲੇ (ਨਿਰੰਕਾਰ) ਦੀ ਕਥਾ ਸੁਣਾ ਰਿਹਾ ਹਾਂ, (ਜਦੋਂ ਜੀਵ) ਸਤਿਗੁਰੂ ਨੂੰ ਮਿਲਦਾ ਹੈ ਤਾਂ (ਉਹ) ਇਹ (ਨਾਮ) ਧਨ ਪ੍ਰਾਪਤ ਕਰ ਲੈਂਦਾ ਹੈ।੫।੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ-ਧਨ ਦੀ ਵਡਿਆਈ ਅੰਕਿਤ ਹੈ। ਇਹ ਧਨ ਰਤਨ, ਜਵਾਹਰ ਤੇ ਮਾਣਕ ਵਾਂਗ ਅਮੋਲਕ ਹੈ। ਭਗਤਾਂ ਨੇ ਇਸ ਨਾਮ ਧਨ ਨਾਲ ਆਪਣੀ ਸਾਂਝ ਬਣਾਈ ਹੈ। ਓਹ ਅੰਮ੍ਰਿਤ ਵੇਲੇ ਜਾਗਦੇ ਹਨ, ਨਾਮ-ਸਿਮਰਨ ਕਰਦੇ ਹਨ। ਅੰਮ੍ਰਿਤ ਵੇਲੇ ਦਾ ਸਿਮਰਨ ਇਤਨਾ ਫਲਦਾ ਹੈ ਕਿ ਖਾਇਆਂ, ਖਰਚਿਆਂ, ਭਾਵ ਹੋਰਨਾਂ ਵਿਚ ਵੰਡਿਆਂ ਇਸ ਧਨ ਦੀ ਤੋਟ ਨਹੀਂ ਆਉਂਦੀ, ਸਗੋਂ ਹੋਰ ਦੂਣਾ ਚੌਣਾ ਹੁੰਦਾ ਹੈ:--

**ਦਿਨੁ ਦਿਨੁ ਚੜੈ ਸਵਾਇਆ, ਨਾਨਕ ਹੋਤ ਨ ਘਾਟਿ ॥** [ਪੰਨਾ ੩੦੦

ਇਸ ਧਨ ਦੀ ਵਿਲਖਣਤਾ ਤੇ ਵਡਿਆਈ ਇਹ ਹੈ ਕਿ ਇਸ ਨੂੰ ਨਾ ਚੋਰ ਉਚੱਕਾ ਲਿਜਾ ਸਕਦਾ ਹੈ, ਨਾ ਪਾਣੀ ਰੋੜ੍ਹ ਸਕਦਾ ਹੈ, ਨਾ ਅੱਗ ਸਾੜ ਸਕਦੀ ਹੈ, ਅਤੇ ਨਾ ਹਵਾ ਉਡਾ ਸਕਦੀ ਹੈ। ਭਗਤ ਕਬੀਰ ਜੀ ਦੇ ਨਾਮ-ਧਨ ਬਾਰੇ ਬੜੇ ਸੁੰਦਰ ਬਚਨ ਹਨ:--

**ਅਗਨਿ ਨ ਦਹੈ, ਪਵਨੁ ਨਹੀ ਮਗਨੈ, ਤਸਕਰੁ ਨੇਰਿ ਨ ਆਵੈ ॥**
**ਰਾਮ ਨਾਮ ਧਨੁ ਕਰਿ ਸੰਚਉਨੀ, ਸੋ ਧਨੁ ਕਤਹੀ ਨ ਜਾਵੈ ॥** [ਪੰਨਾ ੩੩੬

ਇਸ ਧਨ ਦੀ ਪ੍ਰਾਪਤੀ ਦਾ ਸਾਧਨ 'ਸਤਿਸੰਗਤ' ਹੈ, ਅਤੇ 'ਸਤਿਸੰਗਤ' ਵੀ ਸਤਿਗੁਰੂ ਸਚੇ ਪਾਤਿਸ਼ਾਹ ਦੀ ਹੋਵੇ ਜਿਥੇ ਨਿਰੋਲ ਹਰੀ ਦੇ ਗੁਣ ਗਾਏ ਜਾਂਦੇ ਹੋਣ:--

**ਸਤ ਸੰਗਤਿ ਊਤਮ ਸਤਿਗੁਰ ਕੇਰੀ, ਗੁਨ ਗਾਵੈ ਹਰਿ ਪ੍ਰਭ ਕੇ ॥** [ਪੰਨਾ ੧੩੧

ਸੋ, ਇਸ ਧਨ ਦੀ ਪ੍ਰਾਪਤੀ ਬਾਰੇ ਗੁਰੂ ਬਾਬਾ ਜੀ ਨੇ ਸਿਧਾਂਤਕ ਤੌਰ ਤੇ ਨਿਰਣਾ ਕਰ ਦਿੱਤਾ ਹੈ:--

**ਭਣਤਿ ਨਾਨਕੁ, ਅਕਥ ਕੀ ਕਥਾ ਸੁਣਾਏ ॥**
**ਸਤਿਗੁਰੁ ਮਿਲੈ, ਤ ਇਹੁ ਧਨੁ ਪਾਏ ॥**

**ਮਾਰੂ ਮਹਲਾ ੧ ॥ ਸੂਰ ਸਰੁ ਸੋਸਿ ਲੈ, ਸੋਮ ਸਰੁ ਪੋਖਿ ਲੈ, ਜੁਗਤਿ ਕਰਿ ਮਰਤੁ, ਸੁ ਸਨਬੰਧੁ ਕੀਜੈ ॥ ਮੀਨ ਕੀ ਚਪਲ ਸਿਉ, ਜੁਗਤਿ ਮਨੁ ਰਾਖੀਐ, ਉਡੈ ਨਹ ਹੰਸੁ, ਨਹ ਕੰਧੁ ਛੀਜੈ ॥ ੧ ॥ ਮੂੜੇ, ਕਾਇਚੇ ਭਰਮਿ ਭੁਲਾ ॥ ਨਹ ਚੀਨਿਆ ਪਰਮਾਨੰਦੁ ਬੈਰਾਗੀ ॥ ੧ ॥ ਰਹਾਉ ॥ ਅਜਰ ਗਹੁ ਜਾਰਿ ਲੈ, ਅਮਰ ਗਹੁ ਮਾਰਿ ਲੈ, ਭ੍ਰਾਤਿ ਤਜਿ ਛੋਡਿ, ਤਉ ਅਪਿਉ ਪੀਜੈ ॥ ਮੀਨ ਕੀ ਚਪਲ ਸਿਉ, ਜੁਗਤਿ ਮਨੁ ਰਾਖੀਐ, ਉਡੈ ਨਹ ਹੰਸੁ, ਨਹ ਕੰਧੁ ਛੀਜੈ ॥ ੨ ॥ ਭਣਤਿ ਨਾਨਕੁ ਜਨੋ, ਰਵੈ ਜੇ ਹਰਿ ਮਨੋ, ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥ ਮੀਨ ਕੀ ਚਪਲ ਸਿਉ, ਜੁਗਤਿ ਮਨੁ ਰਾਖੀਐ, ਉਡੈ ਨਹ ਹੰਸੁ, ਨਹ ਕੰਧੁ ਛੀਜੈ ॥ ੩ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹਂ, ਚੀਨਿਆਂ, ਸਿਉਂ, ਭ੍ਰਾਂਤ।

**ਫੁਟਕਲ:** 'ਅਜਰ' ਤੇ 'ਅਮਰ' ਦਾ ਉਚਾਰਨ 'ਅ-ਜਰ' ਤੇ 'ਅ-ਮਰ' ਕਰਨਾ ਹੈ।

**ਪਦ ਅਰਥ:** ਸੂਰ ਸਰੁ=ਸੂਰਜ ਦਾ ਤਾਲਾਬ, ਤਪਸ਼ ਦਾ ਸਰੋਵਰ, ਭਾਵ ਤਮੋ ਗੁਣ ਸੁਭਾਉ। ਸੋਸਿ ਲੈ=ਸਾੜ ਦੇ, ਸੁਕਾ ਲੈ, ਮੁਕਾ ਦੇ। ਸੂਰ=ਭਾਵ ਸਜੀ ਸੁਰ, ਪਿੰਗਲਾ ਨਾੜੀ। ਸੋਮ ਸਰੁ=ਚੰਦਰਮਾ ਦਾ ਤਾਲਾਬ, ਸਤੋ ਗੁਣੀ ਸੁਭਾਵ। ਪੋਖਿ ਪਾਲ ਕੇ ਲੈ, ਤਕੜਾ ਕਰ ਲੈ। ਸੋਮ=ਖਬੀ ਸੁਰ, ਇੜਾ ਨਾੜੀ। ਜੁਗਤਿ ਕਰਿ ਸੁ ਸਨਬੰਧ=ਜਿੰਦਗੀ ਨੂੰ ਇਕ ਜੁਗਤੀ ਵਿਚ ਜੋੜਨਾ। ਮਰਤੁ=ਹਵਾ, ਪ੍ਰਾਣ, ਸੁਆਸ। ਸਨਬੰਧੁ ਕੀਜੈ=ਮੇਲ ਕਰਨਾ ਚਾਹੀਦਾ ਹੈ। ਮੀਨ=ਮੱਛੀ। ਮੀਨ ਕੀ ਚਪਲ=ਮੱਛੀ ਦੀ ਚੰਚਲਤਾ। ਸਿਉ=ਨਾਲ। ਜੁਗਤਿ ਮਨੁ ਰਾਖੀਐ=ਮਨ ਨੂੰ ਟਿਕਾਉਣਾ ਚਾਹੀਦਾ ਹੈ। ਉਡੈ ਨ=ਉਡਦਾ ਨਹੀਂ, ਭਾਵ ਭਟਕਦਾ ਨਹੀਂ ਹੈ। ਹੰਸੁ=ਜੀਵਾਤਮਾ, ਮਨ। ਕੰਧੁ=ਸਰੀਰ। ਛੀਜੈ=ਛਿੱਜਦਾ, ਨਾਸ਼ ਹੁੰਦਾ ਹੈ। ਚੀਨਿਆ=ਸਮਝਿਆ। ਮੂੜੇ=ਹੇ ਮੂਰਖ!। ਕਾਇਚੇ=ਕਿਉ?। ਭਰਮਿ ਭੁਲਾ=ਭਰਮ ਵਿਚ ਭੁਲਿਆ ਹੋਇਆ ਹੈ। ਪਰਮਾਨੰਦ=ਪਰਮਾਤਮਾ। ਬੈਰਾਗੀ=ਮਾਇਆ ਤੋਂ ਉਦਾਸ। ਅਜਰੁ=ਨਾ ਜਰਿਆ ਜਾਣ ਵਾਲਾ, ਕਾਮ। ਗਹੁ=ਫੜ ਲੈ, ਰੋਕ ਲੈ। ਜਾਰਿ ਲੈ=ਸਾੜ ਦੇ। ਅਮਰੁ=ਨਾ ਮਰਨ ਵਾਲਾ। ਮਾਰਿ ਲੈ=(ਭਾਵ ਮਨ ਉਤੇ) ਕਾਬੂ ਪਾ ਲੈ।੨। ਪੀਜੈ=ਪੀਵੇ। ਭਣਤਿ=ਕਹਿੰਦਾ ਹੈ। ਜਨੋ=(ਨਾਨਕ) ਜਨ। ਰਵੈ=ਸਿਮਰੇ। ਮਨੋ=ਮਨ। ਪਵਨ ਸਿਉ=ਹਵਾ ਨਾਲ ਭਾਵ ਸੁਆਸ ਨਾਲ।੩।

**ਅਰਥ:** (ਹੇ ਜੋਗੀ!) ਸੂਰਜ ਦਾ ਤਾਲਾਬ (ਭਾਵ ਪਿੰਗਲਾ ਸੁਰ, ਤਮੋ ਗੁਣੀ ਸੁਭਾਵ ਨੂੰ) ਸਾੜ ਕੇ

(ਮੁਕਾ ਦੇ ਅਤੇ) ਚੰਦਰਮਾ ਦਾ ਤਾਲਾਬ (ਇੜਾ ਸੁਰ, ਸਤੋ ਗੁਣੀ ਸੁਭਾਵ ਸੀਤਲਾਈ) ਪਾਲ ਕੇ (ਤਕੜਾ ਕਰ) ਲੈ, (ਇੜਾ ਸੁਰ ਚੰਦਰਮਾ ਵਿਚੋਂ ਪ੍ਰਾਣ ਉਤਾਰਨੇ, ਇਸ ਤਰ੍ਹਾਂ) ਪੌਣ ਵਰਗੇ ਪ੍ਰਾਣ (ਭਾਵ ਜਿੰਦਗੀ ਨੂੰ ਇਕ) ਜੁਗਤੀ ਵਿਚ ਰਖ (ਇਹ ਹੈ ਪ੍ਰਾਣਾਂ ਨੂੰ ਸੁਖਮਨਾ ਵਿਚ ਟਿਕਾਣਾ) ਇਹੋ ਜਿਹਾ ਸੰਬੰਧ (ਮੇਲ) ਕਰੋ। ਇਸ ਜੁਗਤੀ ਨਾਲ ਮੱਛੀ ਵਰਗੀ ਚਾਲ ਵਾਲੇ (ਚੰਚਲ) ਮਨ ਨੂੰ ਸਾਂਭਿਆ ਜਾ ਸਕਦਾ ਹੈ। ਭਾਵ ਵਸ ਵਿਚ ਕਰ ਕੇ ਰਖਿਆ ਜਾ ਸਕਦਾ ਹੈ (ਫਿਰ) ਨਾ ਹੰਸ (ਜੀਵਾਤਮਾ ਕਿਤੇ) ਉਡਦਾ (ਭਾਵ ਜਾਂਦਾ) ਹੈ, ਨਾ ਹੀ ਸਰੀਰ ਨਾਸ਼ ਹੁੰਦਾ ਹੈ।੧।

ਹੇ ਮੂਰਖ! ਕਿਸ ਲਈ ਭਰਮ ਵਿਚ ਭੁਲਾ ਪਿਆ ਹੈਂ? ਤੂੰ ਵੈਰਾਗੀ ਹੋ ਕੇ ਪਰਮ-ਅਨੰਦ ਪਰਮੇਸ਼ਰ ਨੂੰ ਨਹੀਂ ਜਾਣਿਆ।੧।ਰਹਾਉ।

(ਹੇ ਭਾਈ!) ਨਾ ਜਰੇ ਜਾਣ ਵਾਲੇ (ਕਾਮ ਨੂੰ) ਪਕੜ ਲੈ ਸਾੜ ਦੇ (ਭਾਵ ਕਾਬੂ ਪਾ ਲੈ ਅਤੇ) ਨਾ ਮਰਨ ਵਾਲੇ (ਅਹੰਕਾਰੀ) ਮਨ ਨੂੰ ਫੜ (ਭਾਵ ਕਾਬੂ ਕਰ ਲੈ) ਮਾਰ ਲੈ, ਭਰਮ ਨੂੰ ਤਿਆਗ ਕੇ ਨਾਮ ਅੰਮ੍ਰਿਤ ਪੀ ਲੈ। ਮੱਛੀ ਵਰਗੀ ਚੰਚਲਤਾ ਵਾਲੇ ਮਨ ਨੂੰ ਜੁਗਤੀ ਨਾਲ ਟਿਕਾ ਕੇ ਰਖ, (ਇਸ ਤਰ੍ਹਾਂ) ਨਾ ਜੀਵਾਤਮਾ ਉਡਦਾ ਹੈ, ਨਾ ਸਰੀਰ ਨਾਸ਼ ਹੁੰਦਾ ਹੈ।੨।

ਨਾਨਕ ਕਹਿੰਦਾ ਹੈ, ਹੇ (ਪ੍ਰੇਮੀ) ਜਨੋ! ਜੇ (ਮਨੁੱਖ) ਹਰੀ ਨੂੰ ਦਿਲੋਂ (ਪ੍ਰੀਤ ਕਰਕੇ) ਸਿਮਰੇ, ਪਵਨ (ਸੁਆਸਾਂ) ਨਾਲ (ਨਾਮ ਜਪ ਕੇ) ਅੰਮ੍ਰਿਤ ਪੀਵੇ (ਤਾਂ ਉਸਦਾ ਸਾਰਾ ਜੀਵਨ ਅੰਮ੍ਰਿਤ ਨਾਲ ਭਰ ਜਾਂਦਾ ਹੈ)। ਮੱਛੀ ਵਰਗੀ ਚੰਚਲਤਾ ਵਾਲੇ ਮਨ ਨੂੰ ਜੁਗਤੀ ਨਾਲ ਰੋਕਣ ਕਰਕੇ, ਜੀਵਾਤਮਾ ਨਹੀਂ ਉਡਦਾ (ਭਾਵ ਇਧਰ ਉਧਰ ਨਹੀਂ ਜਾਂਦਾ,ਦੌੜਦਾ ਭਟਕਦਾ ਨਹੀਂ ਹੈ), ਨਾ ਸਰੀਰ ਨਾਸ਼ ਹੁੰਦਾ ਹੈ।੩।੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵਰਤੀ ਹੋਈ ਸ਼ਬਦਾਵਲੀ ਪੋਖਿ ਲੈ, ਜਾਰਿ ਲੈ, ਮਾਰਿ ਲੈ, ਤਜਿ ਛੋਡਿ ਆਦਿ ਤੋਂ ਪਤਾ ਲਗਦਾ ਹੈ ਕਿ ਗੁਰੂ ਬਾਬਾ ਜੀ ਨੂੰ ਕੋਈ ਆਤਮ ਅਭਿਆਸੀ, ਪਰਮਾਰਥ ਦੇ ਪਾਂਧੀ ਮਿਲੇ, ਜੋ ਪ੍ਰਸ਼ਨ ਉਹਨਾ ਪੁਛੇ, ਆਪ ਜੀ ਨੇ ਉਨ੍ਹਾਂ ਦੇ ਉਤਰ ਉਪਦੇਸ਼ ਰੂਪ ਵਿਚ ਦਿੱਤੇ। ਸੰਜਮ ਨਾਲ ਸਰੀਰ ਨੂੰ ਕਾਇਮ ਰਖਿਆ ਜਾ ਸਕਦਾ ਹੈ। ਇਸ ਨਾਲ ਦੇਹੀ ਛਿੱਜਦੀ ਨਹੀਂ, ਭਾਵ ਕਮਜ਼ੋਰ ਨਹੀਂ ਹੁੰਦੀ। ਦੇਹੀ ਨੂੰ ਕਮਜ਼ੋਰ ਕਰਨ ਵਾਲੀਆਂ ਸ਼ਕਤੀਆਂ ਹਨ ਕਾਮ, ਕ੍ਰੋਧ ਆਦਿ। ਗੁਰਬਾਣੀ ਵਿਚ ਅੰਕਿਤ ਹੈ:--

**ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥** [ਪੰਨਾ ੯੩੨

ਜਿਵੇਂ ਸੂਰਜ ਨੂੰ ਕਾਬੂ ਕਰਨਾ ਕਠਿਨ ਹੈ ਤਿਵੇਂ ਕਾਮ ਨੂੰ ਵਸ ਵਿਚ ਕਰਨਾ ਵੀ ਅਤੀ ਕਠਿਨ ਹੈ। ਪਵਨ ਸਮਾਨ ਉਡਣ ਵਾਲੇ ਮਨ ਨੂੰ ਟਿਕਾ ਕੇ ਰਖਣਾ ਕੋਈ ਸੌਖੀ ਗੱਲ ਨਹੀਂ ਕਿਉਂਕਿ:--

**ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ ॥**
**ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ ॥** [ਪੰਨਾ ੮੭੬

ਸੂਰਜ ਨੂੰ ਚੰਦਰਮਾ ਦੇ ਘਰ ਲਿਆਉਣ ਤੋਂ ਭਾਵ ਕਾਮ ਰੂਪ ਸ਼ਕਤੀ ਨੂੰ ਸ਼ਿਵ ਰੂਪ ਸੀਤਲਤਾ ਵਿਚ ਪਲਟਣ ਦੀ ਜੁਗਤੀ ਹੈ। ਜਿਵੇਂ ਮੱਛੀ ਪਾਣੀ ਤੋਂ ਬਿਨਾ ਜੀਉਂਦੀ ਨਹੀਂ ਰਹਿ ਸਕਦੀ ਤਿਵੇਂ ਜਗਿਆਸੂ ਜੋ ਪਰਮੇਸ਼ਰ ਦੇ ਨਾਮ ਦਾ ਅਭਿਆਸੀ ਹੈ, ਸਿਮਰਨ ਰੂਪੀ ਪਾਣੀ ਤੋਂ ਬਿਨਾ ਓਹ ਪ੍ਰਾਣਾਂ ਦੀ ਮੌਤ ਸਮਝਦਾ ਹੈ।

ਜੀਵ ਮਾਇਆ ਮੋਹ ਦੇ ਭਰਮ ਵਿਚ ਪੈਣ ਕਰਕੇ ਹੀ ਪਰਮੇਸ਼ਰ ਨੂੰ ਭੁਲਿਆ ਹੋਇਆ ਹੈ ਜਿਸ ਕਰਕੇ ਜੰਮਦਾ ਮਰਦਾ ਰਹਿੰਦਾ ਹੈ। ਜੇ ਨਾਮ ਜਪੇ ਤਾਂ ਜਨਮ ਮਰਣ ਤੋਂ ਰਹਿਤ ਹੋ ਸਕਦਾ ਹੈ, ਜੀਵਨ-ਮੁਕਤੀ ਪ੍ਰਾਪਤ ਕਰ ਸਕਦਾ ਹੈ। ਸੋ ਹਰੇਕ ਸੁਆਸ ਨਾਲ ਪਰਮੇਸ਼ਰ ਦਾ ਨਾਮ ਜਪਣਾ ਹੀ ਸਹੀ ਅਰਥਾਂ ਵਿਚ ਅੰਮ੍ਰਿਤ ਪੀਣਾ ਹੈ। ਜਿਹੜਾ ਜੀਵ ਇਹ ਅੰਮ੍ਰਿਤ ਪੀਂਦਾ ਹੈ, ਓਹ ਅਮਰ ਹੋ ਜਾਂਦਾ ਹੈ, ਉਸਦਾ ਕਦੇ ਵੀ ਵਿਨਾਸ਼ ਨਹੀਂ ਹੁੰਦਾ:—

**ਇਹੁ ਹਰਿ ਰਸੁ ਪਾਵੈ ਜਨੁ ਕੋਇ॥ ਅੰਮ੍ਰਿਤੁ ਪੀਵੈ ਅਮਰੁ ਸੋ ਹੋਇ॥**

**ਉਸੁ ਪੁਰਖ ਕਾ ਨਾਹੀ ਕਦੇ ਬਿਨਾਸ॥ ਜਾ ਕੈ ਮਨਿ ਪ੍ਰਗਟੇ ਗੁਨਤਾਸ॥** [ਪੰਨਾ ੨੮੭

**ਮਾਰੂ ਮਹਲਾ ੧ ॥ ਮਾਇਆ ਮੁਈ ਨ ਮਨੁ ਮੁਆ, ਸਰੁ ਲਹਰੀ ਮੈ ਮਤੁ ॥ ਬੋਹਿਥੁ ਜਲ ਸਿਰਿ ਤਰਿ ਟਿਕੈ, ਸਾਚਾ ਵਖਰੁ ਜਿਤੁ ॥ ਮਾਣਕੁ ਮਨ ਮਹਿ ਮਨੁ ਮਾਰਸੀ, ਸਚਿ ਨ ਲਾਗੈ ਕਤੁ ॥ ਰਾਜਾ ਤਖਤਿ ਟਿਕੈ ਗੁਣੀ, ਭੈ ਪੰਚਾਇਣ ਰਤੁ ॥੧॥ ਬਾਬਾ, ਸਾਚਾ ਸਾਹਿਬੁ ਦੂਰਿ ਨ ਦੇਖੁ ॥ ਸਰਬ ਜੋਤਿ ਜਗ ਜੀਵਨਾ, ਸਿਰਿ ਸਿਰਿ ਸਾਚਾ ਲੇਖੁ ॥੧॥ਰਹਾਉ ॥ ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ, ਇੰਦੁ ਤਪੈ ਭੇਖਾਰੀ ॥ ਮਾਨੈ ਹੁਕਮੁ ਸੋਹੈ ਦਰਿ ਸਾਚੈ, ਆਕੀ ਮਰਹਿ ਅਫਾਰੀ ॥ ਜੰਗਮ ਜੋਧ ਜਤੀ ਸੰਨਿਆਸੀ, ਗੁਰਿ ਪੂਰੈ ਵੀਚਾਰੀ ॥ ਬਿਨੁ ਸੇਵਾ ਫਲੁ ਕਬਹੁ ਨ ਪਾਵਸਿ, ਸੇਵਾ ਕਰਣੀ ਸਾਰੀ ॥੨॥ ਨਿਧਨਿਆ ਧਨੁ, ਨਿਗੁਰਿਆ ਗੁਰੁ, ਨਿੰਮਾਣਿਆ ਤੂ ਮਾਣੁ ॥ ਅੰਧੁਲੈ ਮਾਣਕੁ ਗੁਰੁ ਪਕੜਿਆ, ਨਿਤਾਣਿਆ ਤੂ ਤਾਣੁ ॥ ਹੋਮ ਜਪਾ ਨਹੀ ਜਾਣਿਆ, ਗੁਰਮਤੀ ਸਾਚੁ ਪਛਾਣੁ ॥ ਨਾਮ ਬਿਨਾ ਨਾਹੀ ਦਰਿ ਢੋਈ, ਝੂਠਾ ਆਵਣ ਜਾਣੁ ॥੩॥ ਸਾਚਾ ਨਾਮੁ ਸਲਾਹੀਐ, ਸਾਚੇ ਤੇ ਤ੍ਰਿਪਤਿ ਹੋਇ ॥ ਗਿਆਨ ਰਤਨਿ ਮਨੁ ਮਾਜੀਐ, ਬਹੁੜਿ ਨ ਮੈਲਾ ਹੋਇ ॥ ਜਬ ਲਗੁ ਸਾਹਿਬੁ ਮਨਿ ਵਸੈ, ਤਬ ਲਗੁ ਬਿਘਨੁ ਨ ਹੋਇ ॥ ਨਾਨਕ ਸਿਰੁ ਦੇ ਛੁਟੀਐ, ਮਨਿ ਤਨਿ ਸਾਚਾ ਸੋਇ ॥੪॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਹਰੀਂ, ਮਹਿਂ, ਮਰਹਿਂ, ਨਿਧਨਿਆਂ, ਨਿਗੁਰਿਆਂ, ਨਿੰਮਾਣਿਆਂ, ਨਾਹੀਂ, ਮਾਂਜੀਐ।

**ਪਦ ਅਰਥ:** ਸਰੁ=ਸਰੋਵਰ। ਮੈ=ਸ਼ਰਾਬ। ਮਤੁ=ਮਸਤ। ਲਹਰੀ=ਲਹਿਰਾਂ ਨਾਲ। ਬੋਹਿਥੁ=(ਸਰੀਰ ਰੂਪੀ) ਜਹਾਜ਼। ਜਲ ਸਿਰਿ=ਜਲ ਦੇ ਸਿਰ ਉਤੇ। ਤਰਿ=ਤਰ ਕੇ। ਟਿਕੈ=ਟਿੱਕਦਾ ਹੈ। ਵਖਰੁ=ਸੌਦਾ। ਮਾਣਕੁ=(ਨਾਮ ਰੂਪੀ) ਮੋਤੀ। ਮਨ ਮਹਿ=ਮਨ ਵਿਚ ਹੈ। ਮਨੁ ਮਾਰਸੀ=ਮਨ ਨੂੰ ਮਾਰੇਗਾ (ਭਾਵ ਕਾਬੂ ਕਰਦਾ ਰਹੇਗਾ)। ਸਚਿ=ਸਚ ਕਰਕੇ। ਕਤੁ=ਤਰੇੜ, ਛੇਕ। ਰਾਜਾ=ਜੀਵਾਤਮਾ। ਤਖਤਿ ਟਿਕੈ=(ਹਿਰਦੇ ਰੂਪੀ) ਤਖਤ ਉਤੇ ਬੈਠਦਾ ਹੈ। ਗੁਣੀ=ਗੁਣਾਂ ਕਰਕੇ। ਭੈ=(ਵਾਹਿਗੁਰੂ ਦੇ) ਡਰ ਦੁਆਰਾ। ਪੰਚਾਇਣ=ਪੰਜ (ਸਤ, ਸੰਤੋਖ, ਦਇਆ, ਧਰਮ ਧੀਰਜ)। ਰਤ=ਰੱਤਿਆ ਜਾਂਦਾ ਹੈ।੧।

ਬਾਬਾ=ਹੇ ਭਾਈ!। ਸਰਬ ਜੋਤਿ=ਸਾਰਿਆਂ ਵਿਚ (ਪ੍ਰਭੂ ਦੀ) ਜੋਤਿ ਹੈ। ਜਗ ਜੀਵਨਾ=ਜਗਤ ਦੇ

ਜੀਵਨ (ਪ੍ਰਭੂ ਦੀ)। ਸਿਰਿ ਸਿਰਿ=ਹਰੇਕ ਦੇ ਸਿਰ ਉਤੇ। ਲੇਖੁ=(ਹੁਕਮ ਰੂਪੀ) ਲੇਖ। ਸੰਕਰੁ=ਸ਼ਿਵ। ਇੰਦੁ=ਇੰਦਰ (ਦੇਵਤਾ)। ਤਪੈ=ਤਪ ਕਰਦਾ ਹੈ। ਭੇਖਾਰੀ=ਮੰਗਤਾ। ਮਾਨੈ=ਮੰਨਦਾ ਹੈ। ਸੋਹੈ=ਸੋਭਦਾ ਹੈ। ਦਰਿ ਸਾਚੈ=ਸਚੇ (ਪ੍ਰਭੂ) ਦੇ ਦਰ ਉਤੇ। ਆਕੀ=ਬਾਗੀ। ਮਰਹਿ=(ਆਤਮਿਕ ਮੌਤ) ਮਰਦੇ ਹਨ। ਅਫਾਰੀ=ਆਫਰੇ ਹੋਏ, ਅਹੰਕਾਰੀ। ਜੋਧ=ਜੋਧੇ, ਬਹਾਦਰ। ਜੰਗਮ=ਜੋਗੀਆਂ ਦਾ ਇਕ ਫ਼ਿਰਕਾ। ਗੁਰਿ ਪੂਰੈ=ਪੂਰੇ ਗੁਰੂ ਦੁਆਰਾ। ਸਾਰੀ=ਸ੍ਰੇਸ਼ਟ।੨।

ਅੰਧੁਲੈ=(ਅਗਿਆਨੀ ਰੂਪ) ਅੰਨ੍ਹੇ ਨੇ। ਮਾਣਕੁ ਗੁਰੁ=ਗੁਰੂ ਮਾਣਕ ਨੂੰ। ਹੋਮ=ਦੇਵਤੇ ਵਾਸਤੇ ਘੀ ਆਦਿਕ ਸਾਮਗਰੀ ਦਾ ਅਗਨੀ ਵਿਚ ਪਾਉਣਾ, ਹਵਨ। ਜਪਾ=ਜਪ (ਮੰਤਰ) ਦੁਆਰਾ। ਆਵਣ ਜਾਣੁ=ਜਨਮ ਮਰਨ।੩।

ਤ੍ਰਿਪਤਿ=ਰਜੇਵਾਂ, ਸੰਤੋਖ। ਰਤਨਿ=ਰਤਨ ਨਾਲ। ਮਾਜੀਐ=ਸਾਫ਼ ਕਰਨਾ ਚਾਹੀਦਾ ਹੈ। ਬਹੁੜਿ=ਮੁੜ ਕੇ। ਬਿਘਨ=ਰੁਕਾਵਟ। ਸਿਰੁ ਦੇ=ਸਿਰ ਦੇ ਕੇ, ਆਪਾ ਅਰਪਣ ਕਰਕੇ।੪।

**ਅਰਥ:** (ਹੇ ਭਾਈ! ਜਿਸ ਮਨੁੱਖ ਨੇ ਹਿਰਦੇ ਵਿਚ ਨਾਮ ਨਹੀਂ ਵਸਾਇਆ, ਉਸ ਦੀ) ਨਾ ਮਾਇਆ (ਦੀ ਤ੍ਰਿਸ਼ਨਾ) ਮੋਈ ਹੈ, ਨਾ ਮਨ (ਜੋ ਸੰਕਲਪਾਂ ਵਿਕਲਪਾਂ ਦਾ ਰੂਪ ਹੈ), ਮਰਿਆ ਹੈ ਕਿਉਂਕਿ ਇਹ ਜੀਵ ਸੰਸਾਰ ਸਾਗਰ ਅੰਦਰ (ਮਾਇਆ ਦੇ ਨਸ਼ੇ ਦੀਆਂ ਲਹਿਰਾਂ ਵਿਚ ਮਸਤ (ਹੋਇਆ ਪਿਆ ਹੈ, ਪਾਰ ਨਹੀਂ ਹੁੰਦਾ)। (ਪਰ ਉਹ ਸਰੀਰ ਰੂਪੀ) ਜਹਾਜ਼ ਜਿਸ ਵਿਚ (ਨਾਮ ਰੂਪੀ) ਸਦਾ ਥਿਰ ਰਹਿਣ ਵਾਲਾ ਸੌਦਾ (ਲਦਿਆ ਹੋਇਆ ਹੈ ਉਹ ਇਸ ਸਾਗਰ ਦੇ) ਜਲ ਉਤੇ ਤਰ ਕੇ (ਪਾਰ ਜਾ) ਟਿਕਦਾ ਹੈ।

(ਹੇ ਭਾਈ! ਨਾਮ ਰੂਪੀ) ਮਾਣਕ (ਜੋ) ਮਨ ਦੇ ਵਿਚ ਹੈ, ਮਨ ਨੂੰ ਮਾਰਦਾ ਹੈ (ਭਾਵ ਕਾਬੂ ਵਿਚ ਲਿਆਉਂਦਾ ਹੈ), ਸਚ ਦੇ ਕਾਰਨ (ਇਸ ਵਿਚ ਕੋਈ) ਤਰੇੜ ਨਹੀਂ ਪੈਂਦੀ। ਭਾਵ (ਇਸ ਨੂੰ) ਪਾਪਾਂ ਦੀ ਮੈਲ ਨਹੀਂ ਲਗਦੀ। (ਜਿਸ ਹਿਰਦੇ ਵਿਚ ਨਾਮ ਹੈ ਉਸ ਦਾ ਮਨ ਰੂਪ) ਰਾਜਾ ਗੁਣਾਂ ਕਰਕੇ ਵਾਹਿਗੁਰੂ ਜੀ ਦੇ ਭੈ ਦੁਆਰਾ (ਹਿਰਦੇ ਰੂਪੀ) ਤਖਤ ਉਤੇ ਟਿਕਿਆ ਰਹਿੰਦਾ ਹੈ ਅਤੇ ਉਹ (ਸਤ ਸੰਤੋਖ, ਦਇਆ, ਧਰਮ, ਧੀਰਜ ਰੂਪੀ) ਪੰਜਾਂ ਗੁਣਾਂ ਦੇ ਘਰ ਵਾਲੇ ਪ੍ਰਭੂ ਵਿਚ) ਮਸਤ ਰਹਿੰਦਾ ਹੈ।੧।

ਹੇ ਭਾਈ! ਤੂੰ ਸੱਚਾ ਮਾਲਕ (ਆਪਣੇ ਆਪ ਤੋਂ) ਦੂਰ (ਵਸਦਾ) ਨਾ ਸਮਝ, (ਉਸ) ਜਗਤ ਦੇ ਜੀਵਨ ਪ੍ਰਭੂ ਦੀ ਜੋਤਿ ਸਾਰਿਆਂ ਵਿਚ ਹੈ (ਅਤੇ ਉਸ ਦਾ) ਹੁਕਮ ਰੂਪੀ ਸੱਚਾ ਲੇਖ ਹਰੇਕ ਦੇ ਸਿਰ ਤੇ (ਲਿਖਿਆ ਹੋਇਆ ਹੈ)।੧।ਰਹਾਉ।

(ਹੇ ਭਾਈ! ਜੋ) ਬ੍ਰਹਮਾ, ਵਿਸ਼ਨੂੰ, ਰਿਸ਼ੀ ਮੁਨੀ, ਸ਼ਿਵ, ਇੰਦਰ, ਤਪੀ, ਭਿਖਾਰੀ ਆਦਿ ਹਨ (ਪ੍ਰਭੂ ਦਾ ਹੁਕਮ ਮੰਨ ਕੇ ਵੱਡੀ ਪਦਵੀ ਤੇ ਪੁਜੇ ਹਨ)। ਉਹ (ਵਿਅਕਤੀ ਹੀ) ਪ੍ਰਭੂ ਦੇ ਦਰ ਤੇ ਸੋਭਾ ਪਾਂਦਾ ਹੈ (ਜੋ) ਉਸ ਦਾ ਹੁਕਮ ਮੰਨਦਾ ਹੈ (ਪਰ ਪ੍ਰਭੂ ਤੋਂ) ਬਾਗ਼ੀ (ਮਨੁੱਖ ਆਪਣੇ) ਹੰਕਾਰ ਵਿਚ ਹੀ ਮਰਦੇ ਹਨ। ਪੂਰੇ ਗੁਰੂ ਦੁਆਰਾ (ਇਹ ਗੱਲ) ਵੀਚਾਰੀ ਹੈ ਕਿ ਜੰਗਮ, ਜੋਧੇ, ਜਤੀ, ਸੰਨਿਆਸੀ (ਆਦਿ) ਜਿਤਨੇ ਵੀ ਹਨ, ਇਨ੍ਹਾਂ ਸਾਰਿਆਂ ਚੋਂ (ਗੁਰੂ ਦੀ) ਸੇਵਾ, ਬਿਨਾ ਕੋਈ ਵੀ ਕਦੇ ਫਲ ਪ੍ਰਾਪਤ ਨਹੀਂ ਕਰ ਸਕਿਆ, ਸੇਵਾ (ਸਿਮਰਨ ਦੀ ਸਭ ਤੋਂ) ਸ੍ਰੇਸ਼ਟ ਕਰਣੀ ਹੈ।੨।

(ਹੇ ਪ੍ਰਭੂ!) ਤੂੰ ਗਰੀਬਾਂ ਲਈ ਧਨ ਹੈਂ, ਨਿਗੁਰਿਆਂ ਦਾ ਤੂੰ ਗੁਰੂ ਹੈਂ, (ਅਤੇ) ਨਿਮਾਣਿਆਂ ਦਾ ਤੂੰ ਮਾਣ ਹੈਂ। (ਜਿਸ) ਅੰਨ੍ਹੇ (ਅਗਿਆਨੀ ਮਨੁੱਖ) ਨੇ ਗੁਰੂ ਮਾਣਕ ਨੂੰ ਫੜਿਆ ਹੈ, (ਉਸ) ਨਿਰਬਲ ਦਾ ਤੂੰ ਤਾਣ

(ਆਸਰਾ) ਹੈਂ। (ਹੇ ਭਾਈ! ਉਹ ਪਰਮੇਸ਼ਰ) ਹੋਮ, ਜਪਾਂ ਨਾਲ ਨਹੀਂ ਜਾਣਿਆ ਜਾ ਸਕਦਾ, ਗੁਰੂ ਦੀ ਸਿਖਿਆ ਦੁਆਰਾ (ਉਸ) ਸਦਾ ਥਿਰ ਪ੍ਰਭੂ ਨੂੰ ਪਛਾਣੋ। ਨਾਮ ਤੋਂ ਬਿਨਾਂ (ਪ੍ਰਭੂ ਦੇ) ਦਰ ਉਤੇ ਢੋਈ ਨਹੀਂ ਮਿਲਦੀ, (ਜੋ) ਝੂਠਾ (ਮਨੁੱਖ ਹੈ, ਉਸ ਦਾ) ਆਵਾਗਵਣ ਬਣਿਆ ਰਹਿੰਦਾ ਹੈ।੩।

(ਹੇ ਭਾਈ! ਪ੍ਰਭੂ ਦਾ) ਸੱਚਾ ਨਾਮ ਸਲਾਹੁਣਾ ਚਾਹੀਦਾ ਹੈ, (ਕਿਉਂਕਿ) ਸੱਚੇ ਪ੍ਰਭੂ ਦਾ ਸਿਮਰਨ (ਕਰਨ) ਤੇ ਹੀ (ਮਨ ਦੀ) ਤ੍ਰਿਪਤੀ ਹੁੰਦੀ ਹੈ। ਗਿਆਨ-ਰਤਨ ਨਾਲ ਜੇ ਮਨ ਨੂੰ ਮਾਂਜੀਏ ਮੁੜ ਕੇ (ਇਹ ਮਨ) ਮੈਲਾ ਨਹੀਂ ਹੁੰਦਾ। ਜਦੋਂ ਤਕ ਮਾਲਕ ਮਨ ਵਿਚ ਵਸਦਾ ਹੈ, ਤਦੋਂ ਤੱਕ (ਜੀਵਨ ਵਿਚ ਕਿਸੇ ਪ੍ਰਕਾਰ ਦਾ) ਵਿਘਨ ਨਹੀਂ (ਪੈਦਾ) ਹੁੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਿਰ ਦੇ ਕੇ (ਭਾਵ ਆਪਣਾ ਆਪ ਅਰਪਨ ਕਰਕੇ ਹੀ ਮਾਇਆ ਤੇ ਹੋਰ ਵਿਕਾਰਾਂ ਤੋਂ) ਛੁਟ ਸਕੀਦਾ ਹੈ (ਅਤੇ) ਉਹ ਸਚਾ (ਪ੍ਰਭੂ) ਮਨ ਤੇ ਸਰੀਰ ਵਿਚ (ਟਿੱਕਿਆ ਰਹਿੰਦਾ ਹੈ)।੪।੧੦।

## ਸਾਰੰਸ਼ ਅਤੇ ਸਿਧਾਂਤ

ਮਾਇਆ ਦਾ ਪ੍ਰਭਾਵ ਬੜਾ ਪ੍ਰਬਲ ਹੈ, ਇਸ ਤੋਂ ਬਚਣਾ ਬੜਾ ਔਖਾ ਹੈ, ਵੱਡੇ ਵੱਡੇ ਤਪੀਸਰ ਜੋਗੀ ਰਾਜੇ ਇਸ ਦੀ ਲਪੇਟ ਚੋਂ ਬਾਹਰ ਨਹੀਂ ਨਿਕਲ ਸਕੇ। ਹਾਂ, ਜੇ ਮਨ ਵਿਚ ਪਰਮੇਸ਼ਰ ਦਾ ਨਾਮ ਵਸਿਆ ਹੋਵੇ ਤਾਂ ਫਿਰ ਮਾਇਆ ਮਨੁੱਖ ਉਤੇ ਹਾਵੀ ਨਹੀਂ ਹੋ ਸਕਦੀ। ਮਨ ਦੇ ਤਖਤ ਉਤੇ ਜੀਵਾਤਮਾ ਮਾਲਕ ਹੋ ਕੇ ਬੈਠਦਾ ਹੈ। ਉਸ ਦੇ ਨਾਲ ਪਰਮੇਸ਼ਰ ਦੇ ਬਖਸ਼ੇ ਹੋਏ ਸਤਿ, ਸੰਤੋਖ ਆਦਿ ਦੈਵੀ ਗੁਣ ਬੈਠਦੇ ਹਨ, ਜੋ ਵਿਕਾਰੀ ਤੇ ਤ੍ਰਿਸ਼ਨਾਲੂ ਬ੍ਰਿਤੀ ਨੂੰ ਨੇੜੇ ਨਹੀਂ ਲਗਣ ਦੇਂਦੇ।

ਅਸਲ ਵਿਚ ਸਾਰੀ ਖੇਡ ਪ੍ਰਭੂ ਦੀ ਸੇਵਾ ਤੇ ਹੁਕਮ ਮੰਨਣ ਦੀ ਹੈ। ਜਿਹੜਾ ਜੀਵ ਗੁਰੂ ਦਾ ਪਲਾ ਪਕੜ ਲੈਂਦਾ ਹੈ, ਉਹ ਗੁਰੂ ਦੀ ਸਿਖਿਆ ਤੇ ਚਲ ਕੇ ਸਦਾ ਥਿਰ ਪ੍ਰਭੂ ਨਾਲ ਸਾਂਝ ਪਾ ਲੈਂਦਾ ਹੈ।

ਜੇ ਕੋਈ ਮਨੁੱਖ ਹਵਨ, ਜਾਂ ਹਠ ਕਰਮਾਂ ਰਾਹੀਂ ਜੱਪਾਂ ਦੀ ਗਿਣਤੀ ਦੇ ਚੱਕਰ ਵਿਚ ਪੈ ਜਾਏ ਤਾਂ ਉਹ ਖੁਆਰ ਹੀ ਹੁੰਦਾ ਹੈ। ਉਸ ਨੂੰ ਰਬੀ ਦਰਗਾਹ ਵਿਚ ਢੋਈ ਨਹੀਂ ਮਿਲਦੀ। ਉਸ ਦਾ ਆਵਾਗਵਣ ਬਣਿਆ ਰਹਿੰਦਾ ਹੈ।

ਸਿਧਾਂਤ ਇਹ ਹੈ ਕਿ ਜਦੋਂ ਸਾਹਿਬ ਮਨ ਵਿਚ ਆ ਵਸਦਾ ਹੈ ਤਦ ਮਨੁੱਖ ਦੇ ਜੀਵਨ ਵਿਚ ਕਿਸੇ ਪ੍ਰਕਾਰ ਦੀ ਰੁਕਾਵਟ ਨਹੀਂ ਪੈਂਦੀ। ਮਾਇਆ ਦੇ ਮੋਹ ਅਤੇ ਹੰਕਾਰ (ਆਦਿ) ਸਭ ਪਦਾਰਥਾਂ ਤੋਂ ਛੁਟਕਾਰਾ ਤਾਂ ਹੁੰਦਾ ਹੈ ਜੇ ਆਪਣਾ ਆਪਾ ਪਰਮੇਸ਼ਰ ਦੇ ਅਰਪਣ ਕਰ ਦੇਈਏ। ਇਸ ਤਰ੍ਹਾਂ ਸਚੇ ਪ੍ਰਭੂ ਦਾ ਮਨ ਤੇ ਤਨ ਵਿਚ ਵਾਸਾ ਹੋ ਜਾਂਦਾ ਹੈ। ਗੁਰਬਾਣੀ ਵਿਚ ਜਿਥੇ ਮਾਇਆ ਨੂੰ 'ਖੋਟੀ ਰਾਸਿ' ਦਸ ਕੇ ਮਨੁੱਖ ਨੂੰ ਸੁਚੇਤ ਕੀਤਾ ਹੈ, ਉਥੇ 'ਨਾਨਕ ਮਾਇਆ ਕਾ ਮਾਰਣੁ ਹਰਿਨਾਮੁ ਹੈ, ਗੁਰਮੁਖਿ ਪਾਇਆ ਜਾਇ'' (ਪੰ ੫੧੩) ਦਾਰੂ ਵੀ ਦਸ ਦਿੱਤਾ ਹੈ।

**ਮਾਰੂ ਮਹਲਾ ੧ ॥ ਜੋਗੀ ਜੁਗਤਿ ਨਾਮੁ ਨਿਰਮਾਇਲੁ, ਤਾ ਕੈ ਮੈਲੁ ਨ ਰਾਤੀ ॥ ਪ੍ਰੀਤਮ ਨਾਥੁ ਸਦਾ ਸਚੁ ਸੰਗੇ, ਜਨਮ ਮਰਣ ਗਤਿ ਬੀਤੀ ॥ ੧ ॥ ਗੁਸਾਈ, ਤੇਰਾ ਕਹਾ ਨਾਮੁ, ਕੈਸੇ ਜਾਤੀ ॥ ਜਾ ਤਉ ਭੀਤਰਿ ਮਹਲਿ ਬੁਲਾਵਹਿ, ਪੂਛਉ ਬਾਤ ਨਿਰੰਤੀ ॥੧॥ਰਹਾਉ॥ ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ, ਹਰਿ ਗੁਣ ਪੂਜੇ ਪਾਤੀ ॥ ਏਕੋ ਨਾਮੁ ਏਕੁ ਨਾਰਾਇਣੁ, ਤ੍ਰਿਭਵਣ ਏਕਾ ਜੋਤੀ ॥ ੨ ॥ ਜਿਹਵਾ ਡੰਡੀ, ਇਹੁ**

**ਘਟੁ ਛਾਬਾ, ਤੋਲਉ ਨਾਮੁ ਅਜਾਚੀ ॥ ਏਕੋ ਹਾਟੁ ਸਾਹੁ ਸਭਨਾ ਸਿਰਿ, ਵਣਜਾਰੇ ਇਕ ਭਾਤੀ ॥੩॥ ਦੋਵੈ ਸਿਰੇ ਸਤਿਗੁਰੂ ਨਿਬੇੜੇ, ਸੋ ਬੂਝੈ ਜਿਸੁ ਏਕ ਲਿਵ ਲਾਗੀ, ਜੀਅਹੁ ਰਹੈ ਨਿਭਰਾਤੀ ॥ ਸਬਦੁ ਵਸਾਏ ਭਰਮੁ ਚੁਕਾਏ, ਸਦਾ ਸੇਵਕੁ ਦਿਨੁ ਰਾਤੀ ॥੪॥ ਊਪਰਿ ਗਗਨੁ, ਗਗਨ ਪਰਿ ਗੋਰਖੁ, ਤਾ ਕਾ ਅਗਮੁ ਗੁਰੂ ਪੁਨਿ ਵਾਸੀ ॥ ਗੁਰ ਬਚਨੀ ਬਾਹਰਿ ਘਰਿ ਏਕੋ, ਨਾਨਕੁ ਭਇਆ ਉਦਾਸੀ ॥੫॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਬੁਲਾਵਹਿਂ, ਪੂਛਉਂ, ਤੋਲਉਂ, ਭਾਂਤੀ, ਦੋਵੈਂ, ਜੀਅਹੁਂ।

**ਬਿੰਦੀ ਰਹਿਤ:** ਕਹਾ।

**ਪਦ ਅਰਥ:** ਜੋਗੀ ਜੁਗਤਿ=ਜੋਗੀ ਦੀ ਜੁਗਤੀ, ਰਹਿਣੀ ਬਹਿਣੀ। ਨਿਰਮਾਇਲੁ=ਨਿਰਮਲ, ਪਵਿੱਤਰ। ਨ ਰਾਤੀ=ਰਤਾ ਭਰ ਵੀ ਨਹੀਂ ਹੁੰਦੀ। ਨਾਥੁ=ਖਸਮ, ਪ੍ਰਭੂ। ਸੰਗੇ=ਨਾਲ ਹੈ। ਜਾਤਿ=ਅਵਸਥਾ। ਬੀਤੀ=ਮੁੱਕ ਗਈ।੧। ਗੁਸਾਈ=ਹੇ ਧਰਤੀ ਦਾ ਮਾਲਕ!। ਕਹਾ=ਕਿਥੇ, ਕਿਹੋ ਜਿਹਾ ਹੈ?। ਕੈਸੇ ਜਾਤੀ=ਕਿਵੇਂ ਜਾਣਿਆ ਜਾਂਦਾ ਹੈ?। ਜਦ=ਜਦੋਂ। ਤਉ=ਤੂੰ। ਭੀਤਰਿ=ਅੰਦਰ। ਮਹਲਿ=(ਆਪਣੇ) ਮਹਲ ਵਿਚ। ਬੁਲਾਵਹਿ=ਤੂੰ ਬੁਲਾਵੇਂ। ਪੂਛਉ=ਮੈਂ ਪੁੱਛਾਂ। ਬਾਤ ਨਿਰੰਤੀ=ਭੇਦ ਦੀ ਗੱਲ।੧।ਰਹਾਉ।

ਬ੍ਰਹਮ ਗਿਆਨ ਇਸਨਾਨੀ=ਪ੍ਰਭੂ ਦੇ ਗਿਆਨ (ਰੂਪ ਜਲ ਵਿਚ) ਇਸ਼ਨਾਨ ਕਰਨ ਵਾਲਾ। ਪੂਜੇ ਪਾਤੀ=ਪਤਰਾਂ ਨਾਲ ਪੂਜਾ ਕਰਨੀ। ਏਕਾ ਜੋਤਿ=ਇਕ (ਵਿਆਪਕ) ਜੋਤਿ।੨।

ਜਿਹਵਾ=ਜੀਭ। ਡੰਡੀ=ਤਕੜੀ ਦੀ ਡੰਡੀ। ਘਟੁ=ਦਿਲ, ਹਿਰਦਾ। ਤੋਲਉ=ਮੈਂ ਤੋਲਦਾ ਹਾਂ। ਅਜਾਚੀ=(ਨਾਮ ਜੋ) ਤੋਲਿਆ ਨਹੀਂ ਜਾ ਸਕਦਾ। ਹਾਟੁ=ਹੱਟ, ਜਗਤ। ਸਾਹੁ=ਸ਼ਾਹ, ਮਾਲਕ। ਸਭਨਾ ਸਿਰਿ=ਸਭ ਦੇ ਸਿਰ ਉਤੇ। ਵਣਜਾਰੇ=ਵਪਾਰੀ। ਇਕ ਭਾਤੀ=ਇਕ ਭਾਂਤ ਦੇ (ਕੇਵਲ ਨਾਮ-ਰਸੀਏ)।੩।

ਦੋਵੈ ਸਿਰੇ=ਲੋਕ ਪਰਲੋਕ। ਨਿਬੇੜੇ=ਮੁਕਾ ਦਿੱਤੇ। ਜੀਅਹੁ=ਦਿਲ ਅੰਦਰ। ਨਿਭਰਾਤੀ=ਭਰਮ ਭਟਕਣਾ ਤੋਂ ਰਹਿਤ, ਅਡੋਲ। ਚੁਕਾਏ=ਦੂਰ ਕਰਦਾ ਹੈ। ਊਪਰਿ=ਸਭ ਤੋਂ ਉਤੇ (ਭਾਵ ਸ੍ਰੇਸ਼ਟ)। ਗਗਨ=ਦਸਮ ਦੁਆਰ। ਗੋਰਖੁ=ਇੰਦ੍ਰਿਆਂ ਦਾ ਸੁਆਮੀ ਭਾਵ ਜੀਵਾਤਮਾ। ਅਗਮ=ਅਪਹੁੰਚ। ਪੁਨਿ=ਮੁੜ। ਗੁਰਬਚਨੀ=ਗੁਰੂ ਦੇ ਉਪਦੇਸ਼ ਦੁਆਰਾ।੪।

**ਅਰਥ** : (ਅਸਲ) ਜੋਗੀ (ਉਹ ਹੈ ਜਿਸ ਨੂੰ) ਨਾਮ (ਜਪਣ ਦੀ) ਨਿਰਮਲ ਜੁਗਤੀ ਪ੍ਰਾਪਤ ਹੈ ਉਸ ਨੂੰ ਰਤੀ ਭਰ (ਵੀ ਪਾਪਾਂ ਦੀ) ਮੈਲ ਨਹੀਂ ਲਗਦੀ। (ਜਿਸ ਨੇ) ਸਚ ਰੂਪ ਪਿਆਰਾ ਮਾਲਕ ਸਦਾ (ਆਪਣੇ) ਨਾਲ ਜਾਣਿਆ ਹੈ, (ਜਾਣੋ) ਉਸ ਦੀ ਜਨਮ ਮਰਨ ਵਾਲੀ ਅਵਸਥਾ ਬੀਤ ਗਈ ਭਾਵ ਮੁਕ ਗਈ ਹੈ ।੧।

ਹੇ ਧਰਤੀ ਦੇ ਮਾਲਕ! ਤੇਰਾ ਕੀ ਨਾਮ ਹੈ (ਅਤੇ) ਕਿਵੇਂ ਜਾਣਿਆ ਜਾਵੇ?। ਜਦੋਂ ਤੂੰ (ਮੈਨੂੰ ਆਪਣੇ) ਮਹਲ ਅੰਦਰ ਬੁਲਾਵੇਂ (ਤਾਂ ਮੈਂ ਤੇਰੇ ਪਾਸੋਂ ਇਹ) ਭੇਦ ਵਾਲੀ ਗੱਲ ਪੁੱਛਾਂ।੧।ਰਹਾਉ।

(ਹੇ ਭਾਈ! ਅਸਲ) ਬ੍ਰਾਹਮਣ (ਉਹ ਹੈ ਜੋ) ਬ੍ਰਹਮ ਗਿਆਨ ਦੇ (ਜਲ ਵਿਚ) ਇਸ਼ਨਾਨ ਕਰਦਾ ਹੈ (ਅਤੇ) ਹਰੀ ਦੇ ਗੁਣ ਗਾਉਣੇ ਹੀ (ਉਸ ਲਈ) ਪਤਿਆਂ ਨਾਲ (ਠਾਕੁਰਾਂ ਦੀ) ਪੂਜਾ ਕਰਨਾ ਹੈ (ਜੋ) ਇਕ ਨਾਮ ਨੂੰ (ਕੇਵਲ) ਇਕ ਨਾਰਾਇਣ ਨੂੰ (ਹਿਰਦੇ ਵਿਚ ਸਦਾ ਵਸਾਂਦਾ ਹੈ ਉਸ ਨੂੰ) ਤਿੰਨਾਂ ਭਵਣਾਂ ਵਿਚ ਇਕੋ

ਜੋਤੀ (ਪ੍ਰਕਾਸ਼ਮਾਨ ਹੋਈ ਦਿਸਦੀ ਹੈ)।੨।

(ਹੇ ਭਾਈ!) ਇਹ ਜ਼ਬਾਨ (ਮਾਨੋ ਤਕੜੀ ਦੀ) ਡੰਡੀ ਹੈ (ਅਤੇ ਮੇਰਾ) ਹਿਰਦਾ ਛਾਬਾ ਹੈ, (ਮੈਂ ਇਸ ਉਤੇ ਪ੍ਰਭੂ ਦਾ) ਨਾਮ (ਜੋ) ਲਿਆ ਨਹੀਂ ਜਾ ਸਕਦਾ, ਤੋਲਦਾ ਹਾਂ। (ਜਗਤ) ਇਕ ਹਟ ਹੈ, ਸਾਰਿਆਂ ਦੇ ਸਿਰ ਉਤੇ ਇਕ ਸੱਚਾ ਸ਼ਾਹ (ਪਰਮੇਸ਼ਰ) ਹੈ, (ਸਾਰੇ ਸਿੱਖ) ਇਕ ਕਿਸਮ ਦਾ ਸੌਦਾ ਲੈਣ ਵਾਲੇ ਵਪਾਰੀ ਹਨ।੩।

(ਹੇ ਭਾਈ!) ਸਤਿਗੁਰੂ ਨੇ ਦੋਵੇਂ ਸਿਰੇ (ਲੋਕ ਪਰਲੋਕ ਦੇ ਝਗੜੇ) ਨਿਬੇੜ ਦਿੱਤੇ ਹਨ (ਅਤੇ ਇਸ ਗੱਲ ਨੂੰ) ਉਹ ਸਮਝਦਾ ਹੈ ਜਿਸ ਦੀ ਇਕ (ਨਾਮ ਨਾਲ) ਬ੍ਰਿਤੀ ਲਗੀ ਹੋਈ ਹੈ (ਅਤੇ ਉਹ) ਅੰਦਰੋਂ ਭਟਕਣਾ ਰਹਿਤ ਹੋ ਜਾਂਦਾ ਹੈ। (ਉਹ) ਸ਼ਬਦ ਨੂੰ ਹਿਰਦੇ ਵਿਚ ਵਸਾਂਦਾ ਹੈ, ਭਰਮ ਦੂਰ ਕਰਦਾ (ਅਤੇ) ਦਿਨ ਰਾਤੀ (ਪ੍ਰਭੂ ਦਾ) ਸੇਵਕ ਬਣਿਆ ਰਹਿੰਦਾ ਹੈ ।੪।

(ਸਭ ਤੋਂ) ਉਪਰ ਗਗਨ (ਦਸਮ ਦੁਆਰ) ਹੈ, (ਉਸ) ਦਸਮ ਦੁਆਰ ਦੇ ਉਤੇ ਗੋਰਖ (ਇੰਦ੍ਰਿਆਂ ਦੇ ਸੁਆਮੀ ਜੀਵਾਤਮਾ) ਦਾ ਵਾਸਾ ਹੈ, ਫਿਰ ਤਿਸਦਾ ਵਾਸੀ ਪਰਮਾਤਮਾ ਅਗਮ ਗੁਰੂ (ਉਥੇ ਸੁਭਾਇਮਾਨ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪਰਮੇਸ਼ਰ) ਗੁਰੂ ਦੇ ਉਪਦੇਸ਼ ਦੁਆਰਾ ਘਰ ਤੇ ਬਾਹਰ (ਮੈਨੂੰ) ਇਕੋ ਜਿਹੇ ਦਿਸ ਪਏ ਹਨ (ਭਾਵ) ਮੈਂ ਘਰ ਵਿਚ ਰਹਿੰਦਿਆਂ ਹੀ ਉਦਾਸੀ(ਤਿਆਗੀ)ਬਣ ਗਿਆ ਹਾਂ।੫।੧੧।

## ਅਰਥ ਭੇਦ ਅਤੇ ਨਿਰਣੈ

### ੧) ਗੁਸਾਈ ਤੇਰਾ ਕਹਾ ਨਾਮੁ, ਕੈਸੇ ਜਾਤੀ ॥

ਵੱਖ ਵੱਖ ਅਰਥ:

੧. ਗੁਰੂ ਜੀ ਨੇ ਸੰਗਲਾਦੀਪ ਸ਼ਿਵਨਾਭ ਰਾਜੇ ਦੇ ਬਾਗ ਤੋਂ ਏਕ ਮੰਦਰ ਵਿਖੇ ਜਾਇ ਆਸਣ ਕੀਆ। ਸ਼ਿਵਨਾਭ ਸੁਣ ਕੇ ਆਇਆ। ਤਿਸ ਕੇ ਪ੍ਰੇਮ ਕੀ ਪ੍ਰੀਖਯਾ ਲੀਏ ਗੁਰੂ ਜੀ ਨੇ ਕਿਵਾੜ ਬੰਦ ਕਰ ਲੀਏ। ਤਿਸ ਰਾਜਾ ਨੇ ਆ ਕਰ ਕਹਿਆ ਹੇ ਸੁਆਮੀ! ਆਪ ਕਾ ਨਾਮ ਕਿਆ ਅਰ ਜਾਤੀ ਕਿਆ ਹੈ?।[ਫ. ਸ

੨. ਤੇਰਾ ਨਾਮ ਕੈਸਾ ਹੈ ਤੇ ਕਿਵੇਂ ਜਾਣਿਆ ਜਾਂਦਾ ਹੈ? [ਸ਼ਬਦਾਰਥ

੩. ਹੇ ਗੁਸਾਈਂ! ਆਪ ਜੀ ਦਾ ਨਾਮ ਕੀ ਹੈ ਅਤੇ ਕੇਹੜੀ ਜਾਤੀ ਹੈ? [ਸੰ. ਸ.

੪. ਹੇ ਧਰਤੀ ਦੇ ਖਸਮ ਪ੍ਰਭੂ! ਤੇਰਾ ਕਿਥੇ ਕੋਈ ਖਾਸ ਨਾਮ ਹੈ ਤੇ ਕਿਵੇਂ ਤੇਰੀ ਕੋਈ ਖਾਸ ਜਾਤਿ ਹੈ। [ਦਰਪਣ

**ਨਿਰਣੈ:** ਇਸ ਪੰਕਤੀ ਵਿਚ 'ਜਾਤੀ' ਦੇ ਅਰਥ 'ਜਾਤਿ' ਕਰਨੇ ਠੀਕ ਨਹੀਂ ਜਾਪਦੇ ਕਿਉਂਕਿ 'ਜਾਤੀ' ਤੋਂ ਪਹਿਲੇ 'ਕੈਸੇ' ਪਦ ਹੈ। ਜੇ 'ਕੈਸੀ' ਪਦ ਹੁੰਦਾ ਤਾਂ 'ਜਾਤਿ' ਅਰਥ ਕਰਨੇ ਠੀਕ ਮੰਨੇ, ਜਾ ਸਕਦੇ ਸਨ। ਇਥੇ 'ਜਾਤੀ' ਦੇ ਅਰਥ 'ਜਾਣਿਆ' ਕਰਨੇ ਹੀ ਠੀਕ ਹਨ। ਹੇ ਮਾਲਕ! ਤੇਰਾ ਕੀ ਨਾਮ ਹੈ (ਅਤੇ ਉਹ ਨਾਮ) ਕਿਵੇਂ (ਕਿਸ ਤਰ੍ਹਾਂ) ਜਾਣਿਆ ਜਾਵੇ।

### ੨) ਜਿਹਵਾ ਡੰਡੀ ਇਹੁ ਘਟੁ ਛਾਬਾ, ਤੋਲਉ ਨਾਮੁ ਅਜਾਚੀ ॥

ਵੱਖ ਵੱਖ ਅਰਥ:

੧. ਜਿਹਵਾ ਰੂਪ ਤੋਂ ਡੰਡੀ ਹੈ ਔ ਇਹੁ ਹਮਾਰਾ ਰਿਦਾ ਹੈ ਸੋ ਛਾਬਾ ਹੈ ਇਸ ਕਰਕੇ ਪਰਮੇਸ਼ਰ ਦਾ (ਨਾਮ) ਤੋਲਤਾ ਹੂੰ (ਅਜਾਚੀ) ਅਗਿਣਤ ਜਪਤਾ ਹਾਂ। [ਫ. ਸ.

੨. ਜੋ ਜਾਚਿਆ ਨਹੀਂ ਜਾਂਦਾ। ਜਿਸਦਾ ਅੰਦਾਜਾ ਨਹੀਂ ਲਾ ਸਕਦਾ। ਗਿਣਤੀ ਤੋਲ ਮਾਪ ਤੋਂ ਬਾਹਰ 'ਅਮਰ ਅਜਾਚੀ ਹਰਿ ਮਿਲੇ' ਓਅੰਕਾਰ।

ਅਜਾਚੀ-ਜੋ ਤੋਲਿਆ ਨਹੀਂ ਜਾ ਸਕਦਾ। [ਸ਼ਬਦਾਰਥ

੩. ਜਿਸ ਨੇ ਜੀਭ ਨੂੰ ਡੰਡੀ ਤੇ ਇਸ ਘੱਟ ਨੂੰ ਛਾਬਾ ਬਣਾਇਆ ਹੈ, ਅਜਾਚੀ-ਪਰਮੇਸ਼ਰ ਦੇ ਨਾਮ ਨੂੰ ਤੋਲਦਾ ਹੈ, ਭਾਵ ਸਿਮਰਨ ਕਰਦਾ ਹੈ। [ਸੰ. ਸ.

੪. (ਜਿਉਂ ਜਿਉਂ) ਮੈਂ ਆਪਣੀ ਜੀਭ ਨੂੰ ਤਕੜੀ ਦੀ ਡੰਡੀ ਬਣਾਂਦਾ ਹਾਂ, ਆਪਣੇ ਇਸ ਹਿਰਦੇ ਨੂੰ ਤਕੜੀ ਦਾ ਇਕ ਛਾਬਾ ਬਣਾਂਦਾ ਹਾਂ, (ਇਸ ਛਾਬੇ ਵਿਚ) ਅਤੁਲ ਪ੍ਰਭੂ ਦਾ ਨਾਮ ਤੋਲਦਾ ਹਾਂ। [ਦਰਪਣ

**ਨਿਰਣੈ**: ਮਹਾਨ ਕੋਸ਼ ਦੇ ਕਰਤਾ ਨੇ 'ਅਜਾਚੀ' ਪਦ ਦੇ ਇਉਂ ਅਰਥ ਕੀਤੇ ਹਨ:—ਵਿ. ਜੋ ਜਾਚਿਆ ਨਹੀਂ ਜਾ ਸਕਦਾ, ਜਿਸ ਦਾ ਅੰਦਾਜਾ ਨਹੀਂ ਲਗ ਸਕਦਾ। ਗਿਣਤੀ ਤੋਲ ਮਾਪ ਤੋਂ ਬਾਹਰ 'ਅਮਰ ਅਜਾਚੀ ਹਰਿ ਮਿਲੇ' (ਮਾਰੂ ਮ:੧) 'ਸਤਿਗੁਰ ਤੇ ਮਾਗਉ ਨਾਮ ਅਜਾਚੀ' (ਮਾਰੂ ਸੋਲਹੇ ਮ: ੪) ਕ੍ਰਿ: ਵਿ. ਬਿਨਾ ਮੰਗਣ ਤੋਂ। ਵਿ. ਮੰਗਣ ਵਾਲਾ ਜੋ ਯਾਚਨਾ ਕਰਦਾ ਹੈ।

ਅਜਾਚੀ ਵਿਸ਼ੇਸ਼ਣ ਹੈ ਜੋ ਜਾਚਿਆ ਨਹੀਂ ਜਾ ਸਕਦਾ ਉਸ ਨੂੰ 'ਅਜਾਚੀ' ਆਖਿਆ ਜਾਂਦਾ ਹੈ। ਫਰੀਦਕੋਟ ਸਟੀਕ ਵਾਲੇ ਅਰਥ (ਅਜਾਚੀ) ਅਗਿਣਤ ਜਪਤਾ ਹਾਂ, ਠੀਕ ਨਹੀਂ ਹਨ। ਭਾਵ ਤਕੜੀ ਤੇ ਤੋਲਣ ਨਾਲ ਨਾਮ ਜਾਚਿਆ ਨਹੀਂ ਜਾ ਸਕਦਾ। ਅਜਾਚੀ ਨਾਮ ਇਕ ਨਿਰੰਤਰ ਰਸ ਹੈ। ਜਿਸ ਨੂੰ ਨਾਮ-ਭਿਆਸੀ ਜੀਉੜਾ ਅੰਤਰ ਆਤਮੇ ਅਨੁਭਵ ਕਰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਅਸਲੀ ਜੋਗੀ ਦੀ ਜੀਵਨ ਜੁਗਤੀ ਨੂੰ ਨਿਰੂਪਣ ਕੀਤਾ ਹੈ ਕਿ ਉਹ ਕੇਵਲ ਪਰਮਾਤਮਾ ਦਾ ਪਵਿੱਤਰ ਨਾਮ ਹੀ ਸਿਮਰਦਾ ਹੈ। ਉਹ ਜਾਤ-ਪਾਤ ਦੇ ਭਰਮ ਤੋਂ ਉਪਰ ਉਠ ਜਾਂਦਾ ਹੈ। ਉਹ ਜਨਮ ਤੋਂ ਰਹਿਤ ਹੋ ਜਾਂਦਾ ਹੈ। 'ਅਸਲੀ ਬ੍ਰਾਹਮਣ ਦੀ ਨਿਸ਼ਾਨੀ ਇਹ ਦਰਸਾਈ ਹੈ ਕਿ ਬ੍ਰਹਮ ਗਿਆਨ ਦੇ ਜਲ ਦਾ ਇਸ਼ਨਾਨੀ ਹੋਵੇ। ਜੇ ਜੋਗੀਆਂ ਤੇ ਬ੍ਰਾਹਮਣਾਂ ਵਾਲੇ ਭਰਮ ਛੱਡ ਕੇ ਸਤਿਗੁਰੂ ਦੀ ਦਸੀ ਹੋਈ ਨਾਮ-ਸਿਮਰਨ ਦੀ ਜੁਗਤੀ ਧਾਰਨ ਕੀਤੀ ਜਾਏ ਤਾਂ ਪ੍ਰਭੂ ਦੇ ਦਰਸ਼ਨ ਮਿਲਾਪ ਲਈ ਗ੍ਰਿਹਸਤ ਤੇ ਉਦਾਸ ਦੋਵੇਂ ਇਕੋ ਜਿਹੇ ਸਾਧਨ ਬਣ ਜਾਂਦੇ ਹਨ।

## ਰਾਗੁ ਮਾਰੂ ਮਹਲਾ ੧ ਘਰੁ ੫

**੧ਓ ਸਤਿਗੁਰ ਪ੍ਰਸਾਦਿ ॥ ਅਹਿਨਿਸਿ ਜਾਗੈ, ਨੀਦ ਨ ਸੋਵੈ ॥ ਸੋ ਜਾਣੈ, ਜਿਸੁ ਵੇਦਨ ਹੋਵੈ ॥ ਪ੍ਰੇਮ ਕੇ ਕਾਨ ਲਗੇ ਤਨ ਭੀਤਰਿ, ਵੈਦੁ ਕਿ ਜਾਣੈ ਕਾਰੀ ਜੀਉ ॥੧॥ ਜਿਸ ਨੋ ਸਾਚਾ, ਸਿਫਤੀ ਲਾਏ ॥ ਗੁਰਮੁਖਿ ਵਿਰਲੇ ਕਿਸੈ ਬੁਝਾਏ ॥ ਅੰਮ੍ਰਿਤ ਕੀ ਸਾਰ ਸੋਈ ਜਾਣੈ, ਜਿ ਅੰਮ੍ਰਿਤ ਕਾ ਵਾਪਾਰੀ ਜੀਉ ॥੧॥ਰਹਾਉ॥ ਪਿਰ ਸੇਤੀ ਧਨ ਪ੍ਰੇਮੁ ਰਚਾਏ॥ਗੁਰ ਕੇ ਸਬਦਿ ਤਥਾ ਚਿਤੁ ਲਾਏ ॥ ਸਹਜ ਸੇਤੀ ਧਨ ਖਰੀ ਸੁਹੇਲੀ, ਤ੍ਰਿਸਨਾ ਤਿਖਾ ਨਿਵਾਰੀ ਜੀਉ ॥੨॥ ਸਹਸਾ ਤੋੜੇ, ਭਰਮੁ ਚੁਕਾਏ ॥ ਸਹਜੇ, ਸਿਫਤੀ**

**ਧਣਖੁ ਚੜਾਏ ॥ ਗੁਰ ਕੈ ਸਬਦਿ ਮਰੈ ਮਨੁ ਮਾਰੇ, ਸੁੰਦਰਿ ਜੋਗਾਧਾਰੀ ਜੀਉ ॥੩॥ ਹਉਮੈ ਜਲਿਆ, ਮਨਹੁ ਵਿਸਾਰੇ ॥ ਜਮਪੁਰਿ ਵਜਹਿ ਖੜਗ ਕਰਾਰੇ ॥ ਅਬ ਕੈ ਕਹਿਐ ਨਾਮੁ ਨ ਮਿਲਈ, ਤੂ ਸਹੁ ਜੀਅੜੇ ਭਾਰੀ ਜੀਉ ॥੪॥ ਮਾਇਆ ਮਮਤਾ ਪਵਹਿ ਖਿਆਲੀ ॥ ਜਮਪੁਰਿ ਫਾਸਹਿਗਾ ਜਮ ਜਾਲੀ ॥ ਹੇਤ ਕੇ ਬੰਧਨ ਤੋੜਿ ਨ ਸਾਕਹਿ, ਤਾ ਜਮੁ ਕਰੇ ਖੁਆਰੀ ਜੀਉ ॥੫॥ ਨਾ ਹਉ ਕਰਤਾ, ਨਾ ਮੈ ਕੀਆ ॥ ਅੰਮ੍ਰਿਤੁ ਨਾਮੁ, ਸਤਿਗੁਰਿ ਦੀਆ ॥ ਜਿਸੁ ਤੂ ਦੇਹਿ ਤਿਸੈ ਕਿਆ ਚਾਰਾ, ਨਾਨਕ ਸਰਣਿ ਤੁਮਾਰੀ ਜੀਉ ॥੬॥੧॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਨੀਂਦ, ਮਨਹੁਂ, ਵਜਹਿਂ, ਪਾਵਹਿਂ, ਫਾਸਹਿੰਗਾ, ਸਾਕਹਿ, ਹਉਂ, ਮੈਂ ਦੇਹਿਂ।

**ਪਦ ਅਰਥ:** ਅਹਿਨਿਸਿ=ਦਿਨ ਰਾਤ। ਵੇਦਨ=ਵਿਛੋੜੇ ਦੀ ਪੀੜ, ਦੁਖ। ਕਾਨ=ਤੀਰ। ਭੀਤਰਿ=ਅੰਤਰ। ਵੈਦੁ=ਸਰੀਰਕ ਰੋਗਾਂ ਦੀ ਦਵਾਈ ਕਰਨ ਵਾਲਾ। ਕਿ=ਕੀ?। ਕਾਰੀ=ਇਲਾਜ।੧।

ਸਿਫਤਿ=ਸਿਫਤ ਸਾਲਾਹ ਵਿਚ। ਅੰਮ੍ਰਿਤ ਕੀ ਸਾਰ=(ਨਾਮ) ਅੰਮ੍ਰਿਤ ਦੀ ਸੋਝੀ, ਕਦਰ। ਸੋਈ=ਓਹੀ (ਮਨੁੱਖ)। ਜਿ=ਜਿਹੜਾ।੧।ਰਹਾਉ।

ਪਿਰ ਸੇਤੀ=ਪਤੀ ਨਾਲ। ਧਨ=ਇਸਤਰੀ। ਨੇਹੁ ਰਚਾਏ=ਪਿਆਰ ਪਾਉਂਦੀ ਹੈ। ਤਥਾ=ਉਸੇ ਤਰ੍ਹਾਂ। ਸਹਜ ਸੇਤੀ=ਪੂਰਨ ਅਨੰਦ ਤੇ ਸ਼ਾਂਤੀ ਨਾਲ। ਖਰੀ ਸੁਹੇਲੀ=ਬਹੁਤ ਸੁਖੀ। ਤਿਖਾ=ਤ੍ਰੇਹ। ਨਿਵਾਰੀ=ਦੂਰ ਕੀਤੀ ਹੈ।੨। ਸਹਸਾ=ਸ਼ੱਕ। ਚੁਕਾਏ=ਦੂਰ ਕਰੇ। ਸਹਜੇ=ਸੁਤੇ ਸਿਧ ਹੀ। ਧਣਖ ਚੜਾਏ=ਚਿੱਲਾ ਚੜ੍ਹਾਵੇ। ਸੁੰਦਰਿ=ਸੁੰਦਰੀ (ਜੀਵ ਇਸਤਰੀ)। ਜੋਗਾਧਾਰੀ=ਹਰੀ ਦੇ ਮਿਲਾਪ ਦੇ ਆਸਰੇ ਵਾਲੀ।੩।

ਜਲਿਆ=ਸੜਿਆ ਹੋਇਆ। ਮਨਹੁ=ਮਨ ਤੋਂ। ਜਮਪੁਰਿ=ਜਮਾਂ ਦੀ ਪੁਰੀ ਵਿਚ। ਵਜਹਿ=ਵੱਜਣਗੇ। ਖੜਗ=ਜੋ ਖੰਡਨ ਕਰੇ। ਕਰਾਰੇ=ਕਰੜੇ, ਸਖਤ। ਅਬ ਕੈ ਕਹਿਐ=ਹੁਣ ਇਸ ਵੇਲੇ ਦੇ ਕਹਿਣ ਨਾਲ। ਤੂ ਸਹੁ=ਤੂੰ ਸਹਾਰ। ਜੀਅੜੇ=ਹੇ ਜੀਵ!। ਭਾਰੀ=ਬਹੁਤ।੪।

ਮਾਇਆ ਮਮਤਾ=ਮਾਇਆ ਦੀ ਪਕੜ। ਪਵਹਿ ਖਿਆਲੀ=ਖਿਆਲਾਂ ਵਿਚ ਪੈਂਦਾ ਹੈ। ਜਮ ਜਾਲੀ=ਜਮਾਂ ਦੇ ਜਾਲ ਵਿਚ। ਹੇਤ=ਮੋਹ। ਖੁਆਰੀ=ਬੇਇਜ਼ਤੀ। ਸਤਿਗੁਰਿ=ਸਤਿਗੁਰੂ ਨੇ। ਦੇਹਿ=ਦੇਂਦਾ ਹੈ। ਤਿਸੈ ਕਿਆ ਚਾਰਾ=ਉਸ ਨੂੰ ਹੋਰ ਯਤਨ ਕਰਨ ਦੀ ਕੀ ਲੋੜ ਹੈ?।੫।

**ਅਰਥ:** (ਪ੍ਰਭੂ ਦਾ ਪ੍ਰੀਤਵਾਨ) ਦਿਨ ਰਾਤ (ਸਦਾ ਹੀ) ਜਾਗਦਾ ਹੈ (ਉਹ ਮਾਇਆ ਮੋਹ ਦੀ) ਨੀਂਦ ਵਿਚ ਨਹੀਂ ਸੌਂਦਾ। (ਪ੍ਰਭੂ ਪ੍ਰੀਤ ਦੀ ਕਦਰ) ਉਹ (ਜਗਿਆਸੂ) ਜਾਣਦਾ ਹੈ ਜਿਸ ਨੂੰ (ਪ੍ਰੇਮ ਦੀ) ਪੀੜ ਹੁੰਦੀ ਹੈ। ਪ੍ਰੇਮ ਦੇ ਤੀਰ (ਜਿਸ ਦੇ) ਹਿਰਦੇ ਵਿਚ ਲਗੇ ਹੋਣ, (ਸ਼ਰੀਰਕ ਰੋਗਾਂ ਦਾ) ਵੈਦ (ਵਿਛੋੜੇ ਦੇ ਦਰਦ ਦੀ) ਕੀ ਦਵਾਈ ਜਾਣ ਸਕਦਾ ਹੈ (ਭਾਵ ਉਸ ਨੂੰ ਇਸ ਬ੍ਰਿਹੁ ਦੀ ਬਿਮਾਰੀ ਦਾ ਗਿਆਨ ਨਹੀਂ ਹੁੰਦਾ)।੧।

ਜਿਸ (ਜੀਵ) ਨੂੰ ਸੱਚਾ (ਵਾਹਿਗੁਰੂ ਆਪਣੀ) ਸਿਫਤ-ਸਾਲਾਹ ਵਿਚ ਲਾਂਦਾ ਹੈ (ਉਹ) ਕਿਸੇ ਵਿਰਲੇ ਗੁਰੂ ਦੇ ਅਨੁਸਾਰੀ ਸਿੱਖ ਨੂੰ ਸੋਝੀ ਬਖਸ਼ਦਾ ਹੈ। ਜਿਹੜਾ (ਜਗਿਆਸੂ) ਅੰਮ੍ਰਿਤ (ਨਾਮ ਦਾ) ਵਪਾਰੀ ਹੋਵੇ,

ਅੰਮ੍ਰਿਤ (ਜੀਵਨ) ਦੀ ਕਦਰ ਵੀ ਓਹੀ ਜਾਣਦਾ ਹੈ।੧।ਰਹਾਉ।

ਜਿਵੇਂ ਇਸਤਰੀ (ਆਪਣੇ) ਪਤੀ ਨਾਲ ਪ੍ਰੇਮ ਕਰਦੀ ਹੈ, ਉਸੇ ਤਰ੍ਹਾਂ ਗੁਰਮੁਖ ਜੀਵ-ਇਸਤਰੀ ਗੁਰੂ ਦੇ ਸ਼ਬਦ ਵਿਚ (ਆਪਣਾ) ਚਿਤ ਜੋੜਦੀ ਹੈ। (ਉਹ) ਪੂਰਨ ਅਨੰਦ ਤੇ ਸ਼ਾਂਤੀ ਨਾਲ ਬਹੁਤ ਸੁਖੀ ਹੁੰਦੀ ਹੈ (ਕਿਉਂਕਿ ਉਸ ਨੇ ਮਾਇਆ ਦੀ) ਤ੍ਰਿਸ਼ਨਾ ਰੂਪ ਤ੍ਰੇਹ ਦੂਰ ਕਰ ਦਿੱਤੀ ਹੁੰਦੀ ਹੈ।੨।

(ਜਿਹੜੀ ਜੀਵ-ਇਸਤਰੀ ਨੇ) ਸੰਸੇ ਤੋੜ ਦਿੱਤੇ ਹਨ, (ਓਹ) ਸਹਜ ਵਿਚ ਵਿਚਰ ਕੇ ਹਰੀ ਸਿਫਤਿ ਦੀ ਕਮਾਨ ਦਾ ਚਿੱਲਾ ਚੜ੍ਹਾਉਂਦੀ ਹੈ, (ਉਹ) ਗੁਰੂ ਦੇ ਸ਼ਬਦ ਦੁਆਰਾ ਆਪਾ-ਭਾਵ ਤੋਂ ਮਰਦੀ ਹੈ ਤੇ ਮਨ ਨੂੰ ਮਾਰਦੀ ਹੈ। ਉਹ ਸੁੰਦਰ ਇਸਤਰੀ ਹਰੀ ਦੇ ਮਿਲਾਪ ਦੇ ਆਸਰੇ ਵਾਲੀ ਹੋ ਜਾਂਦੀ ਹੈ।੩।

(ਜੋ ਜੀਵ) ਹਉਮੈ ਵਿਚ ਸੜਿਆ ਹੋਇਆ ਹੈ, (ਉਹ ਆਪਣੇ) ਮਨ ਤੋਂ (ਪ੍ਰਭੂ ਨੂੰ) ਵਿਸਾਰ ਦਿੰਦਾ ਹੈ। (ਉਸ ਨੂੰ) ਜਮਾਂ ਦੀ ਪੁਰੀ ਵਿਚ ਕਰੜੇ ਖੰਡੇ (ਤਲਵਾਰਾਂ ਦੇ ਵਾਰ) ਵਜਦੇ ਹਨ। ਹੁਣ ਆਖਿਆਂ ਭਾਵ ਮੰਗਿਆਂ ਨਾਮ ਨਹੀਂ ਮਿਲਦਾ (ਇਸ ਲਈ ਹੇ ਜੀਵ!) ਹੁਣ ਤੂੰ ਭਾਰੀ (ਸਜ਼ਾ) ਸਹਾਰਦਾ ਰਹੁ।੪।

(ਹੇ ਜੀਵ! ਹੁਣ ਤੂੰ) ਮਾਇਆ ਦੀ ਮਮਤਾ ਦੇ ਖਿਆਲਾਂ ਵਿਚ ਪੈਂਦਾ ਹੈਂ (ਪਰ ਅਗੇ) ਜਮਪੁਰੀ ਵਿਚ (ਤੂੰ) ਜਮ ਜਾਲ ਵਿਚ ਫਸੇਂਗਾ। (ਓਥੇ ਤੂੰ) ਮੋਹ ਦੇ ਬੰਧਨ ਤੋੜ ਨਹੀਂ ਸਕੇਂਗਾ, ਤਦੋਂ ਜਮ (ਤੈਨੂੰ) ਖੁਆਰ ਕਰੇਗਾ (ਭਾਵ ਮਾਰ ਕੁਟ ਕੇ ਬੇਇਜ਼ਤੀ ਕਰੇਗਾ)।੫।

(ਹੇ ਪ੍ਰਭੂ!) ਨਾ ਮੈਂ (ਹੁਣ ਕੁਝ) ਕਰ ਰਿਹਾ ਹਾਂ (ਤੇ) ਨਾ ਹੀ (ਪਹਿਲਾਂ ਕੁਝ) ਕੀਤਾ ਸੀ, (ਮੈਨੂੰ ਤਾਂ) ਸਤਿਗੁਰੂ ਨੇ (ਕਿਰਪਾ ਕਰਕੇ) ਅੰਮ੍ਰਿਤ ਨਾਮ ਦਿੱਤਾ (ਬਖਸ਼ਿਆ)। (ਹੇ ਪ੍ਰਭੂ!) ਜਿਸ ਨੂੰ (ਤੂੰ ਗੁਰੂ ਦੀ ਰਾਹੀਂ ਆਪਣਾ ਅੰਮ੍ਰਿਤ ਨਾਮ) ਦੇਂਦਾ ਹੈਂ, ਉਸ ਨੂੰ ਹੋਰ ਕੋਈ ਯਤਨ ਕਰਨ ਦੀ ਕੀ ਲੋੜ ਪਈ ਹੈ? (ਇਸ ਲਈ) ਦਾਸ ਨਾਨਕ (ਤਾਂ) ਤੇਰੀ ਸ਼ਰਣ ਆਇਆ ਹੈ।੬।੧।੧੨।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ-ਮਿਲਾਪ ਦਾ ਮਾਰਗ ਸਹਜ-ਸਿਫਤਿ ਵਾਲਾ ਮਾਰਗ ਹੈ। ਜਿਸਦੇ ਹਿਰਦੇ ਵਿਚ ਪ੍ਰਭੂ ਵਿਛੋੜੇ ਦੇ ਤੀਰ ਲਗੇ ਹੋਣ, ਓਹੀ ਇਸ ਮਾਰਗ ਦੀ ਕਦਰ ਜਾਣਦਾ ਹੈ।

ਸਰੀਰਕ ਰੋਗਾਂ ਦੇ ਵੈਦ ਨੂੰ ਬ੍ਰਿਹੋ ਦੇ ਰੋਗ ਦੀ ਸੋਝੀ ਨਹੀਂ ਹੁੰਦੀ। ਭਗਤ ਕਬੀਰ ਜੀ ਦੇ ਅੰਮ੍ਰਿਤ ਬਚਨ ਹਨ:--

**ਕਬੀਰ ਬਿਰਹੁ ਭੁਯੰਗਮੁ ਮਨਿ ਬਸੈ, ਮੰਤੁ ਨ ਮਾਨੈ ਕੋਇ ॥**

**ਰਾਮ ਬਿਓਗੀ ਨਾ ਜੀਐ, ਜੀਐ ਤ ਬਉਰਾ ਹੋਇ ॥** **[ਪੰਨਾ ੧੩੬੮**

ਰਾਮ-ਬਿਓਗੀ ਹੀ ਅੰਮ੍ਰਿਤ ਨਾਮ ਦਾ ਵਾਪਾਰੀ ਹੁੰਦਾ ਹੈ (ਅਤੇ ਓਹੀ) ਇਸ ਦੇ ਅਕਹਿ ਰਸ ਤੇ ਪੀੜਾ ਨੂੰ ਜਾਣਦਾ ਹੈ।

ਹਉਮੈ ਵਿਚ ਸੜਿਆ ਹੋਇਆ, ਮਾਇਆ ਦੀ ਮਮਤਾ ਵਿਚ ਬੱਧਾ ਹੋਇਆ ਮਨੁੱਖ ਆਪਣੇ ਜੀਵਨ ਵਿਚ ਸਫਲ ਨਹੀਂ ਹੋ ਸਕਦਾ ਉਸ ਨੂੰ ਅੰਤ ਸਮੇਂ ਭਾਰੀ ਦੁਖ ਸਹਾਰਨਾ ਪੈਂਦਾ ਹੈ। ਜਮਾਂ ਦੀ ਮਾਰ ਪੈਣ ਵੇਲੇ ਬੇਸ਼ਕ ਨਾਮ ਦੀ ਮੰਗ ਪਿਆ ਕਰੇ, ਪਰ ਓਦੋਂ ਨਾਮ ਨਹੀਂ ਮਿਲਦਾ:--

**ਅਬ ਕੈ ਕਹਿਐ ਨਾਮੁ ਨ ਮਿਲਈ, ਤੂ ਸਹੁ ਜੀਅੜੇ ਭਾਰੀ ਜੀਉ ॥**

ਸੋ, ਸਫਲ ਜੀਵਨ ਦੀ ਇਹ ਨਿਸ਼ਾਨੀ ਹੈ ਕਿ ਜੀਵ ਆਪਣੇ ਆਪ ਨੂੰ ਰਬੀ-ਜੋਤਿ ਤੋਂ ਬਿਨਾਂ ਕੁਝ ਨਾ ਸਮਝੇ, ਸਾਈਂ ਦੀ ਸ਼ਰਣ ਵਿਚ ਨਿਰੰਤਰ ਅੰਮ੍ਰਿਤ ਨਾਮ ਜਪਦਾ ਰਹੇ।

## ਮਾਰੂ ਮਹਲਾ ੩ ਘਰੁ ੧

**੧ਓ ਸਤਿਗੁਰ ਪ੍ਰਸਾਦਿ ॥ ਜਹ ਬੈਸਾਲਹਿ ਤਹ ਬੈਸਾ ਸੁਆਮੀ, ਜਹ ਭੇਜਹਿ ਤਹ ਜਾਵਾ ॥ ਸਭ ਨਗਰੀ ਮਹਿ ਏਕੋ ਰਾਜਾ, ਸਭੇ ਪਵਿਤੁ ਹਹਿ ਥਾਵਾ ॥੧॥ ਬਾਬਾ, ਦੇਹਿ ਵਸਾ ਸਚ ਗਾਵਾ ॥ ਜਾ ਤੇ, ਸਹਜੇ ਸਹਜਿ ਸਮਾਵਾ ॥੧॥ਰਹਾਉ॥ ਬੁਰਾ ਭਲਾ ਕਿਛੁ ਆਪਸ ਤੇ ਜਾਨਿਆ, ਏਈ ਸਗਲ ਵਿਕਾਰਾ ॥ ਇਹੁ ਫੁਰਮਾਇਆ ਖਸਮ ਕਾ ਹੋਆ, ਵਰਤੈ ਇਹੁ ਸੰਸਾਰਾ ॥੨॥ ਇੰਦ੍ਰੀ ਧਾਤੁ ਸਬਲ ਕਹੀਅਤ ਹੈ, ਇੰਦ੍ਰੀ ਕਿਸ ਤੇ ਹੋਈ ॥ ਆਪੇ ਖੇਲ ਕਰੈ ਸਭਿ ਕਰਤਾ, ਐਸਾ ਬੂਝੈ ਕੋਈ ॥੩॥ ਗੁਰ ਪਰਸਾਦੀ ਏਕ ਲਿਵ ਲਾਗੀ, ਦੁਬਿਧਾ ਤਦੇ ਬਿਨਾਸੀ ॥ ਜੋ ਤਿਸੁ ਭਾਣਾ ਸੋ ਸਤਿ ਕਰਿ ਮਾਨਿਆ, ਕਾਟੀ ਜਮ ਕੀ ਫਾਸੀ ॥੪॥ ਭਣਤਿ ਨਾਨਕੁ ਲੇਖਾ ਮਾਗੈ ਕਵਨਾ, ਜਾ ਚੂਕਾ ਮਨਿ ਅਭਿਮਾਨਾ ॥ ਤਾਸੁ ਤਾਸੁ ਧਰਮਰਾਇ ਜਪਤੁ ਹੈ, ਪਏ ਸਚੇ ਕੀ ਸਰਨਾ ॥੫॥੧॥**

### ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਬੈਸਾਲਹਿਂ, ਤਹਂ, ਬੈਸਾਂ, ਭੇਜਹਿਂ, ਜਾਵਾਂ, ਮਹਿਂ, ਹਹਿਂ, ਥਾਵਾਂ, ਗਾਵਾਂ, ਸਮਾਵਾਂ, ਮਾਂਗੈ। **ਬਿੰਦੀ ਰਹਿਤ:** ਜਾ ਤੇ।

**ਫੁਟਕਲ:** 'ਸਬਲ' ਨੂੰ 'ਸ-ਬਲ' ਬੋਲਣਾ ਹੈ।

**ਪਦ ਅਰਥ:** ਜਹ=ਜਿਥੇ, ਜਿਸ ਥਾਂ ਤੇ। ਬੈਸਾਲਹਿ=ਤੂੰ ਬਿਠਾਉਂਦਾ ਹੈਂ। ਤਹ=ਉਥੇ। ਬੈਸਾ=ਮੈਂ ਬੈਠਦਾ ਹਾਂ। ਸੁਆਮੀ=ਹੇ ਮਾਲਕ!। ਭੇਜਹਿ=ਤੂੰ ਭੇਜਦਾ ਹੈਂ। ਤਹ ਜਾਵਾ=ਮੈਂ ਉਥੇ ਜਾਂਦਾ ਹਾਂ। ਸਭ ਨਗਰੀ ਮਹਿ=ਸਾਰੀ ਸ੍ਰਿਸ਼ਟੀ ਵਿਚ। ਸਭ=ਸਾਰੇ। ਹਹਿ=ਹਨ। ਥਾਵਾ=ਅਸਥਾਨ।੧।

ਬਾਬਾ=ਹੇ ਪ੍ਰਭੂ!। ਦੇਹਿ ਵਸਾ=(ਮੈਨੂੰ) ਵਸਾ ਦੇ। ਸਚ ਗਾਵਾ=ਸੱਚੇ ਪਿੰਡ (ਭਾਵ ਸਤਿਸੰਗ) ਵਿਚ। ਜਾ ਤ=ਜਿਸ ਕਰਕੇ। ਸਹਜੇ=ਸੁਤੇ ਸਿਧ। ਸਹਜਿ=ਅਡੋਲ ਪੂਰਨ ਸ਼ਾਂਤੀ ਵਾਲੀ ਅਵਸਥਾ ਵਿਚ। ਸਮਾਵਾ=ਸਮਾਅ ਜਾਵਾਂ।੧।ਰਹਾਉ। ਏਈ=ਇਹੋ (ਹਉਮੈ) ਹੀ। ਸਗਲ ਵਿਕਾਰਾਂ ਦੀ (ਜੜ ਹੈ)। ਫੁਰਮਾਇਆ=ਕੀਤਾ ਹੋਇਆ ਹੁਕਮ। ਖਸਮ=ਮਾਲਕ ਦਾ। ਸੰਸਾਰਾ=ਸੰਸਾਰ ਵਿਚ।੨।

ਇੰਦ੍ਰੀ ਧਾਤ=ਇੰਦ੍ਰਿਆਂ ਦੀ ਦੌੜ ਭੱਜ। ਸਬਲ=ਬਲਵਾਨ। ਕਹੀਅਤ ਹੈ=ਆਖਿਆ ਜਾਂਦਾ ਹੈ। ਇੰਦ੍ਰੀ=ਕਾਮ ਵਾਸ਼ਨਾ ਭੋਗਣ ਵਾਲੀ। ਕਿਸ ਤੇ=ਕਿਸ (ਸੱਤਾ) ਤੋਂ।੩। ਗੁਰਪਰਸਾਦੀ=ਗੁਰੂ ਦੀ ਕਿਰਪਾ ਨਾਲ। ਦੁਬਿਧਾ=ਦ੍ਵੈਤ, ਮੇਰ-ਤੇਰ। ਬਿਨਾਸੀ=ਨਾਸ਼ ਹੋ ਗਈ। ਫਾਸੀ=ਫਾਹੀ।੪।

ਭਣਤਿ=ਆਖਦਾ ਹੈ। ਕਵਨਾ=ਕੌਣ?। ਚੂਕਾ=ਮੁੱਕ ਗਿਆ, ਦੂਰ ਹੋ ਗਿਆ। ਮਨਿ ਅਭਿਮਾਨਾ=(ਜੋ) ਮਨ ਵਿਚ ਅਹੰਕਾਰ ਸੀ। ਤਾਸੁ ਤਾਸੁ=ਤ੍ਰਾਹ ਤ੍ਰਾਹ, ਬਚਾਅ ਲੈ।

**ਅਰਥ:** ਹੇ ਸੁਆਮੀ! ਜਿਥੇ (ਤੂੰ) ਬਿਠਾਉਂਦਾ ਹੈਂ (ਮੈਂ) ਉਥੇ ਬੈਠਦਾ ਹਾਂ, ਜਿਥੇ (ਤੂੰ) ਭੇਜਦਾ ਹੈਂ, (ਮੈਂ)

ਉਥੇ ਜਾਂਦਾ ਹਾਂ। ਸਾਰੀ ਸ੍ਰਿਸ਼ਟੀ ਵਿਚ ਇਕ ਤੂੰ ਹੀ ਰਾਜਾ (ਰਾਜ ਕਰ ਰਿਹਾ) ਹੈਂ (ਅਤੇ ਤੇਰੇ) ਸਾਰੇ ਅਸਥਾਨ ਪਵਿੱਤਰ ਹਨ।੧।

ਹੇ ਪ੍ਰਭੂ! (ਮੈਨੂੰ) ਸਚ ਦੇ ਗਾਉਂ (ਪਿੰਡ ਭਾਵ ਸਤ ਸੰਗਤ) ਵਿਚ ਵਸਾ ਦੇ ਜਿਸ ਦੇ ਫਲਸਰੂਪ ਮੈਂ ਸੁਤੇ ਸਿਧ ਹੀ ਅਨੰਦ ਵਾਲੀ ਅਡੋਲ ਅਵਸਥਾ ਵਿਚ ਸਮਾਅ ਜਾਵਾਂ।੧।ਰਹਾਉ।

(ਹੇ ਭਾਈ!) ਜੋ ਕੁਝ ਮਾੜਾ ਤੇ ਚੰਗਾ (ਕਰਮ ਹੁੰਦਾ ਹੈ, ਇਹ ਮੈਂ) ਆਪਣੇ ਤੋਂ ਹੁੰਦਾ ਜਾਣਿਆ ਹੈ। ਇਹੋ (ਹੰਕਾਰ ਹੀ) ਸਾਰੇ ਵਿਕਾਰਾਂ ਦਾ (ਮੁੱਢ ਹੈ)। ਇਹ ਭੀ ਖਸਮ ਦਾ ਹੀ ਫੁਰਮਾਇਆ ਹੋਇਆ (ਹੁਕਮ ਹੈ ਇਹ ਸਾਰੇ ਸੰਸਾਰ ਵਿਚ ਵਰਤ ਰਿਹਾ ਹੈ)।੨।

(ਹੇ ਭਾਈ! ਸਾਰੇ ਜਗਤ ਵਿਚ ਇਹ) ਆਖਿਆ ਜਾਂਦਾ ਹੈ ਕਿ ਇੰਦ੍ਰੀਆਂ ਦੀ ਦੌੜ ਭੱਜ ਬਹੁਤ ਬਲ ਵਾਲੀ (ਸ਼ਕਤੀਸ਼ਾਲੀ) ਹੈ, (ਪਰ ਦਸੋ) ਇੰਦ੍ਰੀ (ਕਾਮ ਵਾਸ਼ਨਾ ਨੂੰ ਨੂੰ ਮਾਣਨ ਵਾਲੀ ਨਾੜੀ) ਕਿਸ (ਸੱਤਾ) ਤੋਂ ਹੋਂਦ ਵਿਚ ਆਈ ਹੈ? (ਇਸ ਭੇਦ ਨੂੰ ਕੋਈ ਵਿਰਲਾ ਗੁਰਮੁਖ) ਸਮਝਦਾ ਹੈ ਕਿ ਸਾਰੇ ਕੌਤਕ ਕਰਤਾ (ਪੁਰਖ) ਆਪ ਹੀ ਕਰਦਾ ਹੈ? (ਉਸ ਤੋਂ ਬਿਨਾ ਹੋਰ ਦੂਜਾ ਕਰਨ ਵਾਲਾ ਕੋਈ ਨਹੀਂ ਹੈ)।੩।

ਗੁਰੂ ਦੀ ਕਿਰਪਾ ਨਾਲ (ਜਦੋਂ ਜੀਵ ਦੀ) ਬ੍ਰਿਤੀ ਇਕ (ਪਰਮੇਸ਼ਰ ਵਿਚ) ਜੁੜ ਜਾਂਦੀ ਹੈ, ਓਦੋਂ ਹੀ (ਮਨੁੱਖ ਦੇ ਅੰਦਰੋਂ) ਦੁਬਿਧਾ, ਮੇਰ-ਤੇਰ ਵਾਲੀ ਭਾਵਨਾ ਨਾਸ਼ ਹੁੰਦੀ ਹੈ। ਜੋ ਉਸ (ਪ੍ਰਭੂ) ਨੂੰ ਭਾਉਂਦਾ ਹੈ ਉਹ (ਉਸ ਜੀਵ ਨੇ) ਸਤਿ ਕਰਕੇ ਮੰਨਿਆ ਹੈ, (ਉਸ ਦੀ) ਜਮ ਦੀ ਫਾਹੀ ਕਟੀ ਗਈ ਹੈ।੪।

ਨਾਨਕ ਆਖਦਾ ਹੈ (ਹੇ ਭਾਈ!) ਜਦ (ਜੀਵ ਦੇ) ਮਨ ਵਿਚੋਂ ਅਹੰਕਾਰ ਦੂਰ ਹੋ ਗਿਆ ਤਾਂ ਉਸ ਪਾਸੋਂ ਕੀਤੇ ਕਰਮਾਂ ਦਾ ਲੇਖਾ ਕਉਣ ਮੰਗ ਸਕਦਾ ਹੈ? (ਭਾਵ ਕੋਈ ਨਹੀਂ ਮੰਗਦਾ)। (ਹੰਗਤਾ ਤੋਂ ਰਹਿਤ ਜੀਵ ਉਸ) ਸਚੇ (ਪ੍ਰਭੂ ਦੀ) ਸ਼ਰਨ ਪਏ ਹਨ (ਜਿਸ ਦੇ ਅਗੇ) ਧਰਮਰਾਜ ਵੀ ਤ੍ਰਾਹ ਤ੍ਰਾਹ ਬੋਲਦਾ ਹੈ (ਰਖਿਆ ਕਰੋ! ਰਖਿਆ ਕਰੋ!)।੫।੧।

## ਅਰਥ ਭੇਦ ਅਤੇ ਨਿਰਣੈ

### ੳ) ਬਾਬਾ ਦੇਹਿ ਵਸਾ ਸਚ ਗਾਵਾ, ਜਾ ਤੇ ਸਹਜੇ ਸਹਜਿ ਸਮਾਵਾ ॥

ਵਖ ਵਖ ਅਰਥ:

੧. ਹੇ ਸਚ ਰੂਪ ਪਿਤਾ ਜਬ ਤਕ ਮੈ ਇਸ ਦੇਹ ਮੈਂ ਵਸਾ ਤਬ ਤਕ ਤੇਰੇ ਕੋ ਗਾਵਾ ਵਾ ਸਚੇ ਗ੍ਰਾਮ ਮੈਂ ਮੈਨੂੰ ਵਸਣਾ ਦੇਹ ਜਿਸ ਕਰ ਸੁਭਾਵਕ ਹੀ ਹੇ (ਸਹਜਿ) ਸ਼ਾਂਤ ਰੂਪ ਤੇਰੇ ਮੈਂ ਸਮਾਇ ਜਾਵਾਂ। [ਫ.ਸ.

੨. ਸਚ ਦੇ ਗ੍ਰਾਮ ਭਾਵ ਸਤ-ਸੰਗ ਵਿਚ ਵਸਾ ਦੇ, ਜਿਸ ਸਦਕੇ ਮੈਂ ਸੁਤੇ-ਸਿਧ ਹੀ ਪੂਰਨ ਸ਼ਾਤੀ ਤੇ ਅਨੰਦ ਵਾਲੀ ਹਾਲਤ ਵਿਚ ਸਮਾਅ ਜਾਵਾਂ। [ਸ਼ਬਦਾਰਥ

੩. ਹੇ ਪ੍ਰਭੂ! ਤੂੰ (ਮੈਨੂੰ ਇਹ ਦਾਨ) ਦੇਹ ਕਿ ਮੈਂ ਤੇਰੀ ਸਾਧ ਸੰਗਤ ਵਿਚ ਟਿਕਿਆ ਰਹਾਂ ਜਿਸ ਦੀ ਬਰਕਤਿ ਨਾਲ ਮੈਂ ਸਦਾ ਆਤਮਕ ਅਡੋਲਤਾ ਵਿਚ ਲੀਨ ਰਹਾਂ। [ਦਰਪਣ

**ਨਿਰਣੈ:** ਇਹ ਪਾਵਨ ਪੰਕਤੀ ਸੰਬੋਧਨ ਰੂਪ ਵਿਚ 'ਬਾਬਾ ਦੇਹਿ ਵਸਾ' ਤੋਂ ਭਾਵ ਮੈਨੂੰ 'ਵਸਾ ਦੇ' ਹੈ। ਇਹ ਨਹੀਂ ਕਿ 'ਮੈਂ ਵਸਾਂ' ਕਿਉਂਕਿ ਇਸ ਤਰ੍ਹਾਂ ਦੇ ਅਰਥ ਕਰਨ ਨਾਲ ਉਚਾਰਨ ਭੇਦ ਦਾ ਪੈਦਾ ਹੋਣਾ ਵੀ ਸੁਭਾਵਿਕ ਹੈ। ਸੋ ਉਚਾਰਨ 'ਵਸਾ' ਕਰਨਾ ਹੈ 'ਵੱਸਾਂ' ਨਹੀਂ ਕਰਨਾ।

**ਅ) ਤ੍ਰਾਸੁ ਤ੍ਰਾਸੁ ਧਰਮਰਾਇ ਜਪਤੁ ਹੈ, ਪਏ ਸਚੇ ਕੀ ਸਰਨਾ ॥**

ਵਖ ਵਖ ਅਰਥ:

੧. ਤ੍ਰਾਹਿ-ਯ-ਬਚਾਓ, ਰਖਯਾ ਕਰੋ-ਤ੍ਰਾਸੁ, ਤ੍ਰਾਸੁ ਧਰਮਰਾਇ ਜਪਤ ਹੈ। ਤ੍ਰਾਹਿ ਤ੍ਰਾਹਿ ਧਰਮਰਾਜ ਬੋਲਦਾ ਹੈ। [ਮ. ਕੋ.

੨. ਜੇਹੜੇ ਸਚੇ ਮਾਲਕ ਦੀ ਸ਼ਰਨ ਪਏ ਹਨ ਉਸ ਦੇ ਨਾਮ ਨੂੰ ਧਰਮਰਾਜਾ ਜਪਦਾ ਹੈ ਭਾਵ ਨਮਸਕਾਰ ਕਰਦਾ ਹੈ ਕਿ ਹੇ ਭਗਤ ਜੀ ਮੇਰੀ ਰਖਿਆ ਕਰੋ ਮੈਂ ਤੁਹਾਡਾ ਨਾਮ ਹੀ ਜਪਦਾ ਹਾਂ।[ਗਿ. ਬਿਸ਼ਨ ਸਿੰਘ

੩. ਸਾਧ ਸੰਗਤਿ ਵਿਚ ਰਹਿਣ ਵਾਲੇ ਬੰਦੇ) ਉਸ ਸਦਾ ਥਿਰ ਪ੍ਰਭੂ ਦੀ ਸ਼ਰਨ ਪਏ ਰਹਿੰਦੇ ਹਨ ਜਿਸ ਦੀ ਹਜ਼ੂਰੀ ਵਿਚ ਧਰਮ ਰਾਜ ਭੀ ਆਖਦਾ ਰਹਿੰਦਾ ਹੈ--ਮੈਂ ਤੇਰੀ ਸ਼ਰਨ ਹਾਂ, ਮੈਂ ਤੇਰੀ ਸ਼ਰਨ ਹਾਂ।[ਦਰਪਣ

**ਨਿਰਣੈ:-** ਇਥੇ 'ਤ੍ਰਾਸੁ' ਪਦ ਦੇ ਅਰਥ 'ਉਸ ਨੂੰ' ਨਹੀਂ, 'ਤ੍ਰਾਹਿ ਤ੍ਰਾਹਿ' ਕਰਨੇ ਹੀ ਠੀਕ ਹਨ। ਗੁਰਬਾਣੀ ਵਿਚ 'ਤ੍ਰਾਹਿ ਤ੍ਰਾਹਿ ਕਰਿ ਸਰਨੀ ਆਏ' ਵਾਲੀ ਪੰਕਤੀ ਵੀ ਇਸ ਵੀਚਾਰ ਨਾਲ ਮੇਲ ਖਾਂਦੀ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਰਮੇਸਰ ਅਗੇ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ! ਮੈਨੂੰ ਆਪਣੇ ਸਤਸੰਗ ਰੂਪੀ ਮੰਡਲ ਵਿਚ ਵਸਾ ਦੇ ਜਿਥੇ ਮੈਂ ਤੇਰੀ ਸਿਫਤ ਸਲਾਹ ਕਰਕੇ ਅਡੋਲ ਅਵਸਥਾ ਵਿਚ ਸਮਾਅ ਜਾਵਾਂ।

ਹੁਕਮੀ ਬੰਦਾ ਇਹ ਆਖਦਾ ਹੈ ਕਿ ਹੇ ਪ੍ਰਭੂ! ਜਿਥੇ ਤੂੰ ਬਿਠਾਉਂਦਾ ਹੈਂ ਮੈਂ ਉਥੇ ਬੈਠਦਾ ਹਾਂ, ਜਿਥੇ ਤੂੰ ਭੇਜਦਾ ਹੈਂ ਮੈਂ ਉਥੇ ਜਾਂਦਾ ਹਾਂ, ਭਾਵ ਮੇਰੇ ਵਸ ਕੁਝ ਨਹੀਂ:--

**ਤਨੁ ਧਨੁ ਤੇਰਾ ਤੂੰ ਪ੍ਰਭੁ ਮੇਰਾ, ਹਮਰੈ ਵਸਿ ਕਿਛੁ ਨਾਹਿ ॥**
**ਜਿਉ ਜਿਉ ਰਾਖਹਿ ਤਿਉ ਤਿਉ ਰਹਣਾ, ਤੇਰਾ ਦੀਆ ਖਾਹਿ ॥ [ਪੰਨਾ ੪੦੬**

ਜਿਹੜਾ ਮਨੁੱਖ ਹਉਮੈ ਵਿਚ ਹੈ, ਉਹ ਸਭ ਕੁਝ ਆਪਸ ਤੋਂ ਹੋਇਆ ਜਾਣਦਾ ਹੈ। ਪਰ ਗੁਰੂ ਦੀ ਕਿਰਪਾ ਨਾਲ ਜਿਸ ਦੀ ਹਉਮੈ ਨਾਸ਼ ਹੋ ਜਾਂਦੀ ਹੈ ਉਹ ਸਭ ਪਾਸੇ ਉਸ ਹਰੀ ਰਾਜੇ ਦੇ ਦਰਸ਼ਨ ਕਰਦਾ ਹੈ, ਉਹ 'ਓਹਾ ਪ੍ਰੇਮ ਪਿਰੀ' ਦਾ ਪ੍ਰੀਤਵਾਨ ਬਣਿਆ ਰਹਿੰਦਾ ਹੈ।

ਸਿਧਾਂਤ ਇਹ ਹੈ ਕਿ ਮਨੁੱਖ ਹੰਗਤਾ ਤੋਂ ਰਹਿਤ ਹੋਵੇ, ਉਸ ਕਰਤਾਰ ਪਰਮੇਸ਼ਰ ਦੇ ਭਾਣੇ ਨੂੰ ਮਿੱਠਾ ਕਰਕੇ ਮੰਨੇ, ਇਸ ਤਰ੍ਹਾਂ ਜਮ-ਦੰਡ ਤੋਂ ਬਚ ਸਕਦਾ ਹੈ।

**ਮਾਰੂ ਮਹਲਾ ੩ ॥ ਆਵਣ ਜਾਣਾ ਨਾ ਥੀਐ, ਨਿਜਘਰਿ ਵਾਸਾ ਹੋਇ ॥ ਸਚੁ ਖਜਾਨਾ ਬਖਸਿਆ, ਆਪੇ ਜਾਣੈ ਸੋਇ॥੧॥ ਏ ਮਨ, ਹਰਿ ਜੀਉ ਚੇਤਿ ਤੂ, ਮਨਹੁ ਤਜਿ ਵਿਕਾਰ॥ ਗੁਰ ਕੈ ਸਬਦਿ ਧਿਆਇ ਤੂ ਸਚਿ ਲਗੀ ਪਿਆਰੁ॥੧॥ਰਹਾਉ॥ ਐਥੈ ਨਾਵਹੁ ਭੁਲਿਆ, ਫਿਰਿ ਹਥੁ ਕਿਥਾਊ ਨ ਪਾਇ॥ ਜੋਨੀ ਸਭਿ ਭਵਾਈਅਨਿ, ਬਿਸਟਾ ਮਾਹਿ ਸਮਾਇ॥੨॥ ਵਡਭਾਗੀ ਗੁਰੁ ਪਾਇਆ, ਪੂਰਬਿ ਲਿਖਿਆ ਮਾਇ॥ ਅਨਦਿਨੁ ਸਚੀ ਭਗਤਿ ਕਰਿ, ਸਚਾ ਲਏ ਮਿਲਾਇ॥੩॥ ਆਪੇ ਸ੍ਰਿਸਟਿ ਸਭ ਸਾਜੀਅਨੁ, ਆਪੇ ਨਦਰਿ ਕਰੇਇ॥ ਨਾਨਕ ਨਾਮਿ ਵਡਿਆਈਆ, ਜੈ ਭਾਵੈ ਤੈ ਦੇਇ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਨਹੁਂ, ਨਾਵਹੁਂ, ਕਿਥਾਉਂ, ਮਾਹਿਂ, ਵਡਿਆਈਆਂ, ਜੈਂ ਤੈਂ, ਵਡਭਾਗੀਂ।

**ਫੁਟਕਲ:** ਖਜ਼ਾਨਾ, ਬਖਸ਼ਿਆ, ਸ਼ਬਦਿ, ਬਿਸ਼ਟਾ, ਸ੍ਰਿਸ਼ਟਿ।

**ਪਾਠ ਭੇਦ-** 'ਗੁਰਬਾਣੀ ਪਾਠ ਦਰਸ਼ਨ' ਵਿਚ ਰਹਾਉ ਵਾਲੀ ਪੰਕਤੀ ਪੁਰਾਣੀਆਂ ਲਿਖਤੀ ਬੀੜਾਂ ਦੇ ਆਧਾਰ ਤੇ ਇਉਂ ਦਰਸਾਈ ਹੈ 'ਗੁਰ ਕੈ ਸਬਦਿ ਧਿਆਇ ਤੂੰ, 'ਤਾ' ਸਚਿ ਲਗੀ ਪਿਆਰੁ' ਪਰ ਆਪ ਜੀ ਨੇ ਕਿਸੇ ਪੁਰਾਤਨ ਬੀੜ ਦਾ ਹਵਾਲਾ ਨਹੀਂ ਦਿੱਤਾ। ਵਰਤਮਾਨ ਪਾਠ ਜੋ ਛਪ ਰਿਹਾ ਹੈ, ਇਹ ਬਿਲਕੁਲ ਠੀਕ ਹੈ, 'ਤਾਂ' ਲਾਉਣ ਨਾਲ ਮਾਤਰਾ ਵੱਧ ਜਾਂਦੀਆਂ ਹਨ।

**ਪਦ ਅਰਥ:** ਆਵਣ ਜਾਣਾ=ਜੰਮਣਾ ਮਰਨਾ। ਨ ਥੀਐ=ਨਹੀਂ ਹੁੰਦਾ। ਨਿਜ ਘਰਿ=ਆਪਣੇ (ਅਸਲੀ) ਘਰ ਵਿਚ।੨।

ਮਨਹੁ=ਮਨ ਤੋਂ। ਤਜਿ=ਛੱਡ ਕੇ। ਵਿਕਾਰ=ਵਿਸ਼ੇ ਵਿਕਾਰ। ਸਚਿ=ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ। ਐਥੇ=ਇਸ ਲੋਕ ਵਿਚ। ਨਾਵਹੁ=ਨਾਮ ਤੋਂ। ਭਵਾਈਅਨਿ=ਭਵਾਇਆ, ਫਿਰਾਇਆ ਜਾਂਦਾ ਹੈ। ਬਿਸਟਾ ਮਾਹਿ=ਗੰਦਗੀ ਵਿਚ।੩।

ਪੂਰਬਿ=ਪਹਿਲੇ ਜਨਮ ਵਿਚ। ਮਾਇ=ਹੇ ਮਾਂ!। ਅਨਦਿਨੁ=ਹਰ ਰੋਜ਼। ਜੇ ਭਾਵੈ=ਜੇ ਉਸ ਨੂੰ ਚੰਗਾ ਲਗਦਾ ਹੈ। ਤੈ=ਉਸ ਨੂੰ।੪।

**ਅਰਥ:** (ਹੇ ਭਾਈ! ਜਦੋਂ) ਆਪਣੇ ਅਸਲੀ ਘਰ ਵਿਚ (ਜੀਵ ਦਾ) ਵਾਸਾ ਹੋ ਜਾਂਦਾ ਹੈ (ਤਾਂ ਇਸ ਦਾ) ਜੰਮਣਾ ਮਰਨਾ ਨਹੀਂ ਹੁੰਦਾ। ਉਹ (ਪ੍ਰਭੂ) ਆਪ ਹੀ (ਸਭ ਕੁਝ) ਜਾਣਦਾ ਹੈ (ਜਿਸ ਨੇ ਜੀਵ ਨੂੰ) ਸਚ ਰੂਪ (ਨਾਮ ਦਾ) ਖਜਾਨਾ ਬਖਸ਼ਿਆ ਹੈ।੧।

ਹੇ ਮਨ! ਤੂੰ ਪਰਮਾਤਮਾ ਨੂੰ ਯਾਦ ਕਰ (ਅਤੇ) ਮਨ ਚੋਂ ਵਿਕਾਰ (ਪਾਪ) ਛੱਡ ਦੇਹ। ਗੁਰੂ ਦੇ ਸ਼ਬਦ ਦੁਆਰਾ ਤੂੰ (ਪ੍ਰਭੂ ਦਾ) ਧਿਆਨ ਧਰ (ਤਾਂ ਜੋ ਤੇਰਾ) ਸਚ ਵਿਚ ਪਿਆਰ ਲਗ ਜਾਵੇ (ਭਾਵ ਪੱਕਾ ਹੋ ਜਾਵੇ)।੧।ਰਹਾਉ।

(ਹੇ ਭਾਈ!) ਇਥੇ (ਭਾਵ ਇਸ ਜਨਮ ਵਿਚ) ਨਾਮ ਤੋਂ ਭੁਲਿਆ, ਮੁੜ ਕੇ ਕਿਤੇ ਵੀ ਹੱਥ ਨਹੀਂ ਪੈ ਸਕਦਾ (ਭਾਵ ਜੇ ਮੌਕਾ ਖੁੰਝ ਜਾਏ ਤਾਂ ਇਸ ਦੇ ਫਲ ਸਰੂਪ ਜੀਵ ਨੂੰ) ਸਾਰੀਆਂ ਜੂਨੀਆਂ ਵਿਚ ਫਿਰਾਇਆ ਜਾਂਦਾ ਹੈ (ਅਤੇ ਇਹ) ਵਿਸ਼ਟਾ (ਗੰਦਗੀ) ਵਿਚ ਪਿਆ ਰਹਿੰਦਾ ਹੈ।੨।

ਹੇ ਮਾਂ! ਜਿਸ ਮਨੁੱਖ ਦੇ ਮੱਥੇ ਤੇ ਪਹਿਲਾਂ ਤੋਂ ਲੇਖ ਲਿਖਿਆ ਹੁੰਦਾ ਹੈ, (ਉਸ ਨੂੰ) ਵਡੇ ਭਾਗਾਂ ਨਾਲ ਗੁਰੂ ਪ੍ਰਾਪਤ ਹੁੰਦਾ ਹੈ। ਦਿਨ ਰਾਤ (ਪ੍ਰਭੂ ਦੀ) ਸਚੀ ਭਗਤੀ ਕਰਕੇ (ਉਸ ਮਨੁੱਖ ਨੂੰ) ਸਚਾ (ਪ੍ਰਭੂ ਆਪਣੇ ਨਾਲ) ਮਿਲਾ ਲੈਂਦਾ ਹੈ।੩।

ਹੇ ਭਾਈ! (ਉਸ ਪ੍ਰਭੂ ਨੇ) ਆਪ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ (ਅਤੇ ਉਹ) ਆਪ ਹੀ (ਇਸ ਉਤੇ ਮਿਹਰ ਦੀ) ਨਜ਼ਰ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਮਨੁੱਖ ਪ੍ਰਭੂ ਨੂੰ) ਚੰਗਾ ਲਗਦਾ ਹੈ, ਉਸ ਨੂੰ (ਉਹ ਪ੍ਰਭੂ ਆਪਣੇ) ਨਾਮ ਵਿਚ ਜੋੜ ਕੇ (ਤੇ ਹਰ ਪ੍ਰਕਾਰ ਦੀਆਂ) ਵਡਿਆਈਆਂ ਦੇਂਦਾ ਹੈ।੪।੨।

## ਸਾਰੰਸ਼ ਅਤੇ ਸਿਧਾਂਤ

ਜੇ ਧਿਆਨ ਨਾਲ ਸੋਚੀਏ ਤਾਂ ਆਵਾਗਉਣ ਦਾ ਕਾਰਨ ਸਾਡੇ ਪਾਪ ਕਰਮ, ਵਿਸ਼ੇ ਵਿਕਾਰ ਹਨ। ਜੇ ਬੁਰਿਆਈਆਂ ਤਿਆਗ ਕੇ ਪਰਮੇਸ਼ਰ ਦਾ ਨਾਮ-ਸਿਮਰਨ ਕਰਨ ਲਗ ਜਾਈਏ ਤਾਂ ਲਗਾਤਾਰੀ ਨਾਮ ਅਭਿਆਸ ਨਾਲ ਨਿਜ ਸਰੂਪ ਵਿਚ ਵਾਸਾ ਹੋ ਜਾਂਦਾ ਹੈ, ਆਵਾਗਵਣ ਮੁੱਕ ਜਾਂਦਾ ਹੈ। ਸਿਧਾਂਤ ਇਹ ਹੈ ਕਿ ਮਨ ਵਿਚੋਂ ਵਿਕਾਰ ਨਿਕਲਣਗੇ ਤਾਂ ਹਰੀ ਨਾਲ ਪਿਆਰ ਪਵੇਗਾ। ਜੇ ਇਸ ਜਨਮ ਵਿਚ ਜੀਵ ਨਾਮ ਤੋਂ ਭੁਲਿਆ ਰਿਹਾ ਤਾਂ ਉਸ ਨੂੰ ਕਿਤੇ ਵੀ ਟਿਕਾਣਾ ਨਹੀਂ ਮਿਲਣਾ। ਨੀਚ ਜੋਨੀਆਂ ਵਿਚ ਹੀ ਭਟਕਦਾ ਫਿਰੇਗਾ। ਅਸਲ ਵਿਚ ਧੁਰੋਂ ਲਿਖੇ ਅਨੁਸਾਰ ਹੀ ਗੁਰੂ ਤੋਂ ਵਡਿਆਈਆਂ ਮਿਲਦੀਆਂ ਹਨ।

**ਮਾਰੂ ਮਹਲਾ ੩ ॥ ਪਿਛਲੇ ਗੁਨਹ ਬਖਸਾਇ ਜੀਉ, ਅਬ ਤੂ ਮਾਰਗਿ ਪਾਇ ॥ ਹਰਿ ਕੀ ਚਰਣੀ ਲਾਗਿ ਰਹਾ, ਵਿਚਹੁ ਆਪੁ ਗਵਾਇ ॥੧॥ ਮੇਰੇ ਮਨ, ਗੁਰਮੁਖਿ ਨਾਮੁ ਹਰਿ ਧਿਆਇ ॥ ਸਦਾ ਹਰਿ ਚਰਣੀ ਲਾਗਿ ਰਹਾ, ਇਕ ਮਨਿ ਏਕੈ ਭਾਇ ॥੧॥ਰਹਾਉ॥ ਨਾ ਮੈ ਜਾਤਿ ਨ ਪਤਿ ਹੈ, ਨਾ ਮੈ ਥੇਹੁ ਨ ਥਾਉ ॥ ਸਬਦਿ ਭੇਦਿ ਭ੍ਰਮੁ ਕਟਿਆ, ਗੁਰਿ ਨਾਮੁ ਦੀਆ ਸਮਝਾਇ ॥੨॥ ਇਹੁ ਮਨੁ ਲਾਲਚ ਕਰਦਾ ਫਿਰੈ, ਲਾਲਚਿ ਲਾਗਾ ਜਾਇ ॥ ਧੰਧੈ ਕੂੜਿ ਵਿਆਪਿਆ, ਜਮਪੁਰਿ ਚੋਟਾ ਖਾਇ ॥੩॥ ਨਾਨਕ, ਸਭੁ ਕਿਛੁ ਆਪੇ ਆਪਿ ਹੈ, ਦੂਜਾ ਨਾਹੀ ਕੋਇ ॥ ਭਗਤਿ ਖਜਾਨਾ ਬਖਸਿਓਨੁ, ਗੁਰਮੁਖਾ ਸੁਖੁ ਹੋਇ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਰਹਾਂ, ਵਿਚਹੁੰ, ਥਾਉਂ, ਚੋਟਾਂ, ਨਾਹੀਂ, ਗੁਰਮੁਖਾਂ।

**ਫੁਟਕਲ:** ਗੁਨਾਹ।

**ਪਦ ਅਰਥ:** ਪਿਛਲੇ=ਪਹਿਲੇ ਕੀਤੇ ਹੋਏ। ਗੁਨਹ=ਗੁਨਾਹ, ਅਵਗੁਣ ਪਾਪ। ਬਖਸਾਇ=ਬਖਸ਼ਾ ਲੈ। ਅਬ=ਹੁਣ। ਮਾਰਗਿ=(ਸਹੀ) ਰਸਤੇ ਉਤੇ। ਪਾਇ=ਟੋਰ ਲੈ। ਲਾਗਿ ਰਹਾ=ਲਗਿਆ (ਜੁੜਿਆ) ਰਹਾਂ। ਵਿਚਹੁ=ਅੰਦਰੋਂ। ਆਪੁ=ਆਪਾ-ਭਾਵ, ਹੰਕਾਰ। ਗਵਾਇ=ਦੂਰ ਕਰਕੇ।੧। ਗੁਰਮੁਖਿ=ਗੁਰੂ ਦੁਆਰਾ। ਇਕ ਮਨਿ=ਇਕ ਮਨ ਹੋ ਕੇ। ਏਕੈ ਭਾਇ=ਇਕ (ਪ੍ਰਭੂ ਦੇ) ਪਿਆਰ ਵਿਚ।੧।ਰਹਾਉ। ਮੈ=ਮੇਰੀ। ਥੇਹੁ=ਧਰਤੀ, ਮਾਲ। ਥਾਉ=ਥਾਂ, ਟਿਕਾਣਾ। ਸਬਦਿ ਭੇਦਿ=ਸ਼ਬਦ ਨਾਲ ਵਿੰਨ੍ਹ ਕੇ। ਭ੍ਰਮੁ=ਭਰਮ, ਸੰਸਾ। ਗੁਰਿ=ਗੁਰੂ ਨੇ।੨। ਲਾਲਚ=ਕਈ ਪ੍ਰਕਾਰ ਦੇ ਲਾਲਚ। ਲਾਲਚਿ=ਲੋਭ ਵਿਚ। ਲਾਗਾ ਜਾਇ=ਜਾ ਲਗਦਾ ਹੈ। ਧੰਧੈ=ਦੁਨਿਆਵੀ ਧੰਧੇ ਵਿਚ। ਕੂੜਿ=ਝੂਠ ਵਿਚ। ਵਿਆਪਿਆ=ਫਸਿਆ ਪਿਆ ਹੈ। ਜਮਪੁਰਿ=ਜਮਪੁਰੀ ਵਿਚ। ਚੋਟਾ=ਸੱਟਾਂ, ਮਾਰ।੩। ਬਖਸਿਓਨੁ=ਉਸ (ਪ੍ਰਭੂ ਨੇ) ਬਖਸ਼ਿਆ ਹੈ।

**ਅਰਥ:** (ਹੇ ਜਿੰਦੇ! ਪ੍ਰਭੂ ਤੋਂ) ਪਿਛਲੇ ਗੁਨਾਹ (ਪਾਪ) ਬਖਸ਼ਾ ਲੈ (ਅਤੇ ਇਉਂ ਬੇਨਤੀ ਕਰ ਕਿ ਹੇ ਪ੍ਰਭੂ!) ਜਦ ਤੂੰ (ਮੈਨੂੰ ਗੁਰਮਤਿ ਵਾਲੇ ਸੱਚੇ) ਮਾਰਗ ਤੇ ਟੋਰ (ਇਸ ਤਰ੍ਹਾਂ, ਮੈਂ ਆਪਣੇ) ਵਿਚੋਂ ਆਪਾ-ਭਾਵ (ਹੰਕਾਰ) ਦੂਰ ਕਰਕੇ ਸਦਾ (ਤੈਂ) ਹਰੀ ਦੇ ਚਰਨਾਂ ਵਿਚ ਜੁੜਿਆ ਰਹਾਂ।੧।

ਹੇ ਮੇਰੇ ਮਨ! ਗੁਰੂ ਦੁਆਰਾ (ਤੂੰ) ਹਰੀ ਦਾ ਨਾਮ ਸਿਮਰ (ਅਤੇ ਇਉਂ ਅਰਦਾਸਿ ਕਰ ਕਿ) ਹੇ ਹਰੀ! ਮੈਂ ਇਕ ਮਨ ਹੋ ਕੇ ਪ੍ਰੇਮ ਨਾਲ, ਭਾਵ ਪੂਰਨ ਇਕਾਗਰਤਾ ਨਾਲ (ਤੈਂ) ਹਰੀ ਦੀ ਚਰਨੀ ਲਗਾ ਰਹਾਂ।੧।ਰਹਾਉ।

(ਹੇ ਭਾਈ!) ਨਾ ਮੇਰੀ (ਉਚੀ) ਜ਼ਾਤ ਹੈ, ਨਾ (ਮੇਰੀ) ਇਜ਼ਤ ਹੈ ਨਾ ਮੇਰੀ (ਕੋਈ) ਜਾਇਦਾਦ ਹੈ, ਨਾ ਠਹਿਰਨ ਲਈ ਮੇਰੇ ਪਾਸ ਕੋਈ ਥਾਂ (ਟਿਕਾਣਾ) ਹੈ। ਗੁਰੂ ਨੇ (ਆਪਣੇ) ਸ਼ਬਦ ਨਾਲ ਵਿੰਨ੍ਹ ਕੇ ਮੇਰਾ ਭਰਮ (ਸੰਸਾ) ਦੂਰ ਕਰ ਦਿੱਤਾ ਹੈ (ਅਤੇ) ਸਮਝਾ ਕੇ (ਮੈਨੂੰ) ਨਾਮ ਬਖਸ਼ ਦਿੱਤਾ ਹੈ।।੨।।

(ਹੇ ਭਾਈ!) ਇਹ ਮਨ ਲਾਲਚ ਕਰਦਾ ਹੋਇਆ (ਸੰਸਾਰ ਵਿਚ) ਫਿਰ ਰਿਹਾ ਹੈ (ਅਤੇ ਹੋਰ) ਲਾਲਚ ਵਿਚ ਫਸਿਆ ਜਾ ਰਿਹਾ ਹੈ। (ਮਾਇਆ ਦੇ) ਧੰਧੇ ਵਿਚ ਤੇ ਝੂਠ ਵਿਚ ਫਸਿਆ ਹੋਇਆ ਹੈ (ਇਸ ਦੇ ਫਲਸਰੂਪ) ਜਮਪੁਰੀ ਵਿਚ ਸੱਟਾਂ ਖਾਂਦਾ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਭ ਕੁਝ (ਪ੍ਰਭੂ) ਆਪ ਹੀ ਆਪ ਹੈ (ਉਸ ਤੋਂ ਬਿਨਾ) ਦੂਜਾ ਕੋਈ ਨਹੀਂ ਹੈ। (ਉਸ ਪ੍ਰਭੂ ਨੇ) ਭਗਤੀ ਦਾ ਖਜ਼ਾਨਾ ਗੁਰਮੁਖਾਂ ਨੂੰ ਬਖਸ਼ਿਆ ਹੈ (ਜਿਸ ਕਰਕੇ ਉਨ੍ਹਾਂ ਨੂੰ ਸਦਾ ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ।੪।੩।

## ਅਰਥ ਭੇਦ ਅਤੇ ਨਿਰਣੈ

**ਪਿਛਲੇ ਗੁਨਹ ਬਖਸਾਇ ਜੀਉ, ਅਬ ਤੂ ਮਾਰਗਿ ਪਾਇ ॥**
**ਹਰਿ ਕੀ ਚਰਣੀ ਲਾਗਿ ਰਹਾ, ਵਿਚਹੁ ਆਪੁ ਗਵਾਇ ॥**

ਵਖ ਵਖ ਅਰਥ:

੧. ਹੇ ਜੀਉ ਪਿਛਲੇ ਗੁਨਾਹ ਬਖਸਾਇ ਲੈ ਪੁਨ ਅਬ ਤੂੰ ਪਰਮੇਸ਼ਰ ਕੇ ਮਾਰਗ ਮੈ ਆਪਨੇ ਆਪ ਕੋ ਪਾਇ ਔਰ ਹਰੀ ਕੀ ਚਰਨੀ ਲਾਗ ਰਹੋ ਔਰ ਵਿਚੋਂ ਆਪਾ ਭਾਵ ਕੋ ਗਵਾਇ ਦੇ। [ਫ. ਸ.

੨. ਹੇ ਭਰਾ! ਤੂੰ ਪਿਛਲੇ ਔਗੁਣ ਮਾਲਕ ਤੋਂ ਬਖਸ਼ਾ ਲੈ ਅਤੇ ਹੁਣ ਤੂੰ ਆਪਣੇ ਆਪ ਨੂੰ ਪਰਮੇਸ਼ਰ ਦੇ ਰਸਤੇ ਵਿਚ ਪਾ ਲੈ। ਪਰਮੇਸ਼ਰ ਦੀ ਚਰਨੀ ਲਗਾ ਰਹੋ ਅਰ ਦਿਲ ਵਿਚੋਂ ਹੰਕਾਰ ਦੂਰ ਕਰ ਦੇਹ।[ਗਿ: ਬਿਸ਼ਨ ਸਿੰਘ, ਸੰ. ਸ.

੩. ਹੇ ਪ੍ਰਭੂ ਜੀ! ਮੇਰੇ ਪਿਛਲੇ ਗੁਨਾਹ ਬਖਸ਼, ਹੁਣ ਤੂੰ ਮੈਨੂੰ ਸਹੀ ਰਸਤੇ ਉਤੇ ਤੋਰ, ਆਪਣੇ ਅੰਦਰੋਂ ਆਪਾ-ਭਾਵ ਦੂਰ ਕਰਕੇ ਹਰੀ ਦੇ ਚਰਨਾਂ ਵਿਚ ਟਿਕਿਆ ਰਹਾਂ। [ਦਰਪਣ

**ਨਿਰਣੈ**: ਪਿਛੇ ਕੀਤੇ ਗਏ ਅਰਥਾਂ ਤੋਂ ਪਤਾ ਲਗਦਾ ਹੈ ਕਿ ਪਹਿਲੀ ਪੰਕਤੀ ਵਿਚ 'ਜੀਉ' ਪਦ ਦੇ ਤਿੰਨ ਅਰਥ ਕੀਤੇ ਗਏ ਹਨ:--

੧. ਹੇ ਜੀਉ! ੨. ਹੇ ਭਰਾ! ੩. ਹੇ ਪ੍ਰਭੂ ਜੀ!

ਜੇ ਰਹਾਉ ਵਾਲੀ ਪੰਕਤੀ 'ਮੇਰੇ ਮਨ, ਗੁਰਮੁਖਿ ਨਾਮੁ ਹਰਿ ਧਿਆਇ' ਨੂੰ ਮੁਖ ਰਖੀਏ ਤਾਂ 'ਜੀਉ' ਪਦ, 'ਮਨ' ਜਾਂ 'ਜਿੰਦ' ਨੂੰ ਸੰਬੋਧਨ ਕਰਨਾ ਹੀ ਠੀਕ ਰਹੇਗਾ।

ਦੂਜੀ ਪੰਕਤੀ ਵਿਚ 'ਹਰਿ ਕੀ ਚਰਣੀ ਲਾਗਿ ਰਹਾ' ਦੇ ਅਰਥ 'ਹਰੀ ਕੀ ਚਰਨੀ ਲਾਗ ਰਹੁ' ਲਗਾ ਰਹੋ, ਕਰਨੇ ਪੰਕਤੀ ਦੇ ਸਰੂਪ ਮੁਤਾਬਿਕ ਨਹੀਂ ਹਨ। ਗਿ. ਬਿਸ਼ਨ ਸਿੰਘ ਜੀ ਵਾਲੇ ਟੀਕੇ ਵਿਚ ਤਾਂ ਮੂਲ ਪਾਠ ਹੀ ਬਦਲ ਕੇ 'ਹਰਿ ਕੀ ਚਰਨੀ ਲਾਗਿ ਰਹੁ' ਕਰ ਦਿੱਤਾ ਗਿਆ। ਅਜਿਹੀ ਤਬਦੀਲੀ ਕਰਨੀ ਕਿਸੇ ਤਰ੍ਹਾਂ ਵੀ ਉਚਿਤ ਨਹੀਂ ਹੈ। ਫਿਰ 'ਰਹਾਉ' ਵਾਲੀ ਪੰਕਤੀ ਵਿਚ ਵੀ ਅੰਕਿਤ ਹੈ 'ਸਦਾ ਹਰਿ ਚਰਣੀ ਲਾਗਿ ਰਹਾ, ਇਕ

ਮਨਿ ਏਕੈ ਭਾਇ॥' ਗੁਰਬਾਣੀ ਵਿਚ 'ਲਾਗਿ ਰਹਾ' ਸ਼ਬਦਾਵਲੀ ਦੇ ਦਰਸ਼ਨ ਹੋਰ ਪੰਕਤੀਆਂ ਤੋਂ ਹੋ ਸਕਦੇ ਹਨ। ਜਿਵੇ:—

**ਸਾ ਵਡਿਆਈ ਦੇਹਿ, ਜਿਤੁ ਨਾਮਿ ਤੇਰੇ ਲਾਗਿ ਰਹਾਂ ॥** [ਪੰਨਾ ੬੬੦

'ਲਾਗਿ ਰਹਾ' ਦੇ ਅਰਥ 'ਤੂੰ ਲਗ ਰਹੁ' ਕਰਨੇ ਠੀਕ ਨਹੀਂ ਹਨ। ਉਤਮ ਪੁਰਖ ਵਿਚ ਇਹ ਸ਼ਬਦਾਵਲੀ 'ਮੈਂ ਲੱਗਾ ਰਹਾਂ, ਜੁੜਿਆ ਰਹਾਂ' ਅਰਥ ਕਰਨੇ ਹੀ ਯੋਗ ਹਨ। ਇਹ ਪੰਕਤੀ ਜਗਿਆਸੂ ਦੇ ਸੰਕਲਪ ਅਥਵਾ ਭਾਵਨਾ ਨੂੰ ਪ੍ਰਗਟ ਕਰਦੀ ਹੈ। ਫਿਰ 'ਬਖਸਾਇ' ਦੇ ਅਰਥ 'ਪਿਛਲੇ ਗੁਨਾਹ ਬਖਸ' ਕਰਨੇ ਵੀ ਠੀਕ ਨਹੀਂ ਹਨ। ਸ੍ਰੀ ਗੁਰੂ ਅਮਰਦਾਸ ਜੀ ਨੇ 'ਬਖਸਾਇ' ਪਦ ਦੀ ਵਰਤੋਂ ਆਪਣੀ ਰਚਨਾ ਵਿਚ ਹੋਰ ਦੋ ਥਾਵਾਂ ਤੇ ਵੀ ਕੀਤੀ ਹੈ:—

੧. **ਸਭੇ ਗੁਨਹ ਬਖਸਾਇ ਲਇਓਨੁ ਮੇਲੇ ਮੇਲਣਹਾਰਿ ॥** [ਪੰਨਾ ੪੨੮

੨. **ਜਨਮੁ ਸਵਾਰੀ ਆਪਣਾ ਭਾਈ, ਕੁਲੁ ਭੀ ਲਈ ਬਖਸਾਇ॥** [ਪੰਨਾ ੬੩੮

ਆਪਣਾ ਜਨਮ ਸਫਲ ਕਰ ਲੈਂਦਾ ਹਾਂ ਅਤੇ ਆਪਣਾ ਗੁਨਾਹ ਭੀ ਬਖਸ਼ਾ ਲੈਂਦਾ ਹਾਂ। ਸੋ,' ਪਿਛਲੇ ਗੁਨਹ 'ਬਖਸਾਇ' ਦੇ ਅਰਥ 'ਪਿਛਲੇ ਗੁਨਾਹ ਬਖਸ਼' ਜਿਵੇਂ ਕਿ ਦਰਪਣ ਦੇ ਕਰਤਾ ਨੇ ਕੀਤੇ ਹਨ ਠੀਕ ਨਹੀਂ ਹਨ। ਗੁਰੂ ਜੀ ਦੀ ਕਿਰਪਾ ਦੁਆਰਾ ਜੋ ਅਰਥ ਠੀਕ ਲਗੇ ਹਨ ਉਹ ਇਉਂ ਹਨ:-

ਹੇ ਜਿੰਦੇ! (ਤੂੰ ਆਪਣੇ) ਪਿਛਲੇ ਕੀਤੇ ਪਾਪ (ਪ੍ਰਭੂ ਤੋਂ) ਬਖਸ਼ਾ ਲੈ (ਅਤੇ ਪ੍ਰਭੂ ਅਗੇ ਇਉਂ ਬੇਨਤੀ ਕਰ ਕਿ ਹੇ ਪ੍ਰਭੂ!) ਹੁਣ ਤੂੰ (ਮੈਨੂੰ ਗੁਰਮਤਿ ਵਾਲੇ) ਮਾਰਗ ਤੇ ਪਾ (ਤਾਂ ਜੋ ਮੈਂ) ਆਪਾ-ਭਾਵ (ਹੰਕਾਰ) ਦੂਰ ਕਰਕੇ (ਆਪ) ਹਰੀ ਜੀ ਦੇ ਚਰਨਾ ਨਾਲ ਜੁੜਿਆ ਰਹਾਂ।

## ਸਾਰੰਸ਼ ਅਤੇ ਸਿਧਾਂਤ

ਜੀਵਨ ਮਾਰਗ ਦੀ ਸੋਝੀ ਪ੍ਰਾਪਤ ਕਰਨੀ ਪਿਛਲੇ ਗੁਨਾਹਾਂ ਦਾ ਪ੍ਰਾਸ਼ਚਿਤ ਕਰਨਾ ਅਤੇ ਬਖਸ਼ਵਾਉਣਾ ਅਤਿ ਜ਼ਰੂਰੀ ਹੈ ਅਤੇ ਅਗੋਂ ਲਈ ਸੱਚ ਧਰਮ ਦੇ ਮਾਰਗ ਤੇ ਚਲਣ ਲਈ ਪ੍ਰਭੂ ਚਰਨਾਂ ਵਿਚ ਜੋਦੜੀ ਕਰਨੀ ਉਚਿਤ ਹੈ। ਇਸ ਦੇ ਫਲ ਸਰੂਪ ਹੀ ਗੁਰੂ ਕਿਰਪਾ ਕਰਦਾ ਹੈ ਜਿਸ ਨਾਲ ਸਾਰੇ ਭਰਮ ਕੱਟੇ ਜਾਂਦੇ ਹਨ।

ਸਿਧਾਂਤ ਇਹ ਹੈ ਕਿ ਸਭ ਕੁਝ ਪ੍ਰਭੂ ਆਪ ਹੀ ਆਪ ਹੈ। ਉਹ ਗੁਰਮੁਖਾਂ ਨੂੰ ਭਗਤੀ ਦਾ ਖਜ਼ਾਨਾ ਬਖਸ਼ਦਾ ਹੈ ਜਿਸ ਦਾ ਸਦਕਾ ਉਨ੍ਹਾਂ ਨੂੰ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ।

**ਮਾਰੂ ਮਹਲਾ ੩ ॥ ਸਚਿ ਰਤੇ ਸੇ ਟੋਲਿ ਲਹੁ, ਸੇ ਵਿਰਲੇ ਸੰਸਾਰਿ ॥ ਤਿਨ ਮਿਲਿਆ ਮੁਖੁ ਉਜਲਾ, ਜਪਿ ਨਾਮੁ ਮੁਰਾਰਿ ॥੧॥ ਬਾਬਾ, ਸਾਚਾ ਸਾਹਿਬੁ ਰਿਦੈ ਸਮਾਲਿ ॥ ਸਤਿਗੁਰੁ ਅਪਨਾ ਪੁਛਿ ਦੇਖੁ, ਲੇਹੁ ਵਖਰੁ ਭਾਲਿ ॥੧॥ਰਹਾਉ॥ ਇਕੁ ਸਚਾ ਸਭ ਸੇਵਦੀ, ਧੁਰਿ ਭਾਗਿ ਮਿਲਾਵਾ ਹੋਇ ॥ ਗੁਰਮੁਖਿ ਮਿਲੇ ਸੇ ਨ ਵਿਛੁੜਹਿ, ਪਾਵਹਿ ਸਚੁ ਸੋਇ ॥੨॥ ਇਕਿ ਭਗਤੀ ਸਾਰ ਨ ਜਾਣਨੀ, ਮਨਮੁਖ ਭਰਮ ਭੁਲਾਇ॥ ਓਨਾ ਵਿਚਿ ਆਪਿ ਵਰਤਦਾ, ਕਰਣਾ ਕਿਛੂ ਨ ਜਾਇ ॥੩॥ ਜਿਸੁ ਨਾਲਿ ਜੋਰੁ ਨ ਚਲਈ, ਖਲੇ ਕੀਚੈ ਅਰਦਾਸਿ ॥ ਨਾਨਕ ਗੁਰਮੁਖਿ ਨਾਮੁ ਮਨਿ ਵਸੈ, ਤਾ ਸੁਣਿ ਕਰੇ**

ਸਾਬਾਸਿ ॥੪॥੪॥

## ਉਚਾਰਨ ਸੇਧ

**ਬਿੰਦੀ ਸਹਿਤ:** ਮਿਲਿਆਂ, ਵਿਛੁੜਹਿੰ, ਪਾਵਹਿੰ, ਤਾਂ।

**ਫੁਟਕਲ:** 'ਸਮ੍ਹਾਲਿ' ਤੇ ਸ਼ਾਬਾਸਿ, ਉਚਾਰਨ ਕਰੋ।

**ਪਦ ਅਰਥ:** ਸਚਿ ਰਤੇ=ਸੱਚੇ (ਪ੍ਰਭੂ) ਵਿਚ ਰੰਗੇ ਹੋਏ। ਸੇ=ਓਹ (ਜੀਵ)। ਟੋਲਿ ਲਹੁ=ਖੋਜ ਕੇ ਲੱਭੋ। ਸੰਸਾਰਿ=ਸੰਸਾਰ ਵਿਚ। ਜਪਿ=ਜਪ ਕੇ। ਨਾਮੁ ਮੁਰਾਰਿ=ਪਰਮਾਤਮਾ ਦਾ ਨਾਮ।੧। ਬਾਬਾ=ਹੇ ਭਾਈ!। ਸਾਚਾ ਸਾਹਿਬ=ਸੱਚਾ ਮਾਲਕ। ਰਿਦੈ ਸਮਾਲਿ=ਹਿਰਦੇ ਵਿਚ ਯਾਦ ਰਖ। ਪੁਛਿ=ਪੁੱਛ ਕੇ। ਵਖਰ=(ਨਾਮ ਰੂਪ) ਸੌਦਾ। ਭਾਲਿ=ਲੱਭ ਲੈ।੧।ਰਹਾਉ। ਸਭ ਸੇਵਦੀ=ਸਾਰੀ (ਸ੍ਰਿਸ਼ਟੀ ਉਸ ਨੂੰ) ਪੂਜਦੀ ਹੈ। ਧੁਰਿ=ਧੁਰ ਤੋਂ। ਭਾਗਿ=ਭਾਗਾਂ ਅਨੁਸਾਰ। ਮਿਲਾਵਾ=ਮਿਲਾਪ। ਨ ਵਿਛੁੜਹਿ=ਨਹੀਂ ਵਿਛੜਦੇ ਹਨ। ਪਾਵਹਿ=ਲਭ ਲੈਂਦੇ ਹਨ।੨। ਇਕਿ=ਕਈ। ਸਾਰ=ਸੋਝੀ, ਕਦਰ।੩। ਜੋਰੁ ਨ ਚਲਈ=ਪੇਸ਼ ਨਹੀਂ ਜਾਂਦੀ। ਖਲੇ=ਖੜੇ ਹੋਏ। ਕੀਚੈ ਅਰਦਾਸਿ=ਅਰਦਾਸ ਕਰਨੀ ਚਾਹੀਦੀ ਹੈ। ਗੁਰਮੁਖਿ=ਗੁਰੂ ਦੁਆਰਾ। ਮਨਿ=ਮਨ ਵਿਚ। ਸੁਣਿ=ਸੁਣ ਕੇ।

**ਅਰਥ:** (ਹੇ ਭਾਈ! ਜਿਹੜੇ ਜੀਵ) ਸੱਚ ਵਿਚ ਰੰਗੇ ਹੋਏ ਹਨ ਉਹ ਖੋਜ ਕੇ ਲਭ ਲਵੋ, ਉਹ ਸੰਸਾਰ ਵਿਚ ਵਿਰਲੇ ਹੀ (ਜੀਵ) ਹਨ। ਉਨ੍ਹਾਂ ਨੂੰ ਮਿਲਣ ਨਾਲ (ਪਰਮਾਤਮਾ ਦਾ ਨਾਮ) ਜਪ ਕੇ (ਲੋਕ ਪਰਲੋਕ ਵਿਚ) ਮੁਖ ਉਜਲਾ ਹੁੰਦਾ ਹੈ।੧।

ਹੇ ਭਾਈ! (ਜੋ) ਸਦਾ ਥਿਰ ਰਹਿਣ ਵਾਲਾ ਮਾਲਕ ਹੈ, (ਉਸਨੂੰ ਆਪਣੇ) ਹਿਰਦੇ ਵਿਚ ਯਾਦ ਕਰ। ਆਪਣੇ ਸਤਿਗੁਰੂ ਪਾਸੋਂ ਜੀਵਨ ਦਾ ਅਸਲ ਮਨੋਰਥ ਪੁਛ ਕੇ ਵੇਖ ਲੈ, ਗੁਰੂ ਪਾਸੋਂ, ਇਹ ਨਾਮ ਦਾ ਸੌਦਾ ਲਭ ਲੈ।੧।ਰਹਾਉ।

(ਹੇ ਭਾਈ!) ਇਕ ਸੱਚਾ (ਪਰਮਾਤਮਾ ਹੈ ਜਿਸ ਦੀ) ਸਾਰੀ ਸ੍ਰਿਸ਼ਟੀ ਸੇਵਾ-ਭਗਤੀ ਕਰਦੀ ਹੈ (ਪਰ ਉਹ) ਧੁਰ ਤੋਂ ਭਾਗਾਂ ਵਿਚ ਲਿਖੇ ਅਨੁਸਾਰ ਹੀ (ਪ੍ਰਭੂ ਦਾ) ਮਿਲਾਪ ਹੁੰਦਾ ਹੈ। (ਜੋ) ਗੁਰੂ ਦੁਆਰਾ (ਪ੍ਰਭੂ ਨੂੰ) ਮਿਲੇ ਹਨ ਉਹ ਨਹੀਂ ਵਿਛੜਦੇ ਉਹ ਸਦਾ ਥਿਰ ਪ੍ਰਭੂ ਨੂੰ ਪਾ ਲੈਂਦੇ ਹਨ।੨।

(ਹੇ ਭਾਈ!) ਕਈ ਆਪਹੁਦਰੇ ਮਨੁੱਖ (ਪਰਮੇਸ਼ਰ ਦੀ) ਭਗਤੀ ਦੀ ਕਦਰ ਨਹੀਂ ਸਮਝਦੇ। ਕਈ (ਜੀਵ ਮਾਇਆ ਦੇ) ਭਰਮ ਵਿਚ ਭੁਲਾਏ ਹੋਏ ਹਨ। ਉਨ੍ਹਾਂ (ਮਨੁੱਖਾਂ) ਅੰਦਰ ਵੀ (ਮਾਲਕ) ਆਪ ਵਸਦਾ ਹੈ (ਇਸ ਲਈ) ਕੁਝ ਵੀ ਕੀਤਾ ਨਹੀਂ ਜਾ ਸਕਦਾ।੩।

(ਹੇ ਭਾਈ!) ਜਿਸ (ਪਰਮਾਤਮਾ ਦੇ) ਨਾਲ ਜੋਰ ਨਹੀਂ ਚਲ ਸਕਦਾ (ਭਾਵ ਜਿਸ ਅਗੇ ਕੋਈ ਪੇਸ਼ ਨਹੀਂ ਜਾ ਸਕਦੀ), ਉਸ ਦੇ (ਅਗੇ) ਖੜੇ ਹੋ ਕੇ (ਨਿਮਰਤਾ ਤੇ ਪਿਆਰ ਸਹਿਤ) ਅਰਦਾਸਿ ਕਰਨੀ ਚਾਹੀਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਗੁਰੂ ਦੁਆਰਾ ਨਾਮ ਮਨ ਵਿਚ ਵਸਦਾ ਹੈ, ਤਦੋਂ ਉਹ ਪ੍ਰਭੂ ਅਰਦਾਸਿ) ਸੁਣ ਕੇ ਸ਼ਾਬਾਸ਼ ਦੇਂਦਾ ਹੈ (ਭਾਵ ਬਖਸ਼ਿਸ਼ ਕਰਦਾ ਹੈ)।੪।੪।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਨਾਮ ਵਿਚ ਰੰਗੇ ਹੋਏ ਜੀਵ ਵਿਰਲੇ ਹੀ ਹੁੰਦੇ ਹਨ। ਜਿਨ੍ਹਾਂ ਤੇ ਸਤਿਗੁਰੂ ਦੀ ਬਖਸ਼ਿਸ਼ ਹੁੰਦੀ ਹੈ, ਉਨ੍ਹਾਂ ਨੂੰ ਭਗਤੀ ਦੀ ਸੂਝ ਪ੍ਰਾਪਤ ਹੁੰਦੀ ਹੈ। ਅਜਿਹੇ ਮਨੁੱਖਾਂ ਦੇ ਮੇਲ ਭਾਗਾਂ ਨਾਲ ਹੁੰਦੇ ਹਨ। ਕਈ

ਜੀਵ ਪ੍ਰਭੂ ਨੇ ਭਰਮ ਵਿਚ ਭੁਲਾ ਰਖੇ ਹਨ, ਇਹ ਉਸਦੀ ਆਪਣੀ ਖੇਡ ਹੈ। ਇਸ ਭੇਦ ਨੂੰ ਸਮਝਣਾ ਅਤੀ ਕਠਿਨ ਹੈ। ਗੁਰਵਾਕ ਹਨ:-

**ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ, ਤੇਰਾ ਖੇਲੁ ਅਪਾਰਾ॥ [ਪੰਨਾ ੬੩੫**

ਪ੍ਰਭੂ ਅਗੇ ਅਰਦਾਸਿ ਕਰਨ ਦੀ ਜੁਗਤੀ ਇਹ ਹੈ:–

**ਜਿਸੁ ਨਾਲਿ ਜੋਰੁ ਨ ਚਲਈ, ਖਲੇ ਕੀਚੈ ਅਰਦਾਸਿ ॥**

ਜਦੋਂ ਮੰਗਤਾ ਦੋਵੇਂ ਹੱਥ ਜੋੜ ਕੇ ਖੜਾ ਹੋ ਕੇ ਨਿੰਮਰ ਭਾਵੀ ਪਿਆਰ ਤੇ ਸ਼ਰਧਾ ਨਾਲ ਅਰਦਾਸਿ ਕਰਦਾ ਹੈ ਤਾਂ ਉਹ ਸੁਣੀ ਜਾਂਦੀ ਹੈ। ਸਾਹਿਬ ਸੁਣ ਕੇ ਤੁੱਠ ਪੈਂਦਾ ਹੈ ਅਤੇ ਨਾਮ ਜੀਵ ਦੇ ਮਨ ਵਿਚ ਵੱਸ ਜਾਂਦਾ ਹੈ, ਉਸਦਾ ਮੁਖ ਉਜਲਾ ਹੋ ਜਾਂਦਾ ਹੈ, ਦਰਗਾਹ ਵਿਚ ਸ਼ਾਬਾਸ਼ ਮਿਲਦੀ ਹੈ।

**ਮਾਰੂ ਮਹਲਾ ੩ ॥ ਮਾਰੂ ਤੇ ਸੀਤਲੁ ਕਰੇ, ਮਨੂਰਹੁ ਕੰਚਨੁ ਹੋਇ ॥ ਸੋ ਸਾਚਾ ਸਾਲਾਹੀਐ, ਤਿਸੁ ਜੇਵਡੁ ਅਵਰੁ ਨ ਕੋਇ ॥੧॥ ਮੇਰੇ ਮਨ, ਅਨਦਿਨੁ ਧਿਆਇ ਹਰਿਨਾਉ ॥ ਸਤਿਗੁਰ ਕੈ ਬਚਨਿ ਅਰਾਧਿ ਤੂ, ਅਨਦਿਨੁ ਗੁਣ ਗਾਉ ॥੧॥ਰਹਾਉ॥ ਗੁਰਮੁਖਿ ਏਕੋ ਜਾਣੀਐ, ਜਾ ਸਤਿਗੁਰੁ ਦੇਇ ਬੁਝਾਇ ॥ ਸੋ ਸਤਿਗੁਰੁ ਸਾਲਾਹੀਐ, ਜਿਦੂ ਏਹ ਸੋਝੀ ਪਾਇ ॥੨॥ ਸਤਿਗੁਰੁ ਛੋਡਿ ਦੂਜੈ ਲਗੇ, ਕਿਆ ਕਰਨਿ ਅਗੈ ਜਾਇ ॥ ਜਮਪੁਰਿ ਬਧੇ ਮਾਰੀਅਹਿ, ਬਹੁਤੀ ਮਿਲੈ ਸਜਾਇ ॥੩॥ ਮੇਰਾ ਪ੍ਰਭੁ ਵੇਪਰਵਾਹੁ ਹੈ, ਨਾ ਤਿਸੁ ਤਿਲੁ ਨ ਤਮਾਇ ॥ ਨਾਨਕ, ਤਿਸੁ ਸਰਣਾਈ ਭਜਿ ਪਉ, ਆਪੇ ਬਖਸਿ ਮਿਲਾਇ ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਨੂਰਹੁਂ, ਨਾਉਂ, ਜਾਂ, ਜਿਦੂੰ, ਮਾਰੀਅਹਿਂ।

**ਪਦ ਅਰਥ:** ਮਾਰੂ ਤੇ=ਰੇਤਲੇ ਤਪਦੇ (ਥਲ) ਤੋਂ। ਸੀਤਲੁ ਕਰੇ=ਠੰਢਾ ਕਰ ਦਿੰਦਾ ਹੈ। ਮਨੂਰਹੁ=ਨਿਕੰਮੇ ਸੜੇ ਗਲੇ ਲੋਹੇ ਤੋਂ। ਕੰਚਨੁ=ਸੋਨਾ। ਜੇਵਡੁ=(ਉਸ) ਜੇਡਾ ਵੱਡਾ, ਬਰਾਬਰ ਦਾ। ਅਵਰੁ=ਹੋਰ। ਅਨਦਿਨੁ=ਹਰ ਰੋਜ਼। ਬਚਨਿ=ਬਚਨ ਦੁਆਰਾ। ਅਰਾਧਿ=ਸਿਮਰ। ਗਾਉ=ਗਾਂਦਾ ਰਹੁ।੧।ਰਹਾਉ। ਗੁਰਮੁਖਿ=ਗੁਰੂ ਰਾਹੀਂ। ਜਾ=ਜਦੋਂ। ਜਿਦੂ=ਜਿਸ ਤੋਂ। ਛੋਡਿ=ਛੱਡ ਕੇ। ਦੂਜੈ ਲਗੈ=ਕਿਸੇ ਹੋਰ ਦੇ ਮਗਰ ਲਗੇ ਹਨ। ਕਰਨਿ=ਕਰਨਗੇ। ਅਗੈ ਜਾਇ=ਅਗੇ (ਰੱਬੀ ਦਰਗਾਹ ਵਿਚ) ਜਾ ਕੇ। ਮਾਰੀਅਹਿ=ਮਾਰੇ ਜਾਂਦੇ ਹਨ। ਸਜਾਇ=ਸਜ਼ਾ। ਤਮਾਇ=(ਅਰਬੀ) ਲਾਲਚ।

**ਅਰਥ:** (ਹੇ ਮੇਰੇ ਮਨ! ਪਰਮਾਤਮਾ ਦਾ ਨਾਮ ਜੋ) ਰੇਤ ਵਾਂਗ ਤਪਦੇ ਸੜਦੇ (ਹਿਰਦੇ) ਨੂੰ ਠੰਢਾ ਕਰ ਦਿੰਦਾ ਹੈ, (ਅਤੇ) ਗਲੇ ਸੜੇ ਨਿਕੰਮੇ ਲੋਹੇ ਤੋਂ ਸੋਨਾ ਬਣਾ ਦਿੰਦਾ ਹੈ, ਉਹ (ਇਹੋ ਜਿਹਾ) ਸਦਾ ਥਿਰ ਰਹਿਣ ਵਾਲਾ (ਪ੍ਰਭੂ) ਸਲਾਹੁਣਾ ਚਾਹੀਦਾ ਹੈ, (ਕਿਉਂਕਿ) ਉਸ (ਸਚੇ) ਜਿਤਨਾ ਵੱਡਾ ਹੋਰ ਕੋਈ (ਦਾਤਾ) ਨਹੀਂ ਹੈ।੧।

ਹੇ ਮੇਰੇ ਮਨ! (ਤੂੰ) ਦਿਨ ਰਾਤ ਹਰੀ ਦਾ ਨਾਮ ਸਿਮਰ। ਸਤਿਗੁਰੂ ਜੀ ਦੇ (ਪਾਵਨ) ਬਚਨਾ ਦੁਆਰਾ ਤੂੰ ਹਰ ਰੋਜ਼ ਹਰੀ ਨੂੰ ਅਰਾਧ ਕੇ (ਉਸ ਦੇ) ਗੁਣ ਗਾਉਂਦਾ ਰਹੁ।੧।ਰਹਾਉ।

(ਹੇ ਮਨ!) ਗੁਰੂ ਦੇ ਰਾਹੀਂ ਇਕ (ਹਰੀ) ਨੂੰ (ਉਦੋਂ ਹੀ) ਜਾਣਿਆ-ਪਛਾਣਿਆ ਜਾਂਦਾ ਹੈ ਜਦੋਂ ਸਤਿਗੁਰੂ (ਜੀਵ ਨੂੰ) ਸੋਝੀ ਬਖਸ਼ ਦਿੰਦਾ ਹੈ। (ਹੇ ਮਨ!) ਉਸ ਸਤਿਗੁਰੂ ਨੂੰ ਸਲਾਹੁਣਾ ਚਾਹੀਦਾ ਹੈ, ਜਿਸ ਤੋਂ ਇਹ ਸੋਝੀ ਪ੍ਰਾਪਤ ਹੁੰਦੀ ਹੈ।੨।

ਹੇ ਭਾਈ! (ਜਿਹੜੇ ਜੀਵ!) ਸਤਿਗੁਰੂ ਨੂੰ ਛੱਡ ਕੇ (ਹੋਰ ਕਿਸੇ) ਦੂਜੇ (ਦੇ ਮਗਰ) ਲਗੇ ਹਨ, (ਉਹ) ਅਗੇ (ਪਰਲੋਕ ਵਿਚ) ਜਾ ਕੇ ਕੀ ਕਰਨਗੇ? (ਉਹ) ਜਮਪੁਰੀ ਵਿਚ ਬੰਨ੍ਹ ਕੇ ਮਾਰੇ ਜਾਣਗੇ ਉਥੇ ਉਨ੍ਹਾਂ ਨੂੰ ਬਹੁਤ ਸਜ਼ਾ ਮਿਲੇਗੀ।੩।

ਮੇਰਾ ਪਰਮਾਤਮਾ ਬੇ-ਪਰਵਾਹ ਹੈ (ਕਿਸੇ ਦੀ ਪਰਵਾਹ ਮੁਥਾਜੀ ਨਹੀਂ ਰਖਦਾ), ਉਸ ਨੂੰ ਤਿਲ ਮਾਤਰ ਭੀ (ਕਿਸੇ ਪਦਾਰਥ ਦਾ) ਲਾਲਚ ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮੇਰੇ ਮਨ!) ਉਸ (ਪ੍ਰਭੂ ਦੀ) ਸ਼ਰਨ ਵਿਚ ਛੇਤੀ ਪੈ ਜਾ (ਉਹ) ਆਪੇ ਹੀ (ਤੈਨੂੰ) ਬਖਸ਼ ਕੇ (ਆਪਣੇ ਨਾਲ) ਮਿਲਾ ਲਵੇਗਾ।੪।

## ਸਾਰੰਸ਼ ਅਤੇ ਸਿਧਾਂਤ

ਭਾਈ ਸ. ਗੁਰਦਾਸ ਜੀ ਨੇ ਸਤਿਗੁਰੂ ਦੀਆਂ ਵਡਿਆਈਆਂ ਨੂੰ ਇਉਂ ਨਿਰੂਪਣ ਕੀਤਾ ਹੈ:--

**ਸਤਿਗੁਰੁ ਪਾਰਸ ਪਰਸਿਐ, ਕੰਚਨੁ ਕਰੈ ਮਨੂਰ ਮਲੀਣਾ ॥** [ਪਉੜੀ ੨੦ ਵਾਰ ੨੬

ਅਜਿਹੇ ਗੁਰੂ ਨੂੰ ਹਰ ਰੋਜ਼ ਹਰ ਵੇਲੇ ਹੀ ਸਿਮਰਨਾ ਚਾਹੀਦਾ ਹੈ। ਜਿਹੜੇ ਜੀਵ ਸਿਮਰਨ ਤੋਂ ਸਖਣੇ ਹੁੰਦੇ ਹਨ ਉਹ ਸਤਿਗੁਰੂ ਨੂੰ ਛੋਡ ਕੇ ਹੋਰ ਮਨੁੱਖਾਂ ਅਤੇ ਪਦਾਰਥਾਂ ਦੇ ਮਗਰ ਲਗੇ ਰਹਿੰਦੇ ਹਨ। ਉਨ੍ਹਾਂ ਨੂੰ ਵੇਪਰਵਾਹ ਵਾਹਿਗੁਰੂ ਜੀ ਦੀ ਦਰਗਾਹ ਵਿਚ ਸਜ਼ਾ ਮਿਲਦੀ ਹੈ। ਸਿਧਾਂਤ ਇਹ ਹੈ ਕਿ ਜੀਵ ਗੁਰ-ਪਰਮੇਸ਼ਰ ਦੀ ਸ਼ਰਨ ਵਿਚ ਪੈ ਜਾਏ, ਫਿਰ ਗੁਰੂ ਜੀ ਆਪ ਹੀ ਜੀਵ ਦੇ ਪਿਛਲੇ ਗੁਨਾਹ ਬਖਸ਼ ਕੇ ਆਪਣੇ ਨਾਲ ਮਿਲਾ ਲੈਂਦੇ ਹਨ।

## ਮਾਰੂ ਮਹਲਾ ੪ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਜਪਿਓ ਨਾਮੁ ਸੁਕ ਜਨਕ ਗੁਰ ਬਚਨੀ, ਹਰਿ ਹਰਿ ਸਰਣਿ ਪਰੇ ॥ ਦਾਲਦੁ ਭੰਜਿ ਸੁਦਾਮੇ ਮਿਲਿਓ, ਭਗਤੀ ਭਾਇ ਤਰੇ ॥ ਭਗਤਿ ਵਛਲੁ ਹਰਿਨਾਮੁ ਕ੍ਰਿਤਾਰਥੁ, ਗੁਰਮੁਖਿ ਕ੍ਰਿਪਾ ਕਰੇ ॥੧॥ ਮੇਰੇ ਮਨ, ਨਾਮ ਜਪਤ ਉਧਰੇ ॥ ਧ੍ਰੂ ਪ੍ਰਹਿਲਾਦੁ ਬਿਦਰੁ ਦਾਸੀ ਸੁਤੁ, ਗੁਰਮੁਖਿ ਨਾਮਿ ਤਰੇ ॥੧॥ਰਹਾਉ॥ ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ, ਭਗਤ ਜਨਾ ਉਧਰੇ ॥ ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ, ਸਭਿ ਦੋਖ ਗਏ ਚਮਰੇ ॥ ਗੁਰਮੁਖਿ ਨਾਮਿ ਲਗੇ ਸੇ ਉਧਰੇ, ਸਭਿ ਕਿਲਬਿਖ ਪਾਪ ਟਰੇ ॥੨॥ ਜੋ ਜੋ ਨਾਮੁ ਜਪੈ ਅਪਰਾਧੀ, ਸਭਿ ਤਿਨ ਕੇ ਦੋਖ ਪਰਹਰੇ ॥ ਬੇਸੁਆ ਰਵਤ ਅਜਾਮਲੁ ਉਧਰਿਓ, ਮੁਖਿ ਬੋਲੈ ਨਾਰਾਇਣੁ ਨਰਹਰੇ ॥ ਨਾਮੁ ਜਪਤ ਉਗ੍ਰਸੈਣਿ ਗਤਿ ਪਾਈ, ਤੋੜਿ ਬੰਧਨ ਮੁਕਤਿ ਕਰੇ ॥੩॥ ਜਨ ਕਉ ਆਪਿ ਅਨੁਗ੍ਰਹੁ ਕੀਆ, ਹਰਿ ਅੰਗੀਕਾਰੁ ਕਰੇ ॥ ਸੇਵਕ ਪੈਜ ਰਖੈ ਮੇਰਾ ਗੋਵਿਦੁ ਸਰਣਿ ਪਰੇ ਉਧਰੇ ॥ ਜਨ ਨਾਨਕ ਹਰਿ ਕਿਰਪਾ ਧਾਰੀ, ਉਰਧਾਰਿਓ ਨਾਮੁ ਹਰੇ ॥੪॥੧॥**

**ਪਦ ਅਰਥ:** ਸੁਕ ਜਨਕ=ਸੁਕਦੇਵ (ਵਿਆਸ ਦਾ ਪੁਤਰ) ਤੇ ਜਨਕ ਦਾ ਚੇਲਾ। ਗੁਰਬਚਨੀ=ਗੁਰੂ ਦੇ ਬਚਨਾਂ ਰਾਹੀਂ। ਦਾਲਦ=ਦਲਿੱਦਰ, ਗਰੀਬੀ। ਭਜਿ=ਭੰਨ ਕੇ, ਭਾਵ ਦੂਰ ਕਰਕੇ। ਭਗਤੀ ਭਾਇ=ਭਗਤੀ ਤੇ ਭਾਵਨਾ ਨਾਲ। ਭਗਤਿ ਵਛਲੁ=ਭਗਤੀ ਨਾਲ ਪਿਆਰ ਕਰਨ ਵਾਲਾ। ਕ੍ਰਿਤਾਰਥੁ=ਜਿਸ ਦਾ ਮਨੋਰਥ ਪੂਰਾ ਹੋ ਗਿਆ ਹੋਵੇ, ਸਫਲ। ਗੁਰਮੁਖਿ=ਗੁਰੂ ਦੁਆਰਾ। ਉਧਰੇ=ਤਰ ਗਏ। ਦਾਸੀ ਸੁਤੁ=ਗੋਲੀ ਦਾ ਪੁੱਤਰ। ਨਾਮਿ=ਨਾਮ ਵਿਚ।੧।ਰਹਾਉ। ਪ੍ਰਧਾਨੁ=ਸ਼ੋਮਣੀ, ਸ੍ਰੇਸ਼ਟ। ਨਾਮਾ=ਭਗਤ ਨਾਮਦੇਵ। ਦੋਖ=ਦੋਸ਼, ਐਬ। ਚਮਰੈ=(ਰਵਿਦਾਸ) ਚਮਾਰ ਦੇ। ਕਿਲਬਿਖ=ਪਾਪ। ਟਰੇ=ਟਲ ਗਏ, ਦੂਰ ਹੋ ਗਏ। ਅਪਰਾਧੀ=ਵਿਕਾਰੀ, ਗੁਨਾਹਗਾਰ। ਪਰਹਰੇ=ਦੂਰ ਹੁੰਦੇ ਹਨ। ਬੇਸੁਆ ਰਵਤ ਅਜਾਮਲ=ਵੇਸ਼ਵਾ, ਕੰਜਰੀ ਭੋਗਣ ਵਾਲਾ, ਅਜਾਮਲ। ਨਰਹਰੈ=ਨਰ ਸਿੰਘ ਭਾਵ ਵਾਹਿਗੁਰੂ ਨੂੰ। ਉਗ੍ਰਸੈਣਿ=ਕੰਸ ਦੇ ਪਿਤਾ ਨੇ। ਗਤਿ=ਗਤੀ, ਉਚੀ ਆਤਮਿਕ ਅਵਸਥਾ। ਅਨੁਗ੍ਰਹੁ=ਕਿਰਪਾ। ਅੰਗੀਕਾਰੁ=ਪੱਖ, ਸਹਾਇਤਾ। ਪੈਜ=ਲਾਜ, ਇਜ਼ਤ। ਉਰਧਾਰਿਓ=ਹਿਰਦੇ ਵਿਚ ਧਾਰਿਆ ਹੈ।

**ਅਰਥ:** (ਹੇ ਮੇਰੇ ਮਨ!) ਸੁਕਦੇਵ ਤੇ ਜਨਕ (ਆਦਿ ਨੇ) ਗੁਰੂ ਦੇ ਬਚਨਾ ਦੁਆਰਾ (ਪਰਮਾਤਮਾ ਦਾ) ਨਾਮ ਜਪਿਆ (ਅਤੇ ਇਹ) ਪਰਮਾਤਮਾ ਦੀ ਸ਼ਰਨ ਆ ਪਏ। ਸੁਦਾਮੇ ਦੀ ਗਰੀਬੀ ਦੂਰ ਕਰਕੇ (ਪ੍ਰਭੂ ਸੁਦਾਮੇ ਨੂੰ) ਮਿਲਿਆ (ਅਤੇ ਇਹ ਸਾਰੇ) ਭਗਤੀ ਭਾਵਨਾ ਨਾਲ (ਸੰਸਾਰ ਸਾਗਰ ਤੋਂ) ਤਰ ਗਏ। ਪਰਮਾਤਮਾ ਭਗਤੀ ਨਾਲ ਪਿਆਰ ਕਰਨ ਵਾਲਾ ਹੈ (ਪਰ ਜਿਸ ਉਤੇ) ਗੁਰੂ ਕਿਰਪਾ ਕਰੇ (ਉਸ ਮਨੁੱਖ ਨੂੰ) ਜੀਵਨ (ਮਨੋਰਥ) ਸਫਲ ਕਰਨ ਵਾਲਾ ਨਾਮ ਮਿਲ ਜਾਂਦਾ ਹੈ।੧।

ਹੇ ਮੇਰੇ ਮਨ! (ਪਰਮੇਸ਼ਰ ਦਾ) ਨਾਮ ਜਪਦਿਆਂ ਅਨਗਿਣਤ ਜੀਵ ਸੰਸਾਰ ਤੋਂ ਪਾਰ ਹੋ ਗਏ ਹਨ। ਧ੍ਰੂ (ਭਗਤ), ਪ੍ਰਹਿਲਾਦ (ਭਗਤ), ਦਾਸੀ ਦਾ ਪੁਤਰ ਬਿਦਰ (ਭਗਤ ਆਦਿ) ਗੁਰੂ ਦੁਆਰਾ ਨਾਮ ਵਿਚ ਜੁੜ ਕੇ (ਸੰਸਾਰ ਸਮੁੰਦਰ ਤੋਂ) ਤਰ ਗਏ।੧।ਰਹਾਉ।

ਪਰਮਾਤਮਾ ਦਾ ਨਾਮ ਹੀ ਕਲਿਜੁਗ ਵਿਚ ਸਭ ਤੋਂ ਸ੍ਰੇਸ਼ਟ ਪਦਾਰਥ ਹੈ (ਜਿਸਨੂੰ ਜਪ ਕੇ ਸਾਰੇ) ਭਗਤ ਜਨ (ਸੰਸਾਰ ਸਾਗਰ ਤੋਂ) ਤਰ ਗਏ। ਨਾਮਦੇਵ, ਜੈਦੇਵ, ਕਬੀਰ, ਤ੍ਰਿਲੋਚਨ (ਤਰ ਗਏ ਅਤੇ) ਰਵਿਦਾਸ ਚਮਾਰ ਦੇ ਸਾਰੇ ਪਾਪ ਦੂਰ ਹੋ ਗਏ। (ਹੇ ਮਨ! ਜਿਹੜੇ ਜੀਵ) ਗੁਰੂ ਦੁਆਰਾ ਨਾਮ (ਜਪਣ) ਵਿਚ ਲਗ ਗਏ ਉਨ੍ਹਾਂ ਦੇ ਸਾਰੇ ਪਾਪ ਟੱਲ ਗਏ (ਭਾਵ ਦੂਰ ਹੋ ਗਏ)।੨।

ਜਿਹੜਾ ਜਿਹੜਾ ਗੁਨਹਗਾਰ (ਜੀਵ) ਨਾਮ ਜਪਦਾ ਹੈ, (ਪਰਮਾਤਮਾ) ਉਨ੍ਹਾਂ ਸਾਰਿਆਂ ਦੇ ਪਾਪ ਦੂਰ ਕਰ ਦਿੰਦਾ ਹੈ। ਵੇਸ਼ਵਾ ਨੂੰ ਭੋਗਣ ਵਾਲਾ ਅਜਾਮਲ (ਪਾਪੀ ਆਪਣੇ) ਮੂੰਹੋ ਨ਼ਾਰਾਇਣ ਨਰਹਰੀ ਬੋਲ ਕੇ ਕਲਿਆਣ ਨੂੰ ਪ੍ਰਾਪਤ ਹੋ ਗਿਆ। ਕੰਸ ਦੇ ਪਿਤਾ ਉਗ੍ਰਸੈਣ ਨੇ ਨਾਮ ਜਪਦਿਆਂ ਉਚੀ ਆਤਮਿਕ ਅਵਸਥਾ ਪਾ ਲਈ (ਅਤੇ ਪਰਮਾਤਮਾ ਨੇ ਉਸ ਦੇ) ਬੰਧਨ ਤੋੜ ਕੇ (ਉਸ ਨੂੰ) ਮੁਕਤ ਕਰ ਦਿੱਤਾ।੩।

(ਜਿਸ) ਸੇਵਕ ਉਤੇ ਹਰੀ ਨੇ ਕਿਰਪਾ ਕੀਤੀ, (ਉਸ ਦਾ) ਪੱਖ ਕੀਤਾ। ਮੇਰਾ ਗੋਵਿੰਦ (ਆਪਣੇ) ਸੇਵਕ ਦੀ (ਸਦਾ) ਪੈਜ (ਇਜ਼ਤ) ਰਖਦਾ ਹੈ, (ਜੋ ਪ੍ਰਭੂ ਦੀ) ਸ਼ਰਣ ਪੈ ਗਏ, (ਉਹ ਸੰਸਾਰ ਸਾਗਰ ਤੋਂ) ਉਧਰ ਗਏ। ਦਾਸ ਨਾਨਕ (ਆਖਦਾ ਹੈ ਕਿ ਜਿਸ) ਉਤੇ ਹਰੀ ਨੇ ਆਪਣੀ ਕਿਰਪਾ ਕੀਤੀ ਉਸ ਨੇ ਹਰੀ ਦਾ ਨਾਮ (ਆਪਣੇ) ਹਿਰਦੇ ਵਿਚ ਵਸਾ ਲਿਆ।੪।੧।

## ਅਰਥ ਭੇਦ ਅਤੇ ਨਿਰਣੈ

**ਸੁਰਿ ਨਰ ਗਣ ਗੰਧਰਬੇ ਜਪਿਓ, ਰਿਖਿ ਬਪੁਰੈ ਹਰਿ ਗਾਇਆ ॥**

ਵੱਖ ਵੱਖ ਅਰਥ:

੧. ਦੇਵਤਿਉਂ ਨੇ ਨਰੋਂ ਗਨੋਂ ਨੇ ਭੀ ਜਪਿਆ ਐ ਰਿਖੀ ਜੋ ਬਿਚਾਰੇ ਹੈ ਤਿਨੋਂ ਭੀ ਗਾਇਆ। ਰਿਖੀਉਂ ਕੋ ਬਿਚਾਰੇ ਕਹਿਨੇ ਕਾ ਭਾਵ ਇਹ ਹੈ ਕਿ ਇੰਦ੍ਰੀਉਂ ਕੋ ਰੋਕਨੇ ਮੈ ਜਬ ਅਸ਼ਕਤਿ ਹੂਏ ਤੌਂ ਨਾਮੁ ਜਪਨੇ ਸੇ ਰੁਕੀਆਂ। [ਫ.ਸ.

੨. ਸੁਰਿ=ਦੇਵਤਿਆਂ, ਨਰ=ਮਨੁੱਖਾਂ, ਸ਼ਿਵਾਂ ਦੇ ਗਣਾਂ ਨੇ ਤੇ ਹਾ ਹਾ ਹੂ ਹੂ ਗੰਧਰਬਾਂ ਨੇ ਹਰੀ ਨੂੰ ਜਪਿਆ ਹੈ, ਅਤੇ ਬਪੁਰੇ ਵਿਚਾਰੇ ਰਿਖੀਆਂ ਨੇ ਭੀ ਹਰੀ ਜਸ ਨੂੰ ਗਾਇਆ ਹੈ। [ਸ਼ੰ.ਸ.

੩. ਹੇ ਮਨ! ਦੇਵਤਿਆਂ ਨੇ, ਮਨੁੱਖਾਂ ਨੇ, (ਸ਼ਿਵ ਜੀ ਦੇ ਉਪਾਸ਼ਕੀ ਗੁਣਾਂ ਨੇ, ਦੇਵਤਿਆਂ ਦੇ ਰਾਗੀਆਂ ਨੇ ਨਾਮ ਜਪਿਆ, ਵਿਚਾਰੇ ਧਰਮ ਰਾਜੇ ਨੇ ਹਰੀ ਦੇ ਗੁਣ ਗਾਏ। [ਦਰਪਣ

**ਨਿਰਣੈ**: ਇਸ ਪੰਕਤੀ ਵਿਚ 'ਰਿਖਿ ਬਪੁਰੈ' ਦੇ ਅਰਥਾਂ ਬਾਰੇ ਸੰਪਰਦਾਈ ਤੇ ਵਰਤਮਾਨ ਵਿਦਵਾਨਾਂ ਦਾ ਪਰਸਪਰ ਮਤਭੇਦ ਹੈ। ਫਰੀਦਕੋਟੀ ਸਟੀਕ ਵਾਲੇ ਅਰਥ ਜੋ ਨੰਬਰ ੧ ਦੇ ਸਾਹਮਣੇ ਦਰਜ ਹਨ ਤੋਂ ਪਤਾ ਲਗਦਾ ਹੈ ਕਿ ਬੜੀ ਮਿਹਨਤ ਨਾਲ ਰਿਖੀਆਂ ਨੂੰ ਵਿਚਾਰੇ ਕਹਿਣ ਦੇ ਭਾਵ ਨੂੰ ਸਮਝਾਇਆ ਹੈ। ਉਸੇ ਤਰ੍ਹਾਂ ਦੇ ਅਰਥ ਨੰਬਰ ੨ ਵਾਲੇ ਹਨ।

ਨੰਬਰ ੩ ਵਾਲੇ ਅਰਥ 'ਸ਼ਬਦਾਰਥ' ਵਿਚ ਦਿੱਤੇ ਅਰਥਾਂ ਨਾਲ ਮਿਲਦੇ ਹਨ। ਸ਼ਬਦਾਰਥੀ ਵਿਦਵਾਨਾਂ ਨੇ 'ਰਿਖਿ ਬਪੁਰੈ' ਦਾ ਅਰਥ ਧਰਮ ਰਾਜ ਕਰਨ ਦੀ ਪੁਸ਼ਟੀ ਵਿਚ ਹੇਠ ਲਿਖੀ ਪੰਕਤੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੮੩੦ ਉਤੇ ਦਰਜ ਹੈ, ਵਲ ਪਾਠਕਾਂ ਦਾ ਧਿਆਨ ਦਿਵਾਇਆ ਹੈ:—

**ਅਨ ਤੇ ਟੂਟੀਐ ਰਿਖ ਤੇ ਛੂਟੀਐ ॥**

ਭਾਵ ਵਾਹਿਗੁਰੂ ਤੋਂ ਬਿਨਾ ਹੋਰਾਂ ਨਾਲੋਂ ਟੁਟੀਏ ਤਾਂ ਧਰਮ ਰਾਜ ਤੋਂ ਛੁਟਕਾਰਾ ਹੁੰਦਾ ਹੈ। ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ 'ਰਿਖਿ ਬਪੁਰੈ' ਦੇ ਅਰਥ 'ਵਿਚਾਰੇ ਰਿਖੀਆਂ ਨੇ' ਕਰਨੇ ਠੀਕ ਨਹੀਂ ਹਨ। 'ਬਪੁਰੈ' ਪਦ ਕਿਸੇ ਇਕ ਰਿਖੀ ਨਾਲ ਹੀ ਲਗ ਸਕਦਾ ਹੈ, ਕਿਉਂਕਿ ਇਸ ਦੇ ਰਾਰੇ ਨੂੰ ਦੋਲਾਵਾਂ ਲਗੀਆਂ ਹੋਈਆਂ ਹਨ। ਇਸ ਦਾ ਬਹੁ-ਵਚਨੀ ਰੂਪ ਨਾਲ ਕੋਈ ਮੇਲ ਨਹੀਂ ਹੈ। 'ਵਿਚਾਰਾ' ਸ਼ਬਦ ਧਰਮ ਰਾਜ ਲਈ ਵਰਤਿਆ ਹੋਇਆ ਭੀ ਗੁਰਬਾਣੀ ਵਿਚ ਮਿਲਦਾ ਹੈ:—

**ਕਹਾ ਕਰੈ ਬਪੁਰਾ ਜਮੁ ਡਰਪੈ, ਗੁਰਮੁਖਿ ਰਿਦੈ ਮੁਰਾਰੀ ॥** [ਪੰਨਾ ੧੩੩੨

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ ਜਪਣ ਵਾਲੇ ਭਗਤ ਜਨਾ ਦੀ ਸੂਚੀ ਦੇ ਕੇ ਨਾਮ ਦੀ ਮਹਿਮਾ ਕੀਤੀ ਗਈ ਹੈ। ਕਲਜੁਗਿ ਵਿਚ ਨਾਮ ਹੀ ਪਰਧਾਨ ਪਦਾਰਥ ਹੈ ਅਤੇ ਨਾਮ ਨੂੰ 'ਕ੍ਰਿਤਾਰਥੁ' ਦਸ ਕੇ ਸਭ ਨੂੰ ਨਾਮ-ਅਭਿਆਸ ਵਲ ਪ੍ਰੇਰਿਆ ਹੈ। ਨਾਮ ਉਤੇ ਕਿਸੇ ਵਿਸ਼ੇਸ਼ ਜਾਤੀ ਦਾ ਅਧਿਕਾਰ ਨਹੀਂ ਹੈ, ਹਰੇਕ ਮਨੁੱਖ ਨੂੰ ਨਾਮ ਜਪਣ ਦਾ ਸਾਂਝਾ ਸੰਦੇਸ਼ ਹੈ:—

**ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ ॥**

ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ, ਘਟਿ ਘਟਿ ਨਾਨਕ ਮਾਝਾ ॥ [ਪੰਨਾ ੭੪੭

ਮਾਰੂ ਮਹਲਾ ੪ ॥ ਸਿਧ ਸਮਾਧਿ ਜਪਿਓ ਲਿਵ ਲਾਈ, ਸਾਧਿਕ ਮੁਨਿ ਜਪਿਆ ॥ ਜਤੀ ਸਤੀ ਸੰਤੋਖੀ ਧਿਆਇਆ, ਮੁਖਿ ਇੰਦ੍ਰਾਦਿਕ ਰਵਿਆ ॥ ਸਰਣਿ ਪਰੇ ਜਪਿਓ ਤੇ ਭਾਏ, ਗੁਰਮੁਖਿ ਪਾਰਿ ਪਇਆ ॥੧॥ ਮੇਰੇ ਮਨ, ਨਾਮੁ ਜਪਤ ਤਰਿਆ ॥ ਧੰਨਾ ਜਟੁ ਬਾਲਮੀਕੁ ਬਟਵਾਰਾ, ਗੁਰਮੁਖਿ ਪਾਰਿ ਪਇਆ ॥੧॥ਰਹਾਉ॥ ਸੁਰਿਨਰ ਗਣ ਗੰਧਰਬੇ ਜਪਿਓ, ਰਿਖਿ ਬਪੁਰੈ ਹਰਿ ਗਾਇਆ ॥ ਸੰਕਰਿ ਬ੍ਰਹਮੈ ਦੇਵੀ ਜਪਿਓ, ਮੁਖਿ ਹਰਿ ਹਰਿ ਨਾਮੁ ਜਪਿਆ ॥ ਹਰਿ ਹਰਿ ਨਾਮਿ ਜਿਨਾ ਮਨੁ ਭੀਨਾ, ਤੇ ਗੁਰਮੁਖਿ ਪਾਰਿ ਪਇਆ ॥੨॥ ਕੋਟਿ ਕੋਟਿ ਤੇਤੀਸ ਧਿਆਇਓ, ਹਰਿ ਜਪਤਿਆ ਅੰਤੁ ਨ ਪਾਇਆ ॥ ਬੇਦ ਪੁਰਾਣ ਸਿਮ੍ਰਿਤਿ ਹਰਿ ਜਪਿਆ, ਮੁਖਿ ਪੰਡਿਤ ਹਰਿ ਗਾਇਆ ॥ ਨਾਮੁ ਰਸਾਲੁ ਜਿਨਾ ਮਨਿ ਵਸਿਆ, ਤੇ ਗੁਰਮੁਖਿ ਪਾਰਿ ਪਇਆ ॥੩॥ ਅਨਤ ਤਰੰਗੀ ਨਾਮੁ ਜਿਨ ਜਪਿਆ, ਮੈ ਗਣਤ ਨ ਕਰਿ ਸਕਿਆ ॥ ਗੋਬਿਦੁ ਕ੍ਰਿਪਾ ਕਰੇ ਥਾਇ ਪਾਏ, ਜੋ ਹਰਿ ਪ੍ਰਭ ਮਨਿ ਭਾਇਆ॥ ਗੁਰਿ ਧਾਰਿ ਕ੍ਰਿਪਾ ਹਰਿ ਨਾਮੁ ਦ੍ਰਿੜਾਇਓ, ਜਨ ਨਾਨਕ ਨਾਮੁ ਲਇਆ॥੪॥੨॥

## ਉਚਾਰਨ ਸੇਧ

**ਬਿੰਦੀ ਸਹਿਤ:** ਜਤੀਂ, ਸਤੀਂ, ਸੰਤੋਖੀਂ, ਭੀਨਾਂ, ਜਪਤਿਆਂ, ਜਿਨ੍ਹਾਂ, ਅਨੰਤ, ਗੋਬਿੰਦੁ।

**ਪਦ ਅਰਥ:** ਸਿਧ=ਜੋਗ ਸਾਧਨਾ ਕਰਕੇ ਪੁਗੇ ਹੋਏ ਜੋਗੀ। ਸਮਾਧਿ=ਸਮਾਧੀ ਵਿਚ। ਲਿਵ ਲਾਈ=ਲਿਵ ਲਾ ਕੇ। ਸਾਧਿਕ=ਉਹ ਜੋਗੀ ਜੋ ਸਾਧਨਾ ਕਰ ਰਹੇ ਹਨ। ਮੁਨਿ=ਮੁਨੀ। ਸਤੀ=ਸਤੀ, ਦਾਨੀ। ਸੰਤੋਖੀ=ਸੰਤੋਖੀਆਂ। ਮੁਖਿ=ਮੂੰਹ ਨਾਲ। ਇੰਦ੍ਰਾਦਿਕ=ਇੰਦ੍ਰ ਆਦਿਕ (ਦੇਵਤਿਆਂ ਨੇ)। ਰਵਿਆ=ਸਿਮਰਿਆ। ਤੇ=ਉਹ। ਭਾਏ=(ਪ੍ਰਭੂ) ਨੂੰ ਚੰਗੇ ਲਗ ਗਏ। ਧੰਨਾ ਜਟੁ=ਰਾਮਾਨੰਦ ਦਾ ਚੇਲਾ। ਬਾਲਮੀਕ=ਇਕ ਡਾਕੂ ਜੋ ਭਗਤੀ ਭਾਵ ਕਰਕੇ ਰਿਸ਼ੀਆਂ ਵਿਚ ਗਿਣਿਆ ਗਿਆ। ਬਟਵਾਰਾ=ਰਾਹ ਮਾਰਨ ਵਾਲਾ, ਲੁਟੇਰਾ। ਗੁਰਮੁਖਿ=ਗੁਰੂ ਦੁਆਰਾ।੧।ਰਹਾਉ। ਸੁਰਿਨਰ=ਦੈਵੀ ਗੁਣਾਂ ਵਾਲੇ ਪੁਰਸ਼। ਗੰਧਰਬੇ=ਇੰਦਰ ਲੋਕ ਦੇ ਗਵਯੇ। ਰਿਖਿ ਬਪੁਰੈ=ਵਿਚਾਰੇ ਧਰਮ ਰਾਜ ਨੇ। ਸੰਕਰਿ=ਸ਼ਿਵ ਜੀ ਨੇ। ਬ੍ਰਹਮੈ=ਬ੍ਰਹਮਾ ਨੇ। ਦੇਵੀ=ਦੇਵੀਆਂ ਨੇ। ਹਰਿ ਹਰਿ ਨਾਮਿ=ਹਰੀ ਦੇ ਨਾਮ ਵਿਚ। ਭੀਨਾ=ਭਿੱਜ ਗਿਆ। ਤੇ=ਉਹ।੨।

ਕੋਟਿ ਤੇਤੀਸ=ਤੇਤੀ ਕ੍ਰੋੜ (ਦੇਵਤਿਆਂ) ਨੇ। ਜਪਤਿਆ=ਜਪਦਿਆਂ। ਮੁਖਿ=ਮੂੰਹੋਂ। ਰਸਾਲੁ=ਰਸਾਂ ਦਾ ਘਰ।੩।

ਅਨਤ ਤਰੰਗੀ=ਬੇਅੰਤ ਲਹਿਰਾਂ ਵਾਲਾ ਪ੍ਰਭੂ। ਜਿਨ=ਜਿਨ੍ਹਾਂ ਨੇ। ਥਾਇ ਪਾਏ=ਕਬੂਲ ਕਰ ਲੈਂਦਾ ਹੈ। ਹਰਿ ਪ੍ਰਭ ਮਨਿ=ਹਰੀ ਪ੍ਰਭੂ ਦੇ ਮਨ ਵਿਚ। ਭਾਇਆ=ਚੰਗਾ ਲੱਗਾ। ਗੁਰਿ=ਗੁਰੂ ਨੇ। ਦ੍ਰਿੜਾਇਓ=ਪੱਕਾ ਕਰ ਦਿੱਤਾ।੪।

**ਅਰਥ:** (ਹੇ ਮੇਰੇ ਮਨ!) ਸਿਧਾਂ ਨੇ ਲਿਵ ਲਾ ਕੇ ਸਮਾਧੀ ਵਿਚ (ਪ੍ਰਭੂ ਦਾ ਨਾਮ) ਜਪਿਆ, ਸਾਧਨਾ ਕਰਨ ਵਾਲਿਆਂ ਤੇ ਮੁਨੀਆਂ ਨੇ ਵੀ (ਨਾਮ) ਜਪਿਆ। ਜਤੀਆਂ, ਦਾਨੀਆਂ, ਸੰਤੋਖੀਆਂ ਨੇ (ਵੀ ਪ੍ਰਭੂ ਨੂੰ)

ਧਿਆਇਆ, ਇੰਦਰ ਆਦਿਕ (ਦੇਵਤਿਆਂ) ਨੇ ਭੀ ਮੂੰਹ ਦੁਆਰਾ (ਪਰਮੇਸ਼ਰ ਦਾ ਨਾਮ) ਜਪਿਆ, (ਜੋ ਜੀਵ ਗੁਰੂ ਦੀ) ਸ਼ਰਨ ਪੈ ਗਏ, ਤੇ ਨਾਮ ਜਪਿਆ, (ਪ੍ਰਭੂ ਨੂੰ) ਚੰਗੇ ਲਗ ਗਏ (ਇਸ ਤਰ੍ਹਾਂ ਸਾਰਾ ਸਮੁਦਾਇ) ਗੁਰੂ ਦੁਆਰਾ ਸੰਸਾਰ ਸਾਗਰ ਤੋਂ ਪਾਰ ਹੋ ਗਿਆ।੧।

ਹੇ ਮੇਰੇ ਮਨ! (ਇਨ੍ਹਾਂ ਸਾਰਿਆਂ ਦਾ ਸਮੁਦਾਇ) ਨਾਮ ਜਪਦਿਆਂ (ਸੰਸਾਰ ਤੋਂ) ਤਰ ਗਿਆ (ਭਗਤ) ਧੰਨਾ ਜੱਟ, ਬਾਲਮੀਕ ਬਟਵਾਰਾ (ਆਦਿ) ਗੁਰੂ ਦੁਆਰਾ (ਨਾਮ ਜਪ ਕੇ ਸੰਸਾਰ ਸਮੁੰਦਰ ਤੋਂ) ਪਾਰ ਹੋ ਗਏ।੧।ਰਹਾਉ।

(ਹੇ ਮੇਰੇ ਮਨ!) ਦੇਵਤਿਆਂ, ਮਨੁੱਖਾਂ, ਗਣੇਸ਼ ਦੇ ਸੇਵਕਾਂ, ਦੇਵਤਿਆਂ ਦੇ ਰਾਗੀਆਂ ਨੇ (ਪਰਮੇਸ਼ਰ ਦਾ) ਨਾਮ ਜਪਿਆ (ਅਤੇ) ਵਿਚਾਰੇ ਧਰਮ ਰਾਜ ਨੇ ਹਰੀ ਦੇ ਗੁਣਾ ਦਾ ਗਾਇਨ ਕੀਤਾ। ਸ਼ਿਵ ਜੀ, ਬ੍ਰਹਮੇ ਨੇ, ਦੇਵੀਆਂ ਨੇ (ਵੀ ਆਪਣੇ) ਮੁਖ ਦੁਆਰਾ ਹਰੀ ਹਰੀ (ਨਾਮ) ਜਪਿਆ। ਹਰੀ ਹਰੀ ਨਾਮ (ਜਪਣ) ਨਾਲ ਜਿਨ੍ਹਾਂ ਦੇ ਮਨ ਪਤੀਜ ਗਿਆ ਓਹ (ਸਾਰੇ ਜੀਵ) ਗੁਰੂ ਦੁਆਰਾ (ਭਉਜਲ ਸੰਸਾਰ ਤੋਂ) ਪਾਰ ਹੋ ਗਏ।੨।

(ਹੇ ਮੇਰੇ ਮਨ!) ਤੇਤੀ ਕ੍ਰੋੜ ਦੇਵਤਿਆਂ ਨੇ ਕਰੋੜਾਂ ਵਾਰੀ (ਪ੍ਰਭੂ ਦਾ ਨਾਮ) ਧਿਆਇਆ (ਪ੍ਰੰਤੂ ਉਸ) ਹਰੀ ਦਾ ਨਾਮ ਜਪਦਿਆਂ (ਕਿਸੇ ਤੋਂ ਵੀ ਉਸ ਹਰੀ ਦਾ) ਅੰਤ ਨਹੀਂ ਪਾਇਆ ਗਿਆ। ਵੇਦਾਂ, ਪੁਰਾਣਾਂ, ਸਿੰਮ੍ਰਿਤੀਆਂ ਦੇ (ਕਰਤਿਆਂ ਨੇ) ਹਰੀ ਦਾ ਨਾਮ ਜਪਿਆ, ਪੰਡਤਾਂ ਨੇ (ਆਪਣੇ) ਮੂੰਹ ਤੋਂ ਹਰੀ ਦਾ ਨਾਮ ਗਾਇਨ ਕੀਤਾ। (ਇਹੋ ਜਿਹਾ) ਨਾਮ (ਜੋ ਸਮੂਹ) ਰੱਸਾਂ ਦਾ ਘਰ ਹੈ, ਜਿਨ੍ਹਾਂ ਦੇ ਮਨ ਵਿਚ ਵਸ ਗਿਆ, ਓਹ (ਸਾਰੇ ਗੁਰੂ ਦੁਆਰਾ ਸੰਸਾਰ ਸਾਗਰ ਤੋਂ) ਪਾਰ ਹੋ ਗਏ।੩।

(ਹੇ ਮੇਰੇ ਮਨ!) ਅਨੰਤ ਤਰੰਗਾਂ ਵਾਲਾ ਨਾਮ ਜਿਨ੍ਹਾਂ (ਹਸਤੀਆਂ) ਨੇ ਜਪਿਆ, ਮੈਂ ਉਨ੍ਹਾਂ ਦੀ ਗਿਣਤੀ (ਸ਼ੁਮਾਰ) ਨਹੀਂ ਕਰ ਸਕਿਆ। (ਹਾਂ), ਜੋ ਹਰੀ ਪ੍ਰਭੂ ਦੇ ਮਨ ਵਿਚ ਚੰਗੇ ਲਗ ਗਏ, (ਉਹ) ਗੋਬਿੰਦ ਨੇ ਕਿਰਪਾ ਕਰਕੇ (ਆਪਣੇ ਖਜ਼ਾਨੇ ਵਿਚ) ਪਰਵਾਨ ਕਰ ਲਏ। ਦਾਸ ਨਾਨਕ (ਆਖਦਾ ਹੈ ਜਿਨ੍ਹਾਂ ਉਤੇ) ਗੁਰੂ ਨੇ ਕਿਰਪਾ ਕਰਕੇ ਹਰੀ ਦਾ ਨਾਮ ਦ੍ਰਿੜ (ਪੱਕਾ) ਕਰਵਾ ਦਿੱਤਾ (ਉਨ੍ਹਾਂ ਨੇ ਹੀ ਪਰਮੇਸ਼ਰ ਦਾ) ਨਾਮ ਸਿਮਰਿਆ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਰਾਹੀਂ ਨਾਮ ਸਿਮਰਨ ਦੀ ਮਹਿਮਾ ਨੂੰ ਦ੍ਰਿੜ ਕਰਵਾਇਆ ਗਿਆ ਹੈ। ਜਿਨ੍ਹਾਂ ਵੱਡੇ ਵੱਡੇ ਸਿਧਾਂ, ਸਾਧਿਕਾਂ, ਮੁਨੀਸਰਾਂ ਜਤੀਆਂ, ਸਤੀਆਂ ਨੇ ਗੁਰੂ ਦੁਆਰਾ ਨਾਮ ਜਪਿਆ, ਉਨ੍ਹਾਂ ਦੇ ਨਾਮ ਦਾ ਸੰਕੇਤ ਮਾਤਰ ਵਰਣਨ ਨਾਮ ਅਭਿਆਸੀਆਂ ਨੂੰ ਉਤਸ਼ਾਹਤ ਕਰਦਾ ਹੈ ਅਤੇ ਸਿਮਰਨ ਦਾ ਪ੍ਰੇਰਕ ਬਣਦਾ ਹੈ।

'ਅਨੰਤ ਤਰੰਗੀ ਨਾਮੁ ਜਿਨ ਜਪਿਆ, ਮੈ ਗਣਤ ਨ ਕਰਿ ਸਕਿਆ' ਤੇ ਨਾਲ ਹੀ ਇਹ ਸੰਕੇਤ ਵੀ ਦੇ ਦਿੱਤਾ ਹੈ ਕਿ ਪਰਮੇਸ਼ਰ ਦਾ ਨਾਮ ਜਿਸ ਜਿਸ ਦੇ ਮਨ ਵਿਚ ਵਸਿਆ ਹੈ, ਓਹੀ ਸੰਸਾਰ ਸਾਗਰ ਤੋਂ ਪਾਰ ਹੋਇਆ ਹੈ। ਇਸ ਸ਼ਬਦ ਚੋਂ ਵਿਸ਼ੇਸ਼ ਕਰਕੇ ਗੁਰੂ ਦੁਆਰਾ ਨਾਮ ਜਪਣ ਦੀ ਸੇਧ ਮਿਲਦੀ ਹੈ। ਲੋੜ ਹੈ ਨਾਮ ਜਪਣ ਜਪਾਉਣ ਤੇ ਮਨ ਵਿਚ ਵਸਾਉਣ ਦੀ। ਬਸ! ਇਹੋ ਜੀਵਨ ਲਕਸ਼ ਦੀ ਵੱਡੀ ਨਿਸ਼ਾਨੀ ਹੈ।

## ਮਾਰੂ ਮਹਲਾ ੪ ਘਰੁ ੩

**੧ਓ ਸਤਿਗੁਰ ਪ੍ਰਸਾਦਿ ॥ ਹਰਿ ਹਰਿ ਨਾਮੁ ਨਿਧਾਨੁ ਲੈ, ਗੁਰਮਤਿ ਹਰਿ ਪਤਿ ਪਾਇ ॥ ਹਲਤਿ ਪਲਤਿ ਨਾਲਿ ਚਲਦਾ, ਹਰਿ ਅੰਤੇ ਲਏ ਛਡਾਇ ॥ ਜਿਥੈ**

**ਅਵਘਟ ਗਲੀਆ ਭੀੜੀਆ, ਤਿਥੈ ਹਰਿ ਹਰਿ ਮੁਕਤਿ ਕਰਾਇ ॥੧॥ ਮੇਰੇ ਸਤਿਗੁਰਾ, ਮੈ ਹਰਿ ਹਰਿ ਨਾਮੁ ਦ੍ਰਿੜਾਇ ॥ ਮੇਰਾ ਮਾਤ ਪਿਤਾ ਸੁਤ ਬੰਧਪੋ, ਮੈ ਹਰਿ ਬਿਨੁ ਅਵਰੁ ਨ ਮਾਇ ॥੧॥ਰਹਾਉ॥ ਮੈ ਹਰਿ ਬਿਰਹੀ ਹਰਿਨਾਮੁ ਹੈ, ਕੋਈ ਆਣਿ ਮਿਲਾਵੈ ਮਾਇ ॥ ਤਿਸੁ ਆਗੈ ਮੈ ਜੋਦੜੀ, ਮੇਰਾ ਪ੍ਰੀਤਮੁ ਦੇਇ ਮਿਲਾਇ ॥ ਸਤਿਗੁਰੁ ਪੁਰਖੁ ਦਇਆਲ ਪ੍ਰਭੁ, ਹਰਿ ਮੇਲੇ ਢਿਲ ਨ ਪਾਇ ॥੨॥ ਜਿਨ ਹਰਿ ਹਰਿ ਨਾਮੁ ਨ ਚੇਤਿਓ, ਸੇ ਭਾਗਹੀਣ ਮਰਿ ਜਾਇ ॥ ਓਇ ਫਿਰਿ ਫਿਰਿ ਜੋਨਿ ਭਵਾਈਅਹਿ, ਮਰਿ ਜੰਮਹਿ ਆਵੈ ਜਾਇ ॥ ਓਇ ਜਮ ਦਰਿ ਬਧੇ ਮਾਰੀਅਹਿ, ਹਰਿ ਦਰਗਹ ਮਿਲੈ ਸਜਾਇ ॥੩॥ ਤੂ ਪ੍ਰਭੁ ਹਮ ਸਰਣਾਗਤੀ, ਮੋ ਕਉ ਮੇਲਿ ਲੈਹੁ, ਹਰਿ ਰਾਇ ॥ ਹਰਿ ਧਾਰਿ ਕ੍ਰਿਪਾ ਜਗ ਜੀਵਨਾ, ਗੁਰ ਸਤਿਗੁਰ ਕੀ ਸਰਣਾਇ ॥ ਹਰਿ ਜੀਉ ਆਪਿ ਦਇਆਲੁ ਹੋਇ, ਜਨ ਨਾਨਕ ਹਰਿ ਮੇਲਾਇ ॥੪॥੧॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਲੀਆਂ, ਭੀੜੀਆਂ, ਮਨਾਈਅਹਿਂ, ਜੰਮਹਿਂ, ਮਾਰੀਅਹਿਂ।

**ਪਦ ਅਰਥ:** ਨਾਮੁ ਨਿਧਾਨੁ=ਨਾਮ ਰੂਪੀ ਖਜ਼ਾਨਾ। ਲੈ=(ਪ੍ਰਾਪਤ ਕਰ) ਲੈ। ਗੁਰਮਤਿ=ਗੁਰੂ ਦੀ ਸਿਖਿਆ। ਪਤਿ=ਇਜ਼ਤ। ਹਲਤਿ ਪਲਤਿ=ਲੋਕ ਪਰਲੋਕ ਵਿਚ। ਅੰਤੇ=ਅੰਤ (ਮਰਨ) ਸਮੇਂ। ਅਵਘਟ=ਔਖਾ, (ਬਿਖੜਾ) ਰਸਤਾ। ਭੀੜੀਆ=ਤੰਗ। ਮੁਕਤਿ=ਖਲਾਸੀ।੧। ਦ੍ਰਿੜਾਇ=ਪੱਕਾ ਕਰਾਏ। ਸੁਤ=ਪੁੱਤਰ। ਬੰਧਪੋ=ਰਿਸ਼ਤੇਦਾਰ, ਸੰਬੰਧੀ। ਅਵਰੁ=ਹੋਰ। ਮਾਇ=ਹੇ ਮਾਏ!।੧।ਰਹਾਉ। ਬਿਰਹੀ=ਪਿਆਰਾ। ਆਣਿ=ਲਿਆ ਕੇ। ਜੋਦੜੀ=ਮਿੰਨਤ, ਪ੍ਰੇਮ ਭਰੀ ਬੇਨਤੀ। ਢਿਲ=ਦੇਰ।੨। ਨ ਚੇਤਿਓ=ਯਾਦ ਨਹੀਂ ਕੀਤਾ। ਓਇ=ਓਹ (ਮਨੁੱਖ)। ਜਮ ਦਰਿ ਮਾਰੀਅਹਿ=ਜਮ ਦੇ ਦਰ ਤੇ ਮਾਰੇ ਕੁੱਟੇ ਜਾਂਦੇ ਹਨ। ਸਜਾਇ=ਸਜਾ, ਦੰਡ।੩। ਸਰਣਾਗਤੀ=ਸ਼ਰਨ ਆਏ ਹਾਂ। ਮੋਕਉ=ਮੈਨੂੰ। ਹਰਿ ਰਾਇ=ਹੇ ਪ੍ਰਭੂ, ਪਾਤਿਸ਼ਾਹ!। ਜਗ ਜੀਵਨਾ=ਹੇ ਜਗਤ ਦੇ ਜੀਵਨਦਾਤੇ!। ਧਾਰਿ ਕ੍ਰਿਪਾ=ਕਿਰਪਾ ਕਰ। ਦਇਆਲ ਹੋਇ=ਦਇਆਵਾਨ ਹੋ ਕੇ।੪।

**ਅਰਥ:** (ਹੇ ਭਾਈ!) ਹਰੀ ਦਾ ਨਾਮ ਰੂਪੀ ਖਜਾਨਾ ਹਾਸਲ ਕਰ ਅਤੇ ਗੁਰੂ ਦੀ ਸਿਖਿਆ ਦੁਆਰਾ ਹਰੀ ਦੀ (ਦਰਗਾਹ ਵਿਚ) ਇਜ਼ਤ ਪ੍ਰਾਪਤ ਕਰ ਲੈ। (ਇਹ ਨਾਮ) ਲੋਕ ਪਰਲੋਕ ਵਿਚ (ਜੀਵਨ ਦਾ ਸਾਥੀ ਬਣ ਕੇ) ਨਾਲ ਚਲਦਾ ਹੈ, ਅਤੇ ਅੰਤ ਸਮੇਂ, (ਜਮਾਂ ਦੇ ਦੁਖ ਤੋਂ) ਛੁੜਾ ਲੈਂਦਾ ਹੈ। ਜਿਥੇ ਬਿਖੜੇ ਰਸਤੇ ਹਨ, ਬਹੁਤ ਭੀੜੀਆਂ ਗਲੀਆਂ ਹਨ, ਉਥੇ ਪਰਮੇਸ਼ਰ ਦਾ ਨਾਮ ਹੀ ਛੁਟਕਾਰਾ ਕਰਾਉਂਦਾ ਹੈ।੧।

ਹੇ ਮੇਰੇ ਸਤਿਗੁਰੂ ਜੀ! ਮੈਨੂੰ ਪਰਮੇਸ਼ਰ ਦਾ ਨਾਮ ਪੱਕਾ ਕਰਾਓ। ਹੇ ਮੇਰੀ ਮਾਂ! ਮੇਰਾ ਮਾਤਾ, ਪਿਤਾ, ਪੁੱਤਰ, ਰਿਸ਼ਤੇਦਾਰ (ਸਭ ਕੁਝ ਹਰੀ ਹੈ) ਮੇਰਾ ਹਰੀ ਤੋਂ ਬਿਨਾ ਹੋਰ (ਕੋਈ ਸਾਕ-ਸੰਬੰਧੀ) ਨਹੀਂ ਹੈ।੧।ਰਹਾਉ।

(ਹੇ ਭਾਈ!) ਪਰਮਾਤਮਾ ਦਾ ਨਾਮ ਹੀ ਮੇਰਾ ਪਿਆਰਾ ਹੈ, ਮੈਨੂੰ ਕੋਈ (ਪ੍ਰੇਮੀ ਉਸ ਪ੍ਰੀਤਮ ਨੂੰ) ਲਿਆ ਕੇ ਮੇਰੇ ਨਾਲ ਮਿਲਾ ਦੇਵੇ। ਮੈਂ ਉਸ ਅਗੇ ਮਿੰਨਤ-ਭਰੀ ਬੇਨਤੀ ਕਰਦਾ ਹਾਂ (ਜਿਹੜਾ) ਮੇਰਾ ਪ੍ਰੀਤਮ ਮੈਨੂੰ ਮਿਲਾ ਦੇਵੇ। ਗੁਰੂ ਪਾਤਿਸ਼ਾਹ ਜੋ ਦਇਆਵਾਨ ਪੁਰਖ ਤੇ ਪ੍ਰਭੂ ਰੂਪ ਹੈ ਉਹ ਹਰੀ ਨਾਲ ਮਿਲਾਪ ਕਰਾ ਦੇਵੇ (ਤਾਂ) ਦੇਰੀ

ਨਹੀਂ ਲਗਦੀ।੨।

(ਹੇ ਭਾਈ!) ਜਿਨ੍ਹਾਂ ਨੇ ਹਰੀ ਦਾ ਨਾਮ ਕਦੇ ਯਾਦ ਨਹੀਂ ਕੀਤਾ, ਉਹ ਭਾਗਹੀਣ ਹਨ (ਭਾਗਹੀਣ ਮਨੁੱਖ ਆਤਮਿਕ ਮੌਤ ਹੀ) ਮਰ ਜਾਂਦਾ ਹੈ। ਉਹ (ਨਾਮ ਤੋਂ ਸਖਣੇ ਜੀਵ) ਮੁੜ ਮੁੜ ਕੇ ਜੂਨੀਆਂ ਵਿਚ ਫਿਰਾਏ ਜਾਂਦੇ ਹਨ, ਮਰ ਕੇ ਜੰਮਦੇ ਰਹਿੰਦੇ ਹਨ, (ਅਤੇ ਨਾਮਹੀਣ ਮਨੁੱਖ) ਆਉਂਦਾ ਜਾਂਦਾ (ਭਾਵ ਜੰਮਦਾ ਮਰਦਾ) ਰਹਿੰਦਾ ਹੈ। ਉਹ (ਨਾਮ ਹੀਣ) ਜਮ ਦੇ ਦਰ ਉਤੇ ਬੱਧੇ ਹੋਏ ਮਾਰੇ ਕੁੱਟੇ ਜਾਂਦੇ ਹਨ, (ਉਹਨਾਂ ਨੂੰ) ਹਰੀ ਦੀ ਦਰਗਾਹ ਵਿਚ ਬਹੁਤ ਸਜ਼ਾ ਮਿਲਦੀ ਹੈ।੩।

(ਹੇ ਪ੍ਰਭੂ!) ਤੂੰ ਮਾਲਕ ਹੈਂ, ਅਸੀਂ (ਤੇਰੀ) ਸ਼ਰਣ ਆਏ ਹਾਂ, ਹੇ ਪ੍ਰਭੂ ਪਾਤਿਸ਼ਾਹ! ਮੈਨੂੰ (ਆਪਣੇ ਨਾਲ) ਮਿਲਾ ਲਉ। ਹੇ ਜਗਤ ਦੇ ਜੀਵਨ ਹਰੀ! ਆਪਣੀ ਕਿਰਪਾ ਕਰਕੇ (ਮੈਨੂੰ) ਗੁਰੂ ਸਤਿਗੁਰੂ ਦੀ ਸ਼ਰਨ ਵਿਚ (ਰੱਖੋ)। ਦਾਸ ਨਾਨਕ ਆਖਦਾ ਹੈ ਹੇ ਹਰੀ ਜੀ! ਆਪ ਦਇਆਵਾਨ ਹੋ ਕੇ ਮੈਨੂੰ (ਆਪਣੇ) ਨਾਲ ਮਿਲਾ ਲਵੋ।੪।੧।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਰਹਾਉ ਵਿਚ ਸਤਿਗੁਰੂ ਪਾਸ ਬੜੇ ਪਿਆਰ ਨਾਲ ਬੇਨਤੀ ਕੀਤੀ ਹੈ:-

**ਮੇਰੇ ਸਤਿਗੁਰਾ, ਮੈ ਹਰਿ ਹਰਿ ਨਾਮੁ ਦ੍ਰਿੜਾਇ ॥**

ਇਹ ਸ਼ਬਦ ਬਿਰਹੁੰ ਨਾਲ ਭਰਪੂਰ ਹੈ। ਸਤਿਗੁਰੂ ਪਿਆਰੇ ਪ੍ਰੀਤਮ ਨੂੰ ਮਿਲਣ ਲਈ ਜਿਸ ਰੂਪ ਵਿਚ ਜੋਦੜੀ ਕੀਤੀ ਗਈ ਹੈ ਉਹ ਗੁਰੂ ਰਾਮਦਾਸ ਜੀ ਦੇ ਹਿਰਦੇ ਦੀ ਹੂਕ-ਭਰੀ ਵੇਦਨਾ ਹੈ। ਨਾਮ ਲਈ ਇਤਨੀ ਲਿਲਕ ਕਿਸੇ ਭਾਗਾਂ ਵਾਲੇ ਗੁਰਮੁਖ ਨੂੰ ਲਗਦੀ ਹੈ। ਸਿਧਾਂਤ ਇਹ ਹੈ ਕਿ ਕੇਵਲ ਪਰਮੇਸ਼ਰ ਦਾ ਨਾਮ ਹੀ ਅਤਿ ਬਿਖੜੇ ਸਮੇਂ ਸਹਾਈ ਹੋ ਸਕਦਾ ਹੈ। ਸੰਸਾਰ ਦੇ ਸਾਰੇ ਸਾਕ, ਸਾਥ ਛੱਡ ਜਾਂਦੇ ਹਨ ਅਤੇ ਸਾਰੀਆਂ ਵਸਤਾਂ ਇਸ ਸੰਸਾਰ ਵਿਚ ਇਥੇ ਹੀ ਰਹਿ ਜਾਂਦੀਆਂ ਹਨ। ਨਿਰੰਕਾਰ ਦੇ ਦਰਬਾਰ ਵਿਚ ਕੇਵਲ ਨਾਮ ਹੀ ਨਾਲ ਚਲਦਾ ਹੈ ਤਾਂ ਹੀ ਗੁਰਦੇਵ ਪਿਤਾ ਜੀ ਨੇ ਸਾਡੀ ਅਗਵਾਈ ਲਈ ਇਹ ਸੰਕੇਤ ਦਿੱਤਾ ਹੈ:-

**ਹਲਤਿ ਪਲਤਿ ਨਾਲਿ ਚਲਦਾ, ਹਰਿ ਅੰਤੇ ਲਏ ਛਡਾਇ ॥**

ਇਸ ਸਾਰੀ ਸਿਖਿਆ ਦਾ ਨਿਚੋੜ ਇਹ ਹੈ ਕਿ ਨਾਮ ਰੂਪੀ ਖਜਾਨੇ ਦਾ ਗਾਹਕ ਅਤੇ ਚਾਹਕ ਬਣਨਾ ਚਾਹੀਦਾ ਹੈ ਜੋ ਹਰ ਮੁਸੀਬਤ ਤੋਂ ਸਾਡਾ ਛੁਟਕਾਰਾ ਕਰਵਾਉਂਦਾ ਹੈ।

**ਮਾਰੂ ਮਹਲਾ ੪ ॥ ਹਉ ਪੂੰਜੀ ਨਾਮੁ ਦਸਾਇਦਾ, ਕੋ ਦਸੈ ਹਰਿ ਧਨੁ ਰਾਸਿ ॥ ਹਉ ਤਿਸੁ ਵਿਟਹੁ ਖਨ ਖੰਨੀਐ, ਮੈ ਮੇਲੇ ਹਰਿਪ੍ਰਭ ਪਾਸਿ ॥ ਮੈ ਅੰਤਰਿ ਪ੍ਰੇਮੁ ਪਿਰੰਮ ਕਾ, ਕਿਉ ਸਜਣੁ ਮਿਲੈ ਮਿਲਾਸਿ ॥੧॥ ਮਨ ਪਿਆਰਿਆ ਮਿਤ੍ਰਾ, ਮੈ ਹਰਿ ਹਰਿ ਨਾਮੁ ਧਨੁ ਰਾਸਿ ॥ ਗੁਰਿ ਪੂਰੈ ਨਾਮੁ ਦ੍ਰਿੜਾਇਆ, ਹਰਿ ਧੀਰਕ ਹਰਿ ਸਾਬਾਸਿ ॥੧॥ਰਹਾਉ॥ ਹਰਿ ਹਰਿ ਆਪਿ ਮਿਲਾਇ ਗੁਰੁ, ਮੈ ਦਸੇ ਹਰਿ ਧਨੁ ਰਾਸਿ ॥ ਬਿਨੁ ਗੁਰ ਪ੍ਰੇਮੁ ਨ ਲਭਈ, ਜਨ ਵੇਖਹੁ ਮਨਿ ਨਿਰਜਾਸਿ ॥ ਹਰਿ ਗੁਰ ਵਿਚਿ ਆਪਿ ਰਖਿਆ, ਹਰਿ ਮੇਲੇ ਗੁਰ ਸਾਬਾਸਿ ॥੨॥ ਸਾਗਰ ਭਗਤਿ ਭੰਡਾਰ ਹਰਿ, ਪੂਰੇ**

**ਸਤਿਗੁਰ ਪਾਸਿ ॥ ਸਤਿਗੁਰੁ ਤੁਠਾ ਖੋਲਿ ਦੇਇ, ਮੁਖਿ ਗੁਰਮੁਖਿ ਹਰਿ ਪਰਗਾਸਿ ॥ ਮਨਮੁਖਿ ਭਾਗ ਵਿਹੂਣਿਆ, ਤਿਖ ਮੁਈਆ ਕੰਧੀ ਪਾਸਿ ॥੩॥ ਗੁਰੁ ਦਾਤਾ ਦਾਤਾਰੁ ਹੈ, ਹਉ ਮਾਗਉ ਦਾਨੁ ਗੁਰ ਪਾਸਿ ॥ ਚਿਰੀ ਵਿਛੁੰਨਾ ਮੇਲਿ ਪ੍ਰਭ, ਮੈ ਮਨਿ ਤਨਿ ਵਡੜੀ ਆਸ ॥ ਗੁਰ ਭਾਵੈ ਸੁਣਿ ਬੇਨਤੀ, ਜਨ ਨਾਨਕ ਕੀ ਅਰਦਾਸਿ ॥੪॥੨॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਦਸਾਇੰਦਾ, ਵਿਟਹੁੰ, ਖਨ-ਖੰਨੀਐ, ਕਿਉਂ, ਵਿਹੂਣਿਆਂ।

**ਪਦ ਅਰਥ:** ਹਉ=ਮੈਂ। ਪੂੰਜੀ=ਰਾਸਿ, ਮੂੜੀ। ਦਸਾਇਦਾ=ਮੈਂ ਪੁਛਦਾ ਫਿਰਦਾ ਹਾਂ। ਕੋ ਦਸੈ=ਕੋਈ ਦਸ ਪਾਏ? (ਪਤਾ ਦੇਵੇ)। ਵਿਟਹੁ=ਤੋਂ। ਖਨ ਖੰਨੀਐ=ਟੋਟੇ ਟੋਟੇ ਹੋ ਜਾਵਾਂ, ਭਾਵ ਸਦਕੇ ਜਾਵਾਂ। ਮੈ=ਮੈਨੂੰ। ਪਿਰੰਮ ਕਾ=ਪਿਆਰੇ (ਪ੍ਰਭੂ) ਦਾ। ਕਿਉ=ਕਿਸ ਤਰ੍ਹਾਂ?। ਦ੍ਰਿੜਾਇਆ=ਹਿਰਦੇ ਵਿਚ ਪਕਾ ਕਰਵਾਇਆ। ਧੀਰਕ=ਧੀਰਜ, ਹੌਸਲਾ। ਹਰਿ ਸਾਬਾਸਿ=ਹਰੀ ਨੇ ਸ਼ਾਬਾਸ਼ ਦਿੱਤੀ ਹੈ। ਮਨਿ=ਮਨ ਵਿਚ। ਨਿਰਜਾਸਿ=ਨਿਰਣਾ। ਆਪੁ=ਆਪਣਾ ਆਪ। ਸਾਗਰ=ਸਮੁੰਦਰ। ਖੋਲਿ=ਖੋਲ ਕੇ। ਦੇਇ=ਦੇਂਦਾ ਹੈ। ਮੁਖਿ=ਮੁਖਾਰਬਿੰਦ ਤੋਂ। ਤਿਖ= ਤ੍ਰੇਹ, ਤ੍ਰਿਸ਼ਨਾ। ਮੁਈਆ=ਮਰ ਗਈ ਹੈ। ਕੰਧੀ ਪਾਸਿ=ਸਰੋਵਰ ਦੇ ਕੰਢੇ ਕੋਲ।੩। ਪਾਸਿ=ਪਾਸੋਂ, ਤੋਂ। ਚਿਰੀ ਵਿਛੁੰਨਾ=ਚਿਰਾਂ ਤੋਂ ਵਿਛੜਿਆ ਹੋਇਆ। ਮਨਿ ਤਨਿ=ਮਨ ਵਿਚ ਤੇ ਸਰੀਰ ਵਿਚ। ਵਡੜੀ=ਬਹੁਤ ਵੱਡੀ। ਗੁਰ=ਹੇ ਗੁਰੂ!। ਭਾਵੈ=(ਤੈਨੂੰ) ਭਾਵੇ।

**ਅਰਥ:** (ਹੇ ਭਾਈ!) ਮੈਂ ਨਾਮ ਰੂਪੀ ਰਾਸ ਬਾਰੇ ਪੁੱਛਦਾ ਫਿਰਦਾ ਹਾਂ, ਕੋਈ (ਵੀਰ ਮੈਨੂੰ) ਹਰੀ (ਨਾਮ) ਧਨ ਰੂਪ (ਸੱਚੀ) ਪੂੰਜੀ ਦੀ ਦਸ ਪਾਵੇ। ਮੈਨੂੰ (ਕੋਈ ਉਸ) ਹਰੀ ਪ੍ਰਭੂ ਦੇ ਨਾਲ ਮੇਲ ਦੇਵੇ। ਮੈਂ ਉਸ ਤੋਂ ਟੋਟੇ ਟੋਟੇ ਭਾਵ (ਕੁਰਬਾਨ) ਹੋ ਜਾਵਾਂਗਾ। ਮੇਰੇ ਅੰਦਰ ਪਿਆਰੇ ਪ੍ਰਭੂ ਦਾ ਬਹੁਤ ਪ੍ਰੇਮ ਹੈ (ਉਹ) ਸਜਣ (ਮੈਨੂੰ) ਕਿਸ ਤਰ੍ਹਾਂ ਮਿਲੇ? (ਮੈਂ ਉਸ ਨੂੰ ਕਿਵੇਂ) ਮਿਲਾਂ?।੧।

ਹੇ ਮਨ! ਹੇ ਪਿਆਰੇ ਮਿੱਤਰ! ਮੈਨੂੰ ਹਰਿ ਹਰਿ ਨਾਮ ਧਨ ਰੂਪੀ ਰਾਸਿ ਦੀ (ਇੱਛਾ ਹੈ)। ਹੇ ਭਾਈ! (ਜਿਨ੍ਹਾਂ ਨੂੰ) ਪੂਰੇ ਗੁਰੂ ਨੇ ਨਾਮ ਦ੍ਰਿੜ੍ਹ ਕਰਵਾ ਦਿੱਤਾ ਹੈ (ਉਨ੍ਹਾਂ ਨੂੰ) ਹਰੀ ਨੇ ਧੀਰਜ ਤੇ ਸਾਬਾਸ਼ ਦਿੱਤੀ ਹੈ।੧।ਰਹਾਉ।

ਹੇ ਹਰੀ! (ਮੇਰੀ ਬੇਨਤੀ ਹੈ ਕਿ ਤੂੰ) ਆਪ ਹੀ (ਮੈਨੂੰ) ਗੁਰੂ ਮਿਲਾ ਦੇ। (ਜਿਹੜਾ) ਮੈਨੂੰ ਹਰੀ (ਨਾਮ ਰੂਪੀ) ਰਾਸ ਦੇ (ਭੇਤ) ਦਸ ਦੇਵੇ। (ਹੇ ਪਿਆਰਿਓ! ਆਪਣੇ) ਮਨ ਵਿਚ ਨਿਰਣਾ ਕਰਕੇ ਵੇਖ ਲਵੋ ਕਿ ਗੁਰੂ ਤੋਂ ਬਿਨਾ (ਪਰਮੇਸ਼ਰ ਦਾ) ਪ੍ਰੇਮ ਪ੍ਰਾਪਤ ਨਹੀਂ ਹੁੰਦਾ। ਹਰੀ ਨੇ ਆਪਣਾ ਆਪ ਗੁਰੂ ਵਿਚ ਰਖਿਆ (ਭਾਵ ਟਿਕਾਇਆ ਹੋਇਆ) ਹੈ, (ਉਸ) ਗੁਰੂ ਦੇ ਸ਼ਾਬਾਸ਼ ਹੈ ਜੋ ਹਰੀ ਨਾਲ ਮੇਲਣ ਵਾਲਾ ਹੈ ਭਾਵ ਗੁਰੂ ਧੰਨਤਾ ਯੋਗ ਹੈ (ਗੁਰੂ ਦੀ ਵਡਿਆਈ ਕਰੋ)।੨।

(ਹੇ ਭਾਈ!) ਪੂਰੇ ਸਤਿਗੁਰੂ ਦੇ ਕੋਲ (ਪ੍ਰਭੂ) ਭਗਤੀ ਦੇ ਖਜ਼ਾਨੇ (ਭਰੇ ਪਏ ਹਨ)। ਜਦੋਂ ਸਤਿਗੁਰੂ ਤੁਠਦਾ ਹੈ ਤਾਂ ਰਬੀ ਖਜ਼ਾਨੇ ਖੋਲ੍ਹ ਕੇ (ਆਪਣੇ ਪਵਿੱਤਰ) ਮੁਖਾਰਬਿੰਦ ਤੋਂ ਗੁਰਮੁਖਾਂ ਨੂੰ ਹਰੀ ਦੇ (ਨਾਮ ਦਾ) ਚਾਨਣ ਕਰ ਦਿੰਦਾ ਹੈ। ਭਾਗਾਂ ਤੋਂ ਹੀਣੇ ਮਨਮੁਖ ਸਰੋਵਰ ਦੇ ਕੰਢੇ ਪਾਸ (ਬੈਠੇ ਹੀ) ਤਿਹਾਏ ਮਰ ਜਾਂਦੇ ਹਨ (ਭਾਵ ਓਹ ਗੁਰੂ ਦਾ ਉਪਦੇਸ਼ ਹਾਸਲ ਨਹੀਂ ਕਰ ਸਕਦੇ)।੩।

(ਹੇ ਭਾਈ!) ਗੁਰੂ ਇਹੋ ਜਿਹਾ ਦਾਤਾ ਹੈ, ਜਗਤ ਦੇ ਦਾਤਿਆਂ ਦਾ ਵੀ ਦਾਤਾ ਹੈ (ਇਸ ਲਈ) ਮੈਂ

ਗੁਰੂ ਪਾਸੋਂ (ਇਹ) ਦਾਨ ਮੰਗਦਾ ਹਾਂ। (ਹੇ ਗੁਰੂ ਜੀ!) ਮੈਂ ਚਿਰਾਂ ਤੋਂ (ਜਿਸ ਪ੍ਰਭੂ ਨਾਲੋਂ) ਵਿਛੜਿਆ ਹੋਇਆ ਹਾਂ (ਉਹ) ਪ੍ਰਭੂ (ਮੈਨੂੰ) ਮਿਲਾ ਦੋ। ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਵੱਡੀ ਆਸ ਲਗੀ ਹੋਈ ਹੈ। ਹੇ ਸਤਿਗੁਰੂ ਜੀ! ਜੇ (ਆਪ ਜੀ ਨੂੰ) ਚੰਗਾ ਲਗੇ ਤਾਂ ਦਾਸ ਨਾਨਕ ਦੀ ਇਹ ਬੇਨਤੀ ਸੁਣੋ (ਇਹੋ ਹੀ) ਅਰਦਾਸਿ ਹੈ, (ਬਸ ਮਿਲਾਪ ਵਾਲੀ ਮੇਰੀ ਇਹੋ ਆਸ ਪੂਰੀ ਕਰ ਦਿਓ ਜੀ)।੪।੨।੪।

## ਅਰਥ ਭੇਦ ਅਤੇ ਨਿਰਣੈ

**ਸਤਿਗੁਰੁ ਤੁਠਾ ਖੋਲਿ ਦੇਇ, ਮੁਖਿ ਗੁਰਮੁਖਿ ਹਰਿ ਪਰਗਾਸਿ ॥**

ਵਖ ਵਖ ਅਰਥ:

੧. ਸਤਿਗੁਰੂ ਜੋ ਕਿਰਪਾਲੂ ਸਰੂਪ ਹੋ ਕਰ ਜੇ ਖਜਾਨਾ ਖੋਲ ਦੇਵੇ ਤੇ ਮੁਖ ਜੋ ਗੁਰਮੁਖ ਜਨ ਹੈ ਤਿਨ ਕੋ ਹੀ ਹਰੀ ਕੀ ਭਗਤੀ ਰੂਪ ਪ੍ਰਕਾਸ਼ ਹੋਤਾ ਹੈ। [ਫ਼.ਸ.

੨. ਜਦੋਂ ਗੁਰੂ ਕਿਰਪਾਲੂ ਹੋ ਕੇ ਖਜ਼ਾਨਾ ਖੋਲ੍ਹ ਦੇਂਦੇ ਹਨ ਤਾਂ ਜਿਹੜੇ ਮੁਖੀ ਗੁਰਮੁਖ ਹਨ ਓਨ੍ਹਾਂ ਨੂੰ ਹੀ ਪਰਮੇਸ਼ਰ ਦੀ ਭਗਤੀ ਦਾ ਚਾਨਣ ਹੁੰਦਾ ਹੈ। [ਗਿ. ਬਿਸ਼ਨ ਸਿੰਘ

੩. ਗੁਰਮੁਖਾਂ ਨੂੰ ਮੂੰਹੋਂ (ਉਪਦੇਸ਼ ਦੁਆਰਾ) ਹਰੀ ਦਾ ਚਾਨਣ ਦਿੰਦਾ ਹੈ। [ਸ਼ਬਦਾਰਥ

੪. ਜਿਸ ਗੁਰਮੁਖ ਮਨੁੱਖ ਉਤੇ ਗੁਰੂ ਮਿਹਰਵਾਨ ਹੁੰਦਾ ਹੈ (ਇਹ ਖਜ਼ਾਨੇ) ਖੋਲ੍ਹ ਕੇ (ਉਸ ਨੂੰ) ਦੇਂਦਾ ਹੈ, ਮੂੰਹੋਂ ਉਸ ਨੂੰ ਉਪਦੇਸ਼ ਕਰਦਾ ਹੈ ਜਿਸ ਕਰਕੇ ਉਸ ਦੇ ਅੰਦਰ ਰਬੀ ਨੂਰ ਪਰਗਟ ਹੋ ਜਾਂਦਾ ਹੈ। [ਦਰਪਣ

**ਨਿਰਣੈ:** ਇਸ ਪੰਕਤੀ ਵਿਚ 'ਮੁਖਿ' ਪਦ ਦੇ ਅਰਥ 'ਮੁਖੀ' ਨਾਲੋਂ 'ਮੁਖ ਤੋਂ' ਜਾਂ 'ਮੁਖ ਦੁਆਰਾ' ਕਰਨੇ ਹੀ ਠੀਕ ਹਨ। ਗੁਰਮੁਖਿ ਦੇ ਅਰਥ ਗੁਰਮੁਖ ਜਾਂ ਗੁਰੂ ਦੁਆਰਾ ਕਰਨੇ ਗੁਰਮਤਿ ਅਨੁਕੂਲ ਹਨ। ਜਿਸ ਤੇ ਸਤਿਗੁਰੂ ਤੁਠਦਾ ਹੈ ਓਹ ਗੁਰੂ ਦੁਆਰਾ ਮੁਖੀ ਹੋ ਜਾਂਦਾ ਹੈ, ਇਹ ਅਰਥ ਭਾਵੇਂ ਗਲਤ ਨਹੀਂ ਹਨ, ਫਿਰ ਵੀ ਇਸ ਦੇ ਸਹੀ ਅਰਥ ਇਉਂ ਕਰਨੇ ਉਚਿਤ ਹਨ:—

(ਜਿਨ੍ਹਾਂ ਤੇ) ਸਤਿਗੁਰੂ ਤੁੱਠਦਾ (ਮਿਹਰਵਾਨ ਹੁੰਦਾ ਹੈ, ਉਨ੍ਹਾਂ ਦੇ ਕਿਵਾੜ, ਭਰਮ ਦੇ ਪਰਦੇ) ਖੋਲ੍ਹ ਕੇ (ਉਨ੍ਹਾਂ ਨੂੰ ਆਪਣੇ ਪਵਿੱਤਰ)ਮੁਖਾਰਬਿੰਦ ਤੋਂ ਰਬੀ(ਗਿਆਨ ਦਾ) ਪ੍ਰਕਾਸ ਕਰਕੇ (ਆਪਣੇ ਨਾਲ ਮੇਲ ਲੈਂਦਾ ਹੈ)।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਕਈ ਪ੍ਰਕਾਰ ਦੀ ਪੂੰਜੀ ਹੈ। ਧਾਰਮਿਕ ਖੇਤਰ ਵਿਚ ਸਭ ਤੋਂ ਉਤਮ ਸੁਆਸਾਂ ਦੀ ਪੂੰਜੀ ਮੰਨੀ ਜਾਂਦੀ ਹੈ ਪਰ ਨਾਮ ਦੇ ਬਰਾਬਰ ਕੋਈ ਪੂੰਜੀ ਨਹੀਂ ਹੈ ਕਿਉਂਕਿ ਸਿਵਾਏ ਨਾਮ ਤੋਂ ਸਭ ਕੁਝ ਨਾਸ਼ਵੰਤ ਹੈ। ਇਸ ਲਈ ਗੁਰੂ ਰਾਮਦਾਸ ਪਾਤਿਸ਼ਾਹ, ਨਾਮ-ਪੂੰਜੀ ਦੀ ਪੁੱਛ ਕਰ ਰਹੈ ਹਨ ਅਤੇ ਇਸ ਪੂੰਜੀ ਦੀ ਪ੍ਰਾਪਤੀ ਲਈ ਆਪਣਾ ਆਪ ਵਾਰਨ ਲਈ ਤਿਆਰ ਹਨ। ਇਸ ਪੂੰਜੀ ਦਾ ਥਹੁ ਪਤਾ ਗੁਰੂ ਦੇ ਮਿਲਾਪ ਮਗਰੋਂ ਹੁੰਦਾ ਹੈ। ਭਗਤੀ ਤੇ ਨਾਮ ਦਾ ਭੰਡਾਰ ਪੂਰੇ ਸਤਿਗੁਰੂ ਪਾਸ ਹੈ ਜੇ ਸਤਿਗੁਰੂ ਤੁੱਠ ਪੈਣ ਤਾਂ ਜਗਿਆਸੂ ਦੇ ਹਿਰਦੇ ਵਿਚ ਨਾਮ ਦਾ ਪ੍ਰਕਾਸ਼ ਹੋ ਜਾਂਦਾ ਹੈ। ਸਿੱਖ ਜਾਚਕ ਰੂਪ ਵਿਚ ਗੁਰੂ ਅਗੇ ਇਕੋ ਅਰਦਾਸ ਕਰਦਾ ਹੈ:—

**ਇਕੁ ਦਾਨੁ ਮੰਗੈ ਨਾਨਕੁ ਵੇਚਾਰਾ, ਹਰਿ ਦਾਸਨਿ ਦਾਸੁ ਕਰਾਈ ॥**

ਸੋ, ਅਜਿਹਾ ਭਾਵ ਹੀ ਇਸ ਸ਼ਬਦ ਦੇ ਚੌਥੇ ਪਦੇ ਵਿਚ ਅੰਕਿਤ ਹੈ।

ਮਾਰੂ ਮਹਲਾ ੪ ॥ ਹਰਿ ਹਰਿ ਕਥਾ ਸੁਣਾਇ ਪ੍ਰਭ, ਗੁਰਮਤਿ ਹਰਿ ਰਿਦੈ ਸਮਾਣੀ ॥ ਜਪਿ ਹਰਿ ਹਰਿ ਕਥਾ ਵਡਭਾਗੀਆ, ਹਰਿ ਉਤਮ ਪਦੁ ਨਿਰਬਾਣੀ ॥ ਗੁਰਮੁਖਾ ਮਨਿ ਪਰਤੀਤਿ ਹੈ, ਗੁਰਿ ਪੂਰੈ ਨਾਮਿ ਸਮਾਣੀ ॥੧॥ ਮਨ ਮੇਰੇ, ਮੈ ਹਰਿ ਹਰਿ ਕਥਾ ਮਨਿ ਭਾਣੀ ॥ ਹਰਿ ਹਰਿ ਕਥਾ ਨਿਤ ਸਦਾ ਕਰਿ, ਗੁਰਮੁਖਿ ਅਕਥ ਕਹਾਣੀ ॥੧॥ਰਹਾਉ॥ ਮੈ ਮਨੁ ਤਨੁ ਖੋਜਿ ਢੰਢੋਲਿਆ, ਕਿਉ ਪਾਈਐ ਅਕਥ ਕਹਾਣੀ ॥ ਸੰਤ ਜਨਾ ਮਿਲਿ ਪਾਇਆ, ਸੁਣਿ ਅਕਥ ਕਥਾ ਮਨਿ ਭਾਣੀ ॥ ਮੇਰੈ ਮਨਿ ਤਨਿ ਨਾਮੁ ਅਧਾਰੁ ਹਰਿ, ਮੈ ਮੇਲੇ ਪੁਰਖੁ ਸੁਜਾਣੀ ॥੨॥ ਗੁਰ ਪੁਰਖੈ, ਪੁਰਖੁ ਮਿਲਾਇ ਪ੍ਰਭ, ਮਿਲਿ ਸੁਰਤੀ ਸੁਰਤਿ ਸਮਾਣੀ ॥ ਵਡਭਾਗੀ ਗੁਰੁ ਸੇਵਿਆ, ਹਰਿ ਪਾਇਆ ਸੁਘੜ ਸੁਜਾਣੀ ॥ ਮਨਮੁਖ ਭਾਗ ਵਿਹੂਣਿਆ, ਤਿਨ ਦੁਖੀ ਰੈਣਿ ਵਿਹਾਣੀ ॥੩॥ ਹਮ ਜਾਚਿਕ ਦੀਨ ਪ੍ਰਭ ਤੇਰਿਆ, ਮੁਖਿ ਦੀਜੈ ਅੰਮ੍ਰਿਤ ਬਾਣੀ ॥ ਸਤਿਗੁਰੁ ਮੇਰਾ ਮਿਤ੍ਰੁ ਪ੍ਰਭ, ਹਰਿ ਮੇਲਹੁ ਸੁਘੜ ਸੁਜਾਣੀ ॥ ਜਨ ਨਾਨਕ ਸਰਣਾਗਤੀ, ਕਰਿ ਕਿਰਪਾ ਨਾਮਿ ਸਮਾਣੀ ॥੪॥੩॥੫॥

## ਉਚਾਰਨ ਸੇਧ

**ਬਿੰਦੀ ਸਹਿਤ:** ਵਡਭਾਗੀਆਂ, ਗੁਰਮੁਖਾਂ, ਕਿਉਂ, ਵਿਹੂਣਿਆਂ, ਵਡਭਾਗੀਂ।

**ਪਦ ਅਰਥ:** ਗੁਰਮਤਿ=ਗੁਰੂ ਦੀ ਸਿਖਿਆ ਰਾਹੀਂ। ਰਿਦੈ=ਹਿਰਦੇ ਵਿਚ। ਸਮਾਣੀ=ਟਿਕਦੀ ਹੈ। ਵਡਭਾਗੀਆ=ਵਡਭਾਗੀਆਂ ਨੇ। ਉਤਮ ਪਦੁ=ਉਚਾ ਤੇ ਨਿਰਮਲ ਰੁਤਬਾ। ਨਿਰਬਾਣੀ=ਵਾਸ਼ਨਾ ਰਹਿਤ। ਮਨਿ=ਮਨ ਵਿਚ। ਪਰਤੀਤਿ=ਨਿਸ਼ਚਾ। ਗੁਰਿ ਪੂਰੈ=ਪੂਰੇ ਗੁਰੂ ਦੇ ਰਾਹੀਂ। ਭਾਣੀ=ਪਿਆਰੀ ਲਗਦੀ ਹੈ। ਕਰਿ=ਕਰਨਾ। ਅਕਥ ਕਹਾਣੀ=ਕਥਨ ਤੋਂ ਰਹਿਤ ਵਿਥਿਆ।੧।ਰਹਾਉ। ਖੋਜਿ=ਖੋਜ (ਲੱਭ) ਕੇ। ਢੰਢੋਲਿਆ=ਭਾਲਿਆ ਹੈ। ਕਿਉ=ਕਿਸ ਤਰ੍ਹਾਂ?। ਮਿਲਿ=ਮਿਲ ਕੇ। ਅਧਾਰੁ=ਆਸਰਾ। ਸੁਜਾਣੀ=ਸਿਆਣਾ, ਦਿਲ ਦੀਆਂ ਜਾਣਨ ਵਾਲਾ। ਗੁਰਪੁਰਖੈ=ਗੁਰੂ ਪੁਰਖ ਨੇ। ਸੁਰਤੀ=ਸੁਰਤਿ। ਸੁਰਤਿ=ਸੁਰਤੀ ਦੇ (ਮਾਲਕ ਹਰੀ) ਵਿਚ। ਵਡਭਾਗੀ=ਵੱਡੇ ਭਾਗਾਂ ਨਾਲ। ਭਾਗ ਵਿਹੂਣਿਆ=ਭਾਗਾਂ ਤੋਂ ਸਖਣੇ। ਤਿਨ=ਉਨ੍ਹਾਂ ਦੇ। ਰੈਣਿ=ਉਮਰ ਰੂਪੀ ਰਾਤ। ਵਿਹਾਣੀ=ਗੁਜਰੀ।੩। ਜਾਚਿਕ=ਮੰਗਤੇ। ਦੀਨ=ਨਿਮਾਣੇ। ਅੰਮ੍ਰਿਤਬਾਣੀ=ਅਮਰ ਕਰ ਦੇਣ ਵਾਲੀ ਬਾਣੀ। ਸਰਣਾਗਤੀ=ਸ਼ਰਣ ਆਇਆ ਹਾਂ। ਨਾਮਿ ਸਮਾਣੀ=ਨਾਮ ਵਿਚ ਸਮਾਇਆ ਰਹਾਂ।

**ਅਰਥ:** ਹੇ ਪ੍ਰਭੂ! ਗੁਰੂ ਦੀ ਮਤਿ ਦੁਆਰਾ (ਜੋ) ਹਰੀ (ਨਾਮ ਦੀ ਕਥਾ) ਹਿਰਦੇ ਵਿਚ ਟਿੱਕਦੀ ਹੈ, (ਉਹ) ਹਰਿ ਹਰਿ ਕਥਾ (ਮੈਨੂੰ ਸੁਣਾ ਦਿਉ। ਵਡਭਾਗੀਆਂ ਨੇ ਪਰਮੇਸ਼ਰ ਦੀ ਹਰਿ ਹਰਿ ਕਥਾ ਜਪ ਕੇ ਹਰੀ ਪਾਸੋਂ (ਆਤਮਿਕ ਉਨਤੀ ਵਾਲਾ) ਉਤਮ ਪਦ (ਪਾ ਲਿਆ)ਹੈ। ਗੁਰਮੁਖਾਂ ਦੇ ਮਨ ਵਿਚ ਨਿਸ਼ਚਾ ਹੈ (ਇਸ ਲਈ ਉਨ੍ਹਾਂ ਦੀ ਸੁਰਤਿ) ਪੂਰੇ ਗੁਰੂ ਦੁਆਰਾ (ਹਰੀ ਦੇ) ਨਾਮ ਵਿਚ ਲੀਨ ਰਹਿੰਦੀ ਹੈ।੧।

ਹੇ ਮੇਰੇ ਮਨ! (ਮੈਨੂੰ) ਹਰੀ ਪਰਮੇਸ਼ਰ ਦੀ ਕਥਾ ਚੰਗੀ ਲਗੀ ਹੈ। ਹੇ ਮਨ! (ਤੂੰ) ਹਰੀ ਹਰੀ (ਨਾਮ ਦੀ) ਕਥਾ ਹਰ ਰੋਜ਼ ਸਦਾ ਹੀ ਕਰਦਾ ਰਹੁ, (ਪ੍ਰਭੂ ਦੀ ਇਹ) ਅਕਥ ਕਹਾਣੀ ਗੁਰੂ ਦੁਆਰਾ (ਪ੍ਰਾਪਤ ਹੁੰਦੀ ਹੈ)।੧।ਰਹਾਉ।

(ਹੇ ਭਾਈ!) ਮੈਂ ਮਨ ਤੇ ਹਿਰਦਾ ਖੋਜ ਕੇ ਭਾਲਿਆ ਹੈ ਕਿ ਪ੍ਰਭੂ ਦੀ ਇਹ ਅਕਥ ਕਹਾਣੀ ਕਿਸ ਤਰ੍ਹਾਂ ਪ੍ਰਾਪਤ ਕੀਤੀ ਜਾ ਸਕਦੀ ਹੈ? (ਇਉਂ ਪਤਾ ਚਲਿਆ ਹੈ ਕਿ) ਸੰਤ ਜਨਾ ਨੂੰ ਮਿਲ ਕੇ (ਪ੍ਰਭੂ ਨੂੰ) ਪਾਇਆ ਜਾ ਸਕਦਾ ਹੈ ਅਤੇ ਸੰਤ ਜਨਾਂ ਪਾਸ ਹੀ ਪ੍ਰਭੂ ਦੀ ਅਕਥ ਕਹਾਣੀ ਸੁਣ ਕੇ ਚੰਗੀ (ਪਿਆਰੀ) ਲਗੀ ਹੈ। ਮੇਰੇ ਮਨ ਤੇ ਤਨ ਵਿਚ ਹਰੀ ਤੇ (ਉਸ ਦਾ) ਨਾਮ ਰੂਪੀ ਆਸਰਾ ਹੈ (ਅਤੇ) ਗੁਰੂ ਹੀ ਮੈਨੂੰ ਸੁਜਾਣ ਪੁਰਖ (ਵਾਹਿਗੁਰੂ) ਮੇਲੇਗਾ।੨।

(ਹੇ ਭਾਈ!) ਜਿਸ ਨੂੰ ਗੁਰੂ ਪੁਰਖ ਨੇ ਪ੍ਰਭੂ ਪੁਰਖ ਮਿਲਾ ਦਿੱਤਾ (ਉਸ ਨੂੰ) ਮਿਲ ਕੇ (ਉਹ) ਸੁਰਤਿ ਦੇਣ ਵਾਲੇ ਹਰੀ (ਪ੍ਰਭੂ ਵਿਚ) ਸਮਾਇਆ। ਵਡੇਭਾਗਾਂ ਵਾਲੇ (ਮਨੁੱਖ ਨੇ) ਗੁਰੂ ਨੂੰ ਸੇਵਿਆ (ਸਿਮਰਿਆ) ਜਿਸ ਦੇ ਫਲ ਸਰੂਪ ਉਸਨੇ ਸੁਘੜ ਸੁਜਾਣ ਹਰੀ ਨੂੰ ਪਾ ਲਿਆ। ਆਪ-ਹੁਦਰੇ ਮਨੁੱਖ ਭਾਗਾਂ ਤੋਂ ਖਾਲੀ ਹਨ ਅਤੇ ਉਨ੍ਹਾਂ ਦੀ ਜੀਵਨ ਰੂਪੀ ਰਾਤ ਦੁੱਖਾਂ ਵਿਚ ਗੁਜ਼ਰਦੀ ਹੈ।੩।

ਹੇ ਪ੍ਰਭੂ! ਅਸੀਂ ਤੇਰੇ (ਦਰ ਦੇ) ਨਿਆਣੇ ਮੰਗਤੇ ਹਾਂ, ਸਾਡੇ ਮੂੰਹ ਵਿਚ ਅੰਮ੍ਰਿਤ ਬਾਣੀ ਦੀ (ਬੂੰਦ ਪਾ ਦਿਉ) ਹੇ ਪ੍ਰਭੂ! ਸਤਿਗੁਰੂ ਮੇਰਾ ਮਿੱਤਰ ਹੈ, ਹੇ ਹਰੀ! (ਉਹ) ਸੁਘੜ ਸੁਜਾਣੀ ਸਤਿਗੁਰੂ ਮਿਲਾ ਦਿਓ। ਦਾਸ ਨਾਨਕ (ਆਪ ਜੀ ਦੀ) ਸ਼ਰਣ ਆਇਆ ਹੈ ਕਿਰਪਾ ਕਰੋ ਕਿ (ਮੇਰੀ ਸੁਰਤਿ) ਤੇਰੇ ਨਾਮ ਵਿਚ ਸਮਾਈ ਰਹੇ।੪।੩।੫।

## ਅਰਥ ਭੇਦ ਅਤੇ ਨਿਰਣੈ

**ਹਰਿ ਹਰਿ ਕਥਾ ਸੁਣਾਇ ਪ੍ਰਭ, ਗੁਰਮਤਿ ਹਰਿ ਰਿਦੈ ਸਮਾਣੀ ॥**
**ਜਪਿ ਹਰਿ ਹਰਿ ਕਥਾ ਵਡਭਾਗੀਆ, ਹਰਿ ਉਤਮ ਪਦੁ ਨਿਰਬਾਣੀ ॥**

ਵੱਖ ਵੱਖ ਅਰਥ:

੧. ਹੇ ਮਨ! ਸਦਾ ਹਰੀ ਪ੍ਰਭੂ ਦੀ ਸਿਫਤਿ ਸਾਲਾਹ ਸੁਣਦਾ ਰਹੁ, ਗੁਰੂ ਦੀ ਮਤਿ ਉਤੇ ਤੁਰਿਆਂ ਹੀ ਇਹ ਹਰਿ ਕਥਾ ਹਿਰਦੇ ਵਿਚ ਟਿਕ ਸਕਦੀ ਹੈ। ਹੇ ਵਡਭਾਗੀ ਮਨ! (ਗੁਰੂ ਦੀ ਸ਼ਰਨ ਪੈ ਕੇ) ਪਰਮਾਤਮਾ ਦੀ ਸਿਫਤਿ ਸਲਾਹ ਚੇਤੇ ਕਰਦਾ ਰਹੁ (ਇਸ ਤਰ੍ਹਾਂ) ਉਤਮ ਅਤੇ ਵਾਸ਼ਨਾ ਰਹਿਤ ਆਤਮਿਕ ਦਰਜਾ ਮਿਲ ਜਾਂਦਾ ਹੈ। ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਦੇ ਮਨ ਵਿਚ (ਪ੍ਰਭੂ ਦੀ ਸਿਫਤਿ ਸਾਲਾਹ ਅਤੇ) ਸ਼ਰਧਾ ਬਣੀ ਰਹਿੰਦੀ ਹੈ, ਪੂਰੇ ਗੁਰੂ ਦੀ ਰਾਹੀਂ ਉਹ ਹਰਿਨਾਮ ਵਿਚ ਲੀਨ ਰਹਿੰਦੇ ਹਨ। [ਦਰਪਣ

੨. ਹੇ ਹਰਿ ਹਰਿ ਪ੍ਰਭੂ! ਗੁਰਮਤੀਆਂ ਦੇ ਹਿਰਦੇ ਵਿਚ ਜੋ ਹਰੀ ਨਾਮ ਦੀ ਕਥਾ ਸੁਣਾ ਰਹੇ ਹੋ, ਉਹ ਕਥਾ ਮੈਨੂੰ ਸੁਣਾਵਨਾ ਕਰੋ। ਅਥਵਾ ਹੇ ਪ੍ਰਭੂ! ਗੁਰੂ ਦੀ ਸਿਖਿਆ ਦੁਆਰਾ ਜਿਨ੍ਹਾਂ ਦੇ ਹਿਰਦੇ ਵਿਚ ਹਰੀ ਦੀ ਪ੍ਰਤੀਤੀ ਸਮਾਈ ਹੈ, ਉਹਨਾਂ ਪਾਸੋਂ ਮੈਨੂੰ ਹਰਿ ਹਰਿ ਕਥਾ ਸੁਣਵਾਉ। ਜਿਨ੍ਹਾਂ ਵਡਭਾਗੀਆਂ ਨੇ ਹਰੀ ਨਾਮ ਨੂੰ ਜਪਿਆ ਹੈ ਤੇ ਹਰੀ ਦੀ ਕਥਾ ਸੁਣੀ ਹੈ, ਉਨ੍ਹਾਂ ਨੇ ਹਰੀ ਪਾਸੋਂ ਉਤਮ ਨਿਰਬੰਧ ਪਦ ਨੂੰ ਪਾਇਆ ਹੈ। [ਸੰ.ਸ.

**ਨਿਰਣੈ:** 'ਦਰਪਣ' ਦੇ ਕਰਤਾ ਨੇ 'ਸੁਣਾਇ' ਪਦ ਦੇ ਅਰਥ 'ਸੁਣਦਾ ਰਹੁ' ਕੀਤੇ ਹਨ ਅਤੇ 'ਵਡਭਾਗੀਆਂ' ਇਕ ਬਚਨੀ ਸੰਬੋਧਨ ਰੂਪ ਵਿਚ ਅਰਥਾਇਆ ਹੈ, ਪਰ ਇਥੇ 'ਵਡਭਾਗੀਆ' ਬਹੁ-ਵਚਨੀ ਵਿਸ਼ੇਸ਼ਣ ਹੈ ਅਤੇ 'ਸੁਣਾਇ' ਦੇ ਅਰਥ 'ਤੂੰ ਸੁਣਾਉਂਦਾ ਰਹੁ' ਕਰਨਾ ਹੀ ਉਚਿਤ ਹਨ। ਸਹੀ ਅਰਥ ਪਿਛੇ ਕਰ ਦਿੱਤੇ ਹਨ।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅੰਮ੍ਰਿਤ ਬਚਨ ਹਨ:– ''ਸਭ ਤੇ ਊਤਮ ਹਰਿ ਕੀ ਕਥਾ'' ਹਰੀ ਦੀ ਕਥਾ ਅਗਾਧ ਬੋਧ ਹੈ: 'ਕਥਾ ਅਕਥ ਕਥਾ, ਕਿਛੁ ਜਾਇ ਨ ਜਾਣੀ ਰਾਮ'। ਉਸ ਪ੍ਰਭੂ ਦੀ ਕਥਾ ਅਕਥ ਹੈ ਪਰ ਸਭ ਦੇ ਮਨ ਨੂੰ ਭਾਉਂਦੀ ਹੈ। ਇਹ ਕਥਾ ਨਾਮ ਦੀ ਹੈ ਜੋ ਅਗੰਮ ਹੈ। ਜਿਥੇ ਨਾਮ ਦੀ ਕਥਾ ਹੋਵੇ ਉਥੇ ਨਿਰੋਲ ਹਰੀ ਦਾ ਜੱਸ ਤੇ ਰੱਸ ਹੀ ਵਿਆਪਕ ਹੁੰਦਾ ਹੈ। ਸ੍ਰੋਤਿਆਂ ਦੀ ਸੁਰਤਿ ਵੀ ਨਾਮ ਵਿਚ ਸਮਾਈ ਰਹਿੰਦੀ ਹੈ। ਗੁਰਵਾਕ ਹੈ:–

**ਗੁਹਝ ਕਥਾ ਇਹ ਗੁਰ ਤੇ ਜਾਣੀ ॥ ਨਾਨਕੁ ਬੋਲੈ ਹਰਿ ਹਰਿ ਬਾਣੀ ॥** [ਪੰਨਾ ੭੩੯

ਗੁਰੂ ਪੁਰਖ ਦੇ ਮਿਲਣ ਨਾਲ ਪ੍ਰਭੂ-ਪੁਰਖ ਨਾਲ ਮਿਲਾਪ ਹੁੰਦਾ ਹੈ। ਸੋ, ਸਿਧਾਂਤ ਇਹ ਹੈ ਕਿ ਪ੍ਰਭੂ ਦੇ ਚਰਨਾਂ ਵਿਚ ਸਤਿਗੁਰੂ ਦੇ ਮਿਲਾਪ ਲਈ ਜੋਦੜੀ ਕੀਤੀ ਜਾਵੇ ਅਤੇ ਨਾਲ ਹੀ ਦੀਨ ਹੋ ਕੇ ਇਉਂ ਜਾਚਨਾ ਕੀਤੀ ਜਾਵੇ:–

**ਹਮ ਜਾਚਿਕ ਦੀਨ ਪ੍ਰਭ ਤੇਰਿਆ, ਮੁਖਿ ਦੀਜੈ ਅੰਮ੍ਰਿਤ ਬਾਣੀ ॥**
**ਸਤਿਗੁਰੁ ਮੇਰਾ ਮਿਤ੍ਰੁ ਪ੍ਰਭ, ਹਰਿ ਮੇਲਹੁ ਸੁਘੜ ਸੁਜਾਣੀ ॥**

**ਮਾਰੂ ਮਹਲਾ ੪ ॥ ਹਰਿ ਭਾਉ ਲਗਾ ਬੈਰਾਗੀਆ, ਵਡਭਾਗੀ ਹਰਿ ਮਨਿ ਰਾਖੁ ॥ ਮਿਲਿ ਸੰਗਤ ਸਰਧਾ ਊਪਜੈ, ਗੁਰਸਬਦੀ ਹਰਿ ਰਸੁ ਚਾਖੁ ॥ ਸਭੁ ਮਨੁ ਤਨੁ ਹਰਿਆ ਹੋਇਆ, ਗੁਰਬਾਣੀ ਹਰਿ ਗੁਣ ਭਾਖੁ ॥੧॥ ਮਨ ਪਿਆਰਿਆ ਮਿਤ੍ਰਾ, ਹਰਿ ਹਰਿ ਨਾਮ ਰਸੁ ਚਾਖੁ ॥ ਗੁਰਿ ਪੂਰੈ ਹਰਿ ਪਾਇਆ, ਹਲਤਿ ਪਲਤਿ ਪਤਿ ਰਾਖੁ ॥੧॥ਰਹਾਉ॥ ਹਰਿ ਹਰਿ ਨਾਮੁ ਧਿਆਈਐ, ਹਰਿ ਕੀਰਤਿ ਗੁਰਮੁਖਿ ਚਾਖੁ ॥ ਤਨੁ ਧਰਤੀ ਹਰਿ ਬੀਜੀਐ, ਵਿਚਿ ਸੰਗਤਿ ਹਰਿ ਪ੍ਰਭ ਰਾਖੁ ॥ ਅੰਮ੍ਰਿਤੁ ਹਰਿ ਹਰਿ ਨਾਮੁ ਹੈ, ਗੁਰਿ ਪੂਰੈ ਹਰਿ ਰਸੁ ਚਾਖੁ ॥੨॥ ਮਨਮੁਖ ਤ੍ਰਿਸਨਾ ਭਰਿ ਰਹੇ, ਮਨਿ ਆਸਾ ਦਹਦਿਸ ਬਹੁ ਲਾਖੁ ॥ ਬਿਨੁ ਨਾਵੈ ਧ੍ਰਿਗੁ ਜੀਵਦੇ, ਵਿਚਿ ਬਿਸਟਾ ਮਨਮੁਖ ਰਾਖੁ ॥ ਓਇ ਆਵਹਿ ਜਾਹਿ ਭਵਾਈਅਹਿ, ਬਹੁ ਜੋਨੀ ਦੁਰਗੰਧ ਭਾਖੁ ॥੩॥ ਤ੍ਰਾਹਿ ਤ੍ਰਾਹਿ ਸਰਣਾਗਤੀ, ਹਰਿ ਦਇਆ ਧਾਰਿ ਪ੍ਰਭ ਰਾਖੁ ॥ ਸੰਤ ਸੰਗਤਿ ਮੇਲਾਪੁ ਕਰਿ, ਹਰਿਨਾਮੁ ਮਿਲੈ ਪਤਿ ਸਾਖੁ ॥ ਹਰਿ ਹਰਿ ਨਾਮੁ ਧਨੁ ਪਾਇਆ, ਜਨ ਨਾਨਕ ਗੁਰਮਤਿ ਭਾਖੁ ॥੪॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੀਂਵਦੇ, ਆਵਹਿਂ, ਜਾਹਿਂ, ਭਵਾਈਅਹਿਂ।

**ਪਦ ਅਰਥ:** ਭਾਉ=ਪ੍ਰਭੂ ਦਾ ਪ੍ਰੇਮ। ਬੈਰਾਗੀਆ=ਹੇ ਬੈਰਾਗੀ ਪੁਰਸ਼!। ਵਡਭਾਗੀ=ਹੇ ਵਡੇ ਭਾਗਾਂ ਵਾਲੇ!। ਮਨਿ=ਮਨ ਵਿਚ। ਰਾਖੁ=ਰੱਖ। ਮਿਲਿ=ਮਿਲ ਕੇ। ਊਪਜੈ=ਪੈਦਾ ਹੁੰਦਾ ਹੈ। ਗੁਰਸਬਦੀ=ਗੁਰੂ ਦੇ ਸ਼ਬਦ

ਦੁਆਰਾ। ਚਾਖੁ=ਚੱਖ। ਭਾਖੁ=ਬੋਲ, ਉਚਾਰ ।੧। ਹਲਤਿ ਪਲਤਿ=ਲੋਕ ਪਰਲੋਕ ਵਿਚ। ਪਤਿ=ਇਜ਼ਤ। ੧।ਰਹਾਉ।

ਹਰਿ ਕੀਰਤਿ=ਹਰੀ ਦੀ ਕੀਰਤਿ, ਸਿਫਤਿ ਸਲਾਹ। ਹਰਿ ਬੀਜੀਐ=ਹਰੀ ਦਾ (ਨਾਮ) ਬੀਜਣਾ ਚਾਹੀਦਾ ਹੈ।੨।

ਭਰਿ ਰਹੇ=ਭਰੇ (ਲਿਬੜੇ) ਰਹਿੰਦੇ ਹਨ। ਮਨਿ=ਮਨ ਵਿਚ। ਦਹਦਿਸ=ਦਸੇ ਦਿਸ਼ਾਂ। ਲਾਖੁ=ਲੱਖਾਂ ਹੀ। ਧ੍ਰਿਗੁ=ਫਿਟਕਾਰ ਜੋਗ। ਵਿਚਿ ਬਿਸਟਾ=ਗੰਦਗੀ ਵਿਚ। ਆਵਹਿ=ਆਉਂਦੇ ਹਨ ਭਾਵ (ਜੰਮਦੇ ਮਰਦੇ ਹਨ)। ਜਾਹਿ=ਜਾਂਦੇ ਹਨ (ਭਾਵ ਮਰ ਜਾਂਦੇ ਹਨ)। ਭਵਾਈਅਹਿ=ਭਵਾਏ, (ਫਿਰਾਏ) ਜਾਂਦੇ ਹਨ। ਦੁਰਗੰਧ=ਗੰਦੀ ਵਾਸ਼ਨਾ, ਬਦਬੂ। ਭਾਖੁ=ਭੱਖ, ਖ਼ੁਰਾਕ।੩।

ਤ੍ਰਾਹਿ ਤ੍ਰਾਹਿ=ਰਖ ਲਉ, ਰਖ ਲਉ। ਸਰਣਾਗਤੀ=ਸ਼ਰਣ ਆਏ ਹਾਂ। ਪਤਿ=ਇਜ਼ਤ। ਸਾਖੁ=ਇਤਬਾਰ।੪।

**ਅਰਥ:** ਹੇ ਬੈਰਾਗੀ ਜੀਉੜੇ! (ਤੇਰੇ ਅੰਦਰ) ਪ੍ਰਭੂ ਦਾ ਪ੍ਰੇਮ ਲੱਗਾ ਹੈ, (ਬਹੁਤ ਚੰਗੀ ਗੱਲ ਹੈ ਪਰ) ਹੇ ਵਡਭਾਗੀ ਜੀਉੜੇ! ਹਰੀ ਦੇ (ਪ੍ਰੇਮ ਨੂੰ) ਆਪਣੇ ਮਨ ਵਿਚ (ਸਾਂਭ ਕੇ) ਰਖ। (ਹੇ ਭਾਈ!) ਸੰਗਤ ਨਾਲ ਮਿਲ ਕੇ ਹੀ (ਪ੍ਰਭੂ ਦਾ ਨਾਮ ਜਪਣ ਦੀ) ਸ਼ਰਧਾ (ਲਗਨ) ਪੈਦਾ ਹੁੰਦੀ ਹੈ, (ਤੂੰ) ਗੁਰੂ ਦੇ ਸ਼ਬਦ ਦੁਆਰਾ ਹਰੀ ਦੇ (ਨਾਮ) ਰਸ ਨੂੰ ਚੱਖ। (ਇਸ ਤਰ੍ਹਾਂ ਤੂੰ ਆਪਣਾ) ਮਨ ਤੇ ਹਿਰਦਾ ਸਭ ਕੁਝ ਹਰਿਆ (ਭਰਿਆ) ਹੋਇਆ (ਵੇਖ ਲਵੇਂਗਾ, ਸੋ, ਤੂੰ) ਗੁਰੂ ਦੀ ਬਾਣੀ ਦੁਆਰਾ ਹਰੀ ਦੇ ਗੁਣ ਉਚਾਰਨ ਕਰ ।੧।

ਹੇ ਪਿਆਰੇ ਮਿੱਤਰ ਮਨ! (ਤੂੰ) ਨਿਰੋਲ ਹਰੀ ਨਾਮ ਦਾ ਰਸ ਚੱਖ। ਇਹ (ਰਸ) ਪੂਰੇ ਗੁਰੂ ਦੇ ਰਾਹੀਂ ਪ੍ਰਾਪਤ ਕੀਤਾ ਜਾਂਦਾ ਹੈ (ਤੂੰ ਗੁਰੂ ਦੀ ਚਰਨੀ ਲਗ ਕੇ) ਲੋਕ ਪਰਲੋਕ ਵਿਚ (ਆਪਣੀ) ਇਜ਼ਤ ਬਚਾਅ ਲੈ।੧।ਰਹਾਉ।

(ਹੇ ਭਾਈ!) ਤੈਨੂੰ ਨਿਰੋਲ ਹਰੀ ਦਾ ਨਾਮ ਧਿਆਉਣਾ ਚਾਹੀਦਾ ਹੈ (ਤੂੰ) ਗੁਰੂ ਦੁਅਰਾ ਪਰਮਾਤਮਾ ਦੀ ਕੀਰਤੀ ਦਾ ਸੁਆਦ ਚੱਖ। ਸਰੀਰ ਨੂੰ ਧਰਤੀ (ਸਮਝ ਕੇ ਇਸ ਵਿਚ) ਹਰੀ ਦਾ (ਨਾਮ) ਬੀਜਣਾ ਚਾਹੀਦਾ ਹੈ (ਕਿਉਂਕਿ) ਹਰੀ ਪ੍ਰਭੂ (ਆਪਣਾ ਆਪ) ਸੰਗਤ ਵਿਚ ਰਖਦਾ ਹੈ- 'ਵਿਚਿ ਸੰਗਤਿ ਹਰਿ ਪ੍ਰਭ ਵਸੈ ਜੀਉ' ਪ੍ਰਭੂ ਦਾ ਨਾਮ ਅੰਮ੍ਰਿਤ ਹੈ, (ਤੂੰ) ਪੂਰੇ ਗੁਰੂ ਦੁਆਰਾ (ਹਰੀ ਦਾ ਨਾਮ) ਰਸ ਚੱਖ।੨।

(ਹੇ ਭਾਈ!) ਮਨਮੁਖ ਜੀਵ ਤ੍ਰਿਸ਼ਨਾ ਨਾਲ ਭਰੇ (ਲਿਬੜੇ) ਪਏ ਹਨ ਕਿਉਂਕਿ (ਉਹ ਆਪਣੇ) ਮਨ ਵਿਚ ਦੱਸਾਂ ਪਾਸੇ (ਮਾਇਕ ਪਦਾਰਥਾਂ ਦੀ) ਬਹੁਤ ਆਸ਼ਾ (ਬੰਨ੍ਹੀ ਬੈਠੇ ਹਨ)। (ਤੂੰ ਇਹ ਸਮਝ ਲੈ ਕਿ ਨਾਮ ਤੋਂ ਬਿਨਾ (ਜੋ) ਜੀਂਵਦੇ ਹਨ (ਉਹ ਜੀਵਨ) ਫਿਟਕਾਰ ਜੋਗ ਹੈ ਅਤੇ ਮਨਮੁਖਾਂ ਦੀ ਰਿਹਾਇਸ਼ ਗੰਦਗੀ ਵਿਚ ਹੀ ਹੁੰਦੀ ਹੈ। ਉਹ (ਮਨਮੁਖ) ਆਉਂਦੇ ਜਾਂਦੇ ਭਾਵ (ਜੰਮਦੇ ਮਰਦੇ ਰਹਿੰਦੇ ਹਨ) ਅਤੇ ਬਹੁਤ ਜੂਨਾਂ ਵਿਚ ਭਵਾਏ (ਫਿਰਾਏ) ਜਾਂਦੇ ਹਨ ਅਤੇ ਦੁਰਗੰਧ ਹੀ ਉਨ੍ਹਾਂ ਦਾ ਖਾਣਾ (ਹੁੰਦਾ ਹੈ)।੩।

ਹੇ ਪ੍ਰਭੂ! ਅਸੀਂ ਤੇਰੀ ਸ਼ਰਣ ਆਏ ਹਾਂ (ਤੂੰ ਸਾਨੂੰ) ਰੱਖ ਲੈ, ਬਚਾਅ ਲੈ। ਸੰਤਾਂ ਦੀ ਸੰਗਤ ਨਾਲ ਸਾਡਾ ਮੇਲ ਕਰਾ ਦੇ ਉਥੇ ਸੁਤੇ ਹੀ ਹਰੀ ਦਾ ਨਾਮ ਮਿਲਦਾ ਹੈ (ਜਿਸ ਨਾਲ ਲੋਕ ਪਰਲੋਕ ਦੀ) ਇਜ਼ਤ ਮਿਲਦੀ (ਤੇ) ਇਤਬਾਰ (ਬਣਿਆ ਰਹਿੰਦਾ ਹੈ)।

ਦਾਸ ਨਾਨਕ (ਆਖਦਾ ਹੈ ਕਿ ਸੰਤਾਂ ਦੀ ਸੰਗਤ ਵਿਚ ਹੀ) ਹਰੀ ਦਾ ਨਾਮ ਰੂਪੀ ਧਨ ਪਾਇਆ ਜਾਂਦਾ ਹੈ (ਇਸ ਲਈ ਹੇ ਜੀਵ! ਤੂੰ ਵੀ) ਗੁਰੂ ਦੀ ਕੀਰਤੀ ਦੁਆਰਾ (ਹਰੀ ਦਾ ਨਾਮ) ਉਚਾਰਨ ਕਰ।੪।੪।੬।

## ਅਰਥ ਭੇਦ ਅਤੇ ਨਿਰਣੈ

**ਹਰਿ ਹਰਿ ਨਾਮੁ ਧਿਆਈਐ, ਹਰਿ ਕੀਰਤਿ ਗੁਰਮੁਖਿ ਚਾਖੁ ॥**

ਵੱਖ ਵੱਖ ਅਰਥ:

੧. ਤਾਂ ਤੇ ਹੇ ਭਾਈ ਹਰਿ ਹਰਿ ਨਾਮ ਜੋ ਜਪਣਾ ਕਰੀਐ ਔ ਗੁਰੋਂ ਕੇ ਮਤ ਅਨੁਸਾਰ ਹਰੀ ਕੀਰਤੀ ਕਾ ਰਸੁ ਚਖੀਏ। [ਫ. ਸ.

੨. ਹਰੀ ਦੀ ਸਿਫਤਿ (ਦਾ ਸੁਆਦ) ਗੁਰਬਾਣੀ ਦੁਆਰਾ ਚਖੀਏ। [ਸ਼ਬਦਾਰਥ

੩. ਹੇ ਭਾਈ! ਸਦਾ ਪਰਮਾਤਮਾ ਦਾ ਨਾਮ ਧਿਆਉਣਾ ਚਾਹੀਦਾ ਹੈ। (ਹੇ ਭਾਈ! ਤੂੰ) ਗੁਰੂ ਦੀ ਸ੍ਰਨ ਪੈ ਕੇ ਪਰਮਾਤਮਾ ਦੀ ਸਿਫਤਿ ਸਾਲਾਹ (ਦਾ ਸੁਆਦ) ਚਖਿਆ ਕਰ। [ਦਰਪਣ

**ਨਿਰਣੈ:** ਸ਼ਬਦਾਰਥੀ ਵਿਦਵਾਨਾਂ ਨੇ ਆਮ ਤੌਰ ਤੇ 'ਗੁਰਮੁਖਿ' ਪਦ ਦੇ ਅਰਥ 'ਗੁਰੂ ਦੁਆਰਾ' ਹੀ ਕੀਤੇ ਹਨ ਪਰ ਇਸ ਪੰਕਤੀ ਵਿਚ 'ਗੁਰਬਾਣੀ ਦੁਆਰਾ' ਕੀਤੇ ਹਨ। 'ਬਾਣੀ ਗੁਰੂ ਗੁਰੂ ਹੈ ਬਾਣੀ' ਦੇ ਸਿਧਾਂਤ ਅਨੁਸਾਰ ਇਹ ਅਰਥ ਗਲਤ ਨਹੀਂ ਕਹੇ ਜਾ ਸਕਦੇ, ਪਰ 'ਗੁਰਮੁਖਿ' ਪਦ ਦੇ ਅਰਥ ਜੋ ਪ੍ਰਚਲਤ ਹਨ, ਓਹੀ ਕਰਨੇ ਠੀਕ ਹਨ। ਇਹ ਅਰਥ ਠੀਕ ਨਹੀਂ, ਭਾਵਕ ਅਰਥ ਹਨ। ਸੋ, ਹਰੀ ਦੀ ਕੀਰਤੀ ਦਾ (ਸੁਆਦ) ਗੁਰੂ ਦੁਆਰਾ ਚਖ, ਅਰਥ ਕਰਨੇ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਪਿਆਰਾ ਮਿੱਤਰ ਆਖ ਕੇ ਇਹ ਗੱਲ ਸਮਝਾਈ ਹੈ ਕਿ ਪ੍ਰਭੂ ਦੀ ਸੰਗਤ ਵਿਚ ਵੱਡੀ ਬਰਕਤ ਹੈ। ਉਥੇ ਨਾਮ ਜਪਣ ਨਾਲ ਮਨ ਵਿਚ ਚਾਉ ਤੇ ਵੈਰਾਗ ਪੈਦਾ ਹੁੰਦਾ ਹੈ। ਜੇ ਸੋਚਿਆ ਜਾਵੇ ਤਾਂ ਹਰੀ ਦੀ ਪ੍ਰਾਪਤੀ ਦਾ ਮੁੱਢ ਹੀ ਬੈਰਾਗ ਹੈ। ਗੁਰਵਾਕ ਹਨ:–

**ਜਾਂ ਭਉ ਪਾਏ ਆਪਣਾ, ਬੈਰਾਗੁ ਉਪਜੈ ਮਨਿ ਆਇ ॥**
**ਬੈਰਾਗੀ ਤੇ ਹਰਿ ਪਾਈਐ, ਹਰਿ ਸਿਉ ਰਹੈ ਸਮਾਇ ॥** [ਪੰਨਾ ੪੯੦

ਬੈਰਾਗੀ ਜੀਉੜੇ ਨੂੰ ਇਹ ਉਪਦੇਸ਼ ਦਿੱਤਾ ਹੈ ਕਿ ਤੂੰ ਸ਼ਰੀਰ ਨੂੰ ਧਰਤੀ ਸਮਝ ਕੇ ਸਤਿਸੰਗਤ ਵਿਚ ਸਿਦਕ ਨਾਲ ਬੈਠ ਕੇ ਨਾਮ ਸਿਮਰਨ ਦਾ ਬੀਜ ਬੋ। ਇਹ ਬੀਜ ਵੱਡਾ ਹੋ ਕੇ ਦਰੱਖਤ ਬਣ ਜਾਵੇਗਾ ਤੇ ਇਸ ਨੂੰ ਪ੍ਰੇਮ ਦਾ ਫਲ ਲਗੇਗਾ। ਉਸ ਫਲ ਦਾ ਰਸ ਅਨੂਠਾ ਹੋਵੇਗਾ।

ਸਿਧਾਂਤ ਇਹ ਹੈ ਕਿ ਗੁਰਬਾਣੀ ਰਾਹੀਂ ਸੰਗਤ ਵਿਚ ਪਰਮੇਸ਼ਰ ਦੇ ਗੁਣ ਗਾਉਣ ਨਾਲ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ ਅਤੇ ਲੋਕ ਪਰਲੋਕ ਵਿਚ ਸੱਚੀ ਇਜ਼ਤ ਆਬਰੂ ਬਣਦੀ ਹੈ। ਮਨਮੁਖਾਂ ਦਾ ਜੀਵਨ ਫਿਟਕਾਰ ਜੋਗ ਹੁੰਦਾ ਹੈ ਕਿਉਂਕਿ ਉਹ ਬਿਸ਼ਟਾ ਦੇ ਕੀੜਿਆਂ ਵਾਂਗ ਮਾਇਆ ਦੀ ਗੰਦਗੀ ਵਿਚ ਹੀ ਕੁਰਲਾਂਦੇ ਰਹਿੰਦੇ ਹਨ, ਦੁਰਗੰਧ ਹੀ ਭਖਦੇ ਰਹਿੰਦੇ ਹਨ। ਗੁਰਵਾਕ ਹਨ:–

ਓਨਾ ਦਾ ਭਖੁ ਸੁ ਓਥੈ ਨਾਹੀ, ਜਾਇ ਕੂੜੁ ਲਹਨਿ ਭੇਡਾਰੇ ॥ [ਪੰਨਾ ੩੧੨

ਭਾਵ ਉਨ੍ਹਾਂ ਦੀ ਖ਼ੁਰਾਕ ਤੇ ਗੁਰਸਿਖਾਂ ਦੇ ਭੋਜਨ ਵਿਚ ਬਹੁਤ ਅੰਤਰ ਹੈ। ਮਨਮੁਖਾਂ ਦੀ ਖੁਰਾਕ ਕੂੜ ਹੈ ਜੋ ਸਤਿਸੰਗਤ ਵਿਚ ਨਹੀਂ ਮਿਲਦੀ। ਇਸ ਲਈ ਉਹ ਭੇਡਾਂ ਵਾਂਗ ਜਿਥੇ ਉਨ੍ਹਾਂ ਨੂੰ ਕੂੜ ਦਾ ਖਾਣਾ ਮਿਲਦਾ ਹੈ, ਉਥੇ ਲਭਦੇ ਰਹਿੰਦੇ ਹਨ।

## ਮਾਰੂ ਮਹਲਾ ੪ ਘਰੁ ੫

ੴ ਸਤਿਗੁਰ ਪ੍ਰਸਾਦਿ ॥ ਹਰਿ ਹਰਿ ਭਗਤਿ ਭਰੇ ਭੰਡਾਰਾ ॥ ਗੁਰਮੁਖਿ, ਰਾਮੁ ਕਰੇ ਨਿਸਤਾਰਾ ॥ ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ, ਸੋ ਹਰਿ ਕੇ ਗੁਣ ਗਾਵੈ ਜੀਉ ॥੨॥ ਹਰਿ ਹਰਿ ਕ੍ਰਿਪਾ ਕਰੇ ਬਨਵਾਲੀ ॥ ਹਰਿ ਹਿਰਦੈ ਸਦਾ ਸਦਾ ਸਮਾਲੀ ॥ ਹਰਿ ਹਰਿ ਨਾਮੁ ਜਪਹੁ ਮੇਰੇ ਜੀਅੜੇ, ਜਪਿ ਹਰਿ ਹਰਿ ਨਾਮੁ ਛਡਾਵੈ ਜੀਉ ॥੧॥ਰਹਾਉ॥ ਸੁਖ ਸਾਗਰੁ ਅੰਮ੍ਰਿਤੁ ਹਰਿਨਾਉ ॥ ਮੰਗਤ ਜਨੁ ਜਾਚੈ ਹਰਿ ਦੇਹੁ ਪਸਾਉ ॥ ਹਰਿ ਸਤਿ ਸਤਿ ਸਦਾ ਹਰਿ ਸਤਿ, ਹਰਿ ਸਤਿ ਮੇਰੈ ਮਨਿ ਭਾਵੈ ਜੀਉ ॥੨॥ ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ ॥ ਬੋਲਿ ਹਰਿਨਾਮ ਪਵਿਤ੍ਰ ਸਭਿ ਕਿਤਾ ॥ ਜੇ ਹਰਿ ਸੁਪ੍ਰਸੰਨੁ ਹੋਵੈ ਮੇਰਾ ਸੁਆਮੀ, ਹਰਿ ਸਿਮਰਤ ਮਲੁ ਲਹਿ ਜਾਵੈ ਜੀਉ ॥੩॥ ਮਾਇਆ ਮੋਹੁ ਬਿਖਮੁ ਹੈ ਭਾਰੀ ॥ ਕਿਉ ਤਰੀਐ ਦੁਤਰੁ ਸੰਸਾਰੀ ॥ ਸਤਿਗੁਰੁ ਬੋਹਿਥੁ ਦੇਇ ਪ੍ਰਭੁ ਸਾਚਾ, ਜਪਿ ਹਰਿ ਹਰਿ ਪਾਰਿ ਲੰਘਾਵੈ ਜੀਉ ॥ ੪ ॥ ਤੂ ਸਰਬਤ੍ਰ ਤੇਰਾ ਸਭੁ ਕੋਈ ॥ ਜੋ ਤੂ ਕਰਹਿ ਸੋਈ ਪ੍ਰਭ ਹੋਈ ॥ ਜਨੁ ਨਾਨਕੁ ਗੁਣ ਗਾਵੈ ਬੇਚਾਰਾ, ਹਰਿ ਭਾਵੈ ਹਰਿ ਥਾਇ ਪਾਵੈ ਜੀਉ ॥੫॥੧॥੭॥

### ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਨਵੇਂ, ਸ੍ਰਵਹਿਂ, ਕਿਉਂ, ਕਰਹਿਂ, ਥਾਇਂ। **ਬਿੰਦੀ ਰਹਿਤ:** ਸਮ੍ਹਾਲੀ।

**ਪਦ ਅਰਥ:** ਭੰਡਾਰਾ=ਖਜ਼ਾਨਾ। ਗੁਰਮੁਖਿ=ਗੁਰੂ ਦੀ ਰਾਹੀਂ। ਨਿਸਤਾਰਾ=ਪਾਰ ਉਤਾਰਾ। ਬਨਵਾਲੀ=ਸੰਸਾਰ ਬਨ ਦਾ ਮਾਲਕ, ਪਰਮਾਤਮਾ। ਸਮਾਲੀ=ਸੰਭਾਲਦਾ, ਯਾਦ ਕਰਦਾ ਹੈ। ਜਾਚੈ=ਮੰਗਦਾ ਹੈ। ਹਰਿ=ਹੇ ਹਰੀ!। ਪਸਾਉ=ਪ੍ਰਸ਼ਾਦ, ਕਿਰਪਾ। ਸਤਿ=ਸੱਚਾ, ਸਦਾ ਥਿਰ ਰਹਿਣ ਵਾਲਾ। ਮੇਰੈ ਮਨਿ=ਮੇਰੇ ਮਨ ਵਿਚ। ਨਵੇ=ਨੌ। ਛਿਦ੍ਰ=ਛੇਕ (ਕੰਨ, ਨੱਕ, ਮੂੰਹ ਆਦਿ)। ਸ੍ਰਵਹਿ=ਸਿੰਮਦੇ (ਵਗਦੇ) ਰਹਿੰਦੇ ਹਨ। ਅਪਵਿਤ੍ਰਾ=ਗੰਦੇ। ਕਿਤਾ=ਕੀਤਾ, ਕਰ ਲਿਆ। ਸੁਪ੍ਰਸੰਨ=ਬਹੁਤ ਪ੍ਰਸੰਨ। ਮਲੁ=ਵਿਕਾਰ) ਮੈਲ। ਬਿਖਮੁ=ਔਖਾ। ਭਾਰੀ=ਬਹੁਤ (ਔਖਾ)। ਕਿਉ ਤਰੀਐ=ਕਿਵੇਂ ਤਰਿਆ ਜਾਏ?। ਦੁਤਰੁ=ਜੋ ਤਰਨਾ ਔਖਾ ਹੈ। ਬੋਹਿਥੁ=ਜਹਾਜ਼।੪। ਸਰਬਤ=ਸਭ ਥਾਵਾਂ ਤੇ। ਕਰਹਿ=ਜੋ ਤੂੰ ਕਰਦਾ ਹੈਂ। ਬੇਚਾਰਾ=ਵਿਚਾਰ, ਗਰੀਬ। ਹਰਿ ਭਾਵੈ=(ਜੇਕਰ) ਹਰੀ ਨੂੰ ਚੰਗਾ ਲਗ ਜਾਏ। ਹਰਿ ਥਾਇ ਪਾਵੈ=(ਤਾਂ) ਹਰੀ ਕਬੂਲ ਕਰਦਾ ਹੈ।

**ਅਰਥ:** (ਹੇ ਭਾਈ!) ਪਰਮੇਸ਼ਰ ਦੇ (ਘਰ) ਭਗਤੀ ਦੇ ਭੰਡਾਰ (ਖਜ਼ਾਨੇ) ਭਰੇ ਪਏ ਹਨ। (ਉਹ) ਪਰਮੇਸ਼ਰ ਗੁਰੂ ਦੁਆਰਾ ਹੀ (ਜੀਵ ਦਾ ਸੰਸਾਰ ਸਾਗਰ ਤੋਂ) ਪਾਰ ਉਤਾਰਾ ਕਰਦਾ ਹੈ। ਜਿਸ (ਜੀਵ) ਉਤੇ ਮੇਰਾ ਮਾਲਕ ਕਿਰਪਾ ਕਰਦਾ ਹੈ, ਉਹ (ਜੀਵ ਹੀ) ਹਰੀ ਦੇ ਗੁਣ ਗਾਉਂਦਾ ਹੈ।੧।

(ਜਿਸ ਮਨੁੱਖ ਉਤੇ ਸੰਸਾਰ ਰੂਪੀ) ਬਨ ਦਾ ਮਾਲਕ ਪ੍ਰਭੂ (ਆਪਣੀ) ਕਿਰਪਾ ਕਰ ਦੇਵੇ (ਉਹੀ ਮਨੁੱਖ) ਹਰੀ ਨੂੰ ਸਦਾ (ਆਪਣੇ) ਹਿਰਦੇ ਵਿਚ ਯਾਦ ਕਰਦਾ ਹੈ। ਹੇ ਮੇਰੇ ਜੀਉੜੇ! (ਤੂੰ) ਹਰੀ ਦਾ ਨਾਮ ਜਪਦਾ ਰਹੁ (ਕਿਉਂਕਿ) ਹਰੀ ਦਾ ਨਾਮ ਜਪਣ ਕਰਕੇ ਹੀ ਹਰੀ (ਦੁੱਖਾਂ ਤੋਂ ਛੁਟਕਾਰਾ ਕਰਾਂਦਾ ਹੈ।੧।ਰਹਾਉ।

(ਹੇ ਭਾਈ!) ਪਰਮੇਸ਼ਰ ਦਾ ਅੰਮ੍ਰਿਤ ਨਾਮ ਸੁੱਖਾਂ ਦਾ ਸਮੁੰਦਰ ਹੈ। ਦਾਸ ਮੰਗਤਾ (ਪ੍ਰਭੂ ਤੋਂ ਸਦਾ ਹੀ ਨਾਮ) ਮੰਗਦਾ ਹੋਇਆ ਬੇਨਤੀ ਕਰਦਾ ਹੈ ਕਿ (ਹੇ ਹਰੀ!) ਕਿਰਪਾ ਕਰ (ਆਪਣਾ ਨਾਮ) ਦੇ। ਹੇ ਹਰੀ! (ਤੇਰਾ ਨਾਮ) ਸਦਾ ਥਿਰ ਰਹਿਣ ਵਾਲਾ ਹੈ, (ਇਸ ਲਈ ਨਿਰੋਲ) ਸਤਿ (ਨਾਮ ਮੇਰੇ) ਮਨ ਨੂੰ ਚੰਗਾ (ਪਿਆਰਾ) ਲਗਦਾ ਹੈ।੨।

(ਹੇ ਭਾਈ!) ਮਨੁੱਖੀ ਸਰੀਰ ਵਿਚ ਨੌਂ ਛੇਕ (ਨੱਕ, ਕੰਨ, ਮੂੰਹ ਆਦਿ ਹਨ) ਜੋ ਸਦਾ ਸਿੰਮਦੇ ਰਹਿੰਦੇ ਹਨ (ਅਤੇ ਵਿਕਾਰਾਂ ਕਰਕੇ) ਗੰਦੇ ਹੋਏ (ਰਹਿੰਦੇ ਹਨ)। ਹਰੀ ਦਾ ਨਾਮ ਉਚਾਰ ਕੇ ਸਾਰੇ ਇੰਦ੍ਰੇ ਪਵਿੱਤਰ ਕਰ ਲਏ ਜਾਂਦੇ ਹਨ। ਜੇ ਮੇਰਾ ਮਾਲਕ ਹਰੀ (ਜੀਵ ਉਤੇ) ਚੰਗੀ ਤਰ੍ਹਾਂ ਪ੍ਰਸੰਨ ਹੋ ਜਾਵੇ ਤਾਂ (ਇੰਦਰਿਆਂ ਨੂੰ) ਲੱਗੀ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ।੩।

(ਹੇ ਭਾਈ!) ਮਾਇਆ ਦਾ ਮੋਹ (ਛੱਡਣਾ) ਬਹੁਤ ਕਠਿਨ (ਔਖਾ) ਹੈ। ਫਿਰ ਇਸ ਔਖੇ ਤਰੇ ਜਾਣ ਵਾਲੇ ਸੰਸਾਰ ਤੋਂ ਕਿਵੇਂ ਪਾਰ ਹੋਇਆ ਜਾਏ? (ਜਦੋਂ) ਸੱਚਾ ਪ੍ਰਭੂ, ਸਤਿਗੁਰੂ ਰੂਪ ਜਹਾਜ ਦੇਂਦਾ ਹੈ (ਤਾਂ ਮਨੁੱਖ ਨਾਮ ਜਪਦਾ ਹੈ, ਅਤੇ) ਹਰੀ ਦਾ (ਨਾਮ) ਜਪ ਕੇ (ਗੁਰੂ ਜੀਵ ਨੂੰ ਸੰਸਾਰ ਸਾਗਰ ਤੋਂ) ਪਾਰ ਲੰਘਾਂਦਾ ਹੈ।੪।

(ਹੇ ਪ੍ਰਭੂ!) ਤੂੰ ਸਭ ਥਾਵਾਂ ਤੇ ਮੌਜੂਦ ਹੈਂ) ਅਤੇ ਸਭ ਕੋਈ ਤੇਰਾ (ਪੈਦਾ ਕੀਤਾ ਹੋਇਆ ਹੈ)। ਹੇ ਪ੍ਰਭੂ! ਜੋ ਤੂੰ ਕਰਦਾ ਹੈਂ ਉਹੀ ਹੁੰਦਾ ਹੈ। ਨਿਮਾਣਾ ਦਾਸ ਨਾਨਕ (ਹਰੀ ਦੇ) ਗੁਣ ਗਾਉਂਦਾ ਹੈ, ਜਿਹੜਾ (ਕੰਮ) ਹਰੀ ਨੂੰ ਚੰਗਾ ਲਗਦਾ ਹੈ (ਉਸ ਨੂੰ) ਹਰੀ ਥਾਇ ਪਾ ਲੈਂਦਾ ਹੈ (ਭਾਵ ਪਰਵਾਨ ਕਰ ਲੈਂਦਾ ਹੈ)।੫।੧।੭।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਪਾਸ ਭਗਤੀ ਦੇ ਭੰਡਾਰ ਭਰੇ ਪਏ ਹਨ। ਜਿਸ ਉਤੇ ਮੇਰਾ ਮਾਲਕ ਤੁੱਠਦਾ ਹੈ, ਉਸ ਨੂੰ ਆਪਣੇ ਅੰਮ੍ਰਿਤ ਨਾਮ ਦੀ ਦਾਤ ਬਖਸ਼ਦਾ ਹੈ। ਸਾਰੇ ਇੰਦ੍ਰੇ ਨਾਮ ਜਪਣ ਕਰਕੇ ਪਵਿੱਤਰ ਹੁੰਦੇ ਹਨ ਵਰਨਾ ਇਹ ਸਾਰੇ ਹੀ ਵਿਕਾਰਾਂ ਨਾਲ ਗੰਦੇ ਹੋਏ ਰਹਿੰਦੇ ਹਨ।

ਗੁਰੂ ਰਾਮਦਾਸ ਪਾਤਿਸ਼ਾਹ ਜੀ ਦਾ ਨਾਮ ਨਾਲ ਅਥਾਹ ਪਿਆਰ 'ਹਰਿ ਸਤਿ ਸਤਿ ਸਦਾ ਹਰਿ ਸਤਿ, ਹਰਿ ਸਤਿ ਮੇਰੈ ਮਨ ਭਾਵੈ ਜੀਉ' ਪੜ੍ਹ ਕੇ ਹਰੇਕ ਮਨੁੱਖ ਦਾ ਚਿਤ ਨਿਰੰਕਾਰ ਦੇ ਅੰਮ੍ਰਿਤ ਨਾਮ ਦਾ ਜਾਪ ਕਰਨ ਨੂੰ ਕਰਦਾ ਹੈ ਪਰ ਮਾਇਆ ਮੋਹ ਦੀਆਂ ਅੜਿਚਣਾਂ ਇਸ ਨੂੰ ਕੁਝ ਨਹੀਂ ਕਰਨ ਦਿੰਦੀਆਂ। ਹਾਂ ਪਰਮੇਸ਼ਰ ਆਪ ਜਿਸ ਨੂੰ ਸਤਿਗੁਰੂ ਬੋਹਿਥ ਰੂਪ ਮਿਲਾ ਦਿੰਦਾ ਹੈ ਉਹ ਮਨੁੱਖ ਨਾਮ ਜਪ ਕੇ ਭਉਜਲ ਤੋਂ ਪਾਰ ਹੋ ਜਾਂਦਾ ਹੈ। ਅੰਤਲੀ ਪੰਕਤੀ ਵਿਚ 'ਜਨੁ ਨਾਨਕੁ ਗੁਣ ਗਾਵੈ ਬੇਚਾਰਾ, ਹਰਿ ਭਾਵੈ ਹਰਿ ਥਾਇ ਪਾਵੈ ਜੀਉ' ਗੁਰੂ ਪਾਤਿਸ਼ਾਹ ਜੀ ਦੀ ਨਿਮਰਤਾ ਦਾ ਬੇਨਜ਼ੀਰ ਨਮੂੰਨਾ ਹੈ।

ਸਿਧਾਂਤ ਇਹ ਹੈ ਕਿ ਪਰਮੇਸ਼ਰ ਦਾ ਨਾਮ ਜਪਣ ਨਾਲ ਹੀ ਸਰੀਰ ਦੇ ਸਾਰੇ ਅੰਗਾਂ ਉਤੇ ਜੋ ਵਿਸ਼ੇ ਵਿਕਾਰਾਂ ਦੀ ਮੈਲ ਚੜ੍ਹੀ ਹੋਈ ਹੈ, ਉਹ ਦੂਰ ਹੋਣੀ ਹੈ। ਇਸ ਲਈ ਜੀਵਨ ਦਾ ਨਿਸ਼ਾਨਾ ਨਿਰੋਲ ਨਾਮ ਸਿਮਰਨ ਹੀ ਬਣਾਉਣਾ ਚਾਹੀਦਾ ਹੈ।

**ਮਾਰੂ ਮਹਲਾ ੪ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ॥ ਸਭਿ ਕਿਲਵਿਖ ਕਾਟੈ ਹਰਿ ਤੇਰੇ ॥ ਹਰਿ ਧਨੁ ਰਾਖਹੁ ਹਰਿ ਧਨੁ ਸੰਚਹੁ, ਹਰਿ ਚਲਦਿਆ ਨਾਲਿ ਸਖਾਈ ਜੀਉ ॥੧॥ ਜਿਸ ਨੋ ਕ੍ਰਿਪਾ ਕਰੇ ਸੋ ਧਿਆਵੈ ॥ ਨਿਤ ਹਰਿ ਜਪੁ ਜਾਪੈ ਜਪਿ**

**ਹਰਿ ਸੁਖੁ ਪਾਵੈ ॥ ਗੁਰ ਪਰਸਾਦੀ ਹਰਿ ਰਸੁ ਆਵੈ, ਜਪਿ ਹਰਿ ਹਰਿ ਪਾਰਿ ਲੰਘਾਈ ਜੀਉ ॥੧॥ਰਹਾਉ॥ ਨਿਰਭਉ ਨਿਰੰਕਾਰੁ ਸਤਿਨਾਮੁ ॥ ਜਗ ਮਹਿ ਸ੍ਰੇਸਟੁ ਊਤਮ ਕਾਮੁ ॥ ਦੁਸਮਨ ਦੂਤ ਜਮਕਾਲੁ ਠੇਹ ਮਾਰਉ, ਹਰਿ ਸੇਵਕ ਨੇੜਿ ਨ ਜਾਈ ਜੀਉ॥੨॥ ਜਿਸੁ ਉਪਰਿ ਹਰਿ ਕਾ ਮਨੁ ਮਾਨਿਆ ॥ ਸੋ ਸੇਵਕੁ ਚਹੁ ਜੁਗ ਚਹੁ ਕੁੰਟ ਜਾਨਿਆ ॥ ਜੇ ਉਸ ਕਾ ਬੁਰਾ ਕਹੈ ਕੋਈ ਪਾਪੀ, ਤਿਸੁ ਜਮ ਕੰਕਰੁ ਖਾਈ ਜੀਉ ॥੩॥ ਸਭ ਮਹਿ ਏਕੁ ਨਿਰੰਜਨ ਕਰਤਾ ॥ ਸਭਿ ਕਰਿ ਕਰਿ ਵੇਖੈ ਅਪਣੇ ਚਲਤਾ ॥ ਜਿਸੁ ਹਰਿ ਰਾਖੈ ਤਿਸੁ ਕਉਣੁ ਮਾਰੈ, ਜਿਸੁ ਕਰਤਾ ਆਪਿ ਛਡਾਈ ਜੀਉ ॥੪॥ ਹਉ ਅਨਦਿਨੁ ਨਾਮੁ ਲਈ ਕਰਤਾਰੇ ॥ ਜਿਨਿ ਸੇਵਕ ਭਗਤ ਸਭੇ ਨਿਸਤਾਰੇ ॥ ਦਸ ਅਠ ਚਾਰਿ ਵੇਦ ਸਭਿ ਪੂਛਹੁ, ਜਨ ਨਾਨਕ ਨਾਮੁ ਛਡਾਈ ਜੀਉ ॥੫॥੨॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਲਦਿਆਂ, ਮਹਿਂ, ਹਉਂ, ਲਈਂ, ਚਹੁਂ।

**ਬਿੰਦੀ ਰਹਿਤ:** ਮਾਰਉ। ਸ਼ਬਦਾਰਥ ਵਿਚ 'ਮਾਰਦਾ ਹਾਂ' ਅਨੁਸਾਰ 'ਮਾਰਉਂ' ਉਚਾਰਨ ਬਣਦਾ ਹੈ, ਪਰ ਪ੍ਰਕਰਣ ਅਨੁਸਾਰ ਇਹ ਉਚਾਰਨ ਠੀਕ ਨਹੀਂ ਹੈ।

**ਪਦ ਅਰਥ:** ਕਿਲਵਿਖ=ਪਾਪ। ਕਾਟੈ ਹਰਿ=ਹਰੀ ਕੱਟਦਾ ਹੈ। ਰਾਖਹੁ=(ਸੰਪਾਲ ਕੇ) ਰਖੋ। ਸੰਚਹੁ=ਜਮ੍ਹਾਂ ਕਰੋ, ਇਕੱਠਾ ਕਰੋ। ਚਲਦਿਆ=ਜਾਂਦਿਆਂ। ਨਾਲਿ ਸਖਾਈ=ਨਾਲ ਦਾ ਸਾਥੀ, ਸਹਾਈ।੧। ਜਪਿ=ਜਪ ਕੇ। ਗੁਰਪਰਸਾਦੀ=ਗੁਰੂ ਦੀ ਕਿਰਪਾ ਨਾਲ। ਪਾਰਿ ਲੰਘਾਈ=(ਸੰਸਾਰ ਤੋਂ) ਪਾਰ ਲੰਘਾ ਲੈਂਦਾ ਹੈ।੧।ਰਹਾਉ। ਨਿਰਭਉ=ਭੈ ਤੋਂ ਬਿਨਾਂ। ਨਿਰੰਕਾਰ=ਆਕਾਰ ਤੋਂ ਬਿਨਾਂ। ਸਤਿਨਾਮੁ=ਸਦਾ ਰਹਿਣ ਵਾਲਾ ਸਰਬ ਵਿਆਪੀ ਨਾਮ। ਕਾਲੁ=ਮੌਤ। ਠੇਹ ਮਾਰਉ=ਮਾਰ ਦੇਂਦਾ ਹੈ, ਥਾਂ ਤੇ ਹੀ, ਮਾਰ ਦੇਵੇ (ਹੁਕਮੀ ਭਵਿੱਖਤ ਅਨੁ ਪੁਰਖ ਇਕ ਵਚਨ)। ਨੇੜਿ=ਨੇੜੇ।੨। ਮਨੁ ਮਾਨਿਆ=ਮਨ ਪਤੀਜ ਗਿਆ ਹੈ। ਚਹੁ ਜੁਗ=ਚੌਹਾਂ ਜੁਗਾਂ ਵਿਚ। ਚਹੁ ਕੁੰਟ=ਚੌਹਾਂ ਕੁੰਟਾਂ (ਦਿਸ਼ਾਵਾਂ) ਵਿਚ, ਭਾਵ ਸਾਰੇ ਸੰਸਾਰ ਵਿਚ। ਜਾਨਿਆ=ਜਾਣਿਆ ਜਾਂਦਾ ਹੈ ਪ੍ਰਸਿਧ ਹੋ ਜਾਂਦਾ ਹੈ। ਜਮ ਕੰਕਰੁ=ਜਮ ਦਾ ਦਾਸ, ਨੌਕਰ, ਜਮਦੂਤ। ਖਾਈ=ਖਾਂਦਾ ਹੈ।੩। ਚਲਤਾ=ਚੋਜ, ਕੌਤਕ। ਛਡਾਈ=ਬਚਾਉਂਦਾ ਹੈ। ਹਉ=ਮੈਂ। ਅਨਦਿਨੁ=ਹਰ ਰੋਜ਼। ਲਈ=ਲੈਂਦਾ, ਸਿਮਰਦਾ ਹਾਂ। ਜਿਨਿ=ਜਿਸ (ਦਰਬਾਰ) ਨੇ। ਨਿਸਤਾਰੇ=ਤਾਰ ਦਿੱਤੇ। ਦਸ ਅਠ=ਅਠਾਰਾਂ (ਪੁਰਾਣ)।੪।

**ਅਰਥ:** ਹੇ ਮੇਰੇ ਮਨ! (ਤੂੰ) ਪਰਮੇਸ਼ਰ ਦਾ ਨਾਮ ਜਪਦਾ ਰਹੁ। (ਉਸ) ਹਰੀ ਦਾ (ਨਾਮ) ਤੇਰੇ ਸਾਰੇ ਪਾਪ ਕੱਟ ਦਿੰਦਾ ਹੈ। ਪਰਮੇਸ਼ਰ ਦੇ (ਨਾਮ) ਧਨ ਨੂੰ (ਹਿਰਦੇ ਵਿਚ ਸੰਭਾਲ ਕੇ) ਰੱਖੋ, ਹਰੀ ਦਾ (ਨਾਮ) ਧਨ ਇਕੱਠਾ ਕਰੋ, (ਕਿਉਂਕਿ) ਹਰੀ ਦਾ (ਨਾਮ ਧਨ ਅੰਤ ਸਮੇਂ) ਚਲਦਿਆਂ ਨਾਲ ਸਖਾਈ (ਸਹਾਈ) ਹੁੰਦਾ ਹੈ।੧।

(ਹੇ ਭਾਈ!) ਜਿਸ (ਮਨੁੱਖ) ਉਤੇ (ਪਰਮੇਸ਼ਰ ਆਪਣੀ) ਕਿਰਪਾ ਕਰੇ, ਉਹ (ਮਨੁੱਖ) ਹੀ ਪਰਮੇਸ਼ਰ ਦਾ ਨਾਮ ਧਿਆਉਂਦਾ ਹੈ। (ਉਹ) ਹਰ ਰੋਜ਼ ਹਰੀ ਦੇ (ਨਾਮ ਦਾ) ਜਾਪੁ ਜਪਦਾ ਹੈ (ਅਤੇ) ਹਰੀ ਦਾ (ਨਾਮ) ਜਪ ਕੇ (ਆਤਮਿਕ) ਸੁਖ ਪ੍ਰਾਪਤ ਕਰਦਾ ਹੈ ਗੁਰੂ ਦੀ ਕਿਰਪਾ ਨਾਲ (ਉਹ) ਹਰੀ ਦਾ (ਨਾਮ) ਜਪ ਕੇ (ਆਪਣੀ

ਜੀਵਨ ਬੇੜੀ) ਪਾਰ ਲੰਘਾ ਲੈਂਦਾ ਹੈ।੧।ਰਹਾਉ।

(ਹੇ ਭਾਈ!) ਓਹ ਵਾਹਿਗੁਰੂ ਭੈ ਤੋਂ ਰਹਿਤ ਹੈ, ਆਕਾਰ ਤੋਂ ਰਹਿਤ ਹੈ। (ਉਸ ਦਾ) ਨਾਮ ਸਦਾ ਕਾਇਮ ਰਹਿਣ ਵਾਲਾ ਹੈ। (ਅਜਿਹੇ ਹਰੀ ਦਾ ਨਾਮ ਜਪਣਾ) ਜਗਤ ਵਿਚ ਸਭ ਤੋਂ ਚੰਗਾ ਤੇ ਉਤਮ ਕੰਮ ਹੈ। (ਇਹ ਨਾਮ ਇਤਨਾ ਸ਼ਕਤੀਸ਼ਾਲੀ ਹੈ ਕਿ) ਦੁਸ਼ਮਨ, ਮੌਤ ਤੇ ਜਮਦੂਤਾਂ ਨੂੰ ਥਾਂ ਤੇ ਹੀ ਮਾਰ ਸਕਦਾ ਹੈ (ਅਤੇ) ਜਮ ਕਾਲ ਪਰਮਾਤਮਾ ਦੇ ਸੇਵਕਾਂ ਦੇ ਨੇੜੇ ਨਹੀਂ ਜਾਂਦਾ।੨।

ਜਿਸ (ਮਨੁੱਖ) ਉਤੇ ਪਰਮੇਸ਼ਰ ਦਾ ਮਨ ਪਤੀਜ ਗਿਆ ਹੈ ਉਹ ਸੇਵਕ ਚੌਹਾਂ ਜੁਗਾਂ ਤੇ ਚੌਹਾਂ ਕੁੰਟਾਂ ਵਿਚ ਪ੍ਰਸਿਧ ਹੋ ਗਿਆ ਹੈ। ਜੇ ਉਸ (ਮਨੁੱਖ) ਦਾ ਕੋਈ ਪਾਪੀ (ਜੀਵ) ਬੁਰਾ ਕਰੇ, ਉਸ ਨੂੰ ਜਮਦੂਤ ਖਾ ਜਾਂਦਾ ਹੈ।੩।

ਸਾਰਿਆਂ (ਜੀਵਾਂ) ਵਿਚ ਮਾਇਆ ਦੇ ਪ੍ਰਭਾਵ ਤੋਂ ਰਹਿਤ ਇਕ ਕਰਤਾਰ (ਵਸ ਰਿਹਾ ਹੈ)। (ਉਹ ਪ੍ਰਭੂ) ਆਪੇ ਸਾਰੇ ਕੌਤਕਾਂ ਨੂੰ ਕਰ ਕਰ ਕੇ ਵੇਖਦਾ ਹੈ। ਜਿਸ (ਮਨੁੱਖ) ਦੀ ਹਰੀ ਰਖਿਆ ਕਰਦਾ ਹੈ, ਜਿਸ ਨੂੰ ਕਰਤਾਰ ਆਪ ਛੁਡਾਉਣ ਵਾਲਾ ਹੈ, ਉਸ ਨੂੰ ਕੌਣ ਮਾਰ ਸਕਦਾ ਹੈ? (ਭਾਵ ਕੋਈ ਨਹੀਂ ਮਾਰ ਸਕਦਾ)।੪।

(ਹੇ ਭਾਈ!) ਮੈਂ ਦਿਨ ਰਾਤ (ਉਸ) ਪਰਮੇਸ਼ਰ ਦਾ ਨਾਮ ਜਪਦਾ ਹਾਂ, ਜਿਸ (ਪ੍ਰਭੂ) ਨੇ ਸਾਰੇ ਸੇਵਕ ਤੇ ਭਗਤ (ਸੰਸਾਰ ਸਾਗਰ ਤੋਂ) ਪਾਰ ਕਰ ਦਿੱਤੇ ਹਨ। ਦਾਸ ਨਾਨਕ ਆਖਦਾ ਹੈ ਕਿ ਹੇ ਭਾਈ! ਅਠਾਰਾਂ ਪੁਰਾਣਾ ਤੇ ਚਾਰ ਵੇਦਾਂ ਦੇ ਸਾਰੇ (ਪਾਠੀਆਂ ਨੂੰ) ਪੁਛ ਲਵੋ। ਉਹ ਵੀ ਇਹੋ ਆਖਣਗੇ ਕਿ ਜੀਵ ਨੂੰ (ਬੰਧਨਾਂ ਤੋਂ) ਛੁਡਾਉਣ ਵਾਲਾ (ਕੇਵਲ) ਪਰਮੇਸ਼ਰ ਦਾ ਨਾਮ ਹੈ।੫।੨।੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਨਾਮ ਜਪਣ ਦੀ ਪ੍ਰੇਰਨਾ ਦਿੱਤੀ ਗਈ ਹੈ। ਸਤਿਨਾਮ ਜਪਣਾ ਸਭ ਤੋਂ ਸ੍ਰੇਸ਼ਟ ਕੰਮ ਹੈ। ਨਾਮ, ਪਾਪ ਤੇ ਜਮ ਦੇ ਡਰ ਨੂੰ ਦੂਰ ਕਰਨ ਵਾਲਾ ਹੈ। ਜਿਸ ਮਨੁੱਖ ਤੇ ਪਰਮੇਸ਼ਰ ਦਾ ਮਨ ਪਤੀਜ ਜਾਵੇ ਉਸ ਸੇਵਕ ਦੀ ਪ੍ਰਸਿਧੀ ਚੌਹਾਂ ਕੁੰਟਾਂ ਵਿਚ ਹੋ ਜਾਂਦੀ ਹੈ। ਹਰ ਥਾਂ ਤੇ ਪਰਮੇਸ਼ਰ ਉਸ ਦੀ ਰਖਿਆ ਕਰਦਾ ਹੈ। ਚਾਰ ਵੇਦਾਂ, ਅਠਾਰਾਂ ਪੁਰਾਣਾਂ ਭਾਵ ਸਭ ਧਾਰਮਿਕ ਗ੍ਰੰਥਾਂ ਤੋਂ ਪੁੱਛ ਵੇਖੋ, ਸਾਰੇ ਧਰਮ ਇਹੋ ਹੀ ਗਵਾਹੀ ਦੇਣਗੇ ਕਿ ਹੇ ਭਾਈ ਨਾਮ ਜਪੋ, ਨਾਮ ਹੀ ਅੰਤਕਾਲ ਬੰਧਨ ਅਤੇ ਦੁਖਾਂ ਤੋਂ ਛੁਡਾਉਣ ਵਾਲਾ ਹੈ:--

**ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ, ਇਹ ਬਾਣੀ ਰਸਨਾ ਭਾਖੀ ॥**

**ਜਪਿ ਰਾਮ ਨਾਮੁ ਨਾਨਕ ਨਿਸਤਰੀਐ, ਹੋਰੁ ਦੁਤੀਆ ਬਿਰਥੀ ਸਾਖੀ॥** [ਪੰਨਾ ੧੨੨੭

## ਮਾਰੂ ਮਹਲਾ ੫ ਘਰੁ ੨

**੧ੴ ਸਤਿਗੁਰ ਪ੍ਰਸਾਦਿ ॥ ਡਰਪੈ ਧਰਤਿ ਅਕਾਸੁ ਨਖ੍ਯ੍ਯ੍ਰਤ੍ਰਾ ਸਿਰ ਊਪਰਿ ਅਮਰੁ ਕਰਾਰਾ ॥ ਪਉਣੁ ਪਾਣੀ ਬੈਸੰਤਰੁ ਡਰਪੈ, ਡਰਪੈ ਇੰਦ੍ਰੁ ਬਿਚਾਰਾ ॥੧॥ ਏਕਾ ਨਿਰਭਉ, ਬਾਤ ਸੁਨੀ ॥ ਸੋ ਸੁਖੀਆ ਸੋ ਸਦਾ ਸੁਹੇਲਾ, ਜੋ ਗੁਰ ਮਿਲਿ ਗਾਇ ਗੁਨੀ ॥੧॥ਰਹਾਉ॥ ਦੇਹਧਾਰ ਅਰੁ ਦੇਵਾ ਡਰਪਹਿ, ਸਿਧ ਸਾਧਿਕ ਡਰੁ ਮੁਇਆ ॥ ਲਖ ਚਉਰਾਸੀਹ ਮਰਿ ਮਰਿ ਜਨਮੇ, ਫਿਰਿ ਫਿਰਿ ਜੋਨੀ ਜੋਇਆ ॥੨॥ ਰਾਜਸੁ ਸਾਤਕੁ ਤਾਮਸੁ ਡਰਪਹਿ, ਕੇਤੇ ਰੂਪ ਉਪਾਇਆ ॥ ਛਲ ਬਪੁਰੀ ਇਹ ਕਉਲਾ ਡਰਪੈ, ਅਤਿ**

**ਡਰਪੈ ਧਰਮਰਾਇਆ ॥੩॥ ਸਗਲ ਸਮਗ੍ਰੀ ਡਰਹਿ ਬਿਆਪੀ, ਬਿਨੁ ਡਰ ਕਰਣੈਹਾਰਾ ॥ ਕਹੁ ਨਾਨਕ ਭਗਤਨ ਕਾ ਸੰਗੀ, ਭਗਤ ਸੋਹਹਿ ਦਰਬਾਰਾ ॥੪॥੧॥**

### ਉਚਾਰਨ ਸੇਧ

**ਬਿੰਦੀ ਸਹਿਤ:** ਡਰਹਿੰ, ਸੋਹਹਿੰ।

**ਪਦ ਅਰਥ:** ਡਰਪੈ=ਡਰਦਾ ਹੈ। ਧਰਤਿ=ਧਰਤੀ। ਅਕਾਸੁ=ਆਸਾਮਨ। ਨਖੵਤ੍ਰ=ਤਾਰੇ। ਆਮਰੁ=ਹੁਕਮ। ਕਰਾਰਾ=ਕਰੜਾ। ਪਉਣੁ=ਹਵਾ। ਬੈਸੰਤਰੁ=ਅੱਗ। ਇੰਦ੍ਰ ਬਿਚਾਰਾ=ਗਰੀਬ ਜਿਹਾ ਇੰਦਰ। ਏਕਾ=ਇਕੋ ਹੀ। ਨਿਰਭਉ=ਡਰ ਤੋਂ ਰਹਿਤ। ਬਾਤ=ਗੱਲ। ਗਾਇ ਗੁਨੀ=ਗਾਉਜਦਾ ਹੈ।੧।ਰਹਾਉ।

ਦੇਹਧਾਰ=ਦੇਹ ਧਾਰੀ ਜੀਵ। ਅਰੁ=ਅਤੇ। ਦੇਵਾ=ਦੇਵਤੇ। ਡਰਪਹਿ=ਡਰਦੇ ਹਨ। ਸਿਧ=ਪੁਗੇ ਹੋਏ ਜੋਗੀ। ਸਾਧਿਕ=ਸਾਧਨਾ ਕਰਨ ਵਾਲੇ। ਡਰਿ=ਡਰ ਵਿਚ। ਲਖ ਚਉਰਾਸਹੀ=ਚੌਰਾਸੀ ਲਖ (ਜੀਵ)। ਮਰਿ ਮਰਿ=ਮਰ ਮਰ ਕੇ। ਫਿਰਿ ਫਿਰਿ=ਫਿਰ ਫਿਰ ਕੇ ਮੁੜ ਮੜ। ਜੋਨੀ=ਜੂਨੀਆਂ ਵਿਚ। ਜੋਇਆ=ਜੋਤਿਆ ਜਾਂਦਾ ਹੈ।੨।

ਰਾਜਸੁ=ਰਜੋ ਗੁਣ। ਸਾਤਕੁ=ਸਤੋ ਗੁਣ। ਤਾਮਸੁ=ਤਮੋ (ਗੁਸੈਲਾ) ਗੁਣ। ਉਪਾਇਆ=ਪੈਦਾ ਕੀਤੇ ਹਨ। ਛਲ=ਜੋ (ਜੀਅ) ਛਲਦੀ ਹੈ। ਬਪੁਰੀ=ਵਿਚਾਰੀ। ਕਉਲਾ=ਲਛਮੀ ਮਾਇਆ। ਅਤਿ=ਬਹੁਤ ਹੀ। ਧਰਮਰਇਆ=ਧਰਮ ਰਾਜਾ।੩।

ਡਰਹਿ=ਡਰ ਵਿਚ। ਬਿਆਪੀ=(ਫਸੀ) ਪਈ ਰਹਿੰਦੀ ਹੈ। ਕਰਣੈਹਾਰਾ=ਕਰਤਾਰ, ਸਿਰਜਣਹਾਰ। ਸੰਗੀ=ਸਾਥੀ। ਸੋਹਹਿ=ਸੋਭਦੇ ਹਨ।੪।

**ਅਰਥ:** (ਹੇ ਭਾਈ!) ਧਰਤੀ, ਅਸਮਾਨ (ਤੇ) ਤਾਰਿਆਂ ਦੇ ਸਿਰ ਉਤੇ (ਪਰਮਾਤਮਾ ਦਾ) ਡਾਢਾ ਹੁਕਮ ਚਲ ਰਿਹਾ ਹੈ। ਹਵਾ, ਪਾਣੀ, ਅੱਗ ਡਰਦੀ ਹੈ (ਅਤੇ) ਵਿਚਾਰਾ ਇੰਦਰ ਰਾਜਾ ਵੀ (ਪਰਮਾਤਮਾ ਤੋਂ) ਡਰਦਾ ਹੈ।੧।

(ਹੇ ਭਾਈ! ਅਸਾਂ ਇਕ) ਗੱਲ ਸੁਣੀ ਹੈ ਕਿ ਇਕੋ (ਵਾਹਿਗੁਰੂ) ਭਉ ਤੋਂ ਰਹਿਤ ਹੈ। ਜਿਹੜਾ (ਮਨੁੱਖ) ਗੁਰੂ ਨਾਲ ਮਿਲ ਕੇ (ਪਰਮੇਸ਼ਰ ਦੇ) ਗੁਣ ਗਾਉਂਦਾ ਹੈ, (ਉਹ ਮਨ ਕਰਕੇ ਸਦਾ) ਸੁਖੀ ਰਹਿੰਦਾ ਹੈ, (ਅਤੇ ਤਨ ਕਰਕੇ ਵੀ) ਸਦਾ ਸੌਖਾ ਰਹਿੰਦਾ ਹੈ।੧।ਰਹਾਉ।

ਦੇਹ ਧਾਰੀ (ਜੀਵ) ਅਤੇ ਦੇਵਤੇ ਵੀ ਪਰਮੇਸ਼ਰ ਤੋਂ ਡਰਦੇ ਹਨ, ਪੁੱਗੇ ਹੋਏ ਸਿੱਧ ਅਤੇ ਸਾਧਨਾ ਕਰਨ ਵਾਲੇ ਜੋਗੀ, ਸਾਰੇ ਹੀ ਡਰ (ਡਰ) ਕੇ ਮੋਏ ਪਏ ਹਨ। ਚੌਰਾਸੀ ਲੱਖ (ਜੂਨਾਂ ਦੇ ਜੀਵ) ਮਰ ਮਰ ਕੇ ਜੰਮਦੇ ਹਨ, (ਉਨ੍ਹਾਂ ਨੂੰ) ਮੁੜ ਮੁੜ ਜੂਨਾਂ ਵਿਚ ਜੋਤਿਆ ਜਾਂਦਾ ਹੈ।੨।

(ਹੇ ਭਾਈ!) ਰਜੋ, ਸਤੋ, ਤਮੋ (ਗੁਣ) ਡਰਦੇ ਹਨ (ਇਨ੍ਹਾਂ ਗੁਣਾਂ ਵਿਚ) ਕਿਤਨੇ ਹੀ ਰੂਪ (ਭਾਵ ਜਾਤਾਂ ਜਿਨਸਾਂ ਨੂੰ) ਪੈਦਾ ਕੀਤਾ ਜਾਂਦਾ ਹੈ। ਛਲ (ਕਰਨ ਵਾਲੀ) ਇਹ ਵਿਚਾਰੀ ਮਾਇਆ ਵੀ ਡਰਦੀ ਹੈ (ਅਤੇ) ਧਰਮ ਰਾਜਾ ਵੀ (ਪਰਮੇਸ਼ਰ ਤੋਂ) ਬਹੁਤ ਹੀ ਡਰਦਾ ਹੈ।੩।

(ਹੇ ਭਾਈ!) ਦੁਨੀਆ ਦੀ ਸਾਰੀ ਸਮੱਗਰੀ ਹੀ (ਰੱਬ ਦੇ) ਡਰ ਵਿਚ ਫਸੀ ਪਈ ਹੈ, ਬਿਨਾਂ ਡਰ ਤੋਂ (ਕੇਵਲ ਸ੍ਰਿਸ਼ਟੀ) ਪੈਦਾ ਕਰਨ ਵਾਲਾ (ਪਰਮੇਸ਼ਰ) ਹੈ। (ਨਿਰੰਕਾਰ ਜੀ ਗੁਰੂ ਸਾਹਿਬ ਨੂੰ ਆਦੇਸ਼ ਦੇ ਰਹੇ ਹਨ,

ਕਿ) ਹੇ ਨਾਨਕ! (ਤੂੰ ਸਾਰੇ ਸੰਸਾਰ ਨੂੰ) ਦਸ ਦੇ (ਕਿ ਪ੍ਰਭੂ) ਭਗਤਾਂ ਦਾ ਸੰਗੀ ਹੈ (ਅਤੇ) ਭਗਤ (ਉਸ ਦੇ) ਦਰਬਾਰ ਵਿਚ (ਬੈਠੇ) ਸੋਭਾ ਪਾਉਂਦੇ ਹਨ।੪।੧।

## ਅਰਥ ਭੇਦ ਅਤੇ ਨਿਰਣੈ

**ਏਕਾ ਨਿਰਭਉ ਬਾਤ ਸੁਨੀ ॥**

**ਸੋ ਸੁਖੀਆ ਸੋ ਸਦਾ ਸੁਹੇਲਾ, ਜੋ ਗੁਰ ਮਿਲਿ ਗਾਇ ਗੁਨੀ ॥**

ਵੱਖ ਵੱਖ ਅਰਥ:

੧. ਨਿਰਭਉ ਹੋਨੇ ਕੀ ਏਕ ਬਾਤੀ ਸੁਨੀ ਹੈ ਸੋ ਤਨ ਕਰਕੇ ਸੁਖੀਆ ਹੈ ਔਰ ਸੋਈ ਸਦਾ ਮਨ ਕਰਕੇ ਸੁਖੀਆ ਹੈ ਜੋ ਗੁਰੋ ਸੇ ਮਿਲ ਕੇ (ਗੁਨੀ) ਵਾਹਿਗੁਰੂ ਕੇ ਜਸ ਕੋ ਗਾਤਾ ਹੈ। [ਫ. ਸ.

੨. ਇਹ ਗਲ ਸੁਣੀ ਹੈ ਕਿ ਨਿਰਭਉ ਕੇਵਲ ਇਕ ਵਾਹਿਗੁਰੂ ਹੀ ਹੈ। [ਸ਼ਬਦਾਰਥ

੩. ਨਿਰਭਉ ਹੋਣ ਦੀ ਇਕ ਬਾਤ=ਸਿਖਿਆ ਸੁਣੀ ਹੈ। ਉਹ ਤਨ ਕਰਕੇ ਸੁਖੀਆ ਹੈ ਅਤੇ ਉਹ ਮਨ ਕਰਕੇ ਭੀ ਸਦਾ ਸੁਹੇਲਾ ਸੁਖੀ ਹੈ, ਜੋ ਪੂਰਿਆਂ ਗੁਰਾਂ ਨਾਲ ਮਿਲ ਕੇ ਗੁਨੀ ਪਰਮਾਤਮਾ ਦੇ ਗੁਣਾਂ ਨੂੰ ਗਾਉਂਦਾ ਹੈ। [ਸੰ. ਸ.

੪. ਹੇ ਭਾਈ! (ਅਸਾਂ) ਇਕ ਗੱਲ ਸੁਣੀ ਹੋਈ ਹੈ। ਜੋ ਮਨੁੱਖ ਨੂੰ ਡਰਾਂ ਤੋਂ ਰਹਿਤ ਕਰ ਦੇਂਦੀ ਹੈ (ਉਹ ਇਹ ਹੈ ਕਿ) ਜਿਹੜਾ ਮਨੁੱਖ ਗੁਰੂ ਨੂੰ ਮਿਲ ਕੇ ਪਰਮਾਤਮਾ ਦੇ ਗੁਣ ਗਾਂਦਾ ਹੈ (ਅਤੇ ਰਜ਼ਾ ਅਨੁਸਾਰ ਜੀਉਣਾ ਸਿਖ ਲੈਂਦਾ ਹੈ) ਉਹ ਸੁਖੀ ਜੀਵਨ ਵਾਲਾ ਹੈ ਉਹ ਸਦਾ ਸੌਖਾ ਰਹਿੰਦਾ ਹੈ। [ਦਰਪਣ

**ਨਿਰਣੈ:** ਵੱਖ ਵੱਖ ਅਰਥਾਂ ਨਾਲ ਪਾਠਕ ਡਾਵਾਂ ਡੋਲ ਹੋ ਜਾਂਦਾ ਹੈ। ਇਹ ਪੰਕਤੀ ਬਹੁਤ ਸੌਖੀ ਤੇ ਸਰਲ ਹੈ ਪਰ ਵਿਦਵਾਨ ਇਸ ਦੇ ਅਰਥ ਕਰਨ ਵਿਚ ਉਲਝ ਗਏ ਜਾਪਦੇ ਹਨ। ਸਰਲ ਅਰਥ ਇਉਂ ਹਨ:--

(ਹੇ ਭਾਈ! ਅਸਾਂ ਇਹ) ਗੱਲ ਸੁਣੀ ਹੈ (ਕਿ ਕੇਵਲ) ਇਕ (ਵਾਹਿਗੁਰੂ ਹੀ) ਡਰ-ਰਹਿਤ ਹੈ। ਜਿਹੜਾ (ਮਨੁੱਖ) ਗੁਰੂ ਨਾਲ ਮਿਲ ਕੇ (ਪਰਮੇਸ਼ਰ ਦੇ) ਗੁਣ ਗਾਉਂਦਾ ਹੈ, ਉਹ (ਮਨ ਤੇ ਤਨ ਕਰਕੇ ਸਦਾ) ਸੁਖੀ ਹੋ ਜਾਂਦਾ ਹੈ।੨।

ਡਰ ਤੋਂ ਰਹਿਤ ਗੱਲ ਨਹੀਂ ਹੁੰਦੀ, ਦੁਨਿਆਵੀ ਡਰ ਤੋਂ ਰਹਿਤ ਉਹ ਜੀਵਾਤਮਾ ਹੁੰਦੀ ਹੈ ਜਿਸ ਦੇ ਅੰਦਰ ਨਾਮ ਦਾ ਵਾਸਾ ਹੋ ਜਾਦਾਹੈ ਅਤੇ ਹਰ ਵੇਲੇ ਪਰਮੇਸ਼ਰ ਦੇ ਗੁਣ ਗਾਉਂਦਾ ਹੈ। ਹੇਠ ਲਿਖੇ ਪ੍ਰਮਾਣ ਵੀ ਸਾਨੂੰ ਇਸ ਵੀਚਾਰ ਨਾਲ ਹੀ ਜੋੜਦੇ ਹਨ:--

**ਨਿਰਭਉ ਜਪੈ, ਸਗਲ ਭਉ ਮਿਟੈ ॥**

ਹਾਂ, ਜਿਨ੍ਹਾਂ ਦੇ ਅੰਦਰ ਪਰਮੇਸ਼ਰ ਦਾ ਨਿਰਮਲ ਭਉ ਵਸ ਜਾਂਦਾ ਹੈ, ਉਹ ਵੀ ਨਿਰਭਉ ਹੋ ਜਾਂਦੇ ਹਨ ਜਿਵੇਂ ਕਿ ਗੁਰਵਾਕ ਹਨ:--

**ਸੇ ਨਿਰਭਉ ਜਿਨ ਭਉ ਪਇਆ ॥** [ਪੰਨਾ ੧੧੮੦

ਪਰ ਸਹੀ ਅਰਥਾਂ ਵਿਚ ਕੇਵਲ ਨਿਰੰਕਾਰ ਹੀ ਨਿਰਭਉ ਹੈ।

## ਸਾਰੰਸ਼ ਅਤੇ ਸਿਧਾਂਤ

ਆਸਾ ਕੀ ਵਾਰ ਵਿਚ 'ਭੈ ਵਿਚਿ ਪਵਣ ਵਹੈ ਸਦਵਾਉ' ਵਾਲਾ ਸਾਰਾ ਸਲੋਕ ਪੜ੍ਹ ਕੇ ਇਹ ਸਿੱਟਾ

ਸਾਹਮਣੇ ਆਉਂਦਾ ਹੈ- 'ਸਗਲਿਆ ਭਉ ਲਿਖਿਆ ਸਿਰਿ ਲੇਖੁ ॥ ਨਾਨਕ, ਨਿਰਭਉ ਨਿਰੰਕਾਰੁ ਸਚੁ ਏਕੁ'। ਉਸੇ ਤਰ੍ਹਾਂ ਦੀ ਸੇਧ 'ਏਕਾ ਨਿਰਭਉ ਬਾਤ ਸੁਨੀ' ਵਾਲੀ ਪੰਕਤੀ ਚੋਂ ਪ੍ਰਾਪਤ ਹੁੰਦੀ ਹੈ। ਜਦੋਂ ਪਰਲੋਕ ਵਿਚ ਧਰਮ ਰਾਜਾ ਵੀ ਪ੍ਰਭੂ ਦੇ ਭੈ ਵਿਚ ਹੈ ਤਾਂ ਇਸ ਲੋਕ ਦੇ ਰਾਜਿਆਂ ਦੀ ਗੱਲ ਕਰਨੀ ਹੋਈ। ਹਾਂ, ਉਸ ਪ੍ਰਭੂ ਦੇ ਭਗਤ ਸਦਾ ਪਰਮੇਸ਼ਰ ਦੇ ਨਾਲ ਵਸਦੇ ਹਨ, ਉਹ ਵੀ ਨਿਰਭਉ ਹਨ। ਗੁਰਬਾਣੀ ਦੇ ਵਾਕ ਹਨ:-

**ਜਾ ਕੇ ਭਗਤ ਅਨੰਦ ਮੈ ॥ ਜਾ ਕੇ ਭਗਤ ਕਉ ਨਾਹੀ ਖੈ ॥**

**ਜਾ ਕੇ ਭਗਤ ਕਉ ਨਾਹੀ ਭੈ ॥ ਜਾ ਕੇ ਭਗਤ ਕਉ ਸਦਾ ਜੈ ॥** [ਪੰਨਾ ੧੧੮੧

ਸ਼ਬਦ ਵਿਚ ਦਿੱਤੇ ਨਾਵਾਂ ਤੋਂ ਹੀ ਸਪਸ਼ਟ ਹੋ ਜਾਂਦਾ ਹੈ ਕਿ ਕੀ ਵੱਡੇ, ਕੀ ਛੋਟੇ, ਸਾਰੇ ਹੀ ਪਰਮੇਸ਼ਰ ਭੈ ਵਿਚ ਹਨ, ਕੇਵਲ ਪਰਮੇਸ਼ਰ ਹੀ ਨਿਰਭਉ ਹੈ ਇਹ ਗੱਲ ਸੁਣੀ ਹੈ।

**ਮਾਰੂ ਮਹਲਾ ੫ ॥ ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ, ਹਰਿ ਸਿਮਰਤ ਅਮਰ ਅਟਾਰੇ ॥ ਪੁਤ੍ਰ ਹੇਤਿ ਨਾਰਾਇਣੁ ਕਹਿਓ, ਜਮ ਕੰਕਰ ਮਾਰਿ ਬਿਦਾਰੇ ॥ ਮੇਰੇ ਠਾਕੁਰ, ਕੇਤੇ ਅਗਨਤ ਉਧਾਰੇ ॥ ਮੋਹਿ ਦੀਨ ਅਲਪ ਮਤਿ ਨਿਰਗੁਣ, ਪਰਿਓ ਸਰਣਿ ਦੁਆਰੇ ॥੧॥ ਰਹਾਉ ॥ ਬਾਲਮੀਕੁ ਸੁਪਚਾਰੋ ਤਰਿਓ, ਬਧਿਕ ਤਰੇ ਬਿਚਾਰੇ ॥ ਏਕ ਨਿਮਖ ਮਨ ਮਾਹਿ ਅਰਾਧਿਓ, ਗਜਪਤਿ ਪਾਰਿ ਉਤਾਰੇ ॥੨॥ ਕੀਨੀ ਰਖਿਆ ਭਗਤ ਪ੍ਰਹਿਲਾਦੈ, ਹਰਨਾਖਸ ਨਖਹਿ ਬਿਦਾਰੇ ॥ ਬਿਦਰੁ ਦਾਸੀ ਸੁਤੁ ਭਇਓ ਪੁਨੀਤਾ, ਸਗਲੇ ਕੁਲ ਉਜਾਰੇ ॥੩॥ ਕਵਨ ਪਰਾਧ ਬਤਾਵਉ ਅਪੁਨੇ, ਮਿਥਿਆ ਮੋਹ ਮਗਨਾਰੇ ॥ ਆਇਓ ਸਾਮ ਨਾਨਕ ਓਟ ਹਰਿ ਕੀ, ਲੀਜੈ ਭੁਜਾ ਪਸਾਰੇ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿੰ, ਨਖਹਿੰ, ਬਤਾਵਉਂ, ਆਇਓਂ ।

**ਪਦ ਅਰਥ:** ਪਾਂਚ ਬਰਖ ਕੋ=ਪੰਜਾਂ ਵਰ੍ਹਿਆਂ ਦੀ ਉਮਰ ਦਾ। ਅਨਾਥੁ=ਜਿਸ ਦਾ ਕੋਈ ਵਾਲੀ ਵਾਰਸ (ਖਸਮ) ਨਾ ਹੋਵੇ। ਧ੍ਰੂ ਬਾਰਿਕੁ=ਧ੍ਰੂ ਬੱਚਾ ਸੀ। ਸਿਮਰਤ=ਸਿਮਰਦਿਆਂ। ਅਮਰ=ਮੌਤ ਤੋਂ ਰਹਿਤ। ਅਟਾਰੇ=ਉਚੇ ਦਰਜੇ ਤੇ, ਅਟਲ ਪਦਵੀ ਤੇ। ਪੁਤ੍ਰ ਹੇਤਿ=ਪੁੱਤਰ ਦੀ ਖ਼ਾਤਰ। ਜਮ ਕੰਕਰ=ਜਮਦੂਤ। ਮਾਰਿ=ਮਾਰ ਕੇ। ਬਿਦਾਰੇ=ਪਰੇ ਸੁਟ ਦਿੱਤੇ।੧। ਮੇਰੇ ਠਾਕਰ=ਹੇ ਮੇਰੇ ਮਾਲਕ!। ਕੇਤੇ=ਕਿਤਨੇ ਹੀ। ਅਗਨਤ=ਅਨਗਿਣਤ (ਜੀਅ)। ਉਧਾਰੇ=ਤਾਰ ਦਿਤੇ। ਦੀਨ=ਨਿਮਾਣਾ। ਅਲਪ ਮਤਿ=ਥੋੜੀ ਅਕਲ ਵਾਲਾ। ਨਿਰਗੁਣ=ਗੁਣਾਂ ਤੋਂ ਸਖਣਾ।੧।ਰਹਾਉ। ਬਾਲਮੀਕੁ ਸੁਪਚਾਰੋ=ਕੁੱਤਾ ਰਿੰਨ੍ਹਣ ਵਾਲਾ, ਚੰਡਾਲ, ਨੀਚ। ਬਧਿਕ=ਸ਼ਿਕਾਰੀ। ਗਜਪਤਿ=ਐਰਾਵਤ ਹਾਥੀ ਦਾ ਸੁਆਮੀ, ਇੰਦਰ। ਭਗਤ ਪ੍ਰਹਿਲਾਦੇ=ਭਗਤ ਪ੍ਰਹਿਲਾਦ ਦੀ। ਹਰਨਾਖਸ=ਹਿਰਣਯ (ਸੋਨੇ) ਜੇਹੀਆਂ ਪੀਲੀਆਂ ਅੱਖਾਂ ਵਾਲਾ ਦੈਂਤ। ਨਖਹਿ=ਨੌਹਾਂ ਨਾਲ। ਬਿਦਾਰੇ=ਪਾੜ ਕੇ ਮਾਰੇ। ਬਿਦਰੁ=ਰਾਜਾ ਵਿਚਿਤ੍ਰ ਵੀਰਯ ਦੀ ਦਾਸੀ ਸੁਦੇਸ਼ਨਾ ਉਦਰ ਤੋਂ ਵਯਾਸ ਦਾ ਪੁਤਰ। ਸੁਤੁ=ਦਾਸੀ ਦਾ ਪੁਤਰ। ਭਇਓ ਪੁਨੀਤਾ=ਪਵਿੱਤਰ ਹੋ ਗਿਆ। ਉਜਾਰੇ=(ਉਜਾਲਾ) ਪ੍ਰਕਾਸ਼ ਕਰ ਦਿੱਤੇ। ਕਵਨ=ਕਿਹੜੇ ਕਿਹੜੇ?। ਪਰਾਧ=ਅਪਰਾਧ, ਗੁਨਾਹ। ਮਿਥਿਆ ਮੋਹ=ਝੂਠੇ ਮੋਹ। ਮਗਨਾਰੇ=(ਇਸ ਵਿਚ ਹੀ) ਮਗਨ ਹੋਏ

ਪਏ ਰਹੇ। ਆਇਓ=ਆਇਆ ਹਾਂ। ਸਾਮ=ਸ਼ਰਨ। ਭੁਜਾ ਪਸਾਰੇ=ਬਾਹਵਾਂ ਫੈਲਾਅ ਕੇ।

**ਅਰਥ:** (ਹੇ ਭਾਈ!) ਪੰਜਾਂ ਵਰ੍ਹਿਆਂ ਦਾ ਧ੍ਰੂ (ਇਕ) ਅਨਾਥ ਜਿਹਾ ਬੱਚਾ ਸੀ, (ਜੋ ਕਿ) ਹਰੀ ਦਾ ਨਾਮ ਸਿਮਰਦਿਆਂ ਅਮਰ ਤੇ ਅਚਲ (ਪਦ ਤੇ ਪੁਜ ਗਿਆ)। (ਅਜਾਮਲ ਜਿਸ ਨੇ) ਪੁਤਰ ਦੀ ਖਾਤਰ ਨਾਰਾਇਣ (ਨਾਮ) ਉਚਾਰਿਆ ਸੀ (ਜਿਸ ਦੀ ਬਰਕਤ ਨਾਲ ਉਸ ਨੇ) ਜਮਦੂਤ ਮਾਰ ਕੇ ਭਜਾ ਦਿੱਤੇ।੧।

ਹੇ ਮੇਰੇ ਮਾਲਕ! (ਤੁਸਾਂ) ਕਿਤਨੇ ਹੀ ਅਨਗਿਣਤ (ਪਾਪੀ) ਜੀਵ ਸੰਸਾਰ ਸਾਗਰ ਤੋਂ ਪਾਰ ਉਤਾਰ ਦਿੱਤੇ। ਮੈਂ ਗਰੀਬ ਥੋੜ੍ਹੀ ਅਕਲ ਵਾਲਾ ਅਤੇ ਗੁਣਾਂ ਤੋਂ ਸਖਣਾ ਤੇਰੇ ਦੁਆਰੇ ਤੇ (ਤੇਰੀ) ਸ਼ਰਣ ਆਇਆ ਹਾਂ, (ਮੇਰਾ ਵੀ ਉਧਾਰ ਕਰ ਦਿਓ)।੧।ਰਹਾਉ।

(ਨਾਮ ਜਪਣ ਦੇ ਫਲਸਰੂਪ) ਬਾਲਮੀਕ ਚੰਡਾਲ (ਸੰਸਾਰ ਸਾਗਰ ਤੋਂ) ਤਰ ਗਿਆ, ਵਿਚਾਰੇ ਸ਼ਿਕਾਰੀ ਵੀ ਤਰ ਗਏ। ਗਜਪਤਿ (ਸ਼੍ਰੋਮਣੀ ਹਾਥੀ ਜਿਸ ਨੇ) ਇਕ ਨਿਮਖ ਭਰ (ਆਪਣੇ) ਮਨ ਵਿਚ ਨਾਮ ਸਿਮਰਿਆ (ਪ੍ਰਭੂ ਨੇ ਸੰਸਾਰ ਸਾਗਰ ਤੋਂ) ਪਾਰ ਕਰ ਦਿਤੇ।੨।

(ਹੇ ਭਾਈ!) ਪ੍ਰਭੂ ਨੇ ਭਗਤ ਪ੍ਰਹਿਲਾਦ ਦੀ ਰਖਿਆ ਕੀਤੀ ਅਤੇ ਉਸ ਦੇ ਪਿਤਾ ਹਰਨਾਖਸ਼ ਨੂੰ ਨਹੁੰਆਂ ਨਾਲ (ਪਾੜ ਕੇ) ਮਾਰ ਦਿੱਤਾ। ਦਾਸੀ ਦਾ ਪੁੱਤਰ ਬਿਦਰ (ਨਾਮ ਜਪਣ ਕਰਕੇ) ਪਵਿੱਤਰ ਹੋ ਗਿਆ (ਅਤੇ ਉਸਦੇ) ਸਾਰੇ ਕੁਲ (ਪਰਮੇਸ਼ਰ ਨੇ) ਸੰਸਾਰ ਵਿਚ ਉਜਾਲੇ (ਰੋਸ਼ਨ) ਕਰ ਦਿੱਤੇ।੩।

(ਹੇ ਪ੍ਰਭੂ!) ਮੈਂ ਆਪਣੇ ਕਿਹੜੇ ਕਿਹੜੇ ਅਪਰਾਧ ਦਸਾਂ? (ਅਵਗੁਣਾਂ ਨਾਲ ਭਰਿਆ ਹੋਇਆ), ਨਾਸ਼ਵੰਤ ਪਦਾਰਥਾਂ ਦੇ ਮੋਹ ਵਿਚ ਫਸਿਆ ਹੋਇਆ ਹਾਂ (ਇਸ ਲਈ) ਹੇ ਹਰੀ! (ਮੈਂ) ਨਾਨਕ ਤੇਰੀ ਸ਼ਰਨ ਆਇਆ ਹਾਂ, (ਤੇਰੀ) ਓਟ ਫੜੀ ਹੈ। (ਆਪਣੀਆਂ) ਬਾਹਾਂ ਪਸਾਰ ਕੇ (ਮੈਂ ਰੁੜ੍ਹਦੇ ਨੂੰ ਫੜ ਲਵੋ ਭਾਵ ਤਾਰ ਦਿਓ)।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜਿਥੇ ਧ੍ਰੂ, ਬਿੱਦਰ ਅਤੇ ਭਗਤ ਪ੍ਰਹਿਲਾਦ ਦੀ ਰਖਿਆ ਦਾ ਜ਼ਿਕਰ ਹੈ ਉਥੇ ਅਜਾਮਲ ਅਤੇ 'ਬਾਲਮੀਕ ਸੁਪਚਾਰੋ ਤਰਿਓ, ਬਧਿਕ ਤਰੇ ਬਿਚਾਰੇ' ਦਾ ਸੰਕੇਤ ਵੀ ਮੌਜੂਦ ਹੈ। ਭਾਵ ਇਹ ਹੈ ਕਿ ਵੱਡੇ ਵੱਡੇ ਪਾਪ-ਕਰਮੀਆਂ ਅਤੇ ਪ੍ਰੇਮਾ-ਭਗਤੀ ਕਰਨ ਵਾਲਿਆਂ ਨੂੰ ਪਰਮੇਸ਼ਰ ਨੇ ਸੰਸਾਰ ਸਾਗਰ ਤੋਂ ਤਾਰਿਆ ਹੈ। ਇਹਨਾਂ ਵਿਅਕਤੀਆਂ ਦੀਆਂ ਜੀਵਨ ਘਟਨਾਵਾਂ ਤੋਂ ਹਰੇਕ ਮਨੁੱਖ ਨਾਮ-ਸਿਮਰਨ ਦੀ ਸੇਧ ਮਿਲਦੀ ਹੈ ਅਤੇ ਇਹ ਧਰਵਾਸ ਬਝਦੀ ਹੈ ਕਿ ਜਿਹੜਾ ਮਨੁੱਖ ਭਾਵੇਂ ਕੋਈ ਵੱਡਾ ਹੋਵੇ, ਭਾਵੇਂ ਕੋਈ ਛੋਟਾ, ਪ੍ਰਭੂ ਦੀ ਸਰਣ ਵਿਚ ਆ ਜਾਵੇ, ਨਿਮਾਣਾ ਹੋ ਕੇ ਢਹਿ ਪਏ ਤਾਂ ਪ੍ਰਭੂ ਉਸ ਨੂੰ ਆਪਣੇ ਕੰਠ ਨਾਲ ਲਾ ਲੈਂਦਾ ਹੈ ਕਿਉਂਕਿ ਇਹ ਉਸ ਦਾ ਬਿਰਦ ਹੈ:--

**੧. ਜੋ ਸਰਣਿ ਆਵੈ ਤਿਸੁ ਕੰਠਿ ਲਾਵੈ, ਇਹੁ ਬਿਰਦੁ ਸੁਆਮੀ ਸੰਦਾ ॥ [ਪੰਨਾ ੫੪੪**

**੨. ਜੋ ਸਰਣਿ ਪਰੈ ਤਿਸ ਕੀ ਪਤਿ ਰਾਖੈ, ਜਾਇ ਪੂਛਹੁ ਵੇਦ ਪੁਰਾਣੀ ਹੇ ॥ [ਪੰਨਾ ੧੦੭੦**

ਪਰਮੇਸ਼ਰ ਨੇ ਅਨਗਣਿਤ ਜੀਆਂ ਦਾ ਸੰਸਾਰ ਸਾਗਰ ਤੋਂ ਪਾਰ ਉਤਾਰਾ ਕੀਤਾ ਹੈ। ਇਸ ਲਈ ਹਰੇਕ ਜੀਵ ਨੂੰ ਪ੍ਰਭੂ ਦੇ ਚਰਨਾਂ ਵਿਚ ਇਉਂ ਬੇਨਤੀ ਕਰਨੀ ਚਾਹੀਦੀ ਹੈ:--

**ਕਵਨ ਪਰਾਧ ਬਤਾਵਉ ਆਪੁਨੇ, ਮਿਥਿਆ ਮੋਹ ਮਗਨਾਰੇ ॥**

**ਅਇਓ ਸਾਮ ਨਾਨਕ ਓਟ ਹਰਿ ਕੀ, ਲੀਜੈ ਭੁਜਾ ਪਸਾਰੇ ॥**

**ਮਾਰੂ ਮਹਲਾ ੫ ॥ ਵਿਤ ਨਵਿਤ ਭ੍ਰਮਿਓ ਬਹੁ ਭਾਤੀ, ਅਨਿਕ ਜਤਨ ਕਰਿ ਧਾਏ ॥ ਜੋ ਜੋ ਕਰਮ ਕੀਏ ਹਉ ਹਉ ਮੈ, ਤੇ ਤੇ ਭਏ ਅਜਾਏ ॥੧॥ ਅਵਰ ਦਿਨ, ਕਾਹੂ ਕਾਜ ਨ ਲਾਏ ॥ ਸੋ ਦਿਨੁ ਮੋ ਕਉ ਦੀਜੈ ਪ੍ਰਭ ਜੀਉ, ਜਾ ਦਿਨ ਹਰਿ ਜਸੁ ਗਾਏ ॥੧॥ਰਹਾਉ॥ ਪੁਤ੍ਰ ਕਲਤ੍ਰ ਗ੍ਰਿਹ ਦੇਖਿ ਪਸਾਰਾ, ਇਸਹੀ ਮਹਿ ਉਰਝਾਏ ॥ ਮਾਇਆ ਮਦ ਚਾਖਿ ਭਏ ਉਦਮਾਤੇ, ਹਰਿ ਹਰਿ ਕਬਹੁ ਨ ਗਾਏ ॥੨॥ ਇਹ ਬਿਧਿ ਖੋਜੀ ਬਹੁ ਪਰਕਾਰਾ, ਬਿਨੁ ਸੰਤਨ ਨਹੀ ਪਾਏ ॥ ਤੁਮ ਦਾਤਾਰ ਵਡੇ ਪ੍ਰਭ ਸੰਮ੍ਰਥ, ਮਾਗਨ ਕਉ ਦਾਨੁ ਆਏ ॥੩॥ ਤਿਆਗਿਓ ਸਗਲਾ ਮਾਨੁ ਮਹਤਾ, ਦਾਸ ਰੇਣ ਸਰਣਾਇ ॥ ਕਹੁ ਨਾਨਕ ਹਰਿ ਮਿਲਿ ਭਏ ਏਕੈ, ਮਹਾ ਅਨੰਦ ਸੁਖ ਪਾਏ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਾਂਤੀ, ਹਉਂ, ਹਉਮੈਂ, ਅਜਾਏਂ, ਮੋਕਉਂ, ਮਹਿਂ, ਨਹੀਂ, ਮਾਂਗਨ। **ਬਿੰਦੀ ਰਹਿਤ:** ਜਾ ਦਿਨੁ ।

**ਪਦ ਅਰਥ:** ਵਿਤ=ਧਨ। ਨਵਿਤ=ਨਮਿੱਤ, ਖਾਤਰ। ਭ੍ਰਮਿਓ=ਭਟਕਦਾ ਫਿਰਿਆ। ਬਹੁ ਭਾਤੀ=ਕਈ ਤ੍ਰੀਕਿਆਂ ਨਾਲ। ਕਰਿ=ਕਰਕੇ। ਧਾਏ=ਦੌੜਦੇ ਭਜਦੇ ਰਹੇ। ਹਉ ਹਉ ਮੈ=ਮੈਂ ਮੈਂ ਵਿਚ। ਤੇ ਤੇ=ਉਹ ਸਾਰੇ। ਅਜਾਏ=ਅਜਾਈਂ, ਵਿਅਰਥ, ਜਾਇਆ ਗਏ।੧। ਅਵਰ ਦਿਨ=ਹੋਰ ਦਿਨ। ਕਾਹੂ ਕਾਜ ਨ ਲਾਏ=(ਨਾਮ ਤੋਂ ਬਿਨਾਂ) ਕਿਸੇ ਵਿਅਰਥ ਕੰਮ ਨਾ ਲਾ। ਜਾ ਦਿਨ=ਜਿਸ ਦਿਨ। ਕਲਤ੍ਰ=ਇਸਤਰੀ। ਦੇਖਿ ਪਸਾਰਾ=ਸਾਰੇ ਦਾ ਸਾਰਾ ਪਸਾਰਾ ਖਿਲਾਰਾ ਵੇਖ ਕੇ। ਉਰਝਾਏ=ਫਸ ਗਏ। ਮਾਇਆ ਮਦ=ਮਾਇਆ ਦੀ ਸ਼ਰਾਬ। ਚਾਖਿ=ਚੱਖ ਕੇ (ਪੀ ਕੇ)। ਭਏ ਉਦਮਾਤੇ=ਮਸਤ ਹੋ ਗਏ। ਖੋਜੀ=ਖੋਜ ਕੀਤੀ। ਬਹੁ ਪਰਕਾਰਾ=ਕਈ ਕਿਸਮ ਦੀ। ਸੰਮ੍ਰਥ=ਸਭ ਤਾਕਤਾਂ ਦੇ ਮਾਲਕ। ਮਾਗਨ ਕਉ=ਮੰਗਣ ਲਈ।੩। ਤਿਆਗਿਓ=ਛੱਡ ਦਿੱਤਾ। ਸਗਲਾ=ਸਾਰਾ। ਮਾਨੁ ਮਹਤਾ=ਇਜ਼ਤ, ਵਡੱਪਣ। ਰੇਣ=(ਚਰਨ) ਧੂੜ।

**ਅਰਥ:** (ਹੇ ਭਾਈ!) ਜਿਹੜੇ ਮਨੁਖ ਧਨ ਦੀ ਖਾਤਰ ਕਈ ਤਰੀਕਿਆਂ ਨਾਲ ਭਰਮਦੇ ਫਿਰਦੇ ਰਹੇ, ਅਨੇਕ ਪ੍ਰਕਾਰ ਦੇ ਯਤਨ ਕਰਕੇ ਦੌੜਦੇ ਭਜਦੇ ਰਹੇ, (ਉਨ੍ਹਾਂ ਨੇ) ਜਿਹੜੇ ਜਿਹੜੇ ਕੰਮ ਹਉਮੈ ਤੇ ਅਹੰਕਾਰ ਵਿਚ ਕੀਤੇ, ਉਹ ਸਾਰੇ (ਕੰਮ) ਅਜਾਈਂ (ਵਿਅਰਥ) ਚਲੇ ਗਏ।੧।

(ਹੇ ਪ੍ਰਭੂ!) ਮੈਨੂੰ ਹੋਰ ਦਿਨ (ਭਾਵ ਜੀਵਨ ਦੇ ਬਾਕੀ ਰਹਿੰਦੇ ਦਿਨ) ਕਿਸੇ (ਵਿਅਰਥ) ਕੰਮ ਵਿਚ ਨਾ ਲਾ। ਹੇ ਪ੍ਰਭੂ ਜੀਉ! ਮੈਨੂੰ ਉਹ ਦਿਨ (ਬਖਸ਼ਿਸ਼ ਕਰ) ਦਿਓ, ਜਿਸ ਦਿਨ (ਮੇਰਾ ਮਨ) ਹਰੀ ਦਾ ਜਸ (ਸਿਫਤਿ ਸਾਲਾਹ ਹੀ) ਗਾਉਂਦਾ ਰਹੇ।੧।ਰਹਾਉ।

(ਹੇ ਪ੍ਰਭੂ! ਬਹੁਤੇ ਜੀਵ) ਪੁੱਤਰ, ਇਸਤਰੀ ਘਰ ਦਾ (ਸਾਰਾ) ਖਿਲਾਰਾ ਵੇਖ ਕੇ ਇਸ ਵਿਚ ਹੀ ਫਸ ਗਏ। ਮਾਇਆ ਦੀ ਸ਼ਰਾਬ ਪੀ ਕੇ (ਇਸ ਵਿਚ) ਮਸਤ ਹੋ ਰਹੇ, (ਉਨ੍ਹਾਂ ਨੇ) ਕਦੇ ਵੀ ਹਰੀ ਦੇ ਗੁਣ ਨਹੀਂ ਗਾਏ।੨।

ਇਸੇ ਤਰ੍ਹਾਂ ਕਈ ਪ੍ਰਕਾਰ ਦੀ ਖੋਜ ਕਰਕੇ (ਸਾਰੀ ਸ੍ਰਿਸ਼ਟੀ) ਮਾਇਆ ਵਿਚ ਉਲਝੀ ਹੋਈ ਹੀ ਵੇਖੀ

ਹੈ, (ਸੋ) ਸੰਤ (ਰੂਹਾਂ) ਤੋਂ ਬਿਨਾਂ (ਹੋਰ ਕਿਸੇ ਥਾਂ ਤੋਂ ਪ੍ਰਭੂ ਜੀ ਦੀ ਪ੍ਰਾਪਤੀ) ਨਹੀਂ ਹੁੰਦੀ। ਹੇ ਪ੍ਰਭੂ! ਤੁਸੀਂ ਵੱਡੇ ਦਾਤੇ ਹੋ, ਸਭ ਸ਼ਕਤੀਆਂ (ਦੇਣ ਦੇ) ਸਮਰਥ ਹੋ, (ਇਸ ਲਈ ਅਸੀਂ ਤੁਹਾਡੇ ਪਾਸ ਨਾਮ) ਦਾਨ ਮੰਗਣ ਲਈ ਆਏ ਹਾਂ।੩।

(ਹੇ ਪ੍ਰਭੂ!) ਜਿਨ੍ਹਾਂ ਦਾਸਾਂ ਨੇ ਸਾਰਾ ਮਾਣ ਤੇ ਵਡਿਆਈ ਤਿਆਗ ਦਿਤੀ ਹੈ, (ਮੈਂ ਤੁਹਾਡੇ ਪਾਸੋਂ ਉਨ੍ਹਾਂ) ਦਾਸਾਂ ਦੀ ਚਰਨ ਧੂੜ (ਮੰਗਦਾ ਹਾਂ)। (ਧੁਰੋਂ ਆਈ ਬਾਣੀ ਆਦੇਸ਼ ਦੇ ਰਹੀ ਹੈ) ਹੇ ਨਾਨਕ (ਤੂੰ) ਆਖ ਕਿ ਜੋ ਹਰੀ ਨਾਲ ਮਿਲ ਕੇ ਇਕ ਰੂਪ ਹੋ ਗਏ ਹਨ (ਉਨ੍ਹਾਂ ਦੀ ਸੰਗਤ ਤੋਂ) ਵੱਡੇ (ਆਤਮਿਕ) ਅਨੰਦ ਤੇ ਸੁਖ ਪਾਏ ਜਾਂਦੇ ਹਨ।੪।੩।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੀ ਬ੍ਰਿਤੀ ਆਮ ਤੌਰ ਤੇ ਧਨ ਜਮ੍ਹਾਂ ਕਰਨ ਦੀ ਖ਼ਾਤਰ ਇਧਰ ਉਧਰ ਟਪਲਾਉਂਦੀ ਰਹਿੰਦੀ ਹੈ, ਭਾਵ ਟਿਕ ਕੇ ਨਹੀਂ ਬੈਠਦੀ। ਗੁਰਵਾਕ ਹਨ:--

**੧. ਕਉਡੀ ਬਦਲੈ ਤਿਆਗੈ ਰਤਨੁ ॥ ਛੋਡਿ ਜਾਇ ਤਾਹੂ ਕਾ ਜਤਨੁ ॥**
**ਸੋ ਸੰਚੈ ਜੋ ਹੋਛੀ ਬਾਤ ॥ ਮਾਇਆ ਮੋਹਿਆ ਟੇਢਉ ਜਾਤ ॥** [ਪੰਨਾ ੮੯੨

**੨. ਮਮਤਾ ਮੋਹੁ ਕਾਮਣਿ ਹਿਤਕਾਰੀ ॥ ਨਾ ਅਉਧੂਤੀ ਨਾ ਸੰਸਾਰੀ ॥** [ਪੰਨਾ ੯੦੩

ਗੁਰਦੇਵ ਪਿਤਾ ਇਸ ਸ਼ਬਦ ਵਿਚ ਇਹ ਸੋਧ ਬਖਸ਼ਦੇ ਹਨ ਕਿ ਹਉਮੈ ਵਿਚ ਲਗ ਕੇ ਜਿਤਨੇ ਵੀ ਕੰਮ ਕਰੀਏ ਭਾਵੇਂ ਉਹ ਕਿਤਨੇ ਹੀ ਚੰਗੇ ਹੋਣ, ਪਰ ਉਨ੍ਹਾਂ ਦਾ ਮੁੱਲ ਭੰਨੀ ਕੌਡੀ ਵੀ ਨਹੀਂ, ਵਿਅਰਥ ਹੀ ਜਾਂਦੇ ਹਨ। ਇਸ ਲਈ ਪਰਮ ਪਿਤਾ ਪਰਮੇਸ਼ਰ ਪਾਸੋਂ ਨਿਰਮਾਣਤਾ ਸਹਿਤ ਇਹ ਦਾਨ ਮੰਗੀਏ:--

**ਸੋ ਦਿਨੁ ਮੋਕਉ ਦੀਜੈ ਪ੍ਰਭ ਜੀਉ, ਜਾ ਦਿਨ ਹਰਿ ਜਸੁ ਗਾਏ ॥**

ਆਸਾ ਰਾਗ ਅੰਦਰ ਵੀ ਗੁਰੂ ਅਰਜਨ ਦੇਵ ਜੀ ਦੇ ਅਜਿਹੇ ਅੰਮ੍ਰਿਤ ਬਚਨ ਦਰਜ ਹਨ:--

**ਸੋਈ ਦਿਵਸੁ ਭਲਾ ਮੇਰੇ ਭਾਈ॥ ਹਰਿ ਗੁਨ ਗਾਇ ਪਰਮਗਤਿ ਪਾਈ॥** [ਪੰਨਾ ੩੯੫

ਅੰਤ ਵਿਚ ਸਿਧਾਂਤ ਇਹ ਹੈ ਕਿ ਮਹਾ ਅਨੰਦ ਤੇ ਸੁਖ ਪ੍ਰਭੂ ਦੇ ਗੁਣ ਗਾਉਣ ਅਤੇ ਉਸ ਦੀ ਸੰਗਤ ਵਿਚ ਉਪਸਥਿਤ ਹੋਣ ਨਾਲ ਪ੍ਰਾਪਤ ਹੁੰਦੇ ਹਨ।

**ਮਾਰੂ ਮਹਲਾ ੫ ॥ ਕਵਨ ਥਾਨ ਧੀਰਿਓ ਹੈ ਨਾਮਾ, ਕਵਨ ਬਸਤੁ ਅਹੰਕਾਰਾ ॥ ਕਵਨ ਚਿਹਨ ਸੁਨਿ ਊਪਰਿ ਛੋਹਿਓ, ਮੁਖ ਤੇ ਸੁਨਿ ਕਰਿ ਗਾਰਾ ॥੧॥ ਸੁਨਹੁ ਰੇ, ਤੂ ਕਉਨੁ, ਕਹਾ ਤੇ ਆਇਓ ॥ ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ, ਖਬਰਿ ਨ ਪਾਇਓ ॥੧॥ਰਹਾਉ॥ ਸਹਨਸੀਲ ਪਵਨ ਅਰੁ ਪਾਣੀ, ਬਸੁਧਾ ਖਿਮਾ ਨਿਭਰਾਤੇ ॥ ਪੰਚ ਤਤ ਮਿਲਿ ਭਇਓ ਸੰਜੋਗਾ, ਇਨ ਮਹਿ ਕਵਨ ਦੁਰਾਤੇ ॥੨॥ ਜਿਨਿ ਰਚਿ ਰਚਿਆ ਪੁਰਖਿ ਬਿਧਾਤੈ, ਨਾਲੇ ਹਉਮੈ ਪਾਈ ॥ ਜਨਮ ਮਰਣੁ ਉਸਹੀ ਕਉ ਹੈ ਰੇ, ਓਹਾ ਆਵੈ ਜਾਈ ॥੩॥ ਬਰਨੁ ਚਿਹਨੁ ਨਾਹੀ ਕਿਛੁ ਰਚਨਾ, ਮਿਥਿਆ ਸਗਲ ਪਸਾਰਾ ॥ ਭਣਤਿ ਨਾਨਕੁ ਜਬ ਖੇਲੁ ਉਝਾਰੈ, ਤਬ ਏਕੈ ਏਕੰਕਾਰਾ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਮਾਂ, ਗਾਰਾਂ, ਕਹਾਂ, ਜਾਨਉਂ, ਮਹਿਂ, ਹਉਮੈਂ, ਨਾਹੀਂ।

**ਪਦ ਅਰਥ:** ਧੀਰਿਓ=ਟਿਕਿਆ ਹੋਇਆ। ਬਸਤੁ=ਵਸਦਾ ਹੈ। ਚਿਹਨ=ਨਿਸ਼ਾਨ। ਸੁਨਿ=ਸੁਣ ਕੇ। ਊਪਰਿ=ਉਤੇ। ਛੋਹਿਓ=ਗੁੱਸਾ ਕਰ ਰਿਹਾ ਹੈ। ਮੁਖਿ ਤੇ=ਮੂੰਹ ਤੋਂ। ਗਾਰਾ=ਗਾਲ੍ਹਾਂ। ਰੇ=ਹੇ ਭਾਈ!। ਕਹਾ ਤੇ=ਕਿਸ ਥਾਂ ਤੇ?। ਏਤੀ ਨ ਜਾਨਉ=ਮੈਂ ਇਤਨੀ ਗੱਲ ਵੀ ਨਹੀਂ ਜਾਣਦਾ। ਕੇਤੀਕ ਮੁਦਤਿ=ਕਿਤਨੀ ਕੁ ਮਿਆਦ? (ਸਮਾਂ)। ਚਲਤੇ=ਚਲਦੇ ਹੋਏ, ਜੂਨਾਂ ਵਿਚ ਫਿਰਦੇ ਹੋਏ। ਖਬਰਿ=ਸੋਝੀ।੧।ਰਹਾਉ।

ਸਹਨਸੀਲ=ਸਹਾਰਨ ਵਾਲਾ ਸੁਭਾਅ, ਸ਼ਹਨਸੀਲਤਾ। ਪਵਨ=ਹਵਾ। ਅਰੁ=ਅਤੇ। ਬਸੁਧਾ=ਧਰਤੀ। ਖਿਮਾ=ਕਿਸੇ ਦੀ ਭੁੱਲ ਨੂੰ ਬਖਸ਼ਣ ਵਾਲਾ ਸੁਭਾਉ। ਨਿਭਰਾਤੇ=ਨਿਰਸੰਦੇਹ। ਮਿਲਿ=ਮਿਲ ਕੇ। ਦੁਰਾਤੇ=ਭੈੜ।੨।

ਜਿਨਿ=ਜਿਸ ਨੇ। ਰਚਿ ਰਚਿਆ=(ਕੁਦਰਤ) ਰਚ ਕੇ (ਰਚਨਾ ਦਾ ਪਸਾਰਾ) ਕੀਤਾ। ਪੁਰਖਿ ਬਿਧਾਤੈ=ਸਿਰਜਣਹਾਰ ਪੁਰਖ ਨੇ। ਨਾਲੇ=ਨਾਲ ਹੀ। ਉਸਹੀ ਕਉ=ਉਸ (ਹਉਮੈ) ਨੂੰ ਹੀ। ਓਹਾ=ਉਹ (ਹਉਮੈ)। ਆਵੈ ਜਾਈ=ਜੰਮਦੀ ਮਰਦੀ ਹੈ।੩।

ਬਰਨੁ=ਰੰਗ। ਮਿਥਿਆ=ਝੂਠਾ। ਸਗਲ=ਸਾਰਾ। ਪਸਾਰਾ=ਖਿਲਾਰਾ। ਭਣਤਿ=ਕਹਿੰਦਾ ਹੈ। ਉਝਾਰੈ=ਉਜਾੜਦਾ ਹੈ। ਏਕੰਕਾਰਾ=ਇਕ ਰਸ ਰਹਿਣ ਵਾਲਾ ਪਰਮਾਤਮਾ।੪।

**ਅਰਥ:** (ਹੇ ਭਾਈ! ਤੇਰੇ ਸਰੀਰ ਦਾ ਉਹ) ਕਿਹੜਾ ਥਾਂ (ਅੰਗ) ਹੈ (ਜਿਸ ਦੇ ਅੰਦਰ) ਨਾਮ ਟਿਕਿਆ ਹੋਇਆ ਹੈ? (ਅਤੇ) ਹੰਕਾਰ ਕਿਥੇ ਵਸਦਾ ਹੈ? (ਜਿਸ ਕਰਕੇ ਤੂੰ ਆਕੜਦਾ ਫਿਰਦਾ ਹੈਂ)। ਦੂਜੇ ਦੇ ਮੂੰਹ ਤੋਂ ਗਾਲ੍ਹਾਂ ਸੁਣ ਕੇ (ਤੈਨੂੰ ਕਿਹੜਾ ਫਟ ਪਿਆ ਹੈ ਜਿਸ ਤੇ ਤੂੰ ਐਨਾ ਗੁਸੇ ਹੋ ਰਿਹਾ ਹੈਂ)।੧।

ਹੇ ਭਾਈ! ਸੁਣ, ਤੂੰ ਕੌਣ ਹੈ? ਕਿਸ ਥਾਂ ਤੋਂ (ਇਸ ਸੰਸਾਰ ਵਿਚ) ਆਇਆ ਹੈਂ? (ਹੇ ਭਾਈ! ਤੂੰ ਤਾਂ) ਇਤਨੀ ਗੱਲ ਵੀ ਨਹੀਂ ਜਾਣਦਾ ਕਿ ਤੈਨੂੰ ਚਲਦਿਆਂ (ਭਾਵ ੮੪ ਲੱਖ ਜੂਨਾਂ ਵਿਚ ਫਿਰਦਿਆਂ) ਕਿਤਨਾ ਕੁ ਸਮਾਂ ਬਤੀਤ ਹੋ ਗਿਆ ਹੈ? (ਅਤੇ ਮਰਨ ਦੀ) ਖ਼ਬਰ ਵੀ (ਪਤਾ) ਨਹੀਂ।੧।ਰਹਾਉ।

ਹਵਾ ਅਤੇ ਪਾਣੀ (ਦੋਵੇਂ ਹੀ) ਸਹਨਸ਼ੀਲਤਾ(ਸੁਭਾਉ ਵਾਲੇ) ਹਨ, ਨਿਰਸੰਦੇਹ ਧਰਤੀ ਵੀ ਖ਼ਿਮਾ ਰੂਪ ਹੈ, ਗਾਲ੍ਹਾ ਸੁਣ ਕੇ ਤੈਨੂੰ ਗੁਸਾ (ਕ੍ਰੋਧ) ਕਿਉਂ ਆਉਂਦਾ ਹੈ? ਪੰਜਾਂ ਤੱਤਾਂ ਦੇ ਮਿਲਣ ਕਰਕੇ ਸਰੀਰ ਹੋਂਦ ਵਿੱਚ, ਆਇਆ ਹੈ, ਇਹਨਾਂ (ਤੱਤਾਂ) ਵਿੱਚ ਕਿਹੜਾ ਭੈੜ ਹੈ? ।੨।

ਜਿਸ ਅਕਾਲ ਪੁਰਖ ਸਿਰਜਣਹਾਰ ਨੇ (ਤੱਤ ਬਣਾ ਕੇ ਫਿਰ ਮਨੁੱਖ ਸਰੀਰਾਂ ਨੂੰ ਬਣਾਇਆ ਹੈ, ਉਸ ਨੇ ਸਰੀਰ ਬਣਾਉਣ ਸਮੇਂ (ਹਰੇਕ ਦੇ) ਨਾਲ ਹੀ ਹਉਮੈ (ਹੰਗਤਾ ਤੇ ਮਮਤਾ ਵੀ) ਪਾ ਦਿਤੀ ਹੈ। ਹੇ ਭਾਈ! ਉਸ (ਹਉਮੈ) ਨੂੰ ਹੀ ਜਨਮ ਮਰਣ (ਦਾ ਦੁਖ) ਹੈ, ਉਹ (ਹਉਮੈ ਹੀ) ਆਉਂਦੀ ਜਾਂਦੀ ਹੈ (ਭਾਵ ਆਵਾਗਉਣ ਦਾ ਮੂਲ ਕਾਰਨ ਹਉਮੈ ਹੈ)।੩।

(ਹੇ ਭਾਈ!) ਰੰਗ, ਸ਼ਕਲ (ਆਦਿ) ਰਚਨਾ ਕੁਝ ਨਹੀਂ ਹੈ (ਇਹ ਦਿਸ ਰਿਹਾ ਸਾਰਾ ਪਸਾਰਾ ਹੀ) ਝੂਠਾ (ਨਾਸ਼ਵੰਤ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਦੋਂ (ਪਰਮੇਸ਼ਰ ਜਗਤ ਰਚਨਾ ਵਾਲੀ) ਖੇਡ ਨੂੰ ਉਜਾੜਦਾ ਹੈ, ਤਦੋਂ (ਕੇਵਲ) ਇਕ ਓਅੰਕਾਰ (ਆਪ ਹੀ ਆਪ ਬਾਕੀ ਰਹਿ ਜਾਂਦਾ ਹੈ)।੪।੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਸੰਖੇਪ ਭਾਵ ਜੋ ਸ਼ਬਦਾਰਥੀ ਵਿਦਵਾਨਾਂ ਨੇ ਦਿੱਤਾ ਹੈ, ਓਹੀ ਪਾਠਕਾਂ ਦੀ ਭੇਟ ਕੀਤਾ ਜਾਂਦਾ ਹੈ:—

ਇਉਂ ਪ੍ਰਤੀਤ ਹੁੰਦਾ ਹੈ ਕਿ ਕਿਤੇ ਕਿਸੇ ਨੂੰ ਲੜਦਿਆਂ ਤੇ ਇਕ ਦੂਜੇ ਨੂੰ ਗਾਲ੍ਹੀ ਕਢਦਿਆਂ ਵੇਖ ਗੁਰੂ ਜੀ ਉਪਦੇਸ਼ ਦੇ ਤੌਰ ਤੇ ਵਿਚਾਰ ਪੇਸ਼ ਕਰਦੇ ਹਨ। ਮਨੁੱਖ ਤੱਤਾਂ ਦੇ ਬਣੇ ਹਨ, ਜੋ ਸਤੋ ਗੁਣੀ ਸੁਭਾਵ ਵਾਲੇ ਹੋਣੇ ਚਾਹੀਦੇ ਹਨ, ਪਰ ਪਤਾ ਨਹੀਂ ਲਗਦਾ ਕਿ ਹੰਕਾਰ ਤੇ ਵਡਿਆਈ ਦੀ ਚਾਹ ਕਿਥੋਂ ਲੁਕੇ ਲੁਕੇ ਸਾਹਮਣੇ ਆ, ਮਨੁੱਖ ਦੀ ਹਾਲਤ ਹੀ ਬਦਲ ਦਿੰਦੇ ਹਨ। ਗੁਰੂ ਜੀ ਹੈਰਾਨ ਹੋ ਪੁੱਛਦੇ ਹਨ ਕਿ ਇਹ ਹੰਕਾਰ ਆਦਿ ਕਿਥੋਂ ਆ ਗਏ! ਇਹ ਕੋਈ ਭੁਲੇਖਾ ਹੀ ਹੋ ਸਕਦਾ ਹੈ; ਮਨੁੱਖ ਦੇ ਸਰੀਰ ਦੇ ਤੱਤਾਂ ਵਿਚੋਂ ਤਾਂ ਕਿਤੇ ਨਹੀਂ ਨਿਕਲ ਸਕਦੇ। ਇਹ ਝਗੜੇ ਤਦੇ ਹੁੰਦੇ ਹਨ ਜਦ ਮਨੁੱਖ ਹਰੀ ਤੋਂ ਅਲਗ ਹੋ ਕੇ ਆਪਣੇ ਆਧਾਰ ਉਤੇ ਜੀਉਣਾ ਚਾਹੁੰਦਾ ਹੈ।

**ਮਾਰੂ ਮਹਲਾ ੫ ॥ ਮਾਨ ਮੋਹ ਅਰੁ ਲੋਭ ਵਿਕਾਰਾ, ਬੀਓ ਚੀਤਿ ਨ ਘਾਲਿਓ ॥ ਨਾਮ ਰਤਨੁ ਗੁਣਾ ਹਰਿ ਬਣਜੇ, ਲਾਦਿ ਵਖਰੁ ਲੈ ਚਾਲਿਓ ॥੧॥ ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥ ਜੀਵਤ ਸਾਹਿਬੁ ਸੇਵਿਓ ਅਪਨਾ, ਚਲਤੇ ਰਾਖਿਓ ਚੀਤਿ ॥੧॥ਰਹਾਉ॥ ਜੈਸੀ ਆਗਿਆ ਕੀਨੀ ਠਾਕੁਰਿ, ਤਿਸ ਤੇ ਮੁਖੁ ਨਹੀ ਮੋਰਿਓ ॥ ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ, ਉਠਿ ਉਆਹੂ ਕਉ ਦਉਰਿਓ ॥੨॥ ਆਗਿਆ ਮਹਿ ਭੂਖ ਸੋਈ ਕਰਿ ਸੂਖਾ, ਸੋਗ ਹਰਖ ਨਹੀ ਜਾਨਿਓ ॥ ਜੋ ਜੋ ਹੁਕਮੁ ਭਇਓ ਸਾਹਿਬੁ ਕਾ, ਸੋ ਮਾਥੈ ਲੇ ਮਾਨਿਓ ॥੩॥ ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ, ਸਵਰੇ ਹਲਤ ਪਲਾਤਾ ॥ ਧੰਨੁ ਸੇਵਕੁ ਸਫਲੁ ਓਹੁ ਆਇਆ, ਜਿਨਿ ਨਾਨਕ ਖਸਮੁ ਪਛਾਤਾ ॥੪॥੫॥**

## ਉਚਾਰਨ ਸੇਧ

**ਫੁਟਕਲ:** 'ਨਿਬਹੀ' ਪਦ ਨੂੰ 'ਨਿਬ ਹੀ' ਉਚਾਰਨਾ ਅਸ਼ੁੱਧ ਹੈ।

**ਬਿੰਦੀ ਸਹਿਤ:** ਨਾਹੀਂ, ਮਹਿਂ, ਜਾਨਿਓਂ, ਮਾਨਿਓਂ।

**ਪਦ ਅਰਥ:** ਅਰੁ=ਅਤੇ। ਬੀਓ=ਦੂਜਾ। ਚੀਤਿ=ਚਿਤ ਵਿਚ। ਨ ਘਾਲਿਓ=ਨਹੀਂ ਲਿਆਂਦਾ। ਬਣਜੇ=ਖ਼ਰੀਦੇ। ਲਾਦਿ=ਲੱਦ ਕੇ। ਵਖਰੁ=ਸੌਦਾ।੧।

ਓੜਕਿ=ਅਖੀਰ ਤੱਕ। ਨਿਬਹੀ=ਬਣੀ ਰਹੀ।੧।ਰਹਾਉ। ਠਾਕੁਰਿ=ਮਾਲਕ ਨੇ। ਮੁਖੁ ਨਹੀ ਮੋਰਿਓ=ਮੂੰਹ ਨਹੀਂ ਮੋੜਿਆ, ਭਾਵ ਨਾਂਹ ਨਹੀਂ ਕੀਤੀ। ਸਹਜੁ=ਆਤਮਿਕ ਅਡੋਲਤਾ। ਗ੍ਰਿਹ ਭੀਤਰਿ=ਘਰ ਦੇ ਵਿਚ, (ਹਿਰਦੇ ਵਿਚ)। ਉਠਿ=ਉਠ ਕੇ। ਉਆਹੂ ਕਉ=ਉਸ ਪਾਸੇ ਵੱਲ। ਦਉਰਿਓ=ਦੌੜ ਪਿਆ।੨।

ਕਰਿ ਸੂਖਾ=ਸੁਖ ਕਰਕੇ। ਸੋਗ=ਗ਼ਮ। ਹਰਖ=ਖੁਸ਼ੀ।੩।

ਸਵਰੇ=ਸੌਰ ਗਏ। ਹਲਤ ਪਲਾਤਾ=ਹਲਤ ਪਲਤ, ਲੋਕ ਪਰਲੋਕ। ਧੰਨੁ=ਧੰਨਤਾ ਯੋਗ। ਜਿਨਿ=ਜਿਸ (ਸੇਵਕ) ਨੇ। ਖਸਮੁ=ਮਾਲਕ।੪।

**ਅਰਥ:** (ਹੇ ਭਾਈ! ਪ੍ਰਭੂ ਦੇ ਸੇਵਕ ਨੇ) ਮਾਣ, ਮੋਹ ਅਤੇ ਲੋਭ (ਆਦਿਕ) ਹੋਰ ਵਿਕਾਰਾਂ ਨੂੰ (ਆਪਣੇ) ਚਿਤ ਵਿਚ ਨਹੀਂ ਲਿਆਂਦਾ। (ਉਸ ਨੇ ਪਰਮਾਤਮਾ ਦਾ) ਨਾਮ-ਰਤਨ ਰੂਪੀ (ਰਬੀ ਸਿਫਤਿ ਸਾਲਾਹ ਵਾਲੇ ਆਤਮਿਕ) ਗੁਣਾਂ ਨੂੰ ਵਣਜਿਆ (ਭਾਵ ਖ਼ਰੀਦਿਆ ਅਤੇ ਇਹ) ਸੌਦਾ ਲਦ ਕੇ (ਪ੍ਰਭੂ ਦੇ ਦਰਸ਼ਨ ਕਰਨ) ਟੁਰ ਪਿਆ।੧।

(ਹੇ ਭਾਈ!) ਇਸ ਤਰ੍ਹਾਂ (ਪਰਮੇਸ਼ਰ ਦੇ) ਸੇਵਕ ਦੀ ਪ੍ਰੀਤ ਤੋੜ ਨਿਬ੍ਹ ਗਈ (ਭਾਵ ਲਗੀ ਪ੍ਰੀਤ ਸਿਰੇ ਚੜ੍ਹ ਗਈ)। (ਉਸ ਨੇ) ਜੀਉਂਦਿਆਂ (ਭਾਵ ਜੀਵਨ ਕਾਲ ਵਿਚ) ਆਪਣਾ ਮਾਲਕ ਸਿਮਰਿਆ (ਅਤੇ ਜਗਤ ਤੋਂ) ਚਲਣ ਵੇਲੇ ਵੀ (ਮਾਲਕ ਨੂੰ ਆਪਣੇ) ਨਾਲ ਰਖਿਆ, ਭਾਵ ਚਿੱਤ ਵਿਚ ਵਸਾਈ ਰਖਿਆ)।੧।ਰਹਾਉ।

(ਹੇ ਭਾਈ!) ਸੇਵਕ ਨੂੰ ਮਾਲਕ ਨੇ ਜਿਹੋ ਜਿਹੀ ਆਗਿਆ ਕੀਤੀ ਭਾਵ ਹੁਕਮ ਦਿੱਤਾ (ਉਸਨੇ) ਉਸ (ਹੁਕਮ) ਤੋਂ (ਕਦੇ) ਮੂੰਹ ਨਹੀਂ ਮੋੜਿਆ। (ਉਸ ਨੇ ਆਪਣੇ ਹਿਰਦੇ ਰੂਪੀ) ਘਰ ਵਿਚ (ਸਦਾ) ਅਡੋਲਤਾ ਤੇ ਅਨੰਦ ਨੂੰ (ਕਾਇਮ) ਰਖਿਆ, (ਜਿਸ ਪਾਸੇ ਸਾਹਿਬ ਨੇ ਜਾਣ ਲਈ ਕਹਿਆ) ਉਠ ਕੇ ਉਸ ਪਾਸੇ ਵਲ ਹੀ ਦੌੜ ਪਿਆ (ਭਾਵ ਹੁਕਮ ਦੀ ਤੁਰੰਤ ਪਾਲਣਾ ਕੀਤੀ)।੨।

(ਸੇਵਕ ਨੂੰ ਪਰਮੇਸ਼ਰ ਦੀ) ਆਗਿਆ ਵਿਚ (ਜੇ) ਭੁੱਖ (ਦੁਖ ਵਾਪਰੇ ਜਾਂ) ਵਿਆਪਿਆ (ਤਾਂ ਉਸ ਨੇ ਉਸ ਨੂੰ) ਸੁਖ (ਕਰਕੇ ਮੰਨਿਆ), ਗ਼ਮੀ ਜਾਂ ਖ਼ੁਸ਼ੀ ਨੂੰ (ਭਾਵ) ਨਹੀਂ ਸਮਝਿਆ (ਭਾਵ ਦੁਖ ਸੁਖ ਦੀ ਪਰਵਾਹ ਨਹੀਂ ਕੀਤੀ)। ਮਾਲਕ ਦਾ ਜਿਹੜਾ ਜਿਹੜਾ ਹੁਕਮ ਵਰਤਿਆ, (ਸੇਵਕ ਨੇ) ਉਹ (ਹੁਕਮ ਖਿੜੇ) ਮੱਥੇ ਮੰਨਿਆ (ਭਾਵ ਪਰਵਾਨ ਕੀਤਾ)।੩।

(ਇਸ ਤਰ੍ਹਾਂ) ਮਾਲਕ (ਆਪਣੇ) ਸੇਵਕ ਉਤੇ ਕਿਰਪਾਲੂ ਹੋਇਆ (ਅਤੇ ਸੇਵਕ ਦੇ) ਲੋਕ ਪਰਲੋਕ ਸਵਰ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਸੇਵਕ ਧੰਨਤਾ ਯੋਗ (ਭਾਗਸ਼ਾਲੀ) ਹੈ, (ਅਤੇ ਉਸ ਦਾ ਸੰਸਾਰ ਵਿਚ) ਆਇਆ ਸਫਲ (ਹੋਇਆ ਹੈ) ਜਿਸ ਨੇ (ਆਪਣਾ) ਮਾਲਕ ਪਛਾਣਿਆ ਹੈ।੪।੫।

## ਸਾਰੰਸ਼ ਅਤੇ ਸਿਧਾਂਤ

ਸੇਵਕ ਦੀ ਪਛਾਣ ਉਸ ਦੀ ਸ਼ਕਲ ਤੋਂ ਨਹੀਂ ਹੁੰਦੀ, ਉਸ ਦੇ ਦੈਵੀ ਗੁਣਾਂ ਤੋਂ ਹੁੰਦੀ ਹੈ। ਇਸ ਸ਼ਬਦ ਵਿਚੋਂ ਪੂਰਨ ਆਗਿਆਕਾਰੀ ਸੇਵਕ ਦੀ ਰਹਿਣੀ ਬਹਿਣੀ ਦੇ ਦਰਸ਼ਨ ਹੁੰਦੇ ਹਨ। ਆਮ ਤੌਰ ਤੇ ਰਾਗੀ ਸਿੰਘ, ਕੀਰਤਨੀਏ ਇਸ ਸ਼ਬਦ ਦਾ ਕੀਰਤਨ ਪੰਚਮ ਗੁਰਦੇਵ ਜੀ ਦੇ ਜੋਤੀ ਜੋਤਿ ਸਮਾਉਣ ਵਾਲੇ ਪੁਰਬ ਜਾਂ ਅਜਿਹੇ ਹੋਰ ਪੁਰਬਾਂ ਤੇ ਕਰਦੇ ਹਨ। ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਵੀ ਸੇਵਕ ਦੀ ਕਰਣੀ ਨੂੰ ਬੜੇ ਸੁੰਦਰ ਸ਼ਬਦਾਂ ਵਿਚ ਨਿਰੂਪਣ ਕੀਤਾ ਹੈ:--

**ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥ ਗੁਰ ਕੀ ਆਗਿਆ ਮਨ ਮਹਿ ਸਹੈ॥**
**ਆਪਸ ਕਉ ਕਰਿ ਕਛੁ ਨ ਜਨਾਵੈ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥**
**ਮਨ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੈ ਕਾਰਜ ਰਾਸਿ ॥**
**ਸੇਵਾ ਕਰਤ ਹੋਇ ਨਿਹਕਾਮੀ ॥ ਤਿਸੁ ਕਉ ਹੋਤ ਪਰਾਪਤਿ ਸੁਆਮੀ॥** [ਪੰਨਾ ੨੮੬

ਸਤਿਗੁਰੂ ਅਜਿਹੀ ਕਰਣੀ ਵਾਲੇ ਸੇਵਕ ਦਾ ਹਲਤ-ਪਲਤ ਸਵਾਰ ਦਿੰਦਾ ਹੈ:--

**ਸਤਿਗੁਰੁ ਸਿਖ ਕਾ ਹਲਤ ਪਲਤ ਸਵਾਰੈ ॥**

**ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥** [ਪੰਨਾ ੨੮੬

ਭਾਈ ਗੁਰਦਾਸ ਜੀ ਦੀ ਰਚਿਤ ਵਾਰ ੧੮ਵੀਂ ਪਉੜੀ ੧੪ਵੀਂ ਵਿਚ "ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ॥ ਸਚੀ ਦਰਗਹ ਜਾਇ ਸਚਾ ਪਿੜ ਮਲਿਆ॥" ਆਦਿ ਹੋਰ ਕਈ ਪਉੜੀਆਂ ਹਨ ਜੋ ਅਜੇਹੇ ਜੀਵਨ ਵਾਲੇ ਗੁਰਸਿਖਾਂ ਪ੍ਰਤੀ ਅਕੀਦਤ ਨਾਲ ਭਰੀਆਂ ਹੋਈਆਂ ਹਨ।

ਨੋਟ- ਰਾਗੀ ਸਿੰਘਾਂ ਨੂੰ ਸਾਧਾਰਨ ਜੀਆਂ ਦੇ ਚਲਾਣੇ ਤੇ ਅਜੇਹੇ ਸ਼ਬਦ ਪੜ੍ਹਨ ਤੋਂ ਗੁਰੇਜ਼ ਕਰਨਾ ਚਾਹੀਦਾ ਹੈ।

**ਮਾਰੂ ਮਹਲਾ ੫ ॥ ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ, ਕੀਰਤਨੁ ਹਰਿ ਹਰਿ ਗਾਈ ॥ ਸ੍ਰਮ ਥਾਕਾ ਪਾਏ ਬਿਸ੍ਰਾਮਾ, ਮਿਟਿ ਗਈ ਸਗਲੀ ਧਾਈ॥੧॥ ਅਬ ਮੋਹਿ ਜੀਵਨ ਪਦਵੀ ਪਾਈ ॥ ਚੀਤਿ ਆਇਓ ਮਨਿ ਪੁਰਖੁ ਬਿਧਾਤਾ, ਸੰਤਨ ਕੀ ਸਰਣਾਈ ॥੧॥ਰਹਾਉ॥ ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ, ਨਿਵਰੇ ਸਗਲ ਬੈਰਾਈ ॥ ਸਦ ਹਜੂਰਿ ਹਾਜਰੁ ਹੈ ਨਾਜਰੁ, ਕਤਹਿ ਨ ਭਇਓ ਦੂਰਾਈ ॥੨॥ ਸੁਖ ਸੀਤਲ ਸਰਧਾ ਸਭ ਪੂਰੀ, ਹੋਏ ਸੰਤ ਸਹਾਈ ॥ ਪਾਵਨ ਪਤਿਤ ਕੀਏ ਖਿਨ ਭੀਤਰਿ, ਮਹਿਮਾ ਕਥਨੁ ਨ ਜਾਈ ॥੩॥ ਨਿਰਭਉ ਭਏ ਸਗਲ ਭੈ ਖੋਏ, ਗੋਬਿੰਦ ਚਰਣ ਓਟਾਈ ॥ ਨਾਨਕੁ ਜਸੁ ਗਾਵੈ ਠਾਕੁਰ ਕਾ, ਰੈਣਿ ਦਿਨਸੁ ਲਿਵ ਲਾਈ ॥੪॥੬॥**

## ਉਚਾਰਨ ਸੇਧ

**ਫੁਟਕਲ:** 'ਗਾਈ' ਨੂੰ 'ਗਾਈਂ' ਉਚਾਰਨ ਦੀ ਸੇਧ ਸ਼ਬਦਾਰਥ ਤੋਂ ਮਿਲਦੀ ਹੈ ਜੋ ਕਿ ਠੀਕ ਨਹੀਂ ਹੈ।

**ਪਦ ਅਰਥ:** ਖੁਲਿਆ ਕਰਮੁ=ਭਾਗ ਖੁਲ੍ਹਿਆ। ਕੀਰਤਨੁ=(ਹਰੀ ਦੀ) ਕੀਰਤੀ, ਸਿਫਤਿ ਸਾਲਾਹ। ਸ੍ਰਮੁ ਥਾਕਾ=ਭੱਜ ਦੌੜ ਮੁੱਕ ਗਈ, ਥਕੇਵਾਂ ਲਹਿ ਗਿਆ। ਬਿਸ੍ਰਾਮਾ=ਟਿਕਾਉ। ਮਿਟਿ ਗਈ=ਮੁੱਕ ਗਈ। ਸਗਲੀ=ਸਾਰੀ। ਧਾਈ=ਭਟਕਣਾ। ਜੀਵਨ ਪਦਵੀ=ਅਮਰ ਪਦਵੀ 'ਜੀਵਨ ਪਦਵੀ ਹਰਿ ਕਾ ਨਾਉ'। ਚੀਤਿ=ਚਿੱਤ ਵਿਚ। ਪੁਰਖੁ=(ਸਰਬ ਵਿਆਪੀ ਅਕਾਲ) ਪੁਰਖ। ਬਿਧਾਤਾ=ਸਿਰਜਣਹਾਰ।੧।ਰਹਾਉ।

ਨਿਵਾਰੇ=ਦੂਰ ਕੀਤੇ। ਸਗਲ ਬੈਰਾਈ=ਸਾਰੇ ਵੈਰੀ। ਸਦ=ਸਦਾ। ਹਜੂਰਿ=ਪ੍ਰਤੱਖ। ਹਾਜਰੁ=ਸਦੀਵੀ ਹੋਂਦ ਵਾਲਾ। ਨਾਜਰੁ=ਵੇਖਣ ਵਾਲਾ। ਕਤਹਿ=ਕਿਤੇ ਭੀ। ਦੂਰਾਈ=ਦੂਰ।੨।

ਸੀਤਲ=ਠੰਡਾ। ਸਹਾਈ=ਮਦਦਗਾਰ। ਪਾਵਨ ਪਤਿਤ ਕੀਏ=ਪਤਿਤ (ਆਚਰਨ ਤੋਂ ਡਿੱਗਿਆਂ ਹੋਇਆਂ ਨੂੰ) ਪਵਿੱਤਰ ਕਰ ਦਿੱਤਾ। ਖਿਨ ਭੀਤਰਿ=ਛਿਨ ਵਿਚ। ਮਹਿਮਾ=ਵਡਿਆਈ। ਕਥਨੁ ਨ ਜਾਈ=ਆਖੀ ਨਹੀਂ ਜਾ ਸਕਦੀ।੩।

ਨਿਰਭਉ ਭਏ=ਡਰ ਤੋਂ ਰਹਿਤ ਹੋ ਗਏ। ਸਗਲ ਭੈ=ਸਾਰੇ ਡਰ। ਖੋਏ=ਦੂਰ ਕਰ ਦਿੱਤੇ। ਓਟਾਈ=ਓਟ (ਟੇਕ)ਲਈ। ਠਾਕੁਰ=ਮਾਲਕ। ਰੈਣ ਦਿਨਸੁ=ਰਾਤ ਦਿਨ। ਲਿਵ ਲਾਈ=ਲਿਵ ਲਾ ਕੇ, ਸੁਰਤਿ ਜੋੜ ਕੇ।੪।

**ਅਰਥ:** (ਮੇਰਾ) ਭਾਗ ਖੁਲ੍ਹਿਆ, ਮਾਲਕ ਦੀ ਮਿਹਰ ਹੋਈ (ਜਿਸ ਦਾ ਸਦਕਾ ਮੈਂ) ਪਰਮੇਸ਼ਰ ਦੀ ਕੀਰਤੀ (ਸਿਫਤਿ ਸਾਲਾਹ) ਗਾਇਨ ਕੀਤੀ। (ਮੇਰੀ) ਭੱਜ ਦੌੜ ਮੁੱਕ ਗਈ (ਭਾਵ ਸਾਰਾ ਥਕੇਵਾਂ ਲਹਿ ਗਿਆ ਅਤੇ ਆਤਮਿਕ) ਟਿਕਾਉ ਪਾ ਲਿਆ, ਸਾਰੀ ਥਾਈਂ (ਜਾਣ ਵਾਲੀ ਭਟਕਣਾ) ਦੂਰ ਹੋ ਗਈ।੧।

(ਹੇ ਭਾਈ!) ਹੁਣ ਮੈਂ ਜੀਵਨ ਦੀ (ਉਤਮ) ਪਦਵੀ ਪ੍ਰਾਪਤ ਕਰ ਲਈ ਹੈ, ਸੰਤ ਜਨਾਂ (ਭਾਵ ਸਤਿਗੁਰਾਂ) ਦੀ ਸ਼ਰਣ ਪੈਣ ਨਾਲ ਸਿਰਜਣਹਾਰ ਪੁਰਖ (ਮੇਰੇ) ਮਨ ਚਿਤ ਵਿਚ ਆ ਵਸਿਆ ਹੈ।੧।ਰਹਾਉ।

(ਹੇ ਭਾਈ! ਉਸ ਪ੍ਰਭੂ ਨੇ) ਕਾਮ, ਕ੍ਰੋਧ, ਲੋਭ, ਮੋਹ (ਆਦਿ ਵਿਕਾਰ) ਦੂਰ ਕਰ ਦਿੱਤੇ (ਅਤੇ ਹੋਰ) ਸਾਰੇ ਵੈਰੀ ਵੀ ਦੂਰ ਹੋ ਗਏ ਹਨ। (ਉਹ ਪਰਮੇਸ਼ਰ ਜੋ) ਸਦਾ ਪ੍ਰਤੱਖ ਹੈ, ਹਾਜ਼ਰ ਨਾਜ਼ਰ ਹਰ ਸਮੇਂ ਵੇਖਣ ਵਾਲਾ ਹੈ, (ਮੈਨੂੰ ਅੰਗ-ਸੰਗ ਵਸਦਾ ਦਿਸ ਪਿਆ, ਫਿਰ ਉਹ ਮੈਥੋਂ) ਕਦੇ ਵੀ ਦੂਰ ਨਹੀਂ ਹੋਇਆ।੨।

(ਹੇ ਭਾਈ! ਜਦੋਂ) ਸੰਤ (ਗੁਰੂ) ਮਦਦਗਾਰ ਬਣ ਗਏ, (ਆਤਮਿਕ) ਸੁਖ ਤੇ ਸ਼ੀਤਲਤਾ (ਮਿਲ ਗਈ ਅਤੇ ਮਨ ਦੀ) ਸਾਰੀ ਸ਼ਰਧਾ ਪੂਰੀ ਹੋ ਗਈ। (ਉਸ ਸੰਤ ਗੁਰੂ ਨੇ ਇਕ) ਖਿਨ ਵਿਚ ਪਾਪੀ ਪਵਿੱਤਰ ਕਰ ਦਿੱਤੇ, (ਉਸ ਦੀ) ਵਡਿਆਈ ਆਖੀ ਨਹੀਂ ਜਾ ਸਕਦੀ (ਕਿਉਂਕਿ ਉਹ ਬੇਅੰਤ ਹੈ)।੩।

(ਹੇ ਭਾਈ! ਜਦੋਂ ਮੈਂ) ਪ੍ਰਭੂ ਦੇ ਚਰਨਾਂ ਦੀ ਓਟ ਲੈ ਲਈ (ਮੇਰੇ) ਸਗਲੇ ਡਰ ਨਾਸ਼ ਹੋ ਗਏ, (ਮੈਂ) ਭੈ ਤੋਂ ਰਹਿਤ ਹੋ ਗਿਆ। (ਹੁਣ) ਨਾਨਕ ਦਿਨ ਰਾਤ ਲਿਵ ਲਾ ਕੇ (ਸੁਰਤਿ ਜੋੜ ਕੇ ਆਪਣੇ) ਮਾਲਕ ਦਾ ਜਸ ਗਾਉਂਦਾ ਹੈ।੪।੬।

## *ਇਕ ਸਪਸ਼ਟੀਕਰਨ-*

ਇਸ ਸ਼ਬਦ ਵਿਚ ਅੰਕਿਤ ਪੰਕਤੀ ''ਪਾਵਨ ਪਤਿਤ ਕੀਏ ਖਿਨ ਭੀਤਰਿ...'' ਪੜ੍ਹਨ ਸਮੇਂ ਸਾਧਾਰਨ ਪਾਠਕਾਂ ਦੀ ਗੱਲ ਇਕ ਪਾਸੇ ਰਹੀ, ਚੰਗੇ ਚੰਗੇ ਪਾਠੀ ਤੇ ਵਿਦਵਾਨ ਵੀ ਇਹ ਸੋਚਣ ਲਗ ਜਾਂਦੇ ਹਨ ਕਿ ਸਮਗਰ ਗੁਰਬਾਣੀ ਵਿਚ 'ਪਤਿਤ ਪਾਵਨ ਪਾਠ ਕਈ ਥਾਵਾਂ ਤੇ ਪ੍ਰਾਪਤ ਹੈ (ਵੇਖੋ ਪੰਨਾ ੬੯੪, ੧੩੦੬ ਆਦਿ) ਪਰ 'ਪਾਵਨ ਪਤਿਤ' ਪਾਠ ਜਿਸ ਨਾਲ ਅਰਥ ਦਾ ਅਨਰਥ ਹੁੰਦਾ ਹੈ, ਇਹ ਕਿਸੇ ਲਿਖਾਰੀ ਜਾਂ ਛਾਪੇਖ਼ਾਨੇ ਵਾਲਿਆਂ ਦੀ ਅਣਗਹਿਲੀ ਕਾਰਨ ਹੀ ਹੋਂਦ ਵਿਚ ਆਇਆ ਜਾਪਦਾ ਹੈ।

ਇਸ ਭੁਲੇਖੇ ਨੂੰ ਦੂਰ ਕਰਨ ਲਈ ਹੁਣ ਤੱਕ ਕਿਸੇ ਟੀਕਾਕਾਰ ਜਾਂ ਵਿਦਵਾਨ ਵਲੋਂ ਕੋਈ ਉਪਰਾਲਾ ਨਹੀਂ ਕੀਤਾ ਗਿਆ। ਗੁਰੂ ਦੀ ਕਿਰਪਾ ਨਾਲ ਖੋਜ ਕਰਨ ਤੇ ਗੁਰਮਤਿ ਦੇ ਧੁਰੰਧਰ ਵਿਦਵਾਨ ਭਾ.ਸ. ਗੁਰਦਾਸ ਜੀ ਜਿਨ੍ਹਾਂ ਦੀ ਰਚਨਾ ਪੰਥ ਵਿਚ 'ਕੁੰਜੀ' ਦੇ ਨਾਮ ਨਾਲ ਪ੍ਰਸਿਧ ਹੈ, ਉਸ ਚੋਂ ਹੇਠ ਲਿਖੀ ਵੰਨਗੀ ਦੇ ਦਰਸ਼ਨ ਹੁੰਦੇ ਹਨ:

**ਗੁਰਮਤਿ ਸਤਿ ਕਰਿ ਕੰਚਨ ਮਨੂਰ ਭਏ,**
**ਗੁਰਮਤਿ ਸਤਿ ਕਰਿ ਪਰਖਤ ਅੰਧ ਹੈ ।** **[ਕਬਿਤ ਨੰਬਰ ੨੭**

ਸੋ, ਕਾਵਿ ਵਿਚ ਪਿੰਗਲ ਤੇ ਪਾਠ-ਚਾਲ ਨੂੰ ਵੀ ਵਿਸ਼ੇਸ਼ ਥਾਂ ਪ੍ਰਾਪਤ ਹੈ। ਅਜਿਹੀਆਂ ਪੰਕਤੀਆਂ ਦੇ ਅਰਥ 'ਅਨਵੈ' ਰੂਪ ਵਿਚ ਕੀਤੇ ਜਾਂਦੇ ਹਨ। ਇਸ ਲਈ ਇਸ ਪੰਕਤੀ ਪ੍ਰਤੀ ਸ਼ੰਕਾ ਕਰਨੀ ਨਿਰਮੂਲ ਹੈ।

## ਸਾਰੰਸ਼ ਅਤੇ ਸਿਧਾਂਤ

ਇਹ ਪਾਵਨ ਸ਼ਬਦ ਪ੍ਰਭੂ ਵਲੋਂ ਹੋਈ ਬਖਸ਼ਿਸ਼ ਦਾ ਸੰਕੇਤਕ ਹੈ। ਜੀਵਨ-ਪਦਵੀ ਦਾ ਪ੍ਰਾਪਤ ਹੋਣਾ ਜੀਵਨ ਦੀ ਸਭ ਤੋਂ ਵੱਡੀ ਸਫਲਤਾ ਦਾ ਪ੍ਰਤੀਕ ਹੈ। ਗੁਰਬਾਣੀ ਵਿੱਚ ਜੀਵਨ-ਪਦਵੀ ਬਾਰੇ ਪ੍ਰਮਾਣਾਂ ਲਈ ਵੇਖੋ ਪੰਨਾ ੨੦੦, ੩੨੨, ਅਤੇ ੭੪੪ ਆਦਿ ਆਦਿ ।

ਇਸ ਪਦ ਪ੍ਰਾਪਤੀ ਦੀ ਨਿਸ਼ਾਨੀ ਇਹ ਹੈ ਕਿ ਨਾਮ-ਅਭਿਆਸੀ ਸਦਾ ਪਰਮੇਸ਼ਰ ਦੀ ਪਾਵਨ ਹਜ਼ੂਰੀ ਦਾ ਵਾਸੀ ਬਣ ਕੇ ਸਦੀਵੀ ਅਨੰਦ ਮਾਣਦਾ ਹੈ। ਇਸ ਸ਼ਬਦ ਦਾ ਇਤਿਹਾਸਕ ਪਖ ਇਉਂ ਪ੍ਰਸਿਧ ਹੈ ''ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਤੋਂ ਦਸ਼ਮੇਸ਼ ਪਿਤਾ ੩੦ ਅਕਤੂਬਰ, ੧੭੦੬ ਨੂੰ ਚਲੇ ਸਨ। ਨੰਦੇੜ ਸਾਹਿਬ ਜਾ ਕੇ ਗੁਰੂ

ਗੋਬਿੰਦ ਸਿੰਘ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਪੰਜ ਪੈਸੇ ਨਾਰੀਅਲ ਭੇਟ ਰਖ ਕੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਿਆ ਅਤੇ ਹੁਕਮ ਕੀਤਾ:-

'ਮੇਰੀ ਜਗਹ ਗ੍ਰੰਥ ਸਾਹਿਬ ਕੋ ਜਾਣਨਾ॥ ਜੋ ਸਿਖ ਜਾਨੇਗਾ ਤਿਸ ਕੀ ਘਾਲਿ ਥਾਇਂ ਪਇਗੀ।'

ਉਸ ਸਮੇਂ ਜਦ ਵਾਕ ਲਿਆ ਗਿਆ ਤਾਂ ਇਹੋ ਸ਼ਬਦ ਹੁਕਮ ਰੂਪ ਵਿਚ ਆਇਆ ਸੀ। ਅਜ ਵੀ ਕਈ ਸੂਝਵਾਨ ਤੇ ਸੁਘੜ ਕੀਰਤਨੀਏ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਵਾਲੇ ਪਵਿੱਤਰ ਦਿਹਾੜੇ ਇਸ ਸ਼ਬਦ ਦਾ ਗਾਇਨ ਬੜੇ ਪ੍ਰੇਮ ਨਾਲ ਕਰਦੇ ਹਨ।

**ਮਾਰੂ ਮਹਲਾ ੫ ॥ ਜੋ ਸਮਰਥੁ ਸਰਬ ਗੁਣ ਨਾਇਕੁ, ਤਿਸ ਕਉ ਕਬਹੁ ਨ ਗਾਵਸਿ ਰੇ ॥ ਛੋਡਿ ਜਾਇ ਖਿਨ ਭੀਤਰਿ ਤਾ ਕਉ, ਉਆ ਕਉ ਫਿਰਿ ਫਿਰਿ ਧਾਵਸਿ ਰੇ ॥੧॥ ਅਪੁਨੇ ਪ੍ਰਭ ਕਉ, ਕਿਉ ਨ ਸਮਾਰਸਿ ਰੇ ॥ ਬੈਰੀ ਸੰਗਿ ਰੰਗ ਰਸਿ ਰਚਿਆ, ਤਿਸੁ ਸਿਉ ਜੀਅਰਾ ਜਾਰਸਿ ਰੇ ॥੧॥ਰਹਾਉ॥ ਜਾ ਕੈ ਨਾਮਿ ਸੁਨਿਐ ਜਮੁ ਛੋਡੈ, ਤਾ ਕੀ ਸਰਣਿ ਨ ਪਾਵਸਿ ਰੇ ॥ ਕਾਢਿ ਦੇਇ ਸਿਆਲ ਬਪੁਰੇ ਕਉ, ਤਾ ਕੀ ਓਟ ਟਿਕਾਵਸਿ ਰੇ ॥੨॥ ਜਿਸ ਕਾ ਜਾਸੁ ਸੁਨਤ ਭਵ ਤਰੀਐ, ਤਾ ਸਿਉ ਰੰਗੁ ਨ ਲਾਵਸਿ ਰੇ ॥ ਥੋਰੀ ਬਾਤ ਅਲਪ ਸੁਪਨੇ ਕੀ ਬਹੁਰਿ ਬਹੁਰਿ ਅਟਕਾਵਸਿ ਰੇ ॥੩॥ ਭਇਓ ਪ੍ਰਸਾਦੁ ਕ੍ਰਿਪਾਨਿਧਿ ਠਾਕੁਰ, ਸੰਤ ਸੰਗਿ ਪਤਿ ਪਾਈ ॥ ਕਹੁ ਨਾਨਕ ਤ੍ਰੈਗੁਣ ਭ੍ਰਮੁ ਛੂਟਾ, ਜਉ ਪ੍ਰਭ ਭਏ ਸਹਾਈ ॥੪॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਕਿਉਂ।**ਬਿੰਦੀ ਰਹਿਤ:** ਤਾ ਕਉ, ਜਾ ਕਉ, ਜਾ ਕੈ, ਤਾ ਕੀ, ਤਾ ਸਿਉ, ਜਉ।

**ਪਦ ਅਰਥ:** ਸਮਰਥ=ਸਾਰੀਆਂ ਸ਼ਕਤੀਆਂ ਦਾ ਮਾਲਕ। ਸਰਬ ਗੁਣਨਾਇਕੁ=ਸਾਰੇ ਗੁਣਾਂ ਦਾ ਮਾਲਕ। ਕਬਹੁ ਨ=ਕਦੇ ਵੀ ਨਹੀਂ। ਗਾਵਿਸ=ਗਾਉਂਦਾ ਹੈ। ਛੋਡਿ ਜਾਇ=ਛੱਡ ਜਾਂਦਾ ਹੈ। ਖਿਨ ਭੀਤਰਿ=ਇਕ ਖਿਨ ਵਿਚ, ਭਾਵ ਝਟਪਟ। ਤਾ ਕਉ=ਉਸ (ਮਾਇਆ) ਨੂੰ। ਉਆ ਕਉ=ਉਸ ਵੱਲ। ਫਿਰ ਫਿਰਿ=ਮੁੜ ਕੇ। ਧਾਵਸਿ=ਦੌੜਦਾ ਹੈ।੧।

ਕਿਉ ਨ ਸਮਾਰਸਿ=ਕਿਉਂ ਨਹੀਂ ਸੰਭਾਲਦਾ? ਕਿਉਂ ਨਹੀਂ ਯਾਦ ਕਰਦਾ?। ਬੈਰੀ ਸੰਗਿ=ਵੈਰੀ ਦੇ ਨਾਲ। ਰੰਗ ਰਸਿ=ਪਿਆਰ ਤੇ ਰਸ ਵਿਚ। ਰਚਿਆ=ਫਸਿਆ ਹੋਇਆ। ਤਿਸੁ ਸਿਉ=ਉਸ (ਮੋਹ) ਨਾਲ। ਜੀਅਰਾ=ਜਿੰਦ। ਜਾਰਸਿ ਰੇ=ਤੂੰ ਸਾੜ ਰਿਹਾ ਹੈਂ।੧।ਰਹਾਉ।

ਜਾ ਕੈ=ਜਿਸ (ਪਰਮਾਤਮਾ) ਦੇ। ਨਾਮਿ ਸੁਨਿਐ=ਨਾਮ ਸੁਣਨ ਨਾਲ। ਜਮੁ ਛੋਡੈ=ਜਮ ਛਡ ਦੇਂਦਾ ਹੈ। ਤਾ ਕੀ=ਉਸ (ਪ੍ਰਭੂ) ਦੀ। ਸਰਣਿ=ਸ਼ਰਨ ਵਿਚ। ਨ ਪਾਵਸਿ=ਨਹੀਂ ਪੈਂਦਾ। ਕਾਢਿ ਦੇਇ=ਕੱਢ ਦਿੰਦਾ ਹੈ। ਸਿਆਲ ਬਪੁਰੈ ਕਉ=ਵਿਚਾਰੇ (ਆਲਸ ਰੂਪ) ਗਿੱਦੜ ਨੂੰ। ਓਟ ਟਿਕਾਵਸਿ=ਓਟ ਪਕੜ ਲੈ।੨।

ਜਾਸੁ=ਜੱਸ। ਸੁਨਤ=ਸੁਣਦਿਆਂ। ਭਵ ਤਰੀਐ=ਸੰਸਾਰ ਤੋਂ ਤਰ ਜਾਈਦਾ ਹੈ। ਰੰਗੁ=ਪ੍ਰੇਮ। ਨ ਲਾਵਸਿ=ਨਹੀਂ ਲਾਉਂਦਾ। ਥੋੜੀ=ਥੋੜੀ ਜਿਹੀ। ਬਾਤ=ਗੱਲ। ਅਲਪ=ਛੋਟੀ। ਬਹੁਰਿ ਬਹੁਰਿ=ਮੁੜ ਮੁੜ। ਅਟਕਾਵਸਿ=ਰੋਕਦਾ ਹੈ।੩।

ਪ੍ਰਸਾਦੁ=ਕਿਰਪਾ। ਕ੍ਰਿਪਾ ਨਿਧਿ=ਕਿਰਪਾ ਦਾ ਖਜ਼ਾਨਾ। ਠਾਕੁਰ=ਮਾਲਕ। ਪਤਿ=ਇਜ਼ਤ। ਤ੍ਰੈ ਗੁਣ ਭ੍ਰਮੁ=ਤਿੰਨਾਂ ਗੁਣਾਂ ਵਾਲਾ ਭਰਮ। ਛੂਟਾ=ਛੁੱਟ ਗਿਆ, ਦੂਰ ਹੋ ਗਿਆ। ਭਏ=ਹੋਏ।੪।

**ਅਰਥ:** (ਹੇ ਭਾਈ! ਇਹ ਬੜੀ ਹੈਰਾਨੀ ਵਾਲੀ ਗਲ ਹੈ ਕਿ) ਜਿਹੜਾ (ਪਰਮੇਸ਼ਰ) ਸਾਰੀਆਂ ਸ਼ਕਤੀਆਂ ਦਾ ਮਾਲਕ ਹੈ, (ਤੂੰ) ਉਸ ਨੂੰ ਕਦੇ ਨਹੀਂ ਗਾਉਂਦਾ ਭਾਵ ਉਸਦੇ ਗੁਣ ਯਾਦ ਨਹੀਂ ਕਰਦਾ। (ਜਿਸ ਮਾਇਆ) ਨੂੰ (ਹਰੇਕ ਮਨੁੱਖ) ਇਕ ਖਿਨ ਵਿਚ ਛੱਡ ਜਾਂਦਾ ਹੈ, (ਤੂੰ) ਮੁੜ ਮੁੜ ਉਸ ਵਲ ਹੀ ਦੌੜਦਾ ਹੈਂ।੧।

(ਹੇ ਭਾਈ! ਤੂੰ) ਆਪਣੇ ਮਾਲਕ ਨੂੰ ਕਿਉਂ ਯਾਦ ਨਹੀਂ ਕਰਦਾ? (ਤੂੰ ਤਾਂ ਆਪਣੇ) ਵੈਰੀ (ਮਾਇਕ ਪਦਾਰਥਾਂ ਦੇ ਮੋਹ) ਰਸ ਵਿਚ ਰਚਿਆ ਪਿਆ ਹੈਂ ਅਤੇ ਉਸ (ਮੋਹ) ਨਾਲ (ਆਪਣਾ) ਜੀਉੜਾ ਸਾੜ ਰਿਹਾ ਹੈਂ ਭਾਵ (ਦੁਖੀ ਕਰ ਰਿਹਾ ਹੈਂ)।੧।ਰਹਾਉ।

(ਹੇ ਭਾਈ!) ਜਿਸ (ਪਰਮੇਸ਼ਰ ਦਾ) ਨਾਮ ਸੁਣਨ ਨਾਲ ਜਮ ਛੱਡ ਜਾਂਦਾ ਹੈ (ਤੂੰ) ਉਸ (ਪਰਮੇਸ਼ਰ ਦੀ) ਸ਼ਰਨ ਨਹੀਂ ਪੈਂਦਾ। (ਓਇ ਕਮਲਿਆ! ਤੂੰ ਆਪਣੇ ਅੰਦਰ) ਉਸ (ਪ੍ਰਭੂ) ਦੀ ਓਟ ਟਿਕਾਅ ਲੈ ਜਿਹੜਾ (ਤੇਰੇ ਆਲਸ ਰੂਪ) ਗਿੱਦੜ ਵਿਚਾਰੇ ਨੂੰ ਬਾਹਰ ਕੱਢ ਦਿੰਦਾ ਹੈ।੨।

(ਹੇ ਭਾਈ!) ਜਿਸ ਪ੍ਰਭੂ ਦਾ ਜਸ ਸੁਣਦਿਆਂ ਸੰਸਾਰ ਸਾਗਰ ਤੋਂ ਤਰ ਜਾਈਦਾ ਹੈ, (ਤੂੰ) ਉਸ (ਪ੍ਰਭੂ) ਨਾਲ ਪ੍ਰੇਮ ਨਹੀਂ ਲਾਉਂਦਾ। (ਜਿਹੜੀ) ਗੱਲ ਥੋੜੀ ਜਿਹੀ ਸੁਪਨੇ ਦੀ (ਨਿਆਈਂ ਛਿਨ-ਭੰਗਰ ਹੈ) ਤੂੰ ਉਸ ਵਿਚ) ਮੁੜ ਮੁੜ ਕੇ ਆਪਣਾ ਮਨ ਅਟਕਾਅ ਰਿਹਾ ਹੈਂ।੩।

(ਹੇ ਭਾਈ!) ਜਿਸ ਮਨੁੱਖ ਉਤੇ ਕਿਰਪਾ ਦੇ ਖਜ਼ਾਨੇ ਵਾਲੇ ਮਾਲਕ ਦਾ ਪ੍ਰਸਾਦੁ (ਕਿਰਪਾ ਭਾਵ ਖੁੱਸ਼ੀ) ਹੋਇਆ, (ਉਸ ਨੇ) ਸੰਤਾਂ ਦਾ ਸੰਗ ਕਰਕੇ (ਲੋਕ-ਪਰਲੋਕ ਵਿਚ) ਇਜ਼ਤ ਪਾ ਲਈ। (ਗੁਰੂ ਜੀ ਨੂੰ ਅੰਤਰ ਆਤਮੇ ਇਹ ਬਾਣੀ ਇਉਂ ਪ੍ਰਕਾਸ਼ ਹੋਈ) ਨਾਨਕ! (ਤੂੰ) ਆਖ ਜਦੋਂ (ਜਿਸ ਜੀਵ ਉਤੇ) ਪ੍ਰਭੂ ਸਹਾਈ ਹੋਏ (ਉਸ ਜੀਵ ਦਾ) ਤਿੰਨਾਂ ਗੁਣਾਂ ਵਾਲਾ (ਮਾਇਆ ਦਾ) ਭਰਮ ਦੂਰ ਹੋ ਗਿਆ।੪।੭।

## ਅਰਥ ਭੇਦ ਅਤੇ ਨਿਰਣੈ

**ਬੈਰੀ ਸੰਗਿ ਰੰਗ ਰਸਿ ਰਚਿਆ, ਤਿਸੁ ਸਿਉ ਜੀਅਰਾ ਜਾਰਸਿ ਰੇ ॥**

**ਬੈਰੀ ਸੰਗਿ ਰੰਗ ਰਸਿ ਰਚਿਆ, ਤਿਸੁ ਸਿਉ ਜੀਅਰਾ ਜਾਗਸਿ ਰੇ ॥**

**ਨਿਰਣੈ:** ਸ਼ਬਦਾਰਥ ਵਿਚ ਇਸ ਪੰਕਤੀ ਅੰਦਰ ਅੰਕਿਤ ਪਾਠ 'ਜਾਰਸਿ' ਹੈ ਅਤੇ ਅਰਥ ਇਉਂ ਕੀਤੇ ਹਨ:-- ''ਸਾੜ ਰਿਹਾ ਹੈਂ। ਕਈ ਪਾਵਨ ਸਰੂਪਾਂ ਵਿਚ ਪਾਠ 'ਜਾਗਸਿ' ਹੈ।''

ਪਾਠ ਭੇਦਾਂ ਵਾਲੀ ਸੂਚੀ ਜੋ ਸ਼੍ਰੋ. ਗੁ. ਪ੍ਰੰਬਧਕ ਕਮੇਟੀ, ਅੰਮ੍ਰਿਤਸਰ, ਨੇ ਜਨਵਰੀ ੧੯੭੭, ਵਿਚ ਪ੍ਰਕਾਸ਼ਤ ਕਰਵਾਈ ਸੀ ਉਸ ਵਿਚ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨ ਬੀੜਾਂ ਸਬੰਧੀ 'ਖਾਲਸਾ ਗੁਰਮਤ ਖੋਜ ਪ੍ਰਕਾਸ਼' ਵਿਚ ਇਸ ਪਾਠ ਭੇਦ ਬਾਰੇ ਕੋਈ ਜ਼ਿਕਰ ਨਹੀਂ ਹੈ। 'ਗੁਰੂ ਗਿਰਾਰਥ ਕੋਸ਼' (ਪੰ: ਤਾਰਾ ਸਿੰਘ ਨਰੋਤਮ) ਵਿਚ 'ਜਾਰਸਿ' ਪਾਠ ਦਰਜ ਹੈ।

ਪ੍ਰਿਯਾਇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਕ੍ਰਿਤ ਸੰਤ ਸੁਤੇ ਪ੍ਰਕਾਸ਼ ਵਿਚ ਇਸ ਭੇਦ ਨੂੰ ਇਸ ਤਰ੍ਹਾਂ ਉਜਾਗਰ ਕੀਤਾ ਗਿਆ ਹੈ:- ਜਾਗਸਿ=ਪਾਠ ਭਾਈ ਗੁਰਦਾਸ ਜੀ ਦੀ ਬੀੜ ਦਾ ਤੇ 'ਜਾਰਸਿ' ਪਾਠ ਭਾਈ ਬੰਨੋ ਦੀ ਬੀੜ ਦਾ ਹੈ। ਅਰਥ ਜਾਗਤ ਤੇ ਜਾਲਦਾ ਹੈ।

ਇਉਂ ਪ੍ਰਤੀਤ ਹੁੰਦਾ ਹੈ ਕਿ ਸੰਤ ਸੁਤੇ ਪ੍ਰਕਾਸ਼ ਜੀ ਨੇ ਆਪ ਕਿਸੇ ਸਰੂਪ ਦੇ ਦਰਸ਼ਨ ਨਹੀਂ ਕੀਤੇ ਉਪ੍ਰੋਕਤ ਨੋਟ ਕਿਸੇ ਪਾਸੋਂ ਸੁਣਿਆ ਸੁਣਾਇਆ ਲਿਖਿਆ ਹੋਵੇਗਾ ਕਿਉਂਕਿ ਦਾਸਰੇ ਪਾਸ ਭਾਈ ਬੰਨੋ ਵਾਲੀ ਹੱਥ ਲਿਖਤੀ ਬੀੜ ਦੇ ਸਰੂਪ ਮੌਜੂਦ ਹਨ ਜਿਨ੍ਹਾਂ ਵਿਚ ਪਾਠ 'ਜਾਗਸਿ' ਹੈ ਜਿਸ ਤੋਂ 'ਜਾਰਸਿ' ਪਾਠ ਕਰਤਾਰਪੁਰੀ ਸਰੂਪ ਦਾ ਹੀ ਹੋ ਸਕਦਾ ਹੈ। 'ਗੁਰਬਾਣੀ ਪਾਠ ਦਰਸ਼ਨ' (ਸੰਤ ਭਿੰਡਰਾਂ) ਵਿਚ 'ਜਾਰਸਿ' ਹੀ ਮੁਖ ਪਾਠ ਮੰਨਿਆ ਹੈ।

ਜੇ ਸਾਰੇ ਸ਼ਬਦ ਦਾ ਅਧਿਐਨ ਕਰੀਏ ਤਾਂ 'ਜਾਰਸਿ' ਪਦ ਨਾਲ ਹੀ ਅਰਥ ਲੜੀ ਠੀਕ ਬਝਦੀ ਹੈ।

(ਹੇ ਭਾਈ! ਤੂੰ ਆਪਣੇ) ਵੈਰੀ (ਕਮਾਦਿਕਾਂ) ਦੇ ਪ੍ਰਭਾਵ ਹੇਠਾਂ, ਮਾਇਕੀ ਪਦਾਰਥ ਅਥਵਾ ਵਿਕਾਰਾਂ ਦੇ ਰੰਗ ਵਿਚ ਰਚਿਆ ਪਿਆ ਹੈਂ (ਅਤੇ) ਇਸ ਰਸ ਵਿਚ ਹੀ ਆਪਣਾ ਜੀਉੜਾ ਸਾੜ ਰਿਹਾ ਹੈਂ।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਵਲੋਂ ਘੁੱਥੇ ਹੋਏ ਜੀਵ ਨੂੰ ਪਾਵਨ ਉਪਦੇਸ਼ ਦਿੱਤਾ ਗਿਆ ਹੈ ਕਿ ਹੇ ਜੀਵ! ਜੋ ਸਮੂਹ ਗੁਣਾਂ ਦਾ ਦਾਤਾ, ਸਰਬ ਕਲਾ ਸਮਰਥ ਪਰਮੇਸ਼ਰ ਹੈ, ਤੂੰ ਉਸ ਹਰੀ ਨੂੰ ਛੱਡ ਕੇ ਮਾਇਆ ਦੇ ਹੋਛੇ ਰਸਾਂ ਵਿਚ ਕਿਉਂ ਲਿਪਾਇਮਾਨ ਹੋ ਰਿਹਾ ਹੈਂ? ਰਸਾਂ ਵਿਚ ਫਸਿਆਂ ਅਉਗਣਾਂ ਤੋਂ ਛੁਟਕਾਰਾ ਨਹੀਂ ਹੋ ਸਕਦਾ। ਇਸ ਲਈ ਆਪਣੇ ਮਨ ਵਿਚੋਂ ਆਲਸ ਰੂਪ ਗਿਦੜ ਵਾਲਾ ਸੁਭਾਉ ਕੱਢ ਅਤੇ ਨਾਮ ਜਪਣ ਦਾ ਉਦਮ ਕਰ:--

**੧. ਪਰਭਾਤੇ ਪ੍ਰਭ ਨਾਮੁ ਜਪਿ, ਗੁਰ ਕੇ ਚਰਣ ਧਿਆਇ॥**
**ਜਨਮ ਮਰਣ ਮਲੁ ਉਤਰੈ, ਸਚੇ ਕੇ ਗੁਣ ਗਾਇ ॥** [ਪੰਨਾ ੧੦੯੯

**੨. ਉਦਮੁ ਕਰਿ ਹਰਿ ਜਾਪਣਾ, ਵਡਭਾਗੀ ਧਨੁ ਖਾਟਿ ॥**
**ਸੰਤ ਸੰਗਿ ਹਰਿ ਸਿਮਰਣਾ, ਮਲੁ ਜਨਮ ਜਨਮ ਕੀ ਕਾਟਿ॥** [ਪੰਨਾ ੪੮

**੩. ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ ॥** [ਪੰਨਾ ੫੨੨

ਸਿਧਾਂਤ ਇਹ ਹੈ ਕਿ ਜਿਹੜਾ ਜੀਵ ਸਰਬ ਗੁਣ-ਨਾਇਕ ਦੀ ਸਚੇ ਹਿਰਦੇ ਨਾਲ ਸਿਫਤਿ ਸਾਲਾਹ ਕਰਦਾ ਹੈ, ਉਸ ਦੇ ਦਿਲ ਚੋਂ ਤ੍ਰੈ-ਗੁਣੀ ਮਾਇਆ ਦਾ ਭਰਮ-ਭੁਲੇਖਾ ਦੂਰ ਹੋ ਜਾਂਦਾ ਹੈ।

**ਮਾਰੂ ਮਹਲਾ ੫ ॥ ਅੰਤਰਜਾਮੀ ਸਭ ਬਿਧਿ ਜਾਨੈ, ਤਿਸ ਤੇ ਕਹਾ ਦੁਲਾਰਿਓ ॥ ਹਸਤ ਪਾਵ ਝਰੇ ਖਿਨ ਭੀਤਰਿ, ਅਗਨਿ ਸੰਗਿ ਲੈ ਜਾਰਿਓ ॥੧॥ ਮੂੜੇ, ਤੈ ਮਨ ਤੇ ਰਾਮੁ ਬਿਸਾਰਿਓ ॥ ਲੂਣੁ ਖਾਇ ਕਰਹਿ ਹਰਾਮਖੋਰੀ, ਪੇਖਤ ਨੈਨ ਬਿਦਾਰਿਓ ॥੧॥ਰਹਾਉ॥ ਅਸਾਧ ਰੋਗੁ ਉਪਜਿਓ ਤਨ ਭੀਤਰਿ, ਟਰਤ ਨ ਕਾਹੂ ਟਾਰਿਓ ॥ ਪ੍ਰਭ ਬਿਸਰਤ ਮਹਾ ਦੁਖੁ ਪਾਇਓ, ਇਹੁ ਨਾਨਕ ਤਤੁ ਬੀਚਾਰਿਓ ॥੨॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਂਵ, ਤੈਂ, ਕਰਹਿੰ, ਮਹਾਂ।

**ਬਿੰਦੀ ਰਹਿਤ:** ਕਹਾ।

**ਪਦ ਅਰਥ:** ਅੰਤਰਜਾਮੀ=ਅੰਦਰ (ਹਿਰਦੇ) ਦੀਆਂ ਗਲਾਂ ਜਾਣਨ ਵਾਲਾ। ਸਭ ਬਿਧਿ=ਹਰ ਤਰ੍ਹਾਂ ਦੀ ਹਾਲਤ (ਗੱਲ)। ਜਾਨੈ=ਜਾਣਦਾ ਹੈ। ਤਿਸ ਤੇ=ਉਸ (ਵਾਹਿਗੁਰੂ) ਤੋਂ। ਕਹਾ ਦੁਲਾਰਿਓ=ਕੀ ਲੁਕਾਇਆ (ਛੁਪਾਇਆ) ਜਾ ਸਕਦਾ ਹੈ?। ਹਸਤ=ਹੱਥ। ਪਾਵ=ਪੈਰ। ਝਰੇ=ਝੜ ਗਏ, ਸੜ ਗਏ। ਖਿਨ ਭੀਤਰਿ=(ਇਕ) ਛਿਨ ਵਿਚ। ਜਾਰਿਓ=ਸਾੜ ਦਿੱਤੇ।੧।

ਮੂੜੇ ਹੇ ਮੂਰਖ! ਹੇ ਅਗਿਆਨੀ ਜੀਵ!। ਤੈ=ਤੂੰ। ਖਾਇ=ਖਾ ਕੇ। ਕਰਹਿ=ਕਰਦਾ ਹੈਂ। ਹਰਾਮਖੋਰੀ= ਹਰਾਮ ਦਾ ਮਾਲ ਖਾਣ ਵਾਲੀ ਕਰਤੂਤ। ਪੇਖਤ ਨੈਨ=ਅੱਖਾਂ ਦੇ ਵੇਖਦਿਆਂ (ਸਾਹਮਣੇ)। ਬਿਦਾਰਿਓ=ਪਾੜਿਆ ਗਿਆ।੧।ਰਹਾਉ।

ਅਸਾਧ ਰੋਗੁ=ਲਾ-ਇਲਾਜ ਰੋਗ। ਉਪਜਿਓ=ਪੈਦਾ ਹੋ ਗਿਆ। ਟਰਤ ਨ=ਟਲਦਾ ਨਹੀਂ, ਦੂਰ ਨਹੀਂ ਹੁੰਦਾ। ਕਾਹੂ=ਕਿਸੇ ਤੋਂ (ਕਿਸੇ ਹੀਲੇ ਨਾਲ ਵੀ)। ਟਾਰਿਓ=ਟਾਲਿਆਂ, ਦੂਰ ਕੀਤਿਆਂ।ਮਹਾ=ਵੱਡਾ। ਤਤ=ਸਾਰ, ਨਿਚੋੜ।੨।

**ਅਰਥ:** (ਹੇ ਮੂਰਖ ਜੀਵ! ਉਹ) ਅੰਤਰਜਾਮੀ (ਪ੍ਰਭੂ ਹਰੇਕ ਮਨੁਖ ਦੇ ਅੰਦਰ ਦੀ ਗੱਲ) ਹਰ ਤਰ੍ਹਾਂ ਦੀ ਹਾਲਤ ਜਾਣਦਾ ਹੈ, ਉਸ ਪਾਸੋਂ ਕੀ ਲੁਕਾਇਆ ਜਾ ਸਕਦਾ ਹੈ? (ਭਾਵ ਕੁਝ ਨਹੀਂ ਲੁਕਾਇਆ ਜਾ ਸਕਦਾ)। (ਜਦੋਂ ਮਨੁੱਖ ਦਾ ਸਰੀਰ) ਅੱਗ ਦੇ ਨਾਲ ਸਾੜਿਆ ਗਿਆ (ਓਦੋਂ ਇਸ ਦੇ) ਹੱਥ ਪੈਰ (ਜਿਨ੍ਹਾਂ ਨਾਲ ਇਹ ਕ੍ਰਿਆ ਕਰਮ ਕਰਦਾ ਸੀ) ਇਕ ਛਿਨ ਵਿਚ ਸਾੜ ਦਿੱਤੇ ਗਏ।੧।

ਹੇ ਮੂਰਖ! ਤੂੰ (ਆਪਣੇ) ਮਨ ਤੋਂ ਪਰਮਾਤਮਾ ਨੂੰ ਭੁਲਾ ਦਿੱਤਾ ਹੈ। (ਤੂੰ ਉਸ ਪ੍ਰਭੂ ਦਾ ਦਿੱਤਾ) ਲੂਣ (ਭਾਵ ਅਨੇਕ ਪ੍ਰਕਾਰ ਦੇ ਪਦਾਰਥ) ਖਾ ਕੇ ਹਰਾਮਖੋਰੀ ਕਰ ਰਿਹਾ ਹੈਂ (ਕਿਉਂਕਿ ਉਸ ਨੂੰ ਯਾਦ ਨਾ ਕਰਕੇ ਉਸ ਦਾ ਸ਼ੁਕਰਾਨਾ ਨਹੀਂ ਕਰ ਰਿਹਾ, ਯਾਦ ਰਖੀਂ ਤੂੰ ਆਪਣੀਆਂ) ਅੱਖਾਂ ਦੇ ਵੇਖਦਿਆਂ ਹੀ (ਜਮਦੂਤਾਂ ਤੋਂ) ਪਾੜਿਆ ਜਾਵੇਂਗਾ (ਭਾਵ ਜ਼ੁਲਮ ਦਾ ਸ਼ਿਕਾਰ ਹੋ ਜਾਵੇਂਗਾ)।੧।ਰਹਾਉ।

(ਇਸ ਹਰਾਮਖੋਰੀ ਕਾਰਨ ਤੇਰੇ) ਸਰੀਰ ਵਿਚ ਲਾ-ਇਲਾਜ ਰੋਗ ਪੈਦਾ ਹੋ ਗਿਆ (ਜਿਹੜਾ) ਕਿਸੇ ਤੋਂ ਭੀ (ਕਿਸੇ ਤਰੀਕੇ ਨਾਲ) ਟਾਲਿਆਂ ਨਹੀਂ ਟਲ ਸਕਿਆ (ਭਾਵ ਦੂਰ ਨਹੀਂ ਹੋ ਸਕਿਆ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਾਂ ਸਾਰੀ ਵਿਚਾਰ ਦਾ) ਸਾਰ ਇਹ ਕੱਢਿਆ ਹੈ (ਹੇ ਭਾਈ!) ਪ੍ਰਭੂ ਨੂੰ ਵਿਸਾਰਨ ਦੇ ਫਲ ਸਰੂਪ ਹੀ (ਤੂੰ ਜਮਾਂ ਦੀ ਮਾਰ ਖਾਣ ਵਾਲਾ) ਵੱਡਾ ਦੁਖ ਪਾਇਆ ਹੈ।੨।੮।

## ਅਰਥ ਭੇਦ ਅਤੇ ਨਿਰਣੈ

**ਲੂਣੁ ਖਾਇ ਕਰਹਿ ਹਰਾਮ ਖੋਰੀ, ਪੇਖਤ ਨੈਨ ਬਿਦਾਰਿਓ ॥**

ਵੱਖ ਵੱਖ ਅਰਥ:

੧. ਲੂਣ ਖਾਇ ਕਰਿ (ਹਰਾਮ ਖੋਰੀ) ਕ੍ਰਿਤਘਣਤਾ ਕਰ ਰਹਾ ਹੈ ਸਭ ਸੰਬੰਧੀਆਂ ਦੇ ਨੇਤ੍ਰੀ ਦੇਖਤਿਆਂ ਤੂੰ ਮਾਰਿਆ ਜਾਇੰਗਾ ਭਾਵ ਤੇਰਾ ਰਖਕੁ ਕੋਈ ਨਹੀਂ ਹੈ। [ਫ. ਸ.

੨. ਅੱਖੀ ਵੇਖਦਿਆਂ ਵੇਖਦਿਆਂ ਤੂੰ ਮਾਰਿਆ ਜਾਵੇਂਗਾ। [ਸ਼ਬਦਾਰਥ

੩. (ਹੇ ਮੂਰਖ! ਜਿਸ ਸਰੀਰ ਦੀ ਖ਼ਾਤਰ ਤੂੰ ਹਰਾਮ ਖੋਰੀ ਕਰਦਾ ਹੈਂ, ਉਹ ਸਰੀਰ ਅੰਤ ਵੇਲੇ) ਅੱਗ ਵਿਚ ਪਾ ਕੇ ਸਾੜਿਆ ਜਾਂਦਾ ਹੈ, ਨੈਨ ਬਿਦਾਰਿਓ ਨੈਨ ਬਿਦਾਰਿ, ਅੱਖਾਂ ਪਾੜ ਪਾੜ ਕੇ ਬਦੀਦਾਂ ਵਾਂਗ ਸ਼ਰਮ-ਹਯਾ ਲਾਹ ਕੇ। [ਦਰਪਣ

**ਨਿਰਣੈ:** ਗੁਰਬਾਣੀ ਵਿਚ 'ਬਿਦਾਰਿਓ' ਸ਼ੰਬਦ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚ ਮਿਲਦੀ ਹੈ:–

੧. **ਨਾਮੁ ਜਪਤ ਮਹਾ ਸੁਖੁ ਪਾਇਓ, ਚਿੰਤਾ ਰੋਗੁ ਬਿਦਾਰਿਓ ॥** [ਪੰਨਾ ੫੨੯

੨. **ਕ੍ਰਿਪਾ ਕਟਾਖ ਅਵਲੋਕਨੁ ਕੀਨੋ, ਦਾਸ ਕਾ ਦੂਖੁ ਬਿਦਾਰਿਓ॥** [ਪੰਨਾ ੬੮੧

੩. **ਹਰਨਾਖਸੁ ਜਿਨਿ ਨਖਹ ਬਿਦਾਰਿਓ, ਸੁਰਿ ਨਰ ਕੀਏ ਸਨਾਥਾ॥** [ਪੰਨਾ ੧੧

'ਬਿਦਾਰਿਓ' ਦੇ ਅਰਥ-ਲੁਕਾਣਾ, ਛਪਾਣਾ, ਦੂਰ ਕਰਨਾ, ਪਾੜਨਾ ਆਦਿ ਕਈ ਹਨ। ਸੰਬੰਧਤ ਪੰਕਤੀ ਦੇ ਅਰਥ ਜਿਵੇਂ 'ਦਰਪਣ' ਦੇ ਕਰਤਾ ਨੇ ਕੀਤੇ ਹਨ ਬਾਕੀ ਟੀਕਾਕਾਰਾਂ ਨਾਲੋਂ ਵੱਖਰੀ ਕਿਸਮ ਦੇ ਹਨ। ਗੁਰਬਾਣੀ ਦੇ ਆਧਾਰ ਤੇ ਹੇਠ ਲਿਖੇ ਅਰਥ ਕਰਨੇ ਹੀ ਉਚਿਤ ਹਨ:–

ਹੇ ਜੀਵ! ਤੂੰ ਪਰਮੇਸ਼ਰ ਦਾ ਦਿੱਤਾ ਖਾ ਕੇ ਅਕ੍ਰਿਤਘਣਤਾ ਕਰਦਾ ਹੈਂ (ਭਾਵ ਤੂੰ ਉਸ ਪ੍ਰਭੂ ਦੇ ਗੁਣ ਨਹੀਂ ਗਾਉਂਦਾ। ਸਰੀਰ ਛੱਡਣ ਵੇਲੇ ਆਪਣੀਆਂ) ਅੱਖਾਂ ਦੇ ਵੇਖਦਿਆਂ ਵੇਖਦਿਆਂ (ਜਮਦੂਤਾਂ ਤੋਂ) ਪਾੜਿਆ ਜਾਵੇਂਗਾ (ਭਾਵ ਮਾਰ ਖਾਂਦਾ ਜਾਏਂਗਾ)।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਵਿਸਰਨ ਨਾਲ ਜੀਵਨ ਵਿਚ ਸਦਾ ਹੀ ਖੁਆਰੀ ਦਾ ਮੂੰਹ ਵੇਖਣਾ ਪੈਂਦਾ ਹੈ। ਗੁਰਬਾਣੀ ਵਿਚ ਇਸ ਤੱਤ ਨੂੰ ਖੋਲ੍ਹ ਕੇ ਇਉਂ ਦਰਸਾਇਆ ਹੈ:-

**ਬਿਖਮ ਥਾਨਹੁ ਜਿਨਿ ਰਖਿਆ, ਤਿਸੁ ਤਿਲੁ ਨ ਵਿਸਾਰਿ ॥**

**ਪ੍ਰਭ ਬਿਸਰਤ ਸੁਖੁ ਕਦੇ ਨਾਹਿ, ਜਾਸਹਿ ਜਨਮੁ ਹਾਰਿ ॥** [ਪੰਨਾ ੭੦੬

ਪਰਮੇਸ਼ਰ ਨੂੰ ਵਿਸਾਰਨਾ ਮਾਨੋ ਉਸ ਦਾ ਲੂਣ ਖਾ ਕੇ ਹਰਾਮਖੋਰੀ ਕਰਨੀ ਹੈ। ਹਰਾਮਖੋਰ ਦਾ ਅੰਤ ਸਮੇਂ ਜੋ ਬੁਰਾ ਹਾਲ ਹੁੰਦਾ ਹੈ, ਉਸ ਦਾ ਜ਼ਿਕਰ 'ਪੇਖਤ ਨੈਨ ਬਿਦਾਰਿਓ' ਦੀ ਸ਼ਬਦਾਵਲੀ ਵਿਚ ਕਰ ਦਿੱਤਾ ਹੈ। ਜਿਸ ਨੂੰ ਪ੍ਰਭੂ ਵਿਸਰ ਜਾਂਦਾ ਹੈ ਉਹ ਜੀਵ ਮਾਨੋ ...ਪ੍ਰਭ ਬਿਸਰਤ ਤੇ ਪ੍ਰੇਤਤਹ' ਹੈ। ਗੱਲ ਕੀ ਉਹ ਅਕ੍ਰਿਤਘਣ ਮਹਾਨ ਦੁਖ ਪਾਉਂਦਾ ਹੈ।

ਸਿਧਾਂਤ ਇਹ ਹੈ ਕਿ ਕੁਝ ਵੀ ਹੋਵੇ, ਜੀਵਨ ਵਿਚ ਪਰਮੇਸ਼ਰ ਦਾ ਨਾਮ ਕਦੇ ਵੀ ਨਹੀਂ ਵਿਸਾਰਨਾ ਚਾਹੀਦਾ। ਹਿਰਦੇ ਵਿਚ ਸਦਾ ਇਹ ਚਾਹਨਾ ਹੋਵੇ:–

**ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ ॥**

**ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੈ॥** [ਪੰਨਾ ੩੯੭

**ਮਾਰੂ ਮਹਲਾ ੫ ॥ ਚਰਨ ਕਮਲ ਪ੍ਰਭ ਰਾਖੇ ਚੀਤਿ ॥ ਹਰਿ ਗੁਣ ਗਾਵਹ ਨੀਤਾ ਨੀਤ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਊ॥ ਆਦਿ ਮਧਿ ਅੰਤਿ ਹੈ ਸੋਊ ॥੧॥ ਸੰਤਨ ਕੀ ਓਟ ਆਪੇ ਆਪਿ ॥੧॥ਰਹਾਉ॥ ਜਾ ਕੈ ਵਸਿ ਹੈ ਸਗਲ ਸੰਸਾਰੁ ॥ ਆਪੇ ਆਪਿ ਆਪਿ ਨਿਰੰਕਾਰੁ ॥ ਨਾਨਕ ਗਹਿਓ ਸਾਚਾ ਸੋਇ ॥ ਸੁਖੁ ਪਾਇਆ ਫਿਰਿ ਦੂਖੁ ਨ ਹੋਇ ॥੨॥੯॥**

**ਪਦ ਅਰਥ**: ਰਾਖੇ ਚੀਤਿ=ਚਿਤ ਵਿਚ ਟਿਕਾਏ। ਗਾਵਹ=ਗਾਉਂਦੇ ਹਨ। ਨੀਤਾ ਨੀਤ=ਨਿਤ, ਹਰ ਰੋਜ਼। ਤਿਸੁ ਬਿਨੁ=ਉਸ (ਪਰਮਾਤਮਾ) ਤੋਂ ਬਿਨਾ। ਅਵਰੁ=ਹੋਰ। ਨ ਕੋਊ=ਕੋਈ ਨਹੀਂ ਹੈ। ਆਦਿ=ਆਰੰਭ ਕਾਲ ਵਿਚ। ਮਧਿ=ਵਿਚਕਾਰਲੇ ਸਮੇਂ ਵਿਚ। ਅੰਤਿ=ਅੰਤ ਵਿਚ। ਸੋਊ=ਉਹ (ਪਰਮਾਤਮਾ)।੧।

ਵਸਿ=ਵਸ ਵਿਚ। ਗਹਿਓ=ਪਕੜਿਆ ਹੈ। ਸਾਚਾ ਸੋਇ=ਉਹ (ਜੋ) ਸਦਾ ਥਿਰ ਰਹਿਣ ਵਾਲਾ (ਪ੍ਰਭੂ) ਹੈ।੨।

**ਅਰਥ**: (ਹੇ ਭਾਈ! ਸੰਤ ਜਨਾਂ ਨੇ) ਪ੍ਰਭੂ ਦੇ ਸੋਹਣੇ ਚਰਨ (ਆਪਣੇ) ਚਿਤ ਵਿਚ ਟਿਕਾਏ ਹਨ। (ਉਹ) ਪਰਮਾਤਮਾ ਦੀ (ਸਿਫਤਿ ਸਾਲਾਹ ਵਾਲੇ) ਗੁਣ ਹਰ ਰੋਜ਼ ਗਾਉਂਦੇ ਹਨ। ਉਸ (ਪਰਮੇਸ਼ਰ) ਤੋਂ ਬਿਨਾਂ ਹੋਰ ਦੂਜਾ ਕੋਈ (ਸਹਾਇਕ) ਨਹੀਂ ਹੈ। ਆਰੰਭ ਵਿਚ, ਵਿਚਕਾਰਲੇ ਸਮੇਂ ਵਿਚ, ਉਹ (ਪ੍ਰਭੂ ਆਪ ਵਿਆਪਕ) ਹੈ।੧।

(ਹੇ ਭਾਈ!) ਸੰਤਾਂ ਦੀ ਓਟ (ਉਹ ਪਰਮੇਸ਼ਰ) ਆਪ ਹੀ ਆਪ ਹੈ।੧।ਰਹਾਉ।

(ਹੇ ਭਾਈ!) ਜਿਸ (ਪਰਮੇਸ਼ਰ ਦੇ) ਵਸ ਵਿਚ ਸਾਰਾ ਸੰਸਾਰ ਹੈ, (ਉਹ) ਪਰਮੇਸ਼ਰ (ਸਦਾ) ਆਪ ਹੀ ਆਪ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਸੰਤ ਜਨਾਂ ਨੇ) ਉਸ ਸਦਾ ਥਿਰ ਰਹਿਣ ਵਾਲੇ (ਪ੍ਰਭੂ) ਦਾ (ਲੜ) ਪਕੜਿਆ ਹੈ, (ਉਨ੍ਹਾਂ ਆਤਮਿਕ) ਸੁਖ ਪਾ ਲਿਆ ਹੈ, (ਉਨ੍ਹਾਂ ਨੂੰ) ਫਿਰ (ਕੋਈ) ਦੁਖ (ਪੋਹ) ਨਹੀਂ ਸਕਦਾ।੨।੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚੋਂ ਪ੍ਰਭੂ ਦੇ ਚਰਨ ਕਮਲਾਂ ਦੀ ਓਟ ਲੈ ਕੇ ਹਰ ਰੋਜ਼ ਗੁਣ ਗਾਉਣ ਦੀ ਪ੍ਰੇਰਨਾ ਮਿਲਦੀ ਹੈ। ਸਾਰਾ ਸੰਸਾਰ ਉਸ ਪ੍ਰਭੂ ਦੇ ਵਸ ਵਿਚ ਹੈ, ਭਾਵ ਆਗਿਆਕਾਰੀ ਹੈ। ਸਿਧਾਂਤ ਇਹ ਹੈ ਕਿ ਅਸੀਂ ਉਸ ਪਰਮੇਸ਼ਰ ਦਾ ਪਲਾ ਫੜੀਏ, ਉਠਦਿਆਂ ਬਹਿੰਦਿਆਂ, ਸਦਾ ਉਸ ਦਾ ਨਾਮ-ਸਿਮਰਨ ਕਰਦੇ ਰਹੀਏ, ਇਸ ਦੇ ਫਲ ਸਰੂਪ ਸਾਨੂੰ ਜੀਵਨ ਵਿਚ ਕਦੇ ਵੀ ਕੋਈ ਦੁਖ ਨਹੀਂ ਵਿਆਪ ਸਕੇਗਾ।

ਆਦਿ, ਮਧਿ, ਅੰਤਿ, ਹਰ ਸਮੇਂ ਪ੍ਰਭੂ ਆਪਣੇ ਸੇਵਕ ਦਾ ਰਖਵਾਲਾ ਬਣਦਾ ਹੈ ਪਰ ਲੋੜ ਹੈ ਉਸ ਵਾਹਿਗੁਰੂ ਦਾ ਪਲਾ ਪਕੜਨ ਤੇ ਨਾਮ ਰਸ ਮਾਣਨ ਦੀ। ਸਾਰੇ ਸੰਸਾਰ ਦਾ ਢਾਂਚਾ ਪ੍ਰਭੂ ਨੇ ਆਪ ਤਿਆਰ ਕੀਤਾ ਹੈ। ਜਿਹੜਾ ਸੇਵਕ ਪ੍ਰਭੂ ਦੀ ਸ਼ਰਨ ਪੈ ਜਾਂਦਾ ਹੈ, ਨਾਮ-ਸਿਮਰਨ ਵਿਚ ਜੁੱਟ ਜਾਂਦਾ ਹੈ, ਉਸ ਦੀ ਹਰ ਸਮੇਂ ਰਖਿਆ ਹੁੰਦੀ ਹੈ:-

**ਆਦਿ ਮਧ ਪ੍ਰਭੁ ਅੰਤਿ ਸੁਆਮੀ, ਅਪਨਾ ਥਾਟੁ ਬਨਾਇਓ ਆਪਿ ॥**
**ਅਪਨੇ ਸੇਵਕ ਕੀ ਆਪੇ ਰਾਖੈ, ਪ੍ਰਭ ਮੇਰੇ ਕੋ ਵਡ ਪਰਤਾਪੁ ॥** [ਪੰਨਾ ੮੨੫

## ਮਾਰੂ ਮਹਲਾ ੫ ਘਰੁ ੩

**੧ੴ ਸਤਿਗੁਰ ਪ੍ਰਸਾਦਿ ॥ ਪ੍ਰਾਨ ਸੁਖ ਦਾਤਾ, ਜੀਅ ਸੁਖ ਦਾਤਾ, ਤੁਮ ਕਾਹੇ ਬਿਸਾਰਿਓ ਅਗਿਆਨਥ ॥ ਹੋਛਾ ਮਦੁ ਚਾਖਿ ਹੋਏ ਤੁਮ ਬਾਵਰ, ਦੁਲਭ ਜਨਮੁ ਅਕਾਰਥ ॥੧॥ ਰੇ ਨਰ, ਐਸੀ ਕਰਹਿ ਇਆਨਥ ॥ ਤਜਿ ਸਾਰੈਗਧਰ ਭ੍ਰਮਿ ਤੂ**

**ਭੂਲਾ, ਮੋਹਿ ਲਪਟਿਓ ਦਾਸੀ ਸੰਗਿ ਸਾਨਥ ॥੧॥ਰਹਾਉ॥ ਧਰਣੀਧਰੁ ਤਿਆਗਿ ਨੀਚ ਕੁਲ ਸੇਵਹਿ, ਹਉ ਹਉ ਕਰਤ ਬਿਹਾਵਥ ॥ ਫੋਕਟ ਕਰਮ ਕਰਹਿ ਅਗਿਆਨੀ, ਮਨਮੁਖਿ ਅੰਧ ਕਹਾਵਥ ॥੨॥ ਸਤਿ ਹੋਤਾ ਅਸਤਿ ਕਰਿ ਮਾਨਿਆ, ਜੋ ਬਿਨਸਤ ਸੋ ਨਿਹਚਲੁ ਜਾਨਥ ॥ ਪਰ ਕੀ ਕਉ ਅਪਨੀ ਕਰਿ ਪਕਰੀ, ਐਸੇ ਭੂਲ ਭੁਲਾਨਥ ॥੩॥ ਖਤ੍ਰੀ ਬ੍ਰਾਹਮਣ ਸੂਦ ਵੈਸ, ਸਭ ਏਕੈ ਨਾਮਿ ਤਰਾਨਥ ॥ ਗੁਰੁ ਨਾਨਕੁ ਉਪਦੇਸੁ ਕਹਤੁ ਹੈ, ਜੋ ਸੁਨੈ ਸੋ ਪਾਰਿ ਪਰਾਨਥ ॥੪॥੧॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿਂ, ਸੇਵਹਿਂ, ਹਉਂ ਹਉਂ।

**ਫੁਟਕਲ:** 'ਮੋਹਿ' ਪਦ ਦਾ ਉਚਾਰਨ 'ਮੋਹੇ' ਕਰਨਾ ਅਸ਼ੁੱਧ ਹੈ।

**ਪਦ ਅਰਥ:** ਪ੍ਰਾਨ ਸੁਖਦਾਤਾ=ਪ੍ਰਾਣਾਂ ਨੂੰ ਸੁਖ ਦੇਣ ਵਾਲਾ। ਜੀਅ ਸੁਖਦਾਤਾ=ਜਿੰਦ ਨੂੰ ਸੁਖ ਦੇਣ ਵਾਲਾ। ਕਾਹੇ=ਕਿਸ ਲਈ, ਕਿਉਂ?। ਅਗਿਆਨਥ=ਹੇ ਅਗਿਆਨੀ!। ਹੋਛਾ=ਫੋਕਟ, ਨਿਕੰਮਾ। ਮਦੁ=ਨਸ਼ਾ। ਚਾਖਿ=ਚੱਖ ਕੇ। ਬਾਵਰ=ਪਾਗਲ। ਦੁਲਭ=ਔਖਾ ਲਭਣ ਵਾਲਾ। ਅਕਾਰਥ=ਵਿਆਰਥ।੧।

ਰੇ ਨਰ=ਹੇ ਮਨੁੱਖ!। ਐਸੀ ਕਰਹਿ ਇਆਨਥ=ਇਹੋ ਜਿਹੀ ਬੇ-ਸਮਝੀ ਕਰਦਾ ਹੈਂ। ਤਜਿ=ਛੱਡ ਕੇ। ਸਾਰਗਧਰ=ਧਰਤੀ ਨੂੰ ਆਸਰਾ ਦੇਣ ਵਾਲਾ ਵਾਹਿਗੁਰੂ। ਭ੍ਰਮਿ=ਭਰਮ ਵਿਚ। ਭੂਲਾ=ਭੁੱਲ ਗਿਆ, ਸਾਥ, ਨਾਤੇਦਾਰੀ।੧।ਰਹਾਉ।

ਧਰਣੀ ਧਰੁ=ਧਰਤੀ ਦਾ ਆਸਰਾ। ਸੇਵਹਿ=ਤੂੰ ਸੇਂਵਦਾ ਹੈਂ। ਹਉ ਹਉ=ਮੈਂ ਮੈਂ। ਕਰਤ=ਕਰਦਿਆਂ। ਬਿਹਾਵਥ=(ਉਮਰ) ਗੁਜ਼ਰਦੀ ਹੈ। ਫੋਕਟ=ਫੋਕੇ, ਵਿਅਰਥ। ਅੰਧ=ਅੰਨ੍ਹਾ। ਕਹਾਵਥ=ਅਖਵਾਂਦਾ ਹੈ।੨।

ਸਤਿ=ਸਦਾ ਕਾਇਮ ਰਹਿਣ ਵਾਲਾ (ਪਰਮੇਸ਼ਰ)। ਅਸਤਿ=ਸਦੀਵੀ ਹੋਂਦ ਵਾਲਾ ਨਹੀਂ। ਬਿਨਸਤ= ਨਾਸ਼ ਹੋ ਜਾਣ ਵਾਲਾ। ਸੋ=ਉਸ ਨੂੰ। ਨਿਹਚਲੁ=ਸਦਾ ਰਹਿਣ ਵਾਲਾ, ਪੱਕਾ। ਜਾਨਥ=ਜਾਣਦਾ ਹੈ। ਪਰ ਕੀ ਕਉ=ਪਰਾਈ (ਵਸਤੂ) ਨੂੰ। ਅਪਨੀ ਕਰਿ=ਆਪਣੀ (ਜਾਣ) ਕੇ। ਪਕਰੀ=ਫੜੀ ਹੈ। ਐਸੇ ਭੂਲਿ ਭੁਲਾਨਥ=ਇਹੋ ਜਿਹੀ ਭੁਲ ਵਿਚ ਤੂੰ ਭੁੱਲ ਗਿਆ ਹੈਂ।੩।

ਏਕੈ ਨਾਮਿ=ਕੇਵਲ ਇਕ ਨਾਮ ਦੁਆਰਾ। ਤਰਾਨਥ=ਤਰਦੇ ਹਨ। ਗੁਰੁ ਨਾਨਕੁ=ਗੁਰੂ ਨਾਨਕ ਦੇਵ ਜੀ। ਜੋ ਸੁਨੈ=ਜਿਹੜਾ(ਮਨੁੱਖ)ਸੁਣਦਾ ਹੈ। ਸੋ=ਉਹ। ਪਾਰਿ ਪਰਾਨਥ=(ਸੰਸਾਰ ਸਾਗਰ ਤੋਂ)ਪਾਰ ਹੋ ਜਾਂਦਾ ਹੈ।੪।

**ਅਰਥ:** ਹੇ ਅਗਿਆਨੀ ਪੁਰਸ਼! ਜਿਹੜਾ (ਵਾਹਿਗੁਰੂ) ਪ੍ਰਾਣਾਂ ਨੂੰ ਸੁਖ ਦੇਣ ਵਾਲਾ, ਜਿੰਦ ਨੂੰ ਸੁਖ ਦੇਣ ਵਾਲਾ ਹੈ, ਤੂੰ ਅਜਿਹੇ ਮਾਲਕ ਨੂੰ ਆਪਣੇ ਵਲੋਂ ਕਿਉਂ ਵਿਸਾਰ ਦਿੱਤਾ ਹੈ? (ਤੂੰ ਮਾਇਆ ਦਾ) ਫੋਕਾ ਨਸ਼ਾ ਚੱਖ ਕੇ ਕਿਉਂ ਪਾਗਲ ਹੋ ਰਿਹਾ ਹੈਂ? ਔਖਾ ਲਭਣ ਵਾਲਾ (ਅਮੋਲਕ) ਜਨਮ (ਤੂੰ) ਵਿਅਰਥ (ਗੁਆ ਰਿਹਾ ਹੈਂ)।੧।

ਹੇ ਮਨੁੱਖ! ਤੂੰ ਇਹੋ ਜਿਹੀ ਅਜਾਣਪੁਣੇ ਦੀ ਗੱਲ ਕਰਦਾ ਪਿਆ ਹੈਂ ਕਿ ਧਰਤੀ ਦੇ ਆਸਰੇ ਪਰਮੇਸ਼ਰ ਨੂੰ ਛੱਡ ਕੇ ਤੂੰ ਭਰਮ ਵਿਚ ਭਟਕ ਰਿਹਾ ਹੈਂ (ਤੂੰ ਮਾਇਆ ਦੇ) ਮੋਹ ਵਿਚ ਚੰਮੜਿਆ ਹੋਇਆ ਹੈਂ, (ਉਸੇ) ਨਾਲ ਹੀ ਨਾਤੇ ਦਾਰੀ (ਗੰਢ ਰਿਹਾ ਹੈਂ)।੧।ਰਹਾਉ।

(ਹੇ ਪਾਗਲ!) ਧਰਤੀ ਨੂੰ ਆਸਰਾ ਦੇਣ ਵਾਲਾ (ਪ੍ਰਭੂ) ਛੱਡ ਕੇ ਨੀਵੀਂ ਕੁਲ ਵਾਲੀ ਮਾਇਆ ਦੀ ਸੇਵਾ ਕਰਦਾ ਹੈਂ (ਇਸ ਤਰ੍ਹਾਂ, ਤੇਰੀ) ਸਾਰੀ ਉਮਰ ਮੈਂ ਮੈਂ ਕਰਦਿਆਂ ਗੁਜ਼ਰ ਰਹੀ ਹੈ। ਹੇ ਅਗਿਆਨੀ! (ਹੇ ਬੇਸਮਝ ਜੀਵ! ਤੂੰ) ਵਿਅਰਥ ਕੰਮ ਕਰਦਾ ਹੈਂ (ਆਪਣੇ ਆਪ ਨੂੰ) ਮਨਮੁੱਖ ਤੇ ਅੰਨ੍ਹਾ ਅਖਵਾ ਰਿਹਾ ਹੈਂ।੨।

(ਹੇ ਭਾਈ! ਜੋ) ਸਦਾ ਥਿਰ ਰਹਿਣ ਵਾਲਾ (ਪਰਮਾਤਮਾ ਹੈ) (ਤੂੰ ਉਸ ਨੂੰ) ਝੂਠ ਕਰਕੇ ਮੰਨਿਆ ਹੈ (ਅਤੇ) ਜੋ ਨਾਸ਼ਵੰਤ (ਮਾਇਆ) ਹੈ, ਉਸ (ਨੂੰ ਤੂੰ) ਪੱਕੀ ਰਹਿਣ ਵਾਲੀ ਜਾਣਦਾ ਹੈਂ। ਪਰਾਈ (ਵਸਤੂ) ਨੂੰ (ਤੂੰ) ਆਪਣੀ (ਸਮਝ) ਕੇ ਪਕੜੀ ਬੈਠਾ ਹੈਂ, ਇਹੋ ਜਿਹੀ ਭੁਲ ਵਿਚ ਤੂੰ ਭੁਲਿਆ ਪਿਆ ਹੈਂ।੩।

(ਹੇ ਭਾਈ!) ਖੱਤਰੀ, ਬ੍ਰਾਹਮਣ, ਸ਼ੂਦਰ, ਵੈਸ਼ ਸਾਰੇ ਹੀ ਇਕੋ (ਪਰਮੇਸ਼ਰ ਦੇ) ਨਾਮ ਦੁਆਰਾ ਹੀ (ਸੰਸਾਰ ਸਾਗਰ ਤੋਂ) ਤਰਦੇ ਹਨ। ਗੁਰੂ ਨਾਨਕ ਜੀ ਉਪਦੇਸ਼ ਕਰਦੇ ਹਨ ਕਿ ਜਿਹੜਾ (ਜੀਵ ਇਸ ਉਪਦੇਸ਼ ਨੂੰ) ਸੁਣਦਾ ਹੈ ਉਹ (ਸੰਸਾਰ ਸਾਗਰ ਤੋਂ) ਪਾਰ ਲੰਘ ਜਾਂਦਾ ਹੈ।੪।੧।੧੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਰਾਹੀਂ ਮਨੁੱਖ ਨੂੰ ਝੰਝੋੜਿਆ ਹੈ ਕਿ ਹੇ ਮੂਰਖ! ਤੂੰ ਪ੍ਰਭੂ ਨੂੰ ਕਿਉਂ ਵਿਸਾਰ ਦਿੱਤਾ ਹੈ ਜੋ ਤੈਨੂੰ ਸਾਰੇ ਸੁਖ ਪਹੁੰਚਾ ਰਿਹਾ ਹੈ। ਇਉਂ ਜਾਪਦਾ ਹੈ ਜਿਵੇਂ ਤੂੰ ਮਾਇਆ-ਮੋਹ ਦਾ ਨਸ਼ਾ ਪੀ ਕੇ ਪਾਗਲ ਹੋ ਰਿਹਾ ਹੈਂ ਅਤੇ ਆਪਣਾ ਦੁਲਭ ਜ਼ਨਮ ਵਿਅਰਥ ਗੁਵਾ ਰਿਹਾ ਹੈਂ:--

**ਰੇ ਮੂੜੇ! ਤੂ ਹੋਛੈ ਰਸਿ ਲਪਟਾਇਓ ॥**

**ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ, ਬਿਖਿਆ ਸਿਉ ਉਰਝਾਇਓ॥** [ਪੰਨਾ ੧੦੧੭

ਜਿਹੜੀ ਵਸਤੂ ਝੂਠੀ ਹੈ, ਉਹ ਤੇਰੀ ਨਹੀਂ, ਪਰ ਮੂਰਖਾ! ਤੂੰ ਉਸੇ ਨਾਲ ਹੀ ਲਪਟ ਰਿਹਾ ਹੈਂ। ਅਸਲ ਵਸਤੂ ਇਕ ਨਾਮ ਹੀ ਹੈ ਜੋ ਤੇਰੇ ਨਾਲ ਜਾਣ ਵਾਲੀ ਹੈ, ਤੈਨੂੰ ਸੰਸਾਰ ਸਾਗਰ ਤੋਂ ਤਾਰਨ ਵਾਲੀ ਹੈ। ਗੁਰੂ ਨਾਨਕ ਪਾਤਿਸ਼ਾਹ ਜੀ ਦਾ ਹਰੇਕ ਪ੍ਰਾਣੀ ਪ੍ਰਤੀ ਇਹ ਪਾਵਨ ਉਪਦੇਸ਼ ਹੈ ਕਿ ਸਭ ਨੂੰ ਤਾਰਨ ਵਾਲਾ ਕੇਵਲ ਪਰਮੇਸ਼ਰ ਦਾ ਨਾਮ ਹੈ, ਜੋ ਉਸ ਦਾ ਜਾਪ ਕਰੇਗਾ, ਉਸ ਦੇ ਮਾਇਆ ਮੋਹ ਦੇ ਬੰਧਨ ਤੇ ਭਰਮ ਸਭ ਦੂਰ ਹੋ ਜਾਣਗੇ।

**ਮਾਰੂ ਮਹਲਾ ੫ ॥ ਗੁਪਤੁ ਕਰਤਾ ਸੰਗਿ ਸੋ ਪ੍ਰਭੁ, ਡਹਕਾਵਏ ਮਨੁਖਾਇ ॥ ਬਿਸਾਰਿ ਹਰਿ ਜੀਉ, ਬਿਖੈ ਭੋਗਹਿ, ਤਪਤ ਥੰਮ ਗਲਿ ਲਾਇ ॥੧॥ ਰੇ ਨਰ, ਕਾਇ ਪਰਗ੍ਰਿਹਿ ਜਾਇ ॥ ਕੁਚਲ ਕਠੋਰ ਕਾਮਿ ਗਰਧਭ, ਤੁਮ ਨਹੀ ਸੁਨਿਓ ਧਰਮਰਾਇ ॥੧॥ਰਹਾਉ॥ ਬਿਕਾਰ ਪਾਥਰ ਗਲਹਿ ਬਾਧੇ, ਨਿੰਦ ਪੋਟ ਸਿਰਾਇ ॥ ਮਹਾ ਸਾਗਰੁ ਸਮੁਦੁ ਲੰਘਨਾ, ਪਾਰਿ ਨ ਪਰਨਾ ਜਾਇ ॥੨॥ ਕਾਮਿ ਕ੍ਰੋਧਿ ਲੋਭਿ ਮੋਹਿ ਬਿਆਪਿਓ, ਨੇਤ੍ਰ ਰਖੇ ਫਿਰਾਇ ॥ ਸੀਸੁ ਉਠਾਵਨ ਨ ਕਬਹੂ ਮਿਲਈ, ਮਹਾ ਦੁਤਰ ਮਾਇ ॥੩॥ ਸੂਰੁ ਮੁਕਤਾ ਸਸੀ ਮੁਕਤਾ, ਬ੍ਰਹਮ ਗਿਆਨੀ ਅਲਿਪਾਇ ॥ ਸੁਭਾਵਤ ਜੈਸੇ ਬੈਸੰਤਰ ਅਲਿਪਤ, ਸਦਾ ਨਿਰਮਲਾਇ ॥੪॥ ਜਿਸੁ ਕਰਮੁ ਖੁਲਿਆ ਤਿਸੁ ਲਹਿਆ ਪੜਦਾ, ਜਿਨਿ ਗੁਰ ਪਹਿ ਮੰਨਿਆ ਸੁਭਾਇ ॥ ਗੁਰਿ ਮੰਤ੍ਰੁ ਅਵਖਧੁ ਨਾਮੁ ਦੀਨਾ, ਜਨ ਨਾਨਕ**

**ਸੰਕਟ ਜੋਨਿ ਨ ਪਾਇ ॥੫॥੨॥ ਰੇ ਨਰ, ਇਨ ਬਿਧਿ ਪਾਰਿ ਪਰਾਇ ॥ ਧਿਆਇ ਹਰਿ ਜੀਉ, ਹੋਇ ਮਿਰਤਕੁ, ਤਿਆਗਿ ਦੂਜਾ ਭਾਉ ॥ ਰਹਾਉ ਦੂਜਾ ॥੨॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਡਹਕਾਵਏਂ, ਭੋਗਹਿੰ, ਜਾਇੰ, ਲਾਇੰ, ਗਲਹਿੰ, ਬਾਂਧੇ, ਮਹਾਂ, ਕਬਹੂੰ।

**ਪਦ ਅਰਥ:** ਗੁਪਤੁ=ਲੁਕਿਆ ਹੋਇਆ। ਕਰਤਾ=ਕਰਦਾ ਹੈਂ। ਡਹਕਾਵਏ=ਡਹਕਾਂਦਾ ਅਤੇ ਠੱਗਦਾ ਹੈ। ਮਨੁਖਾਇ=ਮਨੁੱਖਾਂ ਪ੍ਰਤੀ, ਮਨੁੱਖਾਂ ਨੂੰ। ਬਿਸਾਰਿ=ਵਿਸਾਰ ਕੇ ਭੁਲਾ ਕੇ। ਬਿਖੈ ਭੋਗਹਿ=ਵਿਸ਼ੇ ਭੋਗਦਾ ਹੈ। ਤਪਤ ਥੰਮ=ਤਪਦੇ ਹੋਏ ਥੰਮ। ਗਲਿ ਲਾਇ=ਗੱਲ ਨਾਲ ਲਾ ਕੇ।੧।

ਰੇ ਨਰ=ਹੇ ਮਨੁੱਖ!। ਕਾਇ=ਕਿਉਂ?। ਪਰਗ੍ਰਿਹਿ=ਪਰਾਏ ਘਰ ਵਿਚ। ਜਾਇ=ਜਾਂਦਾ ਹੈ। ਕੁਚਲ=ਹੇ ਖੋਟੀ ਚਾਲ ਵਾਲੇ, ਗੰਦੇ ਮਨੁੱਖ। ਕਾਮਿ=ਹੇ ਕਾਮੀ ਪੁਰਸ਼!। ਗਰਧਭ=ਹੇ ਖੋਤੇ!। ਧਰਮਰਾਇ=ਧਰਮਰਾਜਾ।੧।ਰਹਾਉ।

ਬਿਕਾਰ=ਵਿਕਾਰ, ਪਾਪ। ਪਾਥਰ=ਪੱਥਰ। ਗਲਹਿ ਬਾਧੇ=ਗਲੇ ਨਾਲ ਬੱਧੇ ਹੋਏ ਹਨ। ਨਿੰਦ ਪੋਟ=ਨਿੰਦਾ ਦੀ ਪੋਟਲੀ। ਸਿਰਾਇ=ਸਿਰ ਉਤੇ (ਚੁੱਕੀ ਹੋਈ ਹੈ)। ਮਹਾ ਸਾਗਰੁ ਸਮੁਦੁ=ਵੱਡਾ ਸਮੁੰਦਰ ਭਾਵ (ਸੰਸਾਰ)। ਪਾਰਿ ਨ ਪਰਨਾ ਜਾਇ=ਪਾਰ ਨਹੀਂ ਲੰਘਿਆ ਜਾ ਸਕਦਾ।੨।

ਕਾਮਿ=ਕਾਮ (ਵਾਸ਼ਨਾ) ਵਿਚ। ਕ੍ਰੋਧਿ=ਕ੍ਰੋਧ ਵਿਚ। ਲੋਭਿ=ਲਾਲਚ ਵਿਚ। ਮੋਹਿ=ਮੋਹ ਵਿਚ। ਬਿਆਪਿਆ=ਫਸਿਆ ਪਿਆ ਹੈਂ। ਨੇਤ੍ਰ ਰਖੇ ਫਿਰਾਇ=(ਪਰਮੇਸ਼ਰ ਵਲੋਂ) ਨੇਤਰ ਮੋੜ ਰਖੇ ਹਨ। ਸੀਸੁ ਉਠਾਵਨ=ਸਿਰ ਉਠਾਉਣਾ। ਨ ਕਬਹੂ ਮਿਲਈ=ਕਦੇ ਨਹੀਂ ਮਿਲਦਾ। ਮਹਾ ਦੁਤਰ=ਬਹੁਤ ਹੀ ਔਖਾ ਹੈ। ਮਾਇ=ਮਾਇਆ।੩।

ਸੂਰੁ=ਸੂਰਜ। ਮੁਕਤਾ=ਅਲਿਪਤ। ਸਸੀ=ਚੰਦਰਮਾ। ਅਲਿਪਾਇ=ਅਲੇਪ। ਸੁਭਾਵਤ=ਸੁਭਾਵਿਕ। ਬੈਸੰਤਰ=ਅੱਗ। ਅਲਿਪਤ=ਨਿਰਲੇਪ। ਨਿਰਮਲਾਇ=ਨਿਰਮਲ।੪।

**ਅਰਥ:** (ਹੇ ਭਾਈ! ਤੂੰ ਜਿਸ ਪ੍ਰਭੂ ਪਾਸੋਂ) ਲੁਕਾ ਕੇ (ਵਿਕਾਰ) ਕਰਦਾ ਹੈਂ ਉਹ ਪ੍ਰਭੂ (ਹਰ ਵੇਲੇ ਤੇਰੇ) ਨਾਲ ਹੈ, (ਉਹ ਸਭ ਕੁਝ ਜਾਣਦਾ ਹੈ, ਇਹ ਤਾਂ ਤੂੰ ਕੇਵਲ) ਮਨੁੱਖਾਂ ਨੂੰ ਧੋਖਾ ਦੇਂਦਾ ਹੈ। (ਤੂੰ) ਪਰਮੇਸ਼ਰ ਨੂੰ ਭੁਲਾ ਕੇ ਵਿਸ਼ੇ (ਵਿਕਾਰ) ਭੋਗਦਾ ਹੈਂ (ਪਰ ਯਾਦ ਰਖ) ਤਪਦੇ ਥੰਮ (ਤੇਰੇ) ਗੱਲ ਨਾਲ ਲਾਏ ਜਾਣਗੇ (ਭਾਵ ਤੈਨੂੰ ਦੁੱਖ ਦਿੱਤਾ ਜਾਵੇਗਾ)।੧।

ਹੇ ਮਨੁੱਖ! (ਤੂੰ) ਕਿਸ ਲਈ ਪਰਾਏ ਘਰ ਜਾਂਦਾ ਹੈਂ (ਪਰਾਈ ਇਸਤਰੀ ਦਾ ਪਿੱਛਾ ਕਰਦਾ ਹੈਂ)? ਹੇ ਖੋਟੀ ਚਾਲ ਵਾਲੇ! ਹੇ ਪੱਥਰ ਦਿਲ! ਹੇ ਕਾਮੀ! (ਵਿਕਾਰੀ ਮਨੁੱਖ) ਹੇ ਖੋਤੇ! ਕੀ ਤੂੰ ਧਰਮਰਾਜ ਦਾ (ਨਾਮ) ਨਹੀਂ ਸੁਣਿਆ (ਜੋ ਪਾਪ ਕਰਮਾਂ ਦਾ ਦੰਡ ਦੇਂਦਾ ਹੈ)।੧।ਰਹਾਉ।

ਤੂੰ ਪਾਪਾਂ ਦੇ ਪੱਥਰ ਗਲ ਨਾਲ ਬੱਧੇ ਹੋਏ ਹਨ, ਨਿੰਦਾ ਦੀ ਪੋਟਲੀ ਸਿਰ ਤੇ (ਚੁੱਕੀ ਹੋਈ ਹੈ) (ਤੂੰ) ਵੱਡੇ ਸੰਸਾਰ ਸਮੁੰਦਰ ਤੋਂ ਪਾਰ ਲੰਘਣਾ ਹੈ, (ਭਾਰ ਚੁੱਕ ਕੇ ਤੇਰੇ ਪਾਸੋਂ ਸਮੁੰਦਰ ਤੋਂ) ਪਾਰ ਨਹੀਂ ਲੰਘਿਆ ਜਾ ਸਕੇਗਾ।੨।

(ਹੇ ਭਾਈ! ਤੂੰ) ਕਾਮ ਵਿਚ, ਕ੍ਰੋਧ ਵਿਚ, ਲੋਭ ਵਿਚ, ਮੋਹ ਵਿਚ, ਫਸਿਆ ਪਿਆ ਹੈਂ (ਅਤੇ ਪਰਮੇਸ਼ਰ

ਵਲੋਂ) ਨੇਤਰ ਮੋੜ ਰਖੇ ਹਨ। (ਤੈਨੂੰ ਇਨ੍ਹਾਂ ਕੰਮਾਂ ਚੋਂ) ਕਦੇ ਭੀ ਸਿਰ ਚੁੱਕਣਾ ਨਹੀਂ ਮਿਲਦਾ, (ਇਸ ਤਰ੍ਹਾਂ) ਅਜਿਹੀ ਹਾਲਤ ਵਿਚ ਮਾਇਆ ਦੇ ਵੱਡੇ (ਸਮੁੰਦਰ) ਤੋਂ ਪਾਰ ਲੰਘਣਾ ਤੇਰੇ ਲਈ ਬਹੁਤ ਔਖਾ ਹੋਵੇਗਾ।੩।

(ਹੇ ਭਾਈ! ਜਿਵੇਂ) ਸੂਰਜ ਤੇ ਚੰਨ (ਆਪਣੀ ਰੋਸ਼ਨੀ ਗੰਦੀ ਤੋਂ ਗੰਦੀ ਵਸਤੂ ਤੇ ਸੁਟੱਦੇ ਭੀ ਆਪ ਗੰਦੇ ਨਹੀਂ ਹੁੰਦੇ), ਨਿਰਲੇਪ ਰਹਿੰਦੇ ਹਨ, ਬ੍ਰਹਮ ਗਿਆਨੀ (ਪੁਰਸ਼) ਇਸੇ ਤਰ੍ਹਾਂ ਨਿਰਲੇਪ ਰਹਿੰਦੇ ਹਨ। ਜਿਵੇਂ ਅੱਗ (ਮੈਲ ਤੋਂ) ਨਿਰਲੇਪ ਤੇ ਨਿਰਮਲ ਰਹਿੰਦੀ ਹੈ ਇਹ (ਬ੍ਰਹਮ ਗਿਆਨੀ ਦਾ) ਸੁਭਾਅ ਹੈ। ਜਿਸ (ਮਨੁੱਖ ਦਾ ਪੂਰਬਲਾ) ਕਰਮ ਖੁਲਿਆ, (ਉਹ ਜਾਗ ਪਿਆ), ਉਸਨੇ ਪ੍ਰੇਮ ਸਹਿਤ ਗੁਰੂ ਪਾਸ ਰਹਿ ਕੇ (ਗੁਰੂ ਦਾ) ਹੁਕਮ ਮੰਨਿਆ ਅਤੇ ਉਸਦਾ (ਭਰਮ ਵਾਲਾ) ਪੜਦਾ ਲਹਿ ਗਿਆ। ਗੁਰੂ ਨੇ ਉਸ ਨੂੰ (ਆਪਣਾ) ਮੰਤ੍ਰ ਅਤੇ (ਨਾਮ) ਦਾਰੂ ਦੇ ਦਿੱਤਾ, ਦਾਸ ਨਾਨਕ ਆਖਦਾ ਹੈ ਕਿ ਉਸ ਮਨੁੱਖ ਨੂੰ ਜੂਨਾਂ ਦੇ ਸੰਕਟ ਵਿਚ ਨਹੀਂ ਪਾਇਆ ਜਾਂਦਾ।੫।੨।

ਹੇ ਮਨੁੱਖ! ਇਸ ਤਰ੍ਹਾਂ ਸੰਸਾਰ ਸਮੁੰਦਰ ਤੋਂ ਪਾਰ ਲੰਘੀਦਾ ਹੈ ਕਿ ਤੂੰ ਪਰਮੇਸ਼ਰ ਦਾ ਧਿਆਨ ਧਰ ਅਤੇ (ਸੰਸਾਰ ਦੇ ਵਿਕਾਰਾਂ ਵਲੋਂ) ਮੁਰਦਾ ਹੋ ਜਾ (ਅਤੇ) ਦਵੈਤ ਭਾਵਨਾ ਛੱਡ ਦੇ।ਰਹਾਉ ਦੂਜਾ।੨।੧੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨੁੱਖ ਨੂੰ ਪਰਾਈ ਇਸਤਰੀ ਨਾਲ ਭੋਗ ਕਰਨ ਵਲੋਂ ਸਖ਼ਤ ਤਾੜਨਾ ਕੀਤੀ ਹੈ। ਗੁਰਬਾਣੀ ਵਿਚ ਇਸ ਬਾਰੇ ਇਕ ਹੋਰ ਸ਼ਬਦ ਵਿਚ ਵੀ ਅਜਿਹਾ ਸੰਕੇਤ ਮਿਲਦਾ ਹੈ:--

**ਲੈ ਫਾਹੇ ਰਾਤੀ ਤੁਰਹਿ, ਪ੍ਰਭੁ ਜਾਣੈ ਪ੍ਰਾਣੀ ॥**
**ਤਕਹਿ ਨਾਰਿ ਪਰਾਈਆ, ਲੁਕਿ ਅੰਦਰਿ ਠਾਣੀ ॥**
**ਸੰਨ੍ਹੀ ਦੇਨਿ ਵਿਖਮ ਥਾਇ, ਮਿਠਾ ਮਦ ਮਾਣੀ ॥**
**ਕਰਮੀ ਆਪੋ ਆਪਣੀ, ਆਪੇ ਪਛੁਤਾਣੀ ॥**
**ਅਜਰਾਈਲ ਫਰੇਸਤਾ ਤਿਲ ਪੀੜੇ ਘਾਣੀ ॥** [ਪੰਨਾ ੩੧੫

ਵਿਕਾਰ ਰੂਪੀ ਪੱਥਰ ਗੱਲ ਨਾਲ ਬੰਨ੍ਹ ਕੇ ਜੇ ਮਨੁੱਖ ਸੰਸਾਰ ਸਮੁੰਦਰ ਤੋਂ ਪਾਰ ਹੋਣਾ ਚਾਹੇ ਤਾਂ ਇਹ ਕਿਵੇਂ ਸੰਭਵ ਹੋ ਸਕਦਾ ਹੈ? ਅਜਿਹੇ ਕੁਕਰਮ ਕਰਦਿਆਂ ਜਦੋਂ ਧਰਮ ਰਾਜ ਦਾ ਡੰਡ ਮਿਲਦਾ ਹੈ, ਓਦੋਂ ਪਤਾ ਲਗਦਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਨੁੱਖ ਨੂੰ ਤਾੜਨਾ ਕਰਦੇ ਹਨ:--

**ਮਨ ਰੇ ਕਉਨੁ ਕੁਮਤਿ ਤੈ ਲੀਨੀ ॥**
**ਪਰ ਦਾਰਾ ਨਿੰਦਿਆ ਰਸਿ ਰਚਿਓ, ਰਾਮ ਭਗਤਿ ਨਹਿ ਕੀਨੀ ॥** [ਪੰਨਾ ੬੩੧

ਗੁਰਬਾਣੀ ਵਿਚ ਇਹ ਨਿਰਣਾ ਹੈ:--

**ਪਰ ਧਨ ਪਰ ਦਾਰਾ ਪਰਹਰੀ॥ ਤਾ ਕੈ ਨਿਕਟਿ ਵਸੈ ਨਰਹਰੀ॥** [ਪੰਨਾ ੧੧੬੨

ਜਿਸ ਮਨੁੱਖ ਦਾ ਅਗਿਆਨਤਾ ਰੂਪੀ ਪੜਦਾ ਦੂਰ ਹੁੰਦਾ ਹੈ, ਉਹ ਗੁਰੂ ਦੇ ਚਰਨਾਂ ਵਿਚ ਬੈਠ ਕੇ ਗੁਰੂ ਦਾ ਉਪਦੇਸ਼ ਪ੍ਰੇਮ ਨਾਲ ਸੁਣਦਾ ਤੇ ਮੰਨਦਾ ਹੈ। ਜਿਸ ਨੂੰ ਗੁਰੂ ਨੇ ਨਾਮ ਰੂਪੀ ਦਵਾਈ ਦੇ ਦਿਤੀ ਹੈ, ਉਹ ਜੋਨੀਆਂ ਦੇ ਸੰਕਟ ਵਿਚ ਨਹੀਂ ਪੈਂਦਾ।

ਸਿਧਾਂਤ ਇਹ ਹੈ ਕਿ ਮਨੁੱਖ ਲੁਕ ਛਿਪ ਕੇ ਭੈੜੇ ਕਰਮ ਕਰਦਾ ਹੈ ਤੇ ਲੋਕਾਂ ਨੂੰ ਧੋਖਾ ਦਿੰਦਾ ਹੈ। ਸੋ ਇਸ ਤਰ੍ਹਾਂ ਦੇ ਕਰਮ ਕਰਨ ਨਾਲ ਮਨੁੱਖ ਸੰਸਾਰ ਸਾਗਰ ਤੋਂ ਪਾਰ ਨਹੀਂ ਹੋ ਸਕਦਾ।

ਦੂਜੇ ਰਹਾਉ ਵਿਚ ਪਾਪ ਕਰਮਾਂ ਤੋਂ ਬਚਣ ਲਈ ਜੀਵ ਨੂੰ ਇਹ ਜੀਵਨ ਸੇਧ ਦਿੱਤੀ ਹੈ ਕਿ ਹੇ ਜੀਵ! ਦ੍ਵੈਤ-ਭਾਵਨਾ ਤਿਆਗ ਕੇ ਤੂੰ ਨਿਮਾਣਾ ਹੋ ਜਾ, ਪਰਮੇਸ਼ਰ ਦਾ ਸਿਮਰਨ ਕਰ, ਇਉਂ ਤੇਰਾ ਪਾਪਾਂ ਤੋਂ ਛੁਟਕਾਰਾ ਹੋ ਸਕਦਾ ਹੈ, ਤੇਰੇ ਬਚਾਉ ਦਾ ਹੋਰ ਕੋਈ ਹੀਲਾ ਵਸੀਲਾ ਨਹੀਂ ਹੈ।

**ਮਾਰੂ ਮਹਲਾ ੫ ॥ ਬਾਹਰਿ ਢੂਢਨ ਤੇ ਛੂਟਿ ਪਰੇ, ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥ ਅਨਭਉ ਅਚਰਜ ਰੂਪੁ ਪ੍ਰਭ ਪੇਖਿਆ, ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥੧॥ ਮਾਨਕੁ ਪਾਇਓ ਰੇ ਪਾਇਓ, ਹਰਿ ਪੂਰਾ ਪਾਇਆ ਥਾ ॥ ਮੋਲਿ ਅਮੋਲੁ ਨ ਪਾਇਆ ਜਾਈ, ਕਰਿ ਕਿਰਪਾ ਗੁਰੂ ਦਿਵਾਇਆ ਥਾ॥੧॥ਰਹਾਉ॥ ਅਦਿਸਟੁ ਅਗੋਚਰੁ ਪਾਰਬ੍ਰਹਮੁ, ਮਿਲਿ ਸਾਧੂ ਅਕਥੁ ਕਥਾਇਆ ਥਾ ॥ ਅਨਹਦ ਸਬਦੁ ਦਸਮ ਦੁਆਰਿ ਵਜਿਓ, ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥੨॥ ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ, ਅਖੁਟ ਭੰਡਾਰ ਸਮਾਇਆ ਥਾ ॥ ਚਰਣ ਚਰਣ ਚਰਣ ਗੁਰ ਸੇਵੇ, ਅਘੜੁ ਘੜਿਓ ਰਸੁ ਪਾਇਆ ਥਾ॥੩॥ ਸਹਜੇ ਆਵਾ ਸਹਜੇ ਜਾਵਾ, ਸਹਜੇ ਮਨੁ ਖੇਲਾਇਆ ਥਾ ॥ ਕਹੁ ਨਾਨਕ ਭਰਮੁ ਗੁਰਿ ਖੋਇਆ, ਤਾ ਹਰਿ ਮਹਲੀ ਮਹਲੁ ਪਾਇਆ ਥਾ ॥੪॥੩॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ, ਕਤਹੂੰ, ਤਹਂ, ਨਾਹੀਂ, ਤਾਂ।

**ਫੁਟਕਲ:** ਪਿਛੇ ਸ਼ਬਦ ਨੰਬਰ ੧੦ ਅੰਦਰ ਪਦਾਂ ਦੇ ਅੰਤ ਵਿਚ 'ਥ' ਵਾਧੂ ਹੈ, ਪਰ ਉਹ ਵਿਅੰਜਨ ਰੂਪ ਵਿਚ ਹੋਣ ਕਰਕੇ ਵੱਖਰਾ ਨਹੀਂ ਹੋ ਸਕਦਾ। ਇਥੇ 'ਥਾ' ਭਾਵੇਂ ਤੁਕਾਂਤ ਪੂਰਤੀ ਲਈ ਵਰਤਿਆ ਗਿਆ ਹੈ, ਪ੍ਰੰਤੂ ਇਸ ਨਾਲ 'ਾ' ਲਗਾ ਹੋਣ ਕਰਕੇ ਇਹ ਸੁਤੰਤਰ ਪਦ ਹੈ।

**ਪਦ ਅਰਥ:** ਬਾਹਰਿ=(ਹਿਰਦੇ ਤੋਂ) ਬਾਹਰ। ਢੂਢਨ ਤੇ=ਲੱਭਣ ਤੋਂ। ਛੂਟਿ ਪਰੇ=ਛੁੱਟ ਗਏ। ਗੁਰਿ=ਗੁਰੂ ਨੇ। ਘਰ ਹੀ ਮਾਹਿ=ਹਿਰਦੇ ਵਿਚ ਹੀ। ਅਨਭਉ=(ਪ੍ਰਭੂ ਦਾ) ਅਨੁਭਵੀ ਗਿਆਨ। ਰੂਪੁ=ਝਲਕਾਰਾ। ਪੇਖਿਆ=ਵੇਖਿਆ। ਛੋਡਿ=ਛੱਡ ਕੇ। ਕਤਹੂ=ਕਿਸੇ ਪਾਸ।੧।

ਮਾਨਕੁ=(ਨਾਮ ਰੂਪੀ) ਮਾਣਕ। ਪਾਇਆ=ਪ੍ਰਾਪਤ ਕਰ ਲਿਆ।੧।ਰਹਾਉ।

ਅਦਿਸਟੁ=(ਜੋ ਇਨ੍ਹਾਂ) ਅੱਖਾਂ ਨਾਲ ਨਹੀਂ ਦਿਸਦਾ। ਅਗੋਚਰੁ=ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ। ਮਿਲਿ ਸਾਧੂ=(ਗੁਰੂ) ਸਾਧੂ ਨੂੰ ਮਿਲ ਕੇ। ਅਕਥੁ=ਕਥਨ ਰਹਿਤ ਪ੍ਰਭੂ। ਕਥਾਇਆ=ਬਿਆਨ ਕਰਵਾ ਦਿੱਤਾ, ਸਿਫਤਿ ਸਲਾਹ ਕਰਵਾ ਦਿਤੀ ਹੈ। ਅਨਹਦ ਸਬਦੁ=ਬਿਨਾ ਵਜਾਏ ਇਕ ਰਸ ਵਜਣ ਵਾਲੇ ਸ਼ਬਦ।੨।

ਤੋਟਿ=ਕਮੀ। ਮਨਿ=ਮਨ ਵਿਚ। ਘੜਿਓ=ਸੰਵਾਰਿਆ।੩। ਸਹਜੇ=ਅਡੋਲਤਾ ਵਿਚ। ਗੁਰਿ=ਗੁਰੂ ਨੇ। ਖੋਇਆ=ਨਾਸ਼ ਕਰ ਦਿੱਤਾ। ਮਹਲੀ=(ਜੀਵ) ਇਸਤਰੀ ਨੇ। ਮਹਲੁ=(ਪ੍ਰਭੂ ਪਤੀ ਦਾ) ਸਰੂਪ।੪।

**ਅਰਥ:** (ਹੇ ਭਾਈ! ਜਦੋਂ) ਗੁਰੂ ਘਰ ਨੇ (ਹਿਰਦੇ) ਵਿਚ ਹੀ (ਪਰਮਾਤਮਾ ਦਾ) ਅਨੁਭਵ ਕਰਾ ਦਿੱਤਾ (ਅਸੀਂ ਉਸ ਨੂੰ) ਬਾਹਰ (ਜੰਗਲਾਂ ਬੇਲਿਆਂ ਭਾਵ ਤੀਰਥਾਂ ਤੇ) ਲੱਭਣ ਤੋਂ ਛੁੱਟ ਪਏ। (ਜਦੋਂ ਅਸਾਂ) ਅਸਚਰਜ ਰੂਪ ਵਾਲਾ ਪ੍ਰਭੂ ਅਨੁਭਵੀ (ਗਿਆਨ ਦੁਆਰਾ) ਵੇਖ ਲਿਆ (ਫਿਰ ਉਸ ਪ੍ਰਭੂ ਨੂੰ) ਛਡ ਕੇ ਮੇਰਾ ਮਨ (ਹੋਰ) ਕਿਸੇ ਪਾਸੇ ਵੀ ਨਹੀਂ ਗਿਆ।੧।

ਹੇ ਭਾਈ! ਮੈਂ ਮਾਣਕ-ਮੋਤੀ ਰੂਪ (ਭਾਵ ਅਮੋਲਕ ਪ੍ਰਭੂ ਨੂੰ) ਪਾ ਲਿਆ ਹੈ, ਪ੍ਰਾਪਤ ਕਰ ਲਿਆ ਹੈ। (ਉਹ ਪ੍ਰਭੂ ਜੋ) ਕਿਸੇ ਮੁਲ ਤੋਂ ਵੀ ਨਹੀਂ ਪਾਇਆ ਜਾ ਸਕਦਾ, ਗੁਰੂ ਨੇ ਕਿਰਪਾ ਕਰਕੇ (ਓਹ ਮਾਣਕ ਸਾਨੂੰ ਹਿਰਦੇ ਵਿਚ) ਦਿਵਾ ਦਿੱਤਾ ਹੈ।੧।ਰਹਾਉ।

(ਹੇ ਭਾਈ! ਉਹ) ਪਰਮੇਸ਼ਰ (ਜੋ ਇਹਨਾਂ ਅੱਖਾਂ ਨਾਲ) ਨਹੀਂ ਦਿਸਦਾ, ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਸਾਧੂ (ਗੁਰੂ ਨੂੰ) ਮਿਲ ਕੇ, (ਉਸ) ਅਕਹਿ (ਪਰਮੇਸ਼ਰ) ਨੂੰ ਕਥਨ ਕਰਵਾ ਦਿੱਤਾ ਭਾਵ ਅਨੁਭਵ ਕਰਾ ਦਿਤਾ ਹੈ। (ਹੁਣ) ਬਿਨਾ ਵਜਾਏ ਇਕ ਰਸ ਵਜਣ ਵਾਲਾ ਸ਼ਬਦ ਦਸਮ ਦੁਆਰ ਵਿਚ ਪ੍ਰਗਟ ਹੋ ਗਿਆ ਹੈ ਅਤੇ ਉਥੇ ਅੰਮ੍ਰਿਤ (ਨਾਮ)ਰਸ ਚੁਆ ਦਿਤਾ ਹੈ (ਭਾਵ ਮਨ ਨਾਮ ਰਸ ਦਾ ਪੂਰਨ ਅਨੰਦ ਮਾਣ ਰਿਹਾ ਹੈ)।੨।

(ਹੇ ਭਾਈ! ਹੁਣ ਕਿਸੇ ਗਲ ਦੀ) ਕਮੀ ਨਹੀਂ ਹੈ (ਕਿਉਂਕਿ ਮੇਰੇ) ਮਨ ਵਿਚ (ਜੋ) ਤ੍ਰਿਸ਼ਨਾ ਸੀ ਉਹ ਬੁਝ ਗਈ ਹੈ (ਅਤੇ ਉਸ ਦੀ ਥਾਂ ਹੁਣ) ਕਦੇ ਨਾ ਮੁਕਣ ਵਾਲੇ (ਨਾਮ ਰੂਪੀ) ਖਜਾਨੇ ਸਮਾਅ ਗਏ ਹਨ (ਭਾਵ ਭੰਡਾਰ ਭਰੇ ਗਏ ਹਨ)। (ਅਸਾਂ) ਨਿਰੋਲ ਗੁਰੂ ਦੇ ਪਵਿਤਰ ਚਰਨਾ ਦੀ ਸੇਵਾ ਕੀਤੀ (ਜਿਸ ਕਰਕੇ) ਨਾ ਘੜੇ ਹੋਏ ਬੇ-ਸੁਰੇ ਮਨ ਨੂੰ (ਗੁਰੂ ਨੇ) ਸੰਵਾਰ ਦਿਤਾ ਹੈ (ਅਤੇ ਉਸ ਮਨ ਨੇ ਹੁਣ ਅੰਮ੍ਰਿਤ) ਰਸ ਪਾ ਲਿਆ ਹੈ (ਭਾਵ ਰਸ ਨਾਲ ਭਰਿਆ ਪਿਆ ਹੈ)।੩।

(ਹੇ ਭਾਈ! ਨਾਮ ਰਸ ਦੀ ਬਰਕਤ ਨਾਲ ਹੁਣ ਮੇਰਾ ਮਨ) ਸਹਿਜ ਵਿਚ (ਟਿਕਿਆ ਹੋਇਆ) ਆਉਂਦਾ ਜਾਂਦਾ ਹੈ ਅਤੇ ਸਹਜ ਵਿਚ ਮਨ ਖੇਡ ਰਿਹਾ ਹੈ (ਭਾਵ ਪੂਰਨ ਅਡੋਲਤਾ ਤੇ ਸ਼ਾਂਤੀ ਵਾਲੀ ਅਵਸਥਾ ਵਿਚ ਵਿਚਰ ਰਿਹਾ ਹੈ)। (ਰਬੀ ਹੁਕਮ ਹੋਇਆ) ਨਾਨਕ! ਤੂੰ ਆਖ (ਕਿ ਜਦੋਂ) ਗੁਰੂ ਨੇ ਭਰਮ ਦੂਰ ਕਰ ਦਿਤਾ (ਤਾਂ ਜੀਵ) ਇਸਤਰੀ ਨੇ ਪ੍ਰਭੂ ਦਾ ਸਰੂਪ (ਹਿਰਦੇ ਵਿਚ ਹੀ) ਟਿਕਾਅ ਲਿਆ ਹੈ।੪।੩।੧੨।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੀ ਬ੍ਰਿਤੀ ਬਾਹਰਮੁਖੀ ਹੋਣ ਕਾਰਨ ਪਰਮੇਸ਼ਰ ਜੋ ਇਸ ਦੇ ਹਿਰਦੇ ਅੰਦਰ ਵਸਦਾ ਹੈ, ਇਸ ਨੂੰ ਨਹੀਂ ਦਿਸਦਾ। ਇਸ ਲਈ ਇਹ ਬਾਹਰ ਜੰਗਲਾਂ ਬੇਲਿਆਂ ਵਿਚ, ਨਦੀਆਂ ਦੇ ਕੰਢਿਆਂ ਉਤੇ, ਤੀਰਥਾਂ ਤੇ ਢੂੰਢਦਾ ਫਿਰਦਾ ਹੈ।

ਗੁਰੂ ਅਰਜਨ ਦੇਵ ਜੀ ਨੇ ਗਉੜੀ ਬਾਵਨ ਅੱਖਰੀ ਵਿਚ ਬੜੇ ਸੁੰਦਰ ਸ਼ਬਦਾਂ ਵਿਚ ਫੁਰਮਾਇਆ ਹੈ:-

**ਢਢਾ ਢੂਢਤ ਕਹ ਫਿਰਹੁ, ਢੂਢਨ ਇਆ ਮਨ ਮਾਹਿ॥**
**ਸੰਗਿ ਤੁਹਾਰੈ ਪ੍ਰਭੁ ਬਸੈ, ਬਨੁ ਬਨੁ ਕਹਾ ਫਿਰਾਹਿ ॥** [ਪੰਨਾ ੨੫੯

ਭਗਤ ਕਬੀਰ ਜੀ ਨੇ ਬਾਵਨ ਅਖਰੀ ਵਿਚ ਪ੍ਰਭੂ ਦੀ ਢੂੰਢ ਬਾਰੇ ਮਨੁੱਖ ਦੇ ਅੰਦਰ ਜੋ ਚੇਤਨਾ ਜਗਾਈ ਹੈ, ਓਹ ਵੀ ਕਮਾਲ ਦੀ ਹੈ:–

**ਢਢਾ ਢਿਗ ਢੂਢਹਿ ਕਤ ਆਨਾ॥ ਢੂਢਤ ਹੀ ਢਹਿ ਗਏ ਪਰਾਨਾ॥**

**ਚੜਿ ਸੁਮੇਰਿ ਢੂਢਿ ਜਬ ਆਵਾ ॥**

**ਜਿਹ ਗੜੁ ਗੜਿਓ ਸੁ ਗੜ ਮਹਿ ਪਾਵਾ॥** [ਪੰਨਾ ੩੪੧

***ਅਰਥ:*** ਢਢੇ (ਅੱਖਰ ਦੁਆਰਾ ਇਹ ਉਪਦੇਸ਼ ਦਿੱਤਾ ਹੈ ਕਿ ਜਦੋਂ ਪਰਮਾਤਮਾ) ਨੇੜੇ ਹੈ (ਫਿਰ ਉਸ ਨੂੰ ਹੋਰ ਕਿਸੇ ਪਾਸੇ ਕਿਉਂ ਲਭਦੇ ਫਿਰਦੇ ਹੋ? (ਉਸਨੂੰ) ਲਭਦਿਆਂ ਲਭਦਿਆਂ (ਸਾਧਕਾਂ ਦੇ) ਪ੍ਰਾਣ ਵੀ ਥੱਕ ਗਏ। ਜਦ (ਸਾਧਕ) ਸੁਮੇਰ ਪਹਾੜ ਤੇ ਚੜ੍ਹ ਕੇ (ਭਾਵ ਉਚੀਆਂ ਚੋਟੀਆਂ ਤੋਂ ਫਿਰ ਫਿਰਾ ਕੇ) ਆ ਗਿਆ (ਤਾਂ) ਜਿਸ ਪ੍ਰਭੂ ਨੇ ਇਹ ਸਰੀਰ ਰੂਪੀ ਕਿਲ੍ਹਾ ਬਣਾਇਆ ਸੀ ਉਹ (ਪ੍ਰਭੂ, ਉਸ ਨੂੰ) ਗੜ੍ਹ ਵਿਚੋਂ ਹੀ ਲਭ ਪਿਆ।

ਢੂੰਢਣ ਵੇਲੇ ਵੀ ਜਗਿਆਸੂ ਦਾ ਇਕ ਪਾਸੇ ਧਿਆਨ ਨਹੀਂ ਹੁੰਦਾ, ਇਧਰ ਉਧਰ ਸਭ ਪਾਸੇ ਹੀ ਭਟਕਦਾ ਰਹਿੰਦਾ ਹੈ। ਬਾਬਾ ਫਰੀਦ ਜੀ ਨੇ ਸ਼ਾਇਦ ਅਜਿਹੀ ਦਸ਼ਾ ਨੂੰ ਮੁਖ ਰਖ ਕੇ ਹੀ ਉਚਾਰਨ ਕੀਤਾ ਹੋਵੇਗਾ:--

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ, ਵਣਿ ਕੰਡਾ ਮੋੜੇਹਿ॥**

**ਵਸੀ ਰਬੁ ਹਿਆਲੀਐ, ਜੰਗਲੁ ਕਿਆ ਢੂੰਢੇਹਿ ॥** [ਪੰਨਾ ੧੩੭੮

ਇਸ ਸ਼ਬਦ ਵਿਚ ਗੁਰਦੇਵ ਪਿਤਾ ਜੀ ਨੇ ਜ਼ਿਕਰ ਕੀਤਾ ਹੈ ਕਿ ਅਸਾਂ ਹਰੀ ਮਾਣਕ ਨੂੰ ਗੁਰੂ ਰਾਹੀਂ ਆਪਣੇ ਹਿਰਦੇ ਰੂਪ ਘਰ ਵਿਚ ਹੀ ਪਾ ਲਿਆ ਹੈ। ਹੁਣ ਮਨ ਸਹਜ ਅਵਸਥਾ ਵਿਚ ਟਿਕਿਆ ਹੋਇਆ ਹੈ ਅਘੜ ਮਨ ਜਦੋਂ ਗੁਰੂ-ਸ਼ਬਦ ਦੀ ਕਮਾਈ ਨਾਲ ਘੜਿਆ ਜਾਂਦਾ ਹੈ ਆਤਮ-ਰਸੀਆ ਬਣ ਜਾਂਦਾ ਹੈ ਤਾਂ ਇਸ ਦੀ ਮਾਇਕ-ਪਦਾਰਥਾਂ ਵਾਲੀ ਤ੍ਰਿਸ਼ਨਾ ਆਦਿ ਸਭ ਕੁਝ ਮੁੱਕ ਜਾਂਦੀ ਹੈ। ਇਹ ਅਨਹਦ ਸ਼ਬਦ ਦੀ ਧੁਨੀ ਵਿਚ ਖੀਵਾ ਹੋਇਆ ਰਹਿੰਦਾ ਹੈ:--

**ਅਘੜੋ ਘੜਾਵੈ ਸਬਦੁ ਪਾਵੈ, ਅਪਿਉ ਹਰਿ ਰਸੁ ਪੀਤਿਆ॥** [ਪੰਨਾ ੫੭੫

**ਮਾਰੂ ਮਹਲਾ ੫ ॥ ਜਿਸਹਿ ਸਾਜਿ ਨਿਵਾਜਿਆ, ਤਿਸਹਿ ਸਿਉ ਰੁਚ ਨਾਹਿ ॥ ਆਨ ਰੂਤੀ ਆਨ ਬੋਈਐ, ਫਲੁ ਨ ਫੂਲੈ ਤਾਹਿ ॥੧॥ ਰੇ ਮਨ, ਵਤ੍ਰੁ ਬੀਜਣ ਨਾਉ ॥ ਬੋਇ ਖੇਤੀ ਲਾਇ ਮਨੂਆ, ਭਲੋ ਸਮਉ ਸੁਆਉ ॥੧॥ਰਹਾਉ॥ ਖੋਇ ਖਹੜਾ ਭਰਮੁ ਮਨ ਕਾ, ਸਤਿਗੁਰ ਸਰਣੀ ਜਾਇ॥ ਕਰਮੁ ਜਿਸ ਕਉ ਧੁਰਹੁ ਲਿਖਿਆ, ਸੋਈ ਕਾਰ ਕਮਾਇ ॥੨॥ ਭਾਉ ਲਾਗਾ ਗੋਬਿਦ ਸਿਉ, ਘਾਲ ਪਾਈ ਥਾਇ ॥ ਖੇਤਿ ਮੇਰੈ ਜੰਮਿਆ, ਨਿਖੁਟਿ ਨ ਕਬਹੂ ਜਾਇ ॥੩॥ ਪਾਇਆ ਅਮੋਲੁ ਪਦਾਰਥੋ, ਛੋਡਿ ਨ ਕਤਹੂ ਜਾਇ ॥ ਕਹੁ ਨਾਨਕ ਸੁਖੁ ਪਾਇਆ, ਤ੍ਰਿਪਤਿ ਰਹੇ ਆਘਾਇ॥੪॥੪॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਨਾਹਿੰ, ਤਾਹਿੰ, ਨਾਉਂ, ਮਨੂਆਂ, ਸਮਉਂ,ਧੁਰਹੁੰ,ਥਾਇੰ, ਜੰਮਿਆ, ਕਬਹੂੰ, ਕਤਹੂੰ।

**ਪਦ ਅਰਥ:** ਜਿਸਹਿ=ਜਿਸ (ਸਿਰਜਨਹਾਰ) ਨੇ। ਸਾਜਿ=ਬਣਾ ਕੇ। ਨਿਵਾਜਿਆ=ਵਡਿਆਇਆ ਹੈ। ਤਿਸਹਿ ਸਿਉ=ਉਸੀ ਨਾਲ। ਰੁਚ=ਪ੍ਰੀਤੀ। ਆਨ ਰੂਤੀ=ਹੋਰ ਰੁਤ ਵਿਚ। ਆਨ ਬੋਈਐ=ਹੋਰ (ਬੀਜ) ਬੀਜੀਏ। ਫਲ ਨ ਫੂਲੇ=ਨਾ ਫਲ ਤੇ ਨਾ ਫੁਲ। ਤਾਹਿ=ਉਸ ਨੂੰ।੧।

ਵਤਰ=ਮੀਂਹ ਪੈ ਕੇ ਧਰਤੀ ਦਾ ਨਰਮ ਹੋਣਾ ਤੇ ਹਲ ਵਾਹੁਣ ਦਾ ਵੇਲਾ। ਬੋਇ=ਬੀਜ। ਲਾਇ ਮਨੂਆ=ਮਨ ਲਾ ਕੇ। ਭਲੋ ਸਮੋ=ਚੰਗਾ, ਢੁਕਵਾਂ ਸਮਾਂ। ਸੁਆਉ=ਲਾਭ।੧।ਰਹਾਉ।

ਖੋਇ=ਦੂਰ ਕਰ। ਖਹੜਾ=ਮਗਰ ਪੈਣਾ। ਕਰਮੁ=ਬਖਸ਼ਿਸ਼। ਧੁਰਹੁ=ਧੁਰ (ਦਰਗਾਹ) ਤੋਂ। ਕਮਾਇ=ਕਮਾਉਂਦਾ ਹੈ। ਭਾਉ=ਪ੍ਰੇਮ। ਘਾਲ=ਸੇਵਾ, ਮਿਹਨਤ ਪਾਈ। ਥਾਇ=ਪਰਵਾਨ ਕੀਤੀ ਹੈ।੨।

ਖੇਤਿ ਮੇਰੈ=ਮੇਰੇ ਅੰਤਸ਼ਕਰਣ ਰੂਪੀ ਖੇਤ ਵਿਚ। ਜੰਮਿਆ=ਉਗ ਪਿਆ ਹੈ। ਨਿਖੁਟਿ ਨ ਕਬਹੂ ਜਾਇ=ਕਦੇ ਮੁਕਦਾ ਨਹੀਂ ਹੈ।੩।

ਅਮੋਲੁ=ਜੋ ਕਿਸੇ ਮੁਲ ਤੋਂ ਨਾ ਮਿਲੇ। ਪਦਾਰਥੋ=(ਨਾਮ) ਪਦਾਰਥ। ਛੋਡਿ=ਛੱਡ ਕੇ। ਕਤਹੂ=ਕਿਸੇ ਪਾਸੇ ਭੀ। ਤ੍ਰਿਪਤਿ ਰਹੇ ਆਘਾਇ=ਪੂਰਨ ਤੌਰ ਤੇ ਰਜ ਗਏ ਹਾਂ।੪।

**ਅਰਥ**: (ਹੇ ਭਾਈ!) ਜਿਸ (ਸਿਰਜਨਹਾਰ) ਨੇ ਹੀ ਤੈਨੂੰ ਬਣਾ ਕੇ ਵਡਿਆਇਆ ਹੈ (ਤੇਰੀ) ਉਸ ਨਾਲ ਪ੍ਰੀਤਿ ਨਹੀਂ ਹੈ। ਹੋਰ ਰੁਤ ਵਿਚ ਹੋਰ ਬੀਜ (ਜੋ ਉਸ ਰੁਤ ਦਾ ਨਾ ਹੋਵੇ, ਤੇ) ਬੀਜ ਦੇਈਏ (ਤਾਂ) ਨਾ ਉਸ ਨੂੰ ਫਲ (ਲਗਦਾ ਹੈ ਤੇ) ਨਾ ਫੁਲ ਲਗਦੇ ਹਨ।੧।

ਹੇ ਮਨ! (ਇਹ ਮਨੁੱਖਾ ਜਨਮ) ਨਾਮ ਬੀਜਣ ਦਾ ਵੇਲਾ ਹੈ। (ਇਸ ਲਈ ਤੂੰ) ਦਿਲ ਲਾ ਕੇ (ਨਾਮ ਰੂਪੀ) ਖੇਤੀ ਬੀਜ (ਕਿਉਂਕਿ ਇਹ) ਚੰਗਾ ਸਮਾਂ ਹੈ।੧।ਰਹਾਉ।

(ਹੇ ਭਾਈ! ਤੂੰ) ਮਨ ਦਾ ਭਰਮ ਤੇ ਮੁੜ (ਮਨ ਦੇ) ਮਗਰ ਪੈਣਾ ਛਡ ਕੇ ਸਤਿਗੁਰੂ ਦੀ ਸ਼ਰਨੀ ਪੈ ਜਾ। ਜਿਸ (ਮਨੁੱਖ) ਦੇ ਮੱਥੇ ਉਤੇ ਧੁਰ (ਦਰਗਾਹ ਤੋਂ ਨਾਮ ਰੂਪੀ ਲੇਖ) ਲਿਖਿਆ ਹੁੰਦਾ ਹੈ, ਉਹੀ (ਨਾਮ ਦੀ) ਕਾਰ ਕਮਾਉਂਦਾ ਹੈ।੨।

(ਜਿਸ ਮਨੁੱਖ) ਦਾ ਪਰਮੇਸ਼ਰ ਨਾਲ ਪ੍ਰੇਮ ਲੱਗਾ ਹੈ (ਉਸ ਦੀ ਨਾਮ ਰੂਪੀ) ਘਾਲ (ਕਮਾਈ ਪਰਮੇਸ਼ਰ) ਥਾਇ ਪਾਉਂਦਾ ਹੈ (ਭਾਵ ਪਰਵਾਨ ਕਰਦਾ ਹੈ)। (ਹੇ ਭਾਈ!) ਮੇਰੇ ਅੰਤਸ਼ਕਰਣ ਖੇਤ ਵਿਚ (ਜੋ ਨਾਮ) ਉਗ ਪਿਆ ਹੈ ਕਦੇ ਭੀ ਮੁਕਦਾ ਨਹੀਂ ਹੈ।੩।

(ਹੇ ਭਾਈ! ਅਸਾਂ) ਅਮੋਲਕ ਪਦਾਰਥ (ਪ੍ਰਭੂ ਦਾ ਨਾਮ) ਪਾ ਲਿਆ ਹੈ, (ਉਹ ਸਾਨੂੰ) ਛੱਡ ਕੇ ਕਿਸੇ ਪਾਸੇ ਭੀ ਨਹੀਂ ਜਾਂਦਾ (ਭਾਵ ਅੰਗ-ਸੰਗ ਰਹਿੰਦਾ ਹੈ)। ਨਾਨਕ! ਆਖ (ਕਿ ਇਸ ਤਰ੍ਹਾਂ ਦਾ ਆਤਮਿਕ) ਸੁਖ ਪਾਇਆ ਹੈ (ਜਿਸ ਨਾਲ) ਪੂਰਨ ਤੌਰ ਤੇ ਰੱਜ ਗਏ ਹਾਂ।੪।੪।੧੩।

## ਸਾਰੰਸ਼ ਅਤੇ ਸਿਧਾਂਤ

ਹੇ ਮਨੁੱਖ! ਕਰਮ ਭੂਮੀ ਵਿਚ ਨਾਮ ਰੂਪ ਬੀਜ ਬੀਜਣ ਦਾ ਹੁਣ ਸਮਾਂ ਹੈ। ਜੇ ਇਹ ਅਵਸਰ ਤੂੰ ਸੰਭਾਲ ਲਵੇਂ, ਭਾਵ ਪ੍ਰਭੂ ਨਾਲ ਪ੍ਰੇਮਾ ਭਗਤੀ ਦੀ ਗੰਢ ਪਾ ਲਵੇਂ ਤਾਂ ਤੇਰੇ ਅੰਤਸ਼ ਕਰਣ ਰੂਪੀ ਖੇਤ ਵਿਚ ਸ਼ੁਭ ਗੁਣਾਂ ਰੂਪੀ ਅੰਨ ਪੈਦਾ ਹੋ ਜਾਵੇਗਾ ਜੋ ਕਦੇ ਨਿਖੁਟੇਗਾ ਨਹੀਂ।

ਮਨ ਨੂੰ ਪਰਮੇਸ਼ਰ ਦੇ ਨਾਲ ਜੋੜਨ ਦੀ ਜੁਗਤੀ ਇਹ ਹੈ ਕਿ ਮਨ ਭਰਮ ਦਾ ਪਿਛਾ ਛੱਡ ਦੇਵੇ ਤੇ ਸਤਿਗੁਰੂ ਦੀ ਸ਼ਰਨ ਵਿਚ ਪੈ ਜਾਵੇ। ਮਨ ਨੂੰ ਜਦੋਂ ਇਕ ਵਾਰ ਨਾਮ ਦਾ ਸੁਆਦ ਆ ਜਾਵੇਗਾ ਫਿਰ ਇਹ ਛੱਡ ਕੇ ਕਿਤੇ ਨਹੀਂ ਭਜੇਗਾ। ਨਾਮ ਇਸ ਦੇ ਅੰਗ-ਸੰਗ ਰਹੇਗਾ। ਸਤਿਗੁਰਾਂ ਨੇ ਸਿੱਖ ਪੁਤਰਾਂ ਨੂੰ ਇਹੋ ਪਾਵਨ ਉਪਦੇਸ਼ ਦਿੱਤਾ ਹੈ:--

**ਨਾਮੁ ਖੇਤੀ ਬੀਜਹੁ ਭਾਈ ਮੀਤ॥ ਸਉਦਾ ਕਰਹੁ ਗੁਰੁ ਸੇਵਹੁ ਨੀਤ॥**

**ਸਾਂਤਿ ਸਹਜ ਸੁਖ ਕੇ ਸਭਿ ਹਾਟ॥ ਸਾਹ ਵਾਪਾਰੀ ਏਕੈ ਥਾਟ॥** [ਪੰਨਾ ੪੩੦

ਗੁਰੂ ਬਾਬਾ ਜੀ ਦੇ ਅੰਮ੍ਰਿਤ ਬਚਨ ਸਾਨੂੰ ਜੀਵਨ ਦੀ ਇਹ ਸਚੀ ਸੁਚੀ ਸੇਧ ਬਖਸ਼ਦੇ ਹਨ:--

**ਮਨੁ ਹਾਲੀ ਕਿਰਸਾਣੀ ਕਰਣੀ, ਸਰਮੁ ਪਾਣੀ ਤਨੁ ਖੇਤੁ ॥**
**ਨਾਮੁ ਬੀਜੁ ਸੰਤੋਖੁ ਸੋਹਾਗਾ, ਰਖੁ ਗਰੀਬੀ ਵੇਸੁ ॥**
**ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖੁ ॥** [ਪੰਨਾ ੫੯੫

ਅਸੀਂ ਕਲਜੁਗ ਵਿਚੋਂ ਲੰਘ ਰਹੇ ਹਾਂ। ਇਸ ਜੁਗ ਵਿਚ ਰੁਤ ਹੀ ਕੇਵਲ ਨਾਮ ਦੀ ਹੈ:-

**ਕਲਿਜੁਗ ਮਹਿ ਹਰਿ ਜੀਉ ਏਕੁ, ਹੋਰ ਰੁਤਿ ਨ ਕਾਈ ॥**
**ਨਾਨਕ, ਗੁਰਮੁਖਿ ਹਿਰਦੈ ਰਾਮ ਨਾਮੁ ਲੇਹੁ ਜਮਾਈ ॥** [ਪੰਨਾ ੧੧੩੦

ਸੋ ਖੇਤੀ ਬੀਜਣ ਦਾ ਅਲੰਕਾਰ ਮੁਖ ਰੱਖ ਕੇ ਮਨੁੱਖਾ ਜਨਮ ਲਈ ਨਾਮ ਬੀਜਣ ਦਾ ਸੁਹਾਵਣਾ ਸਮਾਂ ਦਸਿਆ ਹੈ।

**ਮਾਰੂ ਮਹਲਾ ੫ ॥ ਫੂਟੋ ਆਂਡਾ ਭਰਮ ਕਾ, ਮਨਹਿ ਭਇਓ ਪਰਗਾਸੁ ॥ ਕਾਟੀ ਬੇਰੀ ਪਗਹ ਤੇ, ਗੁਰਿ ਕੀਨੀ ਬੰਦਿ ਖਲਾਸੁ ॥੧॥ ਆਵਣ ਜਾਣੁ ਰਹਿਓ ॥ ਤਪਤ ਕੜਾਹਾ ਬੁਝਿ ਗਇਆ, ਗੁਰਿ ਸੀਤਲ ਨਾਮੁ ਦੀਓ ॥੧॥ਰਹਾਉ॥ ਜਬ ਤੇ ਸਾਧੂ ਸੰਗੁ ਭਇਆ, ਤਉ ਛੋਡਿ ਗਏ ਨਿਗਹਾਰ ॥ ਜਿਸ ਕੀ ਅਟਕ ਤਿਸ ਤੇ ਛੁਟੀ, ਤਉ ਕਹਾ ਕਰੈ ਕੋਟਵਾਰ ॥੨॥ ਚੂਕਾ ਭਾਰਾ ਕਰਮ ਕਾ, ਹੋਏ ਨਿਹਕਰਮਾ ॥ ਸਾਗਰ ਤੇ ਕੰਢੈ ਚੜੇ, ਗੁਰਿ ਕੀਨੇ ਧਰਮਾ ॥੩॥ ਸਚੁ ਥਾਨੁ ਸਚੁ ਬੈਠਕਾ, ਸਚੁ ਸੁਆਉ ਬਣਾਇਆ ॥ ਸਚੁ ਪੂੰਜੀ ਸਚੁ ਵਖਰੋ, ਨਾਨਕ ਘਰਿ ਪਾਇਆ ॥੪॥੫॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਨਹਿਂ, ਪਗਹਂ, ਨਿਹਕਰਮਾਂ, ਧਰਮਾਂ।

**ਪਦ ਅਰਥ:** ਫੂਟੋ=ਫੁੱਟ ਗਿਆ। ਆਂਡਾ=ਅੰਡਾ। ਮਨਹਿ=ਮਨ ਵਿਚ। ਪਰਗਾਸ=ਚਾਨਣ। ਬੇਰੀ=ਬੇੜੀ। ਪਗਹ ਤੇ=ਪੈਰਾਂ ਤੋਂ। ਗੁਰਿ=ਗੁਰੂ ਨੇ। ਬੰਦਿ ਖਲਾਸੁ=ਬੰਦੀ ਤੋਂ ਛੁਟਕਾਰਾ।੧।

ਆਵਣ ਜਾਣੁ=ਜਨਮ ਮਰਨ, ਆਵਾਗਵਨ। ਰਹਿਓ=ਮੁੱਕ ਗਿਆ। ਤਪਤ ਕੜਾਹਾ=ਤਪਦਾ ਹੋਇਆ (ਤ੍ਰਿਸ਼ਨਾ ਦੀ ਅੱਗ) ਦਾ ਕੜਾਹ। ਸੀਤਲ ਨਾਮ=ਸ਼ਾਂਤ ਕਰਨ ਵਾਲਾ ਠੰਡਾ ਨਾਮ।੧।ਰਹਾਉ।

ਨਿਗਹਾਰ=ਨਿਗਾਹ ਰਖਣ ਵਾਲੇ, ਵੈਰੀ ਦੋਖੀ, ਪਾਪੀ। ਅਟਕ=ਰੁਕਾਵਟ। ਕਹਾ ਕਰੈ=ਕੀ ਕਰ ਸਕਦਾ ਹੈ?। ਕੋਟਵਾਰ=ਕੋਤਵਾਲ, ਜਮਰਾਜ।੨।

ਭਾਰ=ਬੋਝ ਭਾਵ ਕਰਜ਼ਾ। ਕਰਮ ਕਾ=(ਪੂਰਬਲੇ) ਕਰਮਾਂ ਦਾ। ਨਿਹਕਰਮਾ=ਵਾਸ਼ਨਾ ਤੋਂ ਰਹਿਤ। ਤੇ=ਤੋਂ। ਕੰਢੈ ਚੜੇ=ਕੰਢੇ ਉਤੇ ਪਹੁੰਚ ਗਏ ਹਾਂ। ਧਰਮਾ=ਧਰਮ, ਉਪਕਾਰ।੩।

ਬੈਠਕਾ=ਬੈਠਕ। ਸੁਆਉ=ਮਨੋਰਥ। ਪੂੰਜੀ=ਮੂੜੀ, ਸਰਮਾਇਆ। ਵਖਰੋ=ਵੱਖਰ, ਸੌਦਾ।੪।

**ਅਰਥ** : (ਹੇ ਭਾਈ ! ਮੇਰੇ ਅੰਦਰੋਂ) ਭਰਮ ਦਾ ਅੰਡਾ ਫੁੱਟ ਗਿਆ (ਭਾਵ ਟੁੱਟ ਗਿਆ ਹੈ ਅਤੇ) ਮਨ ਵਿੱਚ ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ। ਗੁਰੂ ਨੇ (ਮੋਹ-ਮਾਇਆ ਦੀ) ਬੇੜੀ ਪੈਰਾਂ ਤੋਂ ਕੱਟ ਦਿੱਤੀ ਹੈ ਅਤੇ (ਸੰਸਾਰ) ਬੰਦੀ ਖ਼ਾਨੇ ਤੋਂ ਛੁਟਕਾਰਾ ਕਰਾ ਦਿੱਤਾ ਹੈ ।੧।

(ਹੇ ਭਾਈ ! ਮੇਰਾ ਸੰਸਾਰ ਤੇ) ਆਉਣਾ ਜਾਣਾ ਮੁੱਕ ਗਿਆ ਹੈ (ਭਾਵ ਜਨਮ ਮਰਨ ਤੋਂ ਰਹਿਤ ਹੋ ਗਿਆ ਹਾਂ)। ਗੁਰੂ ਨੇ (ਮੈਨੂੰ) ਸੀਤਲ ਨਾਮ (ਬਖ਼ਸ਼) ਦਿੱਤਾ ਹੈ (ਜਿਸ ਦੀ ਬਰਕਤ ਨਾਲ ਤ੍ਰਿਸ਼ਨਾ ਰੂਪੀ) ਤਪਦਾ ਕੜਾਹ ਬੁਝ ਗਿਆ ਹੈ ।੧।ਰਹਾਉ।

ਜਦੋਂ ਤੋਂ (ਮੈਨੂੰ) ਸਾਧੂ (ਗੁਰੂ) ਦਾ ਸੰਗ ਪ੍ਰਾਪਤ ਹੋਇਆ ਹੈ (ਓਦੋਂ ਤੋਂ ਮੇਰੇ) ਉਤੇ ਨਿਗਾਹ ਰਖਣ ਵਾਲੇ (ਕਾਮ, ਕ੍ਰੋਧ ਆਦਿ ਵੈਰੀ ਮੈਨੂੰ) ਛੱਡ ਗਏ ਹਨ। ਹਾਂ, ਜਿਸ (ਪ੍ਰਭੂ) ਦੀ ਰੁਕਾਵਟ ਪਾਈ ਹੋਈ ਸੀ ਉਸ (ਪ੍ਰਭੂ) ਤੋਂ ਹੀ (ਇਹ ਰੁਕਾਵਟ) ਛੁਟ ਗਈ ਹੈ, (ਹੁਣ ਧਰਮ ਰਾਜਾ) ਕੋਤਵਾਲ (ਮੇਰਾ) ਕੀ ਕਰ ਸਕਦਾ ਹੈ? (ਭਾਵ ਕੁਝ ਨਹੀਂ ਵਿਗਾੜ ਸਕਦਾ) ।੨।

(ਹੇ ਭਾਈ ! ਹੁਣ) ਕਰਮਾਂ ਦਾ (ਸਾਰਾ) ਭਾਰ ਦੂਰ ਹੋ ਗਿਆ ਹੈ (ਅਤੇ ਚੰਗੇ ਮੰਦੇ) ਕਰਮਾਂ ਦੀ ਵਾਸ਼ਨਾ ਤੋਂ ਰਹਿਤ ਹੋ ਗਏ ਹਾਂ। ਗੁਰੂ ਨੇ ਉਪਕਾਰ ਕੀਤਾ ਹੈ (ਜਿਸ ਸਦਕਾ ਅਸੀਂ ਸੰਸਾਰ) ਸਮੁੰਦਰ (ਵਿੱਚ ਡੁਬਣ ਤੋਂ ਬਚ ਕੇ) ਕਿਨਾਰੇ ਤੇ ਪਹੁੰਚ ਗਏ ਹਾਂ (ਭਾਵ ਪਾਰ ਹੋ ਗਏ ਹਾਂ)।੩।

(ਹੇ ਭਾਈ ! ਗੁਰੂ ਨੇ) ਸੱਚ ਰੂਪ (ਸਤਿਸੰਗਤ) ਸਚ ਰੂਪ ਬੈਠਕ (ਅਤੇ) ਸਚ ਰੂਪ ਮਨੋਰਥ (ਨਿਰੋਲ ਸਚ ਬਖ਼ਸ਼ ਕੇ ਅਨੰਦ) ਬਣਾ ਦਿੱਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚ ਰੂਪ ਰਾਸਿ, ਸਚ ਰੂਪ ਸੌਦਾ (ਆਪਣੇ ਹਿਰਦੇ ਰੂਪੀ) ਘਰ ਵਿੱਚ ਹੀ ਪ੍ਰਾਪਤ ਕਰ ਲਿਆ ਹੈ ।੪।੫।੧੪।

## ਸਾਰੰਸ਼ ਅਤੇ ਸਿਧਾਂਤ

ਜਗਿਆਸੂ ਨੂੰ ਜੀਵਨ ਵਿਚ ਕੋਈ ਡੇਗਣ ਵਾਲੀ ਗੱਲ ਹੈ ਤਾਂ ਉਹ ਭਰਮ ਹੈ। ਭਰਮ ਦੀ ਹੋਂਦ ਕੋਈ ਨਹੀਂ ਪਰ ਮਨੁੱਖ ਨੇ ਆਪਣੇ ਮਨ ਵਿਚ ਭਰਮ ਦੀ ਢੇਰੀ ਬਣਾਈ ਹੋਈ ਹੈ। ਅਸਲ ਵਿਚ ਸਾਰੀ ਸ੍ਰਿਸ਼ਟੀ ਹੀ ਭਰਮ ਦੀ ਨੀਂਦ ਵਿਚ ਸੁਤੀ ਹੋਈ ਹੈ, ਕੋਈ ਵਿਰਲਾ ਹੀ ਜਾਗਦਾ ਹੈ। ਜਦੋਂ ਤੱਕ ਭਰਮ ਨਹੀਂ ਛੁੱਟਕਦਾ, ਮੁਕਤੀ ਨਹੀਂ ਹੋ ਸਕਦੀ:--

**੧. ਜਬ ਲਗੁ ਤੁਟੈ ਨਹੀ ਮਨ ਭਰਮਾ, ਤਬ ਲਗੁ ਮੁਕਤਿ ਨ ਕੋਈ॥**
**ਕਹੁ ਨਾਨਕ ਦਇਆਲ ਸੁਆਮੀ, ਸੰਤੁ ਭਗਤ ਜਨੁ ਸੋਈ ॥** [ਪੰਨਾ ੬੮੦

**੨. ਭਰਮੁ ਭੇਦੁ ਕਉ ਕਬਹੁ ਨ ਛੂਟਸਿ, ਆਵਤ ਜਾਤ ਨ ਜਾਨੀ ॥**
**ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵਸਿ, ਡੂਬਿ ਮੁਏ ਬਿਨੁ ਪਾਨੀ॥**
**ਧੰਧਾ ਕਰਤ ਸਗਲੀ ਪਤਿ ਖੋਵਸਿ, ਭਰਮੁ ਨ ਮਿਟਸਿ ਗਵਾਰਾ॥**
**ਬਿਨੁ ਗੁਰ ਸਬਦ ਮੁਕਤਿ ਨਹੀ ਕਬਹੀ, ਅੰਧੁਲੇ ਧੰਧੁ ਪਸਾਰਾ॥੩॥** [ਪੰਨਾ ੧੧੨੭

ਗੁਰਵਾਕ ਹਨ:--

**ਇਸੁ ਮਨ ਕਉ, ਨਹੀ ਆਵਨ ਜਾਨਾ ॥**
**ਜਿਸ ਕਾ ਭਰਮੁ ਗਇਆ, ਤਿਨਿ ਸਾਚੁ ਪਛਾਨਾ ॥** [ਪੰਨਾ ੩੩੦

ਇਸ ਸ਼ਬਦ ਵਿਚ ਗੁਰਦੇਵ ਪਿਤਾ ਜੀ ਨੇ ਦਸਿਆ ਹੈ ਕਿ ਭਰਮ ਦਾ ਅੰਡਾ ਫੁੱਟ ਗਿਆ ਹੈ ਅਤੇ ਮਨ

ਵਿਚ ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ। ਗੁਰੂ ਦੀ ਮਿਹਰ ਹੋ ਗਈ, ਇਸ ਨਾਲ ਕਰਮਾਂ ਦੇ ਭਾਰ ਵਾਲੀ ਛੱਟ ਸੁਤੇ ਹੀ ਲਹਿ ਗਈ:--

**ਚੂਕਾ ਭਾਰਾ ਭਰਮ ਕਾ ਹੋਏ ਨਿਹਕਰਮਾ ॥**

**ਸਾਗਰ ਤੇ ਕੰਢੈ ਚੜੇ, ਗੁਰਿ ਕੀਨੇ ਧਰਮਾ ॥** [ਪੰਨਾ ੧੦੦੨

ਬਸ, ਜਦੋਂ ਭਰਮ ਦੇ ਪਰਦੇ ਸਤਿਗੁਰੂ ਨੇ ਖੋਲ੍ਹ ਦਿਤੇ, ਨਾਮ ਨੇ ਰਾਜ-ਲੀਲਾ ਬਣਾ ਦਿਤੀ, ਸੱਚਾ ਥਾਨ, ਸਚੀ ਬੈਠਕ, ਸਚਾ ਪਰਯੋਜਨ, ਸਚੀ ਪੂੰਜੀ, ਹਿਰਦੇ ਰੂਪੀ ਘਰ ਵਿਚ ਹੀ ਪ੍ਰਾਪਤ ਹੋ ਗਈ ਹੈ।

ਸਿਧਾਂਤ ਇਹ ਹੈ ਕਿ ਸਾਰੇ ਪਵਾੜੇ ਭਰਮ ਦੇ ਹਨ। ਗੁਰੂ ਮਹਾਰਾਜ ਜੀ ਦੀ ਬਖਸ਼ਿਸ਼ ਹੋ ਜਾਵੇ, ਭਰਮ ਦੀ ਬੇੜੀ ਕਟੀ ਜਾਵੇ, ਤਾਂ 'ਸਭੁ ਸਚੁ ਨਦਰੀ ਆਇਆ, ਜਉ ਆਤਮ ਭਇਆ ਉਦਾਸੁ' (ਪੰਨਾ ੧੧੦੩) ਵਾਲਾ ਅਨੰਦ ਬਣ ਜਾਂਦਾ ਹੈ ਨਾਮ ਦੀ ਦਾਤ ਮਿਲਣ ਨਾਲ ਜੀਵਨ ਵਿਚ ਤਬਦੀਲੀ ਆ ਜਾਂਦੀ ਹੈ। ਆਤਮਾ ਆਪਣੇ ਆਪ ਨੂੰ ਸੁਤੰਤਰ ਮਹਿਸੂਸ ਕਰਦੀ ਹੈ। ਮੌਤ ਦਾ ਡਰ ਉਕਾ ਹੀ ਨਹੀਂ ਰਹਿੰਦਾ। ਮਨੁੱਖ ਨਿਰੋਲ ਸਚ ਤੇ ਟੇਕ ਰਖਦਾ ਹੈ ਤੇ ਸਚ ਲਈ ਹੀ ਜੀਵਨ ਜੀਉਂਦਾ ਹੈ।

**ਮਾਰੂ ਮਹਲਾ ੫ ॥ ਬੇਦੁ ਪੁਕਾਰੇ ਮੁਖ ਤੇ ਪੰਡਤ, ਕਾਮਾਮਨ ਕਾ ਮਾਠਾ ॥ ਮੋਨੀ ਹੋਇ ਬੈਠਾ ਇਕਾਂਤੀ, ਹਿਰਦੈ ਕਲਪਨ ਗਾਠਾ ॥ ਹੋਇ ਉਦਾਸੀ ਗ੍ਰਿਹੁ ਤਜਿ ਚਲਿਓ, ਛੁਟਕੈ ਨਾਹੀ ਨਾਠਾ ॥ ੧ ॥ ਜੀਅ ਕੀ, ਕੈ ਪਹਿ ਬਾਤ ਕਹਾ ॥ ਆਪਿ ਮੁਕਤੁ ਮੋ ਕਉ ਪ੍ਰਭੁ ਮੇਲੇ, ਐਸੋ ਕਹਾ ਲਹਾ ॥ ੧ ॥ ਰਹਾਉ ॥ ਤਪਸੀ ਕਰਿ ਕੈ ਦੇਹੀ ਸਾਧੀ, ਮਨੂਆ ਦਹ ਦਿਸ ਧਾਨਾ ॥ ਬ੍ਰਹਮਚਾਰਿ ਬ੍ਰਹਮਚਜੁ ਕੀਨਾ, ਹਿਰਦੈ ਭਇਆ ਗੁਮਾਨਾ ॥ ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ, ਉਸੁ ਮਹਿ ਕ੍ਰੋਧੁ ਬਿਗਾਨਾ ॥ ੨ ॥ ਘੂੰਘਰ ਬਾਧਿ ਭਏ ਰਾਮਦਾਸਾ, ਰੋਟੀਅਨ ਕੇ ਓਪਾਵਾ ॥ ਬਰਤ ਨੇਮ ਕਰਮਖਟ ਕੀਨੇ, ਬਾਹਰਿ ਭੇਖ ਦਿਖਾਵਾ ॥ ਗੀਤ ਨਾਦ ਮੁਖਿ ਰਾਗ ਅਲਾਪੇ, ਮਨਿ ਨਹੀ ਹਰਿ ਹਰਿ ਗਾਵਾ ॥ ੩ ॥ ਹਰਖ ਸੋਗ ਲੋਭ ਮੋਹ ਰਹਤ ਹਹਿ, ਨਿਰਮਲ ਹਰਿ ਕੇ ਸੰਤਾ ॥ ਤਿਨ ਕੀ ਧੂੜਿ ਪਾਏ ਮਨੁ ਮੇਰਾ, ਜਾ ਦਇਆ ਕਰੇ ਭਗਵੰਤਾ ॥ ਕਹੁ ਨਾਨਕ ਗੁਰੁ ਪੂਰਾ ਮਿਲਿਆ, ਤਾਂ ਉਤਰੀ ਮਨ ਕੀ ਚਿੰਤਾ ॥ ੪ ॥ ਮੇਰਾ ਅੰਤਰਜਾਮੀ ਹਰਿ ਰਾਇਆ ॥ ਸਭੁ ਕਿਛੁ ਜਾਣੈ, ਮੇਰੇ ਜੀਅ ਕਾ ਪ੍ਰੀਤਮੁ, ਬਿਸਰਿ ਗਏ ਬਕਬਾਇਆ ॥ ੧ ॥ ਰਹਾਉ ਦੂਜਾ ॥ ੬ ॥ ੧੫ ॥**

ਉਚਾਰਨ ਸੇਧ

**ਬਿੰਦੀ ਸਹਿਤ:** ਗਾਂਠਾ, ਨਾਹੀਂ, ਕਹਾਂ, ਮੋਕਉਂ, ਲਹਾਂ, ਮਨੂਆਂ, ਮਹਿਂ, ਬਾਂਧਿ, ਹਹਿਂ।

**ਪਦ ਅਰਥ:** ਬੇਦ ਪੁਕਾਰੈ=ਬੇਦ ਉਚਾਰਦਾ (ਉਚੀ ਉਚੀ ਪੜ੍ਹਦਾ) ਹੈ। ਮੁਖ ਤੇ=ਮੂੰਹ ਤੋਂ। ਪੰਡਤ=ਹੇ ਪੰਡਿਤ! ਸੰਬੋਧਨ ਰੂਪ ਦਾ ਲਖਾਇਕ ਨਹੀਂ ਹੈ। ਕਮਾਮਨ ਕਾ=ਕਾਮਾਵਨ ਦਾ, ਕਰਣੀ ਕਮਾਉਣਾ। ਮਾਠਾ=ਮੱਠਾ,

ਢਿੱਲਾ। ਮੋਨੀ=ਚੁੱਪ ਧਾਰਨ ਵਾਲਾ। ਇਕਾਤੀ=ਇਕਾਂਤ ਵਿਚ, ਗੁਫਾ ਜਾਂ ਕੰਦਰ ਵਿਚ, ਇਕੱਲਾ। ਹਿਰਦੈ=ਹਿਰਦੇ ਵਿਚ। ਕਲਪਨ=ਕਲਪਨਾ, ਮਾਨਸਿਕ ਚਿੰਤਾ। ਗਾਠਾ=ਗੰਢ। ਗ੍ਰਿਹ=ਘਰ। ਤਜਿ=ਛੱਡ ਕੇ। ਨਾਠਾ=ਨੱਠ, ਭੱਜਾ।੧। ਕੀ=ਦਿਲ ਦੀ। ਕੈ ਪਹਿ=ਕਿਸ ਪਾਸ। ਕਹਾ=ਮੈਂ ਆਖਾਂ। ਲਹਾ=ਲਵਾਂ।੧।ਰਹਾਉ।

ਤਪਸੀ ਕਰਿ ਕੇ=ਤਪਸਿਆ ਕਰਕੇ। ਦੇਹੀ ਸਾਧੀ=ਕਾਇਆ ਨੂੰ ਹੱਠ ਕਰਮਾਂ ਨਾਲ ਵਸ ਕੀਤਾ। ਮਨੂਆ=ਮਨ। ਦਹ ਦਿਸ=ਦਸਾਂ ਪਾਸ। ਧਾਨਾਂ=ਦੌੜਦਾ ਰਿਹਾ। ਬ੍ਰਹਮਚਾਰਿ=ਬ੍ਰਹਮਚਾਰੀ ਨੇ। ਬ੍ਰਹਮਚਜੁ=ਕਾਮ ਵਾਸ਼ਨਾ ਤੇ ਕਾਬੂ ਪਾਉਣ ਦੀ ਕ੍ਰਿਆ। ਗੁਮਾਨਾ=ਅਹੰਕਾਰ। ਹੋਇ ਕੈ=ਬਣ ਕੇ। ਭ੍ਰਮਿਓ=ਫਿਰਦਾ ਰਿਹਾ। ਬੇਗਾਨਾ=ਬੇ-ਸਮਝ, ਮੂਰਖ।੨।

ਘੂੰਘਰ=ਘੁੰਘਰੂ। ਬਾਧਿ=ਬੰਨ੍ਹ ਕੇ। ਰਾਮਦਾਸਾ=ਰਾਮ ਦੇ ਦਾਸ, ਭਗਤ, (ਇਕ ਫ਼ਿਰਕੇ ਦਾ ਨਾਉਂ)। ਰੋਟੀਅਨ ਕੇ ਓਪਾਵਾ=ਰੋਟੀਆਂ ਦੇ ਕਾਰਨ। ਬਰਤ=ਵਰਤ। ਕਰਮ ਖਟ=ਛੇ ਕਰਮ ਵਿਦਿਆ ਪੜ੍ਹਨੀ, ਤੇ ਪੜ੍ਹਾਉਣੀ, ਦਾਨ ਦੇਣਾ ਤੇ ਲੈਣਾ, ਜੱਗ ਕਰਨਾ ਤੇ ਕਰਾਉਣਾ। ਭੇਖ=ਬਾਹਰਲਾ ਧਾਰਮਿਕ ਪਹਿਰਾਵਾ। ਦਿਖਾਵਾ=ਵਿਆਖਿਆ। ਗੀਤ=ਪਰਮੇਸ਼ਰ ਦੀ ਸਿਫਤਿ ਵਾਲੇ ਗੀਤ। ਨਾਦ=ਗਾਣੇ। ਮੁਖਿ=ਮੂੰਹ ਨਾਲ। ਅਲਾਪੇ=ਉਚਾਰਨ ਕੀਤੇ। ਮਨਿ=ਮਨ ਵਿਚ। ਗਾਵਾ=ਗਾਇਆ।੩।

ਹਰਖ=ਖੁਸ਼ੀ। ਸੋਗ=ਗਮ। ਰਹਤ=ਬਚੇ ਹੋਏ। ਹਹਿ=ਹਨ।੪। ਹਰਿ ਰਾਇਆ=ਹਰੀ ਰਾਜਾ, ਪ੍ਰਭੂ ਪਾਤਿਸ਼ਾਹ। ਪ੍ਰੀਤਮੁ=ਪਿਆਰਾ। ਬਕਬਾਇਆ=ਝਗੜੇ ਵਾਲੀਆਂ ਵਿਅਰਥ ਗੱਲਾਂ।੧।ਰਹਾਉ ਦੂਜਾ।

**ਅਰਥ**: ਹੇ ਭਾਈ! ਪੰਡਤ (ਆਪਣੇ) ਮੂੰਹ ਨਾਲ ਵੇਦਾਂ ਦਾ (ਪਾਠ ਉਚੀ ਉਚੀ) ਪੜ੍ਹਦਾ ਹੈ (ਪਰ ਜੋ ਪੜ੍ਹਦਾ ਹੈ, ਉਸ ਸਿਖਿਆ ਨੂੰ ਆਪਣੇ ਜੀਵਨ ਵਿਚ) ਕਮਾਉਣ ਦਾ ਮੱਠਾ ਹੈ (ਭਾਵ ਕਰਣੀ ਦੇ ਖੇਤਰ ਵਿਚ ਢਿਲਾ ਹੈ)। (ਜੇ ਕੋਈ) ਮੋਨਧਾਰੀ ਬਣ ਕੇ (ਚੁਪ ਰਹਿਆ ਜਾਂ ਕਿਸੇ ਗੁਫਾ ਜਾਂ ਕੰਦਰਾ ਵਿਚ) ਇਕਾਂਤੀ ਬਣ ਬੈਠਾ (ਪ੍ਰੰਤੂ ਉਸਦੇ) ਹਿਰਦੇ ਵਿਚ ਕਲਪਣਾ (ਰੌਲੇ ਘਚੌਲੇ ਵਾਲੀ) ਗੰਢ (ਪਈ ਰਹੀ, ਭਾਵੇਂ ਕੋਈ ਦੁਨੀਆ ਵਲੋਂ) ਉਦਾਸ ਹੋ ਕੇ ਗ੍ਰਿਹਸਤ ਛੱਡ ਗਿਆ (ਪਰ ਇਸ ਤਰ੍ਹਾਂ ਮਨ ਦਾ) ਨਸਣਾ ਭਜਣਾ ਨਹੀਂ ਛੁੱਟਦਾ।੧।

(ਹੇ ਭਾਈ!) ਮੈਂ (ਆਪਣੇ) ਦਿਲ ਦੀ ਗਲ ਕਿਸ ਪਾਸ ਆਖਾਂ? (ਜੋ) ਆਪ (ਬੰਧਨਾਂ ਤੋਂ) ਮੁਕਤ ਹੋਵੇ ਅਤੇ ਮੈਨੂੰ ਪ੍ਰਭੂ ਮਿਲਾ ਦੇਵੇ, ਇਹੋ ਜਿਹਾ (ਮਹਾਂ ਪੁਰਸ਼ ਸਤਿਗੁਰੂ ਮੈਂ) ਕਿਥੋਂ ਲਭਾਂ?।੧।ਰਹਾਉ।

(ਹੇ ਭਾਈ! ਜੇ ਕਿਸੇ ਨੇ) ਤਪਸਿਆ ਕਰਕੇ ਦੇਹੀ ਸਾਧੀ (ਭਾਵ ਵਸ ਵਿਚ ਕੀਤੀ ਪਰ ਉਸ ਦਾ) ਮਨ ਫਿਰ ਵੀ ਦਸਾਂ ਪਾਸੇ ਦੌੜਦਾ ਰਿਹਾ। ਬ੍ਰਹਮਚਾਰੀ ਨੇ (ਕਾਮ ਤੇ ਕਾਬੂ ਪਾ ਕੇ) ਬ੍ਰਹਮਚਜ ਕਰ ਲਿਆ (ਪਰ ਉਸ ਦੇ) ਹਿਰਦੇ ਵਿਚ ਅਹੰਕਾਰ ਹੋ ਗਿਆ। ਸੰਨਿਆਸੀ ਬਣ ਕੇ ਤੀਰਥਾਂ ਤੇ ਭੌਂਦਾ ਰਿਹਾ (ਇਸ ਨਾਲ ਸਗੋਂ) ਉਸ ਵਿਚ (ਹੋਰ) ਮੂਰਖ ਬਣਾ ਦੇਣ ਵਾਲਾ ਕ੍ਰੋਧ (ਪੈਦਾ ਹੋ ਗਿਆ)।੨।

(ਹੇ ਭਾਈ! ਕੋਈ ਪੈਰਾਂ ਨਾਲ) ਘੁੰਘਰੂ ਬੰਨ੍ਹ ਕੇ (ਮੰਦਰਾਂ ਵਿਚ ਕੀਰਤਨ ਕਰਨ ਵਾਲੇ ਭਗਤੀਏ) ਬਣ ਗਏ (ਪਰ ਇਹ ਸਾਰੇ) ਰੋਟੀਆਂ ਦੇ ਉਪਾਵ ਭਾਵ ਪੇਟ-ਪੂਰਤੀ (ਉਪਜੀਵਕਾ) ਦੇ ਸਾਧਨ ਹਨ। ਵਰਤ ਨੇਮ ਅਤੇ ਛੇ (ਮਿਥੇ ਹੋਏ ਬ੍ਰਾਹਮਣਾਂ ਦੇ) ਕਰਮ ਆਦਿ ਕਰ ਲਏ (ਇਹ ਸਭ) ਬਾਹਰਲਾ ਧਾਰਮਿਕ ਵਿਖਾਵਾ ਹੈ। ਮੂੰਹ ਨਾਲ ਭਜਨ ਗਾ ਲਏ, ਨਾਦ ਆਦਿ ਵਜਾ ਲਏ, ਰਾਗ ਅਲਾਪ ਲਏ (ਪਰ) ਮਨ ਵਿਚ ਪਰਮੇਸ਼ਰ ਦਾ ਨਾਮ ਗਾਇਨ ਨਾ ਕੀਤਾ (ਭਾਵ ਪ੍ਰਭੂ ਦੀ ਸਿਫਤਿ ਸਲਾਹ ਨਹੀਂ ਕੀਤੀ)।੩।

(ਹੇ ਭਾਈ!) ਮੇਰਾ ਪ੍ਰਭੂ ਪਾਤਿਸ਼ਾਹ ਸਭ ਦੇ ਦਿਲ ਦੀ ਜਾਣਨ ਵਾਲਾ, ਮੇਰੀ ਜਿੰਦ ਦਾ ਪਿਆਰਾ ਪ੍ਰਭੂ ਸਭ ਕੁਝ ਜਾਣਦਾ ਹੈ। (ਜਿਸ ਨੂੰ ਉਹ ਮਿਲ ਪਿਆ, ਉਸ ਦੇ ਮਨ ਚੋਂ) ਬਕਬਾਇਆ (ਵਿਅਰਥ ਗੱਲਾਂ, ਬਹਸਿ ਮੁਬਾਹਸੇ) ਵਿਸਰ ਗਏ ਭਾਵ ਦੂਰ ਹੋ ਗਏ॥੧॥ਰਹਾਉ ਦੂਜਾ॥੬॥੧੫॥

## ਅਰਥ ਭੇਦ ਅਤੇ ਨਿਰਣੈ

ਇਸ ਪੰਕਤੀ ਦਾ ਪਾਠ ਤਿੰਨ ਤ੍ਰਗ੍ਹਾਂ ਪਦ ਛੇਦ ਕਰਕੇ ਕੀਤਾ ਜਾਂਦਾ ਹੈ। ਜਿਸ ਦੇ ਵੱਖ ਵੱਖ ਅਰਥਾਂ ਦੇ ਨਮੂੰਨੇ ਇਉਂ ਹਨ:-

**ਬੇਦੁ ਪੁਕਾਰੈ ਮੁਖ ਤੇ ਪੰਡਤ, ਕਾਮਾਮਨ ਕਾ ਮਾਠਾ ॥** [ਸ਼ਬਦਾਰਥ

**ਬੇਦੁ ਪੁਕਾਰੈ ਮੁਖ ਤੇ ਪੰਡਤ, ਕਾਮਾ ਮਨ ਕਾ ਮਾਠਾ ॥** [ਫ. ਸ.

**ਬੇਦੁ ਪੁਕਾਰੈ ਮੁਖ ਤੇ ਪੰਡਤ, ਕਾਮਾ ਮਨ ਕਾਮਾਠਾ॥** [ਗੁਰਬਾਣੀ ਵਿਲਖਣਤਾ

੧. ਪੰਡਤ ਜੋ ਹੈ ਬੇਦੋਂ ਕੇ ਤੌਂ ਪੁਕਾਰਤਾ ਹੈ ਅਰਥਾਤਾ ਪੜ੍ਹਤਾ ਹੈ ਔ ਕਮਾਵਨੇ ਤੇ ਮਨ ਕਾ (ਮਾਨਾ) ਢਿਲਾ ਵਾ ਕਾਮਨਾ ਕਰਕੇ ਮਨ ਕਾ ਮਾਠਾ ਹੈ ਭਾਵ ਬੇਦ ਵਾਕੋ ਕੇ ਧਾਰਨੇ ਮੈਂ ਬਹੁਤ ਢੀਲਾ ਹੈ। [ਫ. ਸ.

੨. ਕਮਾਵਨ ਦਾ ਮਠਾ ਹੈ, ਭਾਵ ਕਮਾਈ ਨਹੀਂ ਕਰਦਾ। [ਸ਼ਬਦਾਰਥ

੩. ਹੇ ਪੰਡਿਤ! (ਤੇਰੇ ਵਰਗਾ ਕੋਈ ਤਾਂ) ਮੂੰਹ ਨਾਲ ਵੇਦ ਉਚੀ ਉਚੀ ਪੜ੍ਹਦਾ ਹੈ, ਪਰ ਆਤਮਿਕ ਕਮਾਈ ਕਰਨ ਵਲੋਂ ਢਿੱਲਾ ਹੈ (ਪਰ ਉਸ ਦੇ ਭੀ) ਹਿਰਦੇ ਵਿਚ ਮਾਨਸਿਕ ਦੌੜ ਭੱਜ ਦੀ ਗੰਢ ਬੱਝੀ ਹੋਈ ਹੈ। [ਦਰਪਣ

੪. ਪੰਡਤ ਬੇਦਾਂ ਨੂੰ ਮੁਖ ਤੋਂ ਉਚਾਰਦਾ ਹੈ ਪਰ ਰਹਿੰਦਾ ਹੈ ਕਾਮਚੇਸ਼ਟਾ ਵਾਲਾ ਅਤੇ ਕਮਾਨੋ ਮਨ ਵਾਲਾ ਹੀ। ਕਾਮਾ=ਕਾਮਚੇਸ਼ਟ ਸੰਞੁਕਤ। 'ਮਨ ਕਾਮਾਠਾ-ਕਾਮ ਦੇ ਠਗੇ ਹੋਏ ਮਨ ਵਾਲਾ; ਕਾਮ' ਠਗਉਰੀ ਵਾਲੇ ਮਨ ਵਾਲਾ, ਕਾਮ ਦਾ ਅਟਿਆ ਹੋਇਆ। 'ਕਾਮਾ ਮਨ ਕਾ ਮਾਠਾ' ਪਾਠ ਠੀਕ ਨਹੀਂ ਜੈਸਾ ਕੇ ਕਾਵ ਕੋਸ਼ੀਏ ਕਰਦੇ ਹਨ ਅਤੇ ਅਰਥ ਲਾਉਂਦੇ ਹਨ- ਕਾਮਨਾ ਕਰਕੇ ਮੁਨ ਦਾ ਮੱਠਾ ਹੋ ਰਿਹਾ ਹੈ। ਇਹ ਅਰਥ ਠੀਕ ਨਹੀਂ ਢੁਕਦੇ, ਤਾਂ ਤੇ ਪਾਠ ਭੀ ਠੀਕ ਨਹੀਂ ਢੁਕਦਾ। ਭਾਵ ਇਹ ਨਿਕਲਦਾ ਹੈ ਕਿ ਬੇਦ ਪਾਠ ਦੇ ਪੜ੍ਹਨ ਕਰਕੇ ਬੇਦ ਦੇ ਪੁਕਾਰਨ ਕਰਕੇ ਪੰਡਤ ਦੀ ਕਾਮਨਕ (ਇਛਿਆ) ਮੱਠੀ ਪੈ ਜਾਂਦੀ ਹੈ ਅਤੇ ਮਨ ਭੀ ਮੱਠਾ ਪੈ ਜਾਂਦਾ ਹੈ। ਇਸ ਤਰ੍ਹਾਂ ਬੇਦਾਂ ਦੇ ਪੜ੍ਹਨ ਦਾ ਵਿਧਾਨ ਹੋ ਜਾਂਦਾ ਹੈ ਜੋ ਗੁਰਮਤਿ ਦਾ ਨਿਸ਼ਾਨਾ ਨਹੀਂ। ਨਾ ਹੀ ਮਨ ਮਠਾ ਪੈਂਦਾ ਹੈ ਬੇਦ ਪੜ੍ਹਨ ਕਰਕੇ, ਨਾ ਹੀ ਕਾਮਨਾਵਾਂ ਮੱਠੀਆਂ ਪੈਂਦੀਆਂ ਹਨ ਤੇ ਇਛਾਵਾਂ ਘੱਟਦੀਆਂ ਹਨ। ਜੇ ਇਹ ਅਰਥ ਠੀਕ ਹੋਣ ਤਾਂ ਅਗਲੇਰੀ ਤੁਕ ਇਉਂ ਕਹਿੰਦੀ ਹੈ:-

ਮੋਨੀ ਹੋਇ ਬੈਠਾ ਏਕਾਂਤੀ, ਹਿਰਦੈ ਕਲਪਨ ਗਾਂਠਾ ॥

ਏਹ ਤਾਂ ਉਪਰ ਕਥੇ ਭਾਵ ਦਾ ਖੰਡਣ ਕਰਦੀ ਹੈ।

ਸ਼ਬਦਾਰਥੀ ਪਤਿਵੰਤੇ ਗਿਆਨੀ ਪਹਿਲੀ ਤੁਕ ਦੀ ਅਧ ਪੰਗਤੀ ਦਾ ਅਰਥ ਇਉਂ ਅੰਕਿਤ ਕਰਦੇ ਹਨ:- 'ਕਾਮਾਮਨ ਕਾ ਮਾਠਾ=ਅਭਿਆਸ ਕਮਾਵਨ ਵਲੋਂ ਢਿਲਾ ਹੈ। ਕਮਾਈ ਦਾ ਕੱਚਾ ਹੈ। ਇਹ ਅਰਥ ਤਾਂ ਗੁਰਮਤਿ ਅਨੁਸਾਰ ਖ਼ੂਬ ਫਬਦੇ ਹਨ। ਪਰ ਅਸਲ ਪਾਠ ਠੀਕ ਨਹੀਂ ਉਤਰਦਾ।

ਗੁਰਬਾਣੀ ਅੰਦਰ ਕਿਤੇ ਭੀ 'ਕਾਮਾਵਨ' ਦੇ ਥਾਉਂ 'ਕਾਮਾਮਨ' ਪਾਠ ਨਹੀਂ ਆਇਆ। ਫੇਰ ਵੀ ਓਹ ਕਮਾਈ ਦਾ ਭਾਵ ਦੇਖਾ ਦੇਖੀ ਬੇਦਾਂ ਦੀ ਦਸੀ ਕਮਾਈ ਵੱਲ ਹੀ ਲਿਜਾਂਦੇ ਹਨ। ਬੇਦ ਪਾਠੀ ਪੰਡਿਤ ਨੂੰ ਗੁਰਮਤਿ ਨਾਮ ਅਭਿਆਸ ਕਮਾਈਆਂ ਦੀ ਕੀ ਸੂਝ ਬੂਝ ਹੋ ਸਕਦੀ ਹੈ। 'ਕਾਮਾ ਮਨ ਕਾਮਾਠਾ' ਪਾਠ ਹੀ ਠੀਕ ਹੈ, ਦੂਜਾ ਠੀਕ ਨਹੀਂ ਹੈ। [ਗੁਰਬਾਣੀ ਵਿਲਖਣਤਾ, ਭਾ.ਸ. ਰਣਧੀਰ ਸਿੰਘ ਜੀ

**ਨਿਰਣੈ**: 'ਕਾਮਾਮਨ' ਕ੍ਰਿਆ ਵਾਚੀ ਪਦ ਹੈ ਜਿਸ ਦੇ ਅਰਥ ਹਨ, ਕਮਾਉਣਾ, ਅਭਿਆਸ ਕਰਨਾ, ਅਮਲ ਕਰਨਾ। ਪਾਠ-ਭੇਦਾਂ ਦੀ ਸੂਚੀ (ਪ੍ਰਕਾਸ਼ਕ ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ) ਵਿਚ ਸ਼ੁੱਧ ਪਾਠ 'ਕਾਮਾਵਨ' ਅੰਕਿਤ ਹੈ ਅਤੇ ਇਹ ਸਰੂਪ ਪੁਰਾਤਨ ਹੱਥ ਲਿਖਤੀ ਕਈ ਸਰੂਪਾਂ ਵਿਚ ਦਰਜ ਹੈ। ਨਾਲ ਹੀ 'ਪੰਡਤ' ਦੀ ਥਾਂ 'ਪੰਡਿਤ' ਸਰੂਪ ਵੀ ਮੌਜੂਦ ਹੈ ਜੋ ਗੁਰਬਾਣੀ ਲਗਮਾਤਰੀ ਨੇਮਾਂ ਦੇ ਅਨੁਕੂਲ ਹੈ। ਇਸ ਲਈ ਇਸ ਪੰਕਤੀ ਦੇ ਅਰਥਾਂ ਲਈ ਹੋਰ ਦੌੜ ਭਜ ਕਰਨੀ ਵਿਅਰਥ ਹੈ। ਹਾਂ, 'ਦੇਸੁ ਕਮਾਵਨ ਧਨ ਜੋਰਨ ਕੀ ਮਾਨਸਾ ਬੀਚੈ ਨਿਕਸੇ ਸਾਸ'' (ਪੰਨਾ ੪੯੬) ਵਿਚ 'ਕਮਾਵਨ' ਪਦ ਦੀ ਵਰਤੋਂ ਮਿਲਦੀ ਹੈ ਜਦੋਂ ਕਿ 'ਕਮਾਠਾ' ਪਦ ਦੀ ਵਰਤੋਂ ਗੁਰਬਾਣੀ ਵਿਚ ਕਿਤੇ ਨਹੀਂ ਮਿਲਦੀ। ਫਿਰ 'ਕਾਮਨਾ' ਦੇ ਅਰਥ ਕਾਮਨਾ, ਅਥਵਾ ਵਿਸ਼ਿਆਂ ਦਾ ਲੁਟਿਆ ਹੋਇਆ ਮਨ, ਅਰਥ ਕਰਨੇ ਵੀ ਠੀਕ ਨਹੀਂ ਹਨ। ਇਸੇ ਤਰ੍ਹਾਂ 'ਮਾਠਾ' ਪਦ ਦੇ ਅਰਥ 'ਮੁਠਿਆ ਹੋਇਆ' ਕਰਨੇ ਵੀ ਮਨੋ-ਕਲਪਿਤ ਹੀ ਹਨ ਕਿਸੇ ਕੋਸ਼ ਦੇ ਆਧਾਰ ਤੇ ਨਹੀਂ ਹਨ। ਹਾਂ, 'ਮਾਠਾ' ਦੇ ਅਰਥ ਮੱਠਾ, ਢਿੱਲਾ, ਸੁਸਤ ਕਰਨੇ ਠੀਕ ਹਨ।

ਬਾਕੀ ਵੇਦਾਂ ਦੇ ਪੜ੍ਹਨ ਦੇ ਵਿਧਾਨ ਦੀ ਗੱਲ ਜੋ ਭਾਈ ਸਾਹਿਬ ਨੇ ਕੀਤੀ ਹੈ, ਉਸ ਭਾਵ ਨੂੰ ਜਨ ਸਾਧਾਰਨ ਦੀ ਬੁਧੀ ਨਹੀਂ ਪਕੜ ਸਕਦੀ। ਇਸ ਸ਼ਬਦ ਦੇ ਅਰਥਾਂ ਵਿਚੋਂ ਅਜਿਹਾ ਭਾਵ ਕਿਤੇ ਵੀ ਨਹੀ ਮਿਲਦਾ। ਇਸ ਲਈ 'ਕਾਮਾਮਨ ਕਾ ਮਾਠਾ' ਪਾਠ ਕਰਨਾ ਹੀ ਉਚਿਤ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਪੜ੍ਹ ਕੇ ਇਹ ਅਨੁਭਵ ਹੁੰਦਾ ਹੈ ਕਿ ਮਨੁੱਖ ਇਸ ਸੰਸਾਰ ਦੇ ਖਲ-ਜਗਨ ਵਿਚ ਇਤਨਾ ਫਸ ਜਾਂਦਾ ਹੈ ਕਿ ਉਸ ਨੂੰ ਫੰਧੇ ਚੋਂ ਨਿਕਲਣ ਦਾ ਕੋਈ ਰਸਤਾ ਨਹੀਂ ਲਭਦਾ ਹੈ। ਦੁਖੀ ਹੋ ਕੇ ਆਖਦਾ ਹੈ:--

**ਜੀਅ ਕੀ ਕੈ ਪਹਿ ਬਾਤ ਕਹਾ ॥**

ਭਾਵ ਮੈਂ ਆਪਣੇ ਦਿਲੀ ਦੀ ਗੁਹਜ ਗੱਲ ਕਿਸ ਅੱਗੇ ਆਖਾਂ? ਕਿਸ ਨਾਲ ਸਾਂਝੀ ਕਰਾਂ? ਕੋਈ ਐਸਾਂ ਮਹਾਂਪੁਰਸ਼ ਕਿਥੋਂ ਲਭਾਂ ਜੋ ਆਪ 'ਆਲ ਜੰਜਾਲ ਬਿਕਾਰ' ਤੋਂ ਰਹਿਤ ਹੋਵੇ ਤੇ ਮੈਨੂੰ ਪ੍ਰਭੂ ਨਾਲ ਮਿਲਾਪ ਕਰਾ ਦੇਵੇ?।

ਕਿਸੇ ਪੰਡਤ ਦੇ ਜੀਵਨ ਵਲ ਵੇਖ ਕੇ ਹੀ ਗੁਰਦੇਵ ਵਰਣਨ ਕਰ ਰਹੇ ਹਨ ਕਿ ਪੰਡਤ ਆਪਣੇ ਮੁਖ ਤੋਂ ਵੇਦਾਂ ਦਾ ਪਾਠ ਕਰਕੇ ਲੋਕਾਂ ਨੂੰ ਸ੍ਰੇਸ਼ਟ ਕਰਮ ਕਰਨ ਦੀ ਪ੍ਰੇਰਨਾ ਦਿੰਦਾ ਹੈ ਪਰ ਇਹਦੀ ਰਹਿਣੀ-ਬਹਿਣੀ ਤੋਂ ਪਤਾ ਲਗਦਾ ਹੈ ਕਿ ਆਪ ਕਮਾਈ ਦਾ ਢਿੱਲਾ ਹੈ, ਭਾਵ ਇਸ ਦਾ ਆਪਣੇ ਮਨ ਉਤੇ ਕਾਬੂ ਨਹੀਂ ਹੈ। ਮੋਨੀ ਬਣਿਆਂ ਹਿਰਦੇ ਵਿਚ ਕਲਪਨਾ ਦੀ ਗੰਢ ਬਝਦੀ ਹੈ। ਘਰ ਛੱਡਣ ਨਾਲ ਵੀ ਮਨ ਦੀ ਭਜ ਦੌੜ ਦੂਰ ਨਹੀਂ ਹੁੰਦੀ। ਸਾਰੀ ਗੱਲ ਮਨ ਦੀ ਇਕਾਗਰਤਾ ਦੀ ਹੈ। ਬਾਹਰਮੁਖੀ ਤਾਂ ਤਪਸੀ ਵੀ ਬਣ ਗਿਆ, ਬ੍ਰਹਮਚਾਰੀ ਤੇ

ਸੰਨਿਆਸੀ ਵੀ ਹੋ ਗਿਆ। ਘੁੰਘਰੂ ਬੰਨ੍ਹ ਕੇ ਰਾਮਦਾਸੀ-ਭੇਖ ਵੀ ਧਾਰਨ ਕਰ ਲਿਆ, ਮੂੰਹੋਂ ਸਿੰਙੀ ਵਜਾ ਕੇ ਨਾਦ ਨਾਲ ਲੋਕਾਂ ਨੂੰ ਕਾਬੂ ਕਰ ਲਿਆ ਪਰ ਆਪਣਾ ਮਨ ਤਾਂ 'ਰਾਮ ਨਾਮ' ਦਾ ਅਲਾਪ ਹੀ ਨਹੀਂ ਕਰਦਾ। ਇਸ ਲਈ ਬਾਹਲੇ ਭੇਖਾਂ ਵਾਲੇ ਮਨੁੱਖ ਦੀ ਸੰਗਤ ਨਾਲ ਜੀਵਨ ਦਾ ਕੁਝ ਨਹੀਂ ਸਵਰਦਾ। ਸੱਚੇ ਗੁਰੂ ਦਾ ਮਿਲਾਪ ਹੋਵੇ ਤਾਂ ਸਾਰੀ ਚਿੰਤਾ ਤੇ ਕਲਪਣਾ ਦੂਰ ਹੁੰਦੀ ਹੈ। ਇਸ ਲਈ ਪਰਮੇਸ਼ਰ ਪਾਸੋਂ ਦਇਆ ਮਿਹਰ ਮੰਗਣੀ ਚਾਹੀਦੀ ਹੈ। ਜੇ ਉਸ ਪ੍ਰੀਤਮ ਅਗੇ ਜੋਦੜੀ ਕਰੀਏ ਉਹ ਪਿਆਰਾ ਪ੍ਰੀਤਮ ਜ਼ਰੂਰ ਸੁਣ ਲੈਂਦਾ ਹੈ। ਸੋ ਗੁਰਦੇਵ ਜੀ ਦਾ ਅੰਮ੍ਰਿਤ ਬਚਨ ਯਾਦ ਰਖਣ ਦੀ ਲੋੜ ਹੈ:-

**ਜੀਅ ਕੀ ਬਿਰ੍ਥਾ ਹੋਇ, ਸੁ ਗੁਰ ਪਹਿ ਅਰਦਾਸਿ ਕਰਿ ॥**
**ਛੋਡਿ ਸਿਆਣਪ ਸਗਲ, ਮਨੁ ਤਨੁ ਅਰਪਿ ਧਰਿ ॥** [ਪੰਨਾ ੫੧੯

ਇਸ ਸ਼ਬਦ ਵਿਚ ਦੋ ਰਹਾਉ ਹਨ। ਪਹਿਲੇ ਰਹਾਉ ਵਿਚ ਕਮਾਈ ਤੋਂ ਸਖਣਾ ਪੰਡਤ ਜੋ ਸੰਕਲਪਾਂ ਵਿਕਲਪਾਂ ਵਿਚ ਫਸਿਆ ਹੋਇਆ ਹੈ, ਹੋਰ ਮੋਨੀਆਂ ਤੇ ਮਾਇਆ ਮਗਰ ਭਜਣ ਵਾਲੇ ਉਦਾਸੀਆਂ ਵਲ ਇਸ਼ਾਰਾ ਕੀਤਾ ਹੈ ਜਿਨ੍ਹਾਂ ਦੇ ਜੀਵਨ ਚੋਂ ਨਿਰਾਸ਼ਾਵਾਦੀ ਚਿੰਨ੍ਹ ਝਲਕਾਂ ਮਾਰਦੇ ਹਨ। ਦੂਜੇ ਰਹਾਉ ਵਿਚ ਹਰਖ ਸੋਗ, ਲੋਭ, ਮੋਹ ਤੋਂ ਰਹਿਤ ਗੁਰੂ ਸੰਤ ਦੀ ਰਹਿਣ ਵਲੀ ਇਸ਼ਾਰਾ ਕਰਕੇ ਸਚੀ ਸੁੱਚੀ ਜੀਵਨ-ਜੁਗਤੀ ਅਪਨਾਉਣ ਦੀ ਸੋਧ ਦਿੱਤੀ ਹੈ।

**ਮਾਰੂ ਮਹਲਾ ੫ ॥ ਕੋਟਿ ਲਾਖ ਸਰਬ ਕੋ ਰਾਜਾ, ਜਿਸੁ ਹਿਰਦੈ ਨਾਮੁ ਤੁਮਾਰਾ ॥ ਜਾ ਕਉ ਨਾਮੁ ਨ ਦੀਆ ਮੇਰੈ ਸਤਿਗੁਰਿ, ਸੇ ਮਰਿ ਜਨਮਹਿ ਗਾਵਾਰਾ ॥੧॥ ਮੇਰੇ ਸਤਿਗੁਰ ਹੀ ਪਤਿ ਰਾਖੁ ॥ ਚੀਤਿ ਆਵਹਿ ਤਬ ਹੀ ਪਤਿ ਪੂਰੀ, ਬਿਸਰਤ ਰਲੀਐ ਖਾਕੁ ॥੧॥ਰਹਾਉ॥ ਰੂਪ ਰੰਗ ਖੁਸੀਆ ਮਨ ਭੋਗਣ, ਤੇਤੇ ਛਿਦ੍ਰ ਵਿਕਾਰਾ ॥ ਹਰਿ ਕਾ ਨਾਮੁ ਨਿਧਾਨੁ ਕਲਿਆਣਾ, ਸੂਖ ਸਹਜੁ ਇਹੁ ਸਾਰਾ ॥੨॥ ਮਾਇਆ ਰੰਗ ਬਿਰੰਗ ਖਿਨੈ ਮਹਿ, ਜਿਉ ਬਾਦਰ ਕੀ ਛਾਇਆ ॥ ਸੇ ਲਾਲ ਭਏ ਗੂੜੈ ਰੰਗਿ ਰਾਤੇ, ਜਿਨ ਗੁਰ ਮਿਲਿ ਹਰਿ ਹਰਿ ਗਾਇਆ ॥ ੩ ॥ ਊਚ ਮੂਚ ਅਪਾਰ ਸੁਆਮੀ, ਅਗਮ ਦਰਬਾਰਾ ॥ ਨਾਮੋ ਵਡਿਆਈ ਸੋਭਾ, ਨਾਨਕ ਖਸਮੁ ਪਿਆਰਾ ॥੪॥੭॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਨਮਹਿੰ, ਆਵਹਿੰ, ਖੁਸ਼ੀਆਂ, ਮਹਿੰ, ਜਿਉਂ।

**ਪਦ ਅਰਥ:** ਕੋਟਿ=ਕ੍ਰੋੜਾਂ। ਲਾਖ=ਲੱਖਾਂ। ਸਰਬ ਕੋ=ਸਾਰਿਆਂ ਦਾ। ਸਤਿਗੁਰਿ=ਸਤਿਗੁਰੂ ਨੇ। ਸੇ=ਉਹ (ਮਨੁੱਖ)। ਮਰਿ=ਮਰ ਕੇ। ਜਨਮਹਿ=ਜੰਮਦੇ ਹਨ। ਗਾਵਾਰਾ=ਮੂਰਖ। ਪਤਿ=ਇਜ਼ਤ। ਚੀਤਿ ਆਵਹਿ=ਚਿਤ ਵਿਚ (ਯਾਦ) ਆ ਜਾਵੇਂ। ਤਬ=ਤਦੋਂ। ਰਲੀਐ ਖਾਕੁ=ਮਿਟੀ ਵਾਂਗੂੰ ਰਲ (ਰੁੱਲ) ਜਾਈਦਾ ਹੈ। ਨੋਟ- 'ਖਾਕੁ' ਦੇ ਅਰਥ ਮਿਟੀ ਵਿਚ ਨਹੀਂ ਹੋ ਸਕਦਾ ਕਿ ਕਕਾ ਔਂਕੜ ਸਹਿਤ ਹੈ।੧।ਰਹਾਉ।

ਖੁਸੀਆ=ਖੁਸ਼ੀਆਂ। ਮਨ ਭੋਗਣ=ਮਨ ਦੇ ਭੋਗਣ। ਕੇਤੇ=ਕਿਤਨੇ ਹੀ। ਛਿਦ੍ਰ=ਨੁਕਸ, ਕ੍ਰੋਧ। ਵਿਕਾਰਾ=ਵਿਕਾਰ। ਨਿਧਾਨੁ=ਖਜ਼ਾਨਾ। ਕਲਿਆਣਾ=ਸੁਖਾਂ ਦਾ ਘਰ। ਸਾਰਾ=ਸ੍ਰੇਸ਼ਟ।੨।

ਬਿਰੰਗ=ਫਿੱਕਾ। ਖਿਨੈ ਮਹਿ=ਇਕ ਖਿਨ ਵਿਚ। ਬਾਦਰ=ਬੱਦਲ। ਛਾਇਆ=ਛਾਂ (ਭਾਵ ਨਾਸ਼ਵੰਤ)। ਗੂੜੈ ਰੰਗਿ=ਬਹੁਤ ਰੰਗ (ਅਨੰਦ) ਵਿਚ। ਰਾਤੇ=ਰੰਗੇ ਗਏ ਹਨ। ਮਿਲਿ=ਮਿਲ ਕੇ।੩।

ਊਚ=ਉਚਾ। ਮੂਚਾ=ਵੱਡਾ। ਅਪਾਰ=ਪਾਰ ਤੋਂ ਰਹਿਤ। ਅਗਮ=ਅਪਹੁੰਚ। ਨਾਮੋ=ਨਾਮ।੪।

**ਅਰਥ:** (ਹੇ ਪ੍ਰਭੂ!) ਜਿਸ ਜੀਵ ਦੇ ਹਿਰਦੇ ਵਿਚ ਤੇਰਾ ਨਾਮ ਵਸਿਆ ਹੋਇਆ ਹੈ, ਉਹ ਜੀਵ) ਕ੍ਰੋੜਾਂ, ਲੱਖਾਂ (ਹੀ ਨਹੀਂ ਸਗੋਂ) ਸਾਰੇ (ਦੇਸ਼ਾਂ) ਦਾ ਰਾਜਾ (ਪਾਤਿਸ਼ਾਹ) ਹੈ। (ਪਰ) ਜਿਨ੍ਹਾਂ ਮਨੁੱਖਾਂ) ਨੂੰ ਮੇਰੇ ਗੋਵਿੰਦ ਨੇ (ਨਾਮ) ਨਹੀਂ ਦਿੱਤਾ, ਓਹ (ਮਨੁੱਖ) ਮਰ ਕੇ ਜੰਮਦੇ ਰਹਿੰਦੇ ਹਨ (ਭਾਵ ਆਵਾਗਵਣ ਵਿਚ ਪਏ ਰਹਿੰਦੇ ਹਨ)।੧।

(ਹੇ ਮੇਰੇ ਸਤਿਗੁਰੂ! ਤੂੰ ਆਪ) ਹੀ (ਮੇਰੀ) ਇਜ਼ਤ ਰੱਖ। (ਹੇ ਪ੍ਰਭੂ! ਜੇ ਤੂੰ) ਚਿਤ ਵਿਚ ਆਵੇਂ ਤਾਂ ਹੀ ਪੂਰੀ ਇਜ਼ਤ ਰਹਿੰਦੀ ਹੈ, (ਤੇਰੇ) ਵਿਸਰਿਆਂ ਮਿੱਟੀ ਵਾਂਗ ਰੁਲ ਜਾਈਦਾ ਹੈ।੧।ਰਹਾਉ।

(ਹੇ ਭਾਈ! ਦੁਨੀਆ ਦੇ ਜਿਤਨੇ ਵੀ) ਰੂਪ ਰੰਗ ਖੁਸ਼ੀਆਂ (ਆਦਿ ਜੋ ਮਨ ਦੇ) ਭੋਗਣ ਹਨ ਉਤਨੇ ਹੀ (ਜੀਵਨ ਵਿਚ) ਵਿਕਾਰਾਂ ਦੇ ਛੇਕ (ਦੋਸ਼) ਹਨ। (ਪਰ) ਪਰਮੇਸ਼ਰ ਦਾ ਇਹ ਨਾਮ ਰੂਪੀ ਖਜ਼ਾਨਾ (ਸਭ ਦੀ) ਕਲਿਆਣ ਕਰਨ ਵਾਲਾ ਹੈ (ਇਹ) ਸ੍ਰੇਸ਼ਟ ਸੁਖ ਅਨੰਦ ਗਿਆਨ ਰੂਪ ਹੈ।੨।

(ਹੇ ਭਾਈ!) ਮਾਇਆ ਦੇ ਰੰਗ ਇਕ ਛਿਨ ਵਿਚ ਬੇ-ਰੰਗ (ਫਿੱਕੇ) ਹੋ ਜਾਂਦੇ ਹਨ ਭਾਵ ਛਿਨ-ਭੰਗਰ ਹਨ) ਜਿਵੇਂ ਬਦਲਾਂ ਦੀ ਛਾਂ (ਵੇਖਦਿਆਂ ਵੇਖਦਿਆਂ ਦੂਰ ਹੋ ਜਾਂਦੀ ਹੈ)। (ਹਾਂ) ਜਿਨ੍ਹਾਂ (ਮਨੁੱਖਾਂ) ਨੇ ਗੁਰੂ ਨੂੰ ਮਿਲ ਕੇ ਪਰਮੇਸ਼ਰ ਦਾ ਨਾਮ (ਉਸ ਦਾ ਜੱਸ) ਗਾਇਨ ਕੀਤਾ ਹੈ, ਓਹ (ਮਨੁੱਖ) ਲਾਲ ਹੋ ਗਏ ਹਨ ਉਹ (ਪ੍ਰਭੂ ਦੇ) ਪ੍ਰੇਮ ਵਿਚ ਰੰਗੇ ਗਏ ਹਨ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਨਾਮ ਦੇ ਗੂੜ੍ਹੇ ਰੰਗ ਵਿਚ ਰਤੇ ਹੋਇਆਂ ਇਹ ਅਨੁਭਵ ਕੀਤਾ ਹੈ ਕਿ ਉਹ) ਮਾਲਕ ਉਚਾ, ਵੱਡਾ, ਪਾਰ ਤੋਂ ਰਹਿਤ (ਬੇਅੰਤ) ਹੈ (ਉਸ ਦਾ) ਦਰਬਾਰ (ਆਮ ਮਨੁੱਖ ਦੀ) ਪਹੁੰਚ ਤੋਂ ਪਰੇ ਹੈ। (ਅਜਿਹੇ ਰੰਗ ਰਤੜਿਆਂ ਨੂੰ) ਮਾਲਕ ਪਿਆਰਾ (ਲਗਦਾ ਹੈ ਅਤੇ ਉਨ੍ਹਾਂ ਲਈ ਦੁਨੀਆ ਦੀ) ਵਡਿਆਈ ਤੇ ਸ਼ੋਭਾ (ਆਦਿ ਸਭ ਕੁਝ) ਨਾਮ ਹੀ ਨਾਮ ਹੈ।੪। ੭।੧੬।

## ਅਰਥ ਭੇਦ ਅਤੇ ਨਿਰਣੈ

**ਮੇਰੇ ਸਤਿਗੁਰ ਹੀ ਪਤਿ ਰਾਖੁ ॥**

ਵਖ ਵਖ ਅਰਥ:

੧. ਹੇ ਮੇਰੇ ਸਤਿਗੁਰੂ! ਤੂੰ ਹੀ (ਮੇਰੀ) ਇਜ਼ਤ ਦਾ ਰਾਖਾ ਹੈਂ। [ਦਰਪਣ, ਫ.ਸ.

**ਨਿਰਣੈ:** ਗੁਰਬਾਣੀ ਵਿਆਕਰਣ ਅਨੁਸਾਰ ਇਸ ਪੰਕਤੀ ਵਿਚ 'ਰਾਖੁ' ਪਦ ਦੇ ਅਰਥ ਰਖਵਾਲਾ ਭਾਵ ਵਿਸ਼ੇਸ਼ਣ ਰੂਪ ਵਿਚ ਕਰਨੇ ਠੀਕ ਨਹੀਂ ਹਨ। ਕਿਉਂਕਿ ਗੁਰਬਾਣੀ ਵਿਚ 'ਰਾਖੁ' ਪਦ ਦੀ ਵਰਤੋਂ ਅਨੇਕ ਪੰਕਤੀਆਂ ਵਿਚ ਕ੍ਰਿਆ ਰੂਪ ਵਿਚ ਕੀਤੀ ਹੋਈ ਮਿਲਦੀ ਹੈ। ਜਿਵੇਂ ਕਿ:--

**੧. ਰਾਖੁ ਪਰੋਇ ਪ੍ਰਭ ਅਪੁਨੇ ਮਨਾ ॥** [ਪੰਨਾ ੨੭੦

**੨. ਰਾਖੁ ਰਾਖੁ ਸਰਣਿ ਪ੍ਰਭ ਅਪਨੀ, ਅਗਨਿ ਸਾਗਰ ਵਿਕਰਾਲਾ॥** [ਪੰਨਾ ੩੭੮

**੩. ਰਾਖੁ ਰਾਖੁ ਰਾਖੁ ਸੁਖ ਦਾਤੇ....** [ਪੰਨਾ ੧੨੧੧

੪. ਰਾਖੁ ਰਾਖੁ ਰਾਖੁ ਪ੍ਰਭੂ ਮੇਰੇ... . [ਪੰਨਾ ੯੮੩

ਸੋ ਇਥੇ 'ਹੇ ਸਤਿਗੁਰੂ! (ਤੂੰ ਆਪ ਹੀ ਮੇਰੀ) ਇਜ਼ਤ ਰਖ' ਅਰਥ ਕਰਨੇ ਹੀ ਉਚਿਤ ਹਨ।

## ਸਾਰੰਸ਼ ਅਤੇ ਸਿਧਾਂਤ

ਆਮ ਤੌਰ ਤੇ ਮਨੁੱਖ ਦਾ ਸੁਭਾਅ ਮਾਇਆ ਤੇ ਮਾਇਕੀ ਪਦਾਰਥਾਂ ਵਲ ਵਧੇਰੇ ਹੈ, ਜਾਂ ਦੁਨੀਆਂ ਦੀਆਂ ਵਡਿਆਈਆਂ ਤੇ ਹੋਰ ਰੰਗ ਰਸਾਂ ਦੀ ਪ੍ਰਾਪਤੀ ਲਈ ਹਰ ਵੇਲੇ ਪਰੇਸ਼ਾਨ ਰਹਿੰਦਾ ਹੈ। ਗੁਰਦੇਵ ਪਿਤਾ ਇਕੋ ਸਿਰੇ ਦੀ ਗੱਲ ਕਰਦੇ ਹਨ:--

**ਕੋਟਿ ਲਾਖ ਸਰਬ ਕੋ ਰਾਜਾ, ਜਿਸੁ ਹਿਰਦੈ ਨਾਮੁ ਤੁਮਾਰਾ ॥**

ਬਸ, ਜੇ ਨਾਮ ਨਹੀਂ ਤੇ ਰਾਜ ਭਾਗ ਹੋਦਿਆਂ ਵੀ ਮਨੁੱਖ ਕੰਗਾਲ ਤੇ ਬੇ-ਇਜ਼ਤ ਹੈ। ਮਾਇਆ, ਰੂਪ ਰੰਗ ਤੇ ਖੁਸ਼ੀਆਂ ਸਭ ਛਿਨ ਭੰਗਰ ਹਨ। ਇਹ ਮਾਇਕੀ ਪਦਾਰਥ ਬਦਲਾਂ ਦੀ ਛਾਂ ਤੇ ਸੂਰਜ ਦੇ ਪਰਛਾਵੇਂ ਵਾਂਗ ਢਲਣ ਵਾਲੇ ਹਨ। ਗੁਰਵਾਕ ਹਨ:--

**ਲਖ ਲਸਕਰ ਲਖ ਵਾਜੇ ਨੇਜੇ, ਲਖ ਉਠਿ ਕਰਹਿ ਸਲਾਮ॥**
**ਲਖਾ ਉਪਰਿ ਫੁਰਮਾਇਸ ਤੇਰੀ, ਲਖ ਉਠਿ ਰਾਖਹਿ ਮਾਨੁ ॥**
**ਜਾਂ ਪਤਿ ਲੇਖੈ ਨਾ ਪਵੈ, ਤਾਂ ਸਭ ਨਿਰਾਫਲ ਕਾਮ ॥** [ਪੰਨਾ ੩੫੮

ਸੋ ਪ੍ਰਭੂ ਦੇ ਚੇਤੇ ਆਉਣ ਨਾਲ ਹੀ ਮਤਿ ਪੂਰੀ ਹੁੰਦੀ ਹੈ, ਨਹੀਂ ਤਾਂ 'ਬਿਸਰਤ ਰਲੀਐ ਖਾਕੁ' ਵਾਲੀ ਹਾਲਤ ਦਾ ਮੂੰਹ ਵੇਖਣਾ ਪੈਂਦਾ ਹੈ। ਸਿਧਾਂਤ ਇਹ ਹੈ ਕਿ:--

**ਸੇ ਲਾਲ ਭਏ ਗੂੜੈ ਰੰਗਿ ਰਾਤੇ, ਜਿਨ ਗੁਰਮਿਲਿ ਹਰਿ ਹਰਿ ਗਾਇਆ॥**

ਇਹ ਤੱਤ ਵਾਲੀ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਸਾਰੇ ਸੁਖ ਪਰਮੇਸ਼ਰ ਦੇ ਨਾਮ ਵਿਚ ਹਨ, ਸਾਈਂ ਦੇ ਦਰਬਾਰ ਵਿਚ ਵੀ ਸੋਭਾ ਤਾਂ ਹੀ ਹੋਵੇਗੀ ਜੇ ਨਾਮ ਦੀ ਰਾਸਿ ਪਲੇ ਹੋਵੇਗੀ।

## ਮਾਰੂ ਮਹਲਾ ੫ ਘਰੁ ੪ ॥

੧ਓ ਸਤਿਗੁਰ ਪ੍ਰਸਾਦਿ ॥ ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥ ਵਣੁ ਤ੍ਰਿਣੁ ਤ੍ਰਿਭਵਣ ਪਾਣੀ ॥ ਚਾਰਿ ਬੇਦ ਚਾਰੇ ਖਾਣੀ ॥ ਖੰਡ ਦੀਪ ਸਭਿ ਲੋਆ ॥ ਏਕ ਕਵਾਵੈ ਤੇ ਸਭਿ ਹੋਆ ॥੧॥ ਕਰਣੈਹਾਰਾ ਬੂਝਹੁ ਰੇ ॥ ਸਤਿਗੁਰੁ ਮਿਲੈ ਤ ਸੂਝੈ ਰੇ ॥੧॥ਰਹਾਉ॥ ਤ੍ਰੈ ਗੁਣ ਕੀਆ ਪਸਾਰਾ ॥ ਨਰਕ ਸੁਰਗ ਅਵਤਾਰਾ ॥ ਹਉਮੈ ਆਵੈ ਜਾਈ ॥ ਮਨੁ ਟਿਕਣੁ ਨ ਪਾਵੈ ਰਾਈ ॥ ਬਾਝੁ ਗੁਰੂ ਗੁਬਾਰਾ ॥ ਮਿਲਿ ਸਤਿਗੁਰ ਨਿਸਤਾਰਾ ॥੨॥ ਹਉ ਹਉ ਕਰਮ ਕਮਾਣੇ ॥ ਤੇਤੇ ਬੰਧ ਗਲਾਣੇ ॥ ਮੇਰੀ ਮੇਰੀ ਧਾਰੀ ॥ ਓਹਾ ਪੈਰਿ ਲੋਹਾਰੀ ॥ ਸੋ, ਗੁਰ ਮਿਲਿ ਏਕੁ ਪਛਾਣੈ ॥ ਜਿਸੁ ਹੋਵੈ ਭਾਗੁ ਮਥਾਣੈ ॥੩॥ ਸੋ ਮਿਲਿਆ, ਜਿ ਹਰਿ ਮਨਿ ਭਾਇਆ ॥ ਸੋ ਭੂਲਾ, ਜਿ ਪ੍ਰਭੂ ਭੁਲਾਇਆ ॥ ਨਹ ਆਪਹੁ ਮੂਰਖੁ ਗਿਆਨੀ ॥ ਜਿ ਕਰਾਵੈ, ਸੁ ਨਾਮੁ ਵਖਾਨੀ ॥ ਤੇਰਾ ਅੰਤ ਨਾ ਪਾਰਾਵਾਰਾ ॥ ਜਨ ਨਾਨਕ ਸਦ ਬਲਿਹਾਰਾ ॥੪॥੧॥੧੭॥

**ਪਦ ਅਰਥ**: ਓਅੰਕਾਰਿ=ਇਕ ਰਸ ਵਿਆਪਕ ਪਰਮਾਤਮਾ ਨੇ। ਉਤਪਾਤੀ=(ਸ੍ਰਿਸ਼ਟੀ) ਪੈਦਾ ਕੀਤੀ। ਕੀਆ ਦਿਨਸੁ=ਦਿਨ ਬਣਾਇਆ। ਸਭ=ਸਭ (ਕੁਝ)। ਰਾਤੀ=ਰਾਤਾਂ। ਵਣੁ=ਜੰਗਲ। ਤ੍ਰਿਣ=ਘਾਹ। ਤ੍ਰਿਭਵਣ=ਤਿੰਨ ਲੋਕ, ਆਕਾਸ਼, ਮਾਤ ਅਤੇ ਪਾਤਾਲ ਲੋਕ। ਚਾਰੇ ਖਾਣੀ=ਅੰਡਜ, ਜੇਰਜ, ਸੇਤਜ, ਉਤਭਜ। ਖੰਡ=ਹਿੱਸੇ। ਦੀਪ=ਜਜ਼ੀਰੇ। ਸਭਿ ਲੋਆ=ਸਾਰੇ ਲੋਕ। ਕਵਾਵੈ ਤੇ=ਹੁਕਮ ਤੋਂ।੧।

ਸੂਝੈ=ਸਮਝ ਪੈਂਦੀ ਹੈ।੧।ਰਹਾਉ। ਤ੍ਰੈ ਗੁਣ=ਤਿੰਨ ਗੁਣ-ਰਜੋ, ਤਮੋ, ਸਤੋ। ਪਸਾਰਾ=ਵਿਸਥਾਰ, ਖਿਲਾਰਾ। ਅਵਤਾਰਾ=ਜੀਮਣ। ਅਿਕਨ ਨ ਪਾਵੇ=ਇਕਾਗਰ ਨਹੀਂ ਹੁੰਦਾ। ਰਾਈ=ਰੱਤਾ ਭਰ। ਗੁਬਾਰਾ=ਹਨੇਰਾ। ਨਿਸਤਾਰਾ=ਪਾਰ ਉਤਾਰਾ।੨।

ਤੇ ਤੇ=ਓਹ ਓਹ। ਬੰਧ=ਬੰਧਨ। ਗਲਾਣੇ=ਗੱਲ ਵਿਚ। ਓਹਾ=ਉਹ, (ਮੈਂ ਮੈਂ ਵਾਲੀ ਮਮਤਾ)। ਪੈਰਿ=ਪੈਰ ਵਿਚ। ਲੋਹਾਰੀ=ਲੋਹੇ ਦੀ ਬੇੜੀ। ਭਾਗ ਮਥਾਣੈ=ਮੱਥੇ ਤੇ ਭਾਗ ਹੋਵੇ। ਮਨਿ=ਮਨ ਵਿਚ। ਆਪਹੁ=ਆਪਣੇ ਆਪ ਤੋਂ। ਜਿ ਕਰਾਵੈ=ਜਿਹੜਾ (ਉਹ) ਕਰਾਉਂਦਾ ਹੈ। ਵਖਾਨੀ=ਆਖਿਆ ਜਾਂਦਾ ਹੈ। ਪਾਰਾਵਾਰਾ=ਪਾਰ ਉਰਾਰ।੪।

**ਅਰਥ**: (ਹੇ ਭਾਈ!) ਇਕ ਰਸ ਵਿਆਪਕ ਪਰਮਾਤਮਾ ਨੇ (ਸਾਰੀ ਸ੍ਰਿਸ਼ਟੀ) ਪੈਦਾ ਕੀਤੀ। (ਉਸ ਨੇ) ਦਿਨ ਬਣਾਇਆ, ਸਾਰੀਆਂ ਰਾਤਾਂ ਬਣਾਈਆਂ। ਜੰਗਲ, ਬਨਸਪਤੀ, ਤਿੰਨ ਲੋਕ, ਪਾਣੀ, ਚਾਰ ਵੇਦ, ਚਾਰ ਖਾਣੀਆਂ, (ਤੇ) ਧਰਤੀ ਦੇ ਹਿੱਸੇ, ਟਾਪੂ ਸਾਰੇ ਲੋਕ (ਆਦਿਕ) ਸਾਰਾ ਪਸਾਰਾ ਪ੍ਰਭੂ ਦੇ ਇਕ ਹੁਕਮ ਤੋਂ ਹੋਇਆ।੧।

ਹੇ ਭਾਈ! (ਸੰਸਾਰ ਦੇ) ਸਿਰਜਣਹਾਰ (ਪਰਮੇਸ਼ਰ) ਨੂੰ ਸਮਝੋ। (ਪਰ ਜਦੋਂ) ਸਤਿਗੁਰੂ ਮਿਲ ਪੈਂਦਾ ਹੈ ਤਾਂ ਇਹ ਰਾਜ਼ ਸਮਝਦਾ ਹੈ।੧।ਰਹਾਉ।

(ਹੇ ਭਾਈ! ਪ੍ਰਭੂ ਨੇ) ਤਿੰਨਾਂ (ਲੋਕਾਂ ਦਾ) ਵਿਸਥਾਰ (ਖਿਲਾਰਾ) ਕੀਤਾ ਹੋਇਆ ਹੈ। (ਕਈ ਜੀਵ) ਨਰਕਾਂ ਵਿਚ (ਤੇ ਕਈ) ਸੁਰਗਾਂ ਵਿਚ ਹਨ। ਹੰਗਤਾ-ਮਮਤਾ (ਕਰਕੇ ਹੀ ਜੀਆਂ ਦਾ) ਆਵਾਗਵਨ (ਬਣਿਆ ਰਹਿੰਦਾ ਹੈ)। (ਇਹ) ਮਨ ਰਤਾ ਭਰ ਵੀ ਇਕਾਗਰ ਨਹੀਂ ਹੁੰਦਾ। ਗੁਰੂ ਤੋਂ ਬਿਨਾ (ਅਗਿਆਨਤਾ ਦਾ) ਹਨੇਰਾ ਹੈ। ਸਗਿਰੁ ਨੂੰ ਮਿਲ ਕੇ (ਸੰਸਾਰ ਸਾਗਰ ਤੋਂ) ਪਾਰ ਉਤਾਰਾ ਹੁੰਦਾ ਹੈ।੨।

(ਹੇ ਭਾਈ! ਜੀਵ ਨੇ ਜਿਹੜੇ) ਕਰਮ ਹਉਮੈਂ ਵਿਚ (ਲਗ ਕੇ) ਕਮਾਏ, ਉਹ ਕਰਮ ਬੰਧਨ (ਰੂਪ ਵਿਚ ਇਸ ਦੇ) ਗਲ ਪੈ ਗਏ। (ਜਿਸ ਜੀਵ ਨੇ ਆਪਣੇ ਹਿਰਦੇ ਵਿਚ) ਮੇਰੀ ਮੇਰੀ ਧਾਰੀ (ਟਿਕਾਈ ਹੋਈ) ਹੈ, (ਜੀਵ ਨੇ ਮਮਤਾ ਰੂਪ) ਉਹ ਲੋਹੇ ਦੀ ਬੇੜੀ ਪੈਰਾਂ ਵਿਚ (ਪਾਈ ਹੋਈ ਹੈ)। ਉਹ (ਜੀਵ ਹੀ) ਗੁਰੂ ਨਾਲ ਮਿਲ ਕੇ ਇਕ (ਪ੍ਰਭੂ ਨੂੰ ਪਛਾਣਦਾ ਹੈ, ਜਿਸ ਦੇ ਮੱਥੇ ਉਤੇ (ਧੁਰ ਤੋਂ) ਭਾਗ (ਲਿਖਿਆ) ਹੁੰਦਾ ਹੈ।੩।

(ਹੇ ਭਾਈ!) ਉਹ (ਮਨੁੱਖ ਪਰਮੇਸ਼ਰ ਨਾਲ) ਮਿਲਿਆ ਹੈ ਜਿਹੜਾ ਪਰਮੇਸ਼ਰ ਦੇ ਮਨ ਵਿਚ ਚੰਗਾ ਲਗ ਗਿਆ ਹੈ। (ਉਹ ਮਨੁੱਖ ਪ੍ਰਭੂ ਤੋਂ) ਭੁਲਾ ਹੋਇਆ ਹੈ ਜਿਹੜਾ ਪ੍ਰਭੂ ਨੇ ਭੁਲਾਇਆ ਹੈ। ਆਪਣੇ ਆਪ ਤੋਂ ਨਾ ਕੋਈ ਮੂਰਖ ਹੈ, ਨਾ (ਕੋਈ) ਗਿਆਨੀ (ਸਿਆਣਾ) ਹੈ। ਜਿਹੜਾ (ਕੰਮ ਪ੍ਰਭੂ ਜੀਵ ਤੋਂ) ਕਰਾਉਂਦਾ ਹੈ, ਉਸ (ਅਨੁਸਾਰ ਉਸ ਦਾ) ਨਾਮ (ਮੂਰਖ ਜਾਂ ਗਿਆਨੀ) ਆਖਿਆ ਜਾਂਦਾ ਹੈ। (ਹੇ ਪ੍ਰਭੂ!) ਤੇਰਾ ਉਰਾਰ ਪਾਰ ਦਾ ਅੰਤ (ਕਿਸੇ ਤੋਂ) ਨਹੀਂ ਪਾਇਆ ਜਾ ਸਕਦਾ। ਦਾਸ ਨਾਨਕ (ਤੇਰੇ ਤੋਂ) ਸਦਾ ਸਦਕੇ ਜਾਂਦਾ ਹੈ।੪।੧੧।੧੭।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦੇ ਮਿਲਣ ਤੇ ਹੀ ਸਿਖ ਨੂੰ ਕਰਣਹਾਰ ਪਰਮੇਸ਼ਰ ਜਿਸ ਦੀ ਸਤਾ ਤੇ ਹੁਕਮ ਨਾਲ ਸਾਰੇ ਸੰਸਾਰ ਦੀ ਕਾਰ ਚਲ ਰਹੀ ਹੈ, ਸੋਝੀ ਪੈਂਦੀ ਹੈ। ਪਾਠਕ ਜਨ 'ਏਕ ਕਵਾਵੈ ਤੇ ਸਭਿ ਹੋਆ' ਬਾਰੇ ਰੋਜ਼ ਹੀ ਜਪੁ ਜੀ ਸਾਹਿਬ ਵਿਚ ਪੜ੍ਹਦੇ ਤੇ ਸੁਣਦੇ ਹਨ:–

**ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥**

ਜੀਵ ਜਿਤਨੇ ਕਰਮ ਹਉਮੈ ਵਿਚ ਕਰਦਾ ਹੈ ਉਤਨੇ ਹੀ ਇਸ ਦੇ ਗਲ ਵਿਚ ਬੰਧਨ ਰੂਪ ਅਤੇ ਪੈਰਾਂ ਵਿਚ ਬੇੜੀਆਂ ਸਮਾਨ ਸੰਗਲ ਪੈਂਦੇ ਹਨ। ਜਿਹੜਾ ਮਨੁੱਖ ਹਉਮੈਂ ਤੋਂ ਉਪਰ ਉਠ ਜਾਂਦਾ ਹੈ, ਭਾਵ ਜਿਸ ਵਿਚੋਂ ਹਉਮੈਂ ਦਾ ਅਭਾਵ ਹੋ ਜਾਂਦਾ ਹੈ, ਉਸ ਦੀ ਦ੍ਰਿਸ਼ਟੀ ਵਿਚ ਪਰਿਵਰਤਨ ਆ ਜਾਂਦਾ ਹੈ:–

**ਨਹ ਆਪਹੁ ਮੂਰਖੁ ਗਿਆਨੀ ॥ ਜਿ ਕਰਾਵੈ ਸੁ ਨਾਮੁ ਵਖਾਨੀ ॥**

ਵਾਸਤਵ ਵਿਚ ਸਭ ਕੁਝ ਪਰਮੇਸ਼ਰ ਦੇ ਹੁਕਮ ਦੇ ਦਾਇਰੇ ਵਿਚ ਹੀ ਹੋ ਰਿਹਾ ਹੈ, ਇਸ ਲਈ ਸਤਿਗੁਰੂ ਦੇ ਮਿਲਿਆਂ ਹੀ ਇਸ ਅਗੰਮੀ ਖੇਡ ਦੀ ਸੋਝੀ ਆਉਂਦੀ ਹੈ।

**ਮਾਰੂ ਮਹਲਾ ੫ ॥ ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ॥ ਲੋਭਿ ਵਿਆਪੀ, ਝੂਠੀ ਦੁਨੀਆ ॥ ਮੇਰੀ ਮੇਰੀ ਕਰਿ ਕੈ ਸੰਚੀ, ਅੰਤ ਕੀ ਬਾਰ ਸਗਲ ਲੇ ਛਲੀਆ ॥੧॥ ਨਿਰਭਉ ਨਿਰੰਕਾਰੁ ਦਇਅਲੀਆ ॥ ਜੀਅ ਜੰਤ ਸਗਲੇ ਪ੍ਰਤਿਪਲੀਆ ॥੧॥ਰਹਾਉ॥ ਏਕੈ ਸ੍ਰਮੁ ਕਰਿ, ਗਾਡੀ ਗਡਹੈ ॥ ਏਕਹਿ, ਸੁਪਨੈ ਦਾਮੁ ਨ ਛਡਹੈ ॥ ਰਾਜੁ ਕਮਾਇ ਕਰੀ ਜਿਨਿ ਥੈਲੀ, ਤਾ ਕੈ ਸੰਗਿ ਨ ਚੰਚਲਿ ਚਲੀਆ ॥੨॥ ਏਕਹਿ, ਪ੍ਰਾਣ ਪਿੰਡ ਤੇ ਪਿਆਰੀ ॥ ਏਕ ਸੰਚੀ, ਤਜਿ ਬਾਪ ਮਹਤਾਰੀ ॥ ਸੁਤ ਮੀਤ ਭ੍ਰਾਤ ਤੇ ਗੁਹਜੀ, ਤਾ ਕੈ ਨਿਕਟ ਨ ਹੋਈ ਖਲੀਆ ॥੩॥ ਹੋਇ ਅਉਧੂਤ, ਬੈਠੇ ਲਾਇ ਤਾਰੀ ॥ ਜੋਗੀ ਜਤੀ ਪੰਡਿਤ ਬੀਚਾਰੀ ॥ ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ, ਊਠਿ ਤਿਨਾ ਕੈ ਲਾਗੀ ਪਲੀਆ ॥੪॥ ਕਾਟੇ ਬੰਧਨ ਠਾਕੁਰਿ ਜਾ ਕੇ ॥ ਹਰਿ ਹਰਿ ਨਾਮੁ ਬਸਿਓ ਜੀਅ ਤਾ ਕੈ ॥ ਸਾਧ ਸੰਗਿ ਭਏ ਜਨ ਮੁਕਤੇ, ਗਤਿ ਪਾਈ ਨਾਨਕ ਨਦਰਿ ਨਿਹਲੀਆ ॥੫॥੨॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਗੁਨੀਆਂ, ਦੁਨੀਆਂ, ਮਹਿਂ।

**ਪਦ ਅਰਥ:** ਮੋਹਨੀ=ਮੋਹ ਲੈਣ ਵਾਲੀ (ਮਾਇਆ)। ਮੋਹਿ ਲੀਏ=ਮੋਹ ਵਿਚ (ਫਸਾ) ਲਏ ਹਨ। ਤ੍ਰੈਗੁਨੀਆ=ਤਿੰਨਾਂ ਗੁਣਾਂ ਦਾ ਪ੍ਰਭਾਵ ਕਬੂਲਣ ਵਾਲੇ ਜੀਵ। ਲੋਭਿ=ਲੋਭ ਵਿਚ। ਵਿਆਪੀ=ਰਸੀ ਹੋਈ ਹੈ। ਸੰਚੀ=ਇਕੱਠੀ ਕੀਤੀ। ਛਲੀਆ=ਛਲ ਲਿਆ ਹੈ, ਠੱਗ ਲਿਆ ਹੈ।੧।

ਦਇਲੀਆ=ਦਇਆਲੂ। ਪ੍ਰਤਿਪਲੀਆ=ਪਾਲਦਾ ਹੈ।੧।ਰਹਾਉ।

ਸ੍ਰਮੁ ਕਰਿ=ਮਿਹਨਤ ਕਰਕੇ। ਗਾਡੀ=ਦਬ ਦਿੱਤੀ। ਗਡਹੈ=ਗੜ੍ਹੇ (ਟੋਏ) ਵਿਚ। ਏਕਹਿ=ਇਕ (ਜੀਵ) ਨੇ। ਸੰਗਿ=ਨਾਲ। ਚੰਚਲਿ=ਇਕ ਥਾਂ ਤੇ ਨਾ ਟਿਕਣ ਵਾਲੇ, ਚਲਾਇਮਾਨ।੨।

ਪ੍ਰਾਣ ਪਿੰਡ=ਜਿੰਦ ਜਾਨ ਤੋਂ। ਤਜਿ=ਛੱਡ ਕੇ। ਮਹਤਾਰੀ=ਮਾਤਾ। ਸੁਤ=ਪੁੱਤਰ। ਭ੍ਰਾਤ=ਭਰਾ। ਗੁਹਜੀ=ਲੁਕਾ ਕੇ ਰਖੀ। ਨਿਕਟਿ=ਨੇੜੇ। ਖਲੀਆ=ਖਲੋਤੀ।੩।

ਅਉਧੂਤ=ਤਿਆਗੀ, ਵਿਰੱਕਤ ਸਾਧੂ। ਲਾਇ ਤਾਰੀ=ਤਾੜੀ ਲਾ ਕੇ। ਬੀਚਾਰੀ=ਵੀਚਾਰਵਾਨ। ਗ੍ਰਿਹਿ=ਘਰ ਵਿਚ। ਮੜੀ ਮਸਾਣੀ=ਮਸਾਣਾਂ ਤੇ ਕਬਰਾਂ ਵਿਚ। ਬਨ ਮਹਿ=ਜੰਗਲ ਵਿਚ। ਬਸਤੇ=ਵਸਦੇ ਹਨ। ਪਲੀਆ=ਪੱਲੇ।੪।

ਠਾਕੁਰਿ=ਮਾਲਕ ਨੇ। ਗਤੀ=ਉਚੀ ਆਤਮਿਕ ਅਵਸਥਾ, ਕਲਿਆਣਤਾ। ਨਦਰਿ=ਮਿਹਰ ਦੀ ਨਜ਼ਰ ਨਾਲ। ਨਿਹਲੀਆ=ਵੇਖਦਾ ਹੈ।੫।

**ਅਰਥ:** (ਹੇ ਭਾਈ! ਦੁਨੀਆਂ ਨੂੰ) ਮੋਹਣ ਵਾਲੀ (ਮਾਇਆ ਨੇ) ਤਿੰਨ ਗੁਣੀ (ਜੀਵ) (ਆਪਣੇ) ਮੋਹ ਵਿਚ (ਫਸਾ) ਲਏ ਹਨ। ਝੂਠੀ ਦੁਨੀਆਂ (ਮਾਇਆ ਦੇ) ਲੋਭ ਵਿਚ ਫਸੀ ਹੋਈ ਹੈ। (ਹਰੇਕ ਨੇਂ) ਮੇਰੀ (ਮਾਇਆ), ਮੇਰੀ (ਮਾਇਆ), ਆਖ ਆਖ ਕੇ ਇਕਠੀ ਕੀਤੀ ਹੈ (ਪਰ) ਅੰਤ ਦੀ ਵਾਰ (ਇਹ) ਸਾਰਿਆਂ (ਨੂੰ ਆਪਣੇ ਫੰਧੇ ਵਿਚ) ਲੈ ਕੇ ਛਲ (ਠੱਗ) ਲੈਂਦੀ ਹੈ।੧।

(ਹੇ ਭਾਈ! ਉਹ ਪਰਮਾਤਮਾ) ਡਰ ਤੋਂ ਰਹਿਤ, ਆਕਾਰ ਤੋਂ ਰਹਿਤ, (ਅਤੇ) ਦਇਆ ਦਾ ਘਰ ਹੈ, (ਉਹ) ਸਾਰੇ ਜੀਵ ਜੰਤੂਆਂ ਦੀ ਪ੍ਰਤਿਪਾਲਨਾ ਕਰਦਾ ਹੈ।੧।ਰਹਾਉ।

(ਹੇ ਭਾਈ! ਕਈ) ਇਕ ਮਿਹਨਤ ਕਰਕੇ (ਮਾਇਆ ਕਮਾਅ ਕੇ) ਗੜ੍ਹੇ (ਟੋਏ) ਵਿਚ ਦਬ ਦਿੰਦਾ ਹੈ। (ਕੋਈ) ਇਕ ਐਸਾ ਹੈ ਜੋ ਸੁਪਨੇ ਵਿਚ ਦਾਮ (ਮਾਇਆ ਨੂੰ ਹੱਥੋਂ) ਨਹੀਂ ਛੱਡਦਾ। ਜਿਸ (ਮਨੁੱਖ) ਨੇ ਰਾਜ (ਹਕੂਮਤ) ਕਰਕੇ (ਥੈਲੀ ਜੋੜੀ ਹੈ), ਇਕ ਥਾਂ ਤੇ ਨਾ ਟਿਕਣ ਵਾਲੀ (ਮਾਇਆ) ਉਸ ਦੇ ਨਾਲ ਵੀ ਨਹੀਂ ਜਾਂਦੀ।੨।

(ਹੇ ਭਾਈ! ਕੋਈ) ਇਕ ਐਸਾ (ਮਨੁੱਖ ਹੈ ਜਿਸ ਨੂੰ ਆਪਣੀ) ਜਿੰਦ ਤੇ ਸਰੀਰ ਨਾਲੋਂ ਵੀ (ਮਾਇਆ ਵਧੇਰੇ) ਪਿਆਰੀ ਲਗਦੀ ਹੈ। (ਕੋਈ) ਇਕ ਐਸਾ ਹੈ (ਜਿਸ ਨੇ) ਮਾਤਾ ਪਿਤਾ ਛੱਡ ਕੇ (ਮਾਇਆ) ਇਕਠੀ ਕੀਤੀ ਹੈ। (ਕੋਈ ਇਕ ਅਜਿਹਾ ਹੈ ਜੋ ਇਸ ਨੂੰ) ਪੁਤਰ ਮਿੱਤਰ ਭਰਾਵਾਂ ਤੋਂ ਲੁਕਾ ਕੇ ਰਖਦਾ ਹੈ (ਪਰ) ਉਸ ਦੇ ਕੋਲ ਭੀ (ਅੰਤ ਸਮੇਂ ਇਕ ਸਾਥੀ ਵਾਂਗ) ਖੜੀ ਨਹੀਂ ਹੋਈ।੩।

(ਹੇ ਭਾਈ! ਕਈ) ਤਿਆਗੀ ਹੋ ਕੇ ਸਮਾਧੀ ਲਾ ਕੇ ਬੈਠੇ ਹਨ, (ਕਈ) ਜੋਗੀ, ਜਤੀ, ਪੰਡਿਤ ਤੇ ਵੀਚਾਰਵਾਨ ਹਨ। (ਜੋ) ਘਰ ਵਿਚ ਮੜ੍ਹੀਆਂ, ਮਸਾਣਾਂ ਤੇ ਜੰਗਲਾਂ ਵਿਚ ਵਸਦੇ ਹਨ (ਪਰ ਇਹ ਮਾਇਆ) ਉਠ ਕੇ ਉਨ੍ਹਾਂ ਦੇ ਪਲੇ ਵੀ ਜਾ ਲਗਦੀ ਹੈ (ਭਾਵ ਉਨ੍ਹਾਂ ਤੇ ਆਪਣਾ ਪ੍ਰਭਾਵ ਪਾ ਲੈਂਦੀ ਹੈ)।੪।

(ਹੇ ਭਾਈ!) ਮਾਲਕ ਨੇ ਜਿਸ (ਜੀਵ ਦੇ ਮਾਇਆ ਦੇ) ਬੰਧਨ ਕੱਟ ਦਿੱਤੇ ਹਨ, ਉਸ ਦੇ ਹਿਰਦੇ ਵਿਚ ਹੀ ਪਰਮਾਤਮਾ ਦਾ ਨਾਮ ਵਸਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ ਦੇ) ਸੇਵਕ ਸਾਧ ਸੰਗ ਕਰਕੇ (ਮਾਇਆ ਤੋਂ) ਮੁਕਤ (ਆਜ਼ਾਦ) ਹੋ ਗਏ ਹਨ, (ਉਨ੍ਹਾਂ ਤੇ) ਮਿਹਰ ਦੀ ਨਜ਼ਰ ਹੋਈ ਹੈ, (ਉਨ੍ਹਾਂ ਨੇ) ਉਚੀ ਆਤਮਿਕ ਅਵਸਥਾ, ਕਲਿਆਣਤਾ ਪ੍ਰਾਪਤ ਕਰ ਲਈ ਹੈ।੫।੨।੧੮।

## ਸਾਰੰਸ਼ ਅਤੇ ਸਿਧਾਂਤ

ਮੋਹਣੀ ਮਾਇਆ ਦਾ ਇਹੋ ਜਿਹਾ ਜ਼ੋਰ ਚਲਦਾ ਹੈ ਕਿ ਇਸ ਦੇ ਪ੍ਰਭਾਵ ਤੋਂ ਤ੍ਰਿਗੁਣੀ ਜੀਵ ਬਚ ਨਹੀਂ ਸਕਦੇ। ਭਾਵੇਂ ਗੁਰਬਾਣੀ ਵਿਚ ਅੰਕਿਤ ਹੈ 'ਲੋਭ ਬੁਰਾ ਬੁਰਿਆਰਾ ਹੇ' ਅਥਵਾ ਲਬ ਵਿਣਾਹੇ ਮਾਣਸਾ ਜਿਉ ਪਾਣੀ ਬੂਰ' ਪਰ 'ਲੋਭ ਵਿਆਪੀ ਝੂਠੀ ਦੁਨੀਆ' ਦਾ ਨਜ਼ਾਰਾ ਫਿਰ ਵੀ ਪ੍ਰਤੱਖ ਦਿਖਾਈ ਦਿੰਦਾ ਹੈ। ਮਨੁੱਖ ਇਹਨਾਂ ਅੱਖਾਂ ਨਾਲ ਵੇਖਦਾ ਹੈ ਕਿ ਜੀਵ ਖਾਲੀ ਹੱਥ ਆਉਂਦਾ ਹੈ ਤੇ ਖ਼ਾਲੀ ਹੱਥ ਹੀ ਇਸ ਜਗਤ ਤੋਂ ਚਲਾ ਜਾਂਦਾ ਹੈ ਪਰ ਇਹ ਮਾਇਆ ਦਾ ਇਤਨਾ ਸ਼ੈਦਾਈ ਹੈ ਕਿ ਮਾਤਾ ਪਿਤਾ ਨੂੰ ਤਿਆਗ ਕੇ, ਆਪਣੀ ਜਿੰਦ-ਜਾਨ ਨਾਲੋਂ ਵੀ ਇਸ ਨੂੰ ਪਿਆਰੀ ਸਮਝ ਕੇ ਇਕੱਠੀ ਕਰਨ ਵਿਚ ਖਚਿਤ ਰਹਿੰਦਾ ਹੈ।

ਇਸ ਮਾਇਆ ਦੇ ਮੋਹ ਵਿਚ ਕੇਵਲ ਗ੍ਰਿਹਸਤੀ ਹੀ ਨਹੀਂ ਫਸੇ ਹੋਏ, ਜੋਗੀ-ਜਤੀ, ਪੰਡਿਤ ਵੀਚਾਰਵਾਨ, ਇਥੋਂ ਤੱਕ ਕਿ ਜਿਹੜੇ ਸੰਸਾਰ ਤਿਆਗ ਕੇ ਉਦਾਸੀ ਬਣ ਜਾਂਦੇ ਹਨ, ਉਨ੍ਹਾਂ ਨੂੰ ਵੀ ਮਾਇਆ ਆਪਣੇ ਪੰਜੇ ਚੋਂ ਨਹੀਂ ਨਿਕਲਣ ਦਿੰਦੀ। ਮਾਇਆ ਦੇ ਵਿਆਪਕ ਪ੍ਰਭਾਵ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੧੯੦ ਉਤੇ ਵਿਸਥਾਰ ਸਹਿਤ ਵੇਰਵਾ ਦਿੱਤਾ ਹੈ। ਤੱਤ ਗੱਲ ਇਹ ਹੈ ਕਿ ਜਿਨ੍ਹਾਂ ਉਤੇ ਪਰਮੇਸ਼ਰ ਦੀ ਮਿਹਰ ਦੀ ਨਜ਼ਰ ਪੈ ਗਈ, ਉਨ੍ਹਾਂ ਦੇ ਬੰਧਨ ਪਰਮੇਸ਼ਰ ਜੀ ਨੇ ਕੱਟ ਦਿੱਤੇ ਅਤੇ ਉਹ ਮੁਕਤੀ ਦੀ ਅਵਸਥਾ ਨੂੰ ਪ੍ਰਾਪਤ ਹੋ ਗਏ।

**ਮਾਰੂ ਮਹਲਾ ੫ ॥ ਸਿਮਰਹੁ ਏਕੁ ਨਿਰੰਜਨ ਸੋਊ ॥ ਜਾ ਤੇ, ਬਿਰਥਾ ਜਾਤ ਨ ਕੋਊ ॥ ਮਾਤ ਗਰਭ ਮਹਿ ਜਿਨਿ ਪ੍ਰਤਿਪਾਰਿਆ ॥ ਜੀਉ ਪਿੰਡੁ ਦੇ ਸਾਜਿ ਸਵਾਰਿਆ ॥ ਸੋਈ ਬਿਧਾਤਾ ਖਿਨੁ ਖਿਨੁ ਜਪੀਐ ॥ ਜਿਸੁ ਸਿਮਰਤ, ਅਵਗੁਣ ਸਭਿ ਢਕੀਐ ॥ ਚਰਣ ਕਮਲ ਉਰ ਅੰਤਰਿ ਧਾਰਹੁ ॥ ਬਿਖਿਆ ਬਨ ਤੇ ਜੀਉ ਉਧਾਰਹੁ ॥ ਕਰਣ ਪਲਾਹ ਮਿਟਹਿ ਬਿਲਲਾਟਾ ॥ ਜਪਿ ਗੋਵਿਦ, ਭਰਮੁ ਭਉ ਫਾਟਾ ॥ ਸਾਧ ਸੰਗਿ, ਵਿਰਲਾ ਕੋ ਪਾਏ ॥ ਨਾਨਕੁ ਤਾ ਕੈ ਬਲਿ ਬਲਿ ਜਾਏ ॥੧॥ ਰਾਮਨਾਮੁ ਮਨਿ ਤਨਿ ਆਧਾਰਾ ॥ ਜੋ ਸਿਮਰੈ, ਤਿਸ ਕਾ ਨਿਸਤਾਰਾ ॥੧॥ਰਹਾਉ॥**

**ਪਦ ਅਰਥ:** ਨਿਰੰਜਨ=ਮਾਇਆ ਦੀ ਕਾਲਖ ਤੋਂ ਰਹਿਤ ਪ੍ਰਭੂ। ਬਿਰਥਾ=ਖ਼ਾਲੀ। ਜਾਤ=ਜਾਂਦਾ। ਜੀਉ=ਜਿੰਦ। ਪਿੰਡੁ=ਸਰੀਰ। ਸਾਜਿ=ਬਣਾ ਕੇ। ਬਿਧਾਤਾ=ਸਿਰਜਣਹਾਰ। ਉਰ ਅੰਤਰਿ=ਹਿਰਦੇ ਵਿਚ। ਧਾਰਹੁ=ਟਿਕਾਉ। ਬਿਖਿਆ=ਵਿਸ਼ਿਆਂ ਦੇ ਪਾਣੀ (ਸੰਸਾਰ) ਤੋਂ। ਕਰਣ ਪਲਾਹ=ਕੀਰਨੇ। ਮਿਟਹਿ='ਹਿ' ਬਿੰਦੀ ਸਹਿਤ ਉਚਾਰਨਾ ਹੈ। ਮਿੱਟ ਜਾਂਦੇ ਹਨ। ਬਿਲਲਾਟਾ=ਹਾਹਾਕਾਰ, ਵਿਰਲਾਪ। ਭਰਮੁ=ਭਟਕਣਾ। ਭਉ=ਡਰ। ਫਾਟਾ=ਫੱਟ ਜਾਂਦਾ ਹੈ ਭਾਵ ਨਾਸ਼ ਹੋ ਜਾਂਦਾ ਹੈ।੧। ਆਧਾਰਾ=ਆਸਰਾ। ਨਿਸਤਾਰਾ=ਪਾਰ ਉਤਾਰਾ।੧।ਰਹਾਉ।

**ਅਰਥ:** (ਹੇ ਭਾਈ! ਉਸ) ਇਕ (ਪਰਮਾਤਮਾ) ਨੂੰ ਆਪਣੇ ਮਨ ਵਿਚ ਸਿਮਰੋ (ਜੋ) ਮਾਇਆ-ਮੋਹ ਦੀ ਕਾਲਖ ਤੋਂ ਰਹਿਤ ਹੈ, ਜਿਸ ਦੇ (ਦਰ) ਤੋਂ ਕੋਈ (ਜੀਵ) ਖਾਲੀ ਨਹੀਂ ਜਾਦਾ। ਜਿਸ (ਪਰਮਾਤਮਾ) ਨੇ ਮਾ ਦੇ ਪੇਟ ਵਿਚ (ਤੈਨੂੰ) ਪਾਲਿਆ, ਜਿੰਦ ਤੇ ਸਰੀਰ ਬਣਾ ਕੇ (ਤੈਨੂੰ) ਸਵਾਰਿਆ (ਸ਼ਿੰਗਾਰਿਆ ਉਸ ਨੂੰ ਸਿਮਰ)। ਉਸ ਸਿਰਜਣਹਾਰ ਨੂੰ ਛਿਨ ਛਿਨ ਜਪਣਾ ਚਾਹੀਦਾ ਹੈ, ਜਿਸ ਦੇ ਸਿਮਰਨ ਨਾਲ ਸਾਰੇ ਔਗੁਣਾਂ ਨੂੰ ਢੱਕ ਸਕੀਦਾ ਹੈ।

(ਹੇ ਭਾਈ!) ਉਸ (ਪ੍ਰਭੂ ਦੇ) ਚਰਨ ਕਮਲਾਂ ਨੂੰ (ਆਪਣੇ) ਹਿਰਦੇ ਵਿਚ ਟਿਕਾਉ ਅਤੇ ਵਿਸ਼ਿਆਂ ਰੂਪ ਸੰਸਾਰ ਸਮੁੰਦਰ ਤੋਂ (ਆਪਣੀ) ਜਿੰਦ ਬਚਾ ਲਵੋ।

(ਹੇ ਭਾਈ! ਸਿਮਰਨ ਦੀ ਸ਼ਕਤੀ ਨਾਲ ਹਰ ਪ੍ਰਕਾਰ ਦੇ) ਕੀਰਨੇ ਤੇ ਵਿਰਲਾਪ ਮਿੱਟ ਜਾਂਦੇ ਹਨ (ਅਤੇ) ਪਰਮੇਸ਼ਰ ਨੂੰ ਜਪ ਕੇ ਭਟਕਣਾ ਤੇ ਡਰ ਦੂਰ ਹੋ ਜਾਂਦਾ ਹੈ। (ਹੇ ਭਾਈ!) ਕੋਈ ਵਿਰਲਾ (ਮਨੁੱਖ) ਸਾਧ ਸੰਗਤ ਦੁਆਰਾ ਨਾਮ-ਸਿਮਰਨ ਦੀ ਦਾਤਿ ਪ੍ਰਾਪਤ ਕਰਦਾ ਹੈ। ਨਾਨਕ ਉਸ (ਮਨੁੱਖ) ਤੋਂ ਸਦਾ ਬਲਿਹਾਰ ਜਾਂਦਾ ਹੈ।੧।

**ਮਿਥਿਆ ਵਸਤੁ, ਸਤਿ ਕਰਿ ਮਾਨੀ ॥ ਹਿਤੁ ਲਾਇਓ, ਸਠ ਮੂੜ ਅਗਿਆਨੀ ॥ ਕਾਮ ਕ੍ਰੋਧ ਲੋਭ ਮਦ ਮਾਤਾ ॥ ਕਉਡੀ ਬਦਲੈ, ਜਨਮੁ ਗਵਾਤਾ ॥ ਅਪਨਾ ਛੋਡਿ ਪਰਾਇਐ ਰਾਤਾ ॥ ਮਾਇਆ ਮਦ, ਮਨ ਤਨ ਸੰਗਿ ਜਾਤਾ ॥ ਤ੍ਰਿਸਨ ਨ ਬੂਝੈ ਕਰਤ ਕਲੋਲਾ ॥ ਊਣੀ ਆਸ, ਮਿਥਿਆ ਸਭਿ ਬੋਲਾ ॥ ਆਵਤ ਇਕੇਲਾ, ਜਾਤ ਇਕੇਲਾ ॥ ਹਮ ਤੁਮ ਸੰਗਿ, ਝੂਠੇ ਸਭਿ ਬੋਲਾ ॥ ਪਾਇ ਠਗਉਰੀ ਆਪਿ ਭੁਲਾਇਓ ॥ ਨਾਨਕ, ਕਿਰਤੁ ਨ ਜਾਇ ਮਿਟਾਇਓ ॥੨॥**

**ਪਦ ਅਰਥ:** ਮਿਥਿਆ=ਝੂਠੀ, ਨਾਸ਼ਵੰਤ। ਸਤਿ ਕਰਿ=ਸਦਾ ਥਿਰ ਰਹਿਣ ਵਾਲੀ ਸਮਝ ਕੇ। ਮਾਨੀ=ਮੰਨੀ ਹੈ। ਹਿਤੁ=ਝੂਠਾ ਪਿਆਰ। ਸਠ=ਮੂਰਖ। ਮਦ=ਨਸ਼ਾ। ਮਾਤਾ=ਮਸਤ। ਕਉਡੀ ਬਦਲੈ=ਮਾਇਆ ਦੇ ਬਦਲੇ (ਇਵਜ਼) ਵਿਚ। ਛੋਡਿ=ਛੱਡ ਕੇ। ਪਰਾਇਐ=ਪਰਾਏ ਨਾਲ। ਰਾਤਾ=ਰੱਤਾ ਹੋਇਆ ਹੈ। ਕਰਤ ਕਲੋਲਾ=ਚੋਹਲ (ਖੁਸ਼ੀ) ਕਰਦਿਆਂ। ਊਣੀ=ਪੂਰੀ ਨਹੀਂ ਹੁੰਦੀ। ਮਿਥਿਆ=ਝੂਠੇ। ਬੋਲਾ=ਬੋਲ, ਬਚਨ। ਇਕੇਲਾ=ਇਕੱਲਾ। ਪਾਇ ਠਗਉਰੀ=ਠਗਬੂਟੀ ਪਾ ਕੇ। ਕਿਰਤੁ=ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦਾ ਲੇਖਾ।੨।

**ਅਰਥ:** ਹੇ ਮੂਰਖ! ਮਹਾਂ ਮੂਰਖ ਅਗਿਆਨੀ! (ਤੂੰ) ਨਾਸ਼ਵੰਤ ਵਸਤੂ ਸਚੀ ਕਰਕੇ ਮੰਨੀ ਹੋਈ ਹੈ (ਅਤੇ ਇਸ ਨਾਲ) ਪਿਆਰ ਲਾਇਆ ਹੋਇਆ ਹੈ। ਕਾਮ, ਕ੍ਰੋਧ, ਲੋਭ ਦੇ ਨਸ਼ੇ ਵਿਚ (ਤੂੰ) ਮਸਤ ਹੈਂ। (ਇਸ ਤਰ੍ਹਾਂ ਤੂੰ) ਮਾਇਆ ਬਦਲੇ (ਆਪਣਾ ਅਮੋਲਕ) ਜਨਮ ਗੁਵਾ ਦਿੱਤਾ ਹੈ। (ਤੂੰ) ਆਪਣਾ (ਪਰਮੇਸ਼ਰ) ਛੱਡ ਕੇ (ਪਦਾਰਥ ਜੋ ਆਪਣੇ ਨਹੀਂ) ਪਰਾਏ (ਹਨ, ਉਨ੍ਹਾਂ) ਨਾਲ ਰੱਤਾ ਹੋਇਆ ਹੈਂ। (ਤੈਨੂੰ) ਮਾਇਆ ਦਾ ਨਸ਼ਾ (ਚੜ੍ਹਿਆ ਹੋਇਆ ਹੈ ਜਿਸ ਕਰਕੇ ਤੂੰ ਸਮਝਦਾ ਹੈਂ ਕਿ) ਮਨ ਤੇ ਸਰੀਰ ਨਾਲ ਹੀ (ਸਭ ਕੁਝ) ਜਾਣਾ ਹੈ।

(ਹੇ ਭਾਈ! ਇਸ ਲਈ ਤੇਰੀ) ਤ੍ਰਿਸ਼ਨਾ ਨਹੀਂ ਬੁਝਦੀ (ਤੂੰ ਹਰ ਵੇਲੇ ਵਿਸ਼ੇ ਭੋਗਾਂ ਦੇ) ਚੋਹਲ ਕਰਦਾ ਰਹਿੰਦਾ ਹੈ। (ਤੇਰੀ ਕੋਈ) ਆਸ ਪੂਰੀ ਨਹੀਂ ਹੁੰਦੀ, (ਤੇਰੇ) ਸਾਰੇ ਬੋਲ ਹੀ ਝੂਠੇ ਹਨ।

(ਹੇ ਭਾਈ! ਇਹ ਜੀਵ ਸੰਸਾਰ ਵਿਚ) ਇਕੱਲਾ ਹੀ ਆਉਂਦਾ ਹੈ ਤੇ ਇਕਲਾ ਹੀ ਜਾਂਦਾ ਹੈ। ਅਸੀਂ ਤੁਹਾਡੇ ਨਾਲ (ਹਾਂ ਭਾਵ ਸਾਥੀ ਹਾਂ) ਸਾਰੇ ਝੂਠੇ ਬਚਨ ਹਨ। (ਹੇ ਭਾਈ!) ਪਰਮੇਸ਼ਰ ਨੇ ਮਾਇਆ ਦੀ ਠੱਗ ਬੂਟੀ ਪਾ ਕੇ (ਜੀਵਾਂ ਨੂੰ) ਆਪ ਭੁਲਾਇਆ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵਾਂ ਦੇ ਮੱਥੇ ਉਤੇ ਪਿਛਲੇ ਜਨਮਾਂ ਦਾ ਲਿਖਿਆ ਹੋਇਆ ਕਿਰਤ ਰੂਪੀ (ਲੇਖ) ਕਿਸੇ ਪਾਸੋਂ ਵੀ) ਨਹੀਂ ਮਿਟਾਇਆ ਜਾ ਸਕਦਾ।੨।

**ਪਸੁ ਪੰਖੀ ਭੂਤ ਅਰੁ ਪ੍ਰੇਤਾ ॥ ਬਹੁ ਬਿਧਿ ਜੋਨੀ ਫਿਰਤ ਅਨੇਤਾ ॥ ਜਹ ਜਾਨੋ, ਤਹ ਰਹਨੁ ਨ ਪਾਵੈ ॥ ਥਾਨ ਬਿਹੂਨ, ਉਠਿ ਉਠਿ ਫਿਰਿ ਧਾਵੈ ॥ ਮਨਿ ਤਨਿ ਬਾਸਨਾ ਬਹੁਤੁ ਬਿਸਥਾਰਾ ॥ ਅਹੰਮੇਵ ਮੂਠੋ ਬੇਚਾਰਾ ॥ ਅਨਿਕ ਦੋਖ ਅਰ ਬਹੁਤੁ ਸਜਾਈ ॥ ਤਾ ਕੀ ਕੀਮਤ ਕਹਣੁ ਨ ਜਾਈ ॥ ਪ੍ਰਭ ਬਿਸਰਤ, ਨਰਕ ਮਹਿ ਪਾਇਆ ॥ ਤਹ ਮਾਤ ਨ ਬੰਧੁ, ਨ ਮੀਤ ਨ ਜਾਇਆ ॥ ਜਿਸ ਕਉ ਹੋਤ ਕ੍ਰਿਪਾਲ ਸੁਆਮੀ ॥ ਸੋ ਜਨੁ ਨਾਨਕ ਪਾਰਗਰਾਮੀ ॥੩॥**

**ਪਦ ਅਰਥ:** ਪਸੁ=ਪਸ਼ੂ, ਜਾਨਵਰ। ਪੰਖੀ=ਪੰਛੀ। ਅਰੁ=ਅਤੇ। ਪ੍ਰੇਤਾ=ਭੂਤ, ਪ੍ਰੇਤ। ਅਨੇਤਾ=ਨੇਤਰਾਂ ਤੋਂ ਹੀਣਾ, ਅੰਨ੍ਹਾ। ਜਹ=ਜਿੱਥੇ। ਜਾਨੋ=ਜਾਣਦਾ ਹੈ। ਤਹ=ਉਥੇ। ਰਹਨੁ ਨ ਪਾਵੈ=ਟਿਕਾਣਾ ਨਹੀਂ ਮਿਲਦਾ। ਬਿਹੂਨ=ਬਿਨਾਂ। ਬਾਸਨਾ=ਵਾਸ਼ਨਾ, ਮਨ ਦੀ ਕਾਮਨਾ। ਬਿਸਥਾਰਾ=ਖਿਲਾਰਾ। ਅਹੰਮੇਵ=ਅਹੰਕਾਰ, ਹਉਮੈ। ਮੂਠੋ=ਠੱਗਿਆ ਹੋਇਆ। ਬੇਚਾਰਾ=ਵਿਚਾਰਾ, ਗਰੀਬ। ਅਨਿਕ=ਅਨਗਿਣਤ। ਦੋਖ=ਦੋਸ਼, ਐਬ। ਸਜਾਈ=ਸਜ਼ਾ, ਦੰਡ। ਬੰਧੁ=ਰਿਸ਼ਤੇਦਾਰ। ਮੀਤ=ਮਿੱਤਰ। ਜਾਇਆ=ਇਸਤ੍ਰੀ। ਪਾਰਗਰਾਮੀ=ਲੰਘ ਸਕਦਾ ਹੈ।੩।

**ਅਰਥ:** (ਹੇ ਭਾਈ!) ਪਸ਼ੂ, ਪੰਛੀ, ਭੂਤ ਅਤੇ ਪ੍ਰੇਤ (ਆਦਿ) ਬਹੁਤ ਪ੍ਰਕਾਰ ਦੀਆਂ ਜੂਨੀਆਂ ਹਨ (ਉਨ੍ਹਾਂ ਵਿਚ ਇਹ ਜੀਵ) ਬੇਅੰਤ ਵਾਰੀ ਫਿਰਦਾ ਰਹਿੰਦਾ ਹੈ। ਜਿਥੇ (ਭਾਵ ਜਿਸ ਟਿਕਾਣੇ ਤੇ ਇਸ ਜੀਵ ਨੇ) ਜਾਣਾ ਹੈ, ਉਥੇ ਰਹਿ ਨਹੀਂ ਸਕਦਾ। ਥਾਨ (ਭਾਵ ਟਿਕਾਣੇ ਤੋਂ) ਬਿਨਾਂ ਉਠ ਉਠ ਕੇ ਫਿਰ (ਜੂਨਾਂ ਵਲ ਦੌੜਦਾ ਹੈ)। (ਇਸ ਦੇ) ਮਨ ਵਿਚ, ਸਰੀਰ ਵਿਚ (ਪਦਾਰਥਕ ਤੇ ਸਰੀਰਕ) ਵਾਸ਼ਨਾ ਦਾ ਬਹੁਤ ਖਿਲਾਰਾ ਹੈ। (ਇਹ) ਵਿਚਾਰਾ ਹਉਮੈ ਦਾ ਲੁਟਿਆ ਹੋਇਆ ਹੈ। ਅਨੇਕ ਪ੍ਰਕਾਰ ਦੇ ਦੋਸ਼ (ਐਬ) ਕਰਦਾ ਹੈ (ਜਿਸ ਕਰਕੇ ਉਨ੍ਹਾਂ ਪਾਪਾਂ ਦੀ) ਬਹੁਤ ਸਜ਼ਾ (ਭੁਗਤਦਾ ਹੈ)। (ਪ੍ਰਭੂ ਜੋ ਸਜ਼ਾ ਦੇਣ ਵਾਲਾ ਹੈ) ਉਸ ਦੀ ਕੀਮਤ ਆਖੀ ਨਹੀਂ ਜਾ ਸਕਦੀ। ਪ੍ਰਭੂ ਦੇ ਵਿਸਰਦਿਆਂ (ਮਨੁੱਖ ਨੂੰ) ਨਰਕਾਂ ਵਿਚ ਪਾਇਆ ਜਾਂਦਾ ਹੈ, ਉਥੇ ਨਾ ਮਾਤਾ ਨਾ ਭਰਾ, ਨ ਮਿੱਤਰ, ਨਾ ਇਸਤਰੀ (ਕੋਈ ਵੀ ਸਹਾਈ ਨਹੀਂ ਹੁੰਦਾ)। ਜਿਸ (ਮਨੁੱਖ) ਉਤੇ (ਪ੍ਰਭੂ) ਦਇਆਲ ਹੁੰਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਸੇਵਕ-ਜਨ (ਸੰਸਾਰ ਸਾਗਰ ਤੋਂ) ਪਾਰ ਹੋ ਜਾਂਦਾ ਹੈ।੩।

**ਭ੍ਰਮਤ ਭ੍ਰਮਤ ਪ੍ਰਭ ਸਰਨੀ ਆਇਆ ॥ ਦੀਨਾਨਾਥ ਜਗਤ ਪਿਤ ਮਾਇਆ ॥ ਪ੍ਰਭ ਦਇਆਲ ਦੁਖ ਦਰਦ ਬਿਦਾਰਣ ॥ ਜਿਸੁ ਭਾਵੈ, ਤਿਸ ਹੀ ਨਿਸਤਾਰਣ ॥ ਅੰਧ ਕੂਪ ਤੇ ਕਾਢਨਹਾਰਾ ॥ ਪ੍ਰੇਮ ਭਗਤਿ ਹੋਵਤ ਨਿਸਤਾਰਾ ॥ ਸਾਧ ਰੂਪ ਅਪਨਾ ਤਨੁ ਧਾਰਿਆ ॥ ਮਹਾ ਅਗਨਿ ਤੇ ਆਪਿ ਉਬਾਰਿਆ ॥ ਜਪ ਤਪ ਸੰਜਮ, ਇਸ ਤੇ ਕਿਛੁ ਨਾਹੀ ॥ ਆਦਿ ਅੰਤਿ ਪ੍ਰਭ ਅਗਮ ਅਗਾਹੀ ॥ ਨਾਮੁ ਦੇਹਿ, ਮਾਗੈ ਦਾਸੁ ਤੇਰਾ ॥ ਹਰਿ ਜੀਵਨ ਪਦੁ ਨਾਨਕ ਪ੍ਰਭੁ ਮੇਰਾ ॥੪॥੩॥੧੯॥**

**ਪਦ ਅਰਥ:** ਭ੍ਰਮਤ ਭ੍ਰਮਤ=ਭਟਕਦਾ ਫਿਰਦਾ। ਦੀਨਾ ਨਾਥ=ਨਿਮਾਣਿਆਂ ਦਾ ਮਾਲਕ। ਜਗਤ ਪਿਤ ਮਾਇਆ=ਜਗਤ ਦਾ ਮਾਤਾ ਪਿਤਾ। ਬਿਦਾਰਣ=ਦੂਰ ਕਰਨ ਵਾਲਾ। ਨਿਸਤਾਰਣ=ਤਾਰਦਾ ਹੈ। ਅੰਧ ਕੂਪ

ਤੇ=(ਸੰਸਾਰ ਦੇ) ਅੰਨ੍ਹੇ ਖੂਹ ਤੋਂ। ਕਾਢਨਹਾਰਾ=ਕੱਢਣ ਵਾਲਾ। ਪ੍ਰੇਮ ਭਗਤਿ=ਪ੍ਰੇਮਾ ਭਗਤੀ ਦੁਆਰਾ। ਤਨੁ=ਸਰੀਰ। ਮਹਾ ਅਗਨਿ=ਵੱਡੀ (ਮਾਇਆ) ਤੋਂ। ਉਬਾਰਿਆ=ਬਚਾਇਆ। ਇਸ ਤੇ=ਇਸ (ਜੀਵ) ਤੋਂ, ਪਾਸੋਂ। ਅਗਮ=ਅਪਹੁੰਚ। ਅਗਾਹੀ=ਅਥਾਹ। ਜੀਵਨ ਪਦੁ=ਉਚੇ ਆਤਮਿਕ ਜੀਵਨ ਵਾਲਾ ਦਰਜਾ।੪।

**ਅਰਥ:** (ਹੇ ਭਾਈ! ਇਹ ਜੀਵ) ਭਟਕਦਾ ਫਿਰਦਾ ਪ੍ਰਭੂ ਦੀ ਸ਼ਰਨ ਵਿਚ ਆਇਆ ਹੈ। (ਜੋ) ਗਰੀਬਾਂ ਦਾ ਮਾਲਕ (ਹੈ) ਜਗਤ ਦਾ ਮਾਤਾ ਪਿਤਾ ਹੈ (ਉਹ) ਪ੍ਰਭੂ ਦਿਆਲੂ (ਸਭ ਦੇ) ਦੁਖ ਦਰਦ ਨੂੰ ਦੂਰ ਕਰਨ ਵਾਲਾ ਹੈ, ਜਿਸ ਨੂੰ ਉਹ ਚਾਹੁੰਦਾ ਹੈ ਉਸ ਦਾ ਹੀ (ਸੰਸਾਰ ਸਾਗਰ ਤੋਂ) ਪਾਰ ਉਤਾਰਾ ਕਰ ਦਿੰਦਾ ਹੈ। (ਉਹ ਪ੍ਰਭੂ ਹੀ ਸੰਸਾਰ ਦੇ) ਅੰਨ੍ਹੇ ਖੂਹ ਚੋਂ ਕੱਢਣ ਵਾਲਾ ਹੈ। ਪ੍ਰੇਮਾ ਭਗਤੀ ਨਾਲ (ਜੀਵ ਦਾ) ਨਿਸਤਾਰਾ ਹੋ ਜਾਦਾ ਹੈ। (ਹੇ ਭਾਈ! ਪਰਮੇਸ਼ਰ ਨੇ) ਸਾਧ (ਭਾਵ ਗੁਰੂ ਰੂਪ) ਆਪਣਾ ਸਰੀਰ ਧਾਰਨ ਕੀਤਾ ਹੈ। ਮਹਾਂ (ਮਾਇਆ) ਤੋਂ ਆਪ ਬਚਾਇਆ ਹੈ। (ਉਹ) ਪ੍ਰਭੂ (ਜਗਤ ਦੇ) ਆਦਿ ਤੇ ਅੰਤ ਸਮੇਂ ਤੱਕ ਅਪਹੁੰਚ ਤੇ ਅਥਾਹ ਹੈ। (ਉਸ ਦੀ ਕਿਰਪਾ ਤੋ ਬਿਨਾਂ) ਇਸ ਜੀਵ (ਵਿਚਾਰੇ) ਤੋਂ ਜਪ, ਤਪ, ਸੰਜਮ (ਆਦਿ) ਕੁਝ ਵੀ ਨਹੀਂ ਹੋ ਸਕਦਾ। (ਹੇ ਪ੍ਰਭੂ! ਤੇਰਾ) ਦਾਸ ਨਾਨਕ (ਤੇਰੇ ਪਾਸੋਂ) ਨਾਮ ਮੰਗਦਾ ਹੈ (ਕਿਰਪਾ ਕਰਕੇ) ਬਖਸ਼ ਦੇ। (ਹੇ ਭਾਈ!) ਮੇਰਾ ਹਰੀ-ਪ੍ਰਭੂ ਉਚੇ ਆਤਮਿਕ ਜੀਵਨ ਦਾ ਦਰਜਾ (ਦੇਣ ਵਾਲਾ) ਹੈ।੪।੩।੧੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਵਿਚ ਸਾਰੇ ਸ਼ਬਦ ਦਾ ਸਾਰ ਮੌਜੂਦ ਹੈ:--

**ਰਾਮਨਾਮੁ ਮਨਿ ਤਨਿ ਆਧਾਰਾ ॥ ਜੋ ਸਿਮਰੈ ਤਿਸ ਕਾ ਨਿਸਤਾਰਾ ॥**

ਮਾਇਆ ਦਾ ਮੋਹ ਇਤਨਾ ਸ਼ਕਤੀਸ਼ਾਲੀ ਹੈ ਕਿ ਮਨੁੱਖ ਝੂਠ ਨੂੰ ਸਚ, ਤੇ ਸਚ ਨੂੰ ਝੂਠ ਸਮਝ ਕੇ ਹਰ ਵੇਲੇ ਭਰਮ-ਭੁਲੇਖੇ ਵਿਚ ਹੀ ਪਿਆ ਰਹਿੰਦਾ ਹੈ। ਗੁਰਬਾਣੀ ਦੇ ਪਾਵਨ ਵਾਕ ਹਨ:--

**ਝੂਠੁ ਬਾਤ ਸਾ ਸਚੁ ਕਰਿ ਜਾਤੀ ॥ ਸਤਿ ਹੋਵਨ ਮਨਿ ਲਗੈ ਨ ਰਾਤੀ ॥** [ਪੰਨਾ ੧੮੫

ਮਾਇਆ ਵਲੋਂ ਜੀਵ ਦੀ ਤ੍ਰਿਸ਼ਨਾ ਬੁਝਦੀ ਹੀ ਨਹੀਂ, ਇਹ ਮਾਇਆ ਦੇ ਚੋਹਲ ਤੇ ਕਾਮ ਕਲੋਲਾਂ ਵਿਚ ਫਸਿਆ ਹੋਇਆ ਹੈ। ਮਾਇਆ ਦੀ ਖਾਤਰ ਸਦਾ ਹੀ ਝੂਰਦਾ ਰਹਿੰਦਾ ਹੈ:--

**ਮਾਇਆ ਕਾਰਨ ਸਦ ਹੀ ਝੂਰੈ॥ ਮਨਿ ਮੁਖਿ ਕਬਹੁ ਨ ਉਸਤਤਿ ਕਰੈ॥** [ਪੰਨਾ ੮੮੩

ਬਸ, ਇਹੋ ਕਾਰਨ ਹੈ ਕਿ ਮਨਮੁਖ ਕਈ ਤਰ੍ਹਾਂ ਦੀਆਂ ਜੂਨਾਂ ਵਿਚ ਪਿਆ ਦੁਖ ਭੋਗਦਾ ਰਹਿੰਦਾ ਹੈ। ਸਿਧਾਂਤ ਇਹ ਹੈ ਕਿ ਮਾਇਆ ਦੀ ਮਗਨਤਾ ਮਨੁੱਖ ਨੂੰ ਨਰਕ ਵਿਚ ਲੈ ਜਾਂਦੀ ਹੈ ਅਤੇ ਇਸ ਤੋਂ ਛੁਟਕਾਰਾ ਪਰਮੇਸ਼ਰ ਦੀ ਸ਼ਰਨ ਪਇਆਂ ਹੀ ਹੋਂਦਾ ਹੈ:--

੧. **ਮਾਇਆ ਮਗਨ ਨਰਕਿ ਲੈ ਜਾਈ ॥** [ਪੰਨਾ ੧੭੬

੨. **ਕਹੁ ਕਬੀਰ ਜਿਸੁ ਉਦਰੁ ਤਿਸੁ ਮਾਇਆ॥**
**ਤਬ ਛੂਟੇ ਜਬ ਸਾਧੂ ਪਾਇਆ॥** [ਪੰਨਾ ੧੧੬੦

**ਮਾਰੂ ਮਹਲਾ ੫ ॥ ਕਤ ਕਉ ਡਹਕਾਵਉ ਲੋਗਾ, ਮੋਹਨ ਦੀਨ ਕਿਰਪਾਈ ॥੧॥ ਐਸੀ ਜਾਨਿ ਪਾਈ ॥ ਸਰਣਿ ਸੂਰੋ ਗੁਰ ਦਾਤਾ, ਰਾਖੈ ਆਪਿ ਵਡਾਈ ॥੧॥ਰਹਾਉ॥ ਭਗਤਾ ਕਾ ਆਗਿਆਕਾਰੀ, ਸਦਾ ਸਦਾ ਸੁਖਦਾਈ ॥੨॥ ਅਪਨੇ**

**ਕਉ ਕਿਰਪਾ ਕਰੀਅਹੁ, ਇਕੁ ਨਾਮੁ ਧਿਆਈ ॥੩॥ ਨਾਨਕੁ ਦੀਨੁ ਨਾਮੁ ਮਾਗੈ, ਦੁਤੀਆ ਭਰਮੁ ਚੁਕਾਈ ॥੪॥੪॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਗਤਾਂ, ਧਿਆਈਂ, ਮਾਂਗੈ।

**ਪਦ ਅਰਥ:** ਕਤ ਕਉ=ਕਿਸ ਲਈ?। ਡਹਕਾਵਹੁ=ਭਰਮਾਂਦੇ, ਡੋਲਾਂਦੇ, ਧੋਖੇ ਵਿਚ ਫਸਾਂਦੇ ਹੋ। ਲੋਗਾ=ਹੇ ਲੋਕੋ!। ਮੋਹਨ=ਸਭ ਨੂੰ ਮੋਹਣ ਵਾਲਾ ਪਰਮਾਤਮਾ। ਦੀਨ=ਗਰੀਬਾਂ ਦੀ। ਕਿਰਪਾਈ=ਕਿਰਪਾ ਕਰਨ ਵਾਲਾ। ਐਸੀ=ਇਸ ਤਰ੍ਹਾਂ ਦੀ।੧।

ਜਾਨਿ ਪਾਈ=ਸਮਝੀ ਹੈ। ਸੂਰੋ=ਸੂਰਮਾ। ਵਡਾਈ=ਇਜ਼ਤ। ਸੁਖਦਾਈ=ਸੁਖ ਦੇਣ ਵਾਲੀ।੨।

ਆਪਨੇ ਕਉ=ਆਪਣੇ (ਦਾਸ) ਉਤੇ। ਕਰੀਅਹੁ=ਕਰੋ, ਕਰਨੀ ਜੀ। ਧਿਆਈ=ਮੈਂ ਧਿਆਉਂਦਾ ਰਹਾਂ।੩। ਦੀਨ=ਨਿਮਾਣਾ। ਦੁਤੀਆ=ਦੂਜਾ। ਚੁਕਾਈ=ਦੂਰ ਕਰਕੇ।੪।

**ਅਰਥ:** ਹੇ ਲੋਕੋ! (ਤੁਸੀਂ) ਕਿਸ ਲਈ (ਦੂਜਿਆਂ ਦਾ ਮਨ) ਡੋਲਾਂਦੇ ਹੋ? ਪਰਮਾਤਮਾ ਨਿਮਾਣਿਆਂ ਗਰੀਬਾਂ ਉਤੇ (ਸਦਾ ਹੀ) ਕਿਰਪਾ ਕਰਨ ਵਾਲਾ ਹੈ।੧।

(ਹੇ ਲੋਕ! ਮੈਂ) ਇਸ ਤਰ੍ਹਾਂ ਦੀ (ਗਲ) ਸਮਝ ਲਈ ਹੈ ਕਿ ਗੁਰ-ਪਰਮੇਸ਼ਰ (ਸਭਨਾਂ ਜੀਆਂ ਦਾ) ਦਾਤਾ ਹੈ, ਸ਼ਰਣ ਪਾਇਆਂ ਦੀ ਪਤ ਰਖਣ ਵਾਲਾ ਸੂਰਮਾ ਹੈ, (ਆਪਣੇ ਸੇਵਕਾਂ ਦੀ) ਆਪ ਇਜ਼ਤ ਰਖਦਾ ਹੈ।੧।ਰਹਾਉ।

(ਹੇ ਲੋਕੋ! ਗੁਰ-ਪਰਮੇਸ਼ਰ) ਭਗਤਾਂ ਦੀ (ਗਲ) ਮੰਨ ਲੈਣ ਵਾਲਾ (ਅਤੇ (ਉਨ੍ਹਾਂ ਨੂੰ) ਸਦਾ ਸੁਖ ਦੇਣ ਵਾਲਾ ਹੈ।।੨।

(ਹੇ ਗੁਰ-ਪਰਮੇਸ਼ਰ ਜੀ!) ਆਪਣੇ (ਸੇਵਕ) ਉਤੇ ਕਿਰਪਾ ਕਰਨੀ (ਕਿ ਮੈਂ) ਇਕ (ਤੇਰਾ) ਨਾਮ ਹੀ ਧਿਆਉਂਦਾ ਰਹਾਂ।੩।

ਨਾਨਕ ਨਿਮਾਣਾ (ਆਪ ਜੀ ਪਾਸੋਂ ਕੇਵਲ) ਨਾਮ ਹੀ ਮੰਗਦਾ ਹੈ। (ਇਸ ਲਈ) ਦੂਜਾ ਭਰਮ ਦੂਰ ਕਰਕੇ (ਮੈਨੂੰ ਆਪਣਾ ਬਣਾ ਲਵੋ ਜੀ)।੪।੪।੨੦।

## ਸਾਰੰਸ਼ ਅਤੇ ਸਿਧਾਂਤ

ਜਦੋਂ ਜਗਿਆਸੂ ਨੂੰ ਅੰਤਰ-ਆਤਮੇ ਇਹ ਸਮਝ ਆ ਜਾਂਦੀ ਹੈ ਕਿ ਗੁਰ-ਪਰਮੇਸ਼ਰ ਹੀ ਸਾਰੇ ਜੀਆਂ ਦਾ ਦਾਤਾ ਹੈ, ਨਿਮਾਣਿਆਂ, ਨਿਤਾਣਿਆਂ ਦੀਨਾਂ ਅਤੇ ਗਰੀਬਾਂ ਉਤੇ ਕਿਰਪਾ ਕਰਨ ਵਾਲਾ ਹੈ ਤਾਂ ਜੀਵਨ ਵਿਚ ਪਲਟਾ ਆ ਜਾਂਦਾ ਹੈ। ਉਸ ਦੇ ਜੀਵਨ ਵਿਚ ਇਕ ਹੀ ਮੰਗ ਰਹਿ ਜਾਂਦੀ ਹੈ:--

**ਅਪਨੇ ਕਉ ਕਿਰਪਾ ਕਰੀਅਹੁ ਇਕੁ ਨਾਮੁ ਧਿਆਈ ॥**

ਬਸ, ਜਿਥੇ ਨਾਮ ਦੀ ਮੰਗ ਮੰਨੀ ਗਈ, ਉਥੇ ਸਾਰੇ ਭਰਮ ਭਜ ਗਏ ਤੇ ਕਾਰਜ ਸਿਰੇ ਚੜ੍ਹ ਗਏ। ਮਨੁੱਖ ਦੁਨਿਆਵੀ ਵਰਤੋਂ ਵਲੇਵੇ ਦੀਆਂ ਸਾਰੀਆਂ ਵਸਤਾਂ ਮੰਗਦਾ ਹੈ ਪਰ ਨਾਮ ਮੰਗਣ ਵਲੋਂ ਅਵੇਸਲਾ ਹੀ ਰਹਿੰਦਾ ਹੈ। ਜਦੋਂ ਤੱਕ ਮਨੁੱਖ 'ਸਭ ਕਿਛੁ ਆਪਨਾ, ਇਕ ਰਾਮ ਪਰਾਇਆ' ਵਾਲੇ ਪ੍ਰਭਾਵ ਤੋਂ ਮੁਕਤ ਨਹੀਂ ਹੁੰਦਾ ਉਦੋਂ ਤੱਕ ਨਾਮ ਦੀ ਮੰਗ ਤੋਂ ਵਾਂਝਿਆ ਰਹਿੰਦਾ ਹੈ।

**ਮਾਰੂ ਮਹਲਾ ੫ ॥ ਮੇਰਾ ਠਾਕੁਰੁ ਅਤਿ ਭਾਰਾ ॥ ਮੋਹਿ ਸੇਵਕੁ ਬੇਚਾਰਾ ॥੧॥ ਮੋਹਨੁ ਲਾਲੁ ਮੇਰਾ ਪ੍ਰੀਤਮ ਮਨ ਪ੍ਰਾਨਾ ॥ ਮੋ ਕਉ ਦੇਹੁ ਦਾਨਾ ॥੧॥ ਰਹਾਉ॥ ਸਗਲੇ ਮੈ ਦੇਖੇ ਜੋਈ ॥ ਬੀਜਉ ਅਵਰੁ ਨ ਕੋਈ ॥੨॥ ਜੀਅਨ ਪ੍ਰਤਿਪਾਲਿ ਸਮਾਹੇ ॥ ਹੈ ਹੋਸੀ ਆਹੇ ॥੩॥ ਦਇਆ ਮੋਹਿ ਕੀਜੈ ਦੇਵਾ ॥ ਨਾਨਕ ਲਾਗੋ ਸੇਵਾ ॥੪॥੫॥੨੧॥**

**ਪਦ ਅਰਥ**: ਠਾਕੁਰੁ=ਮਾਲਕ। ਅਤਿ ਭਾਰਾ=ਬਹੁਤ ਪਰਤਾਪ ਵਾਲਾ, ਵਡਿਆਈਆਂ ਵਾਲਾ। ਮੋਹਿ=ਮੈਂ। ਬੇਚਾਰਾ=ਵਿਚਾਰਾ, ਨਿਮਾਣਾ ਜਿਹਾ।੧।

ਮੋਹਨੁ=ਮਨ ਨੂੰ ਮੋਹਣ ਵਾਲਾ। ਲਾਲੁ=ਸੋਹਣਾ। ਪ੍ਰੀਤਮ=ਪਿਆਰਾ। ਮਨ ਪ੍ਰਾਨਾ=ਮਨ ਤੇ ਪ੍ਰਾਣਾਂ ਦਾ (ਆਸਰਾ)। ਦੇਹੁ=ਦੇਂਦਾ ਹੈ।੧।ਰਹਾਉ।

ਸਗਲੇ=ਸਾਰੇ। ਜੋਈ=ਖੋਜ ਕੇ, ਟੋਹ ਕੇ। ਬੀਜਉ=ਦੂਜਾ। ਅਵਰੁ=ਹੋਰ।੨।

ਜੀਅਨ=(ਸਾਰੇ) ਜੀਆਂ ਨੂੰ। ਪ੍ਰਤਿਪਾਲਿ=ਹਰੇਕ ਦੀ ਪਾਲਣਾ ਕਰਕੇ। ਸਮਾਹੇ=(ਰਿਜ਼ਕ) ਪਹੁੰਚਾਂਦਾ ਹੈ। ਹੈ=(ਹੁਣ ਮੌਜੂਦ) ਹੈ। ਹੋਸੀ=(ਅਗੇ ਨੂੰ ਵੀ) ਹੋਵੇਗਾ। ਆਹੇ=(ਪਿਛੇ ਵੀ) ਸੀ।੩।

ਦੇਵਾ=ਹੇ ਪ੍ਰਕਾਸ਼ ਰੂਪ ਵਾਹਿਗੁਰੂ!। ਮੋਹਿ=ਮੇਰੇ ਉਤੇ। ਲਾਗੋ=ਲੱਗਾ ਰਹਾਂ।੪।

**ਅਰਥ**: (ਹੇ ਭਾਈ!) ਮੇਰਾ ਮਾਲਕ ਬਹੁਤ ਤੇਜ=ਪਰਤਾਪ (ਵਡਿਆਈਆਂ) ਵਾਲਾ ਹੈ। ਮੈਂ (ਉਸ ਦਾ) ਨਿਮਾਣਾ ਜਿਹਾ ਇਕ ਸੇਵਕ ਹਾਂ।੧।

(ਹੇ ਭਾਈ! ਉਹ ਮਾਲਕ ਸਭ ਦਾ ਮਨ) ਮੋਹਣ ਵਾਲਾ ਹੈ, (ਸਭ ਤੋਂ) ਸੋਹਣਾ ਹੈ, (ਉਹ) ਮੇਰਾ ਪ੍ਰੀਤਮ (ਪਿਆਰਾ) ਮਨ ਤੇ ਪ੍ਰਾਣਾਂ ਦਾ (ਆਸਰਾ) ਹੈ, (ਉਹ) ਮੈਨੂੰ (ਜੀਅ) ਦਾਨ ਦੇਂਦਾ ਹੈ।੧।ਰਹਾਉ।

(ਹੇ ਭਾਈ!) ਮੈਂ ਸਾਰੇ (ਸਾਕ ਸੰਬੰਧੀ) ਟੋਹ ਕੇ ਵੇਖ ਲਏ ਹਨ, (ਉਸ ਪ੍ਰਭੂ ਵਰਗਾ) ਕੋਈ ਹੋਰ ਦੂਜਾ (ਦਾਤਾ) ਨਹੀਂ ਹੈ।੨।

(ਹੇ ਭਾਈ! ਉਹ ਮਾਲਕ ਜੋ) ਜੀਆਂ ਦੀ ਪਾਲਨਾ ਕਰਕੇ (ਸਭ ਨੂੰ ਰਿਜ਼ਕ) ਪਹੁੰਚਾਂਦਾ ਹੈ। (ਉਹ ਮਾਲਕ) ਹੁਣ (ਭੀ ਮੌਜੂਦ ਹੈ, ਅਗੋਂ ਵੀ) ਹੋਵੇਗਾ, (ਪਿਛੇ ਵੀ) ਸੀ।੩।

ਹੇ ਪ੍ਰਕਾਸ਼ਕ ਪ੍ਰਭੂ! ਮੇਰੇ ਉਤੇ ਦਇਆ (ਮਿਹਰ) ਕਰ ਕਿ ਨਾਨਕ (ਸਦਾ ਹੀ ਤੇਰੀ) ਸੇਵਾ ਵਿਚ ਲੱਗਾ ਰਹੇ।੪।੫।੨੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਉਸ ਮਾਲਕ ਦੀ ਵਡਿਆਈ ਕੀਤੀ ਹੈ ਜੋ ਸਭ ਨੂੰ ਰਿਜ਼ਕ ਪਹੁੰਚਾਉਣ ਵਾਲਾ, ਸਭਨਾਂ ਦੀ ਪਤਿਪਾਲਣਾ ਕਰਨ ਵਾਲਾ ਅਤੇ ਸਦੀਵੀ ਹੋਂਦ ਵਾਲਾ ਹੈ। ਅੰਤਲੀ ਪੰਕਤੀ ਵਿਚ ਆਪਣੇ ਸਾਈਂ ਪਾਸੋਂ ਇਹ ਮੰਗ ਮੰਗੀ ਹੈ:--

**ਦਇਆ ਮੋਹਿ ਕੀਜੈ ਦੇਵਾ ॥ ਨਾਨਕ ਲਾਗੋ ਸੇਵਾ ॥**

ਜਿਸ ਨੂੰ ਸੇਵਾ ਤੇ ਸਾਈਂ ਦਾ ਸਿਮਰਨ ਮਿਲ ਗਿਆ, ਉਸ ਦਾ ਜੀਵਨ ਸਫਲ ਹੋ ਗਿਆ।

ਮਾਰੂ ਮਹਲਾ ੫ ॥ ਪਤਿਤ ਉਧਾਰਨ ਤਾਰਨ, ਬਲਿ ਬਲਿ ਬਲੇ ਬਲਿ ਜਾਈਐ ॥ ਐਸਾ ਕੋਈ ਭੇਟੈ ਸੰਤੁ, ਜਿਤੁ ਹਰਿ ਹਰੇ ਹਰਿ ਧਿਆਈਐ ॥ ੧ ॥ ਮੋ ਕਉ ਕੋਇ ਨ ਜਾਨਤ ॥ ਕਹੀਅਤ ਦਾਸੁ ਤੁਮਾਰਾ ॥ ਏਹਾ ਓਟ ਆਧਾਰਾ ॥ ੧ ॥ ਰਹਾਉ ॥ ਸਰਬ ਧਾਰਨ ਪ੍ਰਤਿਪਾਰਨ ਇਕ ਬਿਨਉ ਦੀਨਾ ॥ ਤੁਮਰੀ ਬਿਧਿ ਤੁਮ ਹੀ ਜਾਨਹੁ, ਤੁਮ ਜਲ ਹਮ ਮੀਨਾ ॥ ੨ ॥ ਪੂਰਨ ਬਿਸਥੀਰਨ ਸੁਆਮੀ, ਆਹਿ ਆਇਓ ਪਾਛੈ ॥ ਸਗਲੋ ਭੂ ਮੰਡਲ ਖੰਡਲ, ਪ੍ਰਭ ਤੁਮ ਹੀ ਆਛੈ ॥ ੩ ॥ ਅਟਲ ਅਖਇਓ ਦੇਵਾ, ਮੋਹਨ ਅਲਖ ਅਪਾਰਾ ॥ ਦਾਨੁ ਪਾਵਉ ਸੰਤਾ ਸੰਗੁ, ਨਾਨਕ ਰੇਨੁ ਦਾਸਾਰਾ ॥ ੪ ॥ ੬ ॥ ੨੨ ॥

## ਉਚਾਰਨ ਸੇਧ

**ਬਿੰਦੀ ਸਹਿਤ:** ਮੋਕਉਂ, ਬਿਨਉਂ, ਜਾਨਹੁੰ, ਪਾਵਉਂ। ਫੁਟਕਲ: ਅ-ਖਇਓ।

**ਪਦ ਅਰਥ:** ਪਤਿਤ ਉਧਾਰਨ=ਹੇ ਡਿਗਿਆਂ ਨੂੰ (ਵਿਕਾਰਾਂ ਤੋਂ) ਬਚਾਉਣ ਵਾਲੇ!। ਤਾਰਨ=ਹੇ ਪਾਰ ਕਰਨ ਵਾਲੇ!। ਬਲਿ ਬਲਿ ਬਲੇ ਬਲਿ ਜਾਈਐ=ਬਲਿਹਾਰ ਸਦਕੇ ਜਾਈਏ। ਭੇਟੈ=ਮਿਲੇ। ਜਿਤੁ=ਜਿਸ ਦੀ ਰਾਹੀਂ। ਧਿਆਈਐ=ਧਿਆ ਸਕੀਏ।੧।

ਮੋਕਉ=ਮੈਨੂੰ। ਕੋਇ ਨ ਜਾਨਤ=ਕੋਈ ਨਹੀਂ ਜਾਣਦਾ। ਕਹੀਅਤ=ਆਖਿਆ ਜਾਂਦਾ ਹਾਂ।੧।ਰਹਾਉ।

ਆਧਾਰਾ=ਆਸਰਾ। ਸਰਬ ਧਾਰਨ ਪ੍ਰਤਿਪਾਰਨ=ਹੇ ਸਾਰਿਆਂ ਨੂੰ ਆਸਰਾ ਦੇਣ ਵਾਲੇ ਤੇ ਪਾਲਣਾ ਵਾਲੇ!। ਬਿਨਉ=ਬੇਨਤੀ। ਦੀਨਾ=(ਮੈਂ) ਨਿਮਾਣਾ ਹਾਂ। ਬਿਧਿ=ਜੁਗਤੀ। ਜਲ=ਪਾਣੀ। ਹਮ=ਅਸੀਂ (ਜੀਵ)। ਮੀਨ=ਮੱਛੀ।੨।

ਪੂਰਨ=ਹੇ ਸਰਬ ਵਿਆਪਕ!। ਬਿਸਥੀਰਨ ਸੁਆਮੀ=ਹੇ ਪਸਾਰੇ ਦੇ ਮਾਲਕ!। ਆਹਿ=ਚਾਅ ਨਾਲ। ਪਾਛੈ=ਪਿਛੇ, ਭਾਵ ਸ਼ਰਨ ਵਿਚ। ਸਗਲ ਭੂ ਮੰਡਲ=ਸਾਰੇ ਧਰਤੀ ਦੇ ਮੰਡਲ (ਦੇਸ਼)। ਖੰਡਲ=ਖੰਡ, ਹਿੱਸੇ। ਆਛੈ=ਹੈ।੩।

ਅਟਲ=ਹੇ ਸਦਾ ਕਾਇਮ ਰਹਿਣ ਵਾਲੇ!। ਅਖਇਓ=ਹੇ ਨਾਸ਼ ਰਹਿਤ!। ਦੇਵਾ=ਹੇ ਪ੍ਰਕਾਸ਼ ਰੂਪ!। ਮੋਹਨ=ਮੋਹਣ ਵਾਲੇ। ਅਲਖ=ਹੇ ਲਖਤਾ ਤੋਂ ਰਹਿਤ!। ਅਪਾਰਾ=ਹੇ ਪਾਰ ਤੋਂ ਰਹਿਤ, ਬੇਅੰਤ। ਪਾਵਉ=ਮੈਂ ਪਾਵਾਂ। ਸੰਤਾ ਸੰਗੁ=ਸੰਤਾਂ ਦਾ ਸੰਗ। ਰੇਨ ਦਾਸਾਰਾ=ਦਾਸਾਂ ਦੀ ਚਰਨ ਧੂੜ।੪।

**ਅਰਥ:** ਹੇ ਡਿੱਗਿਆਂ ਨੂੰ (ਵਿਕਾਰਾਂ ਤੋਂ) ਬਚਾਉਣ ਵਾਲੇ! (ਅਤੇ ਸੰਸਾਰ ਸਾਗਰ ਤੋਂ) ਤਾਰਨ ਵਾਲੇ (ਪਰਮੇਸ਼ਰ! ਤੇਰੇ ਤੋਂ) ਬਲਿਹਾਰ ਬਲਿਹਾਰ ਜਾਈਏ। ਕੋਈ ਅਜਿਹਾ ਸੰਤ ਮਿਲੇ ਜਿਸ ਦੀ (ਰਾਹੀਂ ਹਰ ਵੇਲੇ ਤੈਂ) ਹਰੀ ਨੂੰ ਧਿਆਉਂਦੇ ਰਹੀਏ।੧।

(ਹੇ ਪ੍ਰਭੂ! ਇਸ ਸੰਸਾਰ ਵਿਚ) ਮੈਨੂੰ ਕੋਈ ਨਹੀਂ ਜਾਣਦਾ ਤੇਰਾ, ਦਾਸ ਆਖਿਆ ਜਾਂਦਾ ਹਾਂ (ਮੇਰਾ) ਇਹੋ ਹੀ ਆਸਰਾ (ਓਟ) ਹੈ।੧।ਰਹਾਉ।

ਹੇ ਸਭ ਜੀਆਂ ਨੂੰ ਆਸਰਾ ਦੇਣ ਵਾਲੇ ਤੇ ਪਾਲਣ ਵਾਲੇ! ਮੈਂ ਨਿਮਾਣਾ ਇਕ ਬੇਨਤੀ (ਕਰਦਾ ਹਾਂ)। ਤੁਹਾਡੀ ਜੁਗਤੀ ਤੁਸੀਂ (ਆਪੇ) ਜਾਣਦੇ ਹੋ (ਪਰ ਮੇਰੀ ਬੇਨਤੀ ਸੁਣੋ ਕਿ) ਤੁਸੀਂ ਪਾਣੀ ਹੋ ਤੇ (ਮੈਂ ਉਸ ਪਾਣੀ ਵਿਚ ਰਹਿਣ ਵਾਲੀ ਇਕ) ਮੱਛੀ (ਵਾਂਗ) ਹਾਂ।੨।

ਹੇ ਸਰਬ ਵਿਆਪਕ! ਹੇ ਪਸਾਰੇ ਦੇ ਮਾਲਕ! (ਮੈਂ ਬੜੇ) ਚਾਅ ਨਾਲ ਤੇਰੀ ਸ਼ਰਨ ਆਇਆ ਹਾਂ। ਹੇ ਪ੍ਰਭੂ! ਸਾਰੇ ਧਰਤੀ ਦੇ ਮੰਡਲਾਂ ਤੇ ਤੂੰ ਆਪ ਹੀ ਹੈਂ।੩।

ਹੇ ਸਦਾ ਕਾਇਮ ਰਹਿਣ ਵਾਲੇ! ਹੇ ਨਾਸ਼ ਰਹਿਤ! ਹੇ ਪ੍ਰਕਾਸ਼ ਰੂਪ! ਹੇ ਮੋਹਣ ਵਾਲੇ! ਹੇ ਲਖਤਾ ਤੋਂ ਰਹਿਤ! ਹੇ ਪਾਰ ਤੋਂ ਰਹਿਤ (ਸੁਆਮੀ)! ਨਾਨਕ (ਦੀ ਇਹ ਦਿਲੀ ਚਾਹਨਾ ਹੈ ਕਿ ਮੈਂ ਤੇਰੇ) ਸੰਤਾਂ ਦਾ ਸੰਗ ਅਤੇ (ਤੇਰੇ) ਦਾਸਾਂ ਦੀ ਚਰਨ ਧੂੜ (ਇਹ) ਦਾਨ ਪਾਵਾਂ।੪।੬।੨੨।

## ਸਾਰੰਸ਼ ਅਤੇ ਸਿਧਾਂਤ

ਡਿਗੇ ਹੋਏ ਜੀਆਂ ਨੂੰ ਆਸਰਾ ਦੇਣ ਵਾਲੇ ਹਰੀ ਤੋਂ ਬਲਿਹਾਰ ਜਾਈਏ। ਇਸ ਸ਼ਬਦ ਵਿਚ ਅਰਦਾਸਿ ਕੀਤੀ ਹੈ ਕਿ ਕੋਈ ਐਸਾ ਸੰਤ ਮਿਲ ਜਾਏ ਜਿਸ ਦੀ ਸੰਗਤ ਵਿਚ ਮਿਲ ਕੇ ਹਰੀ ਦਾ ਨਾਮ ਸਿਮਰਨ ਕਰੀਏ।

ਦੀਨ ਹੋ ਕੇ ਬੇਨਤੀ ਕਰਨ ਦਾ ਜੋ ਸੁਆਦ ਹੈ ਉਸ ਦਾ ਰਸ ਤੇ ਰਹੱਸ ਵਿਲਖਣ ਹੈ। ਸੰਤਾਂ ਦਾ ਸੰਗ ਤੇ ਸੰਤਾਂ ਦੀ ਚਰਨ ਧੂੜ, ਇਹ ਦਾਨ ਵਜੋਂ ਪ੍ਰਾਪਤ ਕਰਨ ਦੀ ਸ਼ੁਭ ਇਛਾ ਪ੍ਰਗਟਾਈ ਹੈ। ਸਿਧਾਂਤ ਹੈ:-'ਸਗਲੇ ਭੂ ਮੰਡਲ ਖੰਡਲ, ਪ੍ਰਭ ਤੁਮ ਹੀ ਆਛੈ', ਇਹ ਪੰਕਤੀ ਰਬੀ ਹਜ਼ੂਰੀ ਦੀ ਪ੍ਰਤੀਕ ਹੈ।

**ਮਾਰੂ ਮਹਲਾ ੫ ॥ ਤ੍ਰਿਪਤਿ ਆਘਾਏ ਸੰਤਾ ॥ ਗੁਰ ਜਾਨੇ ਜਿਨ ਮੰਤਾ ॥ ਤਾ ਕੀ ਕਿਛੁ ਕਹਨੁ ਨ ਜਾਈ ॥ ਜਾ ਕਉ ਨਾਮ ਬਡਾਈ ॥੧॥ ਲਾਲੁ ਅਮੋਲਾ ਲਾਲੋ ॥ ਅਗਹ ਅਤੋਲਾ ਨਾਮੋ ॥੧॥ਰਹਾਉ॥ ਅਵਿਗਤ ਸਿਉ ਮਾਨਿਆ ਮਾਨੋ ॥ ਗੁਰਮੁਖਿ ਤਤੁ ਗਿਆਨੋ ॥ ਪੇਖਤ ਸਗਲ ਧਿਆਨੋ ॥ ਤਜਿਓ ਮਨ ਤੇ ਅਭਿਮਾਨੋ ॥੨॥ ਨਿਹਚਲੁ ਤਿਨ ਕਾ ਠਾਣਾ ॥ ਗੁਰੁ ਤੇ ਮਹਲੁ ਪਛਾਣਾ ॥ ਅਨਦਿਨੁ ਗੁਰ ਮਿਲਿ ਜਾਗੇ ॥ ਹਰਿ ਕੀ ਸੇਵਾ ਲਾਗੇ ॥੩॥ ਪੂਰਨ ਤ੍ਰਿਪਤਿ ਅਘਾਏ ॥ ਸਹਜ ਸਮਾਧਿ ਸੁਭਾਏ ॥ ਹਰਿ ਭੰਡਾਰੁ ਹਾਥਿ ਆਇਆ ॥ ਨਾਨਕ, ਗੁਰ ਤੇ ਪਾਇਆ ॥੪॥੭॥੨੩॥**

**ਪਦ ਅਰਥ:** ਤ੍ਰਿਪਤਿ ਅਘਾਏ=ਪੂਰੇ ਤੌਰ ਤੇ ਰਜ ਗਏ। ਸੰਤਾ=(ਪ੍ਰਭੂ ਦੇ) ਸੰਤ। ਮੰਤਾ=ਉਪਦੇਸ਼। ਤਾ ਕੀ=ਉਸ ਦੀ। ਜਾ ਕਉ=ਜਿਸ ਨੂੰ। ਨਾਮ ਬਡਾਈ=ਨਾਮ ਦੀ ਵਡਿਆਈ।੧।

ਲਾਲ=ਪਿਆਰਾ। ਅਮੋਲਾ=ਜਿਸ ਦਾ ਕੋਈ ਮੁੱਲ ਨਹੀਂ ਪਾ ਸਕਦਾ। ਅਗਹ=ਨਾ ਫੜਿਆ ਜਾਣ ਵਾਲਾ। ਅਤੋਲਾ=ਜੋ ਤੋਲਿਆ ਨਹੀਂ ਜਾ ਸਕਦਾ। ਨਾਮੋ=ਨਾਮ।੧।ਰਹਾਉ।

ਅਵਿਗਤ=ਅਵਿਅਕਤ, ਅਦ੍ਰਿਸ਼ਟ ਪ੍ਰਭੂ। ਸਿਉ=ਨਾਲ। ਮਾਨਿਆ=ਮੰਨਿਆ, ਪਤੀਜਿਆ। ਮਾਨੋ=ਮਨ। ਗੁਰਮੁਖਿ=ਗੁਰੂ ਦੀ ਰਾਹੀਂ। ਗਿਆਨੋ=ਯਥਾਰਥ, ਅਸਲੀ ਆਤਮਿਕ ਜੀਵਨ ਦੀ ਸੂਝ ਬੂਝ। ਪੇਖਤ ਸਗਲ=ਸਾਰਿਆਂ ਨੂੰ ਵੇਖਦਿਆਂ। ਧਿਆਨੋ=ਧਿਆਨ। ਤਜਿਓ=ਤਿਆਗ ਦਿੱਤਾ ਹੈ। ਅਭਿਮਾਨੋ=ਅਹੰਕਾਰ।੨।

ਨਿਹਚਲੁ=ਸਦਾ ਕਾਇਮ ਰਹਿਣ ਵਾਲਾ। ਠਾਣਾ=ਟਿਕਾਣਾ, ਥਾਂ। ਮਹਲੁ=ਪਰਮਾਤਮਾ ਦਾ ਸਰੂਪ ਅਥਵਾ ਸੋ ਦਰੁ। ਪਛਾਣਾ=ਪਛਾਣਿਆ ਹੈ। ਅਨਦਿਨੁ=ਰਾਤ ਦਿਨ, ਹਰ ਵੇਲੇ। ਗੁਰ ਮਿਲਿ=ਗੁਰੂ ਨਾਲ ਮਿਲ ਕੇ।੩।

ਸਹਜ ਸਮਾਧਿ=ਅਡੋਲ ਸਮਾਧੀ ਵਿਚ। ਸੁਭਾਏ=ਸੁਭਾਵਿਕ ਹੀ। ਹਰਿ ਭੰਡਾਰ=ਪਰਮੇਸ਼ਰ ਰੂਪ ਖਜ਼ਾਨਾ। ਹਾਥਿ=ਹੱਥ ਵਿਚ। ਗੁਰ ਤੇ=ਗੁਰੂ ਪਾਸੋਂ।੪।

**ਅਰਥ:** (ਹੇ ਭਾਈ! ਪ੍ਰਭੂ ਦੇ ਓਹ) ਸੰਤ ਪੂਰਨ ਤੌਰ ਤੇ ਰਜ ਗਏ ਹਨ, ਜਿਨ੍ਹਾਂ ਨੇ ਗੁਰੂ ਦੇ (ਪਾਵਨ) ਉਪਦੇਸ਼ (ਆਪਣੇ ਜੀਵਨ ਵਿਚ) ਜਾਣ-ਪਛਾਣ ਲਏ ਹਨ। ਉਸ (ਸੰਤ) ਦੀ ਮਹਿਮਾ) ਕੁਝ ਵੀ ਆਖੀ ਨਹੀਂ ਜਾ ਸਕਦੀ, ਜਿਸ (ਸੰਤ) ਨੂੰ ਨਾਮ ਦੀ ਵਡਿਆਈ ਪ੍ਰਾਪਤ ਹੋ ਗਈ ਹੈ।੧।

(ਹੇ ਭਾਈ! ਪ੍ਰਭੂ ਦਾ ਨਾਮ ਅਜਿਹਾ) ਪਿਆਰਾ ਤੇ ਅਮੋਲਕ ਲਾਲ ਹੈ (ਜੋ) ਅਤੋਲ ਹੈ (ਅਤੇ) ਫੜਿਆ ਜਾਣ ਵਾਲਾ ਨਹੀਂ ਹੈ।੧।ਰਹਾਉ।

(ਹੇ ਭਾਈ! ਜਿਨ੍ਹਾਂ ਸੰਤ ਜਨਾ ਦਾ) ਮਨ ਅਦ੍ਰਿਸ਼ਟ (ਪ੍ਰਭੂ) ਨਾਲ ਮੰਨ ਗਿਆ ਹੈ, (ਉਨ੍ਹਾਂ ਨੂੰ) ਗੁਰੂ ਦੁਆਰਾ ਤੱਤ ਗਿਆਨ (ਪ੍ਰਾਪਤ ਹੋ ਗਿਆ ਹੈ)। (ਹੇ ਭਾਈ!) ਸਾਰਿਆਂ ਨੂੰ ਵੇਖਦਿਆਂ ਵੀ (ਉਨ੍ਹਾਂ ਦਾ) ਧਿਆਨ (ਪ੍ਰਭੂ ਦੇ ਚਰਨਾ ਨਾਲ ਜੁੜਿਆ ਰਹਿੰਦਾ ਹੈ)। (ਉਨ੍ਹਾਂ ਨੇ ਆਪਣੇ) ਮਨ ਤੋਂ ਅਹੰਕਾਰ ਤਿਆਗ ਦਿੱਤਾ ਹੈ।੨।

(ਹੇ ਭਾਈ! ਜਿਨ੍ਹਾਂ ਨੂੰ ਨਾਮ ਮਿਲਦਾ ਹੈ) ਉਨ੍ਹਾਂ ਦਾ ਟਿਕਾਣਾ ਸਦਾ ਕਾਇਮ ਰਹਿੰਦਾ ਹੈ। (ਉਨ੍ਹਾਂ ਨੇ) ਗੁਰੂ ਤੋਂ (ਪਰਮਾਤਮਾ ਦਾ) ਸਰੂਪ ਅਥਵਾ (ਸੋ ਦਰੁ) ਪਛਾਣ ਲਿਆ ਹੈ। (ਓਹ) ਗੁਰੂ ਨਾਲ ਮਿਲ ਕੇ ਦਿਨ ਰਾਤ ਜਾਗੇ (ਭਾਵ ਸੁਚੇਤ) ਰਹਿੰਦੇ ਹਨ (ਅਤੇ) ਪਰਮੇਸ਼ਰ ਦੀ ਸੇਵਾ ਵਿਚ ਲਗੇ ਰਹਿੰਦੇ ਹਨ।੩।

(ਹੇ ਭਾਈ! ਓਹ ਸੰਤ) ਪੂਰਨ ਤੌਰ ਤੇ ਰਜੇ ਰਹਿੰਦੇ ਹਨ (ਅਤੇ) ਸੁਭਾਵਿਕ ਹੀ ਅਡੋਲ ਸਮਾਧੀ ਵਿਚ (ਮਗਨ ਰਹਿੰਦੇ ਹਨ)। ਪਰਮਾਤਮਾ ਦਾ (ਨਾਮ ਰੂਪੀ) ਖਜ਼ਾਨਾ (ਉਨ੍ਹਾਂ ਦੇ) ਹੱਥ ਵਿਚ ਆਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਕਿ ਸੰਤਾਂ ਨੇ ਇਹ ਖਜ਼ਾਨਾ) ਗੁਰੂ ਪਾਸੋਂ ਪ੍ਰਾਪਤ ਕੀਤਾ ਹੈ।੪।੭।੨੩।

## ਸਾਰੰਸ਼ ਅਤੇ ਸਿਧਾਂਤ

ਜਿਸ ਜਗਿਆਸੂ ਦੇ ਹਿਰਦੇ ਅੰਦਰ ਇਹ ਬਚਨ ਸਮਾ ਗਏ ਹਨ:--

**ਮੋਹਨੁ ਲਾਲੁ ਮੇਰਾ ਪ੍ਰੀਤਮ ਮਨ ਪ੍ਰਾਨਾ ॥**

ਉਹੀ ਜਗਿਆਸੂ ''ਲਾਲੁ ਅਮੋਲਾ ਲਾਲੋ।। ਅਗਹ ਅਤੋਲਾ ਨਾਮੋ'' ਦੀ ਰੱਟ ਲਾਉਂਦਾ ਹੈ। ਨਾਮ ਅਜੇਹੀ ਅਮੋਲਕ ਤੇ ਗੁਣਕਾਰੀ ਵਸਤੂ ਹੈ ਜਿਸ ਦੇ ਪਲੇ ਇਹ ਦਾਤਿ ਪੈ ਜਾਵੇ, ਉਹ ਹਰ ਤਰ੍ਹਾਂ ਤ੍ਰਿਪਤ ਹੋ ਜਾਂਦਾ ਹੈ। ਉਸ ਨੂੰ ਇਹ ਸਮਝ ਆ ਜਾਂਦੀ ਹੈ ਕਿ ਮਾਇਆ ਦੇ ਸਾਰੇ ਰੰਗ ਛਿਨ ਭੰਗਰ ਹਨ, ਉਹ ਪਦਾਰਥਾਂ ਦਾ ਮਾਣ ਨਹੀਂ ਕਰਦਾ, ਸਦਾ ਪਰਮਾਤਮਾ ਦੇ ਧਿਆਨ ਵਿਚ ਅਡੋਲ ਰਹਿੰਦਾ ਹੈ।

ਸਿਧਾਂਤ ਇਹ ਹੈ ਕਿ ਜਿਸ ਦੇ ਹੱਥ ਵਿਚ ਗੁਰੂ ਰਾਹੀਂ ਹਰੀ ਦੇ ਨਾਮ ਦਾ ਭੰਡਾਰ ਆ ਜਾਂਦਾ ਹੈ ਉਹ ਪੂਰਨ ਤੌਰ ਤੇ ਤ੍ਰਿਪਤ ਹੋ ਜਾਂਦਾ ਹੈ ਅਤੇ ਸੁਭਾਵਿਕ ਹੀ ਸਹਜ ਸਮਾਧੀ ਵਿਚ ਜੁੜਿਆ ਰਹਿੰਦਾ ਹੈ।

## ਮਾਰੂ ਮਹਲਾ ੫ ਘਰੁ ੬ ਦੁਪਦੇ

**ੴ ਸਤਿਗੁਰ ਪ੍ਰਸਾਦਿ ॥ ਛੋਡਿ ਸਗਲ ਸਿਆਣਪਾ, ਮਿਲਿ ਸਾਧ ਤਿਆਗਿ ਗੁਮਾਨੁ ॥ ਅਵਰੁ ਸਭੁ ਕਿਛੁ ਮਿਥਿਆ, ਰਸਨਾ ਰਾਮ ਰਾਮ ਵਖਾਨੁ ॥੧॥ ਮੇਰੇ ਮਨ,**

**ਕਰਨ ਸੁਣਿ ਹਰਿਨਾਮੁ ॥ ਮਿਟਹਿ ਅਘ ਤੇਰੇ ਜਨਮ ਜਨਮ ਕੇ, ਕਵਨੁ ਬਪੁਰੋ ਜਾਮੁ ॥੧॥ਰਹਾਉ ॥ ਦੂਖ ਦੀਨ ਨ ਭਉ ਬਿਆਪੈ, ਮਿਲੈ ਸੁਖ ਬਿਸ੍ਰਾਮੁ ॥ ਗੁਰ ਪ੍ਰਸਾਦਿ ਨਾਨਕੁ ਬਖਾਨੈ, ਹਰਿ ਭਜਨੁ ਤਤੁ ਗਿਆਨੁ ॥੨॥੧॥੨੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਆਣਪਾਂ, ਮਿਟਹਿਂ।

**ਪਦ ਅਰਥ:** ਛੋਡਿ=ਛੱਡ ਦੇ। ਸਗਲ ਸਿਆਣਪਾ=ਸਾਰੀਆਂ ਚਤੁਰਾਈਆਂ। ਮਿਲਿ=ਮਿਲ ਕੇ। ਤਿਆਗਿ=ਛੱਡ ਦੇ। ਗੁਮਾਨੁ=ਹੰਕਾਰ। ਅਵਰੁ=ਹੋਰ। ਮਿਥਿਆ=ਝੂਠਾ, ਨਾਸ਼ਵੰਤ। ਰਸਨਾ=ਜੀਭ ਨਾਲ। ਵਖਾਨੁ=ਉਚਾਰਨ ਕਰ। ਕਰਨ=ਕੰਨਾਂ ਨਾਲ। ਮਿਟਹਿ=ਮਿਟ ਜਾਣਗੇ। ਅਘ=ਪਾਪ। ਕਵਨ=ਕੌਣ। ਬਪੁਰੋ=ਵਿਚਾਰਾ। ਜਾਮੁ=ਜਮ।੧।ਰਹਾਉ।

ਦੀਨ=ਦੀਨਤਾ। ਭਉ=ਡਰ। ਸੁਖ ਬਿਸ੍ਰਾਮੁ=ਸੁਖਾਂ ਦਾ ਟਿਕਾਣਾ। ਗੁਰ ਪ੍ਰਸਾਦਿ=ਗੁਰੂ ਦੀ ਕਿਰਪਾ ਦੁਆਰਾ। ਬਖਾਨੈ=ਆਖਦਾ ਹੈ। ਤਤੁ ਗਿਆਨੁ=ਯਥਾਰਥ ਗਿਆਨ।੨।

**ਅਰਥ:** (ਹੇ ਮੇਰੇ ਮਨ!) ਸਾਰੀਆਂ ਚਤੁਰਾਈਆਂ ਛੱਡ ਦੇ (ਅਤੇ) ਸੰਤਾਂ ਨਾਲ ਮਿਲ ਕੇ (ਆਪਣਾ) ਹੰਕਾਰ ਤਿਆਗ ਦੇ। (ਸੰਸਾਰ ਵਿਚ) ਹੋਰ ਸਭ ਕੁਝ ਝੂਠਾ (ਨਾਸ਼ਵੰਤ) ਹੈ, ਤੂੰ ਰਸਨਾ ਨਾਲ (ਕੇਵਲ) ਪਰਮੇਸ਼ਰ ਦਾ ਨਾਮ ਉਚਾਰਨ ਕਰ।੧।

ਹੇ ਮੇਰੇ ਮਨ! (ਤੂੰ) ਕੰਨਾਂ ਨਾਲ ਪਰਮੇਸ਼ਰ ਦਾ ਨਾਮ ਸੁਣ। ਤੇਰੇ ਜਨਮਾਂ ਜਨਮਾਂ ਦੇ ਪਾਪ ਮਿੱਟ ਜਾਣਗੇ (ਫਿਰ) ਜਮ ਵਿਚਾਰਾ ਕੌਣ ਹੈ (ਜੋ ਤੇਰੇ ਵਲ ਵੇਖ ਵੀ ਸਕੇ)।੧।ਰਹਾਉ।

(ਹੇ ਭਾਈ! ਜੋ ਮਨੁੱਖ ਨਾਮ ਜਪਦਾ ਹੈ) ਦੁਖ ਦੀਨਤਾ ਤੇ ਡਰ ਆਦਿ (ਉਸ ਦੇ) ਨੇੜੇ ਨਹੀਂ ਆ ਸਕਦੇ, (ਉਸ ਨੂੰ ਅਟੱਲ) ਸੁਖਾਂ ਦਾ ਟਿਕਾਣਾ ਮਿਲਦਾ ਹੈ। ਗੁਰੂ ਦੀ ਕਿਰਪਾ ਨਾਲ ਨਾਨਕ (ਇਹ) ਆਖਦਾ ਹੈ ਕਿ ਪਰਮਾਤਮਾ ਦਾ ਭਜਨ ਹੀ ਅਸਲੀ ਗਿਆਨ ਹੈ।੨।੧।੨੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਉਪਦੇਸ਼ ਦਿਤਾ ਹੈ ਕਿ ਤੂੰ ਸਾਰੀਆਂ ਸਿਆਣਪਾਂ ਛਡ ਕੇ ਜੀਭ ਨਾਲ ਪਰਮੇਸ਼ਰ ਦਾ ਨਾਮ ਉਚਾਰਨ ਕਰ ਅਤੇ ਕੰਨਾਂ ਨਾਲ ਉਹ ਨਾਮ ਸ੍ਰਵਣ ਕਰ। ਜਿਹੜਾ ਪਰਮੇਸ਼ਰ ਦਾ ਨਾਮ ਸਿਮਰਦਾ ਹੈ, ਉਸ ਦੇ ਨੇੜੇ ਕਿਸੇ ਪ੍ਰਕਾਰ ਦਾ ਦੁਖ ਨਹੀਂ ਆ ਸਕਦਾ। ਸਿਧਾਂਤ ਇਹ ਹੈ ਕਿ ਪਰਮੇਸ਼ਰ ਦਾ ਨਾਮ ਭਜਨ ਹੀ ਤਤ-ਗਿਆਨ ਹੈ ਬਾਕੀ ਸਭ ਫੋਕਾ ਵਖਿਆਨ ਹੈ।

**ਮਾਰੂ ਮਹਲਾ ੫ ॥ ਜਿਨੀ ਨਾਮੁ ਵਿਸਾਰਿਆ, ਸੇ ਹੋਤ ਦੇਖੇ ਖੇਹ ॥ ਪੁਤ੍ਰ ਮਿਤ੍ਰ ਬਿਲਾਸ ਬਨਿਤਾ, ਤੂਟਤੇ ਏ ਨੇਹ ॥੧॥ ਮੇਰੇ ਮਨ ਨਾਮੁ ਨਿਤ ਨਿਤ ਲੇਹ ॥ ਜਲਤ ਨਾਹੀ ਅਗਨਿ ਸਾਗਰ, ਸੂਖੁ ਮਨਿ ਤਨਿ ਦੇਹ ॥੧॥ਰਹਾਉ॥ ਬਿਰਖ ਛਾਇਆ ਜੈਸੇ ਬਿਨਸਤ, ਪਵਨ ਝੂਲਤ ਮੇਹ ॥ ਹਰਿ ਭਗਤਿ ਦ੍ਰਿੜੁ ਮਿਲੁ ਸਾਧ ਨਾਨਕ, ਤੇਰੈ ਕਾਮਿ ਆਵਤ ਏਹ॥੨॥੨॥੨੫॥**

**ਪਦ ਅਰਥ:** ਜਿਨੀ=ਜਿਨ੍ਹਾਂ ਨੇ। ਸੇ=ਓਹ। ਖੇਹ=ਸੁਆਹ, ਭਾਵ ਬਰਬਾਦ। ਬਿਲਾਸ=ਰੰਗ ਰਲੀਆਂ। ਬਨਿਤਾ=ਇਸਤਰੀ। ਤੂਟਤੇ=ਟੁੱਟ ਜਾਂਦੇ ਹਨ। ਏ ਨੇਹ=ਇਹ ਸਾਰੇ ਪਿਆਰ।੧।

ਜਲਤ ਨਹੀ=ਸੜਦਾ ਨਹੀਂ ਹੈ। ਅਗਨਿ ਸਾਗਰ=(ਤ੍ਰਿਸ਼ਨਾ ਰੂਪੀ) ਅੱਗ ਦੇ ਸਮੁੰਦਰ ਵਿਚ। ਮਨਿ=ਮਨ ਵਿਚ। ਤਨਿ=ਸਰੀਰ ਵਿਚ। ਦੇਹ=ਸਰੀਰ।੧।ਰਹਾਉ।

ਬਿਰਖ ਛਾਇਆ=ਦਰਖਤਾਂ ਦੀ ਛਾਂ। ਜੈਸੇ=ਜਿਵੇਂ। ਬਿਨਸਤ=ਨਾਸ਼ ਹੁੰਦੀ ਹੈ। ਪਵਨ=ਹਵਾ। ਝੂਲਤ=ਝੁਲਦਿਆਂ। ਮੇਹ=ਮੇਘ, ਬਦਲ। ਦ੍ਰਿੜ=ਪੱਕੀ ਕਰ। ਤੇਰੈ ਕਾਮਿ=ਤੇਰੇ ਕੰਮ ਵਿਚ। ਏਹ=ਇਹ (ਜੁਗਤੀ)।੨।

**ਅਰਥ:** (ਹੇ ਭਾਈ!) ਜਿਨ੍ਹਾਂ (ਮਨੁੱਖਾਂ) ਨੇ ਨਾਮ ਵਿਸਾਰ ਦਿੱਤਾ ਹੈ, ਓਹ (ਮਨੁੱਖ ਦੁਨੀਆਂ ਵਿਚ) ਬਰਬਾਦ ਹੁੰਦੇ ਵੇਖੇ ਹਨ। ਪੁਤਰ, ਮਿੱਤਰ, ਇਸਤਰੀ ਆਦਿਕ ਦੇ ਰੰਗ (ਆਦਿਕ) ਇਹ (ਸਾਰੇ) ਪਿਆਰ ਆਖ਼ਰ ਟੁੱਟ ਜਾਂਦੇ ਹਨ। ਹੇ ਮੇਰੇ ਮਨ! ਪਰਮੇਸ਼ਰ ਦਾ ਨਾਮ ਸਦਾ ਹੀ ਸਿਮਰਦਾ ਰਹੁ।੧।

(ਹੇ ਭਾਈ! ਜਿਹੜਾ ਮਨੁੱਖ ਨਾਮ ਜਪਦਾ ਹੈ ਉਹ ਤ੍ਰਿਸ਼ਨਾ ਰੂਪੀ) ਅੱਗ ਦੇ ਸਮੁੰਦਰ ਵਿਚ ਨਹੀਂ ਸੜਦਾ ਅਤੇ (ਉਸ ਦੇ) ਮਨ ਵਿਚ ਤਨ ਵਿਚ (ਨਾਮ,ਆਤਮਿਕ) ਸੁਖ ਦੇਂਦਾ ਹੈ।੧।ਰਹਾਉ।

(ਹੇ ਭਾਈ!) ਜਿਵੇਂ ਦਰਖ਼ਤਾਂ ਦੀ ਛਾਂ ਨਾਸ਼ ਹੋ ਜਾਂਦੀ ਹੈ, ਹਵਾ ਦੇ ਝੁਲਦਿਆਂ ਬਦਲ ਉਡ ਜਾਂਦੇ ਹਨ, (ਇਸ ਤਰ੍ਹਾਂ ਦੁਨੀਆਂ ਦੇ ਸੁਖ ਬਿਲਾਸ ਛਿਨ ਭੰਗਰ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਤੂੰ) ਸਾਧ (ਗੁਰੂ ਨੂੰ) ਮਿਲ (ਅਤੇ) ਪਰਮਾਤਮਾ ਦੀ ਪ੍ਰੇਮਾ-ਭਗਤੀ (ਆਪਣੇ ਹਿਰਦੇ ਵਿਚ) ਪੱਕੀ ਕਰ। ਇਹ (ਭਗਤੀ ਹੀ ਸਦਾ) ਤੇਰੇ ਕੰਮ ਆਉਣ ਵਾਲੀ (ਵਸਤੂ ਹੈ)।੨।੨।੨੫।

## ਸਾਰੰਸ਼ ਅਤੇ ਸਿਧਾਂਤ

ਕਿਤਨਾ ਸੁੰਦਰ ਉਪਦੇਸ਼ ਹੈ ਇਸ ਸ਼ਬਦ ਵਿਚ:--

**ਮੇਰੇ ਮਨ, ਨਾਮੁ ਨਿਤ ਨਿਤ ਲੇਹ ॥**

**ਜਲਤ ਨਾਹੀ ਅਗਨਿ ਸਾਗਰ ਸੂਖੁ ਮਨਿ ਤਨਿ ਦੇਹ ॥**

ਇਹ ਸਾਹਮਣੇ ਨਜ਼ਰ ਆਉਂਦਾ ਹੈ ਕਿ ਨਾਮ ਤੋਂ ਬਿਨਾ ਕੋਈ ਜੀਵ ਸਥਿਰ ਨਹੀਂ ਹੈ। ਬਿਰਛ ਦੀ ਛਾਂ ਤੇ ਬਦਲ ਜਿਵੇਂ ਮਿੰਟਾਂ ਵਿਚ ਅਲੋਪ ਹੋ ਜਾਂਦੇ ਹਨ, ਤਿਵੇਂ ਸੰਸਾਰ ਦੀ ਸਾਰੀ ਸਮਗਰੀ ਨਾਸ਼ਵੰਤ ਹੈ। ਅੰਤ ਸਮੇਂ ਨਾਲ ਜਾਣ ਵਾਲੀ ਵਸਤੂ ਕੇਵਲ ਨਾਮ ਹੈ ਜੋ ਕੰਮ ਆਉਂਦੀ ਹੈ, ਬਾਕੀ ਸਭ ਕੁਝ ਰਾਜ ਜੋਬਨ ਧਨ ਮਾਲ ਮਿਥਿਆ ਹੀ ਮਿਥਿਆ ਹੈ। ਇਸ ਅਮਰ ਸਚਾਈ ਨੂੰ ਪਲੇ ਬੰਨ੍ਹ ਕੇ ਮਨੁੱਖ ਨੂੰ ਆਪਣਾ ਜੀਵਨ ਸਵਾਰਨ ਦੇ ਆਹਰ ਵਿਚ ਲਗਣਾ ਚਾਹੀਦਾ ਹੈ। ਮਨੁੱਖ ਸਾਰੇ ਆਹਰ ਤਾ ਕਰਦਾ ਹੈ ਪਰ ਇਕ ਆਹਰ ਤੋਂ ਅਵੇਸਲਾ ਹੈ:--

**ਆਹਰ ਸਭਿ ਕਰਦਾ ਫਿਰੈ, ਆਹਰੁ ਇਕੁ ਨ ਹੋਇ॥**

**ਨਾਨਕ ਜਿਤੁ ਆਹਰਿ ਜਗੁ ਉਧਰੈ, ਵਿਰਲਾ ਬੂਝੈ ਕੋਇ ॥** [ਪੰਨਾ ੯੬੫

ਸੋ ਆਓ, ਮਨ ਨੂੰ ਸਦਾ ਹੀ ਇਸ ਗੁਰ-ਸਿਖਿਆ ਲਾਲ ਸਰਸ਼ਾਰ ਕਰਦੇ ਰਹੀਏ:-

**ੳ) ਮੇਰੇ ਮਨ ਨਾਮ ਨਿਤ ਨਿਤ ਲੇਹ ॥** [ਪੰਨਾ ੧੦੦੬

**ਅ) ਗਗਾ ਗੋਬਿਦ ਗੁਣ ਰਵਹੁ, ਸਾਸਿ ਸਾਸਿ ਜਪਿ ਨੀਤ॥**

ਕਹਾ ਬਿਸਾਸਾ ਦੇਹ ਕਾ, ਬਿਲਮੁ ਨ ਕਰਿਹੁ ਮੀਤ ॥
ਨਹ ਬਾਰਿਕ ਨਹ ਜੋਬਨੈ, ਨਹ ਬਿਰਧੀ ਕਛੁ ਬੰਧੁ ॥
ਓਹ ਬੇਰਾ ਨਹ ਬੂਝੀਐ, ਜਉ ਆਇ ਪਰੈ ਜਮ ਫੰਧੁ॥ [ਪੰਨਾ ੨੫੪

**ਮਾਰੂ ਮਹਲਾ ੫ ॥ ਪੂਰਖੁ ਪੂਰਨ ਸੁਖਹ ਦਾਤਾ, ਸੰਗਿ ਬਸਤੋ ਨੀਤ ॥ ਮਰੈ ਨ ਆਵੈ ਨ ਜਾਇ ਬਿਨਸੈ, ਬਿਆਪਤ ਉਸਨ ਨ ਸੀਤ ॥੧॥ ਮੇਰੇ ਮਨ, ਨਾਮ ਸਿਉ ਕਰਿ ਪ੍ਰੀਤਿ ॥ ਚੇਤਿ ਮਨ ਮਹਿ ਹਰਿ ਹਰਿ ਨਿਧਾਨਾ, ਏਹ ਨਿਰਮਲ ਰੀਤਿ ॥੧॥ਰਹਾਉ॥ ਕ੍ਰਿਪਾਲ ਦਇਆਲ ਗੋਪਾਲ ਗੋਬਿਦ, ਜੋ ਜਪੈ ਤਿਸੁ ਸੀਧਿ ॥ ਨਵਲ ਨਵਤਨ ਚਤੁਰ ਸੁੰਦਰ, ਮਨੁ ਨਾਨਕ ਤਿਸੁ ਸੰਗਿ ਬੀਧਿ ॥੨॥੩॥੨੬॥**

## ਉਚਾਰਨ ਸੇਧ

**ਬਿੰਦੀ ਸਹਿਤ**: ਸੁਖਹੰ ਦਾਤਾ, ਸਿਉਂ, ਮਹਿੰ, ਗੋਬਿੰਦ।

**ਪਦ ਅਰਥ**: ਪੁਰਖੁ ਪੂਰਨ=ਪਰੀ ਪੂਰਨ ਪ੍ਰਭੂ। ਸੁਖਹ ਦਾਤਾ=(ਸਾਰੇ) ਸੁਖਾਂ ਦੇ ਦੇਣ ਵਾਲਾ। ਸੰਗਿ=ਨਾਲ। ਬਸਤੋ=ਵਸਦਾ ਹੈ। ਨੀਤ=ਨਿਤ, ਰੋਜ਼। ਆਵੈ ਨ ਜਾਇ=ਨਾ ਜੰਮਦਾ ਹੈ ਨਾ ਮਰਦਾ ਹੈ। ਬਿਆਪਤ=ਵਿਆਪਦੀ, ਲਗਦੀ। ਉਸਨ=ਗਰਮੀ। ਸੀਤ=ਸਰਦੀ। ਨਿਧਾਨਾ(ਸਾਰੇ ਗੁਣਾਂ ਦਾ) ਖਜ਼ਾਨਾ। ਰੀਤਿ=ਮਰਯਾਦਾ। ਸੀਧਿ=ਸਿਧੀ, ਸਫਲਤਾ। ਨਵਲ=ਨਵੀਂ, ਕਿਸ਼ੋਰ ਉਮਰ ਵਾਲਾ, ਗੁਰਬਾਣੀ ਪਾਠ ਦਰਸ਼ਨ ਵਿਚ ਨਵਲ ਦੇ ਅਰਥ 'ਨਹੀਂ ਹੈ ਬਲ ਜਿਸ ਵਿਚ' ਕੀਤੇ ਹਨ ਜੋ ਕਿ ਠੀਕ ਨਹੀਂ ਹਨ। ਨਵਤਨ=ਨਵਾਂ। ਚਤੁਰ=ਸਿਆਣਾ। ਬੀਧਿ=ਵਿੰਨ੍ਹ ਲੈ, ਭਾਵ ਪਰੋਈ ਰਖ।

**ਅਰਥ**: (ਹੇ ਭਾਈ! ਉਹ) ਪਰੀ ਪੂਰਨ ਪ੍ਰਭੂ (ਸਾਰੇ) ਸੁਖਾਂ ਦੇ ਦੇਣ ਵਾਲਾ ਹੈ (ਅਤੇ) ਨਿਤ (ਹਰੇਕ ਜੀਵ ਦੇ) ਨਾਲ ਵਸਦਾ ਹੈ। (ਉਹ) ਨਾ ਮਰਦਾ ਹੈ, ਨਾ (ਕਿਤੋਂ) ਆਉਂਦਾ ਹੈ, ਨਾ (ਕਿਤੇ) ਜਾਂਦਾ ਹੈ, (ਉਸ ਨੂੰ) ਨਾ ਗਰਮੀ ਤੇ ਨਾ ਸਰਦੀ ਲਗਦੀ ਹੈ (ਭਾਵ ਉਹ ਦੁਖ ਸੁਖ ਤੋਂ ਰਹਿਤ ਹੈ)।੧।

ਹੇ ਮੇਰੇ ਮਨ! (ਪ੍ਰਭੂ ਦੇ) ਨਾਮ ਨਾਲ ਪ੍ਰੀਤ ਕਰ। ਪਰਮਾਤਮਾ (ਜੋ ਸਮੂਹ ਗੁਣਾਂ ਦਾ) ਖਜ਼ਾਨਾ ਹੈ (ਉਸ ਨੂੰ ਆਪਣੇ) ਮਨ ਵਿਚ ਯਾਦ ਕਰ, ਇਹ (ਜੀਵਨ ਦੀ) ਪਵਿੱਤਰ ਮਰਯਾਦਾ ਹੈ।੧।ਰਹਾਉ।

(ਹੇ ਭਾਈ! ਉਹ ਪਰਮਾਤਮਾ) ਕਿਰਪਾਲੂ ਹੈ, ਦਇਆ ਦਾ ਘਰ ਹੈ, ਪ੍ਰਿਥਵੀ ਦਾ ਮਾਲਕ ਹੈ, ਗੋਬਿੰਦ ਹੈ ਜਿਹੜਾ (ਮਨੁੱਖ ਉਸ ਦਾ ਨਾਮ) ਜਪਦਾ ਹੈ, ਉਸ ਨੂੰ (ਜੀਵਨ) ਸਫਲਤਾ ਮਿਲਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਉਹ ਪ੍ਰਭੂ) ਕਿਸ਼ੋਰ ਉਮਰ ਵਾਲਾ ਨਵਾਂ, ਸੋਹਣਾ ਤੇ ਸਿਆਣਾ ਹੈ, ਉਸ ਨਾਲ ਆਪਣਾ ਮਨ ਵਿੰਨ੍ਹ ਲੈ (ਭਾਵ ਨਾਮ ਵਿਚ ਸੁਰਤਿ ਪਰੋਈ ਰਖ, ਤਦਾਕਾਰ ਕਰ ਲੈ)।੨।੩।੨੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਪਰਮੇਸ਼ਰ ਨਾਲ ਪ੍ਰੀਤਿ ਕਰਨ ਦੀ ਸਿਖਿਆ ਦਿੱਤੀ ਹੈ। ਇਹ ਪਵਿੱਤਰ ਮਰਯਾਦਾ ਮਨੁੱਖੀ ਜੀਵਨ ਦਾ ਜ਼ਰੂਰੀ ਅੰਗ ਹੈ। ਸੰਸਾਰ ਦੀਆਂ ਬਾਕੀ ਪ੍ਰੀਤਾਂ ਪਲੀਤ ਹਨ ਕੇਵਲ ਨਾਮ ਜਪਣ ਦੀ ਰੀਤ ਹੀ ਸਦਾ ਨਵੀਨ ਰਹਿੰਦੀ ਹੈ, ਜੀਵਨ ਨੂੰ ਹੁਲਾਰਾ ਦੇਂਦੀ ਹੈ। 'ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ'

ਦਾ ਰਹੱਸ ਹੀ ਵਿਸਮਾਦੀ ਹੈ। ਪਰ ਇਹ ਪ੍ਰੀਤਿ ਤਾਂ ਹੀ ਸਿਰੇ ਚੜ੍ਹਦੀ ਹੈ ਜੇ ਪੂਰਨ ਪੁਰਖ ਦੀ ਹਜ਼ੂਰੀ ਹਰ ਵੇਲੇ ਬਣੀ ਰਹੇ।

**ਮਾਰੂ ਮਹਲਾ ੫ ॥ ਚਲਤ ਬੈਸਤ ਸੋਵਤ ਜਾਗਤ, ਗੁਰ ਮੰਤ੍ਰੁ ਰਿਦੈ ਚਿਤਾਰਿ ॥ ਚਰਣ ਸਰਣ ਭਜੁ ਸੰਗਿ ਸਾਧੂ, ਭਵ ਸਾਗਰ ਉਤਰਹਿ ਪਾਰਿ ॥੧॥ ਮੇਰੇ ਮਨ, ਨਾਮੁ ਹਿਰਦੈ ਧਾਰਿ ॥ ਕਰਿ ਪ੍ਰੀਤਿ ਮਨੁ ਤਨੁ ਲਾਇ ਹਰਿ ਸਿਉ, ਅਵਰ ਸਗਲ ਵਿਸਾਰਿ ॥੧॥ਰਹਾਉ॥ ਜੀਉ ਮਨੁ ਤਨੁ ਪ੍ਰਾਣ ਪ੍ਰਭ ਕੇ, ਤੂ ਆਪਨ ਆਪੁ ਨਿਵਾਰਿ ॥ ਗੋਵਿਦ ਭਜੁ ਸਭਿ ਸੁਆਰਥ ਪੂਰੇ, ਨਾਨਕ ਕਬਹੁ ਨ ਹਾਰਿ ॥੨॥੪॥੨੭॥**

**ਪਦ ਅਰਥ:** ਚਲਤ=ਚਲਦਿਆਂ, ਫਿਰਦਿਆਂ। ਬੈਸਤ=ਬੈਠਦਿਆਂ। ਸੋਵਤ=ਸੌਂਦਿਆਂ। ਜਾਗਤ=ਜਾਗਦਿਆਂ। ਗੁਰਮੰਤ੍ਰੁ=ਗੁਰੂ ਦਾ ਉਪਦੇਸ਼ (ਨਾਮ-ਮੰਤ੍ਰ)। ਚਿਤਾਰਿ=ਯਾਦ ਕਰ। ਭਵ ਸਾਗਰ=ਸੰਸਾਰ ਸਮੁੰਦਰ। ਉਤਰਹਿ ਪਾਰਿ=ਪਾਰ ਜਾ ਉਤਰੇਂਗਾ। ਹਿਰਦੇ ਧਾਰਿ=ਹਿਰਦੇ ਵਿਚ ਟਿਕਾ ਕੇ ਰਖ। ਹਰਿ ਸਿਉ=ਹਰੀ ਨਾਲ। ਅਵਰ=ਹੋਰ। ਵਿਸਾਰਿ=ਵਿਸਾਰ।੧।ਰਹਾਉ। ਆਪਨ ਆਪੁ=ਆਪਣਾ ਅਹੰਕਾਰ। ਨਿਵਾਰਿ=ਦੂਰ ਕਰ। ਸੁਆਰਥ=ਮਨੋਰਥ।੨।

**ਅਰਥ:** (ਹੇ ਭਾਈ!) ਚਲਦਿਆਂ ਫਿਰਦਿਆਂ, ਬੈਠਦਿਆਂ, ਸੌਂਦਿਆਂ, ਜਾਗਦਿਆਂ (ਹਰ ਵੇਲੇ) ਗੁਰੂ ਦਾ ਮੰਤ੍ਰ ਹਿਰਦੇ ਵਿਚ ਯਾਦ ਰਖ। ਸਾਧੂ (ਗੁਰੂ ਦਾ) ਸੰਗ ਕਰਕੇ (ਪ੍ਰਭੂ ਦੇ) ਚਰਨਾਂ ਦੀ ਸ਼ਰਣ ਲੈ, (ਇਸ ਤਰ੍ਹਾਂ) ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਵੇਂਗਾ।੧।

(ਹੇ ਮੇਰੇ ਮਨ! ਤੂੰ ਪਰਮਾਤਮਾ ਦਾ) ਨਾਮ (ਆਪਣੇ) ਹਿਰਦੇ ਵਿਚ ਟਿਕਾਅ। (ਆਪਣਾ) ਮਨ ਤਨ ਹਰੀ ਨਾਲ ਜੋੜ ਕੇ (ਉਸ ਪ੍ਰਭੂ ਨਾਲ) ਪ੍ਰੀਤ ਕਰ (ਅਤੇ) ਹੋਰ ਸਾਰੇ (ਕੰਮ) ਵਿਸਾਰ ਦੇ।੧।ਰਹਾਉ।

(ਹੇ ਭਾਈ!) ਜਿੰਦ, ਮਨ, ਸਰੀਰ ਤੇ ਪ੍ਰਾਣ (ਸਭ) ਪ੍ਰਭੂ ਦੇ ਹਨ ਤੂੰ ਆਪਣਾ ਆਪ (ਭਾਵ ਹੰਕਾਰ) ਦੂਰ ਕਰ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਤੂੰ) ਪਰਮਾਤਮਾ ਦਾ ਸਿਮਰਨ ਕਰ (ਤੇਰੇ) ਸਾਰੇ ਮਨੋਰਥ ਪੂਰੇ ਹੋ ਜਾਣਗੇ (ਅਤੇ ਤੂੰ) ਕਦੇ ਵੀ ਆਪਣੀ (ਜੀਵਨ ਬਾਜ਼ੀ) ਹਾਰ ਕੇ ਨਹੀਂ (ਜਾਵੇਂਗਾ)।੨।੪।੨੭।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਸਾਗਰ ਤੋਂ ਪਾਰ ਹੋਣ ਦੀ ਬਿਧੀ ਇਹ ਹੈ ਕਿ ਮਨੁੱਖ ਚਲਦਿਆਂ ਫਿਰਦਿਆਂ, ਬੈਠਦਿਆਂ ਉਠਦਿਆਂ, ਸੁਤਿਆਂ ਜਾਗਦਿਆਂ, ਗੁਰ-ਮੰਤ੍ਰ ਨੂੰ ਚਿਤਾਰਦਾ ਰਹੇ। ਪਰ ਚਿਤਾਰਨਾ ਕੇਵਲ ਬਾਹਰਮੁਖੀ ਰਟ ਨਾ ਹੋਵੇ, ਹਰੀ ਨਾਲ ਜੋ ਪ੍ਰੀਤਿ ਕਰਨੀ ਹੈ ਉਹ ਤਨ ਮਨ ਨਾਲ ਭਾਵ ਸਚੇ ਦਿਲੋਂ ਹੋਵੇ।

ਦੂਜੇ ਪਾਸੇ, ਜੇ ਗ੍ਰਿਹਸਤੀ ਜੀਵਨ ਵਾਲਾ ਬਹੁਤ ਸਮਾਂ ਸਿਮਰਨ ਵਲ ਦੇਵੇ ਤਾਂ ਘਰ ਵਾਲੇ ਦੁਆਲੇ ਹੋ ਜਾਂਦੇ ਹਨ ਤੇ ਉਸ ਨੂੰ ਤਾਨ੍ਹੇ ਤੇ ਮਿਹਣੇ ਮਾਰਨ ਲਗ ਜਾਂਦੇ ਹਨ। ਉਸ ਨੂੰ ਘਰ ਲਈ ਮਾਇਆ ਤੇ ਹੋਰ ਘਰੋਗੀ ਸਮਾਨ ਪਹੁੰਚਾਣ ਦੀ ਚਿੰਤਾ ਲਾ ਦੇਂਦੇ ਹਨ। ਪਰ ਗੁਰਦੇਵ ਪਿਤਾ ਮਨੁੱਖ ਨੂੰ 'ਸੋਇ ਅਚਿੰਤਾ ਜਾਗਿ ਅਚਿੰਤਾ' ਦਾ ਉਪਦੇਸ਼ ਦਿੰਦੇ ਹਨ। ਨਾਲ ਹੀ ਇਸ ਗਲ ਦੀ ਗਵਾਹੀ ਦਿੰਦੇ ਹਨ ਕਿ ਹੇ ਜੀਵ! ਤੂੰ ਪਰਮੇਸ਼ਰ ਦਾ ਭਜਨ ਕਰ ਤੇਰੀਆਂ ਸਾਰੀਆਂ ਜੀਵਨ ਲੋੜਾਂ ਪੂਰੀਆਂ ਹੋ ਜਾਣਗੀਆਂ:-

**ਆਪ ਸਵਾਰਹਿ ਮੈ ਮਿਲਹਿ, ਮੈ ਮਿਲਿਆ ਸੁਖੁ ਹੋਇ ॥**

**ਫਰੀਦਾ, ਜੇ ਤੂੰ ਮੇਰਾ ਹੋਇ ਰਹਹਿ, ਸਭੁ ਜਗੁ ਤੇਰਾ ਹੋਇ ॥** [ਪੰਨਾ ੧੩੮੨

**ਮਾਰੂ ਮਹਲਾ ੫ ॥ ਤਜਿ ਆਪੁ ਬਿਨਸੀ ਤਾਪੁ, ਰੇਣ ਸਾਧੂ ਥੀਉ ॥ ਤਿਸਹਿ ਪਰਾਪਤਿ ਨਾਮੁ ਤੇਰਾ, ਕਰਿ ਕ੍ਰਿਪਾ ਜਿਸੁ ਦੀਉ ॥੧॥ ਮੇਰੇ ਮਨ, ਨਾਮੁ ਅੰਮ੍ਰਿਤੁ ਪੀਉ ॥ ਆਨ ਸਾਦ ਬਿਸਾਰਿ ਹੋਛੇ, ਅਮਰੁ ਜੁਗੁ ਜੁਗੁ ਜੀਉ ॥੧॥ਰਹਾਉ॥ ਨਾਮੁ ਇਕ ਰਸ ਰੰਗ ਨਾਮਾ, ਨਾਮਿ ਲਾਗੀ ਲੀਉ ॥ ਮੀਤੁ ਸਾਜਨੁ ਸਖਾ ਬੰਧਪੁ, ਹਰਿ ਏਕੁ ਨਾਨਕ ਕੀਉ ॥੨॥੫॥੨੮॥**

**ਪਦ ਅਰਥ:** ਤਜਿ ਆਪੁ=ਆਪਾ-ਭਾਵ, ਹੰਕਾਰ ਛੱਡ ਕੇ। ਬਿਨਸੀ=ਨਾਸ਼ ਹੋ ਜਾਵੇਗੀ। ਤਾਪੁ ਰੇਣ ਸਾਧੂ=ਸਾਧੂ ਦੀ ਚਰਨ-ਧੂੜ। ਥੀਉ=ਹੋ ਜਾ। ਤਿਸਹਿ=ਉਸ (ਮਨੁੱਖ) ਨੂੰ। ਕਰਿ ਕਿਰਪਾ=ਕਿਰਪਾ ਕਰਕੇ। ਜਿਸ ਦੀਉ=ਜਿਸ (ਮਨੁੱਖ) ਨੂੰ ਦਿੱਤਾ ਹੈ।੧।

ਆਨ ਸਾਦ=ਹੋਰ ਸੁਆਦ। ਹੋਛੇ=ਨਿਕੰਮੇ। ਅਮਰੁ=ਮੌਤ ਤੋਂ ਰਹਿਤ। ਜੁਗੁ ਜੁਗੁ=ਸਦਾ ਲਈ। ਜੀਉ=ਜੀਉਂਦਾ ਰਹੁ।੧।ਰਹਾਉ।

ਨਾਮਿ=ਨਾਮ ਵਿਚ। ਲਾਗੀ ਲੀਉ=ਲਿਵ ਲਗੀ ਹੈ। ਸਖਾ ਬੰਧਪੁ=ਸਾਕ, ਰਿਸ਼ਤੇਦਾਰ। ਕੀਉ=ਕੀਤਾ।੨।

**ਅਰਥ:** (ਹੇ ਮੇਰੇ ਮਨ! ਤੂੰ) ਅਹੰਕਾਰ ਛੱਡ ਕੇ ਸਾਧੂ ਦੀ ਚਰਨ ਧੂੜ ਹੋ ਜਾ (ਇਸ ਤਰ੍ਹਾਂ ਤੇਰਾ) ਤਾਪ ਨਾਸ਼ ਹੋ ਜਾਵੇਗਾ। (ਹੇ ਪ੍ਰਭੂ!) ਤੇਰਾ ਨਾਮ ਉਸ (ਮਨੁੱਖ) ਨੂੰ ਹੀ ਪ੍ਰਾਪਤ ਹੋਇਆ ਹੈ ਜਿਸ ਨੂੰ ਕਿਰਪਾ ਕਰਕੇ ਤੂੰ (ਆਪ) ਦਿੱਤਾ ਹੈ।੧।

ਹੇ ਮੇਰੇ ਮਨ! ਨਾਮ-ਅੰਮ੍ਰਿਤ ਨੂੰ ਪੀ! (ਤੂੰ) ਹੋਰ (ਸਾਰੇ) ਨਿਕੰਮੇ ਸੁਆਦ ਭੁਲਾ ਦੇ, (ਨਾਮ ਅੰਮ੍ਰਿਤ ਪੀ ਕੇ) ਮੌਤ ਤੋਂ ਰਹਿਤ ਹੋ ਜਾ (ਅਤੇ) ਜੁਗ ਜੁਗ (ਭਾਵ ਸਦਾ ਲਈ) ਜੀਉਂਦਾ ਰਹੁ।੧।ਰਹਾਉ।

(ਹੇ ਮਨ! ਜਿਸ ਮਨੁੱਖ ਦੀ) ਲਿਵ (ਪਰਮਾਤਮਾ ਦੇ) ਨਾਮ ਵਿਚ ਲਗੀ ਹੈ (ਉਹ) ਇਕ ਰਸ (ਪ੍ਰਭੂ ਦਾ ਨਾਮ ਜਪਦਾ ਹੈ, ਉਸ ਉਤੇ) ਨਾਮ ਦਾ ਰੰਗ (ਚੜ੍ਹ ਗਿਆ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਨੇ) ਮਿੱਤਰ, ਸੱਜਣ, ਸਾਥੀ ਤੇ ਸਨਬੰਧੀ ਇਕ ਪਰਮਾਤਮਾ ਨੂੰ ਹੀ ਬਣਾ ਲਿਆ ਹੈ।੨।੫।੨੮।

## ਸਾਰੰਸ਼ ਅਤੇ ਸਿਧਾਂਤ

ਜੇ ਮਨੁੱਖ ਆਪਣਾ ਆਪਾ ਤਿਆਗ ਕੇ ਸਾਧ-ਗੁਰੂ ਦੀ ਸ਼ਰਨ ਫੜ ਲਏ ਤਾਂ ਨਾਮ-ਅੰਮ੍ਰਿਤ ਪੀ ਕੇ ਆਪਣਾ ਜਨਮ ਸਫਲ ਕਰ ਸਕਦਾ ਹੈ। ਹੋਰ ਹੋਛੇ ਸੁਆਦ ਵਿਸਾਰ ਕੇ ਨਾਮ-ਅੰਮ੍ਰਿਤ ਪੀਣ ਦੀ ਜਾਚ ਆ ਜਾਵੇ ਤਾਂ ''ਅਮਰੁ ਜੁਗੁ ਜੁਗੁ ਜੀਉ'' ਵਾਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਸਿਧਾਂਤ ਇਹ ਹੈ ਕਿ ਨਾਮ ਜਪਣ ਦੀ ਲਗਨ ਲਗ ਜਾਏ ਤਾਂ ਸੰਸਾਰ ਦੇ ਸਾਰੇ ਸੰਬੰਧੀ ਹੇਚ ਜਾਪਣ ਲਗ ਜਾਂਦੇ ਹਨ। ਇਕ ਸਜਣ ਦਾ ਪਿਆਰ ਦਿਲ ਮਲ ਲੈਂਦਾ ਹੈ। ਹਿਰਦੇ ਵਿਚ ਇਕ ਸਜਣ ਦੀ ਟੇਕ ਨਾਲ ਜੋ ਜੀਵਨ-ਬਲ ਮਿਲਦਾ ਹੈ, ਉਸ ਨੂੰ ਲੈਣ ਵਾਲਾ ਹੀ ਜਾਣ ਸਕਦਾ ਹੈ:--

**ਏਕੁ ਜਿ ਸਾਜਨੁ ਮੈ ਕੀਆ, ਸਰਬ ਕਲਾ ਸਮਰਥੁ ॥**
**ਜੀਉ ਹਮਾਰਾ ਖੰਨੀਐ, ਹਰਿ ਮਨ ਤਨ ਸੰਦੜੀ ਵਥੁ ॥** [ਪੰਨਾ ੩੨੨

**ਮਾਰੂ ਮਹਲਾ ੫ ॥ ਪ੍ਰਤਿਪਾਲਿ ਮਾਤਾ ਉਦਰਿ ਰਾਖੈ, ਲਗਨਿ ਦੇਤ ਨ ਸੇਕ ॥ ਸੋਈ ਸੁਆਮੀ ਈਹਾ ਰਾਖੈ, ਬੂਝੁ ਬੁਧਿ ਬਿਬੇਕ ॥੧॥ ਮੇਰੇ ਮਨ, ਨਾਮ ਕੀ ਕਰਿ ਟੇਕ ॥ ਤਿਸਹਿ ਬੂਝੁ ਜਿਨਿ ਤੂ ਕੀਆ, ਪ੍ਰਭੁ ਕਰਣ ਕਾਰਣ ਏਕ॥੧॥ਰਹਾਉ॥ ਚੇਤਿ ਮਨ ਮਹਿ ਤਜਿ ਸਿਆਣਪ, ਛੋਡਿ ਸਗਲੇ ਭੇਖ ॥ ਸਿਮਰਿ ਹਰਿ ਹਰਿ ਸਦਾ ਨਾਨਕ, ਤਰੇ ਕਈ ਅਨੇਕ ॥੨॥੬॥੨੯॥**

**ਪਦ ਅਰਥ:** ਪ੍ਰਤਿਪਾਲਿ=ਪਾਲਨਾ ਕਰਕੇ। ਮਾਤਾ ਉਦਰਿ=ਮਾਂ ਦੇ ਪੇਟ ਵਿਚ। ਸੇਕ=(ਜਠਰ ਅਗਨੀ ਦਾ) ਸੇਕ ਤਾਪ। ਸੋਈ ਸੁਆਮੀ=ਓਹੀ ਮਾਲਕ। ਈਹਾ=ਇਥੇ (ਜਗਤ ਵਿਚ)। ਬੂਝ=(ਤੂੰ) ਸਮਝ ਲੈ। ਬੁਧਿ ਬਿਬੇਕ=ਗਿਆਨ ਵਾਲੀ ਬੁਧੀ ਰਾਹੀਂ।੧।

ਟੇਕ=ਓਟ, ਆਸਰਾ। ਤਿਸਹਿ=ਉਸ (ਪ੍ਰਭੂ) ਨੂੰ। ਜਿਨਿ=ਜਿਸ (ਪ੍ਰਭੂ) ਨੇ। ਤੂ ਕੀਆ=ਤੈਨੂੰ (ਪੈਦਾ) ਕੀਤਾ ਹੈ। ਕਰਣ ਕਾਰਣ=ਸ੍ਰਿਸ਼ਟੀ ਦਾ ਕਰਤਾ ਧਰਤਾ, ਕਰਣ ਕਰਾਉਣ ਵਾਲਾ।੧।ਰਹਾਉ।

ਚੇਤਿ=ਯਾਦ ਕਰ। ਤਜਿ ਸਿਆਣਪ=ਸਿਆਣਪ ਛੱਡ ਕੇ। ਸਗਲੇ=ਸਾਰੇ। ਭੇਖ=(ਧਾਰਮਿਕ) ਪਹਿਰਾਵੇ। ਤਰੇ=(ਸੰਸਾਰ ਸਾਗਰ ਤੋਂ) ਪਾਰ ਲੰਘ ਗਏ। ਅਨੇਕ=ਅਨਗਿਣਤ।੨।

**ਅਰਥ:** (ਹੇ ਮੇਰੇ ਮਨ! ਉਹ ਪਰਮੇਸ਼ਰ) ਮਾਂ ਦੇ ਪੇਟ ਵਿਚ (ਬਚਾਅ ਕੇ) ਰਖਦਾ ਹੈ (ਉਥੇ ਤੈਨੂੰ ਜਠਰ ਅਗਨੀ ਦਾ) ਸੇਕ ਨਹੀਂ ਲਗਣ ਦੇਂਦਾ। ਉਹੀ ਮਾਲਕ ਇਥੇ (ਇਸ ਸੰਸਾਰ ਵਿਚ) ਰਖਿਆ ਕਰਦਾ ਕਰਦਾ ਤੂੰ ਆਪਣੀ ਗਿਆਨ ਵਾਲੀ ਬੁਧੀ ਰਾਹੀਂ (ਇਹ ਗੱਲ) ਸਮਝ ਲੈ।੧।

ਹੇ ਮੇਰੇ ਮਨ! (ਤੂੰ ਪਰਮਾਤਮਾ ਦੇ) ਨਾਮ ਦੀ ਓਟ ਲੈ। ਉਸ (ਪ੍ਰਭੂ) ਨੂੰ ਪਛਾਣ ਜਿਸ ਨੇ ਤੈਨੂੰ (ਪੈਦਾ) ਕੀਤਾ ਹੈ, (ਉਹ) ਇਕ ਪ੍ਰਭੂ ਹੀ (ਸਭ ਕੁਝ) ਕਰਣ ਕਰਾਉਣ ਦੇ ਸਮਰਥ ਹੈ।੧।ਰਹਾਉ।

(ਹੇ ਭਾਈ! ਸਭ) ਸਿਆਣਪਾਂ ਛੱਡ ਕੇ (ਤੂੰ ਆਪਣੇ) ਮਨ ਵਿਚ (ਪਰਮਾਤਮਾ ਨੂੰ) ਯਾਦ ਕਰ (ਅਤੇ) ਸਾਰੇ ਵਿਖਾਵੇ ਵਾਲੇ ਧਾਰਮਿਕ ਪਹਿਰਾਵੇ ਛੱਡ ਦੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਹੇ ਜੀਵ! ਪਰਮਾਤਮਾ ਦਾ ਨਾਮ ਸਿਮਰ (ਨਾਮ ਸਿਮਰ ਸਿਮਰ) ਕੇ ਅਨੇਕਾਂ ਜੀਵ (ਸੰਸਾਰ ਸਾਗਰ ਤੋਂ) ਪਾਰ ਹੋ ਗਏ ਹਨ।੨।੬।੨੯।

## ਸਾਰੰਸ਼ ਅਤੇ ਸਿਧਾਂਤ

ਵੀਚਾਰ ਵਾਲੀ ਬੁਧੀ ਨਾਲ ਦਿਲ ਵਿਚ ਝਾਤ ਮਾਰਿਆਂ ਪਤਾ ਲਗਦਾ ਹੈ ਕਿ ਜਿਸ ਸੁਆਮੀ ਨੇ ਮਾਤਾ ਦੇ ਉਦਰ ਵਿਚ ਪਾਲਨਾ ਕੀਤੀ, ਜਠਰ ਅਗਨ ਦੀ ਸੜਨ ਤੋਂ ਰਖਿਆ ਕੀਤੀ, ਸੇਕ ਤੱਕ ਨਹੀਂ ਲਗਣ ਦਿੱਤਾ, ਹੁਣ ਇਸ ਸੰਸਾਰ ਵਿਚ ਵੀ ਉਸ ਸਮਰਥ ਪ੍ਰਭੂ ਦੀ ਟੇਕ ਹੀ ਬਚਾ ਸਕਦੀ ਹੈ। ਇਸ ਲਈ ਮਨ ਨੂੰ ਪ੍ਰੇਰਿਆ ਹੈ ਕਿ ਹੇ ਮਨ! ਤੂੰ ਕਰਨ ਕਾਰਣ ਸਮਰਥ ਦੀ ਟੇਕ ਲੈ, ਹੋਰ ਸਾਰੀਆਂ ਸਿਆਣਪਾਂ ਤੇ ਭੇਖ ਛੱਡ ਦੇ। ਸਿਧਾਂਤ ਇਹ ਹੈ ਕਿ ਜੀਵ ਸਦਾ ਹੀ ਸਾਈਂ ਦਾ ਸਿਮਰਨ ਕਰਦਾ ਰਹੇ। ਇਸ ਸਿਮਰਨ ਦਾ ਸਦਕਾ ਹੀ ਇਕ ਨਹੀਂ ਅਨੇਕਾਂ ਜੀਵ ਸੰਸਾਰ ਸਾਗਰ ਤੋਂ ਤਰ ਗਏ ਹਨ।

**ਮਾਰੂ ਮਹਲਾ ੫ ॥ ਪਤਿਤ ਪਾਵਨ ਨਾਮੁ ਜਾ ਕੋ, ਅਨਾਥ ਕੋ ਹੈ ਨਾਥੁ ॥ ਮਹਾ ਭਉਜਲ ਮਾਹਿ ਤੁਲਹੋ, ਜਾ ਕੋ ਲਿਖਿਓ ਮਾਥ ॥੧॥ ਡੂਬੇ ਨਾਮ ਬਿਨੁ, ਘਨ ਸਾਥ ॥**

**ਕਰਣ ਕਾਰਣੁ ਚਿਤਿ ਨ ਆਵੈ, ਦੇ ਕਰਿ ਰਾਖੈ ਹਾਥ ॥੧॥ਰਹਾਉ॥ ਸਾਧ ਸੰਗਤਿ ਗੁਣ ਉਚਾਰਣ, ਹਰਿਨਾਮ ਅੰਮ੍ਰਿਤ ਪਾਥ ॥ ਕਰਹੁ ਕ੍ਰਿਪਾ ਮੁਰਾਰਿ ਮਾਧਉ, ਸੁਣਿ ਨਾਨਕ ਜੀਵੈ ਗਾਥ ॥੨॥੭॥੩੦॥**

**ਪਦ ਅਰਥ:** ਪਤਿਤ ਪਾਵਨ=ਵਿਕਾਰਾਂ ਵਿਚ ਡਿਗੇ ਹੋਇਆਂ ਨੂੰ ਪਵਿੱਤਰ ਕਰਨ ਵਾਲਾ। ਅਨਾਥ=ਜਿਸ ਦਾ ਮਾਲਕ ਕੋਈ ਨਹੀਂ। ਨਾਥੁ=ਮਾਲਕ। ਮਹਾ=ਵੱਡਾ। ਭਉਜਲੁ=ਸੰਸਾਰ ਸਮੁੰਦਰ। ਮਾਹਿ=ਵਿਚ। ਤੁਲਹੋ=ਤੁਲਹਾ। ਮਾਥ=ਮੱਥੇ ਉਤੇ।੧।

ਘਨ=ਘਣ, ਬਹੁਤੇ। ਸਾਥ=ਪੂਰਾਂ ਦੇ ਪੂਰ। ਚਿਤਿ=ਚਿਤ ਵਿਚ। ਸਾਧ ਸੰਗਤਿ=ਸਾਧ ਸੰਗਤ ਵਿਚ।੧।ਰਹਾਉ।

ਅੰਮ੍ਰਿਤ ਪਾਥ=ਅਮਰ ਜੀਵਨ ਦੇਣ ਵਾਲਾ ਰਸਤਾ। ਮੁਰਾਰਿ=ਹੇ ਦੈਂਤਾਂ ਦਾ ਨਾਸ਼ ਕਰਨ ਵਾਲੇ ਮੁਰਾਰੀ!। ਮਾਧਉ=ਹੇ ਮਾਇਆ ਦੇ ਪਤੀ!। ਗਾਥ=ਕਥਾ।੨।

**ਅਰਥ:** (ਹੇ ਭਾਈ!) ਜਿਸ (ਪ੍ਰਭੂ) ਦਾ ਨਾਮ ਪਤਿਤਾਂ ਨੂੰ ਪਵਿੱਤਰ ਕਰਨ ਵਾਲਾ ਹੈ (ਉਹ ਪ੍ਰਭੂ) ਗਰੀਬਾਂ ਦਾ ਮਾਲਕ ਹੈ। (ਉਹ ਪਰਮਾਤਮਾ) ਵੱਡੇ ਸੰਸਾਰ ਸਾਗਰ ਵਿਚ ਜਹਾਜ਼ ਸਮਾਨ ਹੈ (ਅਤੇ) ਜਿਸ ਦੇ ਮੱਥੇ ਤੇ ਲਿਖਿਆ ਹੋਇਆ ਹੋਵੇ (ਉਸ ਨੂੰ ਪ੍ਰਾਪਤ ਹੁੰਦਾ ਹੈ)।੧।

(ਹੇ ਭਾਈ!) ਨਾਮ ਤੋਂ ਬਿਨਾ ਬਹੁਤ ਘਣੇ ਭਾਵ ਪੂਰਾਂ ਦੇ ਪੂਰ (ਇਸ ਸੰਸਾਰ ਸਾਗਰ ਵਿਚ) ਡੁੱਬ ਗਏ ਹਨ। (ਕਿਉਂਕਿ ਉਹ) ਕਰਣ ਕਾਰਣ (ਭਾਵ ਜਗਤ ਦਾ ਸਿਰਜਣਹਾਰ ਉਨ੍ਹਾਂ ਦੇ) ਚਿੱਤ ਵਿਚ ਨਹੀਂ ਆਉਂਦਾ (ਜਿਹੜਾ ਉਨ੍ਹਾਂ ਨੂੰ) ਹੱਥ ਦੇ ਕੇ ਬਚਾਅ ਲੈਂਦਾ ਹੈ।੧।ਰਹਾਉ।

(ਹੇ ਭਾਈ!) ਸਾਧ ਸੰਗਤ ਵਿਚ (ਬੈਠ ਕੇ ਪ੍ਰਭੂ ਦੇ) ਗੁਣਾਂ ਦਾ ਉਚਾਰਨਾ (ਅਤੇ) ਪਰਮਾਤਮਾ ਦਾ ਨਾਮ (ਜਪਣਾ, ਇਹ) ਅਮਰ ਜੀਵਨ ਦੇਣ ਵਾਲਾ ਰਸਤਾ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਮੁਰਾਰੀ! ਹੇ ਮਾਧੋ! (ਆਪਣੀ) ਕਿਰਪਾ ਕਰੋ, (ਤਾਂ ਜੋ ਤੇਰੀ) ਗਾਥਾ (ਅਮਰ ਕਥਾ) ਸੁਣ ਕੇ (ਮੇਰਾ ਮਨ) ਜੀਉਂਦਾ ਰਹੇ।੨।੭।੩੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜੀਵ ਨੂੰ ਪਰਮੇਸ਼ਰ ਦੇ ਨਾਮ ਨਾਲ ਜੋੜਨ ਹਿਤ ਇਸ ਤੱਤ ਤੋਂ ਜਾਣੂੰ ਕਰਾਇਆ ਹੈ ਕਿ ਨਾਮ-ਸਿਮਰਨ ਤੋਂ ਬਿਨਾਂ ਪੂਰਾਂ ਦੇ ਪੂਰ ਇਸ ਸੰਸਾਰ ਸਮੁੰਦਰ ਵਿਚ ਡੁਬ ਗਏ ਹਨ। ਜੀਵਨ-ਬੇੜਾ ਪਾਰ ਕਰਨ ਦਾ ਇਕੋ ਇਕ ਸਾਧਨ ਹੈ ''ਸਾਧ ਸੰਗਤਿ ਗੁਣ ਉਚਾਰਣ ਹਰਿ ਨਾਮ ਅੰਮ੍ਰਿਤ ਪਾਥ''। ਸੋ ਇਸ ਉਪਦੇਸ਼ ਦਾ ਅਨੁਸਾਰੀ ਬਣ ਕੇ ਸੰਸਾਰ ਸਾਗਰ ਤੋਂ ਉਧਾਰ ਹੋ ਸਕਦਾ ਹੈ।

## ਮਾਰੂ ਅੰਜੁਲੀ ਮਹਲਾ ੫ ਘਰੁ ੭

**੧ੴ ਸਤਿਗੁਰ ਪ੍ਰਸਾਦਿ ॥ ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥ ਪੰਚ ਧਾਤੁ ਕਰਿ ਪੁਤਲਾ ਕੀਆ ॥ ਸਾਹੈ ਕੈ ਫੁਰਮਾਇਅੜੈ ਜੀ, ਦੇਹੀ ਵਿਚਿ ਜੀਉ ਆਇ ਪਇਆ ॥੧॥ ਜਿਥੈ ਅਗਨਿ ਭਖੈ ਭੜਹਾਰੇ ॥ ਊਰਧ ਮੁਖ, ਮਹਾ ਗੁਬਾਰੇ ॥ ਸਾਸਿ**

**ਸਾਸਿ ਸਮਾਲੇ ਸੋਈ, ਓਥੈ ਖਸਮਿ ਛਡਾਇ ਲਇਆ ॥੨॥ ਵਿਚਹੁ ਗਰਭੈ ਨਿਕਲਿ ਆਇਆ ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ॥ ਆਵੈ ਜਾਇ ਭਵਾਈਐ ਜੋਨੀ, ਰਹਣੁ ਨ ਕਿਤਹੀ ਥਾਇ ਭਇਆ ॥੩॥ ਮਿਹਰਵਾਨਿ ਰਖਿ ਲਇਅਨੁ ਆਪੇ ॥ ਜੀਅ ਜੰਤ ਸਭਿ ਤਿਸ ਕੇ ਥਾਪੇ ॥ ਜਨਮੁ ਪਦਾਰਥੁ ਜਿਣਿ ਚਲਿਆ, ਨਾਨਕ, ਆਇਆ ਸੋ ਪਰਵਾਣ ਥਿਆ ॥੪॥੧॥੩੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਧੁਰਹੁੰ, ਮਹਾਂ, ਵਿਚਹੁੰ, ਥਾਇੰ।

**ਫੁਟਕਲ:** 'ਭੜਹਾਰੇ' ਨੂੰ 'ਭੜ ਹਾਰੇ' ਪਦ ਛੇਦ ਕਰਕੇ ਉਚਾਰਨਾ ਠੀਕ ਨਹੀਂ ਹੈ ਜਿਵੇਂ ਕਿ 'ਗੁਰਬਾਣੀ ਪਾਠ ਦਰਸ਼ਨ' ਵਿਚ ਅੰਕਿਤ ਹੈ।

**ਪਦ ਅਰਥ:** ਅੰਜੁਲੀ=ਜੁੜੇ ਹੋਏ ਹੱਥ, ਇਸ਼ਟ ਦੇਵ ਅਗੇ ਅਰਪਣ ਕੀਤੀ ਹੋਈ ਕੋਈ ਚੀਜ਼, ਭਾਣਾ ਮੰਨਣ ਲਈ ਹੱਥ ਜੋੜਨਾ। ਸੰਜੋਗੁ=ਮਿਲਾਪ। ਵਿਜੋਗੁ=ਵਿਛੋੜਾ। ਧੁਰਹੁ=ਧੁਰ ਤੋਂ ਹੀ, (ਵਾਹਿਗੁਰੂ ਦੇ ਹੁਕਮ ਅਨੁਸਾਰ)। ਪੰਚ ਧਾਤੁ=ਪੌਣ, ਪਾਣੀ, ਅੱਗ, ਮਿੱਟੀ, ਆਕਾਸ਼, ਪੰਜ ਤੱਤ। ਕਰਿ=(ਇਕੱਠੇ) ਕਰਕੇ। ਪੁਤਲਾ=ਸਰੀਰ। ਕੀਆ=ਬਣਾਇਆ। ਸਾਹੈ ਕੈ=ਸ਼ਾਹ (ਪ੍ਰਭੂ) ਦੇ। ਫੁਰਮਾਇਅੜੈ=ਹੁਕਮ ਅਨੁਸਾਰ। ਜੀ=ਹੇ ਭਾਈ!। ਜੀਉ=ਜੀਵਾਤਮਾ।੧।

ਜਿਥੈ=ਜਿਸ ਥਾਂ ਤੇ। ਅਗਨਿ ਭਖੈ=ਅੱਗ ਭਖਦੀ ਬਲਦੀ ਹੈ। ਭੜਹਾਰੇ=ਭੜ ਭੜ ਕਰਕੇ, ਤੇਜ਼ ਚਾਲ ਨਾਲ। ਸਮਾਲੇ=ਯਾਦ ਕਰਦਾ ਹੈ। ਸੋਈ=ਉਸ (ਵਾਹਿਗੁਰੂ ਨੂੰ)। ਓਥੈ=ਉਸ ਥਾਂ ਤੇ। ਖਸਮਿ=ਮਾਲਕ ਨੇ।੨।

ਵਿਚਹੁ ਗਰਭੈ=ਗਰਭ ਵਿਚੋਂ। ਨਿਕਲਿ=ਨਿਕਲ ਕੇ। ਆਇਆ=ਦੁਨੀਆਂ ਵਿਚ (ਬਾਹਰ) ਆ ਗਿਆ। ਵਿਸਾਰਿ=ਭੁਲਾ ਕੇ। ਦੁਨੀ=ਦੁਨੀਆ ਵਿਚ। ਆਵੈ ਜਾਇ=ਜੰਮਦਾ ਮਰਦਾ ਹੈ। ਭਵਾਈਐ ਜੋਨੀ=ਜੂਨਾਂ ਵਿਚ ਫਿਰਾਇਆ ਜਾਂਦਾ ਹੈ। ਰਹਣੁ=ਟਿਕਾਣਾ। ਕਿਤ ਹੀ ਥਾਇ=ਕਿਸੇ ਭੀ ਥਾਂ ਵਿਚ।੩।

ਮਿਹਰਵਾਨਿ=ਮਿਹਰਵਾਨ (ਮਾਲਕ) ਨੇ। ਰਾਖਿ ਲਇਅਨੁ=ਰਖ (ਬਚਾਅ) ਲਏ ਹਨ। ਥਾਪੇ=ਬਣਾਏ, ਪੈਦਾ ਕੀਤੇ। ਜਿਣਿ=ਜਿਤ ਕੇ। ਚਲਿਆ=(ਰਬੀ ਦਰਗਾਹ ਵਿਚ ਲੈ) ਚਲਿਆ। ਆਇਆ=ਜਨਮਿਆ। ਪਰਵਾਣੁ=ਕਬੂਲ। ਥਿਆ=ਹੋਇਆ।੪।

**ਅਰਥ:** (ਹੇ ਭਾਈ! ਜੀਵਾਤਮਾ ਤੇ ਸਰੀਰ ਦਾ) ਮਿਲਾਪ ਅਤੇ ਵਿਛੋੜਾ ਧੁਰ ਤੋਂ ਹੀ (ਵਾਹਿਗੁਰੂ ਦੇ ਹੁਕਮ ਅਨੁਸਾਰ) ਚਲਿਆ ਆਉਂਦਾ ਹੈ। (ਪ੍ਰਭੂ ਨੇ) ਪੰਜ ਤੱਤਾਂ ਨੂੰ (ਇਕੱਠਾ) ਕਰਕੇ (ਸਰੀਰ ਰੂਪ) ਪੁੱਤਲਾ (ਢਾਂਚਾ) ਬਣਾਇਆ ਹੈ। ਹੇ ਭਾਈ! ਸ਼ਾਹ (ਪਰਮੇਸ਼ਰ) ਦੇ ਹੁਕਮ ਅਨੁਸਾਰ ਹੀ ਸਰੀਰ ਵਿਚ ਜੀਵਾਤਮਾ ਆ ਕੇ ਪਿਆ ਹੈ।੧।

(ਹੇ ਭਾਈ!) ਜਿਥੇ (ਮਾਤਾ ਦੇ ਪੇਟ ਵਿਚ ਜਠਰ) ਅਗਨੀ ਭੜ ਭੜ ਕਰਕੇ ਭਖਦੀ ਹੈ। ਉਥੇ (ਜੀਵ) ਵੱਡੇ ਹਨੇਰੇ ਵਿਚ ਮੂਧੇ ਮੂੰਹ ਪਿਆ ਹੁੰਦਾ ਹੈ। (ਉਥੇ ਜੀਵ) ਹਰੇਕ ਸੁਆਸ ਨਾਲ ਉਸ ਪਰਮਾਤਮਾ ਨੂੰ ਯਾਦ ਕਰਦਾ ਹੈ, (ਇਸ ਦੇ ਫਲ ਸਰੂਪ) ਉਥੇ ਮਾਲਕ ਨੇ (ਇਸ ਨੂੰ) ਦੁਖ ਤੋਂ ਛੁਡਾ ਲਿਆ।੨।

(ਹੇ ਭਾਈ! ਜਦੋਂ ਜੀਵ) ਗਰਭ ਵਿਚੋਂ ਨਿਕਲ ਕੇ ਬਾਹਰ ਆਇਆ, ਪਰਮੇਸ਼ਰ ਨੂੰ ਵਿਸਾਰ ਕੇ ਇਸ ਨੇ ਦੁਨੀਆਂ ਦੇ (ਪਦਾਰਥਾਂ ਵਿਚ ਆਪਣਾ) ਚਿਤ ਜੋੜ ਲਿਆ। (ਇਸ ਕਰਕੇ ਜੀਵ) ਜੰਮਦਾ ਮਰਦਾ ਰਹਿੰਦਾ ਹੈ (ਤੇ) ਜੂਨੀਆਂ ਵਿਚ ਫਿਰਾਇਆ ਜਾਂਦਾ ਹੈ (ਇਸ ਤਰ੍ਹਾਂ) ਕਿਸੇ ਥਾਂ ਵੀ (ਇਸ ਨੂੰ) ਟਿਕਾਣਾ ਨਹੀਂ ਮਿਲਿਆ।੩।

(ਹੇ ਭਾਈ!) ਉਸ ਮਿਹਰਵਾਨ ਮਾਲਕ ਨੇ (ਸਾਰੇ ਜੀਵ) ਆਪ ਰਖ ਲਏ ਹਨ, (ਜਿਤਨੇ) ਜੀਵ ਜੰਤੂ ਹਨ, ਸਾਰੇ ਉਸ (ਪ੍ਰਭੂ) ਦੇ ਥਾਪੇ (ਬਣਾਏ) ਹੋਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਜੀਵ ਆਪਣਾ) ਮਨੁੱਖਾ ਜਨਮ ਜਿਤ ਕੇ (ਇਥੋਂ) ਲੈ ਚਲਿਆ ਹੈ, ਉਹ (ਮਨੁੱਖ ਹੀ ਇਸ ਦੁਨੀਆ ਵਿਚ) ਆਇਆ (ਪ੍ਰਭੂ ਦੀ ਦਰਗਾਹ ਵਿਚ) ਪਰਵਾਣ ਹੋਇਆ ਹੈ।੪।੧।੩੧।

## ਸਾਰੰਸ਼ ਅਤੇ ਸਿਧਾਂਤ

ਹਰੀ ਨਾਲ ਮਿਲਿਆ ਰਹਿਣਾ ਜਾਂ ਉਸ ਤੋਂ ਵਿਛੜ ਜਾਣਾ ਧੁਰੋਂ ਪਏ ਹੁਕਮ ਅਨੁਸਾਰ ਹੀ ਹੁੰਦਾ ਹੈ। ਮਨੁੱਖ ਪੰਜਾਂ ਤੱਤਾਂ ਦਾ ਪੁਤਲਾ ਹੈ ਪਰ ਇਸ ਨੂੰ ਪੈਦਾ ਕਰਨ ਵਾਲਾ, ਇਸ ਦੀ ਪਾਲਨਾ ਕਰਨ ਵਾਲਾ ਅਤੇ ਸਦਾ ਰਖਿਆ ਕਰਨ ਵਾਲਾ ਹਰੀ ਆਪ ਹੀ ਹੈ। ਇਹ ਗਲ ਜੀਵ ਜਦੋਂ ਮਾਤਾ ਦੇ ਪੇਟ ਵਿਚ ਹੁੰਦਾ ਹੈ ਜਦੋਂ ਸਭ ਕੁਝ ਮੰਨਦਾ ਹੈ ਪਰ ਜਦੋਂ ਗਰਭ ਤੋਂ ਬਾਹਰ ਆ ਜਾਂਦਾ ਹੈ, ਦੁਨੀਆਂ ਦੀ ਹਵਾ ਲਗਦੀ ਹੈ, ਸਭ ਕੁਝ ਭੁਲ ਜਾਂਦਾ ਹੈ। ਇਹ ਕੁਝ ਕਰੀ ਜਾਵੇ, ਪਰਮੇਸ਼ਰ ਫਿਰ ਵੀ ਇਸ ਨੂੰ ਰੋਟੀ ਤੇ ਰੋਜ਼ੀ ਦੇਣੋ ਪਿਛੇ ਨਹੀਂ ਹੱਟਦਾ। ਲੋੜ ਹੈ ਕਿ ਮਨੁੱਖ ਆਪਣੀ ਜੀਵਨ ਬਾਜ਼ੀ ਜਿੱਤਣ ਲਈ ਜਤਨਸ਼ੀਲ ਹੋਵੇ ਤਾਂ ਹੀ ਇਸ ਸੰਸਾਰ ਤੇ ਇਸ ਦਾ ਆਇਆ ਪਰਵਾਣ ਹੈ ਵਰਨਾ ਇਨਸਾਨ ਤੇ ਹੈਵਾਨ ਵਿਚ ਕੀ ਫਰਕ ਹੋਇਆ?

**ਵੈਦੋ ਨ ਵਾਈ ਭੈਣੋ ਨ ਭਾਈ, ਏਕੋ ਸਹਾਈ ਰਾਮੁ ਹੇ ॥੧॥ ਕੀਤਾ ਜਿਸੋ ਹੋਵੈ ਪਾਪਾਂ ਮਲੋ ਧੋਵੈ, ਸੋ ਸਿਮਰਹੁ ਪਰਧਾਨੁ ਹੇ ॥੨॥ ਘਟਿ ਘਟੇ ਵਾਸੀ ਸਰਬਨਿਵਾਸੀ, ਅਸਥਿਰੁ ਜਾ ਕਾ ਥਾਨੁ ਹੇ ॥੩॥ ਆਵੈ ਨ ਜਾਵੈ ਸੰਗੇ ਸਮਾਵੈ, ਪੂਰਨ ਜਾ ਕਾ ਕਾਮੁ ਹੇ ॥੪॥ ਭਗਤ ਜਨਾ ਕਾ ਰਾਖਣਹਾਰਾ॥ ਸੰਤ ਜੀਵਹਿ ਜਪਿ ਪ੍ਰਾਨ ਅਧਾਰਾ ॥ ਕਰਨ ਕਾਰਨ ਸਮਰਥ ਸੁਆਮੀ, ਨਾਨਕੁ ਤਿਸੁ ਕੁਰਬਾਨੁ ਹੇ ॥੫॥੨॥੩੨॥**

**ਪਦ ਅਰਥ:** ਵੈਦੋ=ਵੈਦ, ਹਕੀਮ। ਵਾਈ=ਦਵਾਈ। ਭੈਣੋ=ਭੈਣ। ਸਹਾਈ=ਮਦਦਗਾਰ।੧। ਜਿਸੋ=ਜਿਸ। ਮਲੋ=ਮੈਲ। ਧੋਵੈ=ਧੋਂਦਾ ਹੈ। ਪਰਧਾਨੁ=ਸ਼੍ਰੋਮਣੀ।੨। ਘਟਿ ਘਟੇ ਵਾਸੀ=ਹਰੇਕ ਸਰੀਰ ਵਿਚ ਵਸਣ ਵਾਲਾ। ਸਰਬ ਨਿਵਾਸੀ=ਸਾਰਿਆਂ ਵਿਚ ਨਿਵਾਸ ਕਰਨ ਵਾਲਾ। ਅਸਥਿਰੁ=ਪੱਕਾ, ਅਚੱਲ। ਜਾ ਕਾ=ਜਿਸ (ਪ੍ਰਭੂ) ਦਾ। ਥਾਨੁ=ਥਾਂ, ਟਿਕਾਣਾ।੩। ਆਵੈ ਨ ਜਾਵੈ=ਨਾ ਜੰਮਦਾ ਹੈ ਨਾ ਮਰਦਾ ਹੈ। ਸੰਗੇ ਸਮਾਵੈ=(ਸਭ ਦੇ) ਨਾਲ ਸਮਾਉਂਦਾ ਹੈ। ਪੂਰਨ=ਮੁਕੰਮਲ। ਕਾਮੁ=ਕੰਮ।੪। ਰਾਖਣਹਾਰਾ=ਰਖਵਾਲਾ। ਜੀਵਹਿ=ਜੀਉਂਦੇ ਹਨ। ਜਪਿ=ਜਪ ਕੇ। ਪ੍ਰਾਨ ਅਧਾਰਾ=ਪ੍ਰਾਣਾਂ ਦਾ ਆਸਰਾ। ਸਮਰਥ=ਸ਼ਕਤੀਵਾਨ। ਸੁਆਮੀ=ਮਾਲਕ। ਤਿਸੁ=ਉਸ (ਪ੍ਰਭੂ) ਤੋਂ। ਕੁਰਬਾਨੁ=ਸਦਕੇ।੫।

**ਅਰਥ:** (ਹੇ ਭਾਈ! ਨਾ ਕੋਈ) ਵੈਦ ਹੈ, ਨਾ ਦਵਾਈ ਹੈ (ਨਾ ਕੋਈ) ਭੈਣ ਹੈ, ਨਾ ਭਰਾ ਹੈ, ਇਕ ਪਰਮੇਸ਼ਰ ਹੀ (ਜੀਵ ਦਾ) ਮਦਦਗਾਰ ਹੈ।੧।

(ਹੇ ਭਾਈ!) ਜਿਸ (ਪਰਮੇਸ਼ਰ ਦਾ) ਕੀਤਾ ਹੋਇਆ (ਸਭ ਕੁਝ) ਹੁੰਦਾ ਹੈ (ਉਸ ਦਾ ਨਾਮ ਹੀ) ਪਾਪਾਂ ਦੀ ਮੈਲ ਧੋਂਦਾ ਹੈ, ਉਹ (ਪਰਮਾਤਮਾ) ਸਿਮਰੋ (ਜੋ) ਸ਼੍ਰੋਮਣੀ ਹੈ।੨।

(ਹੇ ਭਾਈ! ਉਹ ਪਰਮੇਸ਼ਰ) ਘਟਾਂ ਘਟਾਂ ਵਿਚ ਵਸਣ ਵਾਲਾ ਹੈ, ਸਾਰਿਆਂ ਵਿਚ (ਉਹ) ਨਿਵਾਸ ਕਰਨ ਵਾਲਾ ਹੈ ਜਿਸ ਦਾ ਟਿਕਾਣਾ ਨਿਹਚਲ ਹੈ (ਉਸੇ ਵਾਹਿਗੁਰੂ ਨੂੰ) ਸਿਮਰੋ।੩।

(ਹੇ ਭਾਈ! ਉਹ ਪਰਮੇਸ਼ਰ ਨਾ ਕਿਤੋਂ) ਆਉਂਦਾ ਹੈ ਨਾ (ਕਿਤੇ) ਜਾਂਦਾ ਹੈ, (ਉਹ ਹਰੇਕ ਜੀਵ) ਨਾਲ ਸਮਾਇਆ ਹੋਇਆ ਹੈ। ਜਿਸ ਪਰਮੇਸ਼ਰ ਦਾ (ਹਰੇਕ) ਕੰਮ ਪੂਰਾ (ਮੁਕੰਮਲ) ਹੈ, (ਉਸ ਨੂੰ ਸਿਮਰੋ)।੪।

(ਹੇ ਭਾਈ! ਉਹ ਪਰਮੇਸ਼ਰ) ਭਗਤ ਜਨਾ ਦਾ ਰਖਵਾਲਾ ਹੈ। ਸੰਤ (ਜਨ ਉਸ) ਪ੍ਰਾਣਾਂ ਦੇ ਆਸਰੇ (ਪ੍ਰਭੂ ਦਾ ਨਾਮ) ਜਪ ਕੇ ਜੀਉਂਦੇ ਹਨ। (ਉਹ) ਪਰਮੇਸ਼ਰ ਜੋ ਕਰਣ ਕਾਰਣ ਸਮਰਥ ਹੈ, ਨਾਨਕ ਉਸ (ਪਰਮੇਸ਼ਰ ਤੋਂ) ਸਦਕੇ (ਜਾਂਦਾ ਹੈ)।੫।੨।੩੨।

## ਅਰਥ ਭੇਦ ਅਤੇ ਨਿਰਣੈ

### ਵੈਦੋ ਨ ਵਾਈ ਭੈਣੋ ਨ ਭਾਈ, ਏਕੋ ਸਹਾਈ ਰਾਮ ਹੇ ॥

ਟੀਕਾਕਾਰਾਂ ਨੇ ਇਸ ਪੰਕਤੀ ਦੇ ਹੇਠ ਲਿਖੇ ਅਰਥ ਕੀਤੇ ਹਨ:--

੧. ਗੁ. ਬਾਈ ਕਾ ਰੋਗ ਅਰਥਾਤ ਬਾਤ ਪਿਤਾਦਿਕੋਂ ਕੇ ਰੋਗ ਯ. 'ਵੈਦੋ ਨ ਵਾਈ ਭੈਣੋ ਨਾ ਭਾਈ, ਏਕੋ ਸਹਾਈ ਰਾਮੇ ਹੇ', ਪ੍ਰਾਣ, ਪਉਣ ਯ. ਤ੍ਰੈ ਸਤ ਅੰਗੁਲ ਵਾਈ ਕਹੀਏ। [ਨਰੋਤਮ

੨. ਵਾਈ ਰੋਗੁ ਸੁਦਾਉ ਜੋ ਜਨਮ ਮਰਨ ਰੂਪ ਹੈ ਤਿਸ ਤੇ ਰਖਨੇ ਵਾਲਾ ਵੈਦ ਕੋਈ ਨਹੀਂ ਹੈ ਔ ਭੈਣ ਭਾਈ ਭੀ ਨਹੀਂ ਸਹਾਈ ਹੋਤੇ ਏਕ ਰਾਮ ਹੀ ਸਹਾਈ ਹੈ। ਵਾ ਵੈ ਜੋ ਰਾਮ ਹੈ (ਦੋਨਵਾਈ) ਦੁਨੀਆ ਨਾਲ ਏਕ ਓਹੀ ਸਹਾਈ ਜੀਵ ਕਾ ਹੈ ਹੋਰ ਭੈਣ ਭਾਈ ਸਹਾਈ ਕੋਈ ਨਹੀਂ ਹੈ। [ਫ. ਸ., ਸੰ. ਸ.

੩. ਵੈਦੋ=ਵੈਦ। ਨ ਵਾਈ=(ਅ: ਇਕਰਾਰ ਕਰਨ ਵਾਲਾ, ਜ਼ਮਾਨਤ ਦੇਣ ਵਾਲਾ, ਰਖਿਆ ਕਰਨ ਵਾਲਾ। [ਸ਼ਬਦਾਰਥ

੪. ਹੇ ਭਾਈ! (ਦੁਖ ਦਰਦ ਵੇਲੇ) ਸਿਰਫ ਇਕ ਪਰਮਾਤਮਾ ਹੀ ਮਦਦ ਕਰਨ ਵਾਲਾ ਹੁੰਦਾ ਹੈ। ਨਾ ਕੋਈ ਵੈਦ ਨਾ ਕਿਸੇ ਵੈਦ ਦੀ ਦਵਾਈ, ਨਾਹ ਕੋਈ ਭੈਣ ਨਾਹ ਭਰਾ- ਕੋਈ ਭੀ ਮਦਦ ਕਰਨ ਜੋਗਾ ਨਹੀਂ ਹੁੰਦਾ। [ਦਰਪਣ

੫. ਮਹਾਨ ਕੋਸ਼ ਦੇ ਕਰਤਾ ਨੇ 'ਵਾਈ' ਦੇ ਅਰਥ ਇਉਂ ਕੀਤੇ ਹਨ:--

ਅ. ਇਕਾਗਰ ਕਰਨਾ ੫. ਜਮਾਨਤ ਦੇਣਾ, ਜ਼ਿੰਮੇਵਾਰੀ ਲੈਣੀ, 'ਵੈਦੋ ਨ ਵਾਈ ਭੈਣੋ ਨ ਭਾਈ' (ਮਾਰੂ ਮਹਲਾ ੫) ਵੈਦ, ਭੈਣ, ਭਾਈ ਆਦਿ ਕੋਈ ਵਾਈ (ਰਖਕ) ਨਹੀਂ। ਵਾਈ ਸ਼ਬਦ ਦਾ ਅੱਗੇ ਪਿੱਛੇ ਅਨ੍ਵਯ ਹੈ।

**ਨਿਰਣੈ:** ਸ਼ਬਦਾਰਥ ਦੇ ਅਰਥ ਨਾਲੋਂ ਫਰੀਦਕੋਟ ਵਾਲੇ ਸਟੀਕ ਤੇ ਦਰਪਣ ਦੇ ਕਰਤਾ ਨੇ 'ਵਾਈ' ਪਦ ਦੇ ਜੋ ਅਰਥ ਕੀਤੇ ਹਨ ਉਹ ਵਧੇਰੇ ਢੁਕਵੇਂ ਹਨ। 'ਰਖਕ' ਦੀ ਥਾਂ ਸਹਾਈ ਪਦ ਦੀ ਵਰਤੋਂ ਪਹਿਲਾਂ ਹੀ

ਉਪ੍ਰੋਕਤ ਪੰਕਤੀ ਵਿਚ ਉਪਲਬਧ ਹੈ। 'ਦਵਾਈ' ਨਾਲ 'ਵਾਈ' ਦਾ ਸੁੰਦਰ ਸੁਮੇਲ ਹੈ ਕਿਉਂਕਿ ਜਿਵੇਂ 'ਭੈਣੈ ਨ ਭਾਈ' ਤਿਵੇਂ 'ਵੈਦੋ ਨ ਵਾਈ' ਭਾਵ ਵੈਦ ਤੇ ਦਵਾਈ ਦੋਵੇਂ ਹੀ ਸਹਾਇਕ ਨਹੀਂ ਹੋ ਸਕਦੇ, ਇਕ ਰਾਮ ਹੀ ਸਹਾਈ ਹੋ ਸਕਦਾ ਹੈ।

**ਨੋਟ**- ਸ੍ਰੀ ਕਰਤਾਰਪੁਰ ਵਾਲੇ ਸਰੂਪ ਵਿਚ ਇਸ ਸ਼ਬਦ ਤੇ 'ਮਾਰੂ ਮਹਲਾ ੫' ਨਹੀਂ ਦਿੱਤਾ ਹੋਇਆ।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਸਮਝਦਾ ਹੈ ਜੇ ਉਹ ਬੀਮਾਰ ਹੋ ਗਿਆ ਤਾਂ ਵੈਦ ਉਸ ਦੀ ਰਖਿਆ ਕਰਨ ਦੇ ਸਮਰਥ ਹਨ ਜੇ ਕੋਈ ਤਕਲੀਫ਼ ਹੋਈ ਤਾਂ ਮਾਈ ਭਾਈ ਭਾਵ ਰਿਸ਼ਤੇਦਾਰ ਰਖਿਆ ਕਰਨ ਵਾਲੇ ਹਨ। ਪਰ ਇਹ ਇਸ ਨੂੰ ਭੁਲੇਖਾ ਹੈ। ਔਕੜ ਪੈਣ ਤੇ ਸੰਬੰਧੀਆਂ ਜਾਂ ਹਕੀਮਾਂ ਵਿਚੋਂ ਕੋਈ ਵੀ ਇਸ ਨੂੰ ਨਹੀਂ ਬਚਾ ਸਕਦਾ, ਕੇਵਲ ਇਕ ਪਰਮੇਸ਼ਰ ਜੋ ਘਟਾਂ ਘਟਾਂ ਵਿਚ ਵਿਆਪਕ ਹੈ, ਬਚਾਉਣ ਦੇ ਸਮਰਥ ਹੈ। ਇਸ ਲਈ, ਸਾਰਾ ਜੀਵਨ ਉਸ ਪ੍ਰਭੂ ਦੇ ਅਰਪਣ ਕਰ ਦੇਣਾ ਚਾਹੀਦਾ ਹੈ। ਭਗਤ ਤੇ ਸੰਤ ਜਨਾ ਦਾ ਪ੍ਰਾਣ ਅਧਾਰਾ ਤੇ ਰਖਣਹਾਰਾ ਇਕੋ ਇਕ ਪਰਮੇਸ਼ਰ ਹੈ, ਇਸ ਲਈ ਸਾਰੇ ਜੀਵ ਸਚੇ ਸਾਹਿਬ ਦਾ ਸਿਮਰਨ ਕਰਦੇ ਹਨ ਕਿਉਂਕਿ ਉਹ ਪਰੀਪੂਰਨ ਹੈ:--

**ਆਦਿ ਪੂਰਨ ਮਧ ਪੂਰਨ ਅੰਤਿ ਪੂਰਨ ਪਰਮੇਸੁਰਹ ॥**

**ਸਿਮਰੰਤਿ ਸੰਤ ਸਰਬਤ੍ਰ ਰਮਣੰ,ਨਾਨਕ ਅਘ ਨਾਸਨ ਜਗਦੀਸੁਰਹ॥** [ਪੰਨਾ ੭੦੫

ੴ ਸਤਿਗੁਰ ਪ੍ਰਸਾਦਿ ॥

**ਮਾਰੂ ਮਹਲਾ ੯ ॥ ਹਰਿ ਕੋ ਨਾਮੁ ਸਦਾ ਸੁਖਦਾਈ ॥ ਜਾ ਕਉ ਸਿਮਰਿ ਅਜਾਮਲੁ ਉਧਰਿਓ, ਗਨਿਕਾ ਹੂ ਗਤਿ ਪਾਈ ॥੧॥ਰਹਾਉ॥ ਪੰਚਾਲੀ ਕਉ ਰਾਜ ਸਭਾ ਮਹਿ, ਰਾਮਨਾਮ ਸੁਧਿ ਆਈ ॥ ਤਾ ਕੋ ਦੂਖੁ ਹਰਿਓ ਕਰੁਣਾਮੈ, ਅਪਨੀ ਪੈਜ ਬਢਾਈ ॥੧॥ ਜਿਹ ਨਰ ਜਸੁ ਕਿਰਪਾ ਨਿਧਿ ਗਾਇਓ, ਤਾ ਕਉ ਭਇਓ ਸਹਾਈ ॥ ਕਹੁ ਨਾਨਕ ਮੈ ਇਹੀ ਭਰੋਸੈ, ਗਹੀ ਆਨਿ ਸਰਣਾਈ ॥੨॥੧॥**

## ਉਚਾਰਨ ਸੇਧ

**ਫੁਟਕਲ**: (੧) 'ਕਰੁਣਾਮੈ' ਨੂੰ 'ਕਰੁਣਾ ਮੈ' ਪਦ ਛੇਦ ਕਰਕੇ ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ**: ਸੁਖਦਾਈ=ਸੁਖ ਦੇਣ ਵਾਲਾ। ਜਾ ਕਉ=ਜਿਸ (ਨਾਮ) ਨੂੰ। ਸਿਮਰਿ=ਸਿਮਰ ਕੇ। ਅਜਾਮਲ=ਕਨੌਜ ਦੇਸ਼ ਦੇ ਇਕ ਦੁਰਚਾਰੀ ਬ੍ਰਾਹਮਣ ਦਾ ਨਾਂ। ਉਧਰਿਓ=ਤਰ ਗਿਆ। ਗਨਿਕਾ ਹੂ=ਵੇਸ਼ਵਾ ਨੇ ਭੀ। ਗਤਿ=ਗਤੀ, ਮੁਕਤੀ।੧।ਰਹਾਉ। ਪੰਚਾਲੀ=ਪੰਚਾਲ ਦੇਸ਼ ਦੀ ਰਾਜ ਕੁਮਾਰੀ, ਦ੍ਰੋਪਤੀ। ਰਾਜ ਸਭਾ ਮਹਿ=(ਦੁਰਯੋਧਨ ਦੇ) ਰਾਜ ਦਰਬਾਰ ਵਿਚ। ਸੁਧਿ=ਹੋਸ਼, ਸੁਰਤਿ, ਸੋਝੀ। ਤਾ ਕੋ=ਉਸ (ਦ੍ਰੋਪਤੀ) ਦਾ। ਹਰਿਓ=ਦੂਰ ਕੀਤਾ। ਕਰੁਣਾਮੈ=ਦਇਆ ਸਰੂਪ। ਪੈਜ=ਇਜ਼ਤ। ਬਢਾਈ=ਵਧਾ ਲਈ।੧। ਜਿਹ ਨਰ=ਜਿਨ੍ਹਾਂ ਮਨੁੱਖਾਂ ਨੇ। ਜਸੁ=ਸਿਫਤਿ ਸਾਲਾਹ। ਕਿਰਪਾ ਨਿਧਿ=ਕਿਰਪਾ ਦੇ ਖਜ਼ਾਨੇ (ਪ੍ਰਭੂ) ਦਾ। ਤਾ ਕਉ=ਉਨ੍ਹਾਂ (ਮਨੁੱਖਾਂ)

ਨੂੰ। ਭਇਓ ਸਹਾਈ=ਮਦਦਗਾਰ ਹੋਇਆ। ਇਹੀ ਭਰੋਸੈ=ਇਸ ਭਰੋਸੇ (ਆਸਰੇ) ਤੇ। ਗਹੀ=ਫੜੀ। ਆਨਿ=ਆ ਕੇ। ਸਰਣਾਈ=ਸ਼ਰਨ।੨।

**ਅਰਥ:** (ਹੇ ਭਾਈ!) ਪਰਮੇਸ਼ਰ ਦਾ ਨਾਮ ਸਦਾ ਸੁਖ ਦੇਣ ਵਾਲਾ ਹੈ। ਜਿਸ (ਨਾਮ) ਨੂੰ ਸਿਮਰ ਕੇ ਅਜਾਮਲ (ਪਾਪੀ ਸੰਸਾਰ ਸਾਗਰ ਤੋਂ) ਤਰ ਗਿਆ ਤੇ ਗਨਿਕਾ (ਵੇਸਵਾ) ਨੇ ਵੀ ਮੁਕਤੀ ਪਾ ਲਈ (ਤੂੰ ਉਸ ਨੂੰ ਸਿਮਰ)।੧।ਰਹਾਉ।

(ਹੇ ਭਾਈ! ਦੁਰਜੋਧਨ ਦੇ) ਰਾਜ ਦਰਬਾਰ ਵਿਚ ਦ੍ਰੋਪਦੀ ਨੂੰ ਪਰਮੇਸ਼ਰ ਦਾ ਨਾਮ (ਜਪਣ ਦੀ) ਸੋਝੀ ਆਈ। ਦਇਆ ਸਰੂਪ (ਮਾਲਕ) ਨੇ ਉਸ (ਦ੍ਰੋਪਤੀ ਦਾ) ਦੁਖ ਦੂਰ ਕੀਤਾ (ਅਤੇ ਉਸ ਦੀ ਰਖਿਆ ਕਰਕੇ) ਆਪਣੀ ਇਜ਼ਤ (ਵਡਿਆਈ) ਵਧਾਈ ।੧।

(ਹੇ ਭਾਈ!) ਜਿਨ੍ਹਾਂ ਮਨੁੱਖਾਂ ਨੇ ਕਿਰਪਾ ਦੇ ਖਜ਼ਾਨੇ (ਪ੍ਰਭੂ) ਦਾ ਜਸ ਗਾਇਆ, (ਪਰਮਾਤਮਾ) ਉਨ੍ਹਾਂ ਨੂੰ ਮਦਦਗਾਰ ਹੋਇਆ (ਭਾਵ ਬਹੁੜਿਆ)। ਨਾਨਕ! ਆਖ ਕਿ ਮੈਂ ਵੀ ਇਸੇ ਭਰੋਸੇ ਤੇ (ਕਿ ਪ੍ਰਭੂ ਸ਼ਰਨ ਪਇਆਂ ਦੀ ਲਾਜ ਰਖਦਾ ਹੈ), ਆ ਕੇ ਉਸ (ਪ੍ਰਭੂ ਦੀ) ਸ਼ਰਨ ਫੜੀ ਹੈ।੨।੧।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦਾ ਨਾਮ ਕਿਸੇ ਇਕ ਸਮੇਂ ਨਹੀਂ, ਹਰ ਸਮੇਂ ਹੀ ਸੁਖ ਦੇਣ ਵਾਲਾ ਹੈ ਇਸ ਬਾਰੇ ਜੋ ਨਿਰਣਾ ਕਰਨਾ ਹੋਵੇ ਤਾਂ ਅਜਾਮਲ, ਗਨਿਕਾ, ਤੇ ਦ੍ਰੋਪਤੀ ਦਾ ਪ੍ਰਸੰਗ ਪੜ੍ਹ ਕੇ ਵੇਖ ਲਵੋ, ਤੁਹਾਡੀ ਤਸੱਲੀ ਹੋ ਜਾਵੇਗੀ। ਗੁਰੂ ਤੇਗ ਬਹਾਦਰ ਸਾਹਿਬ ਬੀਤੇ ਪ੍ਰਸੰਗਾਂ ਨੂੰ ਮੁਖ ਰਖ ਕੇ ਫੁਰਮਾਨ ਕਰ ਰਹੇ ਹਨ ਕਿ ਮੈਂ ਵੀ ਇਸੇ ਭਰੋਸੇ ਤੇ ਕਿ ਪਰਮੇਸ਼ਰ ਦੁਖੀਆਂ ਦਾ ਮਦਦਗਾਰ ਹੈ, ਉਸ ਦੀ ਸ਼ਰਨ ਫੜੀ ਹੈ।

ਨੋਟ- ਅਜਾਮਲ, ਗਨਿਕਾ ਤੇ ਦ੍ਰੋਪਤੀ ਦੀ ਵਿਥਿਆ ਦਾ ਵਿਸਥਾਰ ਰਾਗ ਨਟ ਨਰਾਇਨ ਵਿਚ ਦੇ ਦਿੱਤਾ ਹੈ।

**ਮਾਰੂ ਮਹਲਾ ੯ ॥ ਅਬ ਮੈ ਕਹਾ ਕਰਉ, ਰੀ ਮਾਈ ॥ ਸਗਲ ਜਨਮੁ ਬਿਖਿਅਨ ਸਿਉ ਖੋਇਆ, ਸਿਮਰਿਓ ਨਾਹਿ ਕਨ੍ਹਾਈ ॥੧॥ਰਹਾਉ॥ ਕਾਲ ਫਾਸ ਜਬ ਗਰ ਮਹਿ ਮੇਲੀ, ਤਿਹ ਸੁਧਿ ਸਭ ਬਿਸਰਾਈ ॥ ਰਾਮਨਾਮ ਬਿਨੁ ਯਾ ਸੰਕਟ ਮਹਿ, ਕੋ ਅਬ ਹੋਤ ਸਹਾਈ ॥੧॥ ਜੋ ਸੰਪਤਿ ਅਪਨੀ ਕਰਿ ਮਾਨੀ, ਛਿਨ ਮਹਿ ਭਈ ਪਰਾਈ ॥ ਕਹੁ ਨਾਨਕ ਯਹ ਸੋਚ ਰਹੀ ਮਨਿ, ਹਰਿ ਜਸੁ ਕਬਹੂ ਨ ਗਾਈ ॥੨॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਕਹਾਂ, ਕਰਉਂ, ਸਿਉਂ, ਨਾਹਿੰ, ਮੈਂ, ਤਿਹਂ।

**ਪਦ ਅਰਥ:** ਅਬ=ਹੁਣ। ਕਹਾ ਕਰਉ=ਕੀ ਕਰਾਂ?। ਰੀ ਮਾਈ=ਹੇ ਮਾਂ!। ਸਗਲ=ਸਾਰਾ। ਬਿਖਿਅਨ ਸਿਉ=ਵਿਸ਼ਿਆਂ ਵਿਕਾਰਾਂ ਨਾਲ। ਖੋਇਆ=ਜਾਇਆ ਕਰ ਦਿੱਤਾ ਹੈ। ਕਨ੍ਹਾਈ=ਕਨ੍ਹਈਆ, ਪਰਮੇਸ਼ਰ।੧।ਰਹਾਉ। ਕਾਲ ਫਾਸ=ਮੌਤ ਦੀ ਫਾਹੀ। ਜਬ=ਜਦੋਂ। ਗਰ ਮਹਿ=ਗਲ ਵਿਚ। ਮੇਲੀ=ਪਾ ਦਿੱਤੀ। ਯਾ ਸੰਕਟ ਮਹਿ=ਇਸ ਮੁਸੀਬਤ, ਬਿਪਤਾ ਵਿਚ। ਕੋ=ਕੌਣ?। ਸਹਾਈ=ਮਦਦਗਾਰ।੧। ਸੰਪਤਿ=ਸੰਪਤੀ, ਧਨ ਪਦਾਰਥ। ਅਪਨੀ ਕਰਿ ਮਾਨੀ=ਆਪਣੀ ਕਰਕੇ (ਜਾਣ ਕੇ) ਮੰਨੀ ਸੀ। ਪਰਾਈ=ਬਿਗਾਨੀ। ਯਹ=ਇਹ। ਮਨਿ=ਮਨ ਵਿਚ।੨।

**ਫੁਟਕਲ :** 'ਕਨ੍ਹਾਈ' ਦੇ ਨੰਨੇ ਨੂੰ ਲੱਗਾ ਅੱਧਾ 'ਹ' ਉਚਾਰਨਾ ਜ਼ਰੂਰੀ ਹੈ।

**ਅਰਥ:** ਹੇ ਮਾਂ! ਹੁਣ ਮੈਂ ਕੀ ਕਰਾਂ? (ਮੈਂ ਆਪਣਾ) ਸਾਰਾ ਜਨਮ ਵਿਸ਼ੇ ਵਿਕਾਰਾਂ ਨਾਲ (ਲਗ ਕੇ) ਜਾਇਆ ਕਰ ਦਿੱਤਾ ਹੈ, ਪਰਮੇਸ਼ਰ ਦਾ ਸਿਮਰਨ ਕਦੇ ਵੀ ਨਹੀਂ ਕੀਤਾ।੧।ਰਹਾਉ।

(ਜਮਰਾਜ ਨੇ) ਜਦੋਂ ਮੌਤ ਦੀ ਫਾਹੀ (ਜੀਵ ਦੇ ਗਲ ਵਿਚ ਪਾ ਦਿਤੀ ਉਸ (ਫਾਹੀ ਨੇ ਜੀਵ ਦੀ ਸਾਰੀ) ਸੁੱਧ ਬੁੱਧ ਭੁਲਾ ਦਿਤੀ। ਪਰਮੇਸ਼ਰ ਦੇ ਨਾਮ ਤੋਂ ਬਿਨਾਂ ਹੁਣ (ਇਸ) ਸੰਕਟ ਦੀ (ਘੜੀ ਵਿਚ ਹੋਰ) ਕੌਣ ਮਦਦਗਾਰ ਹੋ ਸਕਦਾ ਹੈ? (ਭਾਵ ਕੋਈ ਨਹੀਂ ਹੋ ਸਕਦਾ)।੧।

(ਜੀਵ) ਜਿਹੜੀ ਸੰਪਤੀ (ਧਨ ਦੌਲਤ) ਆਪਣੀ ਕਰਕੇ ਮੰਨੀ ਬੈਠਾ ਸੀ (ਸਰੀਰ ਛੱਡਣ ਤੇ ਉਹ ਇਕ) ਛਿਨ ਵਿਚ (ਸਾਰੀ) ਬਿਗਾਨੀ ਹੋ ਗਈ। ਨਾਨਕ! ਆਖ ਕਿ (ਅੰਤ ਸਮੇਂ ਜੀਵ ਦੇ) ਮਨ ਵਿਚ ਇਹ ਸੋਚ (ਚਿੰਤਾ ਬਣੀ) ਰਹੀ (ਭਾਵ ਪਛਤਾਵਾ ਕੀਤਾ ਕਿ ਉਸ ਨੇ ਵਿਅਰਥ ਹੀ ਜਨਮ ਗਵਾ ਦਿੱਤਾ, ਕਿਉਂਕਿ ਉਸਨੇ ਆਪਣੇ ਜੀਵਨ ਕਾਲ ਵਿਚ) ਪਰਮੇਸ਼ਰ ਦੀ ਕੀਰਤੀ (ਸਿਫਤਿ ਸਾਲਾਹ) ਕਦੇ ਵੀ ਗਾਇਨ ਨਹੀਂ ਕੀਤੀ।੨।੨।

## ਸਾਰੰਸ਼ ਅਤੇ ਸਿਧਾਂਤ

ਹੇ ਮਾਈ! ਹੁਣ ਤੂੰ ਹੀ ਦਸ ਕਿ ਮੈਂ ਕੀ ਕਰਾਂ? ਜੀਵ ਦਾ ਸਾਰਾ ਜਨਮ ਵਿਸ਼ੇ ਵਿਕਾਰਾਂ ਵਿਚ ਵਿਅਰਥ ਹੀ ਚਲਾ ਗਿਆ। ਪ੍ਰਭੂ ਦਾ ਸਿਮਰਨ ਇਕ ਨਿਮਖ ਭਰ ਵੀ ਨਹੀਂ ਕੀਤਾ। ਜਦੋਂ ਕਾਲ ਦੀ ਫਾਹੀ ਗਲ ਵਿਚ ਪਵੇਗੀ ਤਾਂ ਉਥੇ ਪਰਮੇਸ਼ਰ ਦੇ ਨਾਮ ਤੋਂ ਬਿਨਾ ਇਸ ਜੀਵ ਦਾ ਕੌਣ ਸਹਾਈ ਹੋਵੇਗਾ? ਜੀਵਨ ਭਰ ਵਿਚ ਜੋ ਸੰਪਤੀ ਇਕੱਠੀ ਕੀਤੀ ਸੀ, ਉਹ ਇਥੇ ਹੀ ਪਰਾਈ ਹੋ ਗਈ। ਜੀਵ ਦੇ ਮਨ ਵਿਚ ਅੰਤ ਸਮੇਂ ਇਕ ਚਿੰਤਾ ਹੀ ਰਹਿ ਗਈ ਹੈ ਕਿ ਉਸ ਨੇ ਹਰੀ ਦੀ ਕੀਰਤੀ ਕਦੇ ਨਹੀਂ ਗਾਈ, ਹੁਣ ਕੀ ਬਣੇਗਾ? ਬਸ ਇਸੇ ਚਿੰਤਾ ਵਿਚ ਨਾਮ-ਸਿਮਰਨ ਤੋਂ ਬਿਨਾ ਜੀਵ ਜਗਤ ਚੋਂ ਸਖਣਾ ਹੀ ਟੁਰ ਜਾਂਦਾ ਹੈ। ਸਿਧਾਂਤ ਇਹ ਹੈ ਕਿ ਸੰਕਟ ਤੋਂ ਬਚਣ ਲਈ ਕੇਵਲ ਪ੍ਰਭੂ ਦਾ ਨਾਮ ਹੀ ਸਹਾਇਕ ਹੋ ਸਕਦਾ ਹੈ।

**ਮਾਰੂ ਮਹਲਾ ੯ ॥ ਮਾਈ, ਮੈ ਮਨ ਕੋ ਮਾਨੁ ਨ ਤਿਆਗਿਓ ॥ ਮਾਇਆ ਕੇ ਮਦਿ ਜਨਮੁ ਸਿਰਾਇਓ, ਰਾਮ ਭਜਨ ਨਹ ਲਾਗਿਓ॥੧॥ਰਹਾਉ॥ ਜਮ ਕੋ ਡੰਡੁ ਪਰਿਓ ਸਿਰ ਊਪਰਿ, ਤਬ ਸੋਵਤ ਤੈ ਜਾਗਿਓ॥ ਕਹਾ ਹੋਤ ਅਬ ਕੈ ਪਛੁਤਾਏ, ਛੂਟਤ ਨਾਹਿਨ ਭਾਗਿਓ॥੧॥ ਇਹ ਚਿੰਤਾ ਉਪਜੀ ਘਟ ਮਹਿ ਜਬ, ਗੁਰ ਚਰਨਨ ਅਨੁਰਾਗਿਓ॥ ਸੁਫਲੁ ਜਨਮੁ ਨਾਨਕ ਤਬ ਹੂਆ, ਜਉ ਪ੍ਰਭ ਜਸ ਮਹਿ ਪਾਗਿਓ॥੨॥੩॥**

**ਪਦ ਅਰਥ:** ਮਦਿ=ਨਸ਼ੇ ਵਿਚ। ਸਿਰਾਇਓ=ਬਤੀਤ ਹੋ ਗਿਆ।੧।ਰਹਾਉ। ਡੰਡੁ=ਡੰਡਾ। ਪੜਿਓ ਸਿਰ ਊਪਰਿ=ਸਿਰ ਉਤੇ ਪਿਆ। ਤਬ=ਤਦੋਂ। ਸੋਵਤ ਤੈ=ਸੁਤੇ ਰਹਿਣ ਤੋਂ (ਕਈ ਸਰੂਪਾਂ ਵਿਚ 'ਤੇ' ਦੀ ਥਾਂ 'ਤੈ' ਪਾਠ ਦਰਜ ਹੈ। ਕਹਾ ਹੋਤ=ਕੀ ਹੋ ਸਕਦਾ ਹੈ?। ਅਬੇ ਕੈ ਪਛੁਤਾਏ=ਹੁਣ ਦੇ ਪਛਤਾਇਆਂ। ਛੂਟਤ ਨਾਹਿਨ ਭਾਗਿਓ=ਭਜਿਆਂ (ਜਮ ਤੋਂ) ਛੁਟਕਾਰਾ ਨਹੀਂ ਹੋ ਸਕਦਾ।੧। ਉਪਜੀ=ਪੈਦਾ ਹੋਈ। ਘਟ ਮਹਿ ਜਬ=ਜਦੋਂ ਹਿਰਦੇ ਵਿਚ। ਅਨੁਰਾਗਿਓ=ਪਿਆਰ ਪਾਇਆ। ਸਫਲੁ=ਕਾਮਯਾਬ। ਤਬ=ਤਦੋਂ। ਜਉ=ਜਦੋਂ। ਪ੍ਰਭ ਜਸ ਮਹਿ=ਪ੍ਰਭੂ ਦੇ ਜਸ ਵਿਚ। ਪਾਗਿਓ=ਪਿਆਰ ਪਾਇਆ। ਸਫਲੁ=ਕਾਮਯਾਬ। ਤਬ=ਤਦੋਂ। ਜਉ=ਜਦੋਂ। ਪ੍ਰਭ ਜਸ ਮਹਿ=ਪ੍ਰਭੂ ਦੇ ਜਸ ਵਿਚ। ਪਾਗਿਓ=(ਮੈ) ਪਿਆ।

**ਅਰਥ:** ਹੇ ਮਾਂ! ਮੈਂ (ਆਪਣੇ) ਮਨ ਦਾ ਹੰਕਾਰ ਨਾ ਛਡਿਆ। ਮਾਇਆ ਦੇ ਨਸ਼ੇ ਵਿਚ ਹੀ (ਮੇਰਾ) ਜਨਮ ਬਤੀਤ ਹੋ ਗਿਆ, ਪਰਮਾਤਮਾ ਦੇ ਭਜਨ ਵਿਚ (ਰੱਤਾ ਭਰ) ਨਹੀਂ ਲੱਗਾ।੧।ਰਹਾਉ।

(ਹੇ ਮਾਂ! ਜਦੋਂ) ਜਮ ਦਾ ਡੰਡਾ (ਜੀਵ ਦੇ) ਸਿਰ ਉਤੇ ਪਿਆ ਭਾਵ ਵਜਿਆ ਤਦੋਂ (ਇਹ ਮਾਇਆ ਮੋਹ ਵਿਚ) ਸੁਤੇ ਰਹਿਣ ਤੋਂ ਜਾਗਿਆ। (ਹੇ ਭਾਈ!) ਹੁਣ ਦੇ ਪਛਤਾਵਾ ਕੀਤਿਆਂ ਕੀ ਬਣਦਾ ਹੈ? (ਹੁਣ ਤਾਂ ਜਮ ਤੋਂ) ਭਜਿਆਂ ਵੀ ਛੁਟਕਾਰਾ ਨਹੀਂ ਹੋ ਸਕਦਾ।੧।

(ਹੇ ਮਾਂ!) ਜਦੋਂ ਇਹ ਚਿੰਤਾ (ਮੇਰੇ) ਹਿਰਦੇ ਵਿਚ ਪੈਦਾ ਹੋਈ (ਮੈਂ ਭਜਨ ਨਹੀਂ ਕੀਤਾ ਤਦੋਂ) ਗੁਰੂ ਦੇ ਚਰਨਾ ਵਿਚ (ਮੇਰਾ) ਪਿਆਰ ਪੈ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਦੋਂ (ਮਨੁੱਖਾ) ਜਨਮ ਸਫਲ ਹੋ ਗਿਆ, ਜਦੋਂ ਪ੍ਰਭੂ ਦੇ ਜਸ ਵਿਚ ਪੈ ਗਿਆ (ਭਾਵ ਮਗਨ ਹੋ ਗਿਆ)।੨।੩।

## ਅਰਥ ਭੇਦ ਅਤੇ ਨਿਰਣੈ

### ੳ- ਕਹਾ ਹੋਤ ਅਬ ਕੇ ਪਛੁਤਾਏ, ਛੂਟਤ ਨਾਹਿਨ ਭਾਗਿਓ ॥

ਵਖ ਵਖ ਅਰਥ:

੧) ਫਰੀਦਕੋਟ ਸਟੀਕ ਵਿਚ ਇਸ ਪੰਕਤੀ ਨੂੰ ਇਉਂ ਪਦ ਛੇਦ ਕੀਤਾ ਗਿਆ ਹੈ:-

**ਕਹਾ ਹੋਤ ਅਬ ਕੇ ਪਛੁਤਾਏ, ਛੂਟਤ ਨਾਹ ਨਿਭਾਗਿਓ ॥**

**ਅਰਥ**-ਤਬ ਜਮਦੂਤ ਕਹਿਤੇ ਹੈ ਅਬ ਕੇ ਪਛਤਾਏ ਹੂਏ ਕਿਆ ਹੋਤਾ ਹੈ ਹੇ ਅਭਾਗੇ ਅਬ ਤੂੰ ਨਹੀਂ ਛੂਟਤਾ ਹੈ।

੨) 'ਸ਼ਬਦਾਰਥ' ਵਿਚ ਪੂਰੀ ਪੰਕਤੀ ਦੇ ਅਰਥ ਨਹੀਂ ਦਿੱਤੇ ਗਏ ਕੇਵਲ 'ਕਹਾ' ਪਦ ਦੇ ਕੀ? ਅਤੇ 'ਛੂਟਤ ਨਾਹਿ ਨ ਭਾਗਿਓ' ਦੇ ਅਰਥ ਇਉਂ ਕੀਤੇ ਗਏ ਹਨ:-ਭਜ ਕੇ ਛੁਟ ਨਹੀਂ ਸਕੀਦਾ।

੩) ਦਰਪਣ ਦੇ ਕਰਤਾ ਨੇ 'ਨਾਹਿਨ' ਜੁੜਤ ਪਦ ਦਿੱਤਾ ਹੈ ਅਤੇ ਪੰਕਤੀ ਦੇ ਅਰਥ ਇਉਂ ਕੀਤੇ ਹਨ-ਪਰ ਉਸ ਦੇ ਪਛੁਤਾਵੇ ਨਾਲ ਕੁਝ ਸਵਰਦਾ ਨਹੀਂ, (ਕਿਉਂਕਿ ਉਸ ਵੇਲੇ ਜਮਾਂ ਪਾਸੋਂ) ਭਜਿਆਂ ਖ਼ਲਾਸੀ ਨਹੀਂ ਹੋ ਸਕਦੀ)।

੪) (ਪਰ ਸਮਾਂ ਲੰਘ ਕੇ) ਮਗਰੋਂ ਪਛਤਾਵਾ ਕਰਨ ਦਾ ਕੀ ਲਾਭ? (ਕਿਉਂਕਿ ਓਦੋਂ ਕੋਈ ਕਮਾਈ ਕਰਕੇ ਜਮਾਂ ਤੋਂ) ਛੁਟਕਾਰਾ ਨਹੀਂ ਹੋ ਸਕਦਾ ਤੇ ਨਾ ਹੀ ਨਸ ਕੇ ਕਿਤੇ ਜਾਇਆ ਜਾ ਸਕਦਾ ਹੈ।

[ਭਾਈ ਜੁਗਿੰਦਰ ਸਿੰਘ ਜੀ ਤਲਵਾੜਾ

**ਨਿਰਣੈ:** ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਵਿੱਚ 'ਨਾਹਿਨ' ਸ਼ਬਦ ਦੀ ਵਰਤੋਂ ਆਮ ਮਿਲਦੀ ਹੈ, ਜਿਵੇਂ 'ਨਾਹਿਨ' ਗੁਨ ਨਾਹਿਨ ਕਛੁ ਜਪੁ ਤਪੁ...'। ਇਸ ਲਈ 'ਨਾਹਿ ਨ' ਪਦ ਛੇਦ ਕਰਨਾ ਠੀਕ ਨਹੀਂ ਹੈ। 'ਨਿਭਾਗਿਓ' ਪਾਠ ਕਰਨਾ ਠੀਕ ਨਹੀਂ। ਅਕਸਰ 'ਸੁਭਾਗਾ' ਦੇ ਉਲਟ 'ਅਭਾਗਾ' ਸ਼ਬਦ ਵਰਤਿਆ ਗਿਆ। ਕੇਵਲ ਇਕ ਥਾਂ ਤੇ 'ਨਿਭਾਗੜੋ' ਸ਼ਬਦ ਵਰਤਿਆ ਹੋਇਆ ਮਿਲਦਾ ਹੈ।

### ਅ- ਇਹ ਚਿੰਤਾ ਉਪਜੀ ਘਟ ਮਹਿ ਜਬ, ਗੁਰ ਚਰਨਨ ਅਨੁਰਾਗਿਓ ॥

ਵਖ ਵਖ ਅਰਥ:

੧. ਜਬ ਇਹੁ ਚਿੰਤਾ ਰਿਦੇ ਮੈਂ ਉਤਪੰਨ ਹੂਈ ਤਬ ਗੁਰੋਂ ਕੇ ਚਰਨੋਂ ਮੇ ਪ੍ਰੇਮ ਯੁਕਤ ਹੂਆ। [ਫ਼.ਸ

੨. ਹੇ ਭਾਈ! ਜਦੋਂ ਮਨੁੱਖ ਗੁਰੂ ਦੇ ਚਰਨਾਂ ਵਿਚ ਪਿਆਰ ਪਾਂਦਾ ਹੈ, ਤਦੋਂ ਉਸ ਦੇ ਹਿਰਦੇ ਵਿਚ ਇਹ ਫੁਰਨਾ ਉਠਦਾ ਹੈ (ਕਿ ਪ੍ਰਭੂ ਦੇ ਭਜਨ ਤੋਂ ਬਿਨਾ ਉਮਰ ਵਿਅਰਥ ਹੀ ਬੀਤਦੀ ਰਹੀ)। [ਦਰਪਣ

੩. ਜਦ ਏਹ ਚਿੰਤਾ=ਸੋਚ ਮੇਰੇ ਮਨ ਵਿਚ ਪੈਦਾ ਹੋਈ ਤਦ ਮੈਂ ਗੁਰਚਰਨਾ ਨਾਲ ਅਨੁਰਾਗਿਓ ਪ੍ਰੇਮ ਕੀਤਾ। [ਸੰ.ਸ.

੪. ਜਦੋਂ ਗੁਰੂ ਦੇ ਚਰਨਾਂ ਵਿਚ ਪਿਆਰ ਪਿਆ ਤਦੋਂ (ਪਿਛਲੇ ਕੀਤੇ ਮੰਦੇ-ਕਰਮਾਂ ਦੇ ਪਛਤਾਵੇ ਦੀ ਅਤੇ ਅਗੋਂ ਸਿਫਤਿ-ਸਾਲਾਹ ਕਰਨ ਦੀ) ਹਿਰਦੇ ਵਿਚ ਇਹ ਭਾਵਨਾ ਉਤਪੰਨ ਹੋਈ।

[ਭਾ. ਜੋਗਿੰਦਰ ਸਿੰਘ ਜੀ ਤਲਵਾੜਾ

**ਨਿਰਣੈ**: ਇਸ ਪੰਕਤੀ ਵਿਚ 'ਜਬ' ਪਦ ਨੂੰ ਅੱਗੇ ਪਿੱਛੇ ਲਾਉਣ ਨਾਲ ਅਰਥ ਕਰਨ ਵਿਚ ਬੜਾ ਫ਼ਰਕ ਪੈਂਦਾ ਹੈ। ਨੰਬਰ ੧ ਤੇ ੩ ਦੇ ਅਰਥਾਂ ਅਨੁਸਾਰ ਇਸ ਪੰਕਤੀ ਦਾ ਬਿਸਰਾਮ ਇਉਂ ਬਣਦਾ ਹੈ:-

**ਇਹ ਚਿੰਤਾ ਉਪਜੀ ਘਟ ਮਹਿ ਜਬ, ਗੁਰ ਚਰਨਨ ਅਨੁਰਾਗਿਓ ॥**

ਨੰਬਰ ੨ ਤੇ ੪ ਦੇ ਅਰਥਾਂ ਵਿਚ 'ਇਹ ਚਿੰਤਾ ਉਪਜੀ ਘਟ ਮਹਿ, ਜਬ ਗੁਰ ਚਰਨਨ ਅਨੁਰਾਗਿਓ' ਤੇ ਬਿਸਰਾਮ ਲਾਇਆ ਗਿਆ ਹੈ।

ਆਪਣੇ ਪਿਛਲੇ ਜੀਵਨ ਤੇ ਝਾਤ ਮਾਰਿਆਂ ਹੀ ਚਿੰਤਾ ਪੈਦਾ ਹੋਈ ਕਿ ਮੈਂ ਭਜਨ ਨਹੀਂ ਕੀਤਾ, ਇਹ ਚਿੰਤਾ ਹਿਰਦੇ ਵਿਚ ਪੈਦਾ ਹੋਈ ਤਦੋਂ ਮੇਰਾ ਗੁਰੂ ਦੇ ਚਰਨਾਂ ਵਲ ਪ੍ਰੇਮ ਲੱਗਾ। ਇਹ ਅਰਥ ਸ਼ਬਦ ਦੇ ਵਿਸ਼ਾ ਵਸਤੂ ਦੇ ਅਨੁਕੂਲ ਹਨ। ਹਮੇਸ਼ਾਂ ਪਹਿਲਾਂ ਪਛਤਾਵਾ ਹੁੰਦਾ ਹੈ ਫਿਰ ਭਗਤੀ ਹੁੰਦੀ ਹੈ। ਜਦੋਂ ਪਹਿਲਾਂ ਪ੍ਰੇਮ ਲਗ ਗਿਆ, ਫਿਰ ਪਛਤਾਵੈ ਦਾ ਕੀ ਕੰਮ? ਸੋ, ਪਾਠ ਦਾ ਬਿਸਰਾਮ 'ਜਬ' ਪਦ ਮਗਰੋਂ ਦੇਣਾ ਹੀ ਉਚਿਤ ਹੈ।

## ਸਾਰੰਸ਼ ਅਤੇ ਸਿਧਾਂਤ

ਜੀਵਨ ਦੀ ਪੱਟੀ ਨਾਸ਼ ਕਰਨ ਵਾਲੀ ਜੇ ਕੋਈ ਸਭ ਤੋਂ ਵੱਧ ਖ਼ਤਰਨਾਕ ਚੀਜ਼ ਹੈ ਤਾਂ ਉਹ ਮਾਣ, ਹੰਕਾਰ ਹੈ। ਮਾਇਆ ਦਾ ਮਦ, ਜੁਆਨੀ ਦਾ ਮਦ, ਰਾਜ ਮਦ, ਪਤਾ ਨਹੀਂ ਕਿਤਨੇ ਹੀ ਮਦ ਹਨ ਜਿਨ੍ਹਾਂ ਵਿਚ ਲਗ ਕੇ ਜੀਵ ਆਪਣਾ ਜਨਮ ਵਿਅਰਥ ਗਵਾ ਲੈਂਦਾ ਹੈ। ਜੀਵਨ ਭਰ ਜੀਵ ਨੂੰ ਕੋਈ ਸੋਝੀ ਨਾ ਆਈ ਪਰ ਜਦੋਂ ਜਮਕਾਲ ਦਾ ਡੰਡਾ ਸਿਰ ਉਤੇ ਆ ਵਜਿਆ ਤਾਂ ਜਾਗ ਖੁਲ੍ਹੀ ਪਰ ਹੁਣ ਪਛਤਾਵਾ ਕਰਨ ਦਾ ਕੀ ਲਾਭ? ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਰਾਮਕਲੀ ਅਤੇ ਜੈਜਾਵੰਤੀ ਰਾਗ ਵਿਚ ਵੀ ਮਾਇਆ ਬਾਰੇ ਅਜਿਹੇ ਬਚਨ ਅੰਕਿਤ ਹਨ:-

**ਮਾਇਆ ਕੋ ਮਦੁ ਕਹਾ ਕਰਤੁ ਹੈ, ਸੰਗਿ ਨ ਕਾਹੂ ਜਾਈ ॥**
**ਨਾਨਕ ਕਹਤ ਚੇਤ ਚਿੰਤਾਮਨ, ਹੋਇ ਹੈ ਅੰਤਿ ਸਹਾਈ ॥** [ਪੰਨਾ ੯੦੨

ਜੇ ਇਹ ਚਿੰਤਾ, ਇਹ ਪਛਤਾਵਾ ਜੀਵ ਨੂੰ ਲਗ ਜਾਵੇ ਅਤੇ ਸਿਖ ਗੁਰੂ ਦੇ ਚਰਨਾਂ ਨਾਲ ਪਿਆਰ ਕਰਨ ਲਗ ਜਾਏ ਤਾਂ ਇਸ ਦਾ ਜਨਮ ਸਫਲ ਹੋਣ ਦੀ ਸੰਭਾਵਨਾ ਉਜਾਗਰ ਹੋ ਸਕਦੀ ਹੈ।

ਸੋ ਲੋੜ ਹੈ ਇਸ ਜੀਵਨ ਨੂੰ ਸਕਾਰਥ ਕਰਨ ਲਈ ਆਪਣੇ ਮਨ ਨੂੰ ਪ੍ਰਭੂ ਦੀ ਨਾਮ ਰੰਗਣ ਵਿਚ ਰੰਗਿਆ ਜਾਏ।

## ਮਾਰੂ ਅਸਟਪਦੀਆ ਮਹਲਾ ੧ ਘਰੁ ੧ ॥

ੴ ਸਤਿਗੁਰ ਪ੍ਰਸਾਦਿ ॥ ਬੇਦ ਪੁਰਾਣ ਕਥੇ ਸੁਣੇ, ਹਾਰੇ ਮੁਨੀ ਅਨੇਕਾ ॥ ਅਠਸਠਿ ਤੀਰਥ ਬਹੁ ਘਣਾ, ਭ੍ਰਮਿ ਥਾਕੇ ਭੇਖਾ ॥ ਸਾਚੋ ਸਾਹਿਬੁ ਨਿਰਮਲੋ, ਮਨਿ ਮਾਨੈ ਏਕਾ ॥੧॥ ਤੂ ਅਜਰਾਵਰੁ ਅਮਰੁ ਤੂ, ਸਭ ਚਾਲਣਹਾਰੀ ॥ ਨਾਮੁ ਰਸਾਇਣੁ ਭਾਇ ਲੈ, ਪਰਹਰਿ ਦੁਖੁ ਭਾਰੀ ॥੧॥ਰਹਾਉ॥ ਹਰਿ ਪੜੀਐ ਹਰਿ ਬੁਝੀਐ, ਗੁਰਮਤੀ ਨਾਮਿ ਉਧਾਰਾ ॥ ਗੁਰਿ ਪੂਰੈ ਪੂਰੀ ਮਤਿ ਹੈ, ਪੂਰੈ ਸਬਦਿ ਬੀਚਾਰਾ ॥ ਅਠਸਠਿ ਤੀਰਥ ਹਰਿਨਾਮੁ ਹੈ, ਕਿਲਵਿਖ ਕਾਟਣਹਾਰਾ ॥੨॥ ਜਲੁ ਬਿਲੋਵੈ ਜਲੁ ਮਥੈ, ਤਤੁ ਲੋੜੈ ਅੰਧੁ ਅਗਿਆਨਾ ॥ ਗੁਰਮਤੀ ਦਧਿ ਮਥੀਐ, ਅੰਮ੍ਰਿਤੁ ਪਾਈਐ ਨਾਮੁ ਨਿਧਾਨਾ ॥ ਮਨਮੁਖ ਤਤੁ ਨ ਜਾਣਨੀ, ਪਸੂ ਮਾਹਿ ਸਮਾਨਾ ॥੩॥ ਹਉਮੈ ਮੇਰਾ ਮਰੀ ਮਰੁ, ਮਰਿ ਜੰਮੈ ਵਾਰੋ ਵਾਰ ॥ ਗੁਰ ਕੈ ਸਬਦੇ, ਜੇ ਮਰੈ, ਫਿਰਿ ਮਰੈ ਨ ਦੂਜੀ ਵਾਰ ॥ ਗੁਰਮਤੀ ਜਗ ਜੀਵਨੁ ਮਨਿ ਵਸੈ, ਸਭਿ ਕੁਲ ਉਧਾਰਣਹਾਰ ॥੪॥

### ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ, ਹਉਮੈਂ, ਸੈਂਸਾਰਾ, ਪਾਤਿਸ਼ਾਹੀਆਂ, ਨਾਉਂ।

**ਪਦ ਅਰਥ:** ਕਥੇ=ਕਥ ਕੇ, ਬਿਆਨ ਕਰਕੇ। ਸੁਣੇ=ਸੁਣ ਕੇ। ਹਾਰੇ=ਥੱਕ ਗਏ, ਰਹਿ ਗਏ। ਮੁਨੀ=ਮੋਨ ਧਾਰੀ। ਅਠਸਠਿ=ਅਠਾਹਠ। ਘਣਾ=ਬਹੁਤੇ। ਭ੍ਰਮਿ=ਭਰਮ ਕੇ, ਫਿਰ ਫਿਰ ਕੇ। ਭੇਖਾ=ਭੇਖ। ਸਾਚੋ ਸਾਹਿਬ=ਸਦਾ ਕਾਇਮ ਰਹਿਣ ਵਾਲਾ ਮਾਲਕ। ਨਿਰਮਲੋ=ਪਵਿੱਤਰ। ਮਨਿ=ਮਨ ਦੀ ਰਾਹੀਂ। ਮਾਨੈ=ਮੰਨਦਾ ਹੈ।੧। ਅਜਰਾਵਰ=ਬੁਢਾ ਨਾ ਹੋਣ ਵਾਲਾ, ਸ੍ਰੇਸ਼ਟ। ਅਮਰੁ=ਸਦਾ ਥਿਰ ਰਹਿਣ ਵਾਲਾ। ਚਾਲਣਹਾਰੀ=ਚਲਣ ਵਾਲੀ, (ਦੁਨੀਆ) ਭਾਵ ਨਾਸ਼ਵੰਤ ਹੈ। ਰਸਾਇਣ=ਰਸਾਂ ਦਾ ਘਰ। ਭਾਇ=ਪ੍ਰੇਮ ਨਾਲ। ਪਰਹਰਿ=ਦੂਰ ਕਰ ਲੈ।੧।ਰਹਾਉ। ਗੁਰਮਤੀ=ਗੁਰੂ ਦੀ ਮਤ ਦੁਆਰਾ। ਨਾਮਿ=ਨਾਮ ਦੁਆਰਾ। ਉਧਾਰਾ=ਨਿਸਤਾਰਾ ਹੁੰਦਾ ਹੈ। ਕਿਲਵਿਖ=ਪਾਪ।੨। ਜਲੁ ਬਿਲੋਵੈ=ਪਾਣੀ ਰਿੜਕਦਾ ਹੈ, ਭਾਵ ਨਿਰਾਰਥਕ ਕੰਮ ਕਰਦਾ ਹੈ। ਮਥੈ=ਮਥਦਾ, ਰਿੜਕਦਾ ਹੈ। ਤਤੁ=ਮਖਣ, ਸ੍ਰੇਸ਼ਟ ਵਸਤੂ। ਅੰਧੁ=ਅੰਨ੍ਹਾ, ਅਗਿਆਨੀ। ਦੁਧਿ=ਦਹੀਂ। ਮਥੀਐ=ਰਿੜਕੀਏ। ਨਿਧਾਨਾ=ਖਜ਼ਾਨਾ। ਨ ਜਾਣਨੀ=ਨਹੀਂ ਜਾਣਦੇ ਹਨ। ਪਸੂ ਮਾਹਿ ਸਮਾਨਾ=ਪਸ਼ੂ (ਬ੍ਰਿਤੀ) ਵਿਚ ਟਿੱਕਿਆ ਰਹਿੰਦਾ ਹੈ।੩। ਹਉਮੈ ਮੇਰਾ ਮਰੀ ਮਰੁ=ਜਦੋਂ ਹਉਮੈ ਮੇਰੀ ਦੀ ਮੌਤ ਮਰਦਾ ਹੈ। ਮਨਿ=(ਜਿਸ ਦੇ) ਮਨ ਵਿਚ। ਜਗ ਜੀਵਨੁ=ਜਗਤ ਨੂੰ ਜੀਵਨ ਦੇਣ ਵਾਲਾ।੪।

**ਅਰਥ:** (ਹੇ ਭਾਈ!) ਅਨੇਕ ਮੋਨਧਾਰੀਆਂ ਨੇ ਵੇਦਾਂ, ਪੁਰਾਣਾਂ ਵਿਚ (ਦਿਤੇ ਉਪਦੇਸ਼) ਕਥਨ ਕੀਤੇ, ਸ੍ਰਵਣ ਕੀਤੇ (ਅਤੇ) ਓਹ ਹਾਰ ਕੇ (ਥੱਕ ਗਏ)। (ਇਸ ਤਰ੍ਹਾਂ ਅਨੇਕ) ਭੇਖਧਾਰੀ ਅਠਾਹਠ ਤੀਰਥਾਂ ਤੇ ਬਹੁਤ ਹੀ ਫਿਰ ਫਿਰ ਕੇ ਥੱਕ ਗਏ (ਪਰ ਉਹ ਪ੍ਰਭੂ ਨੂੰ ਪ੍ਰਸੰਨ ਨਾ ਕਰ ਸਕੇ)। (ਉਹ) ਸਦਾ ਕਾਇਮ ਰਹਿਣ ਵਾਲਾ ਮਾਲਕ ਪਵਿੱਤਰ ਹੈ (ਉਹ ਉਸ ਪਵਿੱਤਰ) ਮਨ ਵਿਚ (ਵਸਦਾ ਹੈ, ਜਿਹੜਾ) ਇਕ (ਪ੍ਰਭੂ ਨਾਲ) ਪਤੀਜਦਾ ਹੈ।੧।

(ਹੇ ਪ੍ਰਭੂ!) ਤੂੰ ਬੁਢੇਪੇ ਤੋਂ ਪਰੇ ਹੈ, ਸ੍ਰੇਸ਼ਟ ਹੈ, ਤੂੰ ਮੌਤ ਤੋਂ ਰਹਿਤ ਹੈਂ, (ਹੋਰ) ਸਾਰੀ (ਸ੍ਰਿਸ਼ਟੀ) ਚਲਣ ਵਾਲੀ (ਭਾਵ ਨਾਸ਼ਵੰਤ) ਹੈ। (ਤੇਰਾ) ਨਾਮ ਰਸਾਂ ਦਾ ਘਰ ਹੈ (ਜਿਹੜਾ ਮਨੁੱਖ) ਪ੍ਰੇਮ ਨਾਲ (ਤੇਰਾ ਨਾਮ) ਲੈਂਦਾ (ਭਾਵ ਜਪਦਾ) ਹੈ (ਉਹ) ਭਾਰੀ ਦੁਖ (ਭਾਵ ਜਨਮ ਮਰਨ ਦਾ ਦੁਖ) ਦੂਰ ਕਰ ਲੈਂਦਾ ਹੈ।੧।ਰਹਾਉ।

(ਹੇ ਭਾਈ!) ਪਰਮਾਤਮਾ ਦਾ ਨਾਮ ਪੜ੍ਹਨਾ ਚਾਹੀਦਾ ਹੈ, ਪਰਮਾਤਮਾ ਦਾ ਨਾਮ ਹੀ ਸਮਝਣਾ ਚਾਹੀਦਾ ਹੈ, ਗੁਰੂ ਦੀ ਸਿਖਿਆ ਲੈ ਕੇ ਨਾਮ ਦੁਆਰਾ ਨਿਸਤਾਰਾ ਹੁੰਦਾ ਹੈ। ਪੂਰੇ ਗੁਰੂ ਦੀ ਪੂਰੀ ਮਤਿ ਹੈ (ਗੁਰੂ ਦੇ) ਪੂਰੇ ਸ਼ਬਦ ਰਾਹੀਂ (ਅਸਾਂ ਇਹ ਤੱਤ) ਵੀਚਾਰਿਆ ਹੈ। ਪਰਮਾਤਮਾ ਦਾ ਨਾਮ ਹੀ ਅਠਾਹਠ (ਤੀਰਥਾਂ ਦਾ) ਇਸ਼ਨਾਨ ਹੈ (ਜੋ ਸਾਰੇ) ਪਾਪਾਂ ਨੂੰ ਕਟਣ ਵਾਲਾ ਹੈ।੨।

(ਹੇ ਭਾਈ! ਜੋ ਜੀਵ) ਪਾਣੀ ਰਿੜਕਦਾ ਹੈ, ਪਾਣੀ ਨੂੰ ਮਥਦਾ ਹੈ (ਉਹ) ਅੰਨ੍ਹਾ, ਅਗਿਆਨੀ (ਪਾਣੀ ਚੋਂ) ਮੱਖਣ ਲੋੜਦਾ ਹੈ (ਜੋ ਅਸੰਭਵ ਹੈ)। (ਜੇ) ਗੁਰੂ ਦੀ ਸਿਖਿਆ ਦੁਆਰਾ ਦਹੀ (ਸ਼ਬਦ) ਰਿੜਕੀਏ ਤਾਂ ਅੰਮ੍ਰਿਤ ਪਾ ਲਈਦਾ ਹੈ, ਨਾਮ ਰੂਪੀ ਖਜ਼ਾਨਾ (ਵੀ ਮਿਲ ਜਾਂਦਾ ਹੈ)। ਮਨਮੁਖ (ਜੀਵ) ਨਾਮ-ਅੰਮ੍ਰਿਤ ਨੂੰ ਨਹੀਂ ਜਾਣਦੇ ਅਤੇ ਉਹ ਪਸ਼ੂ (ਬ੍ਰਿਤੀ) ਵਿਚ ਟਿਕੇ ਰਹਿੰਦੇ ਹਨ।੩।

(ਹੇ ਭਾਈ! ਜੋ ਜੀਵ) ਹਉਮੈ ਤੇ ਮੈਂ-ਮੇਰੀ ਦੀ ਮੌਤ ਮੋਇਆ ਹੈ, ਉਹ ਮੁੜ ਮੁੜ ਜੰਮਦਾ ਮਰਦਾ ਰਹਿੰਦਾ ਹੈ। (ਹਾਂ,) ਗੁਰੂ ਦੇ ਸ਼ਬਦ ਦੁਆਰਾ ਜੇ ਕੋਈ ਮੁਕਤਿ ਹੋਇਆ ਹੈ ਤਾਂ ਉਹ ਮੁੜ ਕੇ ਨਹੀਂ ਮਰਦਾ। ਗੁਰੂ ਦੀ ਸਿਖਿਆ ਦੁਆਰਾ ਜਗਤ ਦਾ ਜੀਵਨ ਪ੍ਰਭੂ ਜਿਸ (ਜੀਵ) ਦੇ ਮਨ ਵਿਚ ਵਸਦਾ ਹੈ, (ਉਹ) ਸਾਰੀਆਂ ਕੁਲਾਂ ਤਾਰਨ (ਵਾਲਾ ਬਣ ਜਾਂਦਾ ਹੈ)।੪।

**ਸਚਾ ਵਖਰੁ ਨਾਮੁ ਹੈ, ਸਚਾ ਵਾਪਾਰਾ॥ ਲਾਹਾ ਨਾਮੁ ਸੰਸਾਰਿ ਹੈ, ਗੁਰਮਤੀ ਵੀਚਾਰਾ॥ ਦੂਜੈ ਭਾਇ ਕਾਰ ਕਮਾਵਣੀ, ਨਿਤ ਤੋਟਾ ਸੈਸਾਰਾ॥੫॥ ਸਾਚੀ ਸੰਗਤਿ ਥਾਨੁ ਸਚੁ, ਸਚੇ ਘਰ ਬਾਰਾ ॥ ਸਚਾ ਭੋਜਨੁ ਭਾਉ ਸਚੁ, ਸਚੁ ਨਾਮ ਅਧਾਰਾ॥ ਸਚੀ ਬਾਣੀ ਸੰਤੋਖਿਆ, ਸਚਾ ਸਬਦੁ ਵੀਚਾਰਾ॥੬॥ ਰਸ ਭੋਗਣ ਪਾਤਿਸਾਹੀਆ, ਦੁਖ ਸੁਖ ਸੰਘਾਰਾ ॥ ਮੋਟਾ ਨਾਉ ਧਰਾਈਐ, ਗਲਿ ਅਉਗੁਣ ਭਾਰਾ॥ ਮਾਣਸ ਦਾਤਿ ਨ ਹੋਵਈ ਤੂ ਦਾਤਾ ਸਾਰਾ ॥੭॥ ਅਗਮ ਅਗੋਚਰੁ ਤੂ ਧਣੀ, ਅਵਿਗਤੁ ਅਪਾਰਾ ॥ ਗੁਰ ਸਬਦੀ ਦਰੁ ਜੋਈਐ, ਮੁਕਤੇ ਭੰਡਾਰਾ ॥ ਨਾਨਕ, ਮੇਲੁ ਨ ਚੂਕਈ, ਸਾਚੇ ਵਾਪਾਰਾ ॥੮॥੧॥**

**ਪਦ ਅਰਥ:** ਵਖਰੁ=ਸੌਦਾ। ਲਾਹਾ=ਲਾਭ। ਸੰਸਾਰਿ=ਸੰਸਾਰ ਵਿਚ। ਸਚਾ=ਸਦਾ ਰਹਿਣ ਵਾਲਾ। ਵੀਚਾਰਾ=ਵੀਚਾਰਿਆ। ਦੂਜੈ ਭਾਇ=ਦੂਜੇ ਦੇ ਪ੍ਰੇਮ ਵਿਚ, ਦ੍ਵੈਤ ਭਾਵ ਵਿਚ। ਤੋਟਾ=ਘਾਟਾ। ਸੈਸਾਰਾ=ਸੰਸਾਰ ਵਿਚ।੫। ਭਾਉ=ਪ੍ਰੇਮ। ਅਧਾਰਾ=ਆਸਰਾ। ਬਾਣੀ=ਬਾਣੀ ਦੁਆਰਾ। ਸੰਤੋਖਿਆ=ਰੱਜ ਜਾਂਦਾ ਹੈ।੬। ਸੰਘਾਰਾ=ਮਾਰਦੇ, ਨਾਸ਼ ਕਰਦੇ ਹਨ। ਨੋਟ- 'ਦਰਪਣ' ਵਿਚ 'ਸੰਘਾਰਾ' ਦੇ ਅਰਥ ਵਿਆਪਦੇ ਕੀਤੇ ਹਨ ਜੋ ਪ੍ਰਕਰਣ ਅਨੁਸਾਰ ਠੀਕ ਨਹੀਂ ਹਨ। ਮੋਟਾ=ਵੱਡਾ। ਧਰਾਈਐ=ਰਖਾਈਏ। ਗਲਿ=ਗਲ ਨਾਲ। ਭਾਰਾ=ਬਹੁਤ। ਮਾਣਸ=ਮਨੁੱਖ ਦੀ। ਸਾਰਾ=ਸ੍ਰੇਸ਼ਟ।੭। ਅਗਮ=ਅਪਹੁੰਚ। ਅਗੋਚਰ=ਇੰਦ੍ਰਿਆਂ ਦੀ ਪਹੁੰਚ ਤੋਂ ਪਰੇ।

ਧਣੀ=ਮਾਲਕ। ਅਵਿਗਤ=ਅਵਿਅਕਤ, ਅਦ੍ਰਿਸ਼ਟ। ਅਪਾਰਾ=ਪਾਰ ਤੋਂ ਰਹਿਤ, ਬੇਅੰਤ। ਦਰੁ=ਦਰਵਾਜਾ। ਜੋਈਐ=ਢੂੰਢਣ ਜਾਈਏ। ਮੁਕਤੇ=(ਵਿਕਾਰਾਂ ਤੋਂ) ਛੁੱਟ ਜਾਈਦਾ ਹੈ। ਨ ਚੁਕਈ=ਦੂਰ ਨਹੀਂ ਹੁੰਦਾ।੪।

**ਅਰਥ:** (ਹੇ ਭਾਈ!) ਸੱਚਾ ਸੌਦਾ ਨਾਮ ਹੈ (ਅਤੇ ਇਹ) ਸਦਾ ਕਾਇਮ ਰਹਿਣ ਵਾਲਾ ਵਾਪਾਰ ਹੈ। ਗੁਰੂ ਦੀ ਮਤਿ ਦੁਆਰਾ (ਜਿਸ ਜਗਿਆਸੂ ਨੇ ਇਹ) ਵੀਚਾਰਿਆ ਹੈ ਕਿ ਸੰਸਾਰ ਵਿਚ (ਕੇਵਲ) ਨਾਮ ਹੀ (ਜੀਵਨ) ਲਾਭ ਹੈ (ਉਸ ਨੂੰ ਇਹ ਸਮਝ ਆ ਗਈ ਹੈ)। (ਪਰਮੇਸ਼ਰ ਨੂੰ ਛੱਡ ਕੇ) ਦੂਜੇ ਭਾਵ ਵਿਚ ਲਗ ਕੇ ਜੋ ਕਾਰ ਕਮਾਉਣੀ ਹੈ (ਉਸ ਨਾਲ) ਹਰ ਰੋਜ਼ ਸੰਸਾਰ ਵਿਚ ਘਾਟਾ ਹੀ ਘਾਟਾ (ਪੈਂਦਾ ਹੈ)।੫।

(ਹਾਂ, ਜਿਹੜਾ ਜਗਿਆਸੂ) ਸਚੀ ਸੰਗਤ ਵਿਚ (ਬੈਠਦਾ ਹੈ, ਉਹ) ਥਾਂ ਵੀ ਸਚ ਰੂਪ ਹੈ (ਅਤੇ ਉਸ ਦੇ) ਘਰ ਬਾਰ ਵੀ ਸੱਚੇ ਹਨ। (ਉਸ ਦਾ) ਭੋਜਨ ਸੱਚਾ ਹੈ, (ਉਸ ਦਾ) ਪ੍ਰੇਮ ਸਚਾ ਹੈ, ਸਦਾ ਥਿਰ ਰਹਿਣ ਵਾਲਾ ਨਾਮ ਹੀ (ਉਸ ਦਾ) ਆਸਰਾ ਹੈ। (ਉਹ) ਸਚੀ ਬਾਣੀ ਦੁਆਰਾ (ਮਾਇਕ ਪਦਾਰਥਾਂ ਵਲੋਂ ਸੰਤੋਖਿਆ ਗਿਆ ਹੈ ਭਾਵ ਤ੍ਰਿਪਤ ਹੋ ਗਿਆ ਹੈ (ਕਿਉਂਕਿ ਉਸ ਨੇ) ਸੱਚਾ ਸ਼ਬਦ ਵੀਚਾਰਿਆ ਹੈ।੬।

(ਦੁਨਿਆਵੀ) ਪਾਤਿਸ਼ਾਹੀਆਂ ਦੇ ਰਸ ਭੋਗਣ ਨਾਲ (ਮਨੁੱਖ ਨੂੰ) ਦੁਖ ਸੁਖ ਮਾਰਦੇ ਨਾਸ਼ ਕਰਦੇ ਰਹਿੰਦੇ ਹਨ। ਜੇ ਵੱਡਾ ਨਾਮ ਰਖਾ ਲਈਏ ਤਾਂ ਗੱਲ ਨਾਲ ਅਉਗਣਾਂ ਦੇ ਭਾਰ (ਹੀ ਬਝਦੇ ਹਨ)। ਮਨੁੱਖ ਦੀ ਦਿੱਤੀ ਹੋਈ (ਕੋਈ ਵਸਤੂ) ਦਾਤਿ ਨਹੀਂ ਹੋ ਸਕਦੀ (ਕਿਉਂਕਿ ਉਸ ਨਾਲ ਰਜੇਂਵਾ ਨਹੀਂ ਆਉਂਦਾ, ਇਸ ਲਈ ਹੇ ਪ੍ਰਭੂ!) ਤੂੰ ਹੀ ਸ੍ਰੇਸ਼ਟ ਦਾਤਾ ਹੈਂ।੭।

ਹੇ ਪ੍ਰਭੂ! ਤੂੰ ਅਗਮ, ਅਗੋਚਰ, ਅਦਿਸ਼ਟ, ਬੇਅੰਤ (ਅਤੇ ਸਭ ਦਾ) ਮਾਲਕ ਹੈਂ। ਗੁਰੂ ਦੇ ਸ਼ਬਦ ਦੁਆਰਾ (ਤੇਰਾ) ਦਰ ਢੂੰਢ ਲਈਏ ਵੇਖ ਲਈਏ (ਤਾਂ ਉਥੇ) ਮੁਕਤੀ ਦੇ (ਬੇਅੰਤ) ਭੰਡਾਰ (ਭਰੇ ਪਏ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਚੇ (ਨਾਮ ਦਾ) ਵਾਪਾਰ ਕੀਤਿਆਂ ਉਸ (ਪ੍ਰਭੂ ਤੋਂ) ਕਦੇ ਦੂਰ ਨਹੀਂ ਹੋਈਦਾ (ਭਾਵ ਸਦੀਵੀ) ਮੇਲ (ਬਣਿਆ ਰਹਿੰਦਾ ਹੈ)।੮।੧।

## ਸਾਰੰਸ਼ ਅਤੇ ਸਿਧਾਂਤ

ਜਦੋਂ ਜਗਿਆਸੂ ਗੁਰਬਾਣੀ ਦਾ ਅਧਿਐਨ ਕਰਦਾ ਹੈ ਤਾਂ ਇਸ ਗਲ ਦਾ ਪਤਾ ਲਗਦਾ ਹੈ ਕਿ ਧਾਰਮਿਕ ਪੁਸਤਕਾਂ ਦੇ ਪਾਠ ਕਰਨ ਵਾਲੇ, ਤੀਰਥ ਯਾਤਰਾ ਦੇ ਵਿਸ਼ਵਾਸੀ, ਭੇਖਧਾਰੀ ਸਭ ਹਾਰ ਹਾਰ ਕੇ ਥੱਕ ਗਏ, ਪਰਮੇਸ਼ਰ ਦੇ ਨਾਮ ਦੀ ਪ੍ਰਾਪਤੀ ਅਤੇ ਲੋੜੀਂਦੇ ਜੀਵਨ-ਰਸ ਤੋਂ ਵਿਰਵੇ ਹੀ ਰਹੇ। ਗੁਰਮਤਿ ਵਿਚ ਕਰਮ ਕਾਂਡਾਂ ਦਾ ਇਕ ਭੰਨੀ ਕੋਡੀ ਜਿਤਨਾ ਮੁਲ ਵੀ ਨਹੀਂ ਹੈ। ਕਰਮ ਕਾਂਡਾਂ ਦਾ ਧਾਰਨੀ ਪਾਨੀ ਰਿੜਕਣ ਵਾਲਾ ਕੰਮ ਹੀ ਕਰਦਾ ਹੈ ਜੇ ਗੁਰੂ ਦੀ ਮਤਿ ਦੁਆਰਾ ਗੁਰ-ਸ਼ਬਦ ਰਿੜਕੀਏ ਤਾਂ ਨਾਮ ਨਿਧਾਨ ਰੂਪ ਮੱਖਣ ਦੀ ਪ੍ਰਾਪਤੀ ਹੁੰਦੀ ਹੈ। ਰਾਜ ਭਾਗ ਬਾਦਸ਼ਾਹੀਆਂ ਭੋਗਣੀਆਂ, ਆਪਣਾ ਨਾਮ ਵੱਡਾ ਸਦਾਣਾ, ਇਹ ਸਭ ਅਉਗਣਾਂ ਦੀਆਂ ਜੰਜੀਰਾਂ ਹੀ ਗਲ ਵਿਚ ਪਈਆਂ ਹੋਈਆਂ ਹਨ। ਸਿਧਾਂਤ ਇਹ ਹੈ ਕਿ ਗੁਰੂ ਦੇ ਸ਼ਬਦ ਦੁਆਰਾ ਹਰੀ ਦਾ ਦਰਬਾਰ ਢੂੰਢੀਏ ਤਾਂ ਮੁਕਤੀ ਦਾ ਭੰਡਾਰ ਮਿਲ ਸਕਦਾ ਹੈ ਜਿਸ ਦੀ ਬਰਕਤ ਨਾਲ ਸਾਈਂ ਦਾ ਸਦੀਵੀ ਮੇਲ ਬਣਿਆ ਰਹਿੰਦਾ ਹੈ।

**ਮਾਰੂ ਮਹਲਾ ੧ ॥ ਬਿਖੁ ਬੋਹਿਥਾ ਲਾਦਿਆ, ਦੀਆ ਸਮੁੰਦ ਮੰਝਾਰਿ ॥ ਕੰਧੀ ਦਿਸਿ ਨਾ ਆਵਈ, ਨ ਉਰਵਾਰੁ ਨ ਪਾਰੁ ॥ ਵੰਝੀ ਹਾਥਿ ਨ ਖੇਵਟੂ, ਜਲੁ ਸਾਗਰੁ**

**ਅਸਰਾਲੁ ॥੧॥ ਬਾਬਾ, ਜਗੁ ਫਾਥਾ ਮਹਾ ਜਾਲਿ ॥ ਗੁਰ ਪਰਸਾਦੀ ਉਬਰੇ, ਸਚਾ ਨਾਮੁ ਸਮਾਲਿ ॥੧॥ਰਹਾਉ॥ ਸਤਿਗੁਰੂ ਹੈ ਬੋਹਿਥਾ, ਸਬਦਿ ਲੰਘਾਵਣਹਾਰੁ ॥ ਤਿਥੈ ਪਵਣੁ ਨ ਪਾਵਕੋ, ਨ ਜਲੁ ਨ ਆਕਾਰੁ ॥ ਤਿਥੈ ਸਚਾ ਸਚਿ ਨਾਇ, ਭਵਜਲ ਤਾਰਣਹਾਰੁ ॥੨॥ ਗੁਰਮੁਖਿ ਲੰਘੇ ਸੇ ਪਾਰਿ ਪਏ, ਸਚੇ ਸਿਉ ਲਿਵ ਲਾਇ ॥ ਆਵਾਗਉਣੁ ਨਿਵਾਰਿਆ, ਜੋਤੀ ਜੋਤਿ ਮਿਲਾਇ ॥ ਗੁਰਮਤੀ ਸਹਜੁ ਊਪਜੈ, ਸਚੇ ਰਹੇ ਸਮਾਇ ॥੩॥ ਸਪੁ ਪਿੜਾਈ ਪਾਈਐ, ਬਿਖੁ ਅੰਤਰਿ ਮਨਿ ਰੋਸੁ ॥ ਪੂਰਬਿ ਲਿਖਿਆ ਪਾਈਐ, ਕਿਸ ਨੋ ਦੀਜੈ ਦੋਸੁ ॥ ਗੁਰਮੁਖਿ ਗਾਰੜੂ ਜੇ ਸੁਣੇ, ਮੰਨੇ ਨਾਉ ਸੰਤੋਸੁ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਨਾਇਂ, ਕਿਉਂ, ਨਾਉਂ, ਵਿਚਹੁਂ, ਹਉਮੈਂ, ਬਾਂਧਿਆ।

**ਪਦ ਅਰਥ:** ਬਿਖੁ=(ਮਾਇਆ ਰੂਪੀ) ਜ਼ਹਿਰ। ਬੋਹਿਥਾ=ਜਹਾਜ਼। ਲਾਦਿਆ=ਲੱਦਿਆ। ਦੀਆ=(ਠੇਲ੍ਹ) ਦਿੱਤਾ। ਮੰਝਾਰਿ=ਵਿਚ। ਕੰਧੀ=ਕੰਢਾ। ਵੰਝੀ=ਚਪੂ। ਹਾਥਿ=ਹੱਥ ਵਿਚ। ਖੇਵਟੂ=ਖੇਵਟ, ਮਲਾਹ। ਅਸਰਾਲੁ=ਭਿਆਨਕ, ਡਰਾਉਣਾ।੧।

ਬਾਬਾ=ਹੇ ਭਾਈ!। ਫਾਥਾ=ਫਸਿਆ ਪਿਆ ਹੈ। ਮਹਾ ਜਾਲਿ=ਵਡੇ (ਮਾਇਆ ਮੋਹ ਦੇ) ਜਾਲ ਵਿਚ। ਗੁਰ ਪਰਸਾਦੀ=ਗੁਰੂ ਦੀ ਕਿਰਪਾ ਨਾਲ। ਉਬਰੇ=ਬਚ ਗਏ, ਤਰ ਗਏ। ਸਮਾਲਿ=ਸੰਭਾਲ ਕੇ, ਯਦਾ ਕਰਕੇ।੧।ਰਹਾਉ।

ਸਬਦਿ=ਸ਼ਬਦ ਰਾਹੀਂ। ਲੰਘਾਵਣਹਾਰ=ਪਾਰ ਕਰਨ ਵਾਲਾ। ਪਵਣੁ=ਹਵਾ (ਤੂਫ਼ਾਨ)। ਪਾਵਕੋ=ਅੱਗ। ਆਕਾਰੁ=(ਦਿਸਦਾ) ਜਗਤ। ਤਿਥੈ=ਉਥੇ (ਉਸ ਅਵਸਥਾ ਵਿਚ)। ਸਚਿ ਨਾਇ=ਸਚੇ ਨਾਮ ਕਰਕੇ। ਭਵਜਲ=ਸੰਸਾਰ ਸਮੁੰਦਰ।੨।

ਆਵਾਗਉਣੁ=ਜਨਮ ਮਰਨ ਦਾ ਗੇੜ (ਚੱਕਰ)। ਨਿਵਾਰਿਆ=ਦੂਰ ਕੀਤਾ। ਸਹਜੁ=ਅਡੋਲ ਅਵਸਥਾ। ਉਪਜੈ=ਪੈਦਾ ਹੁੰਦੀ ਹੈ।੩।

ਪਿੜਾਈ=ਪਟਾਰੀ ਵਿਚ। ਬਿਖੁ=ਜ਼ਹਿਰ। ਮਨਿ ਰੋਸ=ਮਨ ਵਿਚ ਰੋਸ (ਕ੍ਰੋਧ)। ਗੁਰਮੁਖਿ=ਗੁਰੂ। ਗਾਰੜੂ=ਗਾਰੜੂ ਮੰਤਰ (ਜੋ ਸੱਪ ਦੀ ਜ਼ਹਿਰ ਨੂੰ ਦੂਰ ਕਰਦਾ ਹੈ)। ਸੰਤੋਸੁ=ਸੰਤੋਖ, ਸ਼ਾਂਤੀ।੪।

**ਅਰਥ:** (ਹੇ ਭਾਈ! ਜਗਤ ਦੇ ਜੀਆਂ ਨੇ ਆਪਣਾ ਜੀਵਨ ਰੂਪ) ਜਹਾਜ਼ (ਮਾਇਆ ਤੇ ਵਿਸ਼ੇ ਵਾਸ਼ਨਾ ਦੀ) ਜ਼ਹਰ ਨਾਲ ਲੱਦਿਆ (ਅਤੇ) ਸੰਸਾਰ ਸਾਗਰ ਵਿਚ (ਜੀਵਨ ਬੇੜਾ) ਠੇਲ੍ਹ ਦਿੱਤਾ। (ਪਰ ਸੰਸਾਰ ਸਮੁੰਦਰ ਦਾ) ਨਾਹ ਕੰਢਾ ਦਿਸਦਾ ਹੈ ਨਾ (ਇਸ ਦਾ) ਉਰਾਰ ਪਾਰ (ਦਿਸਦਾ ਹੈ)। (ਨਾ ਉਨ੍ਹਾਂ) ਪਾਸ ਚਪੂ ਹੈ ਨਾ ਜਹਾਜ ਚਲਾਉਣ ਵਾਲਾ ਮਲਾਹ ਹੈ, ਸਮੁੰਦਰ ਬੜਾ ਭਿਆਨਕ ਹੈ (ਅਤੇ) ਪਾਣੀ ਵੀ (ਬੜਾ ਡਰਾਉਣਾ ਹੈ)।੧।

(ਹੇ ਭਾਈ!) ਜਗਤ (ਮਾਇਆ ਦੇ) ਵਡੇ ਜਾਲ ਵਿਚ ਫਸਿਆ ਹੋਇਆ ਹੈ ਗੁਰੂ ਦੀ ਕਿਰਪਾ ਨਾਲ (ਇਸ ਸੰਸਾਰ ਵਿਚੋਂ ਓਹ ਜੀਵ) ਤਰ ਗਏ (ਜਿਨ੍ਹਾਂ ਨੇ) ਪਰਮਾਤਮਾ ਦਾ ਸਚਾ ਨਾਮ ਸਿਮਰਿਆ।੧।ਰਹਾਉ।

(ਹੇ ਭਾਈ!) ਸਤਿਗੁਰੂ ਜਹਾਜ (ਦੀ ਨਿਆਈਂ ਅਤੇ ਆਪਣੇ) ਸ਼ਬਦ (ਉਪਦੇਸ਼) ਦੁਆਰਾ (ਜੀਆਂ ਨੂੰ ਸੰਸਾਰ ਸਮੁੰਦਰ ਤੋਂ) ਪਾਰ ਲੰਘਾਉਣ ਵਾਲਾ ਹੈ। ਉਥੇ (ਉਸ ਗੁਰੂ ਜਹਾਜ਼ ਵਿਚ) ਨਾ ਹਵਾ, ਨਾ ਅੱਗ, ਤੇ ਨਾ ਪਾਣੀ (ਦੀ ਲਹਿਰ) ਨਾ ਵੱਡੇ ਆਕਾਰ ਵਾਲਾ (ਠਾਠਾਂ ਮਾਰਦਾ ਸਮੁੰਦਰ) ਹੈ। ਉਥੇ ਨਾਮ ਵਾਲਾ ਸੱਚਾ ਪ੍ਰਭੂ (ਆਪ) ਹੁੰਦਾ ਹੈ (ਜੋ) ਸੰਸਾਰ ਸਾਗਰ ਤੋਂ ਤਾਰਨ ਵਾਲਾ ਹੈ।੨।

(ਜਿਹੜੇ ਜਗਿਆਸੂ) ਗੁਰੂ ਦੁਆਰਾ (ਸੰਸਾਰ ਸਮੁੰਦਰ ਵਿਚੋਂ) ਲੰਘੇ, ਉਹ ਸਚੇ (ਪ੍ਰਭੂ) ਨਾਲ ਸੁਰਤਿ ਜੋੜ ਕੇ (ਸਮੁੰਦਰ ਚੋਂ) ਪਾਰ ਹੋ ਗਏ। (ਸਤਿਗੁਰੂ ਨੇ ਉਹਨਾਂ ਦੀ) ਜੋਤਿ (ਪ੍ਰਭੂ ਦੀ) ਜੋਤਿ ਵਿਚ ਮਿਲਾ ਕੇ (ਉਨ੍ਹਾਂ ਦਾ) ਜਨਮ ਮਰਨ ਦਾ ਗੇੜ ਦੂਰ ਕਰ ਦਿੱਤਾ। (ਜਦੋਂ) ਗੁਰੂ ਦੀ ਸਿਖਿਆ ਦੁਆਰਾ ਅਡੋਲ ਅਵਸਥਾ ਪੈਦਾ ਹੁੰਦੀ ਹੈ, (ਤਾਂ ਜਗਿਆਸੂ ਪ੍ਰਭੂ) ਵਿਚ ਲੀਨ ਰਹਿੰਦਾ ਹੈ।੩।

(ਹੇ ਭਾਈ! ਜੇ) ਸੱਪ ਨੂੰ ਪਟਾਰੀ ਵਿਚ ਪਾ ਦੇਈਏ (ਤਾਂ ਵੀ ਉਸ ਦਾ) ਜ਼ਹਿਰ (ਉਸ ਦੇ) ਅੰਦਰ ਹੀ (ਟਿਕਿਆ ਰਹਿੰਦਾ ਹੈ, ਇਸ ਤਰ੍ਹਾਂ ਜੀਵ ਦੇ) ਮਨ ਵਿਚ ਰੋਸ (ਕ੍ਰੋਧ ਰੂਪੀ ਜ਼ਹਿਰ ਭਰਿਆ ਰਹਿੰਦਾ ਹੈ)। ਪਿਛਲੇ ਕਰਮਾਂ ਅਨੁਸਾਰ ਲਿਖਿਆ ਹੋਇਆ ਫਲ ਪਾਈਦਾ ਹੈ (ਇਸ ਲਈ) ਕਿਸ ਨੂੰ ਦੋਸ਼ ਦੇਈਏ (ਦੋਸ਼ ਤਾਂ ਆਪਣਾ ਹੀ ਹੁੰਦਾ ਹੈ)। ਜੋ (ਕੋਈ) ਗੁਰੂ ਦੁਆਰਾ (ਮਨ ਦੀ ਜ਼ਹਿਰ ਮਾਰਨ ਵਾਲਾ) ਗਾਰੜੂ ਮੰਤਰ (ਗੁਰੂ ਤੋਂ ਉਪਦੇਸ਼) ਸੁਣ ਲਏ (ਅਤੇ ਉਸ ਨਾਮ ਨੂੰ) ਮੰਨ ਲਏ (ਤਾਂ ਉਸ ਦੇ ਮਨ ਅੰਦਰ) ਸੰਤੋਖ (ਆ ਜਾਂਦਾ ਹੈ, ਭਾਵ ਮਨ ਸ਼ਾਂਤ ਹੋ ਜਾਂਦਾ ਹੈ)।੪।

**ਮਾਗਰਮਛੁ ਫਹਾਈਐ, ਕੁੰਡੀ ਜਾਲੁ ਵਤਾਇ ॥ ਦੁਰਮਤਿ ਫਾਥਾ ਫਾਹੀਐ, ਫਿਰਿ ਫਿਰਿ ਪਛੋਤਾਇ ॥ ਜੰਮਣ ਮਰਣੁ ਨ ਸੁਝਈ, ਕਿਰਤੁ ਨ ਮੇਟਿਆ ਜਾਇ ॥ ੫ ॥ ਹਉਮੈ ਬਿਖੁ ਪਾਇ ਜਗਤੁ ਉਪਾਇਆ, ਸਬਦੁ ਵਸੈ ਬਿਖੁ ਜਾਇ ॥ ਜਰਾ ਜੋਹਿ ਨ ਸਕਈ, ਸਚਿ ਰਹੈ ਲਿਵ ਲਾਇ ॥ ਜੀਵਨ ਮੁਕਤੁ ਸੋ ਆਖੀਐ, ਜਿਸੁ ਵਿਚਹੁ ਹਉਮੈ ਜਾਇ ॥ ੬ ॥ ਧੰਧੈ ਧਾਵਤ ਜਗੁ ਬਾਧਿਆ, ਨਾ ਬੂਝੈ ਵੀਚਾਰੁ ॥ ਜੰਮਣ ਮਰਣੁ ਵਿਸਾਰਿਆ, ਮਨਮੁਖ ਮੁਗਧੁ ਗਵਾਰੁ ॥ ਗੁਰਿ ਰਾਖੇ ਸੇ ਉਬਰੇ, ਸਚਾ ਸਬਦੁ ਵੀਚਾਰਿ ॥੭॥ ਸੂਹਟੁ ਪਿੰਜਰਿ ਪ੍ਰੇਮ ਕੈ, ਬੋਲੈ ਬੋਲਣਹਾਰੁ ॥ ਸਚੁ ਚੁਗੈ ਅੰਮ੍ਰਿਤੁ ਪੀਐ, ਉਡੈ ਤ ਏਕਾ ਵਾਰ ॥ ਗੁਰਿ ਮਿਲਿਐ ਖਸਮੁ ਪਛਾਣੀਐ, ਕਹੁ ਨਾਨਕ ਮੋਖ ਦੁਆਰੁ ॥੮॥੨॥**

**ਪਦ ਅਰਥ:** ਫਹਾਈਐ=ਫਸਾ ਲਈਦਾ ਹੈ। ਕੁੰਡੀ=ਲੋਹੇ ਦੀ ਘੁੰਡੀ ਵਾਲੀ। ਵਤਾਇ=ਜਾਲ ਪਾ ਕੇ। ਦੁਰਮਤਿ=ਖੋਟੀ ਮਤਿ ਵਾਲਾ। ਫਾਥਾ=ਫੱਸਿਆ ਹੋਇਆ। ਫਾਹੀਐ=ਫਸ ਜਾਂਦਾ ਹੈ। ਕਿਰਤੁ=ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਆਧਾਰ ਤੇ।੫।

ਹਉਮੈ ਬਿਖੁ=ਹਉਮੈਂ ਦੀ ਜ਼ਹਿਰ। ਪਾਇ=ਪਾ ਕੇ। ਉਪਾਇਆ=ਪੈਦਾ ਕੀਤਾ। ਜਰਾ=ਬੁਢੇਪਾ। ਜੋਹਿ ਨ ਸਕਈ=ਤਕ ਨਹੀਂ ਸਕਦਾ। ਸਚਿ=ਸਚ ਵਿਚ।੬।

ਧਧੈ ਧਾਵਤ=ਧੰਧੇ ਵਿਚ ਦੌੜਦਾ ਹੋਇਆ। ਬਾਧਿਆ=ਬੱਝਾ ਪਿਆ ਹੈ। ਮੁਗਧ ਗਵਾਰੁ=ਮਹਾਂ ਮੂਰਖ। ਗੁਰਿ=ਗੁਰੂ ਨੇ। ਉਬਰੇ=ਤਰ ਗਏ। ਵੀਚਾਰਿ=ਵੀਚਾਰ ਕੇ।੭।

ਸੂਹਟਾ=ਤੋਤਾ। ਪਿੰਜਰਿ=ਪਿੰਜਰੇ ਵਿਚ। ਮੋਖ ਦੁਆਰੁ=ਮੁਕਤੀ ਦਾ ਦਰਵਾਜਾ।੮।

**ਅਰਥ:** (ਹੇ ਭਾਈ! ਜਿਵੇਂ ਪਾਣੀ ਵਿਚ) ਜਾਲ ਪਾ ਕੇ ਮਗਰ ਮੱਛ ਨੂੰ ਕੁੰਡੀ ਨਾਲ ਫਸਾ ਲਈਦਾ ਹੈ, (ਤਿਵੇਂ) ਖੋਟੀ ਮਤ ਕਰਕੇ (ਜੀਵ) ਫਾਹੀ ਵਿਚ ਫਸ ਜਾਂਦਾ ਹੈ, (ਅਤੇ) ਮੁੜ ਮੁੜ ਪਛਤਾਂਦਾ ਹੈ। (ਉਹ) ਜੰਮਣ ਮਰਨ ਦੇ ਚਕਰ ਤੋਂ ਅਗਿਆਤ ਰਹਿੰਦਾ ਹੈ (ਪ੍ਰੰਤੂ) ਪਿਛਲੇ ਜਨਮਾਂ ਵਿਚ ਕੀਤੇ ਕਰਮਾਂ ਦੀ ਕਿਰਤ ਨੂੰ ਮਿਟਾਇਆ ਨਹੀਂ ਜਾ ਸਕਦਾ।੫।

(ਹੇ ਭਾਈ! ਪਰਮੇਸ਼ਰ ਨੇ ਜੀਵ ਦੇ ਅੰਦਰ) ਹਉਮੈਂ ਦੀ ਜ਼ਹਿਰ ਪਾ ਕੇ ਜਗਤ ਨੂੰ ਪੈਦਾ ਕੀਤਾ ਹੈ, (ਪਰ ਜਦੋਂ) ਸ਼ਬਦ ਹਿਰਦੇ ਵਿਚ ਵਸ ਜਾਂਦਾ ਹੈ (ਤਾਂ ਉਹ) ਜ਼ਹਿਰ ਦੂਰ ਹੋ ਜਾਂਦੀ ਹੈ। (ਫਿਰ) ਬੁਢੇਪਾ (ਉਸ ਵਲ) ਤੱਕ ਨਹੀਂ ਸਕਦਾ (ਭਾਵ ਦੁਖ ਨਹੀਂ ਦੇ ਸਕਦਾ)। ਇਸ ਤਰ੍ਹਾਂ (ਜਿਹੜਾ ਜੀਵ) ਸੱਚੇ ਪ੍ਰਭੂ ਵਿਚ ਸੁਰਤਿ ਜੋੜੀ ਰਖਦਾ ਹੈ, ਉਸ (ਮਨੁੱਖ) ਨੂੰ ਜੀਵਨ ਮੁਕਤ ਆਖਿਆ ਜਾਂਦਾ ਹੈ ਜਿਸ ਵਿਚੋਂ ਹਉਮੈਂ ਦੂਰ ਹੋ ਜਾਂਦੀ ਹੈ।੬।

(ਹੇ ਭਾਈ!) ਜਗਤ ਧੰਧੇ ਵਿਚ ਦੌੜਦਾ ਹੋਇਆ ਮਾਇਆ ਮੋਹ ਵਿਚ ਬੰਨ੍ਹਿਆ ਪਿਆ ਹੈ ਉਹ (ਗੁਰੂ ਦੇ ਸ਼ਬਦ ਦੀ) ਵੀਚਾਰ ਨੂੰ ਨਹੀਂ ਸਮਝਦਾ। ਮਨਮੁਖ ਮਹਾਂ ਮੂਰਖ ਹੈ (ਜਿਸ ਨੇ) ਜਨਮ ਮਰਣ ਨੂੰ ਭੁਲਾ ਦਿੱਤਾ ਹੈ। (ਹਾਂ,) ਗੁਰੂ ਨੇ ਜਿਹੜੇ (ਜੀਵ ਹੱਥ ਦੇ ਕੇ) ਰਖੇ ਹਨ, ਓਹੀ (ਸੰਸਾਰ ਤੋਂ) ਤਰੇ ਹਨ (ਓਹ ਵੀ) ਸਚਾ ਸ਼ਬਦ ਵੀਚਾਰ ਕੇ ਹੀ (ਤਰੇ) ਹਨ।੭।

(ਹੇ ਭਾਈ! ਜਿਹੜਾ ਜੀਵ ਰੂਪ) ਤੋਤਾ ਪ੍ਰੇਮ ਦੇ ਪਿੰਜਰੇ ਵਿਚ ਪੈ ਜਾਂਦਾ ਹੈ, (ਉਹ) ਬੋਲਣ ਵਾਲਾ ਪੰਛੀ ਪ੍ਰੇਮ ਦੇ (ਦਸੇ) ਬੋਲ ਬੋਲਦਾ ਹੈ। (ਉਹ) ਸਚ ਚੁੱਗਦਾ ਹੈ, (ਨਾਮ ਅੰਮ੍ਰਿਤ ਪੀਂਦਾ ਹੈ ਅਤੇ) ਸਰੀਰ ਰੂਪੀ ਪਿੰਜਰੇ ਚੋਂ) ਇਕ ਵਾਰ (ਅਜਿਹਾ) ਉਡਦਾ ਹੈ (ਕਿ ਪ੍ਰਭੂ ਪਾਸ ਜਾ ਪਹੁੰਚਦਾ ਹੈ)। ਨਾਨਕ! ਆਖ ਕਿ ਗੁਰੂ ਨੂੰ ਮਿਲਣ ਨਾਲ ਹੀ ਮਾਲਕ-ਪ੍ਰਭੂ ਨੂੰ ਪਛਾਣ ਸਕੀਦਾ ਹੈ (ਇਸ ਤਰ੍ਹਾਂ) ਮੁਕਤੀ ਦਾ ਦਰਵਾਜਾ (ਪ੍ਰਾਪਤ ਕਰ ਲਈਦਾ ਹੈ)।੮।੨।

## ਸਾਰੰਸ਼ ਅਤੇ ਸਿਧਾਂਤ

ਇਹ ਜਗਤ ਮਾਇਆ ਮੋਹ ਦੇ ਵੱਡੇ ਜਾਲ ਵਿਚ ਫਸਿਆ ਹੋਇਆ ਹੈ। ਮਨੁੱਖ ਨੇ ਵਿਸ਼ਿਆਂ ਦਾ ਜਹਾਜ਼ ਲੱਦ ਕੇ ਸੰਸਾਰ ਸਾਗਰ ਵਿਚ ਠੇਲ੍ਹ ਦਿੱਤਾ ਹੈ। ਜੀਵ ਨੂੰ ਨਾ ਉਰਲਾ ਤੇ ਨਾ ਪਰਲਾ ਕੰਢਾ ਦਿਸਦਾ ਹੈ, ਮੰਝਧਾਰ ਵਿਚ ਡਕੇ ਡੋਲੇ ਖਾ ਰਿਹਾ ਹੈ। ਮਨੁੱਖ ਦੇ ਅੰਦਰ ਹਉਮੈ ਦੀ ਜ਼ਹਿਰ ਹੈ ਜਿਸ ਕਰਕੇ ਇਹ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ। ਇਸ ਚੋਂ ਬਚਾਉ ਦਾ ਸਾਧਨ ਗੁਰੂ ਰਾਹੀਂ ਸ਼ਬਦ ਦੀ ਵੀਚਾਰ ਕਰਨਾ ਹੈ। ਜਿਵੇਂ ਸੱਪ ਨੂੰ ਪਕੜ ਕੇ ਪਟਾਰੀ ਵਿਚ ਬੰਦ ਕਰ ਦੇਈਏ ਤਾਂ ਉਸ ਦੇ ਅੰਦਰੋਂ ਜ਼ਹਿਰ ਨਹੀਂ ਜਾਂਦੀ, ਇਸੇ ਤਰ੍ਹਾਂ ਜੇ ਜੀਵ ਆਪਣੇ ਆਪ ਨੂੰ ਭੇਖ ਦੇ ਬੰਧਨ ਵਿਚ ਪਾ ਲਵੇ ਤਾਂ ਇਸ ਦੇ ਮਨ ਵਿਚੋਂ ਕ੍ਰੋਧ ਰੂਪੀ ਜ਼ਹਿਰ ਨਹੀਂ ਜਾਂਦੀ। ਜਿਵੇਂ ਗਾਰੜੂ ਮੰਤਰ ਸੱਪ ਦੀ ਵਿਹੁੰ ਲਾਹ ਦਿੰਦਾ ਹੈ ਤਿਵੇਂ 'ਗੁਰ-ਸ਼ਬਦ ਗਾਰੜੂ ਹੈ। ਜਿਹੜਾ ਮਨੁੱਖ 'ਵਾਹਿਗੁਰੂ ਗੁਰ-ਮੰਤ੍ਰ' ਦਾ ਜਾਪ ਕਰਦਾ ਹੈ, ਉਸ ਅੰਦਰੋਂ ਜ਼ਹਿਰ ਦੂਰ ਹੋ ਜਾਂਦੀ ਹੈ ਤੇ ਉਹ ਸਹਿਜ ਵਿਚ ਟਿਕ ਜਾਂਦਾ ਹੈ। ਧੰਧਿਆਂ ਵਿਚ ਪਿਆ ਹੋਇਆ ਮਨੁੱਖ ਮਨੂਰ ਹੋਈ ਜਾ ਰਿਹਾ ਹੈ। ਗੁਰਦੇਵ ਜੀ ਦੇ ਪਾਵਨ ਵਾਕ ਹਨ:--

**ਧੰਧੈ ਧਾਵਤ ਮਨੁ ਭਇਆ ਮਨੂਰਾ॥ ਫਿਰਿ ਹੋਵੈ ਕੰਚਨੁ ਭੇਟੈ ਗੁਰੁ ਪੂਰਾ॥ [ਪੰਨਾ ੧੦੪੭**

ਗੁਰੂ ਦੇ ਮਿਲਣ ਨਾਲ ਜੀਵ ਨੂੰ 'ਭਾਖਿਆ ਭਾਉ ਅਪਾਰੁ' ਦੀ ਸੋਝੀ ਆਉਂਦੀ ਹੈ ਅਤੇ ਖਸਮ ਨੂੰ ਪਛਾਣ ਕੇ ਮੁਕਤਿ-ਦੁਆਰ ਨੂੰ ਮਿਲਣ ਵਾਲਾ ਬਣ ਜਾਂਦਾ ਹੈ।

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਹੀ ਸਿਧਾਂਤ ਰੂਪ ਹੈ। ਗੁਰੂ ਦੀ ਕਿਰਪਾ ਨਾਲ ਜੀਵ ਪਰਮੇਸ਼ਰ ਦਾ ਨਾਮ ਯਾਦ ਕਰਕੇ ਇਸ ਮਹਾਂ ਜਾਲ ਚੋਂ ਬਚ ਕੇ ਨਿਕਲ ਸਕਦਾ ਹੈ। ਇਸ ਤੋਂ ਬਿਨਾ ਛੁਟਕਾਰੇ ਲਈ ਹੋਰ ਕੋਈ ਸਾਧਨ ਕੰਮ ਨਹੀਂ ਆ ਸਕਦਾ।

**ਮਾਰੂ ਮਹਲਾ ੧ ॥ ਸਬਦਿ ਮਰੈ ਤਾ ਮਾਰਿ ਮਰੁ, ਭਾਗੋ ਕਿਸੁ ਪਹਿ ਜਾਉ ॥ ਜਿਸ ਕੈ ਡਰਿ ਭੈ ਭਾਗੀਐ, ਅੰਮ੍ਰਿਤੁ ਤਾ ਕੋ ਨਾਉ ॥ ਮਾਰਹਿ ਰਾਖਹਿ ਏਕੁ ਤੂ, ਬੀਜਉ ਨਾਹੀ ਥਾਉ ॥੧॥ ਬਾਬਾ, ਮੈ ਕੁਚੀਲੁ ਕਾਚਉ ਮਤਿ ਹੀਨ ॥ ਨਾਮ ਬਿਨਾ ਕੋ ਕਛੁ ਨਹੀ, ਗੁਰਿ ਪੂਰੈ ਪੂਰੀ ਮਤਿ ਕੀਨ ॥੧॥ਰਹਾਉ॥ ਅਵਗਣਿ ਸੁਭਰ ਗੁਣ ਨਹੀ, ਬਿਨੁ ਗੁਣ ਕਿਉ ਘਰਿ ਜਾਉ ॥ ਸਹਜਿ ਸਬਦਿ ਸੁਖੁ ਊਪਜੇ, ਬਿਨੁ ਭਾਗਾ ਧਨੁ ਨਾਹਿ ॥ ਜਿਨ ਕੈ ਨਾਮੁ ਨ ਮਨਿ ਵਸੈ, ਸੇ ਬਾਧੇ ਦੂਖ ਸਹਾਹਿ ॥੨॥ ਜਿਨੀ ਨਾਮੁ ਵਿਸਾਰਿਆ, ਸੇ ਕਿਤੁ ਆਏ ਸੰਸਾਰਿ ॥ ਆਗੈ ਪਾਛੈ ਸੁਖੁ ਨਹੀ, ਗਾਡੇ ਲਾਦੇ ਛਾਰੁ ॥ ਵਿਛੁੜਿਆ ਮੇਲਾ ਨਹੀ, ਦੂਖੁ ਘਣੋ ਜਮ ਦੁਆਰਿ ॥੩॥ ਅਗੈ ਕਿਆ ਜਾਣਾ ਨਾਹਿ, ਮੈ ਭੂਲੇ ਤੂ ਸਮਝਾਇ ॥ ਭੂਲੇ ਮਾਰਗੁ ਜੋ ਦਸੇ, ਤਿਸ ਕੈ ਲਾਗਉ ਪਾਇ ॥ ਗੁਰ ਬਿਨੁ ਦਾਤਾ ਕੋ ਨਹੀ, ਕੀਮਤਿ ਕਹਣੁ ਨ ਜਾਇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਮਾਰਹਿੰ, ਰਾਖਹਿੰ, ਥਾਉਂ, ਨਹੀਂ, ਕਿਉਂ, ਭਾਗਾਂ, ਮਾਹਿੰ, ਸਹਾਹਿੰ, ਜਿਨਾਂ, ਵਿਛੁੜਿਆਂ, ਮੈਂ, ਲਾਗਉਂ, ਪਾਇੰ।

**ਪਦ ਅਰਥ:** ਸਬਦਿ=ਸ਼ਬਦ ਦੁਆਰਾ। ਮਾਰਿ=ਮਾਰ ਲੈਂਦਾ। ਮਰੁ=ਮੌਤ। ਕਿਸ ਪਹਿ=ਕਿਸ ਪਾਸ। ਜਾਉ=ਮੈਂ ਜਾਵਾਂ। ਡਰਿ=ਡਰ ਨਾਲ। ਭਾਗੀਐ=ਭਜ ਸਕੀਦਾ ਹੈ। ਅੰਮ੍ਰਿਤੁ=ਅਮਰ ਜੀਵਨ ਦੇਣ ਵਾਲਾ। ਤਾ ਕਾ ਨਾਉ=ਉਸ ਦਾ ਨਾਮ ਹੈ। ਬੀਜਉ=ਦੂਜਾ। ਥਾਉ=ਥਾਂ, ਟਿਕਾਣਾ।੧।

ਬਾਬਾ=ਹੇ ਪ੍ਰਭੂ!। ਕੁਚੀਲੁ=ਗੰਦਾ। ਕਾਚਉ=ਕੱਚਾ। ਮਤਿ ਹੀਨ=ਅਕਲ ਤੋਂ ਸਖਣਾ। ਕੋ=ਕੋਈ। ਕਛੁ ਨਹੀ=ਕਿਸੇ ਨੂੰ ਕੁਝ ਦੇਣ ਦੇ ਸਮਰਥ ਨਹੀਂ ਹੈ।੧।ਰਹਾਉ।

ਅਵਗਣਿ=ਅਵਗੁਣਾਂ ਨਾਲ। ਸੁਭਰ=ਨੱਕਾ ਨਕ ਭਰਿਆ ਪਿਆ ਹੈ। ਕਿਉ=ਕਿਵੇਂ?। ਜਾਉ=ਮੈਂ ਜਾਵਾਂ। ਸਹਜਿ=ਅਡੋਲ ਅਵਸਥਾ ਵਿਚ। ਧਨੁ=ਮਾਲ, ਦੌਲਤ। ਮਨਿ=ਮਨ ਵਿਚ। ਬਾਧੇ=(ਪਾਪਾਂ ਵਿਚ) ਬੱਧੇ ਹੋਏ। ਸਹਾਹਿ=ਸਹਾਰਦੇ ਹਨ।੨।

ਕਿਤੁ ਆਏ=ਕਿਸ ਲਈ ਆਏ?। ਸੰਸਾਰਿ=ਦੁਨੀਆਂ ਵਿਚ। ਗਾਡੇ ਲਾਦੇ=ਗੱਡੇ ਲਦੇ ਹੋਏ। ਛਾਰੁ=ਸੁਆਹ। ਘਣੋ=ਬਹੁਤ।੩।

ਅਗੈ=ਭਾਵ ਪਰਲੋਕ ਵਿਚ। ਕਿਆ=ਕੀ?। ਜਾਣਾ ਨਾਹਿ ਮੈ=ਮੈਂ ਨਹੀਂ ਜਾਣਦਾ। ਭੂਲੇ=ਭੁੱਲੇ ਹੋਏ ਨੂੰ।

**ਅਰਥ** : (ਹੇ ਭਾਈ ! ਜੋ ਮਨੁੱਖ) ਸ਼ਬਦ ਦੁਆਰਾ (ਜੀਵਤ ਭਾਵ ਤੋਂ) ਮਰਦਾ ਹੈ ਤਾਂ (ਉਹ) ਮੌਤ ਨੂੰ ਮਾਰ (ਜਿੱਤ) ਲੈਂਦਾ ਹੈ (ਤੁਸੀਂ ਦਸੋ ਕਿ ਇਸ ਤੋਂ ਬਿਨਾਂ ਮੌਤ ਤੋਂ ਬਚਣ ਲਈ) ਕਿਸ ਪਾਸ ਭੱਜ ਜਾਵਾਂ? ਜਿਸ (ਪਰਮੇਸ਼ਰ ਦੇ) ਡਰ ਨਾਲ ਮੌਤ ਦੇ ਭੈ ਤੋਂ ਬਚ ਸਕੀਦਾ ਹੈ, ਉਹ ਉਸ (ਪਰਮੇਸ਼ਰ) ਦਾ ਨਾਮ ਹੈ (ਜੋ) ਅਮਰ-ਜੀਵਨ ਦੇਣ ਵਾਲਾ ਹੈ। (ਹੇ ਪ੍ਰਭੂ !) ਇਕ ਤੂੰ ਹੀ ਮਾਰਦਾ ਤੇ ਰਖਦਾ (ਭਾਵ ਬਚਾਂਦਾ ਹੈਂ, ਤੇਰੇ ਤੋਂ ਬਿਨਾਂ ਮੇਰਾ) ਦੂਜਾ ਕੋਈ ਥਾਂ (ਟਿਕਾਣਾ) ਨਹੀਂ (ਜਿਸ ਦੀ ਸਹਾਇਤਾ ਨਾਲ ਮੈਂ ਮੌਤ ਤੋਂ ਬਚ ਸਕਾਂ) ।੧।

(ਹੇ ਪ੍ਰਭੂ ! ਮੈਂ ਮੈਲੇ ਆਚਰਨ ਵਾਲਾ, ਅਲ੍ਹੜ ਤੇ ਅਕਲ ਤੋਂ ਸਖਣਾ ਹਾਂ। (ਪਰ) ਪੂਰੇ ਗੁਰੂ ਨੇ (ਆਪਣੇ ਸੇਵਕ ਨੂੰ) ਪੂਰੀ ਅਕਲ ਬਖ਼ਸ਼ ਦਿੱਤੀ ਹੈ ਕਿ ਨਾਮ ਤੋਂ ਬਿਨਾਂ ਕੋਈ ਕੁਝ ਵੀ ਨਹੀਂ ਹੈ।੧।ਰਹਾਉ।

ਹੇ ਪ੍ਰਭੂ! ਮੇਰਾ ਸਰੀਰ ·ਵਗੁਣਾਂ ਨਾਲ ਨੱਕਾ-ਨੱਕ ਭਰਿਆ ਹੋਇਆ ਹੈ। (ਮੇਰੇ ਵਿਚ ਕੋਈ ਗੁਣ ਨਹੀਂ ਹੈ, ਗੁਣਾਂ ਤੋਂ ਬਿਨਾ ਮੈਂ (ਆਪਣੇ ਅਸਲ) ਘਰ (ਪ੍ਰਭੂ ਦੀ ਹਜੂਰੀ) ਵਿਚ ਕਿਵੇਂ ਜਾਵਾਂ? (ਗੁਰਦੇਵ) ਸੇਧ ਦਿੰਦੇ ਹਨ ਕਿ) ਅਡੋਲ ਅਵਸਥਾ ਵਿਚ (ਗੁਰੂ ਦੇ) ਸ਼ਬਦ ਦੁਆਰਾ (ਆਤਮਿਕ) ਸੁਖ ਪੈਦਾ ਹੁੰਦਾ ਹੈ, (ਅਤੇ) ਭਾਗਾਂ ਤੋਂ ਬਿਨਾ (ਇਹ ਨਾਮ) ਧਨ (ਕਿਸੇ ਨੂੰ ਵੀ) ਨਹੀਂ ਮਿਲ ਸਕਦਾ। ਜਿਨ੍ਹਾਂ ਦੇ ਮਨ ਵਿਚ ਨਾਮ ਨਹੀਂ ਵਸਦਾ ਓਹ (ਅਵਗੁਣਾਂ ਦੇ) ਬੱਧੇ ਹੋਏ (ਸਦਾ) ਦੁਖ ਹੀ ਸਹਾਰਦੇ ਹਨ।੨।

(ਹੇ ਭਾਈ!) ਜਿਨ੍ਹਾਂ (ਜੀਆਂ) ਨੇ (ਪਰਮੇਸ਼ਰ ਦਾ) ਨਾਮ ਭੁਲਾ ਦਿੱਤਾ ਹੈ ਉਹ ਕਿਸ ਲਈ ਸੰਸਾਰ ਤੇ ਆਏ ਹਨ? (ਉਨ੍ਹਾਂ ਨੂੰ) ਲੋਕ ਪਰਲੋਕ ਵਿਚ (ਕਿਤੇ ਵੀ) ਸੁਖ ਨਹੀਂ ਮਿਲਦਾ, (ਉਨ੍ਹਾਂ ਨੇ ਮਾਨੋ) ਸੁਆਹ ਦੇ ਗੱਡੇ ਹੀ ਲੱਦੇ ਹਨ (ਭਾਵ ਇਥੇ ਆ ਕੇ ਕੁਝ ਨਹੀਂ ਕਮਾਇਆ)। (ਨਾਮ ਤੋਂ) ਵਿਛੁੜੇ ਹੋਏ ਜੀਆਂ ਨੂੰ ਪ੍ਰਭੂ-ਮਿਲਾਪ (ਨਸੀਬ) ਨਹੀਂ ਹੁੰਦਾ, (ਉਹ) ਜਮ ਦੇ ਬੂਹੇ ਤੇ ਬਹੁਤ ਦੁਖ (ਪਾਉਂਦੇ ਹਨ)।੩।

(ਹੇ ਪ੍ਰਭੂ!) ਮੈਂ ਨਹੀਂ ਜਾਣਦਾ ਭਾਵ ਮੈਨੂੰ ਕੋਈ ਸੋਝੀ ਨਹੀਂ ਕਿ ਅਗੇ (ਪਰਲੋਕ ਵਿਚ ਜਾ ਕੇ ਮੇਰੇ ਨਾਲ ਕੀ ਵਾਪਰੇਗਾ? ਹੇ ਪ੍ਰਭੂ! ਮੈਂ ਭੁੱਲੇ ਹੋਏ ਨੂੰ ਤੂੰ (ਆਪ ਹੀ) ਸੋਝੀ ਦੇ। (ਹਾਂ, ਮੈਂ ਭੁਲੇ ਹੋਏ ਨੂੰ ਜੋ (ਪਰਮੇਸ਼ਰ ਦਾ) ਰਸਤਾ ਦਸੇਗਾ, ਮੈਂ ਉਸਦੇ ਪੈਰੀਂ (ਚਰਨੀਂ) ਲਗਾਂਗਾ। ਗੁਰੂ ਤੋਂ ਬਿਨਾ (ਨਾਮ ਦਾ) ਦਾਤਾ ਕੋਈ ਨਹੀਂ ਹੈ (ਅਤੇ ਕੋਈ ਜੀਵ ਵੀ ਉਸ ਦਾਤੇ ਦੀ) ਕੀਮਤ ਬਿਆਨ ਨਹੀਂ ਕਰ ਸਕਦਾ।੪।

**ਸਾਜਨੁ ਦੇਖਾ ਤਾ ਗਲਿ ਮਿਲਾ, ਸਾਚੁ ਪਠਾਇਓ ਲੇਖੁ ॥ ਮੁਖਿ ਧਿਮਾਣੈ ਧਨ ਖੜੀ, ਗੁਰਮੁਖਿ ਆਖੀ ਦੇਖੁ ॥ ਤੁਧੁ ਭਾਵੈ ਤੂ ਮਨਿ ਵਸਹਿ, ਨਦਰੀ ਕਰਮਿ ਵਿਸੇਖੁ ॥੫॥ ਭੂਖ ਪਿਆਸੋ ਜੇ ਭਵੈ, ਕਿਆ ਤਿਸੁ ਮਾਗਉ ਦੇਇ ॥ ਬੀਜਉ ਸੂਝੈ ਕੋ ਨਹੀ, ਮਨਿ ਤਨਿ ਪੂਰਨੁ ਦੇਇ ॥ ਜਿਨਿ ਕੀਆ ਤਿਨਿ ਦੇਖਿਆ, ਆਪਿ ਵਡਾਈ ਦੇਇ ॥੬॥ ਨਗਰੀ ਨਾਇਕੁ ਨਵਤਨੋ, ਬਾਲਕੁ ਲੀਲ ਅਨੂਪੁ ॥ ਨਾਰਿ ਨ ਪੁਰਖੁ ਨ ਪੰਖਣੂ, ਸਾਚਉ ਚਤੁਰੁ ਸਰੂਪੁ ॥ ਜੋ ਤਿਸੁ ਭਾਵੈ ਸੋ ਥੀਐ, ਤੂ ਦੀਪਕੁ ਤੂ ਧੂਪੁ ॥੭॥ ਗੀਤ ਸਾਦ ਚਾਖੇ ਸੁਣੇ, ਬਾਦ ਸਾਦ ਤਨਿ ਰੋਗੁ ॥ ਸਚੁ ਭਾਵੈ ਸਾਚਉ ਚਵੈ, ਛੂਟੈ ਸੋਗ ਵਿਜੋਗੁ ॥ ਨਾਨਕ, ਨਾਮੁ ਨ ਵੀਸਰੈ, ਜੋ ਤਿਸੁ ਭਾਵੈ ਸੁ ਹੋਗੁ ॥੮॥੩॥**

ਉਚਾਰਨ ਸੇਧ

**ਬਿੰਦੀ ਸਹਿਤ:** ਦੇਖਾਂ, ਤਾਂ, ਮਿਲਾਂ, ਆਖੀਂ, ਵਸਹਿਂ, ਮਾਗਉਂ।

**ਪਦ ਅਰਥ:** ਸਾਜਨੁ=ਪ੍ਰੀਤਮ ਪ੍ਰਭੂ। ਦੇਖਾ=ਮੈਂ ਦੇਖਾਂ। ਗਲਿ=ਗਲ ਨਾਲ। ਪਠਾਇਓ=ਭੇਜਿਆ। ਲੇਖੁ=ਚਿਠੀ। ਮੁਖਿ ਧਿਮਾਣੈ=ਨੀਵਾਂ ਮੂੰਹ ਕਰਕੇ, ਉਦਾਸ ਸ਼ਕਲ ਵਿਚ। ਧਨ=ਜੀਵ ਇਸਤਰੀ। ਖਲੀ=ਖੜੀ ਹੈ। ਗੁਰਮੁਖਿ=ਗੁਰੂ ਦੁਆਰਾ। ਆਖੀ=ਅੱਖਾਂ ਨਾਲ (ਪ੍ਰਤੱਖ)। ਦੇਖੁ=ਵੇਖ ਲੈ। ਨਦਰੀ=ਮਾਲਕ ਦੀ ਮਿਹਰ ਦੀ ਨਜ਼ਰ ਨਾਲ। ਕਰਮਿ=ਬਖਸ਼ਿਸ਼ ਨਾਲ। ਵਿਸੇਖੁ=ਵਿਸ਼ੇਸ਼।੫।

ਭੂਖ ਪਿਆਸੋ=ਭੁੱਖਾ, ਤਿਹਾਇਆ। ਕਿਆ ਮਾਗਉ ਤਿਸੁ=ਉਸ ਤੋਂ ਮੈਂ ਕੀ ਮੰਗਾਂ?। ਕਿਆ ਦੇਇ=(ਉਹ) ਕੀ ਦੇ ਸਕਦਾ ਹੈ?। ਬੀਜਉ=ਦੂਜਾ। ਸੂਝੈ ਕੋ ਨਹੀ=ਕੋਈ ਨਹੀਂ ਦਿਸਦਾ। ਮਨਿ ਤਨਿ=ਮਨ ਤੇ ਸਰੀਰ ਵਿਚ। ਪੂਰਨ ਦੇਇ=ਪੂਰਨ (ਪ੍ਰਭੂ ਮਿਲਾ) ਦੇਵੇ। ਜਿਨਿ=ਜਿਸ (ਪਰਮੇਸ਼ਰ) ਨੇ। ਕੀਆ=(ਜਗਤ) ਪੈਦਾ ਕੀਤਾ ਹੈ। ਤਿਨਿ=ਉਸ (ਪ੍ਰਭੂ) ਨੇ।੬।

ਨਗਰੀ ਨਾਇਕ=(ਸਰੀਰ ਰੂਪ) ਨਗਰੀ ਦਾ ਮਾਲਕ। ਨਵਤਨੋ=ਨਵਾਂ। ਬਾਲਕੁ ਲੀਲ ਅਨੂਪ=ਬਾਲਕ ਵਾਂਗ ਸੁੰਦਰ ਤੇ ਅਸਚਰਜ ਖੇਡਾਂ ਕਰਨ ਵਾਲਾ ਹੈ। ਨਾਰਿ ਨ ਪੁਰਖੁ=ਨਾ ਉਹ ਇਸਤਰੀ ਹੈ ਨਾ ਪੁਰਸ਼ ਹੈ, ਦੋਹਾਂ ਤੋਂ ਨਿਆਰਾ ਹੈ। ਪੰਖਤੂ=ਪੰਛੀ। ਸਾਚਉ=ਸਦਾ ਥਿਰ ਰਹਿਣ ਵਾਲਾ। ਦੀਪਕੁ=ਚਾਨਣ ਦੇਣ ਵਾਲਾ। ਧੂਪੁ=ਸੁਗੰਧੀ ਦੇਣ ਵਾਲਾ।੭।

ਬਾਦ=ਬੇਅਰਥ, ਫਜ਼ੂਲ। ਤਨਿ=ਸਰੀਰ ਵਿਚ। ਚਵੈ=ਬੋਲਦਾ ਹੈ। ਸੋਗੁ=ਗ਼ਮ। ਵਿਜੋਗੁ=ਵਿਛੋੜਾ। ਹੋਗੁ=ਹੋਵੇਗਾ।੮।੩।

**ਅਰਥ:** (ਮੈਂ) ਸਚ ਰੂਪ ਲੇਖ (ਭਾਵ ਸਚ ਰੂਪ ਜੀਵਨ ਬਤੀਤ ਕਰਨ ਵਾਲੀ ਚਿਠੀ ਪ੍ਰੀਤਮ ਨੂੰ) ਭੇਜੀ ਹੈ। (ਜਦੋਂ ਮੈਂ ਉਸ) ਸਜਣ ਪ੍ਰਭੂ ਨੂੰ ਵੇਖਾਂਗੀ ਤਾਂ (ਮੈਂ ਉਸ ਦੇ) ਗਲ ਨਾਲ ਲਗ ਜਾਵਾਂਗੀ। ਹੇ ਮੁਖਿ ਧਿਮਾਣੈ (ਭਾਵ ਸੋਚ ਵਿਚ ਡੁਬੀ ਖੜੀ ਹੋਈ ਜੀਵ) ਇਸਤਰੀ! ਤੂੰ ਗੁਰੂ ਦੁਆਰਾ (ਆਤਮ) ਨੈਣਾਂ ਨਾਲ (ਉਸ ਪ੍ਰੀਤਮ ਨੂੰ) ਵੇਖ (ਉਸ ਦਾ ਦੀਦਾਰ ਕਰ)। (ਹੇ ਪ੍ਰਭੂ! ਜੋ) ਤੈਨੂੰ ਚੰਗਾ ਲਗੇ ਤਾਂ (ਉਸਦੇ) ਮਨ ਵਿਚ ਤੂੰ ਆ ਵਸਦਾ ਹੈਂ (ਤੇਰੀ) ਬਖਸ਼ਿਸ਼ ਦੁਆਰਾ (ਉਸ ਨੂੰ ਤੇਰੇ) ਦਰਸ਼ਨ ਦੀ ਵਿਸ਼ੇਸ਼ (ਵਡਿਆਈ) ਪ੍ਰਾਪਤ ਹੁੰਦੀ ਹੈ।੫।

(ਹੇ ਪ੍ਰਭੂ!) ਜੇ ਕੋਈ ਮਨੁੱਖ (ਆਪ ਹੀ) ਮਾਇਆ ਦੀ ਭੁਖ ਤੇ ਪਿਆਸ (ਵਿਚ ਭਟਕ ਰਿਹਾ ਹੋਵੇ, ਉਸ ਪਾਸੋਂ) ਕੀ ਮੰਗਣਾ ਹੋਇਆ ਤੇ ਉਹ (ਕਿਸੇ ਨੂੰ) ਕੀ ਦੇ ਸਕਦਾ ਹੈ? (ਦੇਣ ਵਾਲਾ) ਹੋਰ ਦੂਸਰਾ ਕੋਈ ਨਜ਼ਰ ਨਹੀਂ ਆਉਂਦਾ, ਜੋ ਮਨ ਤਨ ਵਿਚ ਵਿਆਪਕ ਹੈ (ਉਹ ਪ੍ਰਭੂ ਹੀ ਸਭ ਕੁਝ) ਦੇਂਦਾ ਹੈ। ਜਿਸ (ਪਰਮਾਤਮਾ) ਨੇ ਇਹ ਜਗਤ ਪੈਦਾ ਕੀਤਾ ਹੈ ਉਸ (ਪ੍ਰਭੂ) ਨੇ ਆਪ ਹੀ (ਇਸ ਦੀਆਂ ਲੋੜਾਂ ਨੂੰ) ਵੇਖਿਆ ਹੈ (ਅਤੇ ਉਹ) ਆਪ ਹੀ (ਜੀਆਂ ਨੂੰ ਨਾਮ ਰੂਪ ਦਾਤਿ ਦੀ) ਵਡਿਆਈ ਦੇਂਦਾ ਹੈ।੬।

(ਹੇ ਭਾਈ ! ਉਹ ਪਰਮਾਤਮਾ ਹੀ) ਸਰੀਰਕ ਨਗਰੀ ਦਾ ਮਾਲਕ ਹੈ। ਉਹ ਬਾਲਕ ਵਾਂਗ ਸੁੰਦਰ ਤੇ ਅਸਚਰਜ ਖੇਡਾਂ ਕਰਨ ਵਾਲਾ ਹੈ। ਉਹ ਨਾ ਇਸਤਰੀ ਹੈ, ਨਾ ਪੁਰਸ਼ ਹੈ ਨਾ ਪੰਛੀ ਹੈ (ਉਹ) ਸੱਚਾ ਚਤੁਰ ਸਰੂਪ (ਅਦਭੁਤ ਸਰੂਪ ਸਭ ਨਾਲੋਂ ਨਿਰਾਲਾ) ਹੈ। ਜੋ ਕੁਝ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ ਉਹੀ ਹੁੰਦਾ ਹੈ (ਅਤੇ ਇਉਂ ਆਖਣਾ ਹੀ ਸੋਭਦਾ ਹੈ ਕਿ ਹੇ ਪ੍ਰਭੂ !) ਤੂੰ (ਪ੍ਰਕਾਸ਼ ਰੂਪ) ਦੀਪਕ ਅਤੇ ਸੁਗੰਧੀ ਰੂਪ ਹੈਂ (ਭਾਵ ਚਾਨਣ ਤੇ ਗੁਣਾਂ ਦੀ ਸੁਗੰਧੀ ਬਖ਼ਸ਼ਣ ਵਾਲਾ) ਹੈਂ ।੭।

(ਹੇ ਭਾਈ! ਅਸਾਂ ਦੁਨੀਆਂ ਦੇ) ਗੀਤ ਸੁਣੇ ਤੇ (ਇਨ੍ਹਾਂ ਦੇ) ਸੁਆਦ ਚਖ ਕੇ ਵੇਖੇ ਹਨ, (ਸਭ) ਫਜ਼ੂਲ ਹਨ। (ਇਹ) ਸਾਦ ਸਰੀਰ ਵਿਚ ਰੋਗ ਹੀ (ਪੈਦਾ ਕਰਨ ਵਾਲੇ ਹਨ)। (ਜਿਸ ਮਨੁੱਖ ਨੂੰ) ਸਦਾ ਥਿਰ ਰਹਿਣ

ਵਾਲਾ ਪ੍ਰਭੂ ਚੰਗਾ ਲਗਦਾ ਹੈ (ਉਹ) ਸਚ (ਨਾਮ) ਨੂੰ ਉਚਾਰਦਾ (ਸਿਮਰਦਾ) ਹੈ (ਜਿਸ ਨਾਲ ਉਸ ਦਾ ਪ੍ਰਭੂ ਨਾਲੋਂ) ਵਿਛੋੜਾ ਮੁੱਕ ਜਾਂਦਾ ਹੈ ਤੇ (ਉਸ ਦਾ) ਗ਼ਮ ਦੂਰ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਨੂੰ ਪਰਮੇਸ਼ਰ ਦਾ) ਨਾਮ ਨਹੀਂ ਭੁਲਦਾ (ਉਸ ਦਾ ਇਹ ਨਿਸ਼ਚਾ ਪੱਕਾ ਹੋ ਜਾਂਦਾ ਹੈ ਕਿ) ਉਸ (ਪ੍ਰਭੂ) ਨੂੰ (ਜੋ) ਚੰਗਾ ਲਗਦਾ ਹੈ (ਜਗਤ ਵਿਚ) ਉਹੀ ਕੁਝ ਹੁੰਦਾ ਹੈ (ਭਾਵ ਉਸ ਤੋਂ ਬਾਹਰ ਕੁਝ ਨਹੀ ਹੁੰਦਾ)।੮।੩।

## ਅਰਥ ਭੇਦ ਅਤੇ ਨਿਰਣੈ

### ਨਾਰਿ ਨ ਪੁਰਖੁ ਨ ਪੰਖਣੂ, ਸਾਚਉ ਚਤੁਰੁ ਸਰੂਪੁ ॥

ਇਸ ਪੰਕਤੀ ਵਿਚ 'ਪੰਖਣੂ' ਪਦ ਦੇ ਅਰਥਾਂ ਬਾਰੇ ਵਿਦਵਾਨਾਂ ਵਿਚ ਮਤਿ-ਭੇਦ ਹੈ, ਕਿਸੇ ਨੇ ਨਿਪੁੰਸਕ (ਹੀਜੜਾ) ਅਤੇ ਕਿਸੇ ਨੇ 'ਪੰਛੀ' ਅਰਥ ਕੀਤੇ ਹਨ। ਵੱਖ ਵੱਖ ਅਰਥਾਂ ਦੇ ਹਵਾਲੇ ਇਉਂ ਹਨ:--

੧. ਉਹ ਕਰਤਾ ਪੁਰਖ ਨਾ ਨਾਰਿ ਕੈ ਰੂਪਿ, ਨ ਪੰਖਣੂ ਕੈ ਰੂਪਿ ਹੈ। ਉਹ ਜਿ ਚਤੁਰ ਭੁਜੁ ਹੈ ਸ੍ਰੀ ਠਾਕੁਰ ਸੁਨਾ ਹੈ ਜਿ ਚਤੁਰੁ ਭੁਜੁ ਸ੍ਰੀ ਠਾਕੁਰੁ ਕਹਤੇ ਹੈਂ ਭਗਤ ਸੁ ਕਬਹੂ ਸੁਨਾ ਹੈ? ਕਹੈ, 'ਜੀ, ਸੁਨਾ ਹੈ'। ਕਹੈ ਉਹੀ ਚਤੁਰ ਭੁਜੁ ਉਸ ਬਿਸਨ ਕਾ ਰੂਪ ਹੈ।[ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ-ਮਿਹਰਬਾਨ

੨. ਪੰਖੀ ਵਾ ਨਿਪੁੰਸਕ। [ਪ੍ਰਿਯਾਇ-ਸੰਤ ਸੁਤੇ ਪ੍ਰਕਾਸ਼ ਜੀ, ਗੁਰਬਾਣੀ ਪਾਠ ਦਰਸ਼ਨ

੩. ਤੂੰ ਨਾ ਇਸਤ੍ਰੀ ਹੈਂ ਨਾ ਪੁਰਖ ਹੈਂ ਔਰ ਨਾ ਹੀ (ਪੰਖੜੂ) ਹੀਜੜਾ ਹੈਂ। [ਫ. ਸ.

੪. ਸੰਗਯਾ ਪੰਛੀ-ਪਖੰਧਰ', ਖੇਲਿ ਗਏ ਸੇ ਪੰਖਣੂ ਜੋ ਚੁਗਦੇ ਸਰ ਤਲਿ (ਸ੍ਰੀ . ਅ. ੧)।

੨-ਪਖ-ਅਨੁ ਜਿਸ ਦਾ ਜੋੜਾ ਨ ਹੋਵੇ, ਨਪੁੰਸਕ-ਨਾਰਿ ਨ ਪੁਰਖ ਨ ਪੰਖਣੂ [ਮ. ਕੋ. , ਨਰੋਤਮ

੫. ਨਾਰ ਪੁਰਖ ਆਦਿ ਦੀਆਂ ਪਾਬੰਦੀਆਂ ਤੇ ਹਦਾਂ ਤੋਂ ਅੱਗੇ। ਪੰਖਣੂ=ਪੰਛੀ। [ਸ਼ਬਦਾਰਥ

੬. ਪਰਮਾਤਮਾ ਸਦਾ ਥਿਰ ਰਹਿਣ ਵਾਲਾ ਹੈ, ਅਕਲ ਦਾ ਪੁੰਜ ਹੈ (ਇਸਤ੍ਰੀ ਮਰਦ ਪੰਛੀ ਆਦਿਕ ਸਭਨਾਂ ਵਿਚ ਮੌਜੂਦ ਹੈ) ਪਰ ਉਹ ਕੋਈ ਖਾਸ ਇਸਤ੍ਰੀ ਨਹੀਂ, ਕੋਈ ਖ਼ਾਸ ਮਰਦ ਨਹੀਂ, ਕੋਈ ਖ਼ਾਸ ਪੰਛੀ ਨਹੀਂ। [ਦਰਪਣ

**ਨਿਰਣੈ:** ਗੁਰਬਾਣੀ ਵਿਚ 'ਪੰਖਣੂ' ਪਦ ਵਰਤਿਆ ਹੋਇਆ ਮਿਲਦਾ ਹੈ ਜਿਸ ਦੇ ਅਰਥ 'ਪੰਛੀ' ਹਨ 'ਖੇਲਿ ਗਏ ਸੇ ਪੰਖਣੂ ਚੁਗਦੇ ਸਰ ਤਲਿ॥'।

ਭਾਸ਼ਾਈ ਪੱਖੋਂ 'ਪੰਖਣੂ' ਦੇ ਅਰਥ 'ਪੁੰਸਕ' ਹਨ ਪਰ 'ਪੰਖਣੂ' ਦੇ ਆਦਿ ਵਿਚ 'ਨ' ਅਖਰ ਦਾ ਪ੍ਰਯੋਗ ਕਰਕੇ 'ਨਪੰਖਣੂ' ਪਦ ਬਣਾ ਕੇ ਅਰਥ 'ਨਿਪੁਸੰਕ' ਕੀਤੇ ਗਏ ਹਨ। ਜੇ ਪਾਠ 'ਨਪੰਖਣੂ' ਕਰਨਾ ਹੋਵੇ ਤਾਂ ਇਸ ਦੇ ਅਰਥ 'ਨਿਪੁੰਸਕ ਜਾਂ ਹੀਜੜਾ' ਹੋ ਸਕਦੇ ਹਨ ਪਰ ਕਾਵਿ ਦੇ ਪਖੋਂ ਤਿੰਨ ਵਾਰੀ 'ਨ' ਅਖਰ ਆਇਆ ਹੈ, ਜੋ ਨਾਰਿ, ਪੁਰਖ ਅਤੇ ਪੰਖਣੂ ਨਾਲ ਲਗੇ ਹੋਏ ਹੋਣ ਦਾ ਪ੍ਰਤੀਕ ਹੈ। ਇਸ ਲਈ ਪਾਠ 'ਪੰਖਣੂ' ਅਤੇ ਇਸ ਦੇ ਅਰਥ 'ਪੰਛੀ' ਹੀ ਬਣਦੇ ਹਨ।

ਜਿਹੜਾ ਪਰਮੇਸ਼ਰ ਸਦਾ ਥਿਰ ਰਹਿਣ ਵਾਲਾ ਅਦਭੁਤ ਸਰੂਪ ਹੈ, ਉਹ ਸਭ ਸਰੀਰ ਰੂਪੀ ਨਗਰੀਆਂ ਦਾ ਮਾਲਕ ਹੈ। ਉਹ ਲਿੰਗਾਂ ਅਤੇ ਅਲਿੰਗਾਂ ਦੀਆਂ ਹਦ ਬੰਦੀਆਂ ਤੋਂ ਪਰੇ ਹੈ, ਬੇਅੰਤ ਹੈ। ਜੇ ਇਸ ਸੰਦਰਭ

ਵਿਚ ਭਾਈ ਸਾਹਿਬ ਗੁਰਦਾਸ ਜੀ ਦੀ ਸਤਵੀਂ ਵਾਰ ਦੀ ੧੮ ਵੀਂ ਪਉੜੀ ਨੂੰ ਸਾਹਮਣੇ ਰਖੀਏ ਤਾਂ 'ਪੰਖਣੂ' ਵਾਲੇ ਦ੍ਰਿਸ਼ਟਾਂਤ ਦੀ ਸੋਝੀ ਆ ਸਕਦੀ ਹੈ:–

੧) ਅੰਬਰ ਨਦਰੀ ਆਂਵਦਾ ਕੇਵਡ ਵਡਾ ਕੋਇ ਨ ਜਾਣੈ ॥
੨) ਉਚਾ ਕੇਵਡ ਆਖੀਐ ਸੁੰਨ ਸਰੂਪ ਨ ਆਖ ਵਖਾਣੈ ॥
੩) ਲੈਣ ਉਡਾਰੀ ਪੰਖਣੂ ਅਨਲ ਮਨਲ ਉਡ ਖਬਰ ਨ ਆਣੈ ॥
੪) ਓੜਕ ਮੂਲ ਨ ਲਭਈ ਸੱਭੇ ਹੋਇ ਫਿਰਨ ਹੈਰਾਣੈ ॥
੫) ਲਖ ਅਗਾਸ ਨ ਅੱਪੜਨ ਕੁਦਰਿਤ ਕਾਦਰ ਨੋ ਕੁਰਬਾਣੈ ॥
੬) ਪਾਰਬ੍ਰਹਮ ਸਤਿਗੁਰੁ ਪੁਰਖ ਸਾਧ ਸੰਗਤਿ ਵਾਸਾ ਨਿਰਬਾਣੈ ॥
੭) ਮੁਰਦਾ ਹੋਇ ਮੁਰੀਦ ਸਿਵਾਣੈ ॥ ੧੪ ॥

ਭਾਵ ਉਹ ਪ੍ਰਭੂ ਬੇਅੰਤ ਹੈ, ਉਸ ਨੂੰ ਕਿਸੇ ਇਕ ਰੂਪ ਨਾਲ ਤੁਲਨਾ ਨਹੀਂ ਦਿੱਤੀ ਜਾ ਸਕਦੀ, ਜੀਵਤ ਭਾਵ ਤੋਂ ਮਰ ਕੇ ਹੀ ਉਸ ਦੇ ਸਰੂਪ ਦੀ ਸੋਝੀ ਆ ਸਕਦੀ ਹੈ ਕਿ ਜਿਹੜਾ ਜੀਵਤ ਭਾਵ ਤੋਂ ਮਰਨ ਵਾਲਾ ਹੈ ਉਹ ਗੁਰੂ ਗੋਦ ਵਿਚ ਸਮਾਅ ਜਾਂਦਾ ਹੈ:–

੧. **ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ ॥** [ਭਾ. ਗੁ. ਵਾ. ੩-੧੮
੨. **ਮੁਰਦਾ ਹੋਇ ਮੁਰੀਦ,ਸੋ ਗੁਰ ਗੋਰ ਸਮਾਵੈ ॥** [ਭਾ. ਗੁ. ਵਾ. ੮-੨੨

## ਸਾਰੰਸ਼ ਅਤੇ ਸਿਧਾਂਤ

ਮੌਤ ਨੂੰ ਮਾਰਨ ਵਾਲੀ ਅਮਰ ਵਸਤੂ ਪਰਮੇਸ਼ਰ ਦਾ ਨਾਮ ਹੈ। ਜੇ ਨਾਮ ਮਨ ਵਿਚ ਵਸ ਜਾਏ ਤਾਂ ਮੌਤ ਤੋਂ ਡਰ ਨਹੀਂ ਲਗਦਾ ਹੈ। ਅਸਲ ਵਿਚ ਸ਼ਬਦ ਦੀ ਕਮਾਈ ਹੀ ਔਗੁਣਾਂ ਨੂੰ ਮਾਰਦੀ ਹੈ ਅਤੇ ਮਨ ਨਿਰਮਲ ਹੁੰਦਾ ਹੈ। ਨਾਮ ਜਪਣ ਵਾਲਾ ਮਨੁੱਖ ਹੀ ਹਰੀ ਦੀ ਹਜ਼ੂਰੀ ਵਿਚ ਪਹੁੰਚਣ ਜੋਗ ਬਣ ਸਕਦਾ ਹੈ। ਨਾਮ ਤੋਂ ਸਖਣੀ ਜ਼ਿੰਦਗੀ ਕਿਸੇ ਅਰਥ ਨਹੀਂ ਕਿਉਂਕਿ ਉਹ ਪ੍ਰਭੂ ਦੇ ਮਿਲਾਪ ਦਾ ਵਸੀਲਾ ਨਹੀਂ ਬਣ ਸਕਦੀ।

ਹਾਂ, ਪੂਰੇ ਗੁਰੂ ਦਾ ਮਿਲਾਪ ਹੋ ਜਾਵੇ, ਬਖਸ਼ਿਸ਼ ਹੋ ਜਾਵੇ, ਮਨ ਦ੍ਰਵ ਜਾਵੇ, ਭੂਲੀ ਜੀਵਾਤਮਾ ਗੁਰੂ ਦੇ ਦਸੇ ਹੋਏ ਸਿਧੇ ਰਸਤੇ ਤੇ ਟੁਰ ਪਏ ਤਾਂ ਸੁਚੇਤਨਾ ਪਲੇ ਪੈ ਸਕਦੀ ਹੈ।

ਇਸ ਅਸ਼ਟਪਦੀ ਵਿਚ ਇਕ ਵਲਵਲਾ ਹੈ:–

**ਸਾਜਨ ਦੇਖਾ ਤਾਂ ਗਲਿ ਮਿਲਾ, ਸਾਚੁ ਪਠਾਇਓ ਲੇਖੁ ॥**
**ਮੁਖਿ ਧਿਮਾਣੈ ਧਨ ਖੜੀ, ਗੁਰਮੁਖਿ ਆਖੀ ਦੇਖੁ ॥**

ਇਹ ਪਤੀ ਪਰਮੇਸ਼ਰ ਨੂੰ ਮਿਲਣ ਦੀ ਲਗਨ ਹੈ। ਪਰ ਜਦੋਂ ਤਕ ਜੀਵ-ਇਸਤ੍ਰੀ ਆਪਣੀਆਂ ਚਤੁਰਾਈਆਂ ਸਿਆਣਪਾਂ ਨਹੀਂ ਛੱਡਦੀ, ਓਦੋਂ ਤਕ ਆਤਮਿਕ ਨੈਣ ਨਹੀਂ ਖੁਲ੍ਹਦੇ ਅਤੇ ਨਾ ਹੀ ਸਾਹਿਬ ਦਾ ਦੀਦਾਰ ਹੋ ਸਕਦਾ ਹੈ।

ਇਹ ਭੇਦ ਵੀ ਖੋਲ੍ਹ ਦਿੱਤਾ ਹੈ ਕਿ ਉਹ ਪਰਮੇਸ਼ਰ, ਇਸਤ੍ਰੀ, ਮਨੁੱਖ, ਪੰਛੀ ਜਾਂ ਹੋਰ ਕੋਈ ਦਿਸਣ ਵਾਲੀ ਹਸਤੀ ਨਹੀਂ, ਉਹ ਇਕ ਅਦਿੱਸ ਹਸਤੀ ਹੈ। ਗੁਰਦੁਆਰਾ, ਜਿਸ ਨੂੰ ਸਚ ਸਰੂਪ ਨਾਲ ਇਕਮਿਕ ਹੋਣ ਦੀ ਤੀਬਰ ਇਛਾ ਉਠਦੀ ਹੈ ਉਹ ਸਦਾ ਸਚ ਬੋਲਦਾ ਹੈ, ਸੰਜੋਗ ਵਿਜੋਗ ਤੋਂ ਉਪਰ ਉਠ ਜਾਂਦਾ ਹੈ। ਉਸ ਦੇ

ਹਿਰਦੇ ਵਿਚ ਕੇਵਲ 'ਨਾਮੁ ਨ ਵੀਸਰੈ' ਦੀ ਜਾਚਨਾ ਰਹਿੰਦੀ ਹੈ ਅਤੇ ਉਹ 'ਜੋ ਤਿਸੁ ਭਾਵੈ ਸੁ ਹੋਗੁ' ਦਾ ਵਿਸ਼ਵਾਸ਼ੀ ਬਣ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਅਉਗਣਾਂ ਨਾਲ ਭਰਿਆ ਸਰੀਰ ਕਦੇ ਵੀ ਪ੍ਰਭੂ ਦੀ ਹਜੂਰੀ ਦਾ ਆਨੰਦ ਨਹੀ ਮਾਣ ਸਕਦਾ। ਹਾਂ, ਗੁਰਮਤਿ ਦੁਆਰਾ ਜਿਨ੍ਹਾਂ ਸੁਭਾਗਿਆਂ ਨੇ ਉਸ ਪ੍ਰਭੂ ਨੂੰ ਪਛਾਣਨ ਦੀ ਚਾਹਨਾ ਕੀਤੀ ਹੈ, ਸ਼ਬਦ ਦੀ ਕਮਾਈ ਨਾਲ ਉਨ੍ਹਾਂ ਨੂੰ ਪਰਤੱਖ ਦਿਸ ਪਿਆ ਹੈ। ਗੁਰਵਾਕ ਹਨ:--

**ਜਿਨ ਗੁਣ ਤਿਨ ਸਦ ਮਨਿ ਵਸੈ, ਅਉਗੁਣਵੰਤਿਆ ਦੂਰਿ ॥**

**ਮਨਮੁਖ ਗੁਣ ਤੈ ਬਾਹਰੇ, ਬਿਨੁ ਨਾਵੈ ਮਰਦੇ ਝੂਰਿ ॥** [ਪੰਨਾ ੨੧

**ਮਾਰੂ ਮਹਲਾ ੧ ॥ ਸਾਚੀ ਕਾਰ ਕਮਾਵਣੀ, ਹੋਰਿ ਲਾਲਚ ਬਾਦਿ ॥ ਇਹੁ ਮਨੁ ਸਾਚੈ ਮੋਹਿਆ, ਜਿਹਵਾ ਸਚਿ ਸਾਦਿ ॥ ਬਿਨੁ ਨਾਵੈ ਕੋ ਰਸੁ ਨਹੀ, ਹੋਰਿ ਚਲਹਿ ਬਿਖੁ ਲਾਦਿ ॥ ੧ ॥ ਐਸਾ ਲਾਲਾ ਮੇਰੇ ਲਾਲ ਕੋ, ਸੁਣਿ ਖਸਮ ਹਮਾਰੇ ॥ ਜਿਉ ਫੁਰਮਾਵਹਿ ਤਿਉ ਚਲਾ, ਸਚੁ ਲਾਲ ਪਿਆਰੇ ॥੧॥ਰਹਾਉ॥ ਅਨਦਿਨੁ ਲਾਲੇ ਚਾਕਰੀ, ਗੋਲੇ ਸਿਰਿ ਮੀਰਾ ॥ ਗੁਰ ਬਚਨੀ ਮਨੁ ਵੇਚਿਆ, ਸਬਦਿ ਮਨੁ ਧੀਰਾ ॥ ਗੁਰ ਪੂਰੇ ਸਾਬਾਸਿ ਹੈ, ਕਾਟੈ ਮਨ ਪੀਰਾ ॥ ੨ ॥ ਲਾਲਾ ਗੋਲਾ ਧਣੀ ਕੋ, ਕਿਆ ਕਹਉ ਵਡਿਆਈਐ ॥ ਭਾਣੈ ਬਖਸੇ ਪੂਰਾ ਧਣੀ, ਸਚੁ ਕਾਰ ਕਮਾਈਐ ॥ ਵਿਛੁੜਿਆ ਕਉ ਮੇਲਿ ਲਏ, ਗੁਰ ਕਉ ਬਲਿ ਜਾਈਐ ॥੩॥ ਲਾਲੇ ਗੋਲੇ ਮਤਿ ਖਰੀ, ਗੁਰ ਕੀ ਮਤਿ ਨੀਕੀ ॥ ਸਾਚੀ ਸੁਰਤਿ ਸੁਹਾਵਣੀ, ਮਨਮੁਖ ਮਤਿ ਫੀਕੀ ॥ ਮਨੁ ਤਨੁ ਤੇਰਾ ਤੂ ਪ੍ਰਭੂ, ਸਚੁ ਧੀਰਕ ਧੁਰ ਕੀ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਵੈਂ, ਨਹੀਂ, ਚਲਹਿੰ, ਜਿਉਂ, ਫੁਰਮਾਵਹਿੰ, ਤਿਉਂ, ਚਲਾਂ, ਕਹਉਂ, ਵਿਛੁੜਿਆਂ,

**ਪਦ ਅਰਥ:** ਬਾਦਿ=ਵਿਅਰਥ। ਸਾਚੈ=ਸਚੇ (ਪ੍ਰਭੂ) ਨੇ। ਜਿਹਵਾ=ਜੀਭ। ਸਚਿ=ਸੱਚ ਵਿਚ। ਸਾਦਿ=ਸੁਆਦ (ਰਸ) ਵਿਚ। ਚਲਹਿ=ਚਲਦੇ ਹਨ। ਬਿਖੁ ਲਾਦਿ=ਜ਼ਹਰ ਲਦ ਕੇ।੧। ਲਾਲਾ=ਗੁਲਾਮ। ਲਾਲ ਕੋ=ਪਿਆਰੇ (ਪ੍ਰਭੂ) ਦਾ। ਖਸਮ=ਹੇ ਮਾਲਕ!। ਚਲਾ=ਚਲਦਾ ਹਾਂ।੧।ਰਹਾਉ। ਅਨਦਿਨੁ=ਹਰ ਰੋਜ਼। ਚਾਕਰੀ=ਨੌਕਰੀ। ਗੋਲੇ ਸਿਰਿ=ਗੁਲਾਮ ਦੇ ਸਿਰ ਉਤੇ। ਮੀਰਾ=ਮਾਲਕ, ਸਰਦਾਰ। ਸਬਦਿ=ਸ਼ਬਦ ਦੁਆਰਾ। ਧੀਰਾ=ਧੀਰਜ, ਸ਼ਾਂਤੀ। ਪੀਰਾ=ਪੀੜ।੨। ਧਣੀ ਕੋ=ਮਾਲਕ ਦਾ। ਕਿਆ ਕਹਉ=ਮੈਂ ਕੀ ਆਖਾਂ?।੩। ਖਰੀ=ਚੰਗੀ। ਨੀਕੀ=ਸੋਹਣੀ। ਫੀਕੀ=ਫਿੱਕੀ, ਬੇ-ਸੁਆਦੀ। ਧੀਰਕ=ਧੀਰਜ। ਧੁਰ ਕੀ (ਰਬੀ ਦਰਗਾਹ) ਦੀ।੪।

**ਅਰਥ:** (ਹੇ ਭਾਈ! ਗੁਰੂ ਦੀ ਦਸੀ ਹੋਈ) ਸਚੀ ਕਾਰ (ਸਿਮਰਨ-ਭਗਤੀ ਕਮਾਉਣੀ ਹੀ ਲਾਹੇਵੰਦੀ ਹੈ) ਹੋਰ (ਪਦਾਰਥਾਂ ਦੇ) ਲਾਲਚ ਵਿਅਰਥ ਹਨ। ਸਚੇ (ਪ੍ਰਭੂ) ਨੇ (ਆਪਣੇ ਸੇਵਕ ਦਾ) ਇਹ ਮਨ ਮੋਹ ਲਿਆ ਹੈ (ਇਸ ਲਈ ਸੇਵਕ ਦੀ) ਜੀਭ ਵੀ ਸਦਾ ਥਿਰ (ਨਾਮ ਦੇ) ਸੁਆਦ ਵਿਚ (ਮਗਨ ਰਹਿੰਦੀ ਹੈ)। (ਸੇਵਕ ਨੂੰ)

ਨਾਮ ਤੋਂ ਬਿਨਾ ਕੋਈ ਰਸ ਨਹੀਂ (ਸੁਖਾਂਦਾ). ਹੋਰ (ਨਾਮ ਤੋਂ ਵਿਹੂਣੇ ਬੰਦੇ ਮਾਇਆ ਦੀ) ਜ਼ਹਿਰ ਲਦ ਕੇ ਪਰਲੋਕ ਵਿਚ ਆਪਣੇ ਨਾਲ ਲੈ) ਚਲਦੇ ਹਨ।੧।

(ਹੇ ਮੇਰੇ ਮਾਲਕ! ਤੂੰ) ਸੁਣ, ਹੇ ਮੇਰੇ ਲਾਲ! (ਮੈਂ ਆਪ ਹਰੀ) ਦਾ ਇਹੋ ਜਿਹਾ ਲਾਲਾ (ਚਾਕਰ) ਹਾਂ। ਹੇ ਸਚੇ! ਜਿਵੇਂ (ਤੂੰ ਮੈਨੂੰ) ਹੁਕਮ ਕਰਦਾ ਹੈਂ ਉਸੇ ਤਰ੍ਹਾਂ ਚਲਦਾ ਹਾਂ, ਹੇ ਪਿਆਰੇ! (ਤੂੰ) ਸਦਾ ਥਿਰ ਰਹਿਣ ਵਾਲਾ ਹੈਂ।੧।ਰਹਾਉ।

(ਹੇ ਭਾਈ!) ਸੇਵਕ ਨੇ ਤਾਂ ਦਿਨ ਰਾਤ (ਹਰ ਵੇਲੇ ਸਾਹਿਬ ਦੀ) ਚਾਕਰੀ (ਨੌਕਰੀ) ਹੀ ਕਰਨੀ ਹੈ (ਕਿਉਂਕਿ) ਸੇਵਕ ਨੂੰ (ਆਪਣੇ) ਸਿਰ ਉਤੇ (ਉਹ) ਪ੍ਰਭੂ ਮਾਲਕ (ਖਲੋਤਾ ਹੋਇਆ ਦਿਸਦਾ ਹੈ)। (ਉਸ ਸੇਵਕ ਨੇ ਆਪਣਾ) ਮਨ ਗੁਰੂ ਦੇ ਬਚਨਾਂ ਤੋਂ ਵੇਚ ਦਿੱਤਾ ਹੈ ਭਾਵ ਕੁਰਬਾਨ ਕਰ ਦਿੱਤਾ ਹੈ, (ਗੁਰੂ ਦੇ) ਉਪਦੇਸ਼ ਦੁਆਰਾ (ਉਸ ਦਾ) ਮਨ ਧੀਰਜ ਵਾਲਾ ਹੋਇਆ ਹੈ.ਪੂਰੇ ਗੁਰੂ ਨੂੰ ਸ਼ਾਬਾਸ਼ ਹੈ (ਜੋ ਸੇਵਕ ਦੇ) ਮਨ ਦੀ ਪੀੜਾ ਕੱਟਦਾ ਹੈ।੨।

(ਜਿਹੜਾ ਮਨੁੱਖ) ਮਾਲਕ ਦਾ ਲਾਲਾ ਗੋਲਾ (ਸੇਵਕ) ਬਣ (ਗਿਆ ਹੈ), ਮੈਂ ਉਸ ਦੀ ਕੀ ਵਡਿਆਈ ਵਰਣਨ ਕਰਾਂ? ਭਾਵ ਬੇਅੰਤ ਹੈ। (ਉਹ) ਪੂਰਾ ਪ੍ਰਭੂ ਆਪਣੇ ਭਾਣੇ ਵਿਚ (ਸੇਵਕ ਉਤੇ) ਬਖਸ਼ਿਸ਼ ਕਰ ਦੇਵੇ ਤਾਂ (ਉਸ ਤੋਂ) ਸਚ ਰੂਪ ਕਮਾਈ ਕੀਤੀ ਜਾ ਸਕਦੀ ਹੈ। ਗੁਰੂ ਤੋਂ ਬਲਿਹਾਰ ਜਾਣਾ ਚਾਹੀਦਾ ਹੈ (ਜਿਹੜਾ) ਵਿਛੁੜਿਆਂ ਨੂੰ (ਪ੍ਰਭੂ ਦੇ ਚਰਨਾਂ ਨਾਲ) ਮਿਲਾ ਲੈਂਦਾ ਹੈ।੩।

ਗੁਰੂ ਦੀ ਸੋਹਣੀ ਮਤਿ (ਲੈਣ ਕਰਕੇ) ਸੇਵਕ-ਗੁਲਾਮ ਦੀ ਅਕਲ ਭੀ ਚੰਗੀ ਹੋ ਗਈ ਹੈ। ਉਸ ਦੀ ਸੁਰਤਿ ਸਚੀ (ਭਗਤੀ ਵਿਚ ਲਗ ਕੇ) ਸੋਹਣੀ ਹੋ ਗਈ ਹੈ, (ਪਰ) ਮਨਮੁਖ ਦੀ ਮਤ ਗੁਰੂ ਤੋਂ ਵੇਮੁਖ ਹੋਣ ਕਰਕੇ ਫਿੱਕੀ (ਬੇ-ਸੁਆਦੀ ਹੀ) ਰਹਿੰਦੀ ਹੈ। (ਸੇਵਕ ਦਾ) ਮਨ ਤੇ ਤਨ ਤੇਰਾ ਹੈ ਤੂੰ ਪ੍ਰਭੂ (ਉਸ ਦਾ ਮਾਲਕ) ਹੈਂ (ਸੇਵਕ ਨੂੰ ਇਹ ਭਰੋਸਾ ਹੈ ਕਿ) ਸਚ ਹੀ ਉਸ ਨੂੰ ਧੁਰ ਤੋਂ ਧੀਰਜ ਦੇਣ ਵਾਲਾ ਹੈ।੪।

**ਸਾਚੈ ਬੈਸਣੁ ਉਠਣਾ, ਸਚੁ ਭੋਜਨੁ ਭਾਖਿਆ॥ ਚਿਤਿ ਸਚੈ ਵਿਤੋ ਸਚਾ, ਸਾਚਾ ਰਸੁ ਚਾਖਿਆ ॥ ਸਾਚੈ ਘਰਿ ਸਾਚੈ ਰਖੇ, ਗੁਰ ਬਚਨਿ ਸੁਭਾਖਿਆ ॥੫॥ ਮਨਮੁਖ ਕਉ ਆਲਸੁ ਘਣੋ, ਫਾਥੇ ਉਜਾੜੀ ॥ ਫਾਥਾ ਚੁਗੈ ਨਿਤ ਚੋਗੜੀ, ਲਗਿ ਬੰਧੁ ਵਿਗਾੜੀ ॥ ਗੁਰ ਪਰਸਾਦੀ ਮੁਕਤੁ ਹੋਇ, ਸਾਚੈ ਨਿਜ ਤਾੜੀ ॥੬॥ ਅਨਹਤਿ ਲਾਲਾ ਬੇਧਿਆ, ਪ੍ਰਭ ਹੇਤਿ ਪਿਆਰੀ ॥ ਬਿਨੁ ਸਾਚੇ ਜੀਉ ਜਲਿ ਬਲਉ, ਝੂਠੇ ਵੇਕਾਰੀ ॥ ਬਾਦਿ ਕਾਰਾ ਸਭਿ ਛੋਡੀਆ, ਸਾਚੀ ਤਰੁ ਤਾਰੀ ॥ ੭ ॥ ਜਿਨੀ ਨਾਮੁ ਵਿਸਾਰਿਆ, ਤਿਨਾ ਠਉਰ ਨ ਠਾਉ ॥ ਲਾਲੈ ਲਾਲਚ ਤਿਆਗਿਆ, ਪਾਇਆ ਹਰਿਨਾਉ ॥ ਤੂ ਬਖਸਹਿ ਤਾ ਮੇਲਿ ਲੈਹਿ, ਨਾਨਕ ਬਲਿ ਜਾਉ ॥੮॥੪॥**

ਉਚਾਰਨ ਸੇਧ

**ਬਿੰਦੀ ਸਹਿਤ:** ਬਾਦਿ ਕਾਰਾਂ, ਛੋਡੀਆਂ, ਜਿਨੀਂ, ਤਿਨਾਂ, ਠਾਉਂ, ਨਾਉਂ, ਬਖਸਹਿੰ, ਲੈਹਿੰ, ਜਾਉਂ।

**ਪਦ ਅਰਥ:** ਸਾਚੈ=ਸਚੇ (ਪ੍ਰਭੂ) ਵਿਚ। ਭਾਖਿਆ=ਬੋਲਣਾ। ਚਿਤਿ=ਚਿਤ ਵਿਚ। ਵਿਤੋ=ਧਨ। ਸਾਚੈ

ਘਰਿ=ਸਚੇ (ਪ੍ਰਭੂ ਦੇ) ਘਰ ਵਿਚ। ਸਾਚੈ=ਸਚੇ (ਪ੍ਰਭੂ) ਨੇ। ਰਖੇ=ਟਿਕਾਏ ਹਨ। ਸੁਭਾਖਿਆ=ਆਖਿਆ।੫।

ਘਣੋ=ਬਹੁਤ। ਫਾਥੇ ਓਜਾੜੀ=ਕੁਰਾਹੇ ਫਸਦਾ ਹੈ। ਫਾਥਾ=(ਮਾਇਆ ਵਿਚ) ਫਸਿਆ ਹੋਇਆ। ਚੁਗੈ=ਚੁਗਦਾ ਹੈ। ਚੋਗੜੀ=ਪਦਾਰਥ ਰੂਪੀ ਚੋਗ। ਲਗਿ=(ਮੋਹ ਵਿਚ) ਲਗ ਕੇ। ਬੰਧ=ਸੰਬੰਧ। ਵਿਗਾੜੀ=ਵਿਗਾੜ ਲੈਂਦਾ ਹੈ। ਗੁਰਪਰਸਾਦੀ=ਗੁਰੂ ਦੀ ਕਿਰਪਾ ਨਾਲ। ਮੁਕਤੁ=(ਮਾਇਆ ਦੇ ਬੰਧਨਾਂ ਤੋਂ) ਆਜ਼ਾਦ। ਸਾਚੈ ਨਿਜ ਤਾੜੀ=ਆਪਣੇ ਸਚ ਸਰੂਪ ਵਿਚ ਤਾੜੀ ਲਾ ਕੇ।੬।

ਅਨਹਤਿ=ਇਕ ਰਸ, ਲਗਾਤਾਰ। ਬੇਧਿਆ=ਵਿੰਨ੍ਹਿਆ ਰਹਿੰਦਾ ਹੈ। ਪ੍ਰਭੂ ਹੇਤਿ ਪਿਆਰੀ=ਮਾਲਕ ਦੇ ਹਿਤ (ਪ੍ਰੇਮ) ਪਿਆਰ ਵਿਚ। ਜੀਉ=ਜਿੰਦ। ਜਲਿ ਬਲਉ=ਸੜ ਬਲ ਜਾਵੇ। ਬਾਦਿ ਕਾਰਾ=ਫ਼ਜ਼ੂਲ ਕੰਮ। ਸਾਚੀ ਤਰੁ=ਸਚੀ ਬੇੜੀ। ਤਾਰੀ=ਤਰਨ ਲਈ।੭।

ਠਉਰ ਨ ਠਾਉ=ਨਾ ਟਿਕਾਣਾ ਨਾ ਥਾਂ। ਲਾਲੈ=ਸੇਵਕ ਨੇ। ਬਖਸਹਿ=ਤੂੰ ਬਖਸ਼ਿਸ਼ ਕਰ ਦੇਵੇਂ। ਮੇਲਿ=ਮੇਲ ਕੇ। ਲੇਹਿ=(ਗੋਦ ਵਿਚ) ਲੈ ਲੈਂਦਾ ਹੈ। ਬਲਿ ਜਾਉ=ਮੈਂ ਬਲਿਹਾਰ (ਸਦਕੇ) ਜਾਂਦਾ ਹਾਂ।੮।

**ਅਰਥ:** (ਸੇਵਕ ਦਾ) ਉਠਣਾ ਬੈਠਣਾ, ਸਚੇ ਹਰੀ ਦੇ (ਸਿਮਰਨ) ਵਿਚ ਹੈ, (ਉਸ ਨੇ) ਸਚ ਰੂਪ ਭੋਜਨ ਖਾਧਾ ਹੈ। (ਉਸ ਦਾ) ਚਿਤ ਸਚੇ (ਪ੍ਰਭੂ) ਵਿਚ (ਭਿਜਦਾ ਹੈ ਇਸ ਲਈ ਉਸ ਦਾ) ਧਨ ਵੀ ਸੱਚਾ (ਨਾਮ) ਹੈ, (ਉਸ ਨੇ) ਸਚਾ (ਨਾਮ) ਰਸ ਚਖਿਆ ਹੈ। (ਜਿਨ੍ਹਾਂ ਦੀ) ਬੋਲੀ ਗੁਰੂ ਦੇ ਬਚਨ (ਉਪਦੇਸ਼) ਦੁਆਰਾ ਚੰਗੀ ਹੋ ਗਈ ਹੈ, (ਉਹਨਾਂ ਨੂੰ) ਸਚੇ (ਪ੍ਰਭੂ) ਨੇ ਸਚੇ ਘਰ ਵਿਚ ਰਖਿਆ ਹੈ।੫।

(ਹੇ ਭਾਈ!) ਮਨਮੁਖ (ਜੀਵ) ਨੂੰ (ਨਾਮ-ਸਿਮਰਨ ਵਲੋਂ) ਬਹੁਤ ਆਲਸ ਰਹਿੰਦਾ ਹੈ (ਅਤੇ ਮਨ ਵੀ) ਉਜਾੜ ਵਿਚ ਫਸਿਆ ਰਹਿੰਦਾ ਹੈ। (ਮਾਇਆ ਮੋਹ ਵਿਚ) ਫਸਿਆ ਹੋਇਆ (ਮਨੁੱਖ) ਹਰ ਰੋਜ਼ (ਪਦਾਰਥ ਰੂਪ) ਚੋਗਾ ਚੁਗਦਾ ਹੈ, (ਇਨ੍ਹਾਂ ਪਦਾਰਥਾਂ ਵਿਚ) ਲਗ ਕੇ (ਪਰਮੇਸ਼ਰ ਨਾਲ ਆਪਣੇ) ਸੰਬੰਧ ਵਿਗਾੜ ਲੈਂਦਾ ਹੈ। (ਗੁਰਮੁਖ ਸੇਵਕ) ਗੁਰੂ ਦੀ ਕਿਰਪਾ ਨਾਲ ਆਪਣੇ ਸਚੇ ਸਰੂਪ ਵਿਚ ਤਾੜੀ ਲਾ ਕੇ (ਮਾਇਆ ਦੀ ਫਾਹੀ ਚੋਂ) ਮੁਕਤ ਹੁੰਦਾ ਹੈ।੬।

(ਹਰੀ ਦਾ) ਸੇਵਕ (ਆਪਣੇ) ਮਾਲਕ ਦੇ ਪ੍ਰੇਮ-ਪਿਆਰ ਵਿੱਚ ਲਗਾਤਾਰ ਵਿੰਨ੍ਹਿਆ ਰਹਿੰਦਾ ਹੈ (ਸੇਵਕ ਜਾਣਦਾ ਹੈ ਕਿ ਮਨਮੁਖ) ਝੂਠਾ ਤੇ ਵਿਕਾਰੀ ਹੈ, (ਉਸ ਦਾ) ਜੀਵਾਤਮਾ ਸਚੇ ਤੋਂ ਵਿਹੂਣਾ ਹੋਣ ਕਾਰਨ ਸੜਦਾ ਬਲਦਾ ਰਹਿੰਦਾ ਹੈ। (ਹਰੀ ਦਾ ਸੇਵਕ) ਸਾਰੀਆਂ ਫ਼ਜ਼ੂਲ ਕਾਰਾਂ ਛੱਡ ਦਿੰਦਾ ਹੈ (ਉਹ ਸੰਸਾਰ ਸਾਗਰ ਤੋਂ) ਤਰਨ ਲਈ (ਭਗਤੀ ਰੂਪ) ਸੱਚੀ ਬੇੜੀ (ਉਤੇ ਸਵਾਰ ਹੁੰਦਾ ਹੈ) ।੭।

ਜਿਨ੍ਹਾਂ (ਮਨੁੱਖਾਂ) ਨੇ (ਪਰਮੇਸ਼ਰ ਦਾ) ਨਾਮ ਵਿਸਾਰ ਦਿੱਤਾ ਹੈ, ਉਨ੍ਹਾਂ ਦਾ ਕੋਈ ਥਾਂ ਟਿਕਾਣਾ ਨਹੀਂ ਹੈ, (ਭਾਵ ਉਹ ਰੁਲਦੇ ਹੀ ਰਹਿੰਦੇ ਹਨ)। ਸੇਵਕ ਨੇ (ਮਾਇਆ ਦਾ) ਲਾਲਚ ਛੱਡ ਦਿੱਤਾ ਹੈ (ਅਤੇ) ਹਰੀ ਦਾ ਨਾਮ ਪਾ ਲਿਆ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ!) ਤੇਰੇ ਸਦਕੇ ਜਾਵਾਂ, ਤੂੰ ਬਖਸ਼ਿਸ਼ ਕਰੇ ਤਾਂ (ਤੂੰ ਜੀਵਾਂ ਨੂੰ ਆਪਣੇ) ਨਾਲ ਮੇਲ ਲੈਂਦਾ ਹੈਂ।੮।੪।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਅੰਨਿਨ ਸੇਵਕ ਦੀ ਰਹਿਣੀ ਦਾ ਵਿਸਥਾਰ ਹੈ। ਸਹੀ ਅਰਥਾਂ ਵਿਚ ਜਿਹੜਾ ਸਾਹਿਬ ਦਾ ਲਾਲਾ ਗੋਲਾ ਹੈ, ਉਸ ਦੀ ਬਿਰਤੀ ਨਿਰੋਲ ਸਚ ਵਾਲੀ ਹੁੰਦੀ ਹੈ। ਮਨਮੁਖ ਨੂੰ ਕਿਤੇ ਵੀ ਥਾਂ

ਟਿਕਾਣਾ ਨਹੀਂ ਮਿਲਦਾ ਅਤੇ ਉਸ ਦੀ ਬੁਰੀ ਹਾਲਤ ਦਾ ਵਰਣਨ ਕਰਨਾ ਔਖਾ ਹੈ। ਜਿਵੇਂ ਬਾਬਾ ਫਰੀਦ ਜੀ ਦੇ ਬਚਨ ਹਨ:—

**ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥**

**ਐਥੈ ਦੂਖ ਘਣੇਰਿਆ, ਅਗੈ ਠਉਰ ਨ ਠਾਉ ॥੧੦੯॥** [ਪੰਨਾ ੧੩੮੩

ਮਨਮੁਖ ਆਲਸੀ ਹੈ, ਨਾਮ ਨਹੀਂ ਜਪਦਾ। ਉਹ ਸਦਾ ਫਿੱਕੀ ਮਤਿ ਵਾਲਾ ਰਹਿੰਦਾ ਹੈ। ਪਦਾਰਥਾਂ ਵਿਚ ਲਗ ਕੇ ਹਰੀ ਨਾਲ ਸੰਬੰਧ ਵਿਗਾੜ ਲੈਂਦਾ ਹੈ। ਸਿਧਾਂਤ ਇਹ ਹੈ ਕਿ ਲਾਲੇ ਨੇ ਲਾਲਚ ਨੂੰ ਤਿਆਗਿਆ ਹੈ ਜਿਸ ਦੇ ਫਲ ਸਰੂਪ ਉਸ ਨੂੰ ਨਾਮ ਦੀ ਦਾਤਿ ਪ੍ਰਾਪਤ ਹੋਈ ਹੈ ਜਿਸ ਦਾ ਉਹ ਸਦੀਵੀ ਅਨੰਦ ਮਾਣਦਾ ਹੈ।

**ਮਾਰੂ ਮਹਲਾ ੧ ॥ ਲਾਲੈ ਗਾਰਬੁ ਛੋਡਿਆ, ਗੁਰ ਕੈ ਭੈ ਸਹਜਿ ਸੁਭਾਈ ॥ ਲਾਲੈ ਖਸਮੁ ਪਛਾਣਿਆ, ਵਡੀ ਵਡਿਆਈ ॥ ਖਸਮਿ ਮਿਲਿਐ ਸੁਖੁ ਪਾਇਆ, ਕੀਮਤਿ ਕਹਣੁ ਨ ਜਾਈ ॥੧॥ ਲਾਲਾ ਗੋਲਾ ਖਸਮ ਕਾ, ਖਸਮੈ ਵਡਿਆਈ ॥ ਗੁਰ ਪਰਸਾਦੀ ਉਬਰੇ ਹਰਿ ਕੀ ਸਰਣਾਈ ॥੧॥ਰਹਾਉ॥ ਲਾਲੇ ਨੋ ਸਿਰਿ ਕਾਰ ਹੈ, ਧੁਰਿ ਖਸਮਿ ਫੁਰਮਾਈ ॥ ਲਾਲੈ ਹੁਕਮੁ ਪਛਾਣਿਆ, ਸਦਾ ਰਹੈ ਰਜਾਈ ॥ ਆਪੇ ਮੀਰਾ ਬਖਸਿ ਲਏ, ਵਡੀ ਵਡਿਆਈ ॥ ੨ ॥ ਆਪਿ ਸਚਾ ਸਭੁ ਸਚੁ ਹੈ, ਗੁਰ ਸਬਦਿ ਬੁਝਾਈ ॥ ਤੇਰੀ ਸੇਵਾ ਸੋ ਕਰੇ, ਜਿਸ ਨੋ ਲੈਹਿ ਤੂ ਲਾਈ ॥ ਬਿਨੁ ਸੇਵਾ ਕਿਨੈ ਨ ਪਾਇਆ, ਦੂਜੈ ਭਰਮਿ ਖੁਆਈ ॥੩॥ ਸੋ ਕਿਉ ਮਨਹੁ ਵਿਸਾਰੀਐ, ਨਿਤ ਦੇਵੈ ਚੜੈ ਸਵਾਇਆ ॥ ਜੀਉ ਪਿੰਡੁ ਸਭੁ ਤਿਸ ਦਾ, ਸਾਹੁ ਤਿਨੈ ਵਿਚਿ ਪਾਇਆ ॥ ਜਾ ਕ੍ਰਿਪਾ ਕਰੇ ਤਾ ਸੇਵੀਐ, ਸੇਵਿ ਸਚਿ ਸਮਾਇਆ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨੋਂ, ਲੈਹਿਂ, ਕਿਉਂ, ਮਨਹੁਂ, ਜਾਂ, ਤਾਂ, ਵਿਚਹੁਂ, ਤੁਟਹਿਂ, ਮਹਿਂ, ਨਹੀਂ, ਨਾਵੈਂ।

**ਪਦ ਅਰਥ:** ਲਾਲੈ=ਸੇਵਕ (ਗ਼ੁਲਾਮ) ਨੇ। ਗਾਰਬੁ=ਅਹੰਕਾਰ। ਭੈ=ਡਰ ਵਿਚ। ਸਹਜਿ ਸੁਭਾਈ=ਸ਼ਾਂਤ ਸੁਭਾ ਕਰਕੇ। ਖਸਮੁ=ਮਾਲਕ ਨੂੰ। ਲਾਲਾ ਗੋਲਾ=ਗ਼ੁਲਾਮ। ਖਸਮੈ ਵਡਿਆਈ=ਖਸਮ ਦੀ ਵਡਿਆਈ ਵਿਚ। ਉਬਰੇ=ਤਰ ਗਏ। ਖਸਮਿ ਮਿਲਿਐ=ਮਾਲਕ ਦੇ ਮਿਲਣ ਨਾਲ।੧।ਰਹਾਉ।

ਸਿਰਿ ਕਾਰ=ਸਿਰ ਉਤੇ (ਹੁਕਮ ਮੰਨਣ ਦੀ) ਕਾਰ ਸੇਵਾ। ਧੁਰਿ=ਧੁਰ ਤੋਂ। ਖਸਮਿ=ਮਾਲਕ ਨੇ। ਰਜਾਈ=ਰਜ਼ਾ ਵਿਚ। ਮੀਰਾ=ਮਾਲਕ, ਪਾਤਿਸ਼ਾਹ।੨।

ਸਚਾ=ਸਦਾ ਥਿਰ ਰਹਿਣ ਵਾਲਾ ਪ੍ਰਭੂ। ਬੁਝਾਈ=ਸਮਝਾਈ ਹੈ। ਲੈਹਿ ਤੂ ਲਾਈ=ਤੂੰ ਲਾ ਲੈਂਦਾ ਹੈਂ। ਖੁਆਈ=ਖੁੰਝ ਗਏ ਹਨ।੩।

ਮਨਹੁ=ਮਨ ਤੋਂ। ਚੜੈ ਸਵਾਇਆ=ਵੱਧਦਾ ਰਹਿੰਦਾ ਹੈ। ਜੀਉ ਪਿੰਡੁ=ਜਿੰਦ ਤੇ ਸਰੀਰ। ਸਾਹੁ=ਸੁਆਸ। ਤਿਨੈ=ਉਸ (ਪਰਮਾਤਮਾ) ਨੇ। ਸੇਵਿ=ਸੇਵਾ ਕਰਕੇ। ਸਚਿ=ਸਚ ਵਿਚ। ਸਮਾਇਆ=ਲੀਨ ਹੋਇਆ ਹੈ।੪।

**ਅਰਥ:** (ਹੇ ਭਾਈ!) ਸੇਵਕ ਨੇ ਹੰਕਾਰ ਛੱਡ ਦਿੱਤਾ ਹੈ (ਅਤੇ) ਸ਼ਾਂਤ ਸੁਭਾਅ ਕਰਕੇ ਗੁਰੂ ਦੇ ਡਰ (ਅਦਬ) ਵਿਚ ਰਹਿੰਦਾ ਹੈ। ਸੇਵਕ ਨੇ ਮਾਲਕ (ਪ੍ਰਭੂ) ਨੂੰ ਪਛਾਣਿਆ ਹੈ (ਜਿਸ ਕਰਕੇ ਉਸ ਨੂੰ) ਵੱਡੀ ਵਡਿਆਈ ਮਿਲੀ ਹੈ। ਖਸਮ (ਮਾਲਕ) ਨਾਲ ਮਿਲਣ ਕਰਕੇ (ਉਸ ਨੇ) ਸੁਖ ਪਾਇਆ ਹੈ, ਜਿਸ ਦੀ ਕੀਮਤ ਬਿਆਨ ਨਹੀਂ ਹੋ ਸਕਦੀ।੧।

(ਜੋ) ਮਾਲਕ ਦਾ ਲਾਲਾ-ਗੋਲਾ (ਭਾਵ ਸੇਵਕ) ਬਣਦਾ ਹੈ (ਉਸ ਨੂੰ) ਮਾਲਕ ਤੋਂ ਵਡਿਆਈ (ਮਿਲਦੀ ਹੈ)। ਗੁਰੂ ਦੀ ਕਿਰਪਾ ਨਾਲ ਜੋ (ਜੀਵ) ਪਰਮਾਤਮਾ ਹਰੀ ਦੀ ਸ਼ਰਨ ਵਿਚ ਆ ਗਏ ਹਨ, (ਉਹ ਸੰਸਾਰ ਸਾਗਰ ਤੋਂ) ਤਰ ਗਏ ਹਨ।੧।ਰਹਾਉ।

ਸੇਵਕ ਨੂੰ (ਆਪਣੇ) ਸਿਰ ਉਤੇ ਭਗਤੀ ਦੀ ਸਚੀ ਕਾਰ ਕਰਨੀ (ਮਿਲੀ ਹੈ ਜੋ) ਮਾਲਕ ਨੇ ਧੁਰ ਤੋਂ ਫੁਰਮਾਈ ਹੈ। ਸੇਵਕ ਨੇ (ਪ੍ਰਭੂ ਦਾ) ਹੁਕਮ ਪਛਾਣਿਆ ਹੈ (ਅਤੇ) ਸਦਾ (ਪ੍ਰਭੂ ਦੀ) ਰਜ਼ਾ ਵਿਚ ਰਹਿੰਦਾ ਹੈ। ਪਾਤਿਸ਼ਾਹ-ਪ੍ਰਭੂ ਆਪ ਹੀ (ਸੇਵਕ ਨੂੰ) ਬਖਸ਼ ਲਏ, (ਤਾਂ) ਵੱਡੀ ਵਡਿਆਈ (ਪਰਦਾਨ ਕਰ ਦੇਂਦਾ ਹੈ)।੨।

(ਹੇ ਭਾਈ!) ਗੁਰੂ ਦੇ ਸ਼ਬਦ ਨੇ (ਇਹ) ਸੋਝੀ ਪਾਈ ਹੈ ਕਿ (ਪ੍ਰਭੂ) ਆਪ ਸਚਾ ਹੈ (ਉਸ ਦਾ) ਸਾਰਾ (ਪਸਾਰਾ) ਸਚੁ ਰੂਪ ਹੈ। (ਹੇ ਪ੍ਰਭੂ!) ਤੇਰੀ ਸੇਵਾ ਉਹ (ਮਨੁੱਖ) ਕਰਦਾ ਹੈ ਜਿਸ ਨੂੰ ਤੂੰ (ਆਪਣੀ ਕਾਰ ਵਿਚ) ਲਾ ਲੈਂਦਾ ਹੈ। ਸੇਵਾ ਤੋਂ ਬਿਨਾ (ਤੈਨੂੰ) ਕਿਸੇ ਨੇ ਨਹੀਂ ਪਾਇਆ, (ਸਾਰੇ ਜੀਵ) ਦੂਜੇ ਭਰਮ ਵਿਚ (ਹੋਣ ਕਰਕੇ, ਸੇਵਾ ਤੋਂ) ਖੁੰਝੇ ਹਨ।੩।

(ਹੇ ਭਾਈ!) ਉਹ (ਮਾਲਕ ਆਪਣੇ) ਮਨ ਤੋਂ ਕਿਉਂ ਭੁਲਾਈਏ (ਜੋ) ਹਰ ਰੋਜ਼ (ਖਾਣ ਨੂੰ) ਦੇਂਦਾ ਹੈ (ਅਤੇ ਉਸ ਦਾ ਦਿੱਤਾ) ਨਿਤ ਵਧਦਾ ਹੈ ਭਾਵ ਸਵਾਇਆ ਹੁੰਦਾ ਰਹਿੰਦਾ ਹੈ। ਜਿੰਦ ਤੇ ਸਰੀਰ ਸਭ ਕੁਝ ਉਸ (ਮਾਲਕ) ਦਾ ਦਿੱਤਾ ਹੋਇਆ ਹੈ, (ਉਸ ਨੇ) ਹੀ (ਸਰੀਰ) ਵਿਚ ਸੁਆਸ (ਭਾਵ ਜੀਵਨ) ਪਾਇਆ ਹੈ। ਜਦੋਂ (ਉਹ ਪ੍ਰਭੂ!) ਕਿਰਪਾ ਕਰੇ ਤਾਂ ਹੀ (ਉਸ ਨੂੰ) ਸੇਵਿਆ ਜਾ ਸਕਦਾ ਹੈ (ਅਤੇ) ਸੇਵਾ ਕਰਕੇ ਹੀ ਸਚ ਵਿਚ ਸਮਾਇਆ ਜਾ ਸਕੀਦਾ ਹੈ।੪।

**ਲਾਲਾ ਸੋ ਜੀਵਤੁ ਮਰੈ, ਮਰਿ ਵਿਚਹੁ ਆਪੁ ਗਵਾਏ ॥ ਬੰਧਨ ਤੂਟਹਿ ਮੁਕਤਿ ਹੋਇ, ਤ੍ਰਿਸਨਾ ਅਗਨਿ ਬੁਝਾਏ ॥ ਸਭ ਮਹਿ ਨਾਮੁ ਨਿਧਾਨੁ ਹੈ, ਗੁਰਮੁਖਿ ਕੋ ਪਾਏ ॥੫॥ ਲਾਲੇ ਵਿਚਿ ਗੁਣੁ ਕਿਛੁ ਨਹੀ, ਲਾਲਾ ਅਵਗਣਿਆਰੁ॥ ਤੁਧੁ ਜੇਵਡੁ ਦਾਤਾ ਕੋ ਨਹੀ, ਤੂ ਬਖਸਣਹਾਰੁ ॥ ਤੇਰਾ ਹੁਕਮੁ ਲਾਲਾ ਮੰਨੇ, ਏਹ ਕਰਣੀ ਸਾਰੁ ॥੬॥ ਗੁਰੁ ਸਾਗਰੁ ਅੰਮ੍ਰਿਤਸਰੁ, ਜੋ ਇਛੇ ਸੋ ਫਲੁ ਪਾਏ ॥ ਨਾਮੁ ਪਦਾਰਥੁ ਅਮਰੁ ਹੈ, ਹਿਰਦੈ ਮੰਨਿ ਵਸਾਏ ॥ ਗੁਰ ਸੇਵਾ ਸਦਾ ਸੁਖੁ ਹੈ, ਜਿਸ ਨੋ ਹੁਕਮੁ ਮਨਾਏ ॥੭॥ ਸੁਇਨਾ ਰੁਪਾ ਸਭ ਧਾਤੁ ਹੈ, ਮਾਟੀ ਰਲਿ ਜਾਈ ॥ ਬਿਨੁ ਨਾਵੈ ਨਾਲਿ ਨ ਚਲਈ, ਸਤਿਗੁਰਿ ਬੂਝ ਬੁਝਾਈ ॥ ਨਾਨਕ, ਨਾਮਿ ਰਤੇ ਸੇ ਨਿਰਮਲੇ, ਸਾਚੈ ਰਹੇ ਸਮਾਈ ॥੮॥੫॥**

**ਪਦ ਅਰਥ:** ਅਵਗਣਿਆਰੁ=ਔਗੁਣਾਂ ਨਾਲ ਭਰਿਆ ਹੋਇਆ। ਸਾਰੁ=ਸ੍ਰੇਸ਼ਟ।੬। ਸਾਗਰੁ=ਸਮੁੰਦਰ। ਅਮਰੁ=ਕਦੇ ਨਾ ਮੁਕਣ ਵਾਲਾ। ਹਿਰਦੈ=ਹਿਰਦੇ ਵਿਚ। ਮੰਨਿ=ਮੰਨ ਵਿਚ।੭। ਰੁਪਾ=ਚਾਂਦੀ।

ਧਾਤੁ=ਮਾਇਆ। ਰਲਿ=ਰਲ ਕੇ। ਸਤਿਗੁਰਿ=ਸਤਿਗੁਰੂ ਨੇ। ਬੂਝ ਬੁਝਾਈ=ਸੋਝੀ ਬਖਸ਼ ਦਿੱਤੀ ਹੈ। ਨਾਮਿ=ਨਾਮ ਵਿਚ।੮।

**ਅਰਥ:** (ਹੇ ਭਾਈ! ਅਸਲੀ) ਸੇਵਕ ਉਹ ਹੈ (ਜੋ) ਜੀਵਤ-ਭਾਵ ਤੋਂ ਮਰਦਾ ਹੈ (ਅਤੇ) ਮਰ ਕੇ, (ਆਪਣੇ) ਅੰਦਰੋਂ ਹੰਗਤਾ ਦੂਰ ਕਰਦਾ ਹੈ। (ਅਜਿਹੇ ਸੇਵਕ ਦੇ ਮਾਇਆ-ਮੋਹ ਦੇ) ਬੰਧਨ ਟੁੱਟ ਜਾਂਦੇ ਹਨ। (ਮਾਇਆ ਮੋਹ ਤੋਂ) ਛੁਟਕਾਰਾ ਪਾ ਲੈਂਦਾ ਹੈ, (ਪਦਾਰਥਾਂ ਦੀ) ਤ੍ਰਿਸ਼ਨਾ ਰੂਪ ਅਗਨੀ ਬੁਝਾ ਦਿੰਦਾ ਹੈ। (ਪਰਮਾਤਮਾ ਦਾ) ਨਾਮ ਰੂਪੀ ਖਜ਼ਾਨਾ ਸਭ (ਜੀਆਂ) ਅੰਦਰ (ਮੌਜੂਦ) ਹੈ (ਪਰ) ਗੁਰੂਦੁਆਰਾ ਕੋਈ (ਵਿਰਲਾ ਇਹ ਖਜ਼ਾਨਾ) ਪ੍ਰਾਪਤ ਕਰਦਾ ਹੈ।੫।

(ਹੇ ਪ੍ਰਭੂ! ਤੇਰੇ) ਸੇਵਕ ਵਿਚ ਕੋਈ ਗੁਣ ਨਹੀਂ, (ਤੇਰਾ) ਸੇਵਕ ਔਗੁਣਾਂ ਨਾਲ ਭਰਿਆ ਹੋਇਆ ਹੈ। (ਪ੍ਰਭੂ) ਤੇਰੇ ਜੇਡਾ ਵੱਡਾ (ਹੋਰ ਕੋਈ) ਦਾਤਾ ਨਹੀਂ ਹੈ, ਤੂੰ (ਸਭ ਔਗੁਣ) ਬਖਸ਼ਣ ਵਾਲਾ ਹੈਂ। ਸੇਵਕ ਤੇਰਾ ਹੁਕਮ ਮੰਨ ਕੇ, ਇਸ ਕਰਣੀ ਨੂੰ (ਸਭ ਤੋਂ) ਸ੍ਰੇਸ਼ਟ (ਸਮਝਦਾ ਹੈ)।੬।

ਗੁਰੂ ਸਮੁੰਦਰ ਹੈ, ਗੁਰੂ ਅੰਮ੍ਰਿਤ ਨਾਲ ਭਰਿਆ ਹੋਇਆ ਅੰਮ੍ਰਿਤ-ਸਰੋਵਰ ਹੈ, (ਸੇਵਕ) ਜੋ ਚਾਹੇ (ਓਹੀ) ਫਲ ਪ੍ਰਾਪਤ ਕਰ ਲੈਂਦਾ ਹੈ। ਨਾਮ ਪਦਾਰਥ ਅਮਰ ਹੈ (ਜਿਸ ਨੂੰ ਸੇਵਕ ਆਪਣੇ) ਹਿਰਦੇ ਵਿਚ ਮੰਨ ਕੇ ਵਸਾਂਦਾ ਹੈ। (ਹੇ ਭਾਈ!) ਗੁਰੂ ਦੀ ਸੇਵਾ ਸਦਾ ਸੁਖ ਰੂਪ ਹੈ (ਪਰ ਇਹ ਸੇਵਾ ਉਸੇ ਨੂੰ ਮਿਲਦੀ ਹੈ) ਜਿਸ ਨੂੰ (ਪ੍ਰਭੂ) ਆਪਣਾ ਹੁਕਮ ਮੰਨਾਂਦਾ ਹੈ।੭।

(ਹੇ ਭਾਈ!) ਸਤਿਗੁਰੂ ਨੇ ਇਹ (ਗਲ ਆਪਣੇ ਸੇਵਕਾਂ ਨੂੰ) ਸਮਝਾ ਦਿੱਤੀ ਹੈ ਕਿ ਸੋਨਾ, ਚਾਂਦੀ, ਆਦਿਕ ਸਭ ਧਾਤ (ਮਾਇਆ ਹੈ, ਇਹ) ਮਿੱਟੀ ਵਿਚ ਰਲ ਕੇ (ਮਿੱਟੀ ਹੋ) ਜਾਂਦੀ ਹੈ (ਭਾਵ ਇਹ ਨਾਸ਼ਵੰਤ ਹਨ)। ਨਾਮ ਤੋਂ ਬਿਨਾਂ ਕੋਈ (ਵਸਤੂ) ਨਾਲ ਨਹੀਂ ਜਾਂਦੀ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ) ਨਾਮ ਵਿਚ ਰੰਗੇ ਗਏ ਹਨ ਓਹ ਨਿਰਮਲ (ਪਵਿੱਤਰ) ਹਨ (ਅਤੇ ਸਦਾ) ਸਚੇ (ਪ੍ਰਭੂ) ਵਿਚ ਲੀਨ ਹੋਏ ਰਹਿੰਦੇ ਹਨ।੮।੫।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਦਾ ਭਾਵ ਪਿਛਲੀ ਅਸ਼ਟਪਦੀ ਨਾਲ ਮਿਲਦਾ ਜੁਲਦਾ ਹੈ। ਲਾਲੇ ਦੀ ਪਰਿਭਾਸ਼ਾ ਨੂੰ ਬੜੇ ਭਾਵਪੂਰਤ ਸ਼ਬਦਾਂ ਵਿਚ ਵਰਣਨ ਕੀਤਾ ਹੈ:--

**ਲਾਲਾ ਸੋ ਜੀਵਤੁ ਮਰੈ, ਮਰਿ ਵਿਚਹੁ ਆਪੁ ਗਵਾਏ ॥**
**ਬੰਧਨ ਤੂਟਹਿ ਮੁਕਤਿ ਹੋਇ, ਤ੍ਰਿਸਨਾ ਅਗਨਿ ਬੁਝਾਏ ॥**
**ਸਭ ਮਹਿ ਨਾਮੁ ਨਿਧਾਨੁ ਹੈ, ਗੁਰਮੁਖਿ ਕੋ ਪਾਏ ॥**

ਲਾਲੇ ਦਾ ਕੰਮ ਪ੍ਰਭੂ ਦਾ ਹੁਕਮ ਮੰਨਣਾ ਹੈ, ਉਸ ਦੀ ਸਭ ਤੋਂ ਸ੍ਰੇਸ਼ਟ ਕਰਣੀ ਇਹੋ ਹੈ। ਸਿਧਾਂਤ ਇਹ ਹੈ ਕਿ ਗੁਰੂ ਦੀ ਸੇਵਾ ਵਿਚ ਸੁਖ ਸਮੋਇਆ ਹੋਇਆ ਹੈ, ਜਿਹੜਾ ਮਨੁੱਖ ਨਾਮ ਵਿਚ ਰਤਾ ਹੋਇਆ ਗੁਰੂ-ਪਰਮੇਸ਼ਰ ਦੀ ਸੇਵਾ ਕਰਦਾ ਹੈ, ਉਹ ਨਾਮ ਪਦਾਰਥ ਪ੍ਰਾਪਤ ਕਰ ਲੈਂਦਾ ਹੈ ਨਾਮ ਤੋਂ ਬਿਨਾ ਜੋ ਪਦਾਰਥ ਜਾਂ ਸੋਨੇ ਚਾਂਦੀ ਦੀ ਕਮਾਈ ਹੈ, ਉਹ ਸਭ ਨਾਸ਼ਵੰਤ ਹੈ, ਮਿਟੀ ਵਿਚ ਰਲਣ ਵਾਲੀ ਹੈ। ਇਸ ਲਈ ਨਾਮ-ਸਿਮਰਨ ਤੇ ਸੇਵਾ ਕਰਨੀ ਹੀ ਸਚੇ ਸਿਖ ਦੀ ਨਿਸ਼ਾਨੀ ਹੈ:--

**ਨਾਮੋ ਸੇਵੇ ਨਾਮਿ ਸਹਜਿ ਸਮਾਵੈ ॥** [ਪੰਨਾ ੨੩੨

ਮਾਰੂ ਮਹਲਾ ੧ ॥ ਹੁਕਮੁ ਭਇਆ ਰਹਣਾ ਨਹੀ, ਧੁਰਿ ਫਾਟੇ ਚੀਰੈ ॥ ਏਹੁ ਮਨੁ ਅਵਗਣਿ ਬਾਧਿਆ, ਸਹੁ ਦੇਹ ਸਰੀਰੈ ॥ ਪੂਰੈ ਗੁਰਿ ਬਖਸਾਈਅਹਿ, ਸਭਿ ਗੁਨਹ ਫਕੀਰੈ ॥ ੧ ॥ ਕਿਉ ਰਹੀਐ ਉਠਿ ਚਲਣਾ, ਬੁਝੁ ਸਬਦ ਬੀਚਾਰਾ ॥ ਜਿਸੁ ਤੂ ਮੇਲਹਿ ਸੋ ਮਿਲੈ, ਧੁਰਿ ਹੁਕਮੁ ਅਪਾਰਾ ॥੧॥ਰਹਾਉ॥ ਜਿਉ ਤੂ ਰਾਖਹਿ ਤਿਉ ਰਹਾ, ਜੋ ਦੇਹਿ ਸੁ ਖਾਉ ॥ ਜਿਉ ਤੂ ਚਲਾਵਹਿ ਤਿਉ ਚਲਾ, ਮੁਖਿ ਅੰਮ੍ਰਿਤ ਨਾਉ ॥ ਮੇਰੇ ਠਾਕੁਰ ਹਥਿ ਵਡਿਆਈਆ, ਮੇਲਹਿ ਮਨਿ ਚਾਉ ॥੨॥ ਕੀਤਾ ਕਿਆ ਸਾਲਾਹੀਐ, ਕਰਿ ਦੇਖੈ ਸੋਈ ॥ ਜਿਨਿ ਕੀਆ ਸੋ ਮਨਿ ਵਸੈ, ਮੈ ਅਵਰੁ ਨ ਕੋਈ ॥ ਸੋ ਸਾਚਾ ਸਾਲਾਹੀਐ, ਸਾਚੀ ਪਤਿ ਹੋਈ ॥੩॥ ਪੰਡਿਤੁ ਪੜਿ ਨ ਪਹੁਚਈ, ਬਹੁ ਆਲ ਜੰਜਾਲਾ ॥ ਪਾਪ ਪੁੰਨ ਦੁਇ ਸੰਗਮੇ, ਖੁਧਿਆ ਜਮਕਾਲਾ ॥ ਵਿਛੋੜਾ ਭਉ ਵੀਸਰੈ, ਪੂਰਾ ਰਖਵਾਲਾ ॥੪॥

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਬਾਂਧਿਆ, ਬਖਸਾਈਅਹਿਂ, ਕਿਉਂ, ਮੇਲਹਿਂ, ਜਿਉਂ, ਰਾਖਹਿਂ, ਤਿਉਂ, ਰਹਾਂ, ਦੇਹਿਂ, ਖਾਉਂ, ਚਲਾਵਹਿਂ, ਚਲਾਂ, ਨਾਉਂ, ਵਡਿਆਈਆਂ, ਪਹੁੰਚਈ,

**ਪਦ ਅਰਥ:** ਭਇਆ=ਹੋਇਆ। ਧੁਰਿ=ਧੁਰ (ਦਰਗਾਹ) ਤੋਂ। ਫਾਟੈ ਚੀਰੈ=ਚਿਠੀ ਫਟ ਜਾਏ। ਅਵਗਣਿ ਬਾਧਿਆ=ਅਵਗਣਾਂ ਨਾਲ ਬੱਧਾ ਹੋਇਆ। ਸਹੁ=ਸਹਾਰ। ਦੇਹ ਸਰੀਰੈ=ਸਰੀਰ ਉਤੇ। ਪੂਰੈ ਗੁਰਿ=ਪੂਰੇ ਗੁਰੂ ਦੁਆਰਾ। ਬਖਸਾਈਅਹਿ=ਬਖਸ਼ਾਏ ਜਾਂਦੇ ਹਨ। ਸਭਿ ਗੁਨਹ=ਸਾਰੇ ਗੁਨਾਹ। ਫਕੀਰੈ=ਫਕੀਰ, ਮੰਗਤੇ ਦੇ।੧। ਅਪਾਰਾ=ਬੇਅੰਤ।੧।ਰਹਾਉ।

ਰਹਾ=ਮੈਂ ਰਹਿੰਦਾ ਹਾਂ। ਜੋ ਦੇਹਿ=ਜੋ ਦੇਂਦਾ ਹੈਂ। ਖਾਉ=ਮੈਂ ਖਾਂਦਾ ਹਾਂ। ਤਿਉ ਚਲਾ=ਤਿਵੇਂ ਚਲਦਾ ਹਾਂ। ਮੁਖਿ=ਮੂੰਹ ਵਿਚ। ਅੰਮ੍ਰਿਤ ਨਾਉ=ਆਤਮਿਕ ਜੀਵਨ ਦੇਣ ਵਾਲਾ ਨਾਮ। ਠਾਕੁਰ ਹਥਿ=ਮਾਲਕ ਦੇ ਹੱਥ ਵਿਚ। ਮੇਲਹਿ=ਮੇਲ ਲਵੇਂ। ਮਨਿ ਚਾਉ=ਮਨ ਵਿਚ ਚਾਉ ਹੈ, ਉਤਸ਼ਾਹ ਹੈ।੨।

ਕਰਿ ਦੇਖੈ=(ਪੈਦਾ) ਕਰਕੇ ਵੇਖਦਾ ਹੈ। ਸੋਈ=ਉਹ (ਮਾਲਕ)। ਜਿਨਿ ਕੀਆ=ਜਿਸ (ਪ੍ਰਭੂ) ਨੇ (ਪੈਦਾ) ਕੀਤਾ ਹੈ। ਸੋਈ=ਉਹ (ਮਾਲਕ)। ਪਤਿ=ਇਜ਼ਤ।੩।

ਪੜਿ=ਪੜ੍ਹ ਕੇ। ਨ ਪਹੁਚਈ=ਨਹੀਂ ਪਹੁੰਚ ਸਕਦਾ। ਬਹੁ ਆਲ ਜੰਜਾਲਾ=ਘਰ ਦੇ ਬਹੁਤ ਧੰਧੇ। ਦੁਇ=ਦੋਵੇਂ। ਸੰਗਮੇ=ਨਾਲ ਹਨ। ਖੁਧਿਆ=ਭੁੱਖ। ਵਿਛੋੜਾ ਭਉ=ਵਿਛੋੜੇ ਦਾ ਡਰ। ਪੂਰਾ=ਪੂਰਾ (ਪਰਮੇਸ਼ਰ)।੪।

**ਅਰਥ:** (ਹੇ ਭਾਈ! ਜਦੋਂ ਪਰਮੇਸ਼ਰ ਦਾ) ਹੁਕਮ ਹੋ ਗਿਆ (ਜਦੋਂ) ਧੁਰ (ਦਰਗਾਹ) ਤੋਂ (ਕਿਸੇ ਦੀ ਮੌਤ ਦੀ) ਚਿਠੀ ਫੱਟ ਜਾਏ (ਤਾਂ ਉਸ ਦਾ ਸੰਸਾਰ ਵਿਚ) ਰਹਿਣਾ ਨਹੀਂ ਹੋ ਸਕਦਾ। (ਜਦੋਂ ਤੱਕ) ਇਹ ਮਨ ਔਗੁਣਾਂ ਨਾਲ ਬੱਧਾ ਹੋਇਆ ਹੈ (ਇਹੀ ਆਖਣਾ ਪੈਂਦਾ ਹੈ ਕਿ ਆਪਣੇ ਪਰਲੋਕ ਵਿਚ ਕੀਤੇ ਪਾਪਾਂ ਦੇ ਦੁਖ) ਸਰੀਰ ਉਤੇ ਸਹਾਰ। (ਹਾਂ, ਜਿਹੜਾ ਪ੍ਰਭੂ ਦੇ ਦਰ ਦਾ) ਫ਼ਕੀਰ (ਮੰਗਤਾ ਬਣਾ ਜਾਂਦਾ ਹੈ, ਉਸ ਦੇ) ਸਾਰੇ ਗੁਨਾਹ ਪੂਰੇ ਗੁਰੂ ਦੁਆਰਾ (ਪਰਮੇਸ਼ਰ ਤੋਂ) ਬਖਸ਼ਾ ਲਏ ਜਾਂਦੇ ਹਨ।੧।

(ਹੇ ਮਨ! ਇਸ ਸੰਸਾਰ ਵਿਚ ਸਦਾ ਲਈ) ਕਿਵੇਂ ਰਹਿਆ ਜਾ ਸਕਦਾ ਹੈ? (ਜਦੋਂ ਚਿਠੀ ਆਈ ਇਥੋਂ) ਉਠ ਕੇ (ਪਰਲੋਕ ਵਲ) ਟੁਰ ਪੈਣਾ ਹੈ, (ਇਸ ਲਈ ਤੂੰ ਗੁਰੂ ਦੇ) ਸ਼ਬਦ ਦੀ (ਇਹ) ਵੀਚਾਰ ਸਮਝ। (ਹੇ ਪ੍ਰਭੂ!) ਜਿਸ ਨੂੰ ਤੂੰ (ਆਪਣੇ ਨਾਲ) ਮੇਲਦਾ ਹੈਂ ਉਹ ਤੈਨੂੰ ਮਿਲਦਾ ਹੈ (ਇਹ ਤੇਰਾ) ਹੁਕਮ ਧੁਰ ਤੋਂ ਹੀ ਬੇਅੰਤ ਜੀਆਂ ਦੇ ਸਿਰ ਤੇ ਲਿਖਿਆ ਪਿਆ ਹੈ।੧।ਰਹਾਉ।

(ਹੇ ਪ੍ਰਭੂ!) ਜਿਸ ਤਰ੍ਹਾਂ ਤੂੰ ਰਖੇਂ, (ਮੈਂ) ਉਸੇ ਤਰ੍ਹਾਂ ਰਹਾਂ, ਜੋ (ਤੂੰ ਖਾਣ ਲਈ) ਦੇਵੇਂ, (ਮੈਂ) ਉਹੀ ਖਾਵਾਂ। ਜਿਸ ਤਰ੍ਹਾਂ ਤੂੰ (ਜੀਵਨ ਮਾਰਗ ਤੇ) ਚਲਾਵੇਂ ਮੈਂ ਤਿਵੇਂ ਚਲਾਂ, (ਬਸ, ਮੇਰੇ) ਮੂੰਹ ਵਿਚ (ਤੇਰਾ) ਅੰਮ੍ਰਿਤ ਨਾਮ (ਟਿਕਿਆ ਰਹੇ)। ਹੇ ਮੇਰੇ ਮਾਲਕ! (ਤੇਰੇ ਆਪਣੇ) ਹੱਥ ਵਿਚ (ਸਭ) ਵਡਿਆਈਆਂ ਹਨ (ਮੇਰੇ) ਮਨ ਵਿਚ ਇਹ ਚਾਉ ਹੈ (ਕਿ ਤੂੰ ਮੈਨੂੰ ਆਪਣੇ ਨਾਲ) ਮੇਲ ਲਵੇਂ।੨।

(ਹੇ ਭਾਈ!) ਪੈਦਾ ਕੀਤੇ ਜੀਵ ਨੂੰ ਕੀ ਸਲਾਹੀਏ (ਜਦੋਂ ਕਿ ਪੈਦਾ) ਕਰਕੇ (ਹਰੇਕ ਜੀਵ ਦੀ ਸੰਭਾਲ) ਉਹ ਹਰੀ ਆਪ ਕਰਦਾ ਹੈ। ਜਿਸ (ਪ੍ਰਭੂ ਨੇ ਮੈਨੂੰ ਪੈਦਾ) ਕੀਤਾ ਹੈ, ਜੇ ਉਹ (ਮੇਰੇ) ਮਨ ਵਿਚ ਵਸ ਜਾਏ, ਮੈਨੂੰ ਹੋਰ (ਕਿਸੇ ਦੀ ਲੋੜ) ਨਹੀਂ ਹੈ। (ਹੇ ਭਾਈ! ਪੈਦਾ ਕਰਨ ਵਾਲਾ) ਸਚਾ (ਸਾਹਿਬ ਸਦਾ) ਸਲਾਹੁਣਾ ਚਾਹੀਦਾ ਹੈ, (ਜਿਸ ਦੇ ਸਲਾਹਿਆਂ) ਸਚੀ ਇਜ਼ਤ (ਪ੍ਰਾਪਤ) ਹੁੰਦੀ ਹੈ।੩।

ਪੰਡਿਤ (ਧਰਮ ਗ੍ਰੰਥ) ਪੜ੍ਹ ਕੇ (ਉਸ ਪ੍ਰਭੂ ਤੱਕ) ਨਹੀਂ ਅਪੜ ਸਕਦਾ (ਕਿਉਂਕਿ ਉਹ ਤਾਂ) ਘਰ ਦੇ ਜੰਜਾਲਾਂ ਵਿਚ ਹੀ ਫਸਿਆ ਰਹਿੰਦਾ ਹੈ। ਪਾਪ ਤੇ ਪੁੰਨ ਦੋਵੇਂ (ਉਸ ਦੇ) ਨਾਲ ਹੀ (ਰਹਿੰਦੇ ਹਨ ਕਿਉਂਕਿ ਪਾਪ ਕੀ ਹੈ? ਪੁੰਨ ਕੀ ਹੈ? ਇਹ ਅਜਿਹੇ ਵੀਚਾਰ ਵਿਚ ਬੱਧਾ ਰਹਿੰਦਾ ਹੈ, (ਮਾਇਆ ਦੀ) ਭੁੱਖ (ਅਤੇ) ਮੌਤ ਦਾ (ਡਰ ਉਸ ਦੇ ਸਿਰ ਉਤੇ ਸਦਾ ਕਾਇਮ ਰਹਿੰਦਾ ਹੈ)। (ਪ੍ਰਭੂ ਤੋਂ) ਵਿਛੋੜਾ (ਅਤੇ ਮੌਤ ਦਾ) ਡਰ ਉਸੇ (ਜੀਵ) ਦਾ ਨਾਸ਼ ਹੁੰਦਾ ਹੈ (ਜਿਸ ਦੇ ਸਿਰ ਉਤੇ) ਪੂਰਾ (ਪਰਮੇਸ਼ਰ ਆਪ) ਰਖਵਾਲਾ ਹੁੰਦਾ ਹੈ।੪।

**ਜਿਨ ਕੀ ਲੇਖੈ ਪਤਿ ਪਵੈ, ਸੇ ਪੂਰੇ ਭਾਈ ॥ ਪੂਰੇ ਪੂਰੀ ਮਤਿ ਹੈ, ਸਚੀ ਵਡਿਆਈ ॥ ਦੇਦੇ ਤੋਟਿ ਨ ਆਵਈ, ਲੈ ਲੈ ਥਕਿ ਪਾਈ ॥੫॥ ਖਾਰ ਸਮੁਦ੍ਰੁ ਢੰਢੋਲੀਐ, ਇਕੁ ਮਣੀਆ ਪਾਵੈ ॥ ਦੁਇ ਦਿਨ ਚਾਰਿ ਸੁਹਾਵਣਾ, ਮਾਟੀ ਤਿਸੁ ਖਾਵੈ ॥ ਗੁਰੁ ਸਾਗਰੁ ਸਤਿ ਸੇਵੀਐ, ਦੇ ਤੋਟਿ ਨ ਆਵੈ ॥੬॥ ਮੇਰੇ ਪ੍ਰਭ ਭਾਵਨਿ ਸੇ ਊਜਲੇ, ਸਭ ਮੈਲੁ ਭਰੀਜੈ ॥ ਮੈਲਾ ਊਜਲੁ ਤਾ ਥੀਐ, ਪਾਰਸ ਸੰਗਿ ਭੀਜੈ ॥ ਵੰਨੀ ਸਾਚੇ ਲਾਲ ਕੀ, ਕਿਨਿ ਕੀਮਤਿ ਕੀਜੈ ॥੭॥ ਭੇਖੀ ਹਾਥ ਨ ਲਭਈ, ਤੀਰਥਿ ਨਹੀ ਦਾਨੇ ॥ ਪੂਛਉ ਬੇਦ ਪੜੰਤਿਆ, ਮੂਠੀ ਵਿਣੁ ਮਾਨੇ ॥ ਨਾਨਕ, ਕੀਮਤਿ ਸੋ ਕਰੇ, ਪੂਰਾ ਗੁਰੁ ਗਿਆਨੇ ॥੮॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਭੇਖੀਂ, ਪੂਛਉਂ, ਪੜੰਤਿਆਂ।

**ਪਦ ਅਰਥ:** ਪਤਿ=ਇਜ਼ਤ। ਸੇ ਪੂਰੇ=ਉਹ ਪੂਰਨ (ਪੁਰਖ ਹਨ)। ਦੇਦੇ=ਦੇਂਦਿਆਂ। ਤੋਟਿ=ਕਮੀ, ਥੁੜ ਲੈ ਲੈ=ਲੈ ਲੈ ਕੇ। ਥਕਿ ਪਾਈ=(ਜੀਵ) ਥਕ ਜਾਂਦਾ ਹੈ।੫।

ਖਾਰ=ਖਾਰਾ। ਸਮੁਦ੍ਰ=ਸਮੁੰਦਰ। ਢੰਢੋਲੀਐ=ਖੋਜ ਕਰੀਏ। ਇਕੁ ਮਣੀਆ=ਇਕ ਰਤਨ। ਪਾਵੈ=ਪਾ ਲੈਂਦਾ ਹੈ। ਸੁਹਾਵਣਾ=ਸੋਹਣਾ, ਸ਼ੋਭਾ ਦੇਂਦਾ ਹੈ। ਮਾਟੀ ਤਿਸੁ ਖਾਵੈ=(ਉਸ ਰਤਨ) ਨੂੰ ਮਿੱਟੀ ਖਾਂਦੀ ਹੈ ਭਾਵ ਨਾਸ਼ ਹੋ ਜਾਂਦਾ ਹੈ। ਗੁਰੁ ਸਾਗਰੁ=ਗੁਰੂ ਸਮੁੰਦਰ। ਸਰੋਵਰ ਸਤਿ=ਸਦਾ ਥਿਰ ਰਹਿਣ ਵਾਲਾ ਸਚਾ (ਸਰੋਵਰ) ਹੈ। ਦੇ=(ਜੋ ਉਹ) ਦੇਂਦਾ ਹੈ। ਤੋਟਿ ਨ ਆਵੈ=(ਉਸ ਨੂੰ ਫਿਰ ਵੀ) ਕਮੀ ਨਹੀਂ ਆਉਂਦੀ।੬।

ਭਾਵਨਿ=ਭਾਉਂਦੇ, ਚੰਗੇ ਲਗਦੇ ਹਨ। ਸੇ ਉਜਲੇ=ਓਹ ਉਤਮ (ਪੁਰਖ) ਹਨ। ਪਾਰਸ ਸੰਗਿ=(ਗੁਰੂ) ਪਾਰਸ ਨਾਲ। ਭੀਜੇ=(ਰਸ ਨਾਲ) ਭਿੱਜ ਜਾਂਦਾ ਹੈ। ਵੰਨੀ=ਰੰਗਤ। ਕਿਨਿ=ਕਿਸ ਤੋਂ।੭।

ਭੇਖੀ=ਭੇਖ ਧਾਰਨ ਕੀਤਿਆਂ। ਹਾਥ=ਥਹੁ, ਡੂੰਘਾਈ। ਤੀਰਥਿ=ਤੀਰਥ ਉਤੇ (ਇਸ਼ਨਾਨ ਕੀਤਿਆਂ)। ਨਹੀ ਦਾਨੇ=ਨਾ ਦਾਨ (ਦਿੱਤਿਆਂ)। ਪੂਛਉ=ਮੈਂ ਪੁਛਦਾ ਹਾਂ। ਬੇਦ ਪੜੰਤਿਆ=ਵੇਦ ਪੜ੍ਹਨ ਵਾਲਿਆਂ ਤੋਂ। ਮੂਠੀ=(ਲੋਕਾਈ) ਠੱਗੀ ਗਈ ਹੈ। ਵਿਣੁ ਮਾਨੇ=ਬਿਨਾ (ਨਾਮ) ਮੰਨਣ ਦੇ। ਕੀਮਤਿ=ਕਦਰ। ਪੂਰਾ ਗੁਰੁ ਗਿਆਨੇ=ਪੂਰਾ ਗੁਰੂ (ਜਿਸ ਨੂੰ ਆਪਣਾ) ਗਿਆਨ (ਬਖਸ਼ਦਾ ਹੈ)।੮।

**ਅਰਥ:** ਹੇ ਭਾਈ! ਜਿਨ੍ਹਾਂ (ਮਨੁੱਖਾਂ) ਦੀ (ਪਰਮੇਸ਼ਰ ਦੇ) ਲੇਖੇ ਵਿਚ ਇਜ਼ਤ ਪੈਂਦੀ ਹੈ, ਉਹੀ ਪੂਰਨ ਪੁਰਸ਼ ਹਨ। (ਪੂਰਨ ਪੁਰਸ਼ਾਂ ਦੀ) ਮਤਿ ਵੀ ਪੂਰੀ ਹੁੰਦੀ ਹੈ (ਇਸ ਲਈ ਉਨ੍ਹਾਂ ਨੂੰ) ਸਚੀ ਵਡਿਆਈ (ਮਿਲਦੀ ਹੈ)। (ਪਰਮੇਸ਼ਰ ਨੂੰ ਦਾਤਾਂ) ਦੇਂਦੇ ਥੋੜ ਨਹੀਂ ਆਉਂਦੀ (ਪਰ ਸਾਰੀ ਸ੍ਰਿਸ਼ਟੀ ਦਾਤੇ ਪਾਸੋਂ ਦਾਤਾਂ) ਲੈ ਲੈ ਕੇ ਥੱਕ ਜਾਂਦੀ ਹੈ।੫।

(ਜੇ) ਖਾਰਾ ਸਮੁੰਦਰ ਖੋਜਿਆ ਜਾਏ (ਅਤੇ ਉਸ ਦੀ ਤਹਿ ਵਿਚੋਂ) ਇਕ ਰਤਨ ਪ੍ਰਾਪਤ ਕਰ ਲਵੇ ਤਾਂ (ਉਸ ਰਤਨ ਦੀ) ਸ਼ੋਭਾ ਦੋ ਚਾਰ ਦਿਨ ਰਹਿੰਦੀ ਹੈ, ਫਿਰ ਉਸ ਨੂੰ ਮਿਟੀ ਖਾ ਜਾਂਦੀ ਹੈ (ਭਾਵ ਉਹ) ਨਾਸ਼ ਹੋ ਜਾਂਦਾ ਹੈ। (ਪਰ, ਜੇ) ਸੱਚੇ ਸਮੁੰਦਰ (ਗੁਰ ਪਰਮੇਸ਼ਰ) ਨੂੰ ਸੇਵੀਏ (ਤਾਂ ਓਹ ਅਜਿਹਾ ਨਾਮ ਰੂਪੀ ਰਤਨ) ਦੇਂਦਾ ਹੈ ਜਿਸ ਨੂੰ ਵੰਡਦਿਆਂ ਵੀ (ਕਿਸੇ ਪ੍ਰਕਾਰ ਦੀ) ਕਮੀ ਨਹੀਂ ਆਉਂਦੀ ਹੈ।੬।

(ਹੇ ਭਾਈ!) ਮੇਰੇ ਪ੍ਰਭੂ ਨੂੰ ਜੋ ਚੰਗੇ ਲਗਦੇ ਹਨ ਉਜਲੇ ਹਨ ਉਹ (ਬਾਕੀ) ਸਾਰੀ (ਲੋਕਾਈ) ਮੈਲ ਨਾਲ ਭਰੀ ਹੋਈ ਹੈ। (ਮਾਇਆ ਮੋਹ ਨਾਲ) ਮੈਲਾ (ਜੀਵ ਤਾਂ) ਪਵਿੱਤਰ ਹੁੰਦਾ ਹੈ (ਜਦੋਂ ਉਹ ਗੁਰੂ) ਪਾਰਸ ਦੀ ਸੰਗਤ ਕਰਕੇ (ਛੋਹ ਨਾਲ) ਭਿੱਜ ਜਾਂਦਾ ਹੈ (ਭਾਵ ਪ੍ਰਸੰਨ ਹੋ ਜਾਂਦਾ ਹੈ)। ਸਚੇ ਲਾਲ ਦੀ (ਸੰਗਤ ਪ੍ਰਾਪਤ) ਹੋਣ ਕਰਕੇ ਜੋ ਰੰਗਤ (ਉਸ ਤੇ ਚੜ੍ਹਦੀ ਹੈ) ਕਿਸੇ ਪਾਸੋਂ ਵੀ (ਉਸ ਦੀ) ਕੀਮਤ ਨਹੀਂ ਪੈ ਸਕਦੀ।੭।

ਭੇਖਾਂ ਨਾਲ, ਤੀਰਥ (ਯਾਤਰਾ ਜਾਂ ਇਸ਼ਨਾਨ) ਕੀਤਿਆਂ, ਦਾਨ ਦਿੱਤਿਆਂ (ਇਸ ਅਮੋਲਕ ਲਾਲ ਦੀ) ਹਾਥ (ਥਹੁ) ਨਹੀਂ ਪਾਈ ਜਾ ਸਕਦੀ। (ਜਦੋਂ ਮੈਂ) ਵੇਦ ਪੜ੍ਹਨ ਵਾਲਿਆਂ ਪਾਸੋਂ (ਇਸ ਦਾ ਭੇਦ) ਪੁਛਦਾ ਹਾਂ (ਤਾਂ ਇਹੋ ਹੀ ਸਮਝਦਾ ਹਾਂ ਕਿ ਪਰਮੇਸ਼ਰ ਦਾ ਹੁਕਮ) ਮੰਨੇ ਬਿਨਾਂ (ਸਾਰੀ ਲੋਕਾਈ ਵਿਸ਼ੇ ਵਿਕਾਰਾਂ ਤੇ ਮਾਇਆ-ਮੋਹ ਵਿਚ) ਠੱਗੀ (ਲੁਟੀ) ਜਾ ਰਹੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਨਾਮ-ਰਤਨ ਦੀ) ਕੀਮਤ (ਕਦਰ) ਉਹ ਜੀਵ ਕਰਦਾ ਹੈ (ਜਿਸ ਨੂੰ) ਪੂਰਾ ਗੁਰੂ ਮਿਲਿਆ ਹੈ ਅਤੇ ਉਹੀ ਗੁਰੂ ਦੇ) ਗਿਆਨ ਦੁਆਰਾ (ਨਾਮ ਰਤਨ ਦੀ) ਖੋਜ (ਕਰਦਾ ਹੈ)।੮।੬।

## ਸਾਰੰਸ਼ ਅਤੇ ਸਿਧਾਂਤ

ਮੌਤ ਸਿਰ ਤੇ ਹਸ ਰਹੀ ਹੈ, ਪਰ ਪਸ਼ੂ ਜੀਵ ਇਸ ਤੱਤ ਨੂੰ ਸਮਝਦਾ ਹੀ ਨਹੀਂ। ਹਰੀ ਦੇ ਦਰਬਾਰ ਤੋਂ

ਜਦੋਂ ਫੱਟੀ ਹੋਈ ਭਾਵ ਮੌਤ ਦੇ ਸਚੇ ਦੀ ਚਿਠੀ ਆਵੇਗੀ ਤਾਂ ਇਸ ਨੂੰ ਤੁਰੰਤ ਜਾਣਾ ਪਵੇਗਾ ਕਿਉਂਕਿ ਪਰਮੇਸ਼ਰ ਦਾ ਇਹ ਅੱਟਲ ਨੇਮ ਹੈ:–

**ਜਗ ਮਹਿ ਕੋਈ ਰਹਣੁ ਨ ਪਾਏ, ਨਿਹਚਲੁ ਏਕੁ ਨਾਰਾਇਣਾ ॥** [ਪੰਨਾ ੧੦੨੨

ਇਸ ਲਈ ਜੀਵ ਨੂੰ ਸਦਾ ਜਾਚਕ ਬਣ ਕੇ ਪਰਮੇਸ਼ਰ ਨਾਲ ਜੁੜਿਆ ਰਹਿਣਾ ਚਾਹੀਦਾ ਹੈ।

ਸੰਸਾਰ ਦੇ ਸਮੁੰਦਰ ਨੂੰ ਖੋਜਿਆਂ ਦੋ ਚਾਰ ਦਿਨ ਦੀ ਸ਼ੋਭਾ ਦਿਵਾਉਣ ਵਾਲਾ ਰਤਨ ਲਭ ਪੈਂਦਾ ਹੈ ਜੋ ਨਾਸ਼ ਹੋ ਜਾਂਦਾ ਹੈ। ਸਤਿਗੁਰੂ ਗੁਣਾਂ ਰੂਪੀ ਰਤਨਾ ਦਾ ਅਜਿਹਾ ਸਮੁੰਦਰ ਹੈ ਜੋ ਨਾ ਕਦੇ ਮੁਕਦਾ ਹੈ ਨਾ ਨਾਸ਼ ਹੁੰਦਾ ਹੈ? ਗੁਰੂ ਬਾਬਾ ਜੀ ਉਪਦੇਸ਼ ਦੇਂਦੇ ਹਨ ਕਿ ਭੇਖਾਂ ਨਾਲ, ਤੀਰਥ ਯਾਤਰਾ ਕੀਤਿਆਂ ਅਤੇ ਦਾਨ ਦੇਣ ਨਾਲ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ। ਦੁਨਿਆਵੀ ਰਤਨਾਂ ਤੇ ਲਾਲਾਂ ਨਾਲ ਹੰਕਾਰ ਪੈਦਾ ਹੁੰਦਾ ਹੈ। ਹਾਂ, ਜਿਸ ਨੂੰ ਪੂਰੇ ਗੁਰੂ ਦਾ ਮਿਲਾਪ ਤੇ ਗਿਆਨ ਮਿਲ ਗਿਆ ਹੈ, ਓਹੀ ਨਾਮ ਰੂਪ ਸਚੇ ਲਾਲ ਦੀ ਕਦਰ ਜਾਣਦਾ ਹੈ।

ਸਿਧਾਂਤ ਇਹ ਹੈ ਕਿ ਗੁਰੂ ਦੇ ਸ਼ਬਦ ਨੂੰ ਵੀਚਾਰਨਾ, ਗੁਰੂ ਦੀ ਸੇਵਾ ਕਰਨੀ ਅਤੇ ਗੁਰੂ ਦੀ ਸ਼ਰਨ ਲੈਣੀ ਅਤਿ ਜ਼ਰੂਰੀ ਹੈ। ਜਿਹੜਾ ਮਨੁੱਖ ਗੁਰੂ ਦਾ ਆਦੇਸ਼ ਨਹੀਂ ਮੰਨਦਾ ਇਹ ਨਿਸ਼ਚੇ ਜਾਣੋ ਕਿ ਉਹ ਮਨੁੱਖ ਜਗਤ ਵਿਚ ਲੁਟਿਆ ਜਾ ਰਿਹਾ ਹੈ।

**ਮਾਰੂ ਮਹਲਾ ੧ ॥ ਮਨਮੁਖੁ ਲਹਰਿ ਘਰੁ ਤਜਿ ਵਿਗੂਚੈ,ਅਵਰਾ ਕੇ ਘਰ ਹੇਰੈ ॥ ਗ੍ਰਿਹ ਧਰਮੁ ਗਵਾਏ ਸਤਿਗੁਰ ਨ ਭੇਟੈ, ਦੁਰਮਤਿ ਘੂਮਨ ਘੇਰੈ ॥ ਦਿਸੰਤਰੁ ਭਵੈ ਪਾਠ ਪੜਿ ਥਾਕਾ, ਤ੍ਰਿਸਨਾ ਹੋਇ ਵਧੇਰੈ ॥ ਕਾਚੀ ਪਿੰਡੀ ਸਬਦੁ ਨ ਚੀਨੈ, ਉਦਰੁ ਭਰੈ ਜੈਸੇ ਢੋਰੈ ॥ ੧ ॥ ਬਾਬਾ, ਐਸੀ ਰਵਤ ਰਵੈ ਸੰਨਿਆਸੀ ॥ ਗੁਰ ਕੈ ਸਬਦਿ ਏਕ ਲਿਵ ਲਾਗੀ, ਤੇਰੈ ਨਾਮਿ ਰਤੇ ਤ੍ਰਿਪਤਾਸੀ ॥ ੧ ॥ ਰਹਾਉ ॥ ਘੋਲੀ ਗੇਰੂ ਰੰਗੁ ਚੜਾਇਆ, ਵਸਤ੍ਰ ਭੇਖ ਭੇਖਾਰੀ ॥ ਕਾਪੜ ਫਾਰਿ ਬਨਾਈ ਖਿੰਥਾ, ਝੋਲੀ ਮਾਇਆ ਧਾਰੀ ॥ ਘਰਿ ਘਰਿ ਮਾਗੈ ਜਗੁ ਪਰਬੋਧੈ, ਮਨਿ ਅੰਧੈ ਪਤਿ ਹਾਰੀ ॥ ਭਰਮਿ ਭੁਲਾਣਾ ਸਬਦੁ ਨ ਚੀਨੈ, ਜੂਐ ਬਾਜੀ ਹਾਰੀ ॥ ੨ ॥ ਅੰਤਰਿ ਅਗਨਿ ਨ ਗੁਰ ਬਿਨੁ ਬੂਝੈ, ਬਾਹਰਿ ਪੂਅਰ ਤਾਪੈ ॥ ਗੁਰ ਸੇਵਾ ਬਿਨੁ ਭਗਤਿ ਨ ਹੋਵੀ, ਕਿਉ ਕਰਿ ਚੀਨਸਿ ਆਪੈ ॥ ਨਿੰਦਾ ਕਰਿ ਕਰਿ ਨਰਕ ਨਿਵਾਸੀ, ਅੰਤਰਿ ਆਤਮ ਜਾਪੈ ॥ ਅਠਸਠਿ ਤੀਰਥ ਭਰਮਿ ਵਿਗੂਚਹਿ, ਕਿਉ ਮਲੁ ਧੋਪੈ ਪਾਪੈ ॥ ੩ ॥ ਛਾਣੀ ਖਾਕੁ ਬਿਭੂਤ ਚੜਾਈ, ਮਾਇਆ ਕਾ ਮਗੁ ਜੋਹੈ ॥ ਅੰਤਰਿ ਬਾਹਰਿ ਏਕੁ ਨ ਜਾਣੈ, ਸਾਚੁ ਕਹੇ ਤੇ ਛੋਹੈ ॥ ਪਾਠੁ ਪੜੈ ਮੁਖਿ ਝੂਠੋ ਬੋਲੈ, ਨਿਗੁਰੇ ਕੀ ਮਤਿ ਓਹੈ ॥ ਨਾਮੁ ਨ ਜਪਈ ਕਿਉ ਸੁਖੁ ਪਾਵੈ, ਬਿਨੁ ਨਾਵੈ ਕਿਉ ਸੋਹੈ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਅਵਰਾਂ, ਮਾਂਗੈ, ਧੂੰਅਰ, ਕਿਉਂ ਕਰਿ, ਵਿਗੂਚਹਿਂ, ਨਾਵੈਂ,

**ਨੋਟ-** 'ਆਤਸ' ਪਾਠ ਅਸ਼ੁੱਧ ਹੈ, ਅੱਗੇ ਵੇਖੋ ਅਰਥ ਭੇਦ ਅਤੇ ਨਿਰਣੈ।

**ਪਦ ਅਰਥ:** ਲਹਿਰ=ਖਿਆਲਾਂ ਦੀ ਲਹਿਰ ਵਿਚ। ਤਜਿ=ਤਿਆਗ ਕੇ। ਵਿਗੂਚੇ=ਖ਼ਰਾਬ ਹੁੰਦਾ ਹੈ। ਅਵਰਾ ਕੇ=ਹੋਰਨਾਂ ਦੇ। ਹੇਰੇ=ਤੱਕਦਾ ਹੈ। ਗ੍ਰਿਹ ਧਰਮੁ=ਗ੍ਰਿਹਸਤੀ ਜੀਵਨ ਦਾ ਫਰਜ਼। ਨ ਭੇਟੈ=ਨਹੀਂ ਮਿਲਦਾ। ਦੁਰਮਤਿ=ਖੋਟੀ ਮਤ ਕਰਕੇ। ਘੂਮਨ ਘੇਰੇ=ਘੁੰਮਣ ਘੇਰੀ ਵਿਚ। ਦਿਸੰਤਰ=ਦੇਸ਼ਾਂ ਅੰਦਰ। ਭਵੈ=ਫਿਰਦਾ ਹੈ। ਥਾਕਾ=ਥੱਕ ਗਿਆ, ਭਾਵ ਰਹਿ ਗਿਆ, ਕੁਝ ਨਾ ਬਣਿਆ। ਤ੍ਰਿਸਨਾ=(ਮਾਇਆ ਤੇ ਪਦਾਰਥਾਂ ਲਈ ਪ੍ਰਾਪਤੀ ਰੂਪੀ) ਭੁੱਖ। ਕਾਚੀ ਪਿੰਡੀ=ਕਚੇ ਸਰੀਰ ਵਿਚ। ਉਦਰੁ=ਪੇਟ। ਢੋਰ=ਪਸ਼ੂ।੧।

ਬਾਬਾ=ਹੇ ਪ੍ਰਭੂ!। ਰਵਤ ਰਵੈ=ਸਿਮਰਨ ਦੀ ਰੱਟ ਲਾਏ। ਸੰਨਿਆਸੀ=ਤਿਆਗੀ। ਘੋਲੀ ਗੇਰੂ=ਲਾਲ ਮਿਟੀ (ਪਾਣੀ ਵਿਚ) ਘੋਲੀ। ਵਸਤ੍ਰ ਭੇਖ=ਭੇਖਧਾਰੀਆਂ ਵਾਲੇ ਕਪੜੇ। ਭੇਖਾਰੀ=ਮੰਗਤਾ। ਕਾਪੜ=ਕਪੜੇ। ਫਾਰਿ=ਪਾੜ ਕੇ। ਖਿੰਥਾ=ਗੋਦੜੀ। ਝੋਲੀ=ਅੰਨ ਆਟਾ ਪਦਾਰਥ ਪਾਉਣ ਲਈ। ਪਰਬੋਧੈ=ਉਪਦੇਸ਼ ਦੇਂਦਾ ਹੈ। ਮਨਿ ਅੰਧੈ=ਮਨ ਕਰਕੇ ਅੰਨ੍ਹੇ (ਅਗਿਆਨੀ) ਨੇ। ਪਤਿ ਹਾਰੀ=ਇਜ਼ਤ ਗਵਾ ਲਈ।੨।

ਨ ਬੂਝੈ=ਨਹੀਂ ਬੁੱਝਦੀ, ਨਹੀਂ ਹਿਸਦੀ। ਧੂਅਰ=ਧੂਣੀ। ਤਾਪੈ=ਤਪਾਂਦਾ ਹੈ। ਚੀਨਸਿ=ਪਛਾਣਦਾ ਹੈ। ਆਪੇ=ਆਪਣੇ ਆਪ ਨੂੰ। ਅੰਤਰਿ ਆਤਮ=ਆ-ਤਮ ਗਾੜ੍ਹਾ ਅੰਧੇਰਾ, ਭਾਵ ਅਗਿਆਨਤਾ ਰੂਪੀ ਅੰਧੇਰਾ। ਜਾਪੈ=ਮਹਿਸੂਸ ਹੁੰਦਾ ਹੈ। ਵਿਗੂਚਹਿ=ਖ਼ਰਾਬ, ਖ਼ੁਆਰ ਹੁੰਦੇ ਹਨ। ਪਾਪੈ=ਪਾਪਾਂ ਦੀ ਮੈਲ। ਛਾਣੀ ਖਾਕ=ਮਿਟੀ ਛਾਣੀ। ਬਿਭੂਤ=ਸੁਆਹ। ਚੜਾਈ=ਸਰੀਰ ਤੇ ਮਲੀ। ਪਗੁ=ਰਸਤਾ। ਜੋਹੈ=ਤੱਕਦਾ ਹੈ। ਛੋਹੈ=ਗੁੱਸਾ ਚੜ੍ਹਦਾ ਹੈ, ਖਿੱਝਦਾ ਹੈ। ਝੂਠੇ=ਕੂੜੇ ਦੀ। ਓਹੈ=ਉਹ (ਪਹਿਲੇ ਵਾਲੀ)। ਨ ਜਪਈ=ਨਹੀਂ ਜਪਦਾ। ਕਿਉ ਸੋਹੈ=ਕਿਵੇਂ ਸ਼ੋਭਾ ਪਾ ਸਕਦਾ ਹੈ?।੪।

**ਅਰਥ** : ਮਨਮੁਖ (ਜੀਵ ਕਿਸੇ ਜਜ਼ਬਾਤੀ) ਲਹਿਰ ਵਿੱਚ (ਫਸ ਕੇ ਆਪਣਾ ਘਰ ਭਾਵ ਗ੍ਰਿਹਸਤੀ ਜੀਵਨ) ਤਿਆਗ ਕੇ ਖ਼ੁਆਰ ਹੁੰਦਾ ਹੈ (ਅਤੇ) ਹੋਰਨਾਂ ਦੇ ਘਰਾਂ ਵਲ (ਭਿਖਿਆ ਲਈ) ਤਕਦਾ ਹੈ। (ਉਹ) ਗ੍ਰਿਹਸਤ ਧਰਮ ਛੱਡ ਦਿੰਦਾ ਹੈ, ਸਤਿਗੁਰੂ ਨੂੰ ਨਹੀਂ ਮਿਲਦਾ, ਖੋਟੀ ਮਤ ਦੀ ਘੁੰਮਣ ਘੇਰੀ ਵਿਚ (ਗੋਤੇ ਖਾਂਦਾ) ਰਹਿੰਦਾ ਹੈ। (ਉਹ) ਹੋਰ ਦੇਸ਼ਾਂ ਵਿੱਚ ਫਿਰਦਾ ਹੈ (ਧਾਰਮਿਕ ਗ੍ਰੰਥਾਂ ਦੇ) ਪਾਠ ਪੜ੍ਹ ਪੜ੍ਹ ਕੇ ਥੱਕ ਜਾਂਦਾ ਹੈ (ਪਰ ਉਸ ਦੀ ਮਾਇਆ ਵਾਲੀ) ਤ੍ਰਿਸ਼ਨਾ (ਮੁਕਦੀ ਨਹੀਂ ਸਗੋਂ ਹੋਰ) ਵਧਦੀ ਹੈ। (ਉਹ) ਕੱਚੇ (ਨਾਸ਼ਵੰਤ ਸਰੀਰ ਵਿੱਚ ਰਹਿ ਕੇ) ਸ਼ਬਦ ਨੂੰ ਨਹੀਂ ਪਛਾਣਦਾ, ਪਸ਼ੂਆਂ ਵਾਂਗ (ਆਪਣਾ) ਪੇਟ ਭਰਦਾ ਹੈ ।੧।

ਹੇ ਪ੍ਰਭੂ! (ਅਸਲੀ) ਸੰਨਿਆਸੀ-(ਉਹ ਹੈ ਜੋ) ਸਿਮਰਨ ਦੀ ਐਸੀ ਰਟ ਲਾਈ ਰਖੇ (ਭਾਵ ਜੀਵਨ ਦਾ ਐਸਾ ਲਕਸ਼ ਬਣਾਏ ਜਿਸ ਨਾਲ) ਗੁਰੂ ਦੇ ਸ਼ਬਦ ਦੁਆਰਾ ਇਕ ਨਾਮ ਦੀ ਲਿਵ ਲਗ ਜਾਏ ਅਤੇ ਤੇਰੇ ਨਾਮ ਵਿਚ ਰੰਗੀਜ਼ ਕੇ ਤ੍ਰਿਪਤ ਹੋ ਜਾਏ।੧।ਰਹਾਉ।

ਮਨਮੁਖ ਨੇ ਗੇਰੀ (ਲਾਲ ਮਿਟੀ) ਘੋਲੀ (ਆਪਣੇ ਕਪੜਿਆਂ ਉਤੇ) ਰੰਗ ਚੜ੍ਹਾ ਲਿਆ, ਭੇਖ-ਧਾਰੀਆਂ ਵਾਲੇ ਕਪੜੇ ਪਾ ਕੇ ਭਿਖਾਰੀ (ਮੰਗਤਾ ਹੋ ਗਿਆ)। ਕਪੜੇ ਫਾੜ ਕੇ ਗੋਦੜੀ ਬਣਾ ਲਈ, (ਪਦਾਰਥ ਤੇ ਮਾਇਆ ਇਕਠੇ ਕਰਨ ਲਈ) ਝੋਲੀ ਬਣਾ ਲਈ। (ਉਹ) ਘਰ ਘਰ ਵਿਚ (ਫੇਰੀ ਕਰਕੇ) ਮੰਗਦਾ ਹੈ,

ਜਗਤ ਨੂੰ ਉਪਦੇਸ਼ ਦਿੰਦਾ ਫਿਰਦਾ ਹੈ, (ਇਸ ਤਰ੍ਹਾਂ ਦੇ) ਮਨ ਕਰਕੇ ਅੰਨ੍ਹੇ (ਮਨੁੱਖ) ਨੇ (ਆਪਣੀ) ਇਜ਼ਤ ਗਵਾ ਲਈ ਹੈ। ਭਰਮ ਵਿਚ ਭੁਲਾ ਹੋਇਆ (ਗੁਰੂ ਦੇ) ਸ਼ਬਦ ਨੂੰ ਨਹੀਂ ਪਛਾਣਦਾ, ਮਾਨੋ (ਉਸ ਨੇ ਜੁਆਰੀਏ ਵਾਂਗ ਆਪਣੀ ਜੀਵਨ ਬਾਜੀ) ਜੂਏ ਵਿਚ ਹਾਰ ਦਿੱਤੀ ਹੈ।੨।

(ਉਸ ਮਨਮੁਖ ਦੇ) ਅੰਦਰ (ਜੋ ਤ੍ਰਿਸ਼ਨਾ ਦੀ) ਅੱਗ ਹੈ (ਉਹ) ਗੁਰੂ ਤੋਂ ਬਿਨਾਂ ਨਹੀਂ ਬੁਝਦੀ। (ਉਹ) ਬਾਹਰ ਧੂਣੀ ਤਪਾਂਦਾ ਹੈ ਪਰ ਇਸ ਤਰ੍ਹਾਂ ਹੋਰ ਅੱਗ ਵੱਧਦੀ ਹੈ। ਗੁਰੂ ਦੀ ਸੇਵਾ ਤੋਂ ਬਿਨਾ ਭਗਤੀ ਨਹੀਂ ਹੋ ਸਕਦੀ (ਸੋ ਮਨਮੁਖ) ਆਪਣੇ ਆਪ ਨੂੰ ਕਿਵੇਂ ਪਛਾਣੇ?। ਇਉਂ ਜਾਪਦਾ ਹੈ ਕਿ (ਇਸ ਦੇ) ਅੰਦਰ (ਅਗਿਆਨਤਾ ਦਾ) ਗੂੜ੍ਹਾ ਅੰਧੇਰਾ ਹੈ (ਜਿਸ ਕਰਕੇ ਇਹ ਗ੍ਰਿਹਸਤ ਧਰਮ ਦੀ) ਨਿੰਦਾ ਕਰ ਕਰਕੇ ਨਰਕਾਂ ਦਾ ਵਾਸੀ ਬਣ ਰਿਹਾ ਹੈ। (ਮਨਮੁਖ ਜੀਵ) ਅਠਾਹਠ ਤੀਰਥਾਂ ਤੇ ਫਿਰ ਫਿਰ ਕੇ ਖੁਆਰ ਹੀ ਹੁੰਦੇ ਹਨ, ਪਾਪਾਂ ਦੀ ਮੈਲ (ਇਸ ਤਰ੍ਹਾਂ) ਕਿਵੇਂ ਧੋਤੀ ਜਾ ਸਕਦੀ ਹੈ? (ਭਾਵ ਨਹੀਂ ਧੋਤੀ ਜਾ ਸਕਦੀ)।੩।

(ਮਨਮੁਖ ਸੰਨਿਆਸੀ ਨੇ ਬਾਹਰਮੁਖੀ) ਮਿਟੀ ਛਾਣੀ (ਸਰੀਰ ਤੇ) ਸੁਆਹ ਮਲੀ (ਪਰ ਮਨ ਵਿਚ) ਮਾਇਆ ਦਾ ਰਸਤਾ ਤੱਕਦਾ ਹੈ। ਅੰਦਰ ਤੇ ਬਾਹਰ ਇਕ (ਵਿਆਪਕ ਪ੍ਰਭੂ) ਨੂੰ ਨਹੀਂ ਜਾਣਦਾ (ਜੇ ਸੱਚੀ) ਗਲ ਕਰੀਏ ਤਾਂ ਉਹ ਗੁਸਾ ਕਰਦਾ ਹੈ। (ਮਨਮੁਖ ਧਾਰਮਿਕ ਗ੍ਰੰਥਾਂ ਦਾ) ਪਾਠ ਪੜ੍ਹਦਾ ਹੈ (ਪਰ) ਮੂੰਹ ਤੋਂ ਝੂਠ ਬੋਲਦਾ ਹੈ (ਅਸਲ ਵਿਚ ਇਹ) ਨਿਗੁਰੇ (ਮਨੁੱਖ) ਦੀ ਮਤਿ ਓਹੀ (ਪਹਿਲੀ ਝੂਠ ਬੋਲਣ ਵਾਲੀ ਹੈ)। (ਉਹ) ਨਾਮ ਨਹੀਂ ਜਪਦਾ (ਫਿਰ) ਸੁਖ ਕਿਸ ਤਰ੍ਹਾਂ ਪਾ ਸਕਦਾ ਹੈ ਅਤੇ ਨਾਮ ਤੋਂ ਬਿਨਾਂ (ਪ੍ਰਭੂ ਦੇ ਦਰਬਾਰ ਵਿਚ) ਕਿਵੇਂ ਸ਼ੋਭਾ ਪਾ ਸਕਦਾ ਹੈ? (ਭਾਵ ਸੁਖ ਤੇ ਸ਼ੋਭਾ ਨਹੀਂ ਪਾ ਸਕਦਾ)।੪।

**ਮੂੰਡੁ ਮੁਡਾਇ ਜਟਾ ਸਿਖ ਬਾਧੀ, ਮੋਨਿ ਰਹੈ ਅਭਿਮਾਨਾ ॥ ਮਨੂਆ ਡੋਲੈ ਦਹ ਦਿਸ ਧਾਵੈ, ਬਿਨੁ ਰਤ ਆਤਮ ਗਿਆਨਾ ॥ ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ, ਮਾਇਆ ਕਾ ਦੇਵਾਨਾ ॥ ਕਿਰਤੁ ਨ ਮਿਟਈ ਹੁਕਮੁ ਨ ਬੂਝੈ, ਪਸੂਆ ਮਾਹਿ ਸਮਾਨਾ ॥ ੫ ॥ ਹਾਥਿ ਕਮੰਡਲੁ ਕਾਪੜੀਆ, ਮਨਿ ਤ੍ਰਿਸਨਾ ਉਪਜੀ ਭਾਰੀ ॥ ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ, ਚਿਤੁ ਲਾਇਆ ਪਰ ਨਾਰੀ ॥ ਸਿਖ ਕਰੇ ਕਰਿ ਸਬਦੁ ਨ ਚੀਨੈ, ਲੰਪਟੁ ਹੈ ਬਾਜਾਰੀ ॥ ਅੰਤਰਿ ਬਿਖੁ ਬਾਹਰਿ ਨਿਭਰਾਤੀ, ਤਾ ਜਮੁ ਕਰੇ ਖੁਆਰੀ ॥ ੬ ॥ ਸੋ ਸੰਨਿਆਸੀ ਜੋ ਸਤਿਗੁਰ ਸੇਵੈ, ਵਿਚਹੁ ਆਪੁ ਗਵਾਏ ॥ ਛਾਦਨ ਭੋਜਨ ਕੀ ਆਸ ਨ ਕਰਈ, ਅਚਿੰਤੁ ਮਿਲੈ ਸੋ ਪਾਏ ॥ ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ, ਤਾਮਸੁ ਨਾਮਿ ਜਲਾਏ ॥ ਧਨੁ ਗਿਰਹੀ ਸੰਨਿਆਸੀ ਜੋਗੀ, ਜਿ ਹਰਿ ਚਰਣੀ ਚਿਤੁ ਲਾਏ ॥ ੭ ॥ ਆਸ ਨਿਰਾਸ ਰਹੈ ਸੰਨਿਆਸੀ, ਏਕਸੁ ਸਿਉ ਲਿਵ ਲਾਏ ॥ ਹਰਿ ਰਸੁ ਪੀਵੈ ਤਾ ਸਾਤਿ ਆਵੈ, ਨਿਜਘਰਿ ਤਾੜੀ ਲਾਏ ॥ ਮਨੂਆ ਨ ਡੋਲੈ ਗੁਰਮੁਖਿ ਬੂਝੈ, ਧਾਵਤੁ ਵਰਜਿ ਰਹਾਏ ॥ ਗ੍ਰਿਹੁ ਸਰੀਰੁ ਗੁਰਮਤੀ ਖੋਜੇ, ਨਾਮੁ ਪਦਾਰਥ ਪਾਏ ॥੮॥ ਬ੍ਰਹਮਾ ਬਿਸਨੁ ਮਹੇਸੁ ਸਰੇਸਟ, ਨਾਮਿ ਰਤੇ ਵੀਚਾਰੀ ॥ ਖਾਣੀ ਬਾਣੀ ਗਗਨ ਪਤਾਲੀ, ਜੰਤਾ ਜੋਤਿ ਤੁਮਾਰੀ ॥ ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ,**

**ਸਚੁ ਨਾਮੁ ਉਰ ਧਾਰੀ ॥ ਨਾਮ ਬਿਨਾ ਨਹੀ ਛੂਟਸਿ ਨਾਨਕ, ਸਾਚੀ ਤਰੁ ਤੂ ਤਾਰੀ ॥੯॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਨੂਆਂ, ਮਹਾਂ, ਮਾਹਿੰ, ਤਾਂ, ਵਿਚਹੁੰ, ਖਿਮਾਂ, ਸਿਉਂ, ਸ਼ਾਂਤਿ, ਨਹੀਂ।

**ਪਦ ਅਰਥ:** ਮੂੰਡੁ ਮੁਡਾਇ=ਸਿਰ ਮੁਨਾ ਕੇ। ਜਟਾ=ਵਾਲ ਵਧਾਏ। ਸਿਖ=ਬੋਦੀ, ਚੋਟੀ। ਮੋਨਿ ਰਹੈ=ਚੁਪ ਸਾਧੀ ਰਖਦਾ ਹੈ। ਦਹਦਿਸ=ਦਸਾਂ ਪਾਸੇ। ਧਾਵੈ=ਦੌੜਦਾ ਹੈ। ਬਿਨੁ ਰਤ=ਪਿਆਰ ਤੋਂ ਬਿਨਾਂ। ਬਿਖੁ=ਜ਼ਹਿਰ। ਦੇਵਾਨਾ=ਆਸ਼ਕ, ਮਸਤ। ਕਿਰਤੁ=ਕਰਮਾਂ ਕਰਕੇ ਬਣਿਆ ਸੁਭਾਵ। ਪਸੂਆ ਮਾਹਿ=ਪਸ਼ੂਆਂ ਵਿਚ। ਸਮਾਨਾ=ਸ਼ਾਮਲ ਹੋ ਜਾਂਦਾ ਹੈ।੫।

ਹਾਥਿ=ਹੱਥ ਵਿਚ। ਕਮੰਡਲੁ=ਚਿਪੀ। ਕਾਪੜੀਆ=ਲੰਮਾ ਚੋਲਾ ਪਹਿਨਣ ਵਾਲਾ ਸਾਧੂ (ਫਿਰਕੇ ਦਾ ਨਾਂ ਹੈ)। ਉਪਜੀ=ਪੈਦਾ ਹੋਈ। ਤਜਿ ਕਰਿ=ਛੱਡ ਕੇ। ਕਾਮਿ ਬਿਆਪਿਆ=ਕਾਮ ਵਾਸ਼ਨਾ ਵਿਚ ਲਗ ਗਿਆ। ਲੰਪਟੁ=(ਮਾਇਆ ਵਿਚ) ਖਚਿਤ। ਬਾਜਾਰੀ=ਮਸਖ਼ਰਾ। ਨਿਭਰਾਤੀ=ਭਰਮਣ, ਭਟਕਣ ਤੋਂ ਰਹਿਤ, ਸ਼ਾਂਤ।੬।

ਆਪੁ=ਆਪਾ-ਭਾਵ, ਹੰਕਾਰ। ਛਾਦਨ=ਬਸਤਰ। ਅਚਿੰਤੁ=ਸੁਤੇ ਹੀ। ਬਕੈ ਨ ਬੋਲੈ=ਜੋ ਬਹੁਤਾ ਬੋਲਦਾ ਨਹੀਂ। ਖਿਮਾ=ਦੂਜਿਆਂ ਦੀ ਵਧੀਕੀ ਸਹਾਰਨ ਦਾ ਸੁਭਾਉ। ਸੰਗ੍ਰਹੈ=ਇਕੱਠਾ ਕਰਦਾ ਹੈ। ਤਾਮਸੁ=ਤਮੋ ਗੁਣ, ਕ੍ਰੋਧੀ ਸੁਭਾਵ। ਨਾਮਿ=ਨਾਮ ਦੁਆਰਾ। ਜਲਾਏ=ਸਾੜ ਦੇਵੇ।੭।

ਨਿਜਘਰਿ=ਆਪਣੇ ਅਸਲ ਘਰ ਵਿਚ (ਪ੍ਰਭੂ ਦੀ ਹਜ਼ੂਰੀ ਵਿਚ)। ਤਾੜੀ ਲਾਏ=ਸਮਾਧੀ ਲਾਈ ਰਖੇ, ਟਿਕਿਆ ਜੁੜਿਆ ਰਹੇ। ਗੁਰਮੁਖਿ=ਗੁਰੂ ਦੁਆਰਾ। ਧਾਵਤ=ਦੌੜਦੇ (ਮਨ) ਨੂੰ। ਵਰਜਿ ਰਹਾਏ=ਰੋਕ ਕੇ ਰਖੇ। ਗ੍ਰਿਹ=ਘਰ।੮।

ਮਹੇਸੁ=ਸ਼ਿਵ। ਸਰੇਸਟ=ਸਭ ਤੋਂ ਉਤਮ ਹਨ। ਨਾਮਿ ਰਤੇ=(ਪ੍ਰਭੂ) ਦੇ ਨਾਮ ਵਿਚ ਰੰਗੇ ਹੋਏ। ਵੀਚਾਰੀ=ਵੀਚਾਰਵਾਨ। ਖਾਣੀ=ਖਾਣੀਆਂ। ਬਾਣੀ=ਬੋਲੀਆਂ। ਗਗਨ=ਅਸਮਾਨ ਤੇ। ਪਤਾਲੀ=ਪਾਤਾਲਾਂ ਵਿਚ। ਜੰਤਾ=ਜੀਆਂ ਵਿਚ। ਸਭਿ=ਸਾਰੇ। ਮੁਕਤਿ=(ਮਾਇਕ) ਬੰਧਨਾਂ ਤੋਂ ਖ਼ਲਾਸੀ। ਨਾਮ ਧੁਨਿ=ਨਾਮ ਦੀ ਧੁਨੀ (ਰੌ)। ਉਰ ਧਾਰੇ=ਹਿਰਦੇ ਵਿਚ ਟਿਕਾਂਦਾ ਹੈ। ਸਾਚੀ ਤਰੁ ਤੂ ਤਾਰੀ=ਤੂੰ ਸੱਚੀ ਤਾਰੀ ਤਰ।੯।

**ਅਰਥ:** (ਕੋਈ) ਸਿਰ ਮੁਨਾ ਕੇ (ਸੰਨਿਆਸੀ ਬਣਦਾ ਹੈ, ਕੋਈ) ਜਟਾਂਵਾਂ ਦਾ (ਜੂੜਾ ਸਿਰ ਤੇ) ਬੰਨ੍ਹ ਲੈਂਦਾ ਹੈ, ਕੋਈ ਮੋਨ ਧਾਰਦਾ ਹੈ ਤੇ ਹੰਕਾਰੀ (ਬਣਿਆ ਰਹਿੰਦਾ ਹੈ)। (ਪਰ ਪ੍ਰਭੂ ਦੇ) ਪ੍ਰੇਮ ਵਿਚ ਰੰਗੇ ਤੋਂ ਬਿਨਾ (ਉਸ ਦਾ) ਮਨ (ਮਾਇਆ ਦੀ ਖ਼ਾਤਰ) ਡੋਲਦਾ ਹੈ, (ਉਹ) ਦਸਾਂ ਪਾਸੇ ਦੌੜਦਾ ਹੈ। (ਨਾਮ) ਅੰਮ੍ਰਿਤ ਨੂੰ ਛੋੜ ਕੇ (ਇਹ) ਮਾਇਆ (ਜੀਵਨ) ਮਾਰੂ ਰੂਪ ਜ਼ਹਰ ਪੀਂਦਾ ਹੈ। ਪਿਛਲੇ ਕਰਮਾਂ ਕਰਕੇ ਬਣਿਆ ਸੁਭਾਵ ਭਾਵ ਪਈ ਕਿਰਤ ਮਿਟਦੀ ਨਹੀਂ (ਇਸ ਲਈ ਜੋ ਇਹ) ਹੁਕਮ ਨਹੀਂ ਸਮਝਦਾ, (ਸੋ) ਪਸ਼ੂਆਂ ਵਿਚ ਸ਼ਾਮਲ ਹੈ।੫।

(ਉਹ) ਹਥ ਵਿਚ ਚਿਪੀ ਫੜ ਲੈਂਦਾ ਹੈ, (ਸਰੀਰ ਉਤੇ) ਟਾਕੀਆਂ ਵਾਲਾ ਚੋਲਾ ਪਾ ਲੈਂਦਾ ਹੈ (ਪਰ) ਮਨ ਵਿਚ ਵੱਡੀ ਤ੍ਰਿਸ਼ਨਾ ਪੈਦਾ ਹੋ ਗਈ ਹੈ। ਆਪਣੀ ਇਸਤਰੀ ਛਡ ਕੇ ਆਏ ਨੂੰ ਕਾਮ-ਵਾਸ਼ਨਾ ਨੇ ਦਬਾ ਲਿਆ ਹੈ, (ਹੁਣ) ਪਰਾਈ ਇਸਤਰੀ ਨਾਲ ਚਿਤ ਜੋੜਦਾ ਹੈ। (ਹੋਰਾਂ ਨੂੰ) ਉਪਦੇਸ਼ ਕਰਕੇ (ਆਪਣੇ ਚੇਲੇ ਬਣਾਂਦਾ ਹੈ ਪਰ ਆਪ) ਸ਼ਬਦ ਨੂੰ ਸਮਝਦਾ ਨਹੀਂ ਹੈ, (ਇਸ ਤਰ੍ਹਾਂ) ਮਸਖ਼ਰਾ ਆਦਮੀ ਮਾਇਆ ਵਿਚ ਖਚਿਤ

ਹੈ। (ਇਸ ਦੇ) ਅੰਦਰ (ਮਾਇਆ ਦੀ) ਜ਼ਹਰ ਹੈ, ਬਾਹਰ ਮੁਖੀ ਸ਼ਾਂਤੀ ਧਾਰਨ ਕੀਤੀ ਹੋਈ ਹੈ, ਇਸ ਲਈ ਇਸ ਨੂੰ ਜਮ ਖੁਆਰ ਕਰੇਗਾ (ਭਾਵ ਦੁਖ ਦੇਵੇਗਾ)।੬।

(ਅਸਲੀ) ਸੰਨਿਆਸੀ ਉਹ ਹੈ ਜੋ ਸਤਿਗੁਰੂ ਨੂੰ ਸਿਮਰਦਾ ਹੈ ਅਤੇ ਆਪਾ-ਭਾਵ (ਆਪਣੇ) ਅੰਦਰੋਂ ਦੂਰ ਕਰ ਦਿੰਦਾ ਹੈ। ਬਸਤਰ ਤੇ ਭੋਜਨ ਦੀ (ਉਹ) ਆਸ ਨਹੀਂ ਕਰਦਾ, ਸੁਤੇ ਹੀ ਜੋ ਮਿਲੇ ਉਹ ਲੈ ਲੈਂਦਾ ਹੈ। (ਉਹ) ਬਹੁਤ ਬੋਲਦਾ ਨਹੀਂ, ਖਿਮਾ ਰੂਪੀ (ਧਨ) ਇਕਠਾ ਕਰਦਾ ਹੈ (ਅਤੇ) ਨਾਮ ਦੁਆਰਾ ਤਾਮਸੀ ਸੁਭਾਅ ਨੂੰ ਸਾੜਦਾ ਹੈ। (ਅਜਿਹਾ) ਗ੍ਰਿਹਸਤੀ, ਜੋਗੀ ਤੇ ਸੰਨਿਆਸੀ ਧੰਨਤਾ ਯੋਗ ਹੈ (ਜੋ) ਇਕ (ਹਰੀ ਦੇ) ਚਰਨਾਂ ਵਿਚ (ਆਪਣਾ) ਚਿਤ ਜੋੜਦਾ ਹੈ।੭।

(ਅਸਲ) ਸੰਨਿਆਸੀ (ਉਹ ਹੈ ਜੋ ਦੁਨਿਆਵੀ ਆਸਾਂ ਵਲੋਂ) ਨਿਰਾਸ਼ ਹੈ (ਅਤੇ) ਇਕ ਪਰਮਾਤਮਾ ਨਾਲ (ਆਪਣੀ) ਸੁਰਤਿ ਜੋੜੀ ਰਖਦਾ ਹੈ। (ਉਹ) ਹਰੀ (ਨਾਮ ਦਾ) ਰਸ ਪੀਂਦਾ ਹੈ ਤਾਂ (ਉਸ ਨੂੰ) ਸ਼ਾਂਤੀ ਪ੍ਰਾਪਤ ਹੁੰਦੀ ਹੈ (ਅਤੇ) ਆਪਣੇ ਅਸਲ ਘਰ (ਨਿਜ ਸਰੂਪ ਵਿਚ) ਤਾੜੀ ਲਾਈ ਰਖਦਾ ਹੈ। (ਉਹ) ਗੁਰੂ ਦੁਆਰਾ ਸਮਝ ਲੈਂਦਾ ਹੈ (ਅਤੇ ਇਸ ਤਰ੍ਹਾਂ) ਦੌੜਦੇ ਮਨ ਨੂੰ ਰੋਕ ਕੇ (ਉਹ) ਸਰੀਰ ਰੂਪੀ ਘਰ ਨੂੰ ਗੁਰੂ ਦੀ ਮਤਿ ਅਨੁਸਾਰ ਖੋਜ ਕੇ ਨਾਮ-ਪਦਾਰਥ ਪਾ ਲੈਂਦਾ ਹੈ।੮।

ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜੀ ਆਦਿ (ਇਸ ਲਈ) ਉਤਮ ਹਨ ਕਿ ਉਹ ਨਾਮ ਵੀਚਾਰ ਕੇ ਉਸ ਵਿਚ ਰਤੇ ਗਏ ਤੇ ਵੀਚਾਰਵਾਨ ਹੋ ਗਏ ਹਨ। ਹੇ ਪ੍ਰਭੂ! (ਸਾਰੀਆਂ) ਖਾਣੀਆਂ (ਸਾਰੀਆਂ) ਬੋਲੀਆਂ ਗਗਨ, ਪਾਤਾਲ, ਸਭ ਜੀਵਾਂ ਵਿਚ ਤੇਰੀ ਹੀ ਜੋਤਿ (ਸੱਤਾ ਟਿਕੀ ਹੋਈ ਹੈ)। ਜੋ ਸਚੇ ਨਾਮ ਨੂੰ ਹਿਰਦੇ ਵਿਚ ਟਿਕਾਉਂਦਾ ਹੈ, (ਜਿਸ ਦੇ ਅੰਦਰ) ਨਾਮ ਬਾਣੀ ਦੀ ਧੁਨੀ (ਵਜਦੀ ਹੈ, ਉਹ) ਸਾਰੇ ਸੁਖ ਤੇ ਮੁਕਤੀ (ਪ੍ਰਾਪਤ ਕਰ ਲੈਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ!) ਨਾਮ ਤੋਂ ਬਿਨਾ (ਕੋਈ ਮਨੁੱਖ ਵੀ ਮਾਇਆ-ਮੋਹ ਦੇ ਬੰਧਨਾਂ ਤੋਂ) ਛੁੱਟ ਨਹੀਂ ਸਕਦਾ (ਇਸ ਲਈ) ਸੰਸਾਰ ਸਮੁੰਦਰ ਤੋਂ ਤਰਣ ਲਈ) ਤੂੰ ਸੱਚੀ ਤਾਰੀ ਤਰ।੯।੭।

## ਅਰਥ ਭੇਦ ਅਤੇ ਨਿਰਣੈ

**ਨਿੰਦਾ ਕਰਿ ਕਰਿ ਨਰਕ ਨਿਵਾਸੀ, ਅੰਤਰਿ ਆਤਮ ਜਾਪੈ ॥**

ਇਸ ਪੰਕਤੀ ਦੇ ਪੁਰਾਤਨ ਛਾਪੇ ਦੇ ਸਰੂਪ ਵਿਚ 'ਆਤਮ' ਦੀ ਥਾਂ 'ਆਤਸ' ਪਾਠ ਹੈ ਜਿਸ ਬਾਰੇ ਭਾ ਸ. ਕਾਨ੍ਹ ਸਿੰਘ ਜੀ ਨਾਭਾ ਨੇ ਪੰਜਾਬੀ ਮਹਾਨ ਕੋਸ਼ ਵਿਚ ਹੇਠ ਲਿਖਿਆ ਫੁਟ ਨੋਟ ਦਿੱਤਾ ਹੈ:-

''ਕਈ ਅਜਾਣ, ਅਰਥ ਸਮਝੇ ਬਿਨਾ ਆਖਦੇ ਹਨ ਕਿ ਲਿਖਾਰੀ ਦੀ ਭੁੱਲ ਨਾਲ ਆਤਸ ਦੀ ਥਾਂ ਆਤਮ ਹੋ ਗਿਆ ਹੈ। ਇਨ੍ਹਾਂ ਦੀ ਸਲਾਹ ਮੰਨ ਕੇ ਕਈਆਂ ਨੇ ਆਤਸ ਛਾਪ ਦੇਣ ਦਾ ਹੌਂਸਲਾ ਕੀਤਾ ਹੈ, ਦੇਖੋ ਮੁਫ਼ੀਦ ਆਮ ਪ੍ਰੈਸ, ਲਾਹੌਰ ਵਿਚ ਛਪੀ ਗੁਰੂ ਗ੍ਰੰਥ ਸਾਹਿਬ ਜੀ ਦੀ ੧੪੩੦ ਪੰਨੇ ਵਾਲੀ ਬੀੜ ਦਾ ਪੰਨਾ ੧੦੧੩ ਸਤਰ ੩''

ਫਰੀਦਕੋਟ ਵਾਲੇ ਸਟੀਕ ਅਤੇ ਪ੍ਰਿਯਾਇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਕ੍ਰਿਤ ਸੰਤ ਸੁਤੇ ਪ੍ਰਕਾਸ਼ ਜੀ ਸਾਧੂ ਵਿਚ ਵੀ 'ਆਤਸ' ਪਾਠ ਅੰਕਿਤ ਹੈ। ਇਸੇ ਪ੍ਰਭਾਵ ਹੇਠਾਂ ਹੀ 'ਗੁਰਬਾਣੀ ਪਾਠ ਦਰਸ਼ਨ' (ਸੰਤ ਗੁਰਬਚਨ ਸਿੰਘ ਜੀ ਖ਼ਾਲਸਾ, ਭਿੰਡਰਾ)ਪੰਨਾ ੬੫੭ਤੇ 'ਆਤਸ' ਪਾਠ ਅਪਨਾਇਆ ਜਾਪਦਾ ਹੈ ਕਿਉਂਕਿ ਹੱਥ ਲਿਖਤ ਸਰੂਪਾਂ ਵਿਚ 'ਆਤਸ' ਪਾਠ ਵੀ ਦਰਜ ਹੈ। ਇਸ ਪਖੋਂ ਭਾ ਕਾਨ੍ਹ ਸਿੰਘ ਜੀ ਨਾਭਾ ਦਾ ਫੁੱਟ ਨੋਟ ਵੀ

ਸਹੀ ਨਹੀਂ ਜਾਪਦਾ ਕਿਉਂਕਿ ਦੋਵੇਂ ਸਰੂਪ ਉਪਲਬਧ ਹਨ। ਪਾਠ-ਭੇਦਾਂ ਦੀ ਸੂਚੀ (ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ) ਵਿਚ ਇਸ ਪਦ ਬਾਰੇ ਕੋਈ ਸੰਕੇਤ ਨਹੀਂ ਮਿਲਦਾ। ਕਰਤਾਰਪੁਰੀ ਸਰੂਪ ਵਿੱਚ 'ਆਤਮ' ਪਾਠ ਹੈ।

ਜਿਥੋਂ ਤੱਕ ਅਰਥਾਂ ਦਾ ਸੰਬੰਧ ਹੈ, ਸ਼ਬਦ ਸਰੂਪ ਅਨੁਸਾਰ ਕੀਤੇ ਅਰਥਾਂ ਵਿਚ ਅੰਤਰ ਪੈਦਾ ਹੋਣਾ ਸੁਭਾਵਿਕ ਹੈ।

ਵੱਖ ਵੱਖ ਅਰਥ:

੧) ਨਿੰਦਾ ਕਰ ਕਰਕੇ ਨਰਕ ਕਾ ਨਿਵਾਸੀ ਹੋਤਾ ਹੈ ਤਿਸ ਕੇ ਅੰਤਰਿ ਤ੍ਰਿਸ਼ਨਾ ਰੂਪ (ਆਤਸ) ਅਗਨੀ ਜਾਣੀਤੀ ਹੈ। [ਫ. ਸ.

੨) ਨਿੰਦਾ ਕਰਿ ਕਰਿ ਨਰਕ ਨਿਵਾਸੀ, ਅੰਤਰਿ ਆ ਤਮ ਜਾਪੈ ॥

(ਆ-ਤਮ) ਗਾੜ੍ਹਾ ਹਨੇਰਾ (ਅਗਿਆਨਤਾ ਦਾ) ਇਥੇ 'ਆਤਸ' ਪਾਠ ਅਸ਼ੁੱਧ ਹੈ। [ਸ਼ਬਦਾਰਥ

੩) ਨਿੰਦਿਆ ਕਰਕੇ ਨਰਕਾਂ ਦਾ ਨਿਵਾਸੀ ਹੁੰਦਾ ਹੈ ਉਸ ਦੇ ਅੰਦਰ ਤ੍ਰਿਸ਼ਨਾ ਰੂਪ ਅੱਗ ਜਾਣੀਦੀ ਹੈ।

[ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ- ਕ੍ਰਿਤ ਗਿਆਨੀ ਬਿਸ਼ਨ ਸਿੰਘ ਜੀ

੪) ਉਂਞ ਅੰਤਰ ਆਤਮੇ ਇਸ ਨੂੰ ਸੁੱਝਦਾ ਹੈ ਕਿ (ਗ੍ਰਿਹਸਤੀਆਂ ਦੀ) ਨਿੰਦਿਆ ਕਰ ਕਰਕੇ ਨਰਕੀ ਜੀਵਨ ਬਿਤੀਤ ਕਰ ਰਿਹਾ ਹੈ। [ਦਰਪਣ- ਪ੍ਰੋ. ਸਾਹਿਬ ਸਿੰਘ ਜੀ

੫) ਗ੍ਰਿਹਸਥੀਆਂ ਦੀ ਨਿੰਦਾ ਕਰ ਕਰਕੇ ਨਰਕੀ ਜੀਵਨ ਵਿਚ ਪਇਆਂ ਉਸ ਦੀ (ਮਲੀਨ) ਆਤਮਾ (ਸਾਫ਼) ਦਿਸਣ ਲਗ ਪੈਂਦੀ ਹੈ। [ਗੁਰੂ ਨਾਨਕ ਬਾਣੀ ਪ੍ਰਕਾਸ਼ ਡਾ. ਤਾਰਨ ਸਿੰਘ

**ਨਿਰਣੈ:** 'ਆਤਮ', 'ਆ ਤਮ' ਅਤੇ 'ਆਤਸ' ਤਿੰਨਾਂ ਪਾਠਾਂ ਦੇ ਅਰਥ ਵੱਖੋ ਵੱਖਰੇ ਹਨ। ਗੁਰਬਾਣੀ ਵਿੱਚ 'ਆਤਸ' ਸਰੂਪ ਅਨੇਕ ਥਾਵਾਂ ਤੇ ਵਰਤਿਆ ਹੈ ਅਤੇ ਆਤਸ ਇਕ ਵਾਰੀ ਆਉਂਦਾ ''ਆਤਸ ਦੁਨੀਆ, ਖੁਨਕ ਨਾਮੁ ਖੁਦਾਇਆ'' ।

'ਤਮ' ਸ਼ਬਦ ਦੀ ਵਰਤੋਂ ਵੀ ਬਹੁਤ ਮਿਲਦੀ ਹੈ ਜਿਵੇਂ 'ਤਮ ਸੰਸਾਰੁ ਚਰਨ ਲਗਿ ਤਰੀਐ, ਸਭ ਨਾਨਕ ਬ੍ਰਹਮ ਪਸਾਰੋ' ਆਦਿ ਆਦਿ। ਹਾਂ, 'ਆ-ਤਮ' ਸਰੂਪ ਹੋਰ ਕਿਸੇ ਪੰਕਤੀ ਵਿਚ ਨਹੀਂ ਮਿਲਦਾ ਪਰ ਇਸ ਦਾ ਇਹ ਭਾਵ ਨਹੀਂ ਕਿ 'ਆ ਤਮ' ਪਦ ਛੇਦ ਨਹੀਂ ਹੋ ਸਕਦਾ। 'ਆ' ਉਪਸਰਗ ਹੈ ਅਤੇ ਧਾਤੂਆਂ ਦੇ ਪਹਿਲੇ ਲਗ ਕੇ ਅਰਥ ਉਲਟਾ ਅਧਿਕਤਾ ਦਰਸਾਉਂਦੀ ਹੈ। ਜਿਵੇਂ 'ਆ ਕਰਖੈ'। ਪਰ ਇਸ ਦੇ ਲਗਣ ਨਾਲ ਉਲਟੇ ਅਰਥ ਵੀ ਬਣ ਜਾਂਦੇ ਹਨ ਜਿਵੇਂ 'ਆਜਾਣੰਤਾ', 'ਆਨੀਤਾ' ਆਦਿ। 'ਤਮ' ਸੰਸਕ੍ਰਿਤ ਦਾ ਪਦ ਹੈ ਜਿਸ ਦੇ ਅਰਥ ਹਨ- ਹਨੇਰਾ।

ਗੁਰਬਾਣੀ ਵਿਚ ਜਿਥੇ 'ਆਤਮਾ ਦੇ ਅੰਦਰ' ਵਾਲੇ ਅਰਥ ਬਣਦੇ ਹਨ ਉਥੇ ਸ਼ਬਦ ਸਰੂਪ ਇਸ ਪੰਕਤੀ ਨਾਲੋਂ ਵੱਖਰਾ ਹੈ। ਜਿਵੇਂ:-

**੧. ਅੰਤਰ ਆਤਮੈ ਬ੍ਰਹਮੁ ਨ ਚੀਨਿਆ ॥ ਮਾਇਆ ਕਾ ਮੁਹਤਾਜ ਭਇਆ॥** [ਪੰਨਾ ੪੩੫

**੨. ਅੰਤਰ ਆਤਮੈ ਜੋ ਮਿਲੈ, ਮਿਲਿਆ ਕਹੀਐ ਸੋਇ॥** [ਪੰਨਾ ੭੯੧

ਸੋ 'ਅੰਤਰ ਆਤਮੈ' ਦੇ ਅਰਥ ਹਨ 'ਦਿਲੋਂ', ਅਤੇ 'ਅੰਤਰਿ 'ਆ ਤਮ' ਦੇ ਅਰਥ ਹਨ ਬਹੁਤ ਹਨੇਰੇ ਅੰਦਰ। ਪ੍ਰਕਰਣ ਅਨੁਸਾਰ ਮਹਾਨ ਕੋਸ਼ ਵਾਲੇ ਅਰਥ ਅ-ਢੁਕਵੇਂ ਹਨ ।

ਸੋ ਦਰਪਣ ਵਿਚ ਕੀਤੇ 'ਅੰਤਰਆਤਮੇ' ਅਰਥ ਤਾਂ ਬਣਦੇ ਜੇ ਪਾਠ 'ਅੰਤਰ' ਹੁੰਦਾ। ਇਸ ਪੰਕਤੀ ਵਿਚ ਪਾਠ 'ਅੰਤਰਿ' ਹੈ। ਇਸ ਪੱਖ ਨੂੰ ਸਾਹਮਣੇ ਰਖਣ ਦੀ ਲੋੜ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਸਚੇ ਸੰਨਿਆਸੀ ਦੀ ਰਹਿਣੀ ਬਹਿਣੀ ਦਾ ਨਮੂੰਨਾ 'ਏਕ ਲਿਵ ਲਾਗੀ' ਦਸਿਆ ਹੈ। ਜਿਹੜਾ ਮਨੁਖ ਗ੍ਰਿਹਸਤੀ ਜੀਵਨ ਨੂੰ ਤਿਆਗ ਕੇ ਆਪਣੀ ਉਦਰ ਪੂਰਤੀ ਲਈ ਹੋਰਾਂ ਘਰਾਂ ਵਲ ਝਾਕਦਾ ਹੈ, ਸੰਨਿਆਸੀ ਭੇਖ ਧਾਰਨ ਕਰਦਾ ਹੈ, ਉਹ ਲੋਕਾਂ ਨੂੰ ਹੀ ਨਹੀਂ ਆਪਣੇ ਆਪ ਨੂੰ ਵੀ ਧੋਖਾ ਦਿੰਦਾ ਹੈ। ਅਜਿਹਾ ਸੰਨਿਆਸੀ ਜਗਤ ਦੇ ਜੀਆਂ ਨੂੰ ਜੋ ਉਪਦੇਸ਼ ਦਿੰਦਾ ਹੈ, ਉਹ ਨਿਰਾ ਵਿਖਾਵਾ ਹੁੰਦਾ ਹੈ ਕਿਉਂਕਿ ਉਸ ਦੇ ਆਪਣੇ ਅੰਦਰੋਂ ਤ੍ਰਿਸ਼ਨਾ ਦੀ ਅੱਗ ਬੁਝੀ ਨਹੀਂ ਹੁੰਦੀ। ਬਾਹਰਮੁਖੀ ਧੂਣੀ ਤਾਉਣੀ, ਪਿੰਡੇ ਤੇ ਸੁਆਹ ਮਲਣੀ ਮੂੰਹੋਂ ਪਾਠ ਪੜ੍ਹਨਾ ਤੇ ਫਿਰ ਝੂਠ ਬੋਲਣਾ, ਇਹ ਨਿਗੁਰੇ ਮਨੁੱਖ ਦੀ ਨਿਸ਼ਾਨੀ ਹੈ। ਸਚੇ ਸੰਨਿਆਸੀ ਦੇ ਆਚਰਨ ਦੀ ਇਹ ਨਿਸ਼ਾਨੀ ਹੈ:--

**ਸੋ ਸੰਨਿਆਸੀ ਜੋ ਸਤਿਗੁਰ ਸੇਵੈ, ਵਿਚਹੁ ਆਪੁ ਗਵਾਏ ॥**
**ਛਾਦਨ ਭੋਜਨ ਕੀ ਆਸ ਨ ਕਰਈ, ਅਚਿੰਤ ਮਿਲੈ ਸੋ ਪਾਏ ॥**

ਸਿਧਾਂਤ ਇਹ ਹੈ ਕਿ ਹਰੀ ਦਾ ਨਾਮ ਵਸੇ ਬਿਨਾ ਮਨ ਨੂੰ ਸ਼ਾਂਤੀ ਨਹੀਂ ਆਉਂਦੀ। ਅੰਤਲੇ ਪਦੇ ਵਿਚ ਗੁਰਦੇਵ ਜੀ ਨੇ ਇਸ ਸਚਾਈ ਨੂੰ ਖੋਲ੍ਹ ਦਿੱਤਾ ਹੈ ਕਿ ਸਾਰੀਆਂ ਮੁਕਤੀਆਂ ਤੇ ਸੁਖ ਨਾਮ ਬਾਣੀ ਦੇ ਜਾਪ ਵਿਚ ਹਨ। ਇਸ ਲਈ ਸਤਿਨਾਮ ਨੂੰ ਹਿਰਦੇ ਵਿਚ ਟਿਕਾਉਣਾ ਹੀ ਸੱਚਾ ਸੰਨਿਆਸੀ ਕਹਾਉਣਾ ਹੈ।

**ਮਾਰੂ ਮਹਲਾ ੧ ॥ ਮਾਤ ਪਿਤਾ ਸੰਜੋਗਿ ਉਪਾਏ, ਰਕਤੁ ਬਿੰਦੁ ਮਿਲਿ ਪਿੰਡੁ ਕਰੇ ॥ ਅੰਤਰਿ ਗਰਭ ਉਰਧਿ ਲਿਵ ਲਾਗੀ, ਸੋ ਪ੍ਰਭੁ ਸਾਰੇ ਦਾਤਿ ਕਰੇ ॥੧॥ ਸੰਸਾਰ ਭਵਜਲੁ, ਕਿਉ ਤਰੈ ॥ ਗੁਰਮੁਖਿ ਨਾਮ ਨਿਰੰਜਨੁ ਪਾਈਐ, ਅਫਰਿਓ ਭਾਰੁ ਅਫਾਰੁ ਟਰੈ ॥੧॥ਰਹਾਉ॥ ਤੇ ਗੁਣ ਵਿਸਰਿ ਗਏ ਅਪਰਾਧੀ, ਮੈ ਬਉਰਾ ਕਿਆ ਕਰਉ ਹਰੇ ॥ ਤੂ ਦਾਤਾ ਦਇਆਲੁ ਸਭੈ ਸਿਰਿ, ਅਹਿਨਿਸਿ ਦਾਤਿ ਸਮਾਰਿ ਕਰੇ ॥੨॥ ਚਾਰਿ ਪਦਾਰਥ ਲੈ ਜਗਿ ਜਨਮਿਆ, ਸਿਵ ਸਕਤੀ ਘਰਿ ਵਾਸੁ ਧਰੇ ॥ ਲਾਗੀ ਭੂਖ ਮਾਇਆ ਮਗੁ ਜੋਹੈ, ਮੁਕਤਿ ਪਦਾਰਥੁ ਮੋਹਿ ਖਰੇ ॥੩॥ ਕਰਣ ਪਲਾਵ ਕਰੇ ਨਹੀ ਪਾਵੈ, ਇਤ ਉਤ ਢੂਢਤ ਥਾਕਿ ਪਰੇ ॥ ਕਾਮਿ ਕ੍ਰੋਧਿ ਅਹੰਕਾਰਿ ਵਿਆਪੇ, ਕੂੜ ਕੁਟੰਬ ਸਿਉ ਪ੍ਰੀਤਿ ਕਰੇ ॥੪॥ ਖਾਵੈ ਭੋਗੈ ਸੁਣਿ ਸੁਣਿ ਦੇਖੈ, ਪਹਿਰਿ ਦਿਖਾਵੈ ਕਾਲ ਘਰੇ ॥ ਬਿਨੁ ਗੁਰ ਸਬਦ ਨ ਆਪੁ ਪਛਾਣੈ, ਬਿਨੁ ਹਰਿਨਾਮ ਨ ਕਾਲੁ ਟਰੇ ॥੫॥ ਜੇਤਾ ਮੋਹੁ ਹਉਮੈ ਕਰਿ ਭੂਲੇ, ਮੇਰੀ ਮੇਰੀ ਕਰਤੇ ਛੀਨਿ ਖਰੇ ॥ ਤਨੁ ਧਨੁ ਬਿਨਸੈ ਸਹਸੈ ਸਹਸਾ, ਫਿਰਿ ਪਛੁਤਾਵੈ ਮੁਖਿ ਧੂਰਿ ਪਰੇ ॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਮੈਂ, ਕਰਉਂ, ਜਨਮਿਆਂ, ਨਹੀਂ, ਸਿਉਂ, ਹਉਮੈਂ,

**ਪਦ ਅਰਥ:** ਸੰਜੋਗਿ=ਮਿਲਾਪ ਦੇ ਨੇਮ ਅਨੁਸਾਰ। ਉਪਾਏ=ਪੈਦਾ ਕੀਤੇ। ਰਕਤੁ=ਲਹੂ। ਬਿੰਦੁ=(ਪਿਤਾ ਦਾ) ਵੀਰਜ। ਮਿਲਿ=ਮਿਲ ਕੇ। ਪਿੰਡੁ=ਸਰੀਰ ਬਣਾ ਕੇ। ਅੰਤਰਿ ਗਰਭ=(ਮਾਂ ਦੇ) ਪੇਟ ਵਿਚ। ਉਰਧ=ਉਲਟਾ। ਸਾਰੇ=ਸੰਭਾਲਦਾ ਹੈ।੧।

ਭਵਜਲੁ=ਸਮੁੰਦਰ। ਕਿਉ=ਕਿਵੇਂ?। ਗੁਰਮੁਖਿ=ਗੁਰੂ ਦੀ ਰਾਹੀਂ। ਨਿਰੰਜਨੁ=ਮਾਇਆ ਦੇ ਪ੍ਰਭਾਵ ਤੋਂ ਰਹਿਤ ਵਾਹਿਗੁਰੂ। ਅਫਰਿਓ=ਆਫਰੇ (ਹੰਕਾਰੇ) ਹੋਏ। ਭਾਰੁ=(ਪਾਪਾਂ ਦਾ) ਭਾਰ। ਅਫਾਰੁ=ਅਸਹਿ ਭਾਰ। ਟਰੈ=ਟਲ ਜਾਂਦਾ ਹੈ।੧।ਰਹਾਉ।

ਬਉਰਾ=ਕਮਲ। ਕਿਆ ਕਰਉ ਹਰੇ=ਹੇ ਹਰੀ! ਮੈਂ ਕੀ ਕਰ ਸਕਦਾ ਹਾਂ?। ਸਭ ਸਿਰਿ=ਹਰੇਕ ਦੇ ਸਿਰ ਤੇ। ਅਹਿਨਿਸਿ=ਦਿਨ ਰਾਤ। ਸਮਾਰਿ=ਸੰਭਾਲ ਕੇ।੨।

ਚਾਰਿ ਪਦਾਰਥ=ਧਰਮ, ਅਰਥ, ਕਾਮ, ਮੋਖ। ਸਿਵ=ਜੀਵਾਤਮਾ। ਸਕਤੀ=ਮਾਇਆ। ਘਰਿ=ਘਰ ਵਿਚ। ਵਾਸੁ=ਟਿਕਾਣਾ। ਜੋਹੈ=ਤੱਕਦਾ ਹੈ। ਮੋਹਿ=ਮੋਹ ਵਿਚ। ਖਰੇ=ਗਵਾਚ ਗਏ, ਨਾਸ਼ ਹੋ ਗਏ।੩।

ਕਰਣ ਪਲਾਵ=ਤਰਲੇ। ਇਤ ਉਤ=ਇਧਰ ਉਧਰ। ਕਾਮਿ=ਵਾਸ਼ਨਾ ਵਿਚ। ਵਿਆਪ=ਦਬਾ, ਹੇਠਾਂ।੪।

ਕਾਲ ਘਰੇ=ਮੌਤ ਦੇ ਘਰ ਵਿਚ। ਕਾਲੁ=ਮੌਤ।੫। ਛੀਨਿ ਖਚੈ=ਖੋਹ ਕੇ ਲੈ ਜਾਂਦਾ ਹੈ। ਸਹਸੈ ਸਹਸਾ=ਸਹਿਮ ਹੀ ਸਹਿਮ। ਮੁਖਿ=ਮੂੰਹ ਉਤੇ। ਧੂਰਿ ਪਰੇ=ਮਿੱਟੀ (ਸੁਆਹ) ਪੈਂਦੀ ਹੈ ਭਾਵ ਫਿਟਕਾਰਾਂ।੬।

**ਅਰਥ:** (ਪਰਮੇਸ਼ਰ ਨੇ) ਮੇਲ ਦੇ ਨੇਮ ਅਨੁਸਾਰ ਮਾਤਾ ਪਿਤਾ ਪੈਦਾ ਕੀਤੇ, (ਮਾਤਾ ਦਾ) ਲਹੂ, (ਪਿਤਾ ਦਾ) ਵੀਰਜ ਮਿਲਾ ਕੇ (ਅਗੋਂ ਜੀਵਾਂ ਦੇ) ਸਰੀਰ ਬਣਾਏ। (ਮਾਂ ਦੇ) ਪੇਟ ਵਿਚ ਉਲਟ ਪਏ ਹੋਏ (ਜੀਵ ਦੀ ਪ੍ਰਭੂ ਦੇ ਚਰਨਾਂ ਵਿਚ) ਲਿਵ ਲਗੀ ਰਹਿੰਦੀ ਹੈ, ਉਹ ਪ੍ਰਭੂ ਹੀ ਜੀਵ ਦੀ (ਹਰ ਥਾਂ) ਸੰਭਾਲ ਕਰਦਾ ਹੈ (ਲੋੜ ਅਨੁਸਾਰ) ਦਾਤ (ਬਖਸ਼ਿਸ਼) ਕਰਦਾ ਹੈ (ਭਾਵ ਪਦਾਰਥ ਦਿੰਦਾ ਹੈ)।੧।

ਹੇ ਭਾਈ! (ਇਹ ਜੀਵ) ਸੰਸਾਰ ਸਾਗਰ ਤੋਂ ਕਿਵੇਂ ਤਰੇ? (ਉਤਰ) ਗੁਰੂ ਦੀ ਰਾਹੀਂ ਮਾਇਆ ਤੋਂ ਰਹਿਤ ਪ੍ਰਭੂ ਦਾ ਨਾਮ ਪਾਈਦਾ ਹੈ, (ਜਿਸ ਨਾਲ) ਹੰਕਾਰੇ ਹੋਏ ਜੀਵ ਦੇ (ਸਿਰ ਤੋਂ ਕ੍ਰੋੜਾਂ ਪਾਪਾਂ ਦਾ) ਅਸਹਿ ਭਾਰ (ਦੂਰ ਹੋ) ਜਾਂਦਾ ਹੈ। (ਇਸ ਤਰ੍ਹਾਂ ਜੀਵ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ)।੧।ਰਹਾਉ।

ਹੇ ਹਰੀ! ਤੇਰੇ ਕੀਤੇ ਗੁਣ (ਉਪਕਾਰ ਜੋ ਮਾਤਾ ਦੇ ਗਰਭ ਵਿਚ ਤੂੰ ਕੀਤੇ ਸਨ) ਮੈਂ ਪਾਪੀ ਨੂੰ ਭੁੱਲ ਗਏ ਹਨ, ਮੈਂ ਦਿਵਾਨਾ ਹੁਣ ਕੀ ਕਰਾਂ? (ਮੈਨੂੰ ਗੁਰਮਤਿ-ਰਾਹ ਵਿਖਾਓ)। ਹੇ ਪ੍ਰਭੂ! ਤੂੰ ਦਿਆਲੂ ਹੈਂ ਅਤੇ ਸਭ ਦੇ ਸਿਰ ਤੇ ਹੈਂ (ਜੋ) ਦਿਨ ਰਾਤ ਸਭ ਦੀ ਸੰਭਾਲ ਕਰਕੇ ਦਾਤ ਕਰਦਾ ਹੈਂ।੨।

(ਜੀਵ) ਚਾਰ ਪਦਾਰਥ (ਧਰਮ, ਅਰਥ, ਕਾਮ, ਮੋਹ) ਲੈ ਕੇ ਜਗਤ ਵਿਚ ਜੰਮਿਆ ਹੈ। (ਫਿਰ ਵੀ) ਜੀਵ (ਆਤਮਾ) ਸ਼ਕਤੀ (ਮਾਇਆ) ਦੇ ਘਰ ਵਿਚ ਹੀ ਵਾਸਾ ਕਰਦਾ ਹੈ। (ਇਸ ਜੀਵ ਨੂੰ) ਮਾਇਆ ਦੀ ਤ੍ਰਿਸ਼ਨਾ ਲਗੀ ਰਹਿੰਦੀ ਹੈ, (ਜੀਵ) ਮਾਇਆ ਦਾ ਰਸਤਾ ਭਾਲਦਾ ਰਹਿੰਦਾ ਹੈ, (ਮਾਇਆ) ਮੋਹ ਵਿਚ (ਲਗ ਕੇ) ਮੁਕਤ-ਪਦਾਰਥ ਗਵਾ ਦਿੰਦਾ ਹੈ।੩।

(ਜੀਵ, ਮਾਇਆ ਲਈ) ਤਰਲੇ ਲੈਂਦਾ ਹੈ, ਇਧਰ ਉਧਰ ਢੂੰਢਦਾ ਥੱਕ ਜਾਂਦਾ ਹੈ (ਪਰ ਇਤਨੀ ਮਾਇਆ) ਪ੍ਰਾਪਤ ਨਹੀਂ ਕਰ ਸਕਦਾ। ਕਾਮ, ਕ੍ਰੋਧ, ਹੰਕਾਰ ਵਿਚ ਖਚਿਤ ਰਹਿੰਦਾ ਹੈ, ਕੂੜੇ ਪਦਾਰਥਾਂ ਤੇ ਕੁਟੰਬ ਨਾਲ ਮੋਹ ਕਰਦਾ ਹੈ।੪।

(ਜੀਵ) ਕਈ ਪ੍ਰਕਾਰ ਦੇ (ਪਦਾਰਥ) ਖੱਟਦਾ ਹੈ, ਵਿਸ਼ੇ (ਵਿਕਾਰ) ਭੋਗਦਾ ਹੈ, (ਸੋਭਾ ਤੇ ਨਿੰਦਾ ਦੇ ਬੋਲ) ਸੁਣ ਸੁਣ ਕੇ (ਦੁਨਿਆਵੀ ਰੰਗ ਤਮਾਸ਼ੇ) ਵੇਖਦਾ ਹੈ, ਸੋਹਣੇ ਸੋਹਣੇ ਕਪੜੇ ਪਾ ਕੇ (ਲੋਕਾਂ ਨੂੰ) ਵਿਖਾਂਦਾ ਹੈ। (ਇਸ ਤਰ੍ਹਾਂ ਮਾਨੋ) ਮੌਤ ਦੇ ਘਰ ਵਿਚ ਰਹਿੰਦਾ ਹੈ। ਗੁਰੂ ਦੇ ਸ਼ਬਦ ਬਿਨਾ ਆਪਣੇ ਆਪ ਨੂੰ ਪਛਾਣ ਨਹੀਂ ਸਕਦਾ। ਪਰਮਾਤਮਾ ਦੇ ਨਾਮ ਦੀ ਪ੍ਰਾਪਤੀ ਤੋਂ ਬਿਨਾ (ਇਸ ਦੇ ਸਿਰ ਤੋਂ) ਮੌਤ ਨਹੀਂ ਟਲਦੀ।੫।

ਜਿਤਨਾ ਮੋਹ ਅਤੇ ਹਉਮੈ ਕਰਕੇ ਭੁਲਦਾ ਹੈ, ਮੇਰੀ ਮੇਰੀ ਕਰਦਿਆਂ (ਮੌਤ ਸਭ ਕੁਝ) ਖੋਹ ਕੇ ਲੈ ਜਾਂਦੀ ਹੈ। ਤਨ, ਧਨ ਨਾਸ਼ ਹੋ ਜਾਂਦਾ ਹੈ (ਫਿਰ ਨਿਰਾ) ਸਹਿਮ ਹੀ ਪਲੇ ਪੈਂਦਾ ਹੈ। ਫਿਰ ਪਛਤਾਉਂਦਾ ਹੈ (ਇਸ ਦੇ) ਮੂੰਹ ਤੇ ਧੂੜ ਮਿਟੀ ਪੈਂਦੀ ਹੈ (ਭਾਵ ਬੇਇਜ਼ਤੀ ਹੁੰਦੀ ਹੈ)।੬।

**ਬਿਰਧਿ ਭਇਆ ਜੋਬਨ ਤਨੁ ਖਿਸਿਆ, ਕਫੁ ਕੰਠੁ ਬਿਰੂਧੋ, ਨੈਨਹੁ ਨੀਰੁ ਢਰੈ ॥ ਚਰਣ ਰਹੇ, ਕਰ ਕੰਪਣ ਲਾਗੇ, ਸਾਕਤ ਰਾਮੁ ਨ ਰਿਦੈ ਹਰੇ ॥੭॥ ਸੁਰਤਿ ਗਈ ਕਾਲੀ ਹੂ ਧਉਲੇ, ਕਿਸੈ ਨ ਭਾਵੈ ਰਖਿਓ ਘਰੇ ॥ ਬਿਸਰਤ ਨਾਮ, ਐਸੇ ਦੋਖ ਲਾਗਹਿ, ਜਮੁ ਮਾਰਿ ਸਮਾਰੇ ਨਰਕਿ ਖਰੇ ॥੮॥ ਪੂਰਬ ਜਨਮ ਕੋ ਲੇਖੁ ਨ ਮਿਟਈ, ਜਨਮਿ ਮਰੈ ਕਾ ਕਉ ਦੋਸੁ ਧਰੇ ॥ ਬਿਨੁ ਗੁਰ ਬਾਦਿ ਜੀਵਣੁ ਹੋਰੁ ਮਰਣਾ, ਬਿਨੁ ਗੁਰ ਸਬਦੈ ਜਨਮੁ ਜਰੇ ॥੯॥ ਖੁਸੀ ਖੁਆਰ ਭਏ ਰਸ ਭੋਗਣ, ਫੋਕਟ ਕਰਮ ਵਿਕਾਰ ਕਰੇ ॥ ਨਾਮੁ ਬਿਸਾਰਿ ਲੋਭਿ ਮੂਲੁ ਖੋਇਓ, ਸਿਰਿ ਧਰਮਰਾਇ ਕਾ ਡੰਡੁ ਪਰੇ ॥੧੦॥ ਗੁਰਮੁਖਿ ਰਾਮ ਨਾਮ ਗੁਣ ਗਾਵਹਿ, ਜਾ ਕਉ ਹਰਿ ਪ੍ਰਭੁ ਨਦਰਿ ਕਰੇ ॥ ਤੇ ਨਿਰਮਲ ਪੁਰਖ ਅਪਰੰਪਰ ਪੂਰੇ, ਤੇ ਜਗ ਮਹਿ ਗੁਰ ਗੋਵਿੰਦ ਹਰੇ ॥ ੧੧ ॥ ਹਰਿ ਸਿਮਰਹੁ ਗੁਰ ਬਚਨ ਸਮਾਰਹੁ, ਸੰਗਤਿ ਹਰਿ ਜਨ ਭਾਉ ਕਰੇ ॥ ਹਰਿ ਜਨ ਗੁਰੁ ਪਰਧਾਨੁ ਦੁਆਰੈ, ਨਾਨਕ ਤਿਨ ਜਨ ਕੀ ਰੇਣੁ ਹਰੇ ॥੧੨॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਨੈਨਹੁਂ, ਤੂੰ, ਲਾਗਹਿਂ, ਗਾਵਹਿਂ, ਮਹਿਂ।

**ਪਦ ਅਰਥ:** ਬਿਰਧਿ ਭਇਆ=ਬੁੱਢਾ ਹੋ ਗਿਆ। ਜੋਬਨੁ=ਜੁਆਨੀ। ਖਿਸਿਆ=ਖਿਸਕ ਗਿਆ, ਭਾਵ ਕਮਜ਼ੋਰ ਹੋ ਗਿਆ। ਕਫ=ਖਾਂਸੀ, ਬਲਗਮ। ਕੰਠ=ਗੱਲਾ। ਬਿਰੂਧੋ=ਰੁੱਕ ਗਿਆ। ਨੈਨਹੁ=ਨੈਣਾਂ (ਅੱਖਾਂ) ਤੋਂ। ਨੀਰ ਢਰੈ=ਪਾਣੀ ਵਗਣ ਲਗ ਪਿਆ।੫।

ਚਰਣ ਰਹੇ=ਪੈਰ (ਚਲਣੋਂ) ਰਹਿ ਗਏ। ਕਰ=ਹੱਥ।੭।

ਸੁਰਤਿ=ਸੋਝੀ। ਕਾਲੀ ਹੂ ਧਉਲੇ=ਕਾਲੇ (ਕੇਸਾਂ ਤੋਂ) ਚਿੱਟੇ (ਕੇਸ ਆ ਗਏ)। ਕਿਸੈ ਨ ਭਾਵੈ=ਕਿਸੇ ਨੂੰ ਚੰਗਾ ਨਹੀਂ ਲਗਦਾ। ਰਖਿਓ ਘਰੇ=ਘਰ ਵਿਚ ਰਖਣਾ। ਦੋਖ ਲਾਗਹਿ=ਦੋਸ਼, ਪਾਪ ਲਗਦੇ ਹਨ। ਜਮੁ ਮਾਰਿ

ਸਮਾਰੇ=ਜਮ ਮਾਰ ਕੇ ਸੰਭਾਲ ਲੈਂਦਾ ਹੈ। ਨਰਕਿ ਖਰੇ=ਨਰਕ ਵਿਚ ਲੈ ਜਾਂਦਾ ਹੈ।੮।

ਪੂਰਬ ਜਨਮ ਕੋ=ਪਿਛਲੇ ਜਨਮ। ਕਾ ਕਉ=ਕਿਸ ਨੂੰ। ਜਰੇ=ਸੜਦਾ ਹੈ।੯। ਫੋਕਟ=ਫਜ਼ੂਲ, ਵਿਅਰਥ। ਲੋਭਿ=ਲੋਭ ਕਰਕੇ। ਮੂਲੁ=ਅਸਲ ਰਕਮ।੧੦। ਅਪਰੰਪਰ=ਪਰੇ ਤੋਂ ਪਰੇ। ਤੇ=ਓਹ।੧੧। ਭਾਉ=ਪ੍ਰੇਮ। ਹਰਿ ਜਨ ਗੁਰੂ=ਹਰੀ ਜਨਾ ਦਾ ਗੁਰੂ। ਦੁਆਰੇ=(ਹਰੀ ਦੇ) ਦੁਆਰੇ ਤੇ। ਰੇਣੁ=ਚਰਨ ਧੂੜ।੧੨।

**ਅਰਥ:** (ਮਨੁੱਖ) ਜਦੋਂ ਬੁੱਢਾ ਹੋ ਗਿਆ। (ਤਦੋਂ ਇਸ ਦੀ) ਜੁਆਨੀ ਚਲੀ ਗਈ (ਕਮਜ਼ੋਰ ਹੋ ਗਿਆ) ਖਾਂਸੀ ਨੇ ਗਲਾ ਰੋਕ ਲਿਆ (ਅਤੇ) ਅੱਖਾਂ ਚੋਂ ਪਾਣੀ ਵਗਣ ਲਗ ਪਿਆ। ਪੈਰ (ਟੁਰਨੋਂ) ਰਹਿ ਗਏ, ਹੱਥ ਕੰਬਣ ਲਗ ਪਏ (ਪਰ) ਸਾਕਤ (ਮਾਇਆ ਦੇ ਉਪਾਸ਼ਕ) ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਨਹੀਂ (ਵਸਦਾ)।੭।

(ਬੁੱਢਾ ਹੋਣ ਕਾਰਨ) ਸੋਝੀ ਵੀ ਚਲੀ ਗਈ, ਕਾਲੇ (ਕੇਸਾਂ ਤੋਂ) ਚਿੱਟੇ (ਕੇਸ ਆ ਗਏ) ਹੁਣ ਇਹ ਕਿਸੇ ਨੂੰ ਘਰ ਵਿਚ ਰਖਿਆ ਵੀ ਚੰਗਾ ਨਹੀਂ ਲਗਦਾ। ਨਾਮ ਦੇ ਵਿਸਰਦਿਆਂ ਅਜੇਹੇ ਦੋਖ ਲਗਦੇ ਹਨ, (ਜਿਨ੍ਹਾਂ ਕਰਕੇ) ਜਮਰਾਜ (ਇਸ ਨੂੰ) ਮਾਰ ਕੇ ਸੰਭਾਲ (ਲੈਂਦਾ ਹੈ ਭਾਵ ਚੁੱਕ ਕੇ) ਨਰਕ ਵਿਚ ਲੈ ਜਾਂਦਾ ਹੈ।੮।

(ਹੇ ਭਾਈ!) ਪਿਛਲੇ ਜਨਮਾਂ ਦੇ (ਕੀਤੇ ਕਰਮਾਂ) ਦਾ ਲੇਖ ਮਿਟਦਾ ਨਹੀਂ। (ਉਨ੍ਹਾਂ ਸੰਸਕਾਰਾਂ ਕਾਰਨ ਹੀ) ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ (ਜੀਵ ਵਿਚਾਰਾ) ਕਿਸ ਨੂੰ ਦੋਸ਼ ਦੇਵੇ। ਗੁਰੂ ਦੇ (ਉਪਦੇਸ਼ਾਂ ਤੋਂ) ਬਿਨਾਂ ਹੋਰ ਜੀਵਨ ਵਿਅਰਥ ਹੈ (ਉਹ ਜਾਣੋ) ਮੌਤ ਨੂੰ ਹੀ (ਸਹੇੜਨਾ ਹੈ ਅਤੇ) ਗੁਰੂ ਦੇ ਸ਼ਬਦ ਤੋਂ ਬਿਨਾ ਜੀਵਨ ਸੜਦਾ-ਬਲਦਾ (ਗੁਜ਼ਰਦਾ ਹੈ)।੯।

(ਜਿਹੜੇ ਮਨੁੱਖ ਦੁਨਿਆਵੀ) ਖੁਸ਼ੀ, (ਅਤੇ ਹੋਰ) ਰਸ ਭੋਗਣ ਵਿਚ ਲਗੇ ਰਹੇ, ਫੋਕਟ ਕਰਮ ਅਤੇ ਵਿਕਾਰ (ਕਮਾਂਦੇ ਰਹੇ, ਓਹ ਅੰਤ) ਖੁਆਰ ਹੀ ਹੋਏ। ਨਾਮ ਵਿਸਾਰ ਕੇ ਲੋਭ ਦੀ ਖ਼ਾਤਰ (ਉਨ੍ਹਾਂ ਆਪਣਾ) ਅਸਲ (ਪੂੰਜੀ ਭਾਵ ਮੂਲ ਵੀ ਖੋਹ ਦਿੱਤਾ ਜਿਸ ਦੇ ਫਲ ਸਰੂਪ ਉਨ੍ਹਾਂ ਦੇ) ਸਿਰ ਉਤੇ ਧਰਮ ਰਾਜ ਦੇ (ਦੂਤਾਂ ਦਾ) ਡੰਡਾ ਵਜਦਾ ਹੈ।੧੦।

ਜਿਨ੍ਹਾਂ (ਜੀਵਾਂ) ਉਤੇ ਪਰਮੇਸ਼ਰ (ਆਪਣੀ) ਮਿਹਰ ਦੀ ਨਜ਼ਰ ਕਰਦਾ ਹੈ (ਉਹ) ਗੁਰਮੁਖ ਪਰਮਾਤਮਾ ਦੇ ਗੁਣ ਗਾਉਂਦੇ ਹਨ। ਓਹ ਨਿਰਮਲ ਹਨ, ਪਰੇ ਤੋਂ ਪਰੇ ਪੂਰਨ ਪੁਰਸ਼ ਹਨ। ਓਹ ਜਗਤ ਵਿਚ ਵਿਆਪਕ ਗੁਰ ਗੋਬਿੰਦ ਹਰੀ ਨੂੰ (ਸਿਮਰਦੇ ਹੋਏ ਪਰਮ) ਪਵਿੱਤਰ (ਪੁਰਖ) ਹਨ।੧੧।

ਹੇ ਭਾਈ! ਹਰੀ ਜਨਾਂ ਦੀ ਸੰਗਤ ਵਿਚ ਪ੍ਰੇਮ ਕਰਕੇ ਹਰੀ ਦਾ (ਨਾਮ) ਸਿਮਰੋ ਅਤੇ ਗੁਰੂ ਦੇ ਬਚਨ (ਹਿਰਦੇ ਵਿਚ) ਸੰਭਾਲੋ (ਯਾਦ ਕਰੋ)। ਹਰੀ ਜਨਾਂ ਦਾ ਗੁਰੂ, (ਰੱਬੀ) ਦੁਆਰੇ ਉਤੇ ਪਰਧਾਨ (ਪੰਚ) ਹੈ, ਹੇ ਹਰੀ! ਨਾਨਕ, ਉਹਨਾਂ ਜਨਾਂ ਦੀ ਚਰਨ ਧੂੜ ਹੈ।੧੨।੯।

## ਸਾਰੰਸ਼ ਅਤੇ ਸਿਧਾਂਤ

ਸਿਰਜਣਹਾਰ ਨੇ 'ਮਾ ਕੀ ਰਕਤੁ ਪਿਤਾ ਬਿਦੁ ਧਾਰਾ' ਤੋਂ ਮਨੁੱਖ ਦੀ ਸੂਰਤਿ ਤੇ ਮੂਰਤਿ ਨੂੰ ਬਣਾਇਆ ਹੈ। ਜਦੋਂ ਜੀਵ ਮਾਤਾ ਦੇ ਪੇਟ ਵਿਚ ਹੁੰਦਾ ਹੈ ਤਾਂ ਹਰ ਵੇਲੇ ਹਰੀ ਦਾ ਧਿਆਨ ਧਾਰੀ ਰਖਦਾ ਹੈ ਪਰ ਜਦੋਂ ਗਰਭ ਚੋਂ ਬਾਹਰ ਆਉਂਦਾ ਹੈ, ਦੁਨੀਆ ਦੀ ਹਵਾ ਲਗਦੀ ਹੈ, ਤਾਂ ਉਸ ਔਖੀ ਘੜੀ ਨੂੰ ਭੁਲ ਜਾਂਦਾ ਹੈ, ਪਰਮੇਸ਼ਰ ਦਾ ਪਰਉਪਕਾਰ ਚੇਤੇ ਨਹੀਂ ਕਰਦਾ। ਰਹਾਉ ਵਾਲੀ ਪੰਕਤੀ ਜੋ ਇਸ ਅਸ਼ਟਪਦੀ ਦਾ ਕੇਂਦਰੀ ਭਾਵ ਸੰਭਾਲੀ ਬੈਠੀ

ਹੈ, ਉਹ ਚੇਤੰਨ ਕਰਦੀ ਹੈ ਕਿ ਹੇ ਜੀਵ! ਤੂੰ ਪ੍ਰਭੂ ਨੂੰ ਵਿਸਾਰ ਕੇ ਸੰਸਾਰ ਸਮੁੰਦਰ ਤੋਂ ਕਿਵੇਂ ਪਾਰ ਹੋ ਸਕਦਾ ਹੈਂ? ਹੰਕਾਰੇ ਹੋਏ ਜੀਵ ਦੇ ਪਾਪਾਂ ਦਾ ਭਾਰ ਉਤਰ ਸਕਦਾ ਹੈ ਜੇ ਇਹ ਇਕ ਮਨ ਇਕ ਚਿਤ ਹੋ ਕੇ ਗੁਰੂ ਦੇ ਬਖਸ਼ੇ ਹੋਏ ਨਾਮ-ਮੰਤ੍ਰ ਦਾ ਨਿਰੰਤਰ ਸਿਮਰਨ ਕਰੇ।

ਗੁਰੂ ਤੋਂ ਬਿਨਾ ਜਿਤਨਾ ਜੀਵਨ ਬਿਤਾਉਣਾ ਹੈ, ਸਭ ਵਿਅਰਥ ਹੈ। ਮਾਇਕ ਪਦਾਰਥਾਂ ਅਤੇ ਕੁਟੰਬ ਦੇ ਮੋਹ ਵਿਚ ਫਸ ਕੇ, ਸਾਰਾ ਜਨਮ ਸੜਦਿਆਂ ਬਲਦਿਆਂ ਭਾਵ ਦੁੱਖਾਂ ਵਿਚ ਹੀ ਬਤੀਤ ਹੁੰਦਾ ਹੈ। ਮੂਰਖ ਜੀਵ ਲੋਭ ਵਿਚ ਲਗ ਕੇ ਮੂਲ ਹੀ ਖੋਹ ਬੈਠਦਾ ਹੈ। ਜਦੋਂ ਰਬੀ ਦਰਗਾਹ ਵਿਚ ਕਰਮਾਂ ਦਾ ਹਿਸਾਬ ਹੁੰਦਾ ਹੈ ਤਾਂ ਇਸਨੂੰ ਧਰਮਰਾਜ ਦਾ ਡੰਡ ਸਹਾਰਨਾ ਪੈਂਦਾ ਹੈ ਭਾਵ ਸਜ਼ਾ ਭੁਗਤਣੀ ਪੈਂਦੀ ਹੈ।

ਅੰਤ ਵਿਚ ਇਹ ਸੇਧ ਬਖਸ਼ੀ ਹੈ ਕਿ ਹੇ ਭਾਈ! ਗੁਰੂ ਦੇ ਬਚਨ ਸੰਭਾਲੋ ਤੇ ਪਿਆਰ ਕਰੋ ਹਰੀ ਦੇ ਦਰਬਾਰ ਵਿਚ ਹਰੀ ਜਨਾ ਦਾ ਗੁਰੂ ਹੀ ਪੰਚ ਹੈ। ਇਸ ਲਈ ਗੁਰੂ ਗੁਰੂ ਜਪੋ, ਇਸ ਤਰ੍ਹਾਂ 'ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ' ਵਾਲੀ ਖੇਡ ਵਰਤ ਜਾਵੇਗੀ।

## ੧ਓ ਸਤਿਗੁਰ ਪ੍ਰਸਾਦਿ ॥

**ਮਾਰੂ ਕਾਫੀ ਮਹਲਾ ੧ ਘਰ ੨ ॥ਆਵਉ ਵੰਞਉ ਡੁੰਮਣੀ, ਕਿਤੀ ਮਿਤ੍ਰ ਕਰੇਉ ॥ ਸਾਧਨ ਢੋਈ ਨ ਲਹੈ, ਵਾਢੀ ਕਿਉ ਧੀਰੇਉ ॥੧॥ ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ ॥ ਹਉ ਘੋਲਿ ਘੁਮਾਈ ਖੰਨੀਐ ਕੀਤੀ, ਹਿਕ ਭੋਰੀ ਨਦਰਿ ਨਿਹਾਲਿ ॥੧॥ਰਹਾਉ॥ ਪੇਈਅੜੈ ਡੋਹਾਗਣੀ, ਸਾਹੁਰੜੈ ਕਿਉ ਜਾਉ ॥ ਮੈ ਗਲਿ ਅਉਗਣ ਮੁਠੜੀ, ਬਿਨੁ ਪਿਰ ਝੂਰਿ ਮਰਾਉ ॥੨॥ ਪੇਈਅੜੈ ਪਿਰੁ ਸੰਮਲਾ, ਸਾਹੁਰੜੈ ਘਰਿ ਵਾਸੁ ॥ ਸੁਖਿ ਸਵੰਧਿ ਸੋਹਾਗਣੀ, ਪਿਰੁ ਪਾਇਆ ਗੁਣਤਾਸੁ ॥੩॥ ਲੇਫ ਨਿਹਾਲੀ ਪਟ ਕੀ, ਕਾਪੜੁ ਅੰਗਿ ਬਣਾਇ ॥ ਪਿਰੁ ਮੁਤੀ ਡੋਹਾਗਣੀ, ਤਿਨ ਡੁਖੀ ਰੈਣਿ ਵਿਹਾਇ ॥੪॥**

### ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਮੈਂਡਾ, ਹਉਂ, ਖੰਨੀਐਂ, ਜਾਉਂ, ਮਰਾਉਂ, ਸੰਮਲਾਂ.

**ਬਿੰਦੀ ਰਹਿਤ:** ਆਵਉ, ਵੰਞਉ, ਕਰੇਉ, ਧੀਰੇਉ ।

**ਪਦ ਅਰਥ:** ਕਾਫੀ=ਇਕ ਰਾਗਨੀ ਦਾ ਨਾਂ ਹੈ। ਆਵਉ=ਆਉਂਦੀ ਹੈ। ਵੰਞਉ=ਜਾਂਦੀ ਹੈ। ਡੁੰਮਣੀ=ਦੁਚਿੱਤੀ ਵਿਚ ਉਦਾਸ ਹੋਈ। ਕਿਤੀ=ਕਿਤਨੇ ਹੀ। ਕਰੇਉ=ਮੈਂ ਕਰਦੀ, ਬਣਾਂਦੀ ਹਾਂ। ਸਾਧਨ=ਜੀਵ-ਇਸਤਰੀ। ਢੋਈ=ਆਸਰਾ। ਨ ਲਹੈ=ਨਹੀਂ ਲੈ (ਲੱਭ) ਸਕਦੀ। ਵਾਢੀ=ਵਿਛੜੀ ਹੋਈ, ਪਰਦੇਸਣ। ਕਿਉ ਧੀਰੇਉ=ਮੈਂ ਕਿਵੇਂ ਧੀਰਜ ਕਰ ਸਕਦੀ ਹਾਂ?।੧।

ਮੈਡਾ=ਮੇਰਾ। ਰਤਾ=ਰੰਗਿਆ ਹੋਇਆ। ਆਪਨੜੇ=ਆਪਣੇ। ਪਿਰ=ਪਤੀ। ਹਉ ਘੋਲਿ ਘੁਮਾਈ=ਮੈਂ ਘੋਲੀ ਵਾਰਨੇ ਜਾਂਦੀ ਹਾਂ। ਖੰਨੀਐ ਕੀਤੀ=ਟੋਟੇ ਟੋਟੇ ਹੁੰਦੀ ਹਾਂ। ਹਿਕ=ਇਕ। ਭੋਰੀ=ਰਤਾ ਭਰ। ਨਿਹਾਲਿ=ਵੇਖ।੧।ਰਹਾਉ।

ਪੇਈਅੜੈ=ਪੇਕੇ ਘਰ (ਇਸ ਸੰਸਾਰ) ਵਿਚ। ਡੋਹਾਗਣੀ=ਦੁਹਾਗਣਿ ਪਤੀ ਤੋਂ ਛੁਟੜ ਹੋਈ। ਸਾਹੁਰੜੈ=ਸਹੁਰੇ ਘਰ ਵਿਚ, ਪ੍ਰੀਤਮ ਦੇ ਘਰ ਵਿਚ। ਕਿਉ ਜਾਉ=ਮੈਂ ਕਿਵੇਂ ਪਹੁੰਚ ਸਕਦੀ ਹਾਂ?। ਗਲਿ=ਗਲ ਵਿਚ। ਮੁਠੜੀ=ਮੈਂ ਠੱਗੀ ਗਈ ਹਾਂ। ਝੂਰਿ ਮਰਾਉ=ਝੂਰ ਝੂਰ ਕੇ, ਦੁਖੀ ਹੋਈ ਮਰਦੀ ਹਾਂ।੨।

ਸੰਮਲਾ=ਸੰਭਾਲ ਲਵਾਂ, ਯਾਦ ਕਰ ਲਵਾਂ। ਵਾਸੁ=ਵਾਸਾ। ਸੁਖਿ ਸਵੰਧਿ=ਸੁਖ ਵਿਚ ਸੌਂਦੀਆਂ ਹਨ। ਗੁਣਤਾਸੁ=ਗੁਣਾਂ ਦਾ ਖਜ਼ਾਨਾ।੩।

ਲੇਫੁ=ਰਜਾਈ। ਨਿਹਾਲੀ=ਤੁਲਾਈ। ਪਟ ਕੀ=ਰੇਸ਼ਮੀ ਕਪੜੇ ਦੀ। ਕਾਪੜੁ=ਕਪੜਾ। ਅੰਗਿ ਬਣਾਇ=ਸਰੀਰ ਉਤੇ ਬਣਾ ਕੇ (ਪਾਂਦੀਆਂ ਹਨ)। ਪਿਰੁ ਮੁਤੀ=ਪਤੀ ਦੀ ਛੱਡੀ ਹੋਈ। ਛੁਟੜ=ਛੱਡੀ ਹੋਈ। ਡੁਖੀ=ਦੁੱਖ ਵਿਚ। ਰੈਣਿ=(ਉਮਰ ਰੂਪ) ਰਾਤ। ਵਿਹਾਇ=ਬੀਤਦੀ ਹੈ।੪।

**ਅਰਥ:** (ਹੇ ਭਾਈ! ਪਤੀ ਤੋਂ ਵਿਛੁੜ ਕੇ) ਉਦਾਸ ਹੋਈ ਜੀਵ-ਇਸਤਰੀ (ਜਨਮ ਤੇ ਮੌਤ ਵਿਚ) ਆਉਂਦੀ ਜਾਂਦੀ ਹੈ (ਭਾਵ ਜੰਮਦੀ ਮਰਦੀ ਹੈ ਅਤੇ) ਆਪਣੇ ਸਹਾਰੇ ਲਈ ਕਿਤਨੇ ਹੋਰ ਮਿੱਤਰ ਬਣਾਉਂਦੀ ਰਹਿੰਦੀ ਹੈ। (ਪਰ ਹੇ ਪ੍ਰਭੂ! ਉਹ) ਜੀਵ ਇਸਤਰੀ (ਤੇਰੇ ਬਿਨਾ ਹੋਰ) ਆਸਰਾ ਲਭ ਨਹੀਂ ਸਕਦੀ, (ਤੈਥੋਂ) ਵਿਛੜੀ ਹੋਈ ਕਿਵੇਂ ਧੀਰਜ ਕਰ ਸਕਦੀ ਹੈ?।੧।

(ਹੇ ਭਾਈ!) ਮੇਰਾ ਮਨ ਆਪਣੇ ਪਤੀ (ਦੇ ਪ੍ਰੇਮ) ਨਾਲ ਰੰਗਿਆ ਗਿਆ ਹੈ। ਮੈਂ (ਉਸ ਹਰੀ ਤੋਂ ਸਦਕੇ, ਕੁਰਬਾਨ ਕੀਤੀ (ਜੇ) ਇਕ ਰਤਾ ਭਰ ਮਿਹਰ ਦੀ ਨਜ਼ਰ ਨਾਲ (ਮੇਰੇ ਵਲ) ਵੇਖੇ ('ਤਾਂ ਸੁਖ ਕੀਮਾਹੂ ਬਾਹਰੇ' ਹੋ ਜਾਣ)।੧।ਰਹਾਉ।

ਮੈਂ ਪੇਕੇ ਘਰ (ਇਸ ਸੰਸਾਰ) ਵਿਚ ਪਤੀ ਪ੍ਰਭੂ ਤੋਂ ਵਿਛੁੜੀ ਹੋਈ (ਛੁਟੜ) ਹਾਂ, ਮੈਂ ਸਹੁਰੇ (ਪਤੀ ਦੇ ਘਰ) ਕਿਵੇਂ (ਸੁਖ ਨਾਲ) ਜਾ ਸਕਦੀ ਹਾਂ?। ਮੇਰੇ ਗਲ ਵਿਚ ਅਉਗਣਾਂ ਦੇ (ਹਾਰਾਂ ਦੀ ਫਾਹੀ ਪਈ ਹੋਈ ਹੈ, ਜਿਸ ਕਰਕੇ ਮੈਂ) ਲੁਟੀ ਗਈ ਹਾਂ, ਪਤੀ ਪ੍ਰਭੂ ਤੋਂ ਬਿਨਾਂ ਝੂਰ ਕੇ (ਦੁਖੀ ਹੋ ਹੋ ਕੇ) ਮਰ ਰਹੀ ਹਾਂ।੨।

ਮੈਂ ਪੇਕੇ ਘਰ ਵਿਚ (ਭਾਵ ਇਸ ਸੰਸਾਰ ਵਿਚ) ਪਤੀ ਪ੍ਰਭੂ ਨੂੰ (ਹਿਰਦੇ ਵਿਚ) ਯਾਦ ਰਖਾਂ ਤਾਂ ਹੀ (ਮੇਰਾ) ਸਹੁਰੇ (ਭਾਵ ਪਤੀ ਪ੍ਰਭੂ ਦੇ) ਘਰ ਵਿਚ ਵਾਸਾ ਹੋਵੇਗਾ। (ਉਹ) ਸੋਹਾਗਣਾਂ (ਜੀਵਨ ਭਰ) ਸੁਖ ਨਾਲ ਸੌਂਦੀਆਂ ਹਨ (ਜਿਨ੍ਹਾਂ ਨੇ) ਗੁਣਾਂ ਦਾ ਖਜ਼ਾਨਾ (ਪ੍ਰਭੂ ਪੇਕੇ ਘਰ ਭਾਵ ਇਸ ਸੰਸਾਰ ਵਿਚ ਹੀ) ਪਾ ਲਿਆ ਹੈ।੩।

ਪਤੀ ਤੋਂ ਵਿਛੜੀਆਂ ਹੋਈਆਂ (ਇਸਤ੍ਰੀਆਂ ਬੇਸ਼ਕ) ਰੇਸ਼ਮੀ ਲੇਫ, ਤੁਲਾਈ ਅਤੇ ਰੇਸ਼ਮੀ ਕਪੜੇ ਬਣਾ ਕੇ ਸਰੀਰ ਉਤੇ ਪਾਣ (ਪਰ ਉਨ੍ਹਾਂ) ਮੰਦਭਾਗਣਾਂ ਨੇ ਪਤੀ ਨੂੰ ਭੁਲਾ ਦਿਤਾ ਹੈ, (ਉਹ) ਛੁਟੜ ਹੋ ਗਈਆਂ ਹਨ, ਉਨ੍ਹਾਂ ਦੀ (ਉਮਰ ਰੂਪੀ) ਰਾਤ ਦੁੱਖਾਂ ਵਿਚ ਹੀ ਗੁਜ਼ਰਦੀ ਹੈ।੪।

**ਕਿਤੀ ਚਖਉ ਸਾਡੜੇ, ਕਿਤੀ ਵੇਸ ਕਰੇਉ ॥ ਪਿਰ ਬਿਨੁ ਜੋਬਨੁ ਬਾਦਿ ਗਇਅਮੁ, ਵਾਢੀ ਝੂਰੇਦੀ ਝੂਰੇਉ ॥੫॥ ਸਚੇ ਸੰਦਾ ਸਦੜਾ, ਸੁਣੀਐ ਗੁਰ ਵੀਚਾਰਿ ॥ ਸਚੇ ਸਚਾ ਬੈਹਣਾ, ਨਦਰੀ ਨਦਰਿ ਪਿਆਰਿ ॥੬॥ ਗਿਆਨੀ ਅੰਜਨੁ ਸਚ ਕਾ, ਡੇਖੈ ਡੇਖਣਹਾਰੁ ॥ ਗੁਰਮੁਖਿ ਬੂਝੈ ਜਾਣੀਐ, ਹਉਮੈ ਗਰਬੁ ਨਿਵਾਰਿ ॥੭॥ ਤਉ ਭਾਵਨਿ ਤਉ ਜੇਹੀਆ, ਮੂ ਜੇਹੀਆ ਕਿਤੀਆਹ॥ ਨਾਨਕ, ਨਾਹੁ ਨ ਵੀਛੁੜੇ, ਤਿਨ ਸਚੈ ਰਤੜੀਆਹ ॥੮॥੧॥੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਖਉਂ, ਵਾਂਢੀ, ਝੂਰੇਂਦੀ, ਝੂਰੇਉਂ, ਹਉਮੈਂ, ਜੇਹੀਆਂ, ਕਿਤੀਆਂਹ, ਰਤੜੀਆਂਹ।

**ਪਦ ਅਰਥ:** ਕਿਤੀ=ਕਿਤਨੇ ਹੀ। ਚਖਉ=ਮੈਂ ਚੱਖਾਂ। ਸਾਡੜੇ=ਸੁਆਦਲੇ (ਪਦਾਰਥ)। ਵੇਸ=ਪਹਿਰਾਵੇ। ਕਰੇਉ=ਮੈਂ ਕਰਾਂ। ਜੋਬਨੁ=ਜਵਾਨੀ। ਬਾਦਿ=ਵਿਅਰਥ। ਗਇਅਮੁ=ਮੇਰਾ (ਜੋਬਨ) ਗਿਆ। ਵਾਢੀ=ਛੁਟੜ ਹੋਈ। ਝੂਰਦੀ ਝਰੇਉ=ਝੂਰਦੀ ਹੋਈ, ਦੁੱਖੀ ਹੋਈ ਰਹਿੰਦੀ ਹਾਂ।੫।

ਸੰਦਾ=ਦਾ। ਸਦੜਾ=ਪਿਆਰ ਭਰਿਆ ਸੰਦੇਸ਼, ਸੁਨੇਹਾ। ਗੁਰ ਵੀਚਾਰਿ=ਗੁਰੂ ਦੀ ਬਾਣੀ ਦੀ ਵੀਚਾਰ ਰਾਹੀਂ। ਬੈਹਣਾ=ਸੰਗਤਿ ਨਾਲ। ਪਿਆਰਿ=ਪਿਆਰ ਵਿਚ।੬।

ਅੰਜਨੁ=ਸੁਰਮਾ। ਡੇਖਣਹਾਰੁ=ਵੇਖਣ ਵਾਲਾ। ਗੁਰਮੁਖਿ=ਗੁਰੂ ਦੀ ਰਾਹੀਂ। ਗਰਬੁ=ਹੰਕਾਰ। ਨਿਵਾਰਿ=ਦੂਰ ਕਰਕੇ।੭।

ਤਉ=ਤੈਨੂੰ। ਭਾਵਨਿ=ਭਾਉਂਦੀਆਂ, ਪਸੰਦ ਆਉਂਦੀਆਂ ਹਨ। ਕਿਤੀਆਹ=ਕਿਤਨੀਆਂ ਹੀ। ਤਉ ਜੇਹੀਆ=ਤੇਰੇ ਵਰਗੀਆਂ। ਮੂ ਜੇਹੀਆ=ਮੇਰੇ ਵਰਗੀਆਂ। ਨਾਹੁ=ਖਸਮ, ਪ੍ਰਭੂ। ਤਿਨ=ਉਹਨਾ ਤੋਂ। ਸਚੈ ਰਤੜੀਆਹ=ਜੋ ਸੱਚੇ ਪ੍ਰਭੂ ਵਿਚ ਰੰਗੀਆਂ ਹੋਈਆਂ ਹਨ।੮।

**ਅਰਥ:** ਮੈਂ ਭਾਵੇਂ ਕਿਤਨੇ ਹੀ ਸੁਆਦਲੇ ਖਾਣੇ ਖਾਵਾਂ, ਕਿਤਨੇ ਹੀ ਸੋਹਣੇ ਕਪੜੇ ਪਾਵਾਂ ਪਰ ਪਤੀ ਪ੍ਰਭੂ ਤੋਂ ਬਿਨਾਂ ਮੇਰੀ ਜੁਆਨੀ ਬੇਅਰਥ ਹੀ ਜਾ ਰਹੀ ਹੈ ਮੈਂ ਵਿਛੜੀ ਹੋਈ ਝੂਰ ਝੂਰ ਕੇ ਦੁਖੀ ਹੋਈ ਰਹਿੰਦੀ ਹਾਂ।੫।

ਸਚੇ ਪਤੀ ਪ੍ਰਭੂ ਦਾ ਪ੍ਰੇਮ ਸੁਨੇਹਾ, ਗੁਰੂ ਦੀ (ਬਾਣੀ) ਵੀਚਾਰ ਦੁਆਰਾ ਸੁਣਨਾ ਚਾਹੀਦਾ ਹੈ। ਸੱਚੇ (ਪਤੀ ਪ੍ਰਭੂ ਦਾ) ਸੱਚਾ ਅਸਥਾਨ (ਉਹ) ਮਨੁੱਖ ਪ੍ਰਾਪਤ ਕਰਦਾ ਹੈ (ਜੋ) ਮਿਹਰ ਦੀ ਨਜ਼ਰ ਕਰਨ ਵਾਲੇ ਪ੍ਰਭੂ ਦੀ ਨਦਰ ਦੁਆਰਾ ਉਸ ਦੇ ਪਿਆਰ ਵਿਚ ਜੁੜ ਜਾਂਦਾ ਹੈ।੬।

ਗਿਆਨੀ ਪੁਰਸ਼ ਸਚਾ (ਰਬੀ ਗਿਆਨ) ਦਾ ਸੁਰਮਾ (ਪਾਂਦਾ ਹੈ) ਜਿਸ ਨਾਲ ਉਹ ਵੇਖਣਹਾਰ (ਪ੍ਰਭੂ) ਨੂੰ ਵੇਖਦਾ ਹੈ (ਭਾਵ ਉਸ ਦੇ ਦੀਦਾਰ ਤੇ ਉਸਦੀ ਕਾਰ ਵਿਚ ਲਗ ਜਾਂਦਾ ਹੈ)। ਗੁਰੂ ਦੁਆਰਾ (ਕੋਈ ਵਿਰਲਾ ਮਨੁੱਖ) ਹੰਕਾਰ ਨੂੰ ਦੂਰ ਕਰਕੇ (ਇਸ ਭੇਦ ਨੂੰ) ਸਮਝਦਾ ਹੈ।੭।

ਹੇ ਪ੍ਰਭੂ! ਜਿਹੜੀਆਂ (ਜੀਵ-ਇਸਤਰੀਆਂ) ਤੈਨੂੰ ਚੰਗੀਆਂ ਲਗਦੀਆਂ ਹਨ, ਉਹ ਤੇਰੇ ਵਰਗੀਆਂ ਹੀ ਹਨ। ਮੇਰੇ ਜਿਹੀਆਂ (ਵਿਛੜੀਆਂ ਹੋਈਆਂ ਜੀਵ ਇਸਤ੍ਰੀਆਂ) ਕਿਤਨੀਆਂ ਹਨ (ਭਾਵ ਅਨਗਿਣਤ ਹਨ) ਜੋ ਰੁਲਦੀਆਂ ਰਹਿੰਦੀਆਂ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਜੋ ਜੀਵ ਇਸਤਰੀਆਂ ਉਸ ਸੱਚੇ ਪ੍ਰਭੂ ਦੇ ਪਿਆਰ ਵਿਚ ਰੰਗੀਆਂ ਹੋਈਆਂ ਹਨ ਉਨ੍ਹਾਂ ਨਾਲੋਂ ਪਤੀ-ਪ੍ਰਭੂ ਕਦੇ ਨਹੀਂ ਵਿਛੜਦਾ।੮।੧।੯।

## ਅਰਥ ਭੇਦ ਅਤੇ ਨਿਰਣੈ

**ਆਵਉ ਵੰਞਉ ਡੁੰਮਣੀ, ਕਿਤੀ ਮਿਤ੍ਰ ਕਰੇਉ ॥**
**ਸਾਧਨ ਢੋਈ ਨ ਲਹੈ, ਵਾਢੀ ਕਿਉ ਧੀਰੇਉ ॥**

ਵਖ ਵਖ ਅਰਥ:

੧. ਮੈਂ ਦੁਚਿਤੀ ਵਾ ਦੁਖੀ ਹੋਈ ਹੋਈ ਆਵਤੀ ਜਾਤੀ ਹੂੰ ਕਿਤਨੇ ਹੀ ਦੇਵੀ ਦੇਵਤਿਆਂ ਕੋ ਮਿਤ੍ਰ ਕਰਤੀ ਹੂੰ ਮੈਂ ਇਸਤ੍ਰੀ ਪਤੀ ਪਰਮੇਸ਼ਰ ਕੇ ਸਾਥ ਮਿਲਾਪ ਨਹੀਂ ਲੇਤੀ ਹੂੰ ਵਿਛੜੀ ਹੋਈ ਧੀਰਜ ਕੈਸੇ ਪਾਵੋ।[ਫ. ਸ

੨. ਆਵਉ ਵੰਞਉ-ਆਵਤੀ ਜਾਤੀ ਹੈ। ਵਾਢੀ=ਵਿਛੜੀ। [ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਭਾ. ਸ਼ਾਮ ਸਿੰਘ ਜੀ

**ਨਿਰਣੈ:** ਇਸ ਵਿਚ ਸੰਦੇਹ ਨਹੀਂ ਕਿ ਇਸ ਅਸ਼ਟਪਦੀ ਦੀਆਂ ਰਹਾਉ ਵਾਲੀਆਂ ਪੰਕਤੀਆਂ ਉਤਮ ਪੁਰਖ ਦੀਆਂ ਲਖਾਇਕ ਹਨ ਪਰ ਆਰੰਭਕ ਪੰਕਤੀਆਂ ਅਨਪੁਰਖ ਵਿਚ, ਇਹ ਦੁਹਾਗਣ ਇਸਤ੍ਰੀ ਦੀ ਹਾਲਤ ਨੂੰ ਨਿਰੂਪਣ ਕਰਦੀਆਂ ਹਨ। ਦੂਜੀ ਪੰਕਤੀ ਵਿਚ 'ਸਾਧਨ ਢੋਈ ਨ ਲਹੈ' ਤੋਂ ਸਪਸ਼ਟ ਹੈ ਕਿ ਜੀਵ-ਇਸਤਰੀ ਨੂੰ ਆਸਰਾ ਨਹੀਂ ਲਭਦਾ, (ਉਹ) ਵਿਛੜੀ ਹੋਈ ਕਿਵੇਂ ਧੀਰਜ ਕਰ ਸਕਦੀ ਹੈ? ਇਸ ਤਰ੍ਹਾਂ ਅਰਥ ਕੀਤਿਆਂ ਇਨ੍ਹਾਂ ਪੰਕਤੀਆਂ ਦਾ ਉਚਾਰਨ ਵੀ ਬਿੰਦੀ ਰਹਿਤ ਹੋ ਜਾਂਦਾ ਹੈ ਜਦੋਂ ਕਿ ਫਰੀਦਕੋਟ ਵਾਲੇ ਸਟੀਕ ਅਤੇ ਹੋਰ ਸਟੀਕਾਂ ਤੋਂ ਬਿੰਦੀ ਸਹਿਤ ਉਚਾਰਨ ਦੀ ਸੇਧ ਮਿਲਦੀ ਹੈ।

## ਸਾਰੰਸ਼ ਅਤੇ ਸਿਧਾਂਤ

ਦੁਚਿਤੀ ਜੀਵ-ਇਸਤਰੀ ਦਾ ਆਵਾਗਵਣ ਬਣਿਆ ਰਹਿੰਦਾ ਹੈ। ਜਦੋਂ ਤੱਕ ਜੀਵ-ਇਸਤਰੀ ਆਪਣੇ ਪਤੀ ਦੀ ਆਗਿਆਕਾਰੀ ਨਹੀਂ ਬਣਦੀ ਅਤੇ ਪਤੀ ਉਸ ਨੂੰ ਆਪਣੀ ਨਹੀਂ ਬਣਾਉਂਦਾ, ਤਦ ਤਕ ਉਸ ਦਾ ਕੀਤਾ ਹੋਇਆ ਸਾਰਾ ਹਾਰ-ਸ਼ਿੰਗਾਰ ਵਿਅਰਥ ਹੀ ਜਾਂਦਾ ਹੈ। ਇਸੇ ਤਰ੍ਹਾਂ ਮਨੁੱਖ ਭਾਵੇਂ ਕਿਤਨੇ ਸਾਧਨ ਪਿਆ ਕਰੇ, ਜਦੋਂ ਤਕ ਪਰਮੇਸ਼ਰ ਨੂੰ ਪਿਆਰ ਕਰਕੇ ਉਸ ਦੀ ਪ੍ਰੇਮਾ-ਭਗਤੀ ਪ੍ਰਾਪਤ ਨਹੀਂ ਕਰਦਾ, ਉਹ ਸਫਲ ਜੀਵਨ ਵਾਲਾ ਨਹੀਂ ਅਖਵਾ ਸਕਦਾ।

ਲੋੜ ਹੈ ਕਿ ਜੀਵ ਆਪਣੀ ਹੰਗਤਾ ਤੇ ਮਮਤਾ ਛਡ ਕੇ ਗੁਰੂ ਦੇ ਸ਼ਬਦ ਦਾ ਵੀਚਾਰ ਕਰੇ। ਗੁਰੂ ਪਾਸੋਂ ਸੱਚਾ ਆਤਮਿਕ ਗਿਆਨ ਪ੍ਰਾਪਤ ਕਰਕੇ ਪ੍ਰਭੂ ਦਾ ਬਣ ਜਾਏ। ਪ੍ਰਭੂ ਦਾ ਸੱਚਾ ਅਸਥਾਨ ਸਤਸੰਗ ਹੈ। ਜਿਸ ਜੀਵ ਉਤੇ ਪ੍ਰਭੂ ਦੀ ਮਿਹਰ ਦੀ ਨਜ਼ਰ ਹੁੰਦੀ ਹੈ, ਉਹ ਸਤਿਸੰਗਤ ਵਿਚ ਬੈਠ ਕੇ ਸਚੇ ਸੰਦਾ ਸਦੜਾ ਸੁਣਦਾ ਹੈ।

ਅੰਤ ਵਿਚ ਗੁਰੂ ਬਾਬਾ ਜੀ ਆਪਣੀ ਨਿਮਰਤਾ ਦਰਸਾਉਂਦੇ ਹੋਏ ਇਉਂ ਕਥਨ ਕਰਦੇ ਹਨ ਕਿ ਹੇ ਪ੍ਰਭੂ! ਜਿਹੜੀਆਂ ਜੀਵ-ਇਸਤਰੀਆਂ ਤੈਨੂੰ ਚੰਗੀਆਂ ਲਗਦੀਆਂ ਹਨ, ਉਹ ਤੇਰੇ ਨਾਲ ਜੁੜੀਆਂ ਰਹਿੰਦੀਆਂ ਹਨ, ਤੇਰੇ ਵਰਗੀਆਂ ਹੀ ਬਣ ਜਾਂਦੀਆਂ ਹਨ, ਬਾਕੀ ਮੇਰੇ ਜੇਹੀਆਂ ਬਿਲਲਾਂਦੀਆਂ ਰਹਿੰਦੀਆਂ ਹਨ। ਜਿਨ੍ਹਾਂ ਨੂੰ ਸਾਹਿਬ ਨਾਲ ਪ੍ਰੇਮ ਹੈ, ਉਨ੍ਹਾਂ ਨਾਲੋਂ ਖਸਮ ਕਦੇ ਨਹੀਂ ਵਿਛੜਦਾ। ਸਿਧਾਂਤ ਇਹ ਹੈ ਕਿ ਸਚੇ ਪ੍ਰਭੂ ਨਾਲ ਰਤੀਆਂ ਹੋਈਆਂ ਜੀਵ-ਇਸਤਰੀਆ ਹੀ ਸਹੀ ਅਰਥਾਂ ਵਿਚ ਸੋਹਾਗਣਾਂ ਹਨ ਅਤੇ ਬਲਿਹਾਰ ਜਾਈਏ ਅਜੇਹੀਆ ਸੋਹਾਗਣਾਂ ਤੋਂ ਜੋ ਸਦਾ ਪਰਮੇਸ਼ਰ ਦੇ ਦੀਦਾਰ ਦਾ ਰੰਗ ਮਾਣਦੀਆਂ ਹਨ।

**ਮਾਰੂ ਮਹਲਾ ੧ ॥ ਨਾ ਭੈਣਾ ਭਰਜਾਈਆ, ਨਾ ਸੇ ਸਸੁੜੀਆਹ ॥ ਸਚਾ ਸਾਕੁ ਨ ਤੁਟਈ, ਗੁਰੁ ਮੇਲੇ ਸਹੀਆਹ ॥੧॥ ਬਲਿਹਾਰੀ ਗੁਰ ਆਪਣੇ, ਸਦ ਬਲਿਹਾਰੈ ਜਾਉ ॥ ਗੁਰ ਬਿਨੁ ਏਤਾ ਭਵਿ ਥਕੀ, ਗੁਰਿ ਪਿਰੁ ਮੇਲਿਮੁ ਦਿਤਮੁ ਮਿਲਾਇ ॥੧॥ਰਹਾਉ॥ ਫੁਫੀ ਨਾਨੀ ਮਾਸੀਆ, ਦੇਰ ਜੇਠਾਨੜੀਆਹ ॥ ਆਵਨਿ ਵੰਞਨਿ ਨਾ ਰਹਨਿ, ਪੂਰ ਭਰੇ ਪਹੀਆਹ ॥੨॥ ਮਾਮੇ ਤੈ ਮਾਮਾਣੀਆ, ਭਾਇਰ ਬਾਪ ਨ ਮਾਉ ॥ ਸਾਥ ਲਡੇ ਤਿਨ ਨਾਠੀਆ, ਭੀੜ ਘਣੀ ਦਰੀਆਉ ॥੩॥ ਸਾਚਉ ਰੰਗਿ ਰੰਗਾਵਲੋ, ਸਖੀ ਹਮਾਰੋ ਕੰਤੁ॥ ਸਚਿ ਵਿਛੋੜਾ ਨਾ ਥੀਐ, ਸੋ ਸਹੁ ਰੰਗਿ ਰਵੰਤੁ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਰਜਾਈਆਂ, ਸਸੁੜੀਆਂਹ, ਸਹੀਆਂਹ, ਜਾਉਂ, ਫੁਫੀਂ, ਨਾਨੀਂ, ਮਾਸੀਆਂ, ਜੇਠਾਨੜੀਆਂਹ, ਪਹੀਆਂਹ, ਮਾਮਾਣੀਆਂ, ਨਾਠੀਆਂ।

**ਪਦ ਅਰਥ:** ਸੇ=ਓਹ। ਸਸੁੜੀਆਹ=ਪਿਆਰੀਆਂ ਸਸਾਂ। ਸਾਕੁ=ਸੰਬੰਧ, ਰਿਸ਼ਤਾ। ਸਹੀਆਹ=ਸਹੇਲੀਆਂ, ਸਤਿਸੰਗਣਾਂ।੧।

ਜਾਉ=ਮੈਂ ਜਾਂਦੀ ਹਾਂ। ਭਵਿ ਥਕੀ=ਭੌਂ ਕੇ, ਫਿਰ ਕੇ ਥੱਕ ਗਈ ਹਾਂ। ਗੁਰਿ=ਗੁਰੂ ਨੇ। ਮੇਲਿਮੁ=ਮੈਨੂੰ ਮਿਲਾਇਆ। ਦਿਤਮੁ ਮਿਲਾਇ=ਮੈਨੂੰ ਮਿਲਾ ਦਿੱਤਾ। ਫੁਫੀ=ਫੁਫੀਆਂ। ਨਾਨੀ=ਨਾਨੀਆਂ। ਜੇਠਾਨੜੀਆਹ=ਜਿਠਾਣੀਆਂ। ਵੰਞਨਿ=ਚਲੀਆਂ ਜਾਂਦੀਆਂ ਹਨ। ਪੂਰ ਭਰੇ=ਬੇੜੀ ਦੇ ਪੂਰਾਂ ਦੇ ਪੂਰ ਭਰੇ ਪਏ ਹਨ। ਪਈਆਹ=ਰਾਹੀਆਂ ਦੇ ਮੁਸਾਫਰਾਂ ਦੇ (ਪੂਰ ਭਰੇ ਹੁੰਦੇ ਹਨ)।੨।

ਤੈ=ਅਤੇ। ਭਾਇਰਾ=ਭਾਰੀ। ਮਾਉ=ਮਾਂ। ਸਾਥ=ਕਾਫਲੇ। ਲਡੇ=ਲੱਦੇ (ਜਾ ਰਹੇ ਹਨ)। ਨਾਠੀਆ=ਪਰਾਹੁਣਿਆਂ ਦੇ। ਘਣੀ=ਬਹੁਤ।੩।

ਸਾਚਉ=ਸਦਾ ਥਿਰ ਰਹਿਣ ਵਾਲਾ। ਰੰਗਿ=ਪ੍ਰੇਮ ਵਿਚ। ਰੰਗਾਵਲੋ=ਰੰਗ ਵਾਲਾ, ਪ੍ਰੇਮ ਵਾਲਾ। ਸਖੀ=ਹੇ ਸਖੀ!। ਕੰਤੁ=ਪਤੀ ਪਰਮੇਸ਼ਰ। ਸਚਿ=ਸੱਚ ਵਿਚ(ਜੁੜਿਆਂ)। ਨਾ ਥੀਐ=ਨਹੀਂ ਹੁੰਦਾ। ਰਵੰਤੁ=ਮਾਣਦਾ ਹੈ।੪।

**ਅਰਥ:** ਨਾ ਭੈਣਾਂ ਦਾ, ਨਾ ਭਰਜਾਈਆਂ ਦਾ, ਨਾ ਓਹ ਪਿਆਰੀਆਂ ਸੱਸਾਂ ਦਾ ਸਾਕ ਸਦਾ ਰਹਿਣ ਵਾਲਾ ਹੈ। ਸਚਾ ਸਾਕ (ਉਹ ਹੈ ਜੋ ਕਦੇ) ਟੁੱਟਦਾ ਨਹੀਂ ਹੈ (ਇਹ ਸਾਕ ਸਤਿ ਸੰਗਣਾਂ) ਸਹੇਲੀਆਂ ਦਾ ਹੈ (ਜੋ) ਗੁਰੂ ਮੇਲਦਾ ਹੈ।੧।

ਮੈਂ ਆਪਣੇ ਗੁਰੂ ਤੋਂ ਬਲਿਹਾਰ ਹਾਂ (ਅਤੇ) ਸਦਾ ਬਲਿਹਾਰ (ਸਦਕੇ) ਜਾਂਦੀ ਹਾਂ। ਗੁਰੂ ਤੋਂ ਬਿਨਾਂ ਮੈਂ (ਅਨੇਕ ਜੂਨਾਂ ਵਿਚ) ਫਿਰ ਫਿਰ ਕੇ ਥੱਕ ਗਈ ਹਾਂ, ਹੁਣ ਗੁਰੂ ਨੇ ਮੈਨੂੰ ਪਤੀ ਮਿਲਾ ਦਿੱਤਾ ਹੈ, ਮੈਨੂੰ ਪਤੀ ਮਿਲ ਗਿਆ ਹੈ।੧।ਰਹਾਉ।

ਫੁਫੀਆਂ, ਨਾਨੀਆਂ, ਮਾਸੀਆਂ, ਦੇਰਾਣੀਆਂ, ਜੇਠਾਣੀਆਂ (ਇਹ ਸੰਸਾਰ ਵਿਚ) ਆਉਂਦੀਆਂ ਹਨ ਤੇ ਚਲੀਆਂ ਜਾਂਦੀਆਂ ਹਨ ਇਹ (ਸਦਾ ਨਾਲ) ਨਹੀਂ ਰਹਿੰਦੀਆਂ, ਏਦਾਂ ਦੇ ਰਾਹੀਆਂ (ਮੁਸਾਫਰਾਂ) ਦੇ ਪੂਰਾਂ ਦੇ ਪੂਰ ਭਰੇ ਹੋਏ (ਚਲੇ ਜਾਂਦੇ ਹਨ)।੨।

ਮਾਮੇ ਅਤੇ ਮਾਮੀਆਂ, ਭਰਾ, ਪਿਓ, ਮਾਂ (ਇਨ੍ਹਾਂ ਵਿਚੋਂ ਕੋਈ ਵੀ ਸਾਥ) ਨਹੀਂ ਨਿਭ੍ਹਾਂਦਾ। (ਉਹਨਾਂ ਪ੍ਰਾਹੁਣਿਆਂ ਦੇ ਕਾਫਲੇ ਲੱਦੇ ਜਾ ਰਹੇ ਹਨ, (ਸੰਸਾਰ ਰੂਪੀ) ਦਰਿਆ ਤੇ ਆਵਾਜਾਈ ਦੀ ਬਹੁਤ ਭੀੜ ਬਣੀ ਰਹਿੰਦੀ ਹੈ।੩।

ਹੇ ਸਖੀਓ! ਸਹੇਲੀਓ! ਸਾਡਾ ਪਤੀ ਪ੍ਰਭੂ ਸੱਚਾ ਹੈ, (ਉਹ) ਪ੍ਰੇਮ ਰੰਗ ਵਿਚ ਰੰਗਿਆ ਹੋਇਆ ਹੈ (ਜੋ ਇਸਤਰੀ) ਸੱਚ ਵਿਚ (ਰਤੀ ਰਹਿੰਦੀ ਹੈ) (ਉਸ ਦਾ ਪਤੀ ਨਾਲੋਂ ਕਦੇ) ਵਿਛੋੜਾ ਨਹੀਂ ਹੁੰਦਾ, (ਪਤੀ ਉਸ ਨੂੰ) ਪਿਆਰ ਨਾਲ ਮਾਣਦਾ ਹੈ।੪।

**ਸਭੇ ਰੁਤੀ ਚੰਗੀਆ, ਜਿਤੁ ਸਚੇ ਸਿਉ ਨੇਹੁ ॥ ਸਾਧਨ ਕੰਤੁ ਪਛਾਣਿਆ, ਸੁਖਿ ਸੁਤੀ ਨਿਸਿ ਡੇਹੁ ॥ ੫ ॥ ਪਤਣਿ ਕੂਕੇ ਪਾਤਣੀ, ਵੰਞਹੁ ਧ੍ਰੁਕਿ ਵਿਲਾੜਿ ॥ ਪਾਰਿ**

**ਪਵੰਦੜੇ ਡਿਠੁ ਮੈ, ਸਤਿਗੁਰ ਬੋਹਿਥਿ ਚਾੜਿ ॥੬॥ ਹਿਕਨੀ ਲਦਿਆ ਹਿਕਿ ਲਦਿ ਗਏ, ਹਿਕਿ ਭਾਰੇ ਭਰਨਾਲਿ ॥ ਜਿਨੀ ਸਚੁ ਵਣੰਜਿਆ, ਸੇ ਸਚੇ ਪ੍ਰਭ ਨਾਲਿ ॥੭॥ ਨਾ ਹਮ ਚੰਗੇ ਆਖੀਅਹਿ, ਬੁਰਾ ਨ ਦਿਸੈ ਕੋਇ ॥ ਨਾਨਕ, ਹਉਮੈ ਮਾਰੀਐ, ਸਚੇ ਜੇਹੜਾ ਸੋਇ ॥੮॥੨॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਰੁਤੀਂ, ਚੰਗੀਆਂ, ਸਿਉਂ, ਨੇਹੁੰ, ਡੇਂਹੁ, ਮੈਂ, ਆਖੀਅਹਿਂ।

**ਪਦ ਅਰਥ:** ਰੁਤੀ=ਰੁੱਤਾਂ। ਨੇਹੁ=ਪ੍ਰੇਮ। ਸਾਧਨ=ਜੀਵ-ਇਸਤਰੀ। ਸੁਖਿ=ਸੁਖ ਵਿਚ। ਨਿਸਿ=ਰਾਤ। ਡੇਹੁ=ਦਿਨ।੫।

ਪਤਣਿ=ਪੱਤਣ ਉਤੇ। ਪਾਤਣੀ=ਮਲਾਹ। ਵੰਞਹੁ=ਲੰਘ ਜਾਉ। ਧੁਕਿ=ਦੌੜ ਕੇ। ਵਿਲਾੜਿ=ਛਾਲ ਮਾਰ ਕੇ। ਪਵੰਦੜੇ=ਪੈਂਦੇ। ਡਿਠੁ ਮੈ=ਮੈਂ ਵੇਖੇ ਹਨ। ਬੋਹਿਥਿ=ਜਹਾਜ਼ ਵਿਚ। ਚਾੜਿ=ਚੜ੍ਹ ਕੇ।੬।

ਹਿਕਨੀ=ਇਕਨਾ, ਕਈਆਂ ਨੇ। ਹਿਕਿ=ਕਈ। ਲਦਿ ਗਏ=ਲੱਦ ਕੇ ਟੁਰ ਗਏ। ਭਾਰੇ=(ਪਾਪਾਂ ਨਾਲ) ਭਰੇ। ਭਰਨਾਲਿ=ਸਮੁੰਦਰ ਵਿਚ (ਡੁੱਬ ਗਏ)। ਵਣਜਿਆ=ਖ਼ਰੀਦਿਆ।੭।

ਆਖੀਅਹਿ=ਆਖੇ ਜਾਂਦੇ ਹਨ। ਮਾਰੀਐ=ਮਾਰਨੀ ਚਾਹੀਦੀ ਹੈ। ਜੇਹੜਾ=ਜਿਹਾ, ਵਰਗਾ। ਸੋਇ=ਉਸ।

**ਅਰਥ:** (ਹੇ ਭਾਈ! ਉਹ) ਸਾਰੀਆਂ ਰੁੱਤਾਂ ਚੰਗੀਆਂ ਹਨ ਜਿਸ (ਰੁੱਤ ਵਿਚ) ਸੱਚੇ ਪ੍ਰਭੂ ਨਾਲ ਪਿਆਰ (ਪੈਂਦਾ ਹੈ)। (ਜਿਸ) ਜੀਵ ਇਸਤਰੀ ਨੇ ਆਪਣੇ ਮਾਲਕ ਨੂੰ ਪਛਾਣ ਲਿਆ ਹੈ ਉਹ ਦਿਨ ਰਾਤ (ਸਦਾ) ਸੁੱਖ ਵਿਚ ਸੌਂਦੀ ਹੈ।੫।

(ਹੇ ਭਾਈ! ਸੰਸਾਰ ਰੂਪੀ ਦਰਿਆ ਦੇ) ਪੱਤਣ ਉਤੇ ਗੁਰੂ-ਮਲਾਹ ਹੋਕਾ ਦੇ ਰਿਹਾ ਹੈ, ਦੌੜ ਕੇ ਛਾਲ ਮਾਰ ਕੇ (ਗੁਰੂ ਦੇ ਜਹਾਜ਼ ਵਿਚ ਸਵਾਰ ਹੋ ਕੇ) ਲੰਘ ਜਾਓ (ਹੇ ਭਾਈ! ਜੀਵ ਰੂਪੀ ਜਗਿਆਸੂ) ਸਤਿਗੁਰੂ ਦੇ ਜਹਾਜ਼ ਵਿਚ ਚੜ੍ਹ ਕੇ ਪਾਰ ਹੁੰਦੇ (ਮੈਂ ਆਪ) ਵੇਖੇ ਹਨ।੬।

(ਹੇ ਭਾਈ!) ਕਈਆਂ ਨੇ (ਗੁਰੂ ਦਾ ਹੋਕਾ ਸੁਣ ਕੇ ਗੁਰੂ ਦੇ ਜਹਾਜ਼ ਵਿਚ) ਨਾਮ ਵੱਖਰ ਲੱਦ ਲਿਆ ਹੈ, ਕਈ ਲੱਦ ਕੇ ਪਾਰ ਪਹੁੰਚ ਗਏ ਹਨ, (ਪਰ ਕਈ ਜਿਨ੍ਹਾਂ ਅਣਸੁਣੀ ਕਰ ਛੱਡੀ) ਸਮੁੰਦਰ ਵਿਚ ਡੁੱਬ ਗਏ ਹਨ। ਜਿਨ੍ਹਾਂ ਸਦਾ ਸਦਾ ਥਿਰ ਰਹਿਣ ਵਾਲਾ (ਨਾਮ ਰੂਪੀ ਸੌਦਾ) ਖ਼ਰੀਦਿਆ ਹੈ, ਉਹ ਸੱਚੇ ਪ੍ਰਭੂ ਨਾਲ (ਇਕ-ਮਿਕ ਹੋ ਗਏ ਹਨ)।੭।

ਅਸੀਂ (ਸਭ ਤੋਂ) ਚੰਗੇ ਨਹੀਂ ਆਖੇ ਜਾ ਸਕਦੇ, (ਅਤੇ ਸਾਥੋਂ) ਮਾੜਾ (ਮਨੁੱਖ ਵੀ ਜਗਤ ਵਿਚ) ਕੋਈ ਨਹੀਂ ਦਿਸਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਜੀਵ ਨੇ ਆਪਣੀ) ਹਉਮੈ ਮਾਰੀ ਹੈ, ਉਹ ਸੱਚੇ (ਵਾਹਿਗੁਰੂ) ਵਰਗਾ ਹੀ ਬਣ ਗਿਆ ਹੈ (ਭਾਵ ਉਹ ਚੰਗੇ ਮੰਦੇ ਤੋਂ ਉਪਰ ਉਠ ਗਿਆ ਹੈ)।੮।੨।੧੦।

## ਅਰਥ ਭੇਦ ਅਤੇ ਨਿਰਣੈ

**ਹਿਕਨੀ ਲਦਿਆ ਹਿਕਿ ਲਦਿ ਗਏ, ਹਿਕਿ ਭਾਰੇ ਭਰਨਾਲਿ ॥**

ਵਖ ਵਖ ਅਰਥ:

੧. ਇਕਨਾ ਗਯਾਨ ਜਹਾਜ਼ ਪਰ ਸਾਧਨੋਂ ਕਾ ਸਮਾਜ ਲਦਿਆ ਹੈ ਭਾਵ ਸਾਧਨ ਧਰੈ ਹੈਂ ਇਕ ਗਯਾਨੀ

ਲਦਿ ਕੇ ਚਲੇ ਗਏ ਹੈ ਭਾਵ ਮੁਕਤ ਹੂਏ ਹੈਂ। ਇਕ ਜੋ ਪਾਪੋ ਕਰਿ ਭਾਰੇ ਥੇ ਸੋ ਸੰਸਾਰ (ਭਾਰ ਨਾਲਿ) ਸਮੁੰਦਰ ਮੇਂ ਡੂਬੇ ਹੈਂ ਵਾ ਇਕ ਮਰਨੇ ਕੋ ਤਿਆਰ ਹੈਂ ਇਕ ਮਰ ਗਏ ਹੈਂ, ਇਕ ਭਾਰੇ ਪਾਪੀ ਸੰਸਾਰ ਸਮੁੰਦਰ ਮੈਂ ਗੋਤੇ ਖਾਤੇ ਹੈਂ ਭਾਵ ਸੇ ਛੇਤੀ ਜਨਮ ਕਰਿ ਛੇਤੀ ਮਰਿ ਜਾਤੇ ਹੈਂ। [ਫ਼.ਸ.

੨. (ਸਤਿਗੁਰੂ ਦਾ ਹੋਕਾ ਸੁਣ ਕੇ) ਅਨੇਕਾਂ ਜੀਵਾਂ ਨੇ (ਸੰਸਾਰ ਦਰਿਆ ਤੋਂ ਪਾਰ ਲੰਘਣ ਲਈ ਪ੍ਰਭੂ-ਨਾਮ ਦਾ ਵੱਖਰ ਗੁਰੂ ਦੇ ਜਹਾਜ਼ ਵਿਚ) ਲੱਦ ਲਿਆ ਹੈ, ਅਨੇਕਾਂ ਹੀ ਲੱਦ ਕੇ ਪਾਰ ਪਹੁੰਚ ਗਏ ਹਨ, ਪਰ ਅਨੇਕਾਂ ਹੀ (ਐਸੇ ਭੀ ਮੰਦਭਾਗੀ ਹਨ ਜਿਨ੍ਹਾਂ ਗੁਰੂ ਦੀ ਪੁਕਾਰ ਦੀ ਪਰਵਾਹ ਨਹੀਂ ਕੀਤੀ, ਤੇ ਉਹ ਵਿਕਾਰਾਂ ਦੇ ਭਾਰ ਨਾਲ) ਭਾਰੇ ਹੋ ਕੇ ਸੰਸਾਰ-ਸਮੁੰਦਰ ਦੇ ਵਿਚ (ਡੁੱਬ ਗਏ ਹਨ)। [ਦਰਪਣ

੩. ਗੁਰੂ ਕਿਰਪਾ ਨਾਲ ਇਕ ਤਾਂ ਲਦਿ ਗਏ ਤੇ ਅਭੇਦ ਹੋ ਗਏ ਹਨ, ਤੇ ਇਕਨਾਂ ਨੇ ਅਜੇ ਬ੍ਰਹਮ ਗਿਆਨ ਨੂੰ ਲਦਿਆ ਹੈ, ਤੇ ਇਕ ਗੁਰਮੁਖ ਅੰਤਹਕਰਣ ਦੇ ਨਾਲ ਨਿਸ਼ਕਾਮ ਕਰਮ ਤੇ ਉਪਾਸਨਾ ਰੂਪੀ ਭਾਰਾਂ ਨੂੰ ਭਰਦੇ ਹਨ। ਅਥਵਾ-ਹਿਕ ਲਦਿ ਗਏ-ਇਕ ਤਾਂ ਮਰ ਗਏ ਹਨ, ਹਿਕਨੀ ਲਦਿਆ=ਇਕ ਮਰਨ ਨੂੰ ਤਿਆਰ ਹਨ, ਤੇ ਇਕ ਅਜਿਹੇ ਪਾਪੀ ਹਨ ਜੋ ਸੰਸਾਰ ਰੂਪ ਭਾਰ ਨਾਲਿ ਸਮੁੰਦਰ ਵਿਚ ਪਾਪਾਂ ਨੂੰ ਭਰ ਰਹੇ ਹਨ। [ਸੰ.ਸ.

**ਨਿਰਣੈ**: ਫਰੀਦਕੋਟ ਵਾਲੇ ਸਟੀਕ ਅਤੇ 'ਸ਼ਬਦਾਰਥ' ਵਿਚ 'ਹਿਕ ਭਾਰੇ ਭਰ ਨਾਲਿ' ਪਾਠ ਪਦ-ਛੇਦ ਕੀਤਾ ਹੈ ਜਦੋਂ ਕਿ 'ਦਰਪਣ' ਤੇ ਸੰਪ੍ਰਦਾਈ ਸਟੀਕ ਵਿਚ 'ਭਰਨਾਲਿ' ਜੁੜਤ ਪਦ ਅੰਕਿਤ ਹੈ। ਇਥੇ ਪਾਠ 'ਭਰਨਾਲਿ' ਜੁੜਤ ਰੂਪ ਵਿਚ ਠੀਕ ਹੈ, 'ਭਰਨਾਲਿ' ਜੁੜਤ ਪਦ-ਛੇਦ ਕੀਤਿਆਂ ਪਾਠ ਦੀ ਚਾਲ ਵਿਚ ਵਿਘਨ ਪੈਂਦਾ ਹੈ। ਇਸ ਬਾਰੇ ਵਿਸਥਾਰ ਸਹਿਤ ਨਿਰਣਾ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਦੀ ਪਹਿਲੀ ਪੋਥੀ ਦੇ ਪੰਨਾ ੩੮੨-੮੩ ਉਤੇ ਹੋ ਚੁੱਕਾ ਹੈ, ਪਾਠਕ ਉਥੋਂ ਵੇਖ ਸਕਦੇ ਹਨ।

## ਸਾਰੰਸ਼ ਅਤੇ ਸਿਧਾਂਤ

ਦੁਨਿਆਵੀ ਰਿਸ਼ਤੇ ਨਾਸ਼ਵੰਤ ਹਨ। ਭੈਣਾਂ, ਭਰਜਾਈਆਂ ਤੇ ਸੱਸਾਂ, ਫੁੱਫੀਆਂ, ਮਾਮੀਆਂ, ਮਾਸੀਆਂ ਆਦਿ ਦੁਨਿਆਵੀ ਤੌਰ ਤੇ ਸੱਕਾ ਸਾਕ ਸਮਝਿਆ ਜਾਂਦਾ ਹੈ ਪਰ ਗੁਰਬਾਣੀ ਤੋਂ ਇਹ ਸੇਧ ਮਿਲਦੀ ਹੈ ਕਿ ਘਰ ਦੇ ਸਾਰੇ ਸਾਕ-ਸੰਬੰਧੀ ਪ੍ਰਾਹੁਣਿਆਂ ਤੇ ਮੁਸਾਫਰਾਂ ਵਾਂਗ ਚਲਣਹਾਰ ਹਨ, ਤੋੜ ਨਿਭਣ ਵਾਲਾ ਸਾਥ ਕੇਵਲ ਇਕ ਹਰੀ ਦਾ ਨਾਮ ਹੈ।

ਹੇ ਸਖੀਓ! ਸਾਡਾ ਕੰਤ ਰੰਗੀਲਾ ਹੈ, ਉਸ ਨਾਲੋਂ ਵਿਛੋੜਾ ਨਾ ਹੋਵੇ, ਬਾਕੀ ਪੂਰਾਂ ਦੇ ਪੂਰ ਕਾਫਲੇ ਲਦੇ ਹੋਏ ਚਲੇ ਗਏ ਤੇ ਬਾਕੀ ਦੇ ਸਭ ਚਲਣਹਾਰ ਹੀ ਹਨ।

ਸਿਧਾਂਤ ਇਹ ਹੈ ਕਿ ਸੰਸਾਰ ਵਿਚ ਆ ਕੇ ਸਚ ਰੂਪ ਵਣਜ ਕੀਤਾ ਜਾਏ। ਗੁਰਵਾਕ ਹਨ:--

**ਵਣਜ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥**

**ਤੈਸੀ ਵਸਤੁ ਵਿਸਾਹੀਐ, ਜੈਸੀ ਨਿਬਹੈ ਨਾਲਿ ॥** [ਪੰਨਾ ੨੨

ਗੁਰੂ ਦੇ ਸਚ ਰੂਪੀ ਜਹਾਜ਼ ਤੇ ਚੜ੍ਹ ਕੇ ਹੀ ਇਸ ਸੰਸਾਰ ਸਾਗਰ ਤੋਂ ਪਾਰ ਹੋ ਸਕੀਦਾ ਹੈ, ਹੋਰ ਕੋਈ ਸਾਧਨ ਕਾਰਗਰ ਸਾਬਤ ਨਹੀਂ ਹੁੰਦਾ।

ਸਿਧਾਂਤ ਇਹ ਹੈ ਕਿ ਸਭ ਰੁਤਾਂ ਸਾਰੇ ਸਮੇਂ ਤਾਂ ਹੀ ਚੰਗੇ ਅਤੇ ਖੁਸ਼ਹਾਲੀ ਦਾ ਪ੍ਰਤੀਕ ਹਨ ਜੇ ਪਿਆਰੇ ਪਤੀ ਪਰਮੇਸ਼ਰ ਨਾਲ ਸਾਡਾ ਪ੍ਰੇਮ ਬਣਿਆ ਰਹੇ।

**ਮਾਰੂ ਮਹਲਾ ੧ ॥ ਨਾ ਜਾਣਾ ਮੂਰਖੁ ਹੈ ਕੋਈ, ਨਾ ਜਾਣਾ ਸਿਆਣਾ ॥ ਸਦਾ ਸਾਹਿਬ ਕੈ ਰੰਗੇ ਰਾਤਾ, ਅਨਦਿਨੁ ਨਾਮੁ ਵਖਾਣਾ ॥੧॥ ਬਾਬਾ, ਮੂਰਖ ਹਾਂ, ਨਾਵੈ ਬਲਿ ਜਾਉ ॥ ਤੂ ਕਰਤਾ ਤੂ ਦਾਨਾ ਬੀਨਾ, ਤੇਰੈ ਨਾਮਿ ਤਰਾਉ ॥੧॥ਰਹਾਉ॥ ਮੂਰਖੁ ਸਿਆਣਾ ਏਕੁ ਹੈ, ਏਕ ਜੋਤਿ ਦੁਇ ਨਾਉ ॥ ਮੂਰਖਾ ਸਿਰਿ ਮੂਰਖੁ ਹੈ, ਜਿ ਮੰਨੇ ਨਾਹੀ ਨਾਉ ॥੨॥ ਗੁਰ ਦੁਆਰੈ ਨਾਉ ਪਾਈਐ, ਬਿਨੁ ਸਤਿਗੁਰ ਪਲੈ ਨ ਪਾਇ ॥ ਸਤਿਗੁਰ ਕੈ ਭਾਣੈ ਮਨਿ ਵਸੈ, ਤਾ ਅਹਿਨਿਸਿ ਰਹੈ ਲਿਵ ਲਾਇ ॥੩॥ ਰਾਜੰ ਰੰਗੰ ਰੂਪੰ ਮਾਲੰ, ਜੋਬਨੁ ਤੇ ਜੂਆਰੀ ॥ ਹੁਕਮੀ ਬਾਧੇ ਪਾਸੈ ਖੇਲਹਿ, ਚਉਪੜਿ ਏਕਾ ਸਾਰੀ ॥੪॥ ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ, ਨਾਉ ਪੰਡਿਤ ਪੜਹਿ ਗਾਵਾਰੀ ॥ ਨਾਉ ਵਿਸਾਰਹਿ ਬੇਦੁ ਸਮਾਲਹਿ, ਬਿਖੁ ਭੂਲੇ ਲੇਖਾਰੀ ॥੫॥ ਕਲਰ ਖੇਤੀ ਤਰਵਰ ਕੰਠੇ, ਬਾਗਾ ਪਹਿਰਹਿ ਕਜਲੁ ਝਰੈ ॥ ਏਹੁ ਸੰਸਾਰੁ ਤਿਸੈ ਕੀ ਕੋਠੀ, ਜੋ ਪੈਸੈ ਸੋ ਗਰਬਿ ਜਰੈ ॥੬॥ ਰਯਤਿ ਰਾਜੇ ਕਹਾ ਸਬਾਏ, ਦੁਹੁ ਅੰਤਰਿ ਸੋ ਜਾਸੀ ॥ ਕਹਤ ਨਾਨਕੁ ਗੁਰ ਸਚੇ ਕੀ ਪਉੜੀ, ਰਹਸੀ ਅਲਖੁ ਨਿਵਾਸੀ ॥੭॥੩॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਾਂ, ਨਾਵੈ, ਜਾਉਂ, ਤਰਾਉਂ, ਨਾਉਂ, ਮੂਰਖਾਂ, ਨਾਹੀਂ, ਖੇਲਹਿੰ, ਵਿਸਾਰਹਿੰ, ਸਮਾਲਹਿੰ, ਪਹਿਰਹਿੰ, ਕਹਾਂ, ਦੁਹੁੰ।

**ਫੁਟਕਲ:** 'ਰਯਤਿ' ਨੂੰ 'ਰਈਅਤ' ਉਚਾਰਨਾ ਹੈ।

**ਪਦ ਅਰਥ:** ਵਖਾਣਾ=ਮੈਂ ਆਖਦਾ, ਜਪਦਾ ਹਾਂ। ਬਾਬਾ=ਹੇ ਪ੍ਰਭੂ!। ਨਾਵੈ=(ਤੇਰੇ) ਨਾਮ ਤੋਂ। ਬਲਿ ਜਾਉ=ਮੈਂ ਬਲਿਹਾਰ ਜਾਂਦਾ ਹਾਂ।੧।ਰਹਾਉ।

ਮੂਰਖਾ ਸਿਰਿ ਮੂਰਖੁ=ਮੂਰਖਾਂ ਦਾ ਸ਼੍ਰੋਮਣੀ ਮੂਰਖ। ਜਿ=ਜਿਹੜਾ।੨। ਗੁਰ ਦੁਆਰੈ=ਗੁਰੂ ਦੇ ਦਰ ਤੋਂ। ਪਲੈ ਨ ਪਾਇ=ਪਲੇ ਨਹੀਂ ਪੈਂਦਾ, ਭਾਵ ਨਹੀਂ ਮਿਲ ਸਕਦਾ। ਭਾਣੈ=ਰਜ਼ਾ ਵਿਚ। ਮਨਿ=ਮਨ ਵਿਚ। ਅਹਿਨਿਸਿ=ਦਿਨ ਰਾਤ।੩।

ਤੇ=ਉਹ। ਹੁਕਮੀ ਬਾਧੇ=ਹੁਕਮ ਵਿਚ ਬੱਧੇ ਹਨ। ਪਾਸੈ=ਪਾਸੇ ਵਿਚ। ਏਕਾ ਸਾਰੀ=ਇਕੋ ਨਦਰ। ਖੇਲਹਿ=ਖੇਡਦੇ ਹਨ। ਚਉਪੜਿ=ਚਉਪੜ ਵਿਚ।੪।

ਜਗਿ=ਸੰਸਾਰ ਵਿਚ। ਗਵਾਰੀ=ਗਵਾਰ, ਮੂਰਖ। ਵਿਸਾਰਹਿ=ਭੁਲਾ ਦਿੰਦੇ ਹਨ। ਸਮਾਲਹਿ=ਸਾਂਭਦੇ ਹਨ। ਬਿਖੁ=ਜ਼ਹਿਰ। ਲੇਖਾਰੀ=ਲਿਖਣ ਵਾਲੇ।੫।

ਕਲਰ ਖੇਤੀ=ਕਲਰ ਦੀ ਖੇਤੀ ਵਿਚ। ਤਰਵਰ ਕੰਠੇ=(ਦਰਿਆ ਦੇ) ਕੰਢੇ ਦਰਖਤ। ਬਾਗਾ=ਚਿੱਟੇ (ਕਪੜੇ)। ਪਹਿਰਹਿ=ਪਹਿਨਦੇ ਹਨ। ਕਜਲੁ=ਕਾਲਖ। ਝਰੈ=ਝੜਦਾ ਹੈ, ਉਡ ਉਡ ਕੇ ਪੈਂਦਾ ਹੈ। ਤਿਸੈ ਕੀ=ਤ੍ਰਿਸ਼ਨਾ ਦੀ। ਜੋ ਪੈਸੈ=ਜੋ ਪੈਂਦਾ ਹੈ। ਗਰਬਿ=ਅਹੰਕਾਰ ਵਿਚ। ਜਰੈ=ਸੜਦਾ ਹੈ।੬।

ਰਯਤਿ=ਜਨਤਾ। ਕਹਾ=ਕਿਥੇ ਗਏ?। ਸਬਾਏ=ਸਾਰੇ। ਦੁਹੁ ਅੰਤਰਿ=ਦੋਹਾਂ (ਜ਼ਿਮੀ ਅਤੇ ਅਸਮਾਨ ਦੇ) ਅੰਦਰ ਹੈ। ਸੋ ਜਾਸੀ=ਉਹ ਨਾਸ਼ ਹੋ ਜਾਵੇਗਾ। ਪਉੜੀ=ਉਪਦੇਸ਼। ਰਹਸੀ=ਟਿਕੇਗਾ। ਅਲਖੁ ਨਿਵਾਸੀ=ਜੋ ਲਖਤਾ ਰੂਪ ਪ੍ਰਭੂ ਵਿਚ ਨਿਵਾਸ ਕਰਦਾ ਹੈ, ਭਾਵ ਸੁਰਤਿ ਜੋੜਦਾ ਹੈ।੭।

**ਅਰਥ:** (ਹੇ ਪ੍ਰਭੂ!) ਨਾ ਮੈਂ (ਕਿਸੇ ਨੂੰ) ਜਾਣਦਾ ਹਾਂ ਕਿ ਕੋਈ ਮੂਰਖ ਹੈ, ਨਾ ਮੈਂ ਜਾਣਦਾ ਹਾਂ ਕਿ (ਕੋਈ) ਸਿਆਣਾ ਹੈ। (ਕਿਉਂਕਿ) ਮੈਂ ਸਦਾ (ਆਪ) ਮਾਲਕ ਦੇ ਪ੍ਰੇਮ ਵਿਚ ਰੰਗਿਆ ਰਹਿੰਦਾ ਹਾਂ? (ਅਤੇ) ਦਿਨ ਰਾਤ (ਤੇਰਾ) ਨਾਮ ਹੀ ਜਪਦਾ ਰਹਿੰਦਾ ਹਾਂ। (ਹੇ ਪ੍ਰਭੂ!) ਮੈਂ ਮੂਰਖ ਹਾਂ (ਪਰ ਤੇਰੇ) ਨਾਮ ਤੋਂ ਬਲਿਹਾਰ ਜਾਂਦਾ ਹਾਂ। (ਹੇ ਪ੍ਰਭੂ!) ਤੂੰ (ਸਭ ਨੂੰ) ਪੈਦਾ ਕਰਨ ਵਾਲਾ ਹੈਂ, ਤੂੰ ਜਾਣਨ ਵਾਲਾ, ਤੂੰ ਵੇਖਣ ਵਾਲਾ ਹੈਂ, ਮੈਂ ਤਾਂ ਤੇਰੇ ਨਾਮ ਦੁਆਰਾ ਹੀ ਤਰ ਸਕਦਾ ਹਾਂ।੧।ਰਹਾਉ।

ਹੇ ਭਾਈ! (ਕੋਈ) ਮੂਰਖ ਹੈ (ਭਾਵੇਂ) ਸਿਆਣਾ ਹੈ (ਦੋਹਾਂ ਵਿਚ) ਇਕ ਪਰਮੇਸ਼ਰ ਦੀ ਜੋਤਿ ਹੈ (ਇਸ ਲਈ ਦੋਹਾਂ ਦਾ ਦਰਜਾ) ਇਕੋ ਜਿਹਾ ਹੈ (ਪਰ ਮੂਰਖ ਅਤੇ ਸਿਆਣਾ ਦੋ) ਨਾਮ (ਵੱਖੋ ਵੱਖਰੇ ਹਨ)। ਜਿਹੜਾ ਮਨੁੱਖ (ਪਰਮੇਸ਼ਰ ਦਾ)ਨਾਮ ਨਹੀਂ ਮੰਨਦਾ (ਭਾਵ ਨਾਮ ਜਪਣ ਤੋਂ ਬਾਗ਼ੀ ਹੈ ਉਹ) ਮਹਾਂ ਮੂਰਖ ਹੈ।੨।

(ਹੇ ਭਾਈ! ਪਰਮੇਸ਼ਰ ਦਾ) ਨਾਮ ਗੁਰੂ ਦੇ ਦਰ ਤੋਂ ਪਾਈਦਾ ਹੈ। ਸਤਿਗੁਰੂ ਤੋਂ ਬਿਨਾਂ ਨਾਮ ਪਲੇ ਨਹੀਂ ਪੈਂਦਾ। ਸਤਿਗੁਰ ਦੇ ਭਾਣੇ ਵਿਚ (ਚਲਿਆਂ ਪ੍ਰਭੂ) ਮਨ ਵਿਚ ਵਸਦਾ ਹੈ, ਇਸ ਲਈ ਮਨੁੱਖ ਦਿਨ ਰਾਤ (ਨਾਮ ਵਿਚ) ਸੁਰਤਿ ਜੋੜੀ ਰਖੇ।੩।

(ਹੇ ਭਾਈ! ਜਿਹੜੇ ਮਨੁੱਖ) ਰਾਜ, ਰੰਗ, ਰੂਪ, ਮਾਲ, ਜੋਬਨ (ਆਦਿ) ਵਿਚ ਮਸਤ ਹਨ, ਉਹ ਜੁਆਰੀਏ ਹਨ। (ਪਰ ਉਨ੍ਹਾਂ ਦੇ ਵਸ ਵੀ ਕੀ ਹੈ?) ਹੁਕਮ ਵਿਚ ਬਧੇ ਹੋਏ (ਜੀਵਨ ਬਾਜ਼ੀ) ਖੇਡ ਰਹੇ ਹਨ, ਇਕੋ ਮਾਇਆ ਦੀ) ਤ੍ਰਿਸ਼ਨਾ) ਹੀ ਉਨ੍ਹਾਂ ਦੀ ਨਰਦ ਹੈ।੪।

(ਜਿਹੜਾ ਮਾਇਆ ਦੇ) ਭਰਮ ਵਿਚ ਭੁਲਾ ਪਿਆ ਹੈ, ਸੰਸਾਰ ਵਿਚ ਉਹ ਸਿਆਣਾ ਸਮਝਿਆ ਜਾਂਦਾ ਹੈ। (ਜਿਨ੍ਹਾਂ ਦਾ) ਨਾਮ ਪੰਡਿਤ ਹੈ ਉਹ ਵੇਦ ਪੜਦੇ ਹਨ ਪਰ ਝੂਠੀ ਮਾਇਆ ਦੇ ਪਿੱਛੇ ਦੌੜਦੇ ਹਨ)। ਜਿਸ ਕਰਕੇ ਉਹ ਗਾਵਾਰ (ਮੂਰਖ) ਹਨ। (ਪਰਮੇਸ਼ਰ ਦਾ) ਨਾਮ ਵਿਸਾਰ ਦੇਂਦੇ ਹਨ, ਵੇਦਾਂ ਨੂੰ ਸੰਭਾਲਦੇ ਹਨ। (ਇਸ ਤਰ੍ਹਾਂ) ਲਿਖਾਰੀ ਵੀ ਮਾਇਆ ਵਿਚ ਭੁਲੇ-ਭੁਲਾਏ (ਲਿਖਦੇ ਹਨ)।੫।

(ਹੇ ਭਾਈ ! ਜਿਵੇਂ) ਕਲਰ ਵਾਲੀ ਧਰਤੀ ਵਿਚ ਖੇਤੀ (ਨਹੀਂ ਉਗਦੀ), ਦਰਿਆ ਦੇ ਕੰਢੇ ਉਤੇ ਰੁੱਖ (ਬਹੁਤਾ ਚਿਰ ਖੜਾ ਨਹੀਂ ਰਹਿ ਸਕਦਾ, ਜਿਵੇਂ ਕੋਈ) ਚਿੱਟੇ ਕਪੜੇ ਪਾ ਕੇ ਉਨ੍ਹਾਂ ਉਤੇ ਕੱਜਲ (ਕਾਲਖ਼) ਝਾੜਦਾ ਹੋਵੇ (ਤਾਂ ਉਹ ਕਪੜੇ ਚਿੱਟੇ ਨਹੀਂ ਰਹਿ ਸਕਦੇ। (ਤਿਵੇਂ) ਇਹ ਸੰਸਾਰ ਤ੍ਰਿਸ਼ਨਾ (ਰੂਪੀ ਅੱਗ) ਦੀ ਭਰੀ ਹੋਈ ਕੋਠੀ ਹੈ, (ਜਿਹੜਾ ਇਸ ਵਿੱਚ) ਪੈਂਦਾ ਹੈ ਉਹ ਹੰਕਾਰ ਵਿੱਚ ਸੜਦਾ ਹੈ ।੬।

ਜਨਤਾ ਤੇ ਰਾਜੇ ਸਾਰੇ ਕਿਥੇ ਹਨ? (ਭਾਵ ਜਿਹੜਾ ਜੀਵ ਧਰਤੀ ਤੇ ਆਕਾਸ਼ ਦੋਹਾਂ ਵਿਚ (ਵਸਣ ਵਾਲਾ ਹੈ) ਉਹ (ਅਵੱਸ਼ ਇਸ ਸੰਸਾਰ ਵਿਚੋਂ ਸਰੀਰ ਛੱਡ ਕੇ ਪਰਲੋਕ) ਚਲਾ ਜਾਵੇਗਾ। ਨਾਨਕ (ਗੁਰੂ ਜੀ) ਆਖਦੇ ਹਨ ਕਿ ਸਚੇ ਗੁਰੂ ਦੀ (ਸਿਖਿਆ ਰੂਪ) ਪਉੜੀ (ਇਹ ਦਸਦੀ ਹੈ ਕਿ ਕੇਵਲ) ਲਖਤਾ-ਰਹਿਤ ਵਾਹਿਗੁਰੂ ਹੀ (ਸਦੀਵ ਕਾਲ) ਰਹੇਗਾ।੭।੩।੧੧।

## ਅਰਥ ਭੇਦ ਅਤੇ ਨਿਰਣੈ

**ਨਾ ਜਾਣਾ ਮੂਰਖੁ ਹੈ ਕੋਈ, ਨਾ ਜਾਣਾ ਸਿਆਣਾ ॥**

ਵਖ ਵਖ ਅਰਥ:

੧. ਮੈਂ ਨਹੀਂ ਜਾਣਤਾ ਕਿ ਕੋਈ ਮੂਰਖ ਹੈ ਔ ਮੈਂ ਨਹੀਂ ਜਾਣਤਾ ਕਿ ਕੋਈ ਸਿਆਣਾ ਹੈ। [ਫ. ਸ.

੨. ਮੈਂ ਨਹੀਂ ਸਮਝ ਸਕਦਾ ਕਿ ਜੇਹੜਾ (ਬੰਦਾ ਪਰਮਾਤਮਾ ਦਾ ਨਾਮ ਸਿਮਰਦਾ ਹੈ) ਉਹ ਮੂਰਖ (ਕਿਵੇਂ) ਹੈ? ਤੇ ਜੇਹੜਾ ਮਨੁੱਖ ਨਾਮ ਨਹੀਂ ਸਿਮਰਦਾ ਉਹ ਸਿਆਣਾ ਕਿਵੇਂ ਹੈ? [ਦਰਪਣ

**ਨਿਰਣੈ:** ਉਪਰ ਨੰਬਰ ੧ ਵਾਲੇ ਅਰਥ ਸਰਲ ਤੇ ਠੀਕ ਹਨ। ਨੰਬਰ ੨ ਵਿਚ ਜੋ ਨਾਮ ਸਿਮਰਨ ਤੇ ਨਾਮ ਨ-ਸਿਮਰਨ ਵਾਲੀ ਗੱਲ ਲਿਖੀ ਹੈ, ਮੂਲ ਪੰਕਤੀ ਵਿਚ ਐਸੀ ਸ਼ਬਦਾਵਲੀ ਨਹੀਂ ਹੈ, ਇਹ ਕੇਵਲ ਵਿਆਖਿਆ ਲਈ ਵਰਤੀ ਹੈ।

ਅਸਲ ਵਿਚ ਜਿਹੜਾ ਮਨੁੱਖ ਦ੍ਵੈਤ ਵਿਚ ਫਸਿਆ ਹੋਵੇ ਉਹੀ ਕਿਸੇ ਨੂੰ ਮੂਰਖ ਤੇ ਸਿਆਣਾ, ਜਾਂ ਚੰਗਾ ਤੇ ਮੰਦਾ ਆਖਦਾ ਹੈ ਜਿਵੇਂ ਗੁਰਵਾਕ ਹਨ:--

**ਬੁਰਾ ਭਲਾ ਤਿਚਰੁ ਆਖਦਾ, ਜਿਚਰੁ ਹੈ ਦੁਹ ਮਾਹਿ ॥** [ਪੰਨਾ ੭੫੭

ਪਰ ਸਹਜ ਅਵਸਥਾ ਵਿਚ ਵਿਚਰਨ ਵਾਲਾ ਇਸ ਸਿਧਾਂਤ ਤੇ ਪਹਿਰਾ ਦੇਂਦਾ ਹੈ:--

**੧) ਨਾ ਕੋ ਮੂਰਖੁ ਨਾ ਕੋ ਸਿਆਣਾ॥ ਵਰਤੈ ਸਭ ਕਿਛੁ ਤੇਰਾ ਭਾਣਾ ॥** [ਪੰਨਾ ੯੮

**੨) ਨਾ ਕੋ ਚਤੁਰੁ ਨਾਹੀ ਕੋ ਮੂੜਾ॥ ਨਾ ਕੋ ਹੀਣੁ ਨਾਹੀ ਕੋ ਸੂਰਾ ॥** [ਪੰਨਾ ੨੩੮

ਸੋ, ਸਾਹਿਬ ਦੇ ਨਾਮ ਰੰਗ ਵਿਚ ਰੱਤਾ ਹੋਇਆ ਮਨੁੱਖ ਸਮ-ਦ੍ਰਿਸ਼ਟਾ ਹੋ ਜਾਂਦਾ ਹੈ। ਉਸ ਦੇ ਹਿਰਦੇ ਵਿਚ ਇਕੋ ਇਕ ਸ਼ਬਦ ਗੂੰਜਦਾ ਹੈ:--

**ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ ॥**

**ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ॥੧॥** [ਪੰਨਾ ੧੩੪੯

## (੨) ਏਹੁ ਸੰਸਾਰੁ ਤਿਸੈ ਕੀ ਕੋਠੀ, ਜੋ ਪੈਸੈ ਸੋ ਗਰਬਿ ਜਰੈ ॥

ਵਖ ਵਖ ਅਰਥ:

੧. ਇਹੁ ਸੰਸਾਰ ਤਿਸੈ ਪ੍ਰਕਾਰ ਪਾਪੋਂ ਕੀ ਕੋਠੀ ਭਰੀ ਹੂਈ ਹੈ ਜੋ ਇਸ ਕੋਠੀ ਮੈਂ ਪਰਵੇਸ਼ ਕਰਤਾ ਹੈ ਸੋ ਗਰਭ ਆਦਕ ਕਜਲ ਕਰ (ਜਰੈ) ਜੜਿਆ ਜਾਤਾ ਹੈ ਇਸ ਮੈਂ ਪੜ ਕਰ ਕੋਈ ਮਹਾਤਮਾ ਨਿਰਲੇਪ ਰਹਿਤਾ ਹੈ। [ਫ. ਸ

੨. ਤਿਸੈ-ਤ੍ਰਿਸ਼ਨਾ ਦੀ। ਪੈਸੈ=ਪੈਂਦਾ ਹੈ। ਗਰਬਿ ਜਰੈ=ਹੰਕਾਰ ਵਿਚ ਸੜਦਾ ਹੈ। [ਸ਼ਬਦਾਰਥ

੩. ਇਹ ਜਗਤ ਤ੍ਰਿਸ਼ਨਾ ਦੀ ਕੋਠੀ ਹੈ, ਇਹ ਵਿਚ ਜੇਹੜਾ ਫਸ ਜਾਂਦਾ ਹੈ, ਉਹ ਨਿਕਲ ਨਹੀਂ ਸਕਦਾ। ਉਹ ਹੰਕਾਰ ਵਿਚ (ਗ਼ਰਕ ਹੁੰਦਾ ਹੈ, ਉਸਦਾ ਆਤਮਿਕ ਜੀਵਨ ਤ੍ਰਿਸ਼ਨਾ-ਅੱਗ ਵਿਚ) ਸੜ ਜਾਦਾ ਹੈ। [ਦਰਪਣ

੪. ਇਹ ਸੰਸਾਰ ਤਿਨ੍ਹਾਂ ਵਿਸ਼ਿਆਂ ਰੂਪ ਕਜਲੇ ਦੀ ਕੋਠੀ ਹੈ, ਇਹ ਸੰਸਾਰ ਤਿਸ ਪਰਮੇਸ਼ਰ ਦੀ ਕੋਠੀ ਹੈ ਜੋ ਇਸ ਵਿਚ ਪੈਸੇ-ਪ੍ਰਵੇਸ਼ ਕਰਦਾ ਹੈ ਉਹ ਗਰਬਿ-ਹੰਕਾਰੀ ਪੁਰਸ਼ ਹੀ ਜਰੈ-ਸੜਦਾ ਹੈ। [ਸੰ. ਸ.

**ਨਿਰਣੈ:** ਇਸ ਪੰਕਤੀ ਵਿਚ 'ਤਿਸੈ ਕੀ ਕੋਠੀ' ਦਾ ਅਰਥ ਇਹ ਸੰਸਾਰ ਤਿਸੈ ਪ੍ਰਕਾਰ ਪਾਪੋਂ ਕੀ ਕੋਠੀ ਹੈ, ਜਾਂ ਇਹ ਸੰਸਾਰ ਤਿਸ ਪਰਮੇਸ਼ਰ ਦੀ ਕੋਠੀ ਹੈ, ਕਰਨੇ ਠੀਕ ਨਹੀਂ ਹਨ। ਇਹ ਜਗਤ ਤ੍ਰਿਸ਼ਨਾ ਦੀ ਕੋਠੀ ਹੈ, ਅਰਥ ਕਰਨੇ ਹੀ ਠੀਕ ਹਨ ਕਿਉਂਕਿ ਗੁਰਬਾਣੀ ਵਿਚ 'ਤਿਸ਼ਾ' ਦੇ ਪਦ ਅਰਥ ਤ੍ਰਿਸ਼ਨਾ ਮਿਲਦੇ ਹਨ। ਜਿਵੇ:--

**੧) ਹਰਿ ਨਿਰਮਲੁ ਗੁਰਸਬਦਿ ਸਲਾਹੀ,**
**ਸਬਦੋ ਸੁਣਿ ਤਿਸਾ ਮਿਟਾਵਣਿਆ ॥** [ਪੰਨਾ ੧੨੧

**੨) ਤਿਸ ਚੂਕੈ ਸਹਜੁ ਉਪਜੈ, ਚੂਕੈ ਕੂਕ ਪੁਕਾਰੁ ॥** [ਪੰਨਾ ੧੪੧੯

ਸੋ, ਜਿਵੇਂ 'ਤਿਸ ਤੇ ਤਿਸਾ' ਪਦ ਦੇ ਅਰਥ 'ਤ੍ਰਿਸ਼ਨਾ' ਹਨ, ਉਸੇ ਤਰ੍ਹਾਂ 'ਤਿਸੈ' ਪਦ ਹੈ। ਇਹ ਸੰਸਾਰ ਤ੍ਰਿਸ਼ਨਾ ਦੀ ਕੋਠੀ ਹੈ, ਜਿਹੜਾ (ਮਨੁੱਖ ਇਸ ਕੋਠੀ ਵਿਚ) ਪੈਂਦਾ ਹੈ ਉਹ ਅਹੰਕਾਰ ਨਾਲ ਸੜ ਜਾਦਾ ਹੈ।

**ਆਪਣੈ ਅਹੰਕਾਰਿ ਜਗਤੁ ਜਲਿਆ, ਮਤ ਤੂੰ ਆਪਣਾ ਆਪੁ ਗਵਾਵਹੇ ॥** [ਪੰਨਾ ੪੪੧

**(੩) ਰਯਤਿ ਰਾਜੇ ਕਹਾ ਸਬਾਏ, ਦੁਹੁ ਅੰਤਰਿ ਸੋ ਜਾਸੀ ॥**

੧. ਰਯਤ ਕੇ ਲੋਕ ਔ ਰਾਜੇ ਇਹੁ ਕਿਆ ਹੈਂ ਜੇ ਚੀਟੀ ਬ੍ਰਹਮਾ ਪ੍ਰਯੰਤ ਹੂਏ ਹੈਂ (ਦੁਹੁ ਅੰਤਰ) ਧਰਤੀ ਮਕਾਨ ਕੇ ਬੀਜ ਜੋ (ਦੁਹ) ਦਵੈਤ ਕੇ ਬੀਚ ਹੈਂ ਜੋ ਸਭੀ (ਜਾਈ) ਨਸ਼ਟ ਹੋ ਜਾਵੇਂਗੇ ਭਾਵ ਜਨਮੇ ਮਰੇਂਗੇ। [ਫ.ਸ.

੨. ਦ੍ਵੈਤ ਵਿਚ, ਦੂਜੇ ਭਾਵ ਵਿਚ। [ਸ਼ਬਦਾਰਥ

੩. ਰਾਜੇ ਤੇ (ਰਾਜਿਆਂ ਦੀ) ਪਰਜਾ ਇਹ ਸਭ ਕਿਥੇ ਹਨ? (ਸਭ ਆਪੋ ਆਪਣੀ ਵਾਰੀ ਕੂਚ ਕਰ ਜਾਂਦੇ ਹਨ)। ਇਸ ਦੁਨੀਆਂ ਵਿਚ ਜੋ ਜੰਮਦਾ ਹੈ ਉਹ ਅੰਤ ਇਥੋਂ ਚਲਾ ਜਾਦਾ ਹੈ। [ਦਰਪਣ

**ਨਿਰਣੈ:** 'ਦੁਹੁ' ਪਦ ਦੇ ਅਰਥ 'ਦਵੈਤ' ਕਰਨੇ ਠੀਕ ਨਹੀਂ ਹਨ। ਜੋ ਧਰਤੀ ਤੇ ਆਕਾਸ਼ ਦੋਹਾਂ ਵਿਚ ਵਸਣ ਵਾਲੇ ਜੀਵ ਹਨ ਉਹ (ਇਥੋਂ ਹਰ ਹਾਲਤ ਵਿਚ ਪਰਲੋਕ ਵਿਚ ਟੁਰ) ਜਾਣਗੇ (ਭਾਵ ਇਸ ਸੰਸਾਰ ਚੋਂ ਸਰੀਰ ਛਡ ਜਾਣਗੇ), ਸਹੀ ਅਰਥ ਹਨ।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਨਾਮ ਵਿਚ ਰੰਗੇ ਹੋਏ ਜਗਿਆਸੂ ਦੀ ਦ੍ਰਿਸ਼ਟੀ ਵਿਚ ਨਾ ਕੋਈ ਜੀਵ ਮੂਰਖ ਹੈ ਨਾ ਕੋਈ ਸਿਆਣਾ ਹੈ। ਉਸ ਨੂੰ ਇਹ ਸੋਝੀ ਹੈ ਕਿ ਸਾਰੇ ਜੀਵ ਪ੍ਰਭੂ ਦੇ ਹੁਕਮ ਵਿਚ ਆਪਣੀ ਜੀਵਨ ਬਾਜ਼ੀ ਖੇਡ ਰਹੇ ਹਨ। ਮੂਰਖ ਤੇ ਸਿਆਣਾ ਭਾਵੇਂ ਦੋ ਵੱਖੋ ਵੱਖਰੇ ਨਾਂ ਹਨ ਪਰ ਜੋਤਿ ਦੋਹਾਂ ਵਿਚ ਇਕੋ ਹੈ। ਨਾਲ ਹੀ ਇਕ ਹੋਰ ਵੀ ਨੁਕਤਾ ਹੈ ਕਿ ਆਪਣੇ ਆਪ ਨਾ ਕੋਈ ਮੂਰਖ ਹੈ ਨਾ ਕੋਈ ਸਿਆਣਾ ਹੈ:--

**੧. ਨਾ ਕੋ ਮੂਰਖ ਨਾ ਕੋ ਸਿਆਣਾ॥ ਵਰਤੈ ਸਭ ਕਿਛੁ ਤੇਰਾ ਭਾਣਾ ॥**
**ਅਗਮ ਅਗੋਚਰ ਬੇਅੰਤ ਅਥਾਹਾ, ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥** [ਪੰਨਾ ੯੮

**੨. ਨਹ ਆਪਹੁ ਮੂਰਖੁ ਗਿਆਨੀ ॥ ਜਿ ਕਰਾਵੈ ਸੁ ਨਾਮੁ ਵਖਾਨੀ ॥** [ਪੰਨਾ ੧੦੦੪

ਸੰਸਾਰ ਦੀ ਦਸ਼ਾ ਇਹ ਹੈ:--

**ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ, ਨਾਉ ਪੰਡਿਤ ਪੜਹਿ ਗਾਵਾਰੀ ॥**
**ਨਾਉ ਵਿਸਾਰਹਿ ਬੇਦੁ ਸਮਾਲਹਿ, ਬਿਖੁ ਭੂਲੇ ਲੇਖਾਰੀ ॥** [ਪੰਨਾ ੧੦੧੫

ਲਿਖਾਰੀ ਵੀ ਮਾਇਆ ਦੇ ਭੁਲਾਏ ਹੋਏ ਹੀ ਗਿਆਨ ਧਿਆਨ ਦੀਆਂ ਗਲਾਂ ਲਿਖਦੇ ਹਨ। ਅਸਲੀ ਮੂਰਖਤਾ ਨਾਮ ਦੇ ਵਿਸਾਰਨ ਵਿਚ ਅਤੇ ਸਿਆਣਪ ਵਾਹਿਗੁਰੂ ਦਾ ਨਾਮ ਸੰਭਾਲਣ ਵਿਚ ਹੈ।

ਸਿਧਾਂਤ ਇਹ ਹੈ ਕਿ ਜਿਹੜਾ ਮਨੁੱਖ ਧਰਤੀ, ਆਕਾਸ਼ ਆਦਿ ਦਾ ਵਾਸੀ ਹੈ, ਵਿਚ ਹੈ, ਚਾਹੇ ਉਹ ਰਾਜਾ ਹੈ, ਚਾਹੇ ਰਈਅਤ ਹੈ, ਸਾਰੇ ਨਾਸ਼ ਹੋਣਗੇ। ਗੁਰੂ ਦਾ ਉਪਦੇਸ਼ ਇਹ ਦਸਦਾ ਹੈ ਕਿ ਕੇਵਲ ਅਲਖ ਵਾਹਿਗੁਰੂ ਹੀ ਸਦਾ ਰਹੇਗਾ।

**ਮਾਰੂ ਮਹਲਾ ੩ ਘਰੁ ੫ ਅਸਟਪਦੀ ॥**

**ੴ ਸਤਿਗੁਰ ਪ੍ਰਸਾਦਿ ॥ ਜਿਸ ਨੋ ਪ੍ਰੇਮੁ ਮੰਨਿ ਵਸਾਏ ॥ ਸਾਚੈ ਸਬਦਿ ਸਹਜਿ ਸੁਭਾਏ ॥ ਏਹਾ ਵੇਦਨ ਸੋਈ ਜਾਣੈ, ਅਵਰੁ ਕਿ ਜਾਣੈ ਕਾਰੀ ਜੀਉ ॥੧॥ ਆਪੇ ਮੇਲੇ ਆਪਿ ਮਿਲਾਏ ॥ ਆਪਣਾ ਪਿਆਰੁ ਆਪੇ ਲਾਏ ॥ ਪ੍ਰੇਮ ਕੀ ਸਾਰ ਸੋਈ ਜਾਣੈ, ਜਿਸਨੋ ਨਦਰਿ ਤੁਮਾਰੀ ਜੀਉ ॥ ਦਿਬ ਦ੍ਰਿਸਟਿ ਜਾਗੈ ਭਰਮੁ ਚੁਕਾਏ ॥ ਗੁਰ ਪਰਸਾਦਿ ਪਰਮ ਪਦੁ ਪਾਏ ॥ ਸੋ ਜੋਗੀ ਇਹ ਜੁਗਤਿ ਪਛਾਣੈ, ਗੁਰ ਕੈ ਸਬਦਿ ਬੀਚਾਰੀ ਜੀਉ ॥ ੨ ॥ ਸੰਜੋਗੀ ਧਨ ਪਿਰ ਮੇਲਾ ਹੋਵੈ ॥ ਗੁਰਮਤਿ, ਵਿਚਹੁ ਦੁਰਮਤਿ ਖੋਵੈ ॥ ਰੰਗ ਸਿਉ ਨਿਤ ਰਲੀਆ ਮਾਣੈ, ਅਪਣੇ ਕੰਤ ਪਿਆਰੀ ਜੀਉ ॥੩॥ ਸਤਿਗੁਰ ਬਾਝਹੁ ਵੈਦੁ ਨ ਕੋਈ ॥ ਆਪੇ ਆਪਿ ਨਿਰੰਜਨੁ ਸੋਈ ॥ ਸਤਿਗੁਰ ਮਿਲਿਐ ਮਰੈ ਮੰਦਾ, ਹੋਵੈ ਗਿਆਨ ਬੀਚਾਰੀ ਜੀਉ ॥੪॥ ਏਹੁ ਸਬਦੁ ਸਾਰੁ ਜਿਸ ਨੋ ਲਾਏ ॥ ਗੁਰਮੁਖਿ ਤ੍ਰਿਸਨਾ ਭੁਖ ਗਵਾਏ ॥ ਆਪਣ ਲੀਆ ਕਿਛੂ ਨ ਪਾਈਐ, ਕਰਿ ਕਿਰਪਾ ਕਲ ਧਾਰੀ ਜੀਉ ॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਚਹੁਂ, ਸਿਉਂ, ਰਲੀਆਂ, ਬਾਝਹੁਂ।

**ਪਦ ਅਰਥ:** ਮੰਨਿ=ਵਿਚ। ਸਾਚੈ ਸਬਦਿ=ਸੱਚੇ (ਪ੍ਰਭੂ) ਦੇ ਸ਼ਬਦ ਵਿਚ। ਸਹਜਿ ਸੁਭਾਏ=ਸੁਤੇ ਸਿਧ ਹੀ, ਅਡੋਲਤਾ ਵਿਚ ਤੇ ਪ੍ਰੇਮ ਵਿਚ। ਵੇਦਨ=ਪੀੜ। ਅਵਰੁ=ਹੋਰ। ਕਾਰੀ=ਇਲਾਜ, ਦਵਾਈ।੧।

ਸਾਰ=ਖ਼ਬਰ, ਕਦਰ। ਦਿਬ ਦ੍ਰਿਸਟਿ=ਇਲਾਹੀ ਨਜ਼ਰ, ਆਤਮਿਕ ਦ੍ਰਿਸ਼ਟੀ। ਭਰਮੁ=ਭਟਕਣ। ਚੁਕਾਏ=ਦੂਰ ਕਰ ਦੇਂਦੀ ਹੈ। ਗੁਰਪ੍ਰਸਾਦਿ=ਗੁਰੂ ਦੀ ਕਿਰਪਾ ਨਾਲ। ਪਰਮ ਪਦੁ=ਸਭ ਤੋਂ ਉਚਾ (ਆਸਣ) ਦਰਜਾ। ਜੁਗਤਿ=ਢੰਗ, ਤਰੀਕਾ। ਬੀਚਾਰੀ=ਵੀਚਾਰਵਾਨ। ਸੰਜੋਗੀ=ਸੰਜੋਗਾਂ ਨਾਲ। ਧਨ=ਜੀਵ ਇਸਤਰੀ। ਪਿਰ=ਪਤੀ। ਮੇਲਾ=ਮਿਲਾਪ। ਦੁਰਮਤਿ=ਖੋਟੀ ਮਤਿ। ਖੋਵੈ=ਖੋਹ ਦੇਂਦਾ ਹੈ। ਰੰਗ ਸਿਉ=ਪ੍ਰੇਮ ਨਾਲ। ਰਲੀਆ=ਖੁਸ਼ੀ। ਕੰਤ ਪਿਆਰੀ=ਕੰਤ ਦੀ ਪਿਆਰੀ।੩।

ਬਾਝਹੁ=ਬਿਨਾ। ਨਿਰੰਜਨੁ=ਮਾਇਆ ਤੋਂ ਰਹਿਤ ਹਰੀ। ਮਰੈ ਮੰਦਾ=ਬੁਰਾਈ ਮਰ ਜਾਂਦੀ ਹੈ।੪।

ਸਬਦੁ ਸਾਰੁ=ਸ੍ਰੇਸ਼ਟ ਸ਼ਬਦ (ਉਪਦੇਸ਼)। ਗੁਰਮੁਖਿ=ਗੁਰੂ ਦੁਆਰਾ। ਆਪਣ ਲੀਆ=ਆਪਣੀ ਮਿਹਨਤ ਨਾਲ ਲਿਆ ਹੋਇਆ। ਕਲ=ਸਤਾ।੫।

**ਅਰਥ:** (ਹੇ ਭਾਈ! ਪ੍ਰਭੂ) ਜਿਸ (ਮਨੁੱਖ) ਦੇ ਮਨ ਵਿਚ (ਆਪਣਾ) ਪਿਆਰ ਵਸਾਂਦਾ ਹੈ, (ਉਹ) ਸੁਤੇ ਸਿਧ ਹੀ ਸੱਚੇ ਪ੍ਰਭੂ ਦੇ ਸ਼ਬਦ ਵਿਚ (ਟਿਕ ਜਾਂਦਾ ਹੈ)। ਇਹ (ਪ੍ਰੇਮ ਦੀ) ਪੀੜਾ ਓਹੀ (ਜਗਿਆਸੂ) ਜਾਣਦਾ ਹੈ,

(ਜਿਸ ਨੂੰ ਸਰੀਰ ਅੰਦਰ ਲਗਦੀ ਹੈ), ਹੋਰ (ਦੂਜਾ) ਕੀ ਇਲਾਜ ਜਾਣ ਸਕਦਾ ਹੈ? (ਭਾਵ ਨਹੀਂ ਜਾਣ ਸਕਦਾ)।੧।

(ਹੇ ਭਾਈ! ਪ੍ਰਭੂ) ਆਪ ਹੀ (ਜੀਵ ਨੂੰ ਆਪਣੇ ਨਾਲ) ਮਿਲਾ ਕੇ (ਆਪਣੇ ਨਾਲ ਪੱਕਾ) ਜੋੜ ਲੈਂਦਾ ਹੈ। ਆਪਣਾ ਪਿਆਰ ਵੀ (ਜੀਵ ਦੇ ਹਿਰਦੇ ਵਿਚ) ਆਪ ਹੀ ਪੈਦਾ ਕਰਦਾ ਹੈ। ਹੇ ਪ੍ਰਭੂ! (ਤੇਰੇ) ਪ੍ਰੇਮ ਦੀ ਕਦਰ ਓਹੀ (ਜੀਵ) ਜਾਣਦਾ ਹੈ ਜਿਸ ਉਤੇ (ਤੇਰੀ) ਮਿਹਰ ਦੀ ਦ੍ਰਿਸ਼ਟੀ ਹੁੰਦੀ ਹੈ।੧।ਰਹਾਉ।

(ਜਿਸ ਮਨੁੱਖ ਦੇ ਅੰਦਰ) ਰਬੀ ਮਿਹਰ ਦਾ ਪ੍ਰਕਾਸ਼ ਹੋ ਜਾਂਦਾ ਹੈ (ਉਸ ਦਾ) ਭਰਮ ਦੂਰ ਹੋ ਜਾਂਦਾ ਹੈ। (ਉਹ) ਗੁਰੂ ਦੀ ਕਿਰਪਾ ਨਾਲ ਉਚੇ ਤੋਂ ਉਚਾ (ਆਸਣ) ਦਰਜਾ ਪਾ ਲੈਂਦਾ ਹੈ। (ਜਿਹੜਾ ਜਗਿਆਸੂ) ਇਸ ਜੁਗਤੀ ਨੂੰ ਸਮਝ ਲੈਂਦਾ ਹੈ ਉਹ (ਸਹੀ ਅਰਥਾਂ ਵਿਚ) ਜੋਗੀ ਹੈ, ਗੁਰੂ ਦੇ ਸ਼ਬਦ ਦੁਆਰਾ ਵੀਚਾਰਵਾਨ ਬਣ ਜਾਂਦਾ ਹੈ।੨।

(ਹੇ ਭਾਈ!) ਸੰਜੋਗਾਂ ਨਾਲ ਇਸਤਰੀ ਤੇ ਪਤੀ (ਜੀਵਾਤਮਾ ਤੇ ਪਰਮੇਸ਼ਰ ਦਾ) ਮਿਲਾਪ ਹੁੰਦਾ ਹੈ। ਗੁਰੂ ਦੀ ਸਿਖਿਆ ਦੁਆਰਾ (ਉਹ ਆਪਣੇ) ਅੰਦਰੋਂ ਖੋਟੀ ਮਤਿ ਨਾਸ਼ ਕਰ ਦਿੰਦੀ ਹੈ, ਪ੍ਰੇਮ ਨਾਲ ਨਿਤ (ਪ੍ਰਭੂ ਦੇ ਮਿਲਾਪ ਦਾ) ਅਨੰਦ (ਖੁਸ਼ੀਆਂ) ਮਾਣਦੀ ਹੈ (ਅਤੇ) ਆਪਣੇ ਪ੍ਰਭੂ ਪਤੀ ਦੀ ਪਿਆਰੀ ਬਣ ਜਾਂਦੀ ਹੈ।੩।

(ਹੇ ਭਾਈ!) ਸਤਿਗੁਰੂ ਤੋਂ ਬਿਨਾ (ਇਸ ਪੀੜ ਦੇ ਇਲਾਜ ਕਰਨ ਵਾਲਾ) ਕੋਈ ਵੈਦ ਨਹੀਂ ਹੈ। ਉਹ ਮਾਇਆ ਤੋਂ ਰਹਿਤ ਪ੍ਰਭੂ ਆਪ ਹੀ ਆਪ ਭਾਵ (ਸਭ ਕੁਝ ਆਪ ਹੀ ਕਰਦਾ ਹੈ)। ਸਤਿਗੁਰੂ ਦੇ ਮਿਲਣ ਨਾਲ ਜੀਵ ਇਸਤਰੀ ਦਾ) ਅੰਦਰੋਂ ਬੁਰਾਈ ਮਰ ਜਾਂਦੀ ਹੈ (ਅਤੇ ਜੀਵ ਗੁਰੂ ਦੇ) ਗਿਆਨ ਦਾ ਵੀਚਾਰਵਾਨ ਬਣ ਜਾਂਦਾ ਹੈ।੪।

(ਹੇ ਭਾਈ!) ਇਹ (ਗੁਰੂ ਦਾ) ਸ੍ਰੇਸ਼ਟ ਸ਼ਬਦ (ਪਰਮਾਤਮਾ) ਜਿਸ ਨੂੰ ਲਾ ਦੇਵੇ (ਭਾਵ ਮਨ ਵਿਚ ਵਸਾ ਦੇਵੇ) ਗੁਰੂ ਦੁਆਰਾ (ਉਸ ਦੇ ਅੰਦਰੋਂ) ਤ੍ਰਿਸ਼ਨਾ ਤੇ ਭੁੱਖ ਸਭ ਦੂਰ ਕਰ ਦੇਂਦਾ ਹੈ। ਆਪਣੇ (ਜ਼ੋਰ ਨਾਲ) ਕੁਝ ਵੀ ਪ੍ਰਾਪਤ ਨਹੀਂ ਕੀਤਾ ਜਾ ਸਕਦਾ। (ਪ੍ਰਭੂ ਆਪ ਹੀ) ਕਿਰਪਾ ਕਰਕੇ ਆਪਣੀ ਸ਼ਕਤੀ (ਜੀਵ ਦੇ ਅੰਦਰ) ਰਖਦਾ ਹੈ (ਤਾਂ ਹੀ ਜੀਵ ਨੂੰ ਸਫਲਤਾ ਮਿਲਦੀ ਹੈ)।੫।

**ਅਗਮ ਨਿਗਮੁ ਸਤਿਗੁਰੂ ਦਿਖਾਇਆ ॥ ਕਰਿ ਕਿਰਪਾ ਅਪਨੈ ਘਰਿ ਆਇਆ ॥ ਅੰਜਨ ਮਾਹਿ ਨਿਰੰਜਨੁ ਜਾਤਾ, ਜਿਨ ਕਉ ਨਦਰਿ ਤੁਮਾਰੀ ਜੀਉ ॥੬॥ ਗੁਰਮੁਖਿ ਹੋਵੈ ਸੋ ਤਤੁ ਪਾਏ ॥ ਆਪਣਾ ਆਪੁ ਵਿਚਹੁ ਗਵਾਏ ॥ ਸਤਿਗੁਰ ਬਾਝਹੁ ਸਭੁ ਧੰਧੁ ਕਮਾਵੈ, ਵੇਖਹੁ ਮਨਿ ਵੀਚਾਰੀ ਜੀਉ ॥੭॥ ਇਕਿ ਭ੍ਰਮਿ ਭੂਲੇ, ਫਿਰਹਿ ਅਹੰਕਾਰੀ। ਇਕਨਾ ਗੁਰਮੁਖਿ ਹਉਮੈ ਮਾਰੀ ॥ ਸਚੇ ਸਬਦਿ ਰਤੇ ਬੈਰਾਗੀ, ਹੋਰਿ ਭਰਮਿ ਭੁਲੇ ਗਾਵਾਰੀ ਜੀਉ ॥੮॥ ਗੁਰਮੁਖਿ ਜਿਨੀ ਨਾਮੁ ਨ ਪਾਇਆ ॥ ਮਨਮੁਖਿ ਬਿਰਥਾ ਜਨਮੁ ਗਵਾਇਆ ॥ ਅਗੈ ਵਿਣੁ ਨਾਵੈ ਕੋ ਬੇਲੀ ਨਾਹੀ, ਬੂਝੈ ਗੁਰ ਬੀਚਾਰੀ ਜੀਉ ॥੯॥ ਅੰਮ੍ਰਿਤ ਨਾਮੁ ਸਦਾ ਸੁਖਦਾਤਾ ॥ ਗੁਰ ਪੂਰੈ ਜੁਗ ਚਾਰੇ ਜਾਤਾ ॥ ਜਿਸੁ ਤੂ ਦੇਵਹਿ ਸੋਈ ਪਾਏ, ਨਾਨਕ ਤਤੁ ਬੀਚਾਰੀ ਜੀਉ ॥੧੦॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਫਿਰਹਿੰ, ਹਉਮੈਂ, ਜਿਨੀਂ, ਨਾਹੀਂ, ਦੇਵਹਿੰ।

**ਪਦ ਅਰਥ:** ਅਗਮ ਨਿਗਮੁ=ਸ਼ਾਸਤਰਾਂ ਅਤੇ ਵੇਦਾਂ ਦਾ ਤੱਤ। ਅਪਨੈ ਘਰਿ=ਆਪਣੇ (ਅਸਲੀ) ਘਰ (ਪ੍ਰਭੂ ਦੇ ਚਰਨਾਂ) ਵਿਚ। ਅੰਜਨ ਮਾਹਿ=ਮਾਇਆ ਵਿਚ। ਨਿਰੰਜਨੁ=ਮਾਇਆ ਤੋਂ ਰਹਿਤ ਹਰੀ।੬।

ਤਤੁ=ਅਸਲੀਅਤ। ਆਪਣਾ ਆਪੁ=ਆਪਾ-ਭਾਵ, ਅਹੰਕਾਰ। ਧੰਧ=(ਮਾਇਆ ਦਾ) ਧੰਧਾ। ਮਨਿ=ਮਨ ਵਿਚ।੭।

ਇਕਿ=ਕਈ (ਜੀਵ)। ਭ੍ਰਮਿ=ਭਰਮ ਭੁਲੇਖੇ ਵਿਚ। ਫਿਰਹਿ=ਫਿਰਦੇ ਹਨ। ਗੁਰਮੁਖਿ=ਗੁਰੂ ਦੇ ਅਨੁਸਾਰੀ, ਗੁਰੂ ਦੁਆਰਾ। ਗਾਵਾਰੀ=ਮੂਰਖ।੮।

ਬੂਝੈ=ਸਮਝਦਾ ਹੈ। ਗੁਰ ਬੀਚਾਰੀ=ਗੁਰੂ ਦੇ ਸ਼ਬਦ ਦੇ ਵੀਚਾਰ ਰਾਹੀਂ।੯। ਗੁਰਿ ਪੂਰੈ=ਪੂਰੇ ਗੁਰੂ ਨੇ। ਤਤੁ ਬੀਚਾਰੀ=ਅਸਲੀਅਤ ਨੂੰ ਸਮਝਣ ਵਾਲਾ।੧੦।

**ਅਰਥ:** ਹੇ ਭਾਈ! (ਜਿਸ ਨੂੰ) ਸਤਿਗੁਰੂ ਨੇ ਸ਼ਾਸਤਰਾਂ ਤੇ ਵੇਦਾਂ ਦਾ ਤੱਤ ਵਿਖਾ ਦਿੱਤਾ ਹੈ (ਉਹ ਗੁਰੂ ਦੀ) ਕਿਰਪਾ ਕਰਕੇ ਆਪਣੇ (ਘਰ ਭਾਵ ਨਿਜ ਸਰੂਪ) ਵਿਚ ਆ ਪਹੁੰਚਿਆ ਹੈ। (ਹੇ ਪ੍ਰਭੂ!) ਜਿਨ੍ਹਾਂ ਉਤੇ ਤੇਰੀ ਮਿਹਰ ਦ੍ਰਿਸ਼ਟੀ ਹੋਈ ਹੈ (ਉਨ੍ਹਾਂ ਨੇ) ਮਾਇਆ ਦੇ ਪਸਾਰੇ ਵਿਚ (ਤੈਂ) ਮਾਇਆ ਤੋਂ ਰਹਿਤ ਪ੍ਰਭੂ ਨੂੰ ਪਛਾਣ ਲਿਆ ਹੈ।੬।

ਹੇ ਭਾਈ! (ਜਿਹੜਾ ਜੀਵ) ਗੁਰੂ ਦਾ ਅਨੁਸਾਰੀ ਹੁੰਦਾ ਹੈ, ਉਹ ਅਸਲੀਅਤ ਨੂੰ ਪਾ ਲੈਂਦਾ ਹੈ। ਉਹ ਆਪਣਾ ਹੰਕਾਰ (ਆਪਣੇ) ਅੰਦਰੋਂ ਦੂਰ ਕਰ ਦਿੰਦਾ ਹੈ, ਸਤਿਗੁਰੂ ਤੋਂ ਬਿਨਾਂ ਸਾਰੀ (ਸ੍ਰਿਸ਼ਟੀ ਹੀ ਮਾਇਆ ਦਾ) ਧੰਧਾ ਪਿਟਦੀ ਹੈ, (ਇਹ ਗੱਲ ਆਪਣੇ) ਮਨ ਵਿਚ ਵਿਚਾਰ ਕੇ ਵੇਖ ਲਵੋ।੭।

(ਹੇ ਭਾਈ!) ਕਈ (ਐਸੇ ਹਨ) ਜੋ ਭਰਮ ਭੁਲੇਖੇ ਵਿਚ ਭੁਲੇ ਹੋਏ ਅਹੰਕਾਰੀ ਹੋਏ ਫਿਰਦੇ ਹਨ। ਕਈ (ਐਸੇ ਹਨ) ਜਿਨ੍ਹਾਂ ਨੇ ਗੁਰੂ ਦੁਆਰਾ ਆਪਣੀ ਹਉਮੈ ਦੂਰ ਕਰ ਲਈ ਹੈ। (ਜਿਹੜੇ) ਪਰਮੇਸ਼ਰ ਦੇ ਸ਼ਬਦ ਵਿਚ ਰੰਗੇ ਹੋਏ ਹਨ (ਉਹ ਅਸਲੀ) ਬੈਰਾਗੀ ਹਨ, ਹੋਰ ਸਾਰੇ ਮੂਰਖ ਭਰਮ ਭੁਲੇਖੇ ਵਿਚ ਕੁਰਾਹੇ ਪਏ ਹੋਏ ਹਨ।੮।

(ਹੇ ਭਾਈ!) ਜਿਨ੍ਹਾਂ (ਮਨੁੱਖਾਂ) ਨੇ ਗੁਰੂ ਦੁਆਰਾ ਨਾਮ ਪ੍ਰਾਪਤ ਨਹੀਂ ਕੀਤਾ, (ਉਨ੍ਹਾਂ) ਮਹਾਂ ਮੂਰਖਾਂ ਨੇ (ਆਪਣਾ ਅਮੋਲਕ) ਜਨਮ ਵਿਅਰਥ ਗੁਆ ਲਿਆ ਹੈ, ਅੱਗੇ (ਪਰਮਾਤਮਾ ਦੇ ਦਰਬਾਰ ਵਿਚ) ਨਾਮ ਤੋਂ ਬਿਨਾਂ ਕੋਈ (ਯਾਰ) ਬੇਲੀ ਮਦਦ ਕਰਨ ਵਾਲਾ ਨਹੀਂ ਹੈ, ਗੁਰੂ ਦੇ ਵੀਚਾਰ ਰਾਹੀਂ ਕੋਈ ਵਿਰਲਾ ਹੀ (ਇਸ ਤੱਤ ਨੂੰ) ਸਮਝਦਾ ਹੈ।੯।

(ਹੇ ਭਾਈ! ਪਰਮੇਸ਼ਰ ਦਾ) ਅੰਮ੍ਰਿਤ ਨਾਮ ਸਦਾ ਸੁੱਖ ਦੇਣ ਵਾਲਾ ਹੈ। ਪੂਰੇ ਗੁਰੂ ਦੀ ਰਾਹੀਂ ਚਹੁ ਜੁੱਗਾਂ ਵਿਚ (ਭਾਵ ਹਰ ਸਮੇਂ ਇਹ) ਜਾਣਿਆ ਜਾਂਦਾ ਹੈ। ਹੇ ਪ੍ਰਭੂ! ਜਿਸ ਨੂੰ ਤੂੰ (ਨਾਮ ਦੀ ਦਾਤਿ) ਦੇਂਦਾ ਹੈ ਉਹੀ (ਇਸ ਦਾਤਿ ਨੂੰ) ਪ੍ਰਾਪਤ ਕਰਦਾ ਹੈ, ਨਾਨਕ (ਗੁਰੂ ਜੀ ਆਖਦੇ ਹਨ ਕਿ) ਉਹ (ਮਨੁੱਖ) ਤੱਤ ਵੀਚਾਰ ਕਰਨ ਵਾਲਾ ਹੋ ਜਾਂਦਾ ਹੈ।੧੦।੧।

## ਸਾਰੰਸ਼ ਅਤੇ ਸਿਧਾਂਤ

ਜਿਸ ਜਗਿਆਸੂ ਦੇ ਹਿਰਦੇ ਵਿਚ ਹਰੀ ਆਪਣਾ ਪ੍ਰੇਮ ਵਸਾ ਦਿੰਦਾ ਹੈ ਉਸ ਦੇ ਦਿਲ ਦੀ ਬੀਮਾਰੀ ਨੂੰ ਹਰੀ ਆਪ ਸਮਝਦਾ ਹੈ ਤੇ ਉਸ ਦਾ ਇਲਾਜ ਵੀ ਆਪਣੀ ਨਦਰ ਕਰਕੇ ਆਪ ਹੀ ਕਰਦਾ ਹੈ। ਉਸ ਦੀ

ਮਿਹਰ ਦੀ ਇਹ ਨਿਸ਼ਾਨੀ ਹੈ ਕਿ ਪਹਿਲਾਂ ਗੁਰੂ ਦਾ ਮਿਲਾਪ ਕਰਾਂਦਾ ਹੈ ਜਿਸ ਨਾਲ ਮਿਲ ਕੇ ਭਰਮ ਦੂਰ ਹੁੰਦਾ ਹੈ ਤੇ ਆਤਮਿਕ ਜਾਗ੍ਰਤੀ ਆਉਂਦੀ ਹੈ। ਜਦੋਂ ਸਾਰੀਆਂ ਬੁਰਾਈਆਂ ਦਾ ਡੇਰਾ ਮਨ ਵਿਚੋਂ ਪੁਟਿਆ ਜਾਂਦਾ ਹੈ ਤਾਂ ਸਹੀ ਅਰਥਾਂ ਵਿਚ ਪ੍ਰਭੂ ਨਾਲ ਪ੍ਰੇਮ ਲਗਦਾ ਹੈ। ਗੁਰੂ ਦਾ ਅਨੁਸਾਰੀ ਹੋ ਕੇ ਹੀ ਸ਼ਬਦ ਦੇ ਤਾਤਪਰਜ ਦਾ ਗਿਆਨ ਪ੍ਰਾਪਤ ਹੁੰਦਾ ਹੈ।

ਸਿਧਾਂਤ ਇਹ ਹੈ ਕਿ ਜਿਨ੍ਹਾਂ ਨੇ ਗੁਰੂ ਦੁਆਰਾ ਪਰਮੇਸ਼ਰ ਦਾ ਨਾਮ ਪ੍ਰਾਪਤ ਨਹੀਂ ਕੀਤਾ, ਉਨ੍ਹਾਂ ਨੇ ਆਪਣਾ ਅਮੋਲਕ ਜਨਮ ਵਿਅਰਥ ਹੀ ਗੁਆ ਲਿਆ ਹੈ। ਰਬੀ ਦਰਗਾਹ ਵਿਚ ਨਾਮ ਤੋਂ ਬਿਨਾ ਕੋਈ ਬੇਲੀ ਨਹੀਂ ਬਣਦਾ। ਗੁਰੂ ਦੇ ਸ਼ਬਦ ਰਾਹੀਂ ਜੋ ਤੱਤ ਪ੍ਰਾਪਤ ਹੁੰਦਾ ਹੈ ਉਹ ਨਾਮ ਦਾ ਪ੍ਰਤੀਕ ਹੁੰਦਾ ਹੈ।

## ਮਾਰੂ ਮਹਲਾ ੫ ਘਰੁ ੩ ਅਸਟਪਦੀਆ ॥

**ੴ ਸਤਿਗੁਰ ਪ੍ਰਸਾਦਿ ॥ ਲਖ ਚਉਰਾਸੀਹ ਭ੍ਰਮਤੇ ਭ੍ਰਮਤੇ, ਦੁਲਭ ਜਨਮੁ ਅਬ ਪਾਇਓ ॥੧॥ ਰੇ ਮੂੜੇ, ਤੂ ਹੋਛੈ ਰਸਿ ਲਪਟਾਇਓ ॥ ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ, ਬਿਖਿਆ ਸਿਉ ਉਰਝਾਇਓ ॥੧॥ਰਹਾਉ॥ ਰਤਨ ਜਵੇਹਰ ਬਨਜਨਿ ਆਇਓ, ਕਾਲਰੁ ਲਾਦਿ ਚਲਾਇਓ ॥ ਜਿਹ ਘਰਿ ਮਹਿ ਤੁਧੁ ਰਹਨਾ ਬਸਨਾ, ਸੋ ਘਰੁ ਚੀਤਿ ਨ ਆਇਓ ॥ ॥੩॥ ਅਟਲ ਅਖੰਡ ਪ੍ਰਾਣ ਸੁਖਦਾਈ, ਇਕ ਨਿਮਖ ਨਹੀ ਤੁਝੁ ਗਾਇਓ ॥੪॥ ਜਹਾ ਜਾਣਾ ਸੋ ਥਾਨੁ ਵਿਸਾਰਿਓ, ਇਕ ਨਿਮਖ ਨਹੀ ਮਨੁ ਲਾਇਓ ॥੫॥ ਪੁਤ੍ਰ ਕਲਤ੍ਰ ਗ੍ਰਿਹ ਦੇਖਿ ਸਮਗ੍ਰੀ, ਇਸਹੀ ਮਹਿ ਉਰਝਾਇਓ ॥੬॥ ਜਿਤੁ ਕੋ ਲਾਇਓ ਤਿਤ ਹੀ ਲਾਗਾ, ਤੈਸੇ ਕਰਮ ਕਮਾਇਓ ॥੭॥ ਜਉ ਭਇਓ ਕ੍ਰਿਪਾਲੁ, ਤਾ ਸਾਧ ਸੰਗੁ ਪਾਇਆ, ਜਨ ਨਾਨਕ ਬ੍ਰਹਮੁ ਧਿਆਇਓ ॥੮॥੧॥**

### ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਜਹਾਂ, ਨਹੀਂ।

**ਪਦ ਅਰਥ:** ਲਖ ਚਉਰਾਸੀਹ=ਚੌਰਾਸੀ ਲਖ ਭਾਵ ਸਾਰੀਆਂ ਜੂਨਾਂ ਵਿਚ। ਭ੍ਰਮਤੇ ਭ੍ਰਮਤੇ=ਭੌਂਦੇ ਭੌਂਦੇ। ਦੁਲਭ=ਔਖਾ ਮਿਲਣ ਵਾਲਾ। ਅਬ=ਹੁਣ।੧।

ਹੋਛੈ=ਨਿਕੰਮੇ, ਫਿੱਕੇ ਰਸ ਵਿਚ। ਲਪਟਾਇਓ=ਫੱਸਿਆ ਪਿਆ ਹੈਂ। ਅੰਮ੍ਰਿਤੁ=ਅਮਰ ਜੀਵਨ ਦੇਣ ਵਾਲਾ ਨਾਮ। ਬਿਖਿਆ=ਮਾਇਆ ਰੂਪੀ ਜ਼ਹਿਰ ਨਾਲ। ਉਰਝਾਇਓ=ਉਲਝਿਆ ਹੋਇਆ ਹੈਂ।੧।ਰਹਾਉ।

ਬਨਜਨਿ ਆਇਓ=ਵਿਹਾਝਣ ਲਈ ਆਇਆ। ਕਾਲਰੁ=ਕੱਲਰ। ਲਾਦਿ=ਲੱਦ ਕੇ।੨।

ਜਿਹ ਘਰਿ ਮਹਿ=ਜਿਸ (ਪਰਮੇਸ਼ਰ ਦੇ) ਘਰ ਵਿਚ। ਚੀਤਿ=ਚਿੱਤ ਵਿਚ।੩।

ਅਟਲ=ਕਦੇ ਨਾ ਟੱਲਣ ਵਾਲਾ। ਅਖੰਡ=ਅਬਿਨਾਸ਼ੀ। ਨਿਮਖ=ਅੱਖ ਝਮਕਣ ਜਿੰਨੇ ਸਮੇਂ ਲਈ। ਜਹਾ=ਜਿਥੇ।੪।

ਕਲਤ੍ਰ=ਇਸਤਰੀ। ਗ੍ਰਿਹ=ਘਰ। ਸਮਗ੍ਰੀ=ਸਾਮਾਨ।੫।

ਜਿਤੁ=ਜਿਸ (ਕੰਮ ਵਿਚ)। ਕੋ ਲਾਇਓ=ਕੋਈ ਲਇਆ ਹੈ।੬।

**ਅਰਥ:** (ਹੇ ਮੂਰਖ ਜੀਵ!) ਚਉਰਾਸੀ ਲੱਖ ਜੂਨਾਂ ਵਿਚ ਭੌਂਦੇ ਭੌਂਦੇ ਹੁਣ (ਤੈਨੂੰ) ਔਖਾ ਲੱਭਣ ਵਾਲਾ (ਅਮੋਲਕ ਮਨੁੱਖਾ) ਜਨਮ ਪ੍ਰਾਪਤ ਹੋਇਆ ਹੈ (ਤੂੰ ਸਮਝ ਤੇ ਇਸ ਨੂੰ ਸੰਭਾਲ)।੧।

(ਹੇ ਮੂਰਖ!) ਤੂੰ (ਦੁਨੀਆਂ ਦੇ ਨਾਸ਼ਵੰਤ ਪਦਾਰਥਾਂ ਦੇ) ਨਿਕੰਮੇ ਸੁਆਦਾਂ ਵਿਚ ਫਸਿਆ ਪਿਆ ਹੈਂ। (ਹਰੀ ਦਾ ਨਾਮ) ਅੰਮ੍ਰਿਤ (ਨਾਮ) ਤੇਰੇ ਨਾਲ ਵਸਦਾ ਹੈ, (ਪਰ ਤੂੰ) ਮਾਇਆ ਰੂਪ ਜ਼ਹਿਰ ਨਾਲ ਚੰਬੜਿਆ ਪਿਆ ਹੈਂ।੧।ਰਹਾਉ।

(ਹੇ ਮੂਰਖ!) ਤੂੰ ਰਤਨ ਤੇ ਜਵਾਹਰ (ਤੋਂ ਵੱਧ ਕੀਮਤੀ ਪਦਾਰਥ ਨਾਮ) ਖ਼ਰੀਦਣ ਲਈ ਆਇਆ ਸੀ (ਪਰ ਤੂੰ ਤਾਂ ਇਥੋਂ) ਕੱਲਰ ਲੱਦ ਕੇ ਟੁਰ ਪਿਆ ਹੈਂ।੨।

(ਹੇ ਮੂਰਖ!) ਜਿਸ ਘਰ ਵਿਚ ਤੂੰ (ਸਦਾ ਲਈ) ਰਹਿਣਾ ਵਸਣਾ ਹੈ, ਉਹ (ਸੱਚਾ) ਘਰ ਕਦੇ ਵੀ ਤੇਰੇ ਚਿੱਤ ਵਿਚ ਨਹੀਂ ਆਇਆ।੩।

(ਹੇ ਭਾਈ! ਉਹ ਪਰਮਾਤਮਾ ਜੋ) ਸਦਾ ਰਹਿਣ ਵਾਲਾ, ਅਬਿਨਾਸ਼ੀ, ਪ੍ਰਾਣਾਂ ਨੂੰ ਸੁਖ ਦੇਣ ਵਾਲਾ ਹੈ, (ਉਸ ਨੂੰ) ਅੱਖ ਝਮਕਣ ਜਿਤਨੇ ਸਮੇਂ ਲਈ ਭੀ ਤੂੰ ਨਹੀਂ ਗਾਇਆ (ਸਲਾਹਿਆ)।੪।

(ਹੇ ਮੂਰਖ!) ਜਿਸ ਥਾਂ ਤੇ ਤੂੰ ਜਾਣਾ ਹੈ, ਉਹ ਥਾਂ ਤੂੰ ਉਕਾ ਹੀ ਵਿਸਾਰ ਦਿੱਤਾ ਹੈ। ਅੱਖ ਝਮਕਣ ਜਿਤਨੇ ਸਮੇਂ ਲਈ ਭੀ ਤੂੰ (ਆਪਣਾ) ਮਨ (ਉਸ ਪਾਸੇ) ਨਹੀਂ ਲਾਇਆ।੫।

(ਹੇ ਭਾਈ! ਇਹ ਮੂਰਖ ਮਨੁੱਖ) ਪੁੱਤਰ, ਇਸਤਰੀ ਅਤੇ ਘਰ ਦਾ (ਹੋਰ ਸਾਜ਼ੋ) ਸਮਾਨ ਦੇਖ ਕੇ (ਇਸ ਦੇ ਮੋਹ ਵਿਚ ਹੀ) ਉਲਝਿਆ ਪਿਆ ਹੈਂ।੬।

(ਜੀਵ ਦੀ ਇਹ ਬੇਬਸੀ ਹੈ) ਜਿਸ (ਕੰਮ) ਵਿਚ ਕੋਈ ਜੀਵ ਲਾਇਆ ਗਿਆ ਹੈ, ਉਸ ਕੰਮ ਵਿਚ ਹੀ ਉਹ ਲੱਗਾ ਹੋਇਆ ਹੈ, (ਅਤੇ) ਉਹੋ ਜਿਹੇ ਕੰਮ ਹੀ ਉਸ ਨੇ ਕੀਤੇ ਹਨ।੭।

ਦਾਸ ਨਾਨਕ ਆਖਦਾ ਹੈ ਜਦੋਂ (ਪਰਮਾਤਮਾ ਜੀਵ ਉਤੇ) ਦਇਆਲੂ ਹੋਇਆ ਤਾਂ (ਇਸ ਨੇ ਸਾਧ ਸੰਗ ਪਾਇਆ ਅਤੇ ਪ੍ਰਭੂ) ਨੂੰ ਧਿਆਇਆ ਭਾਵ ਨਾਮ (ਸਿੰਮਰਿਆ)।੮।੧।

## ਸਾਰੰਸ਼ ਅਤੇ ਸਿਧਾਂਤ

ਮਾਇਆ ਦੇ ਹੋਛੇ ਰੱਸਾਂ ਵਿਚ ਲਪਟਿਆ ਹੋਇਆ ਮਨੁੱਖ ਪਰਮੇਸ਼ਰ ਦਾ ਨਾਮ ਨਹੀਂ ਜਪ ਸਕਦਾ। ਅੰਮ੍ਰਿਤ ਨਾਮ ਦੇ ਨਾਲ ਵਸਦਿਆਂ ਵੀ ਜੀਵ ਨੂੰ ਇਸ ਰਸ ਦੀ ਸੋਝੀ ਨਹੀਂ ਹੈ। ਜਿਸ ਕਾਰਜ ਲਈ ਮਨੁੱਖ ਸੰਸਾਰ ਵਿਚ ਆਇਆ ਹੈ, ਉਸ ਨੂੰ ਉਕਾ ਹੀ ਭੁਲਾਈ ਬੈਠਾ ਹੈ। ਪਰਮਾਤਮਾ ਮਨੁੱਖ ਦੇ ਅੰਗ-ਸੰਗ ਹੈ ਪਰ ਮਾਇਆ ਦੇ ਆਵਰਨ ਕਰਕੇ ਇਸ ਨੂੰ ਆਪਣੇ ਆਪ ਦੀ ਹੋਸ਼ ਨਹੀਂ ਹੈ। ਪੁੱਤਰ, ਇਸਤ੍ਰੀ ਤੇ ਘਰ ਦੇ ਕੰਮ ਵਿਚ ਮਸਤ ਹੈ। ਅਸਲੀ ਜੋ ਘਰ ਹੈ ਉਸ ਦਾ ਇਸ ਨੂੰ ਗਿਆਨ ਹੀ ਨਹੀਂ ਹੈ:-

੧. **ਜੋ ਘਰੁ ਛਡਿ ਗਵਾਵਣਾ, ਸੋ ਲਗਾ ਮਨ ਮਾਹਿ ॥** [ਪੰਨਾ ੪੩

੨. **ਘਰ ਕਾ ਕਾਜੁ ਨ ਜਾਣੀ ਰੂੜਾ॥ ਝੂਠੇ ਧੰਧੈ ਰਚਿਓ ਮੂੜਾ ॥** [ਪੰਨਾ ੭੪੪

ਨਾਲ ਹੀ ਗੁਰਦੇਵ ਪਿਤਾ, ਜੀਵ ਦੀ ਅਸਮਰਥਾ ਪ੍ਰਗਟਾਉਂਦੇ ਹੋਏ ਫੁਰਮਾਉਂਦੇ ਹਨ ''ਜਿਤੁ ਕੋ ਲਾਇਆ ਤਿਤ ਹੀ ਲਾਗਾ, ਤੈਸੇ ਕਰਮ ਕਮਾਵੈ ॥ ਪੰਨਾ ੪੭੬)। ਜੇ ਇਹਨਾਂ ਵੀਚਾਰਾਂ ਨੂੰ ਮੁੱਖ ਰਖੀਏ ਤਾਂ ਵੀ ਕਰਮਾਂ ਨਾਲੋਂ ਕਿਰਪਾਲਤਾ ਪਰਧਾਨ ਹੈ। ਸੋ ਸਦਾ ਕਿਰਪਾ ਲਈ ਹੀ ਜਾਚਨਾ ਕਰਨੀ ਚਾਹੀਦੀ ਹੈ।

ਮਾਰੂ ਮਹਲਾ ੫ ॥ ਕਰਿ ਅਨੁਗ੍ਰਹੁ ਰਾਖਿ ਲੀਨੋ, ਭਇਓ ਸਾਧੂ ਸੰਗੁ ॥ ਹਰਿਨਾਮ ਰਸੁ ਰਸਨਾ ਉਚਾਰੈ, ਮਿਸਟ ਗੂੜਾ ਰੰਗੁ ॥੧॥ ਮੇਰੇ ਮਾਨ ਕੋ ਅਸਥਾਨੁ ॥ ਮੀਤ ਸਾਜਨ ਸਖਾ ਬੰਧਪੁ, ਅੰਤਰਜਾਮੀ ਜਾਨੁ ॥੧॥ਰਹਾਉ॥ ਸੰਸਾਰ ਸਾਗਰੁ ਜਿਨਿ ਉਪਾਇਓ, ਸਰਣਿ ਪ੍ਰਭ ਕੀ ਗਹੀ ॥ ਗੁਰਪ੍ਰਸਾਦੀ ਪ੍ਰਭੂ ਅਰਾਧੇ, ਜਮ ਕੰਕਰ ਕਿਛੁ ਨ ਕਹੀ ॥੨॥ ਮੋਖ ਮੁਕਤਿ ਦੁਆਰਿ ਜਾ ਕੈ, ਸੰਤ ਰਿਦਾ ਭੰਡਾਰੁ ॥ ਜੀਅ ਜੁਗਤਿ ਸੁਜਾਣੁ ਸੁਆਮੀ, ਸਦਾ ਰਾਖਣਹਾਰੁ ॥੩॥ ਦੂਖ ਦਰਦ ਕਲੇਸ ਬਿਨਸਹਿ, ਜਿਸੁ ਬਸੈ ਮਨ ਮਾਹਿ ॥ ਮਿਰਤੁ ਨਰਕੁ ਅਸਥਾਨ ਬਿਖੜੇ, ਬਿਖੁ ਨ ਪੋਹੈ ਤਾਹਿ ॥੪॥ ਰਿਧਿ ਸਿਧਿ ਨਵਨਿਧਿ ਜਾ ਕੈ, ਅੰਮ੍ਰਿਤਾ ਪਰਵਾਹ ॥ ਆਦਿ ਅੰਤੇ ਮਧਿ ਪੂਰਨ, ਊਚ ਅਗਮ ਅਗਾਹ ॥੫॥ ਸਿਧ ਸਾਧਿਕ ਦੇਵ ਮੁਨਿ ਜਨ, ਬੇਦ ਕਰਹਿ ਉਚਾਰੁ ॥ ਸਿਮਰਿ ਸੁਆਮੀ ਸੁਖ ਸਹਜਿ ਭੁੰਚਹਿ, ਨਹੀ ਅੰਤੁ ਪਾਰਾਵਾਰ ॥੬॥ ਅਨਿਕ ਪ੍ਰਾਛਤ ਮਿਟਹਿ ਖਿਨ ਮਹਿ, ਰਿਦੈ ਜਪਿ ਭਗਵਾਨ ॥ ਪਾਵਨਾ ਤੇ ਮਹਾ ਪਾਵਨ, ਕੋਟਿ ਦਾਨ ਇਸਨਾਨ ॥੭॥ ਬਲ ਬੁਧਿ ਸੁਧਿ ਪਰਾਣ ਸਰਬਸੁ, ਸੰਤਨਾ ਕੀ ਰਾਸਿ ॥ ਬਿਸਰੁ ਨਾਹੀ ਨਿਮਖ ਮਨ ਤੇ, ਨਾਨਕ ਕੀ ਅਰਦਾਸਿ ॥੮॥੨॥

## ਉਚਾਰਨ ਸੇਧ

**ਬਿੰਦੀ ਸਹਿਤ:** ਬਿਨਸਹਿਂ, ਮਾਹਿਂ, ਕਰਹਿਂ, ਭੁੰਚਹਿਂ, ਨਹੀਂ, ਮਿਟਹਿਂ, ਮਹਾਂ, ਨਾਹੀਂ।

**ਪਦ ਅਰਥ:** ਕਰਿ=ਕਰਕੇ। ਅਨੁਗ੍ਰਹੁ=ਕਿਰਪਾ, ਮਿਹਰ। ਰਸਨਾ=ਜੀਭ ਨਾਲ। ਮਿਸਟ=ਮਿੱਠਾ।੧।

ਮਾਨ ਕੋ ਅਸਥਾਨੁ=ਮੰਨ ਦਾ ਟਿਕਾਣਾ (ਆਸਰਾ)। ਸਖਾ=ਸਾਥੀ। ਬੰਧਪੁ=ਰਿਸ਼ਤੇਦਾਰ। ਜਾਨੁ=ਸਭ ਕੁਝ ਜਾਣਨ ਵਾਲਾ।੧।ਰਹਾਉ।

ਸਾਗਰੁ=ਸਮੁੰਦਰ। ਜਿਨਿ=ਜਿਸ (ਪ੍ਰਭੂ) ਨੇ। ਉਪਾਇਓ=ਪੈਦਾ ਕੀਤਾ। ਗਹੀ=ਪਕੜੀ। ਗੁਰਪ੍ਰਸਾਦੀ=ਗੁਰੂ ਦੀ ਕਿਰਪਾ ਨਾਲ। ਅਰਾਧੇ=ਸਿਮਰਿਆ। ਜਮ ਕੰਕਰੁ=ਜਮਦੂਤ।੨।

ਮੋਖ=ਮੁਕਤੀ। ਦੁਆਰਿ ਜਾ ਕੇ=ਜਿਸ ਦੇ ਦਰ ਤੇ। ਭੰਡਾਰੁ=ਖਜ਼ਾਨਾ। ਸੁਜਾਣੁ=ਸਿਆਣਾ। ਸੁਆਮੀ=ਮਾਲਕ।੩।

ਬਿਨਸਹਿ=ਨਾਸ਼ ਹੋ ਜਾਂਦੇ ਹਨ। ਮਿਰਤੁ=ਮੌਤ। ਬਿਖੜੇ=ਔਖੇ। ਬਿਖੁ=ਜ਼ਹਿਰ ਰੂਪ ਮਾਇਆ। ਨਾ ਪੋਹੈ=ਅਸਰ ਨਹੀਂ ਕਰ ਸਕਦੀ। ਤਾਹਿ=ਉਸ (ਮਨੁੱਖ) ਨੂੰ।੪।

ਰਿਧਿ ਸਿਧਿ=ਕਰਾਮਾਤੀ ਸ਼ਕਤੀਆਂ। ਨਵਨਿਧਿ=ਨੌਂ ਨਿਧੀਆਂ ਦੇ ਖਜ਼ਾਨੇ। ਅੰਮ੍ਰਿਤਾ ਪਰਵਾਹ=ਅੰਮ੍ਰਿਤ (ਨਾਮ) ਦਾ ਪਰਵਾਹ। ਆਦਿ=(ਸ੍ਰਿਸ਼ਟੀ ਦੇ) ਆਰੰਭ ਵਿਚ। ਅੰਤੇ=ਅੰਤ ਵਿਚ। ਮਧਿ=ਵਿਚਕਾਰਲੇ ਸਮੇਂ ਵਿਚ। ਪੂਰਨ=ਵਿਆਪਕ। ਅਗਮ=ਅਪਹੁੰਚ। ਅਗਾਹ=ਅਥਾਹ, ਅਤੀ ਡੂੰਘਾ।੫।

ਸਿਧ=ਸਿੱਧੀ ਨੂੰ ਪਹੁੰਚੇ ਹੋਏ। ਸਾਧਿਕ=ਸਾਧਨਾਂ ਕਰਨ ਵਾਲੇ। ਦੇਵੀ=ਦੇਵਤੇ। ਮੁਨਿ ਜਨ=ਮੁਨੀ ਲੋਕ। ਬੇਦ ਕਰਹਿ ਉਚਾਰੁ=ਜੋ ਬੇਦਾਂ ਦਾ ਉਚਾਰਨ ਕਰਦੇ ਹਨ, ਪੰਡਿਤ। ਸਹਜਿ=ਅਡੋਲ ਅਵਸਥਾ ਵਿਚ। ਸੁਖ ਭੁੰਚਹਿ=ਸੁਖ ਪਾਂਵਦੇ, ਭੋਗਦੇ ਹਨ। ਪਾਰਾਵਾਰੁ=ਉਰਾਰ ਪਾਰ।੬।

ਅਨਿਕ ਪ੍ਰਾਛਤ=ਅਨੇਕਾਂ ਪਾਪ। ਮਿਟਹਿ=ਮਿਟ ਜਾਂਦੇ ਹਨ। ਰਿਦੈ=ਹਿਰਦੇ ਵਿਚ। ਜਪਿ=ਜਪ ਕੇ। ਪਾਵਨਾ ਤੇ=ਪਵਿੱਤਰ ਤੋਂ। ਮਹਾ ਪਾਵਨ=ਬਹੁਤ ਪਵਿੱਤਰ। ਕੋਟਿ=ਕਰੋੜਾਂ।੭।

ਬੁਧਿ=ਅਕਲ। ਸੁਧਿ=ਸੂਝ। ਪਰਾਣ=(ਪ੍ਰਾਣ) ਸੁਆਸ। ਸਰਬਸੁ=ਸਭ ਕੁਝ। ਰਾਸਿ=ਪੂੰਜੀ, ਸਰਮਾਇਆ।੮।

**ਅਰਥ:** (ਪਰਮਾਤਮਾ ਨੇ) ਕਿਰਪਾ ਕਰਕੇ (ਜਿਸ) ਜੀਵ ਨੂੰ (ਮਾਇਆ ਤੋਂ) ਰਖ ਲਿਆ ਹੈ (ਉਸ ਨੂੰ) ਜਾਣੋ ਸਾਧੂ (ਗੁਰੂ) ਦਾ ਸੰਗ (ਪ੍ਰਾਪਤ ਹੋਇਆ) ਹੈ। (ਉਹ ਮਨੁੱਖ) ਪਰਮਾਤਮਾ ਦਾ ਨਾਮ (ਆਪਣੀ) ਜੀਭ ਨਾਲ ਉਚਾਰਦਾ ਹੈ, ਉਸ ਉਤੇ ਨਾਮ ਦਾ ਮਿੱਠਾ ਗੂੜ੍ਹਾ ਰੰਗ (ਚੜ੍ਹਿਆ ਰਹਿੰਦਾ ਹੈ)।੧।

(ਉਹ ਮਨੁੱਖ ਆਖਦਾ ਹੈ ਕਿ ਪਰਮਾਤਮਾ) ਮੇਰੇ ਮਨ ਦਾ ਸਹਾਰਾ ਹੈ, (ਉਹ ਪ੍ਰਭੂ ਹੀ ਮੇਰਾ) ਮਿੱਤਰ ਹੈ, ਸੱਜਣ ਤੇ ਸਾਥੀ ਹੈ, ਰਿਸ਼ਤੇਦਾਰ ਹੈ, ਅੰਦਰ ਦੀ ਜਾਨਣ ਵਾਲਾ, (ਅਥਵਾ) ਸਭ ਕੁਝ ਜਾਨਣ ਵਾਲਾ ਹੈ।੧।ਰਹਾਉ।

(ਹੇ ਭਾਈ!) ਜਿਸ (ਪ੍ਰਭੂ) ਨੇ ਸੰਸਾਰ ਸਮੁੰਦਰ ਪੈਦਾ ਕੀਤਾ ਹੈ, (ਜਿਸ ਨੇ ਉਸ) ਪ੍ਰਭੂ ਦੀ ਸ਼ਰਣ ਪਕੜੀ ਹੈ। ਗੁਰੂ ਦੀ ਕਿਰਪਾ ਨਾਲ (ਜਿਹੜਾ) ਪ੍ਰਭੂ ਨੂੰ ਸਿਮਰੇ, (ਉਸ ਨੂੰ) ਜਮਦੂਤ ਕੁਝ ਨਹੀਂ ਕਹਿ ਸਕਦਾ।੨।

(ਹੇ ਭਾਈ!) ਜਿਸ (ਹਰੀ ਦੇ) ਦੁਆਰੇ ਤੇ ਮੋਖ (ਮੁਕਤਿ) ਹੈ, (ਉਸ ਮੁਕਤੀ ਦਾ) ਭੰਡਾਰ (ਮਾਨੋ) ਸੰਤਾਂ ਦਾ ਹਿਰਦਾ ਹੈ। (ਉਹ) ਸੁਜਾਣ ਪ੍ਰਭੂ (ਆਤਮਿਕ ਜੀਵਨ) ਜੀਉਣ ਦੀ ਜੁਗਤੀ (ਦਸਦਾ ਹੈ ਅਤੇ) ਸਦਾ ਰਖਿਆ ਕਰਨ ਵਾਲਾ ਹੈ।੩।

(ਹੇ ਭਾਈ!) ਜਿਸ ਦੇ ਮਨ ਵਿਚ (ਪਰਮੇਸ਼ਰ) ਵਸਦਾ ਹੈ (ਉਸ ਦੇ ਸਾਰੇ) ਦੁਖ ਦਰਦ, ਕਲੇਸ਼ ਦੂਰ ਹੋ ਜਾਂਦੇ ਹਨ। ਮੌਤ, ਨਰਕ, ਹੋਰ ਔਖੇ ਥਾਂ, ਮਾਇਆ ਰੂਪੀ ਜ਼ਹਿਰ (ਇਨ੍ਹਾਂ ਵਿਚੋਂ ਕੋਈ ਤੱਤ ਵੀ) ਉਸ ਉਤੇ ਆਪਣਾ ਅਸਰ ਨਹੀਂ ਪਾ ਸਕਦਾ।੪।

(ਹੇ ਭਾਈ!) ਜਿਸ (ਪਰਮੇਸ਼ਰ) ਦੇ ਘਰ ਵਿਚ ਰਿਧੀਆਂ, ਸਿਧੀਆਂ (ਭਾਵ ਕਰਾਮਾਤੀ ਸ਼ਕਤੀਆਂ), ਨੌ-ਨਿਧੀਆਂ ਦੇ ਖਜ਼ਾਨੇ (ਅਤੇ) ਅੰਮ੍ਰਿਤ ਜੀਵਨ ਦੇਣ ਵਾਲੇ (ਨਾਮ-ਜਲ ਦਾ) ਪਰਵਾਹ (ਚਲ ਰਿਹਾ ਹੈ), ਉਹ ਪ੍ਰਭੂ ਜਗਤ ਦੇ ਆਰੰਭ ਵਿਚ, ਅੰਤ ਵਿਚ ਅਤੇ ਵਿਚਕਾਰਲੇ ਸਮੇਂ ਵਿਚ (ਭਾਵ ਹਰ ਸਮੇਂ ਤੇ ਹਰ ਥਾਂ ਤੇ) ਵਿਆਪਕ ਹੈ, ਉਹ (ਪ੍ਰਭੂ, ਸਦਾ ਹੀ) ਉਚਾ, ਅਪਹੁੰਚ ਅਤੇ ਅਥਾਹ ਹੈ।੫।

(ਹੇ ਭਾਈ! ਪੁਗੇ ਹੋਏ) ਸਿੱਧ, ਸਾਧਨਾ ਕਰਨ ਵਾਲੇ, ਦੇਵਤੇ, ਮੁਨੀ ਲੋਕ, ਬੇਦਾਂ ਦਾ ਉਚਾਰਨ ਕਰਨ ਵਾਲੇ (ਪੰਡਤ ਆਦਿ) ਸਾਰੇ ਹੀ ਮਾਲਕ ਦਾ (ਨਾਮ) ਸਿਮਰ ਕੇ ਅਡੋਲ ਅਵਸਥਾ ਵਿਚ (ਉਸ ਆਤਮਿਕ) ਸੁਖ ਦਾ ਅਨੰਦ ਮਾਣਦੇ ਹਨ (ਜਿਸ ਦੇ) ਉਰਾਰ ਪਾਰ ਦਾ (ਕੋਈ ਜੀਵ ਵੀ) ਅੰਤ ਨਹੀਂ ਪਾ ਸਕਦਾ।੬।

(ਹੇ ਭਾਈ!) ਹਿਰਦੇ ਵਿਚ ਪਰਮਾਤਮਾ ਦਾ (ਨਾਮ) ਜਪ ਕੇ ਅਨੇਕਾਂ ਪਾਪ ਇਕ ਛਿਨ ਵਿਚ ਮਿੱਟ ਜਾਂਦੇ ਹਨ (ਅਤੇ ਨਾਮ ਜਪਣ ਵਾਲੇ) ਪਵਿੱਤਰ ਤੋਂ ਭੀ ਮਹਾਂ ਪਵਿੱਤਰ ਹੋ ਜਾਂਦੇ ਹਨ। (ਇਉਂ ਜਾਣੋ ਕਿ) ਉਨ੍ਹਾਂ ਨੇ ਕਰੋੜਾਂ ਦਾਨ ਪੁੰਨ ਤੇ ਇਸ਼ਨਾਨ (ਆਦਿ) ਕਰ ਲਏ ਹਨ।੭।

(ਹੇ ਭਾਈ! ਪਰਮਾਤਮਾ ਦਾ ਨਾਮ ਹੀ) ਸੰਤ ਜਨਾਂ ਦੀ ਪੂੰਜੀ ਹੈ, ਬਲ ਹੈ, ਅਕਲ ਹੈ, ਸੂਝ-ਬੂਝ ਹੈ, ਪ੍ਰਾਣ (ਜਿੰਦ) ਹੈ, (ਨਾਮ ਹੀ ਉਨ੍ਹਾਂ ਦਾ) ਸਭ ਕੁਝ ਹੈ। ਨਾਨਕ ਦੀ ਇਹ ਅਰਦਾਸਿ ਹੈ-ਹੇ ਪ੍ਰਭੂ! ਤੂੰ (ਮੇਰੇ) ਮਨ ਤੋਂ ਇਕ ਨਿਮਖ ਭਰ ਭੀ ਨਾ ਵਿਸਰ।੮।੨।

## ਸਾਰੰਸ਼ ਅੰਤੇ ਸਿਧਾਂਤ

ਜਦੋਂ ਪਰਮੇਸ਼ਰ ਆਪਣੀ ਕਿਰਪਾ ਕਰਦਾ ਹੈ ਤਾਂ ਇਸ ਗੱਲ ਦਾ ਤੱਤ ਗਿਆਨ ਹੋ ਜਾਂਦਾ ਹੈ ਕਿ ਮਨ ਦਾ ਸਹੀ ਟਿਕਾਣਾ (ਟੇਕ), ਸਾਜਨ, ਸਖਾ, ਬੰਧਪ ਕੇਵਲ ਅੰਤਰਜਾਮੀ ਪਰਮੇਸ਼ਰ ਹੈ। ਉਹ ਪਰਮੇਸ਼ਰ ਸਾਰੇ ਸਾਕ ਅੰਗ ਤੇ ਦੋਹਾਂ ਜਹਾਨਾਂ ਦੇ ਸੁਖ ਦੇਣ ਵਾਲਾ ਹੈ। ਉਸ ਪ੍ਰਭੂ ਦੀ ਅਰਾਧਨਾ ਵੱਡੇ ਵੱਡੇ ਰਿਸ਼ੀ, ਮੁਨੀ ਕਰਦੇ ਹਨ ਤੇ ਸੁਖ ਅਨੰਦ ਮਾਣਦੇ ਹਨ। ਉਹ ਪ੍ਰਭੂ ਜਿਸ ਦੇ ਹਿਰਦੇ ਵਿਚ ਵਸ ਜਾਂਦਾ ਹੈ ਉਸ ਨੂੰ ਦੁਖ ਦਰਦ ਕਲੇਸ਼, ਮੌਤ, ਨਰਕ ਤੇ ਵਿਹੁ ਰੂਪ ਮਾਇਆ ਆਦਿ ਕੁਝ ਨਹੀਂ ਪੋਂਹਦੇ। ਜਿਸ ਜੀਵ ਕੋਲ ਹਰੀ ਨਾਮ ਦਾ ਅੰਮ੍ਰਿਤ ਪਰਵਾਹ ਹੈ, ਉਸ ਪਾਸ ਸਮਝ ਕਰਾਮਾਤੀ ਸ਼ਕਤੀਆਂ ਦੇ ਭੰਡਾਰ ਹਨ। ਉਹ ਪ੍ਰਭੂ ਜੋ ਸੰਤਾਂ ਦੇ ਹਿਰਦੇ ਵਿਚ ਵਸਦਾ ਹੈ, ਉਹ ਸਾਧ ਸੰਗਤ ਰਾਹੀਂ ਸਾਡੇ ਅੰਦਰ ਭੀ ਪ੍ਰਗਟ ਹੋ ਸਕਦਾ ਹੈ। ਇਸ ਅਸ਼ਟਪਦੀ ਦੇ ਅੰਤ ਵਿਚ ਗੁਰਦੇਵ ਪਿਤਾ ਜੀ ਨੇ ਅਰਦਾਸਿ ਕਰਨ ਦੀ ਜੋ ਨਿਰਮਲ ਸੇਧ ਬਖਸ਼ੀ ਹੈ, ਆਓ ਅਸੀਂ ਵੀ ਇਸ ਨੂੰ ਨਿਤ ਜੀਵਨ ਦਾ ਅੰਗ ਬਣਾ ਲਈਏ:-

**ਬਲ ਬੁਧਿ ਸੁਧਿ ਪਰਾਣ* ਸਰਬਸੁ, ਸੰਤਨਾ ਕੀ ਰਾਸਿ ॥**
**ਬਿਸਰੁ ਨਾਹੀ ਨਿਮਖ ਮਨ ਤੇ, ਨਾਨਕ ਕੀ ਅਰਦਾਸਿ ॥**

*ਨੋਟ- (ਪੁਰਾਤਨ ਹਥ ਲਿਖਤੀ ਸਰੂਪਾਂ ਵਿਚ 'ਪਰਾਣ' ਦੀ ਥਾਂ 'ਪ੍ਰਾਣ' ਸ਼ੁੱਧ ਰੂਪ ਉਪਲਬਧ ਹੈ)।

**ਮਾਰੂ ਮਹਲਾ ੫ ॥ ਸਸਤ੍ਰਿ ਤੀਖਣਿ ਕਾਟਿ ਡਾਰਿਓ, ਮਨਿ ਨ ਕੀਨੋ ਰੋਸੁ ॥ ਕਾਜੁ ਉਆ ਕੋ ਲੇ ਸਵਾਰਿਓ, ਤਿਲੁ ਨ ਦੀਨੋ ਦੋਸੁ ॥੧॥ ਮਨ ਮੇਰੇ, ਰਾਮ ਰਉ ਨਿਤ ਨੀਤਿ ॥ ਦਇਆਲ ਦੇਵ ਕ੍ਰਿਪਾਲ ਗੋਬਿੰਦ, ਸੁਨਿ ਸੰਤਨਾ ਕੀ ਰੀਤਿ ॥੧॥ਰਹਾਉ॥ ਚਰਣ ਤਲੈ ਉਗਾਹਿ ਬੈਸਿਓ, ਸ੍ਰਮੁ ਨ ਰਹਿਓ ਸਰੀਰ ॥ ਮਹਾ ਸਾਗਰੁ ਨਹ ਵਿਆਪੈ, ਖਿਨਹਿ ਉਤਰਿਓ ਤੀਰਿ ॥੨॥ ਚੰਦਨ ਅਗਰ ਕਪੂਰ ਲੇਪਨ, ਤਿਸੁ ਸੰਗੇ ਨਹੀ ਪ੍ਰੀਤਿ ॥ ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ, ਮਨਿ ਨ ਮਨੀ ਬਿਪਰੀਤਿ ॥੩॥ ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ ॥ ਮਿਤ੍ਰ ਸਤ੍ਰੁ ਨ ਕਛੂ ਜਾਨੈ, ਸਰਬ ਜੀਅ ਸਮਤ ॥੪॥ ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ, ਅੰਧਕਾਰ ਬਿਨਾਸ ॥ ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ, ਮਨਿ ਨ ਭਇਓ ਬਿਖਾਦੁ ॥੫॥ ਸੀਤ ਮੰਦ ਸੁਗੰਧ ਚਲਿਓ, ਸਰਬ ਥਾਨ ਸਮਾਨ ॥ ਜਹਾ ਸਾ ਕਿਛੁ ਤਹਾ ਲਾਗਿਓ, ਤਿਲੁ ਨ ਸੰਕਾ ਮਾਨ ॥੬॥ ਸੁਭਾਇ ਅਭਾਇ ਜੁ ਨਿਕਟਿ ਆਵੈ, ਸੀਤੁ ਤਾ ਕਾ ਜਾਇ ॥ ਆਪ ਪਰ ਕਾ ਕਛੁ ਨਾ ਜਾਣੈ, ਸਦਾ ਸਹਜਿ ਸੁਭਾਇ ॥੭॥ ਚਰਣ ਸਰਣ ਸਨਾਥ ਇਹੁ ਮਨੁ, ਰੰਗਿ ਰਾਤੇ ਲਾਲ ॥ ਗੋਪਾਲ ਗੁਣ ਨਿਤ ਗਾਉ ਨਾਨਕ, ਭਏ ਪ੍ਰਭ ਕਿਰਪਾਲ॥੮॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਨਹਂ, ਖਿਨਹਿੰ, ਜਹਾਂ।

**ਪਦ ਅਰਥ:** ਸਸਤ੍ਰਿ=ਸ਼ਸਤਰ ਨਾਲ। ਤੀਖਣ=ਤੇਜ਼। ਕਾਟਿ ਡਾਰਿਓ=ਕੱਟ ਕੇ ਸੁੱਟ ਦਿੱਤਾ। ਮਨਿ=ਮਨ ਵਿਚ। ਰੋਸੁ=ਗੁੱਸਾ-ਗਿੱਲਾ। ਉਆ ਕੋ=ਉਸ (ਮਨੁੱਖ) ਦਾ। ਤਿਲੁ=ਰੱਤਾ ਭਰ, ਰੰਚਕ ਮਾਤਰ। ਦੋਸੁ=ਦੋਸ਼, ਗਿੱਲਾ।੧। ਰਉ=ਰਵੋ, ਸਿਮਰੋ। ਰੀਤੀ=ਮਰਯਾਦਾ।੧।ਰਹਾਉ।

ਤਲੈ=ਹੇਠਾਂ। ਉਗਾਹਿ=ਦੱਬ ਕੇ। ਬੈਸਿਓ=ਬੈਠ ਗਿਆ। ਸ੍ਰਮੁ=ਥਕਾਵਟ। ਸਰੀਰਿ=ਸਰੀਰ ਵਿਚ। ਨਹ ਵਿਆਪੈ=ਦਬਾਅ ਨਹੀਂ ਪਾ ਸਕਦਾ। ਖਿਨਹਿ=ਇਕ ਖਿਨ ਵਿਚ। ਤੀਰਿ=ਕੰਢੇ ਤੇ।੨।

ਅਗਰ=ਊਦ ਦੀ ਲੱਕੜੀ ਜੋ ਸੁਗੰਧੀ ਵਾਲੀ ਹੁੰਦੀ ਹੈ। ਸੰਗੇ=ਨਾਲ। ਬਿਸਟਾ=ਵਿਸ਼ਟਾ। ਖੋਦਿ=ਖੋਦ ਕੇ, ਪੁੱਟ ਕੇ। ਬਿਪਰੀਤਿ=ਉਲਟੀ ਰੀਤਿ।੩।

ਸੁਕ੍ਰਿਤ=ਚੰਗਾ, ਸ੍ਰੇਸ਼ਟ। ਸੰਲਗਨ=ਇਕੋ ਜਿਹਾ ਲਗਾ ਹੋਇਆ ਹੈ। ਸੁਖ ਛਤ੍ਰ=ਸੁੱਖਾਂ ਦਾ ਛੱਤਰ। ਸਤ੍ਰ=ਵੈਰੀ। ਸਮਤ=ਇਕ ਸਮਾਨ, ਬਰਾਬਰ ਦਾ।੪।

ਪ੍ਰਗਾਸੁ=ਚਾਨਣਾ। ਪ੍ਰਚੰਡ=ਬਹੁਤ ਤੇਜ਼। ਅੰਧਕਾਰ ਬਿਨਾਸ=ਹਨੇਰਾ ਦੂਰ ਕਰਦਾ ਹੈ। ਪਵਿਤਰ=ਚੰਗਿਆਂ ਨੂੰ। ਅਪਵਿਤ੍ਰਹ=ਮੰਦਿਆਂ ਨੂੰ। ਕਿਰਣ=ਕਿਰਣਾਂ। ਲਾਗੇ=ਲਗਦੀਆਂ ਹਨ। ਬਿਖਾਦੁ=ਦੁੱਖ।੫।

ਸੀਤ=ਠੰਢੀ। ਮੰਦ=ਹੋਲੀ ਹੋਲੀ। ਸਮਾਨ=ਇਕੋ ਜਿਹੀ। ਜਹਾ=ਜਿੱਥੇ ਭੀ। ਸਾ=ਸੀ। ਸੰਕਾ=ਸ਼ੰਕਾ, ਭਰਮ। ਨ ਮਾਨ=ਨਹੀਂ ਮੰਨਦੀ।੬।

ਸੁਭਾਇ=ਚੰਗੀ ਭਾਵਨਾ ਨਾਲ। ਅਭਾਇ=ਮੰਦ ਭਾਵਨਾ ਨਾਲ। ਜੁ=ਜਿਹੜਾ। ਨਿਕਟਿ=ਨੇੜੇ। ਸੀਤੁ=ਠੰਢੀ। ਆਪ=ਆਪਣਾ। ਪਰ ਕਾ=ਪਰਾਇਆ।੭।

ਸਨਾਥ=ਮਾਲਕ ਵਾਲੇ। ਰੰਗਿ=ਪਿਆਰ ਵਿਚ। ਰਾਤੇ=ਰੰਗੇ ਹੋਏ।੮।

**ਅਰਥ:** (ਹੇ ਭਾਈ! ਜਿਸ ਕਿਸੇ ਮਨੁੱਖ ਨੇ) ਤੇਜ਼ ਸਸ਼ਤਰ (ਕੁਹਾੜੇ, ਕਲਵੱਤ੍ਰ ਆਦਿ ਨਾਲ ਰੁੱਖ) ਕੱਟ ਕੇ (ਧਰਤੀ ਤੇ ਸੁੱਟ ਦਿੱਤਾ ਪਰ ਉਸ ਰੁੱਖ ਨੇ ਆਪਣੇ) ਮਨ ਵਿਚ ਗੁੱਸਾ ਨਹੀਂ ਕੀਤਾ। (ਸਗੋਂ ਰੁੱਖ ਨੂੰ ਕੱਟਣ ਵਾਲੇ) ਉਸ (ਮਨੁੱਖ) ਦਾ ਕੰਮ ਸਵਾਰ ਦਿੱਤਾ ਅਤੇ ਉਸਨੂੰ ਰੰਚਕ ਮਾਤਰ ਵੀ ਦੋਸ਼ ਨਹੀਂ ਦਿੱਤਾ (ਇਸ ਤਰ੍ਹਾਂ ਹੀ ਸੰਤ ਜਨਾਂ ਦਾ ਸੁਭਾਉ ਹੈ ਉਨ੍ਹਾਂ ਨੂੰ ਭਾਵੇਂ ਕੋਈ ਭਲਾ ਕਹੇ ਜਾਂ ਬੁਰਾ ਕਹੇ, ਉਹ ਪਰਵਾਹ ਨਹੀਂ ਕਰਦੇ)।੧।

(ਹੇ ਮੇਰੇ ਮਨ! ਤੂੰ) ਪਰਮੇਸ਼ਰ ਨੂੰ ਸਦਾ ਹੀ ਸਿਮਰਦਾ ਰਹੁ। (ਉਹ ਪਰਮੇਸ਼ਰ ਜੋ) ਦਇਆ ਦਾ ਘਰ, ਪ੍ਰਕਾਸ਼ ਰੂਪ ਪ੍ਰਿਥਵੀ ਦਾ ਮਾਲਕ ਤੇ ਕਿਰਪਾਲੂ ਹੈ, (ਤੂੰ ਉਸ ਵਾਹਿਗੁਰੂ ਜੀ ਦੇ) ਸੰਤਾਂ ਦੀ (ਜੀਵਨ) ਮਰਯਾਦਾ ਸੁਣ।੧।ਰਹਾਉ।

(ਹੇ ਮੇਰੇ ਮਨ!) ਜਿਹੜਾ ਮਨੁੱਖ ਬੇੜੀ ਨੂੰ (ਆਪਣੇ) ਪੈਰਾਂ ਹੇਠ ਦਬਾ ਕੇ (ਉਸ ਵਿਚ) ਬੈਠ ਗਿਆ। (ਉਸ ਦੇ) ਸਰੀਰ ਦਾ (ਸਾਰਾ) ਥਕੇਵਾਂ ਮੁਕ ਗਿਆ। (ਫਿਰ ਉਸ ਉਤੇ) ਵੱਡਾ ਸਮੁੰਦਰ ਵੀ (ਆਪਣਾ ਅਸਰ ਨਹੀਂ ਪਾ ਸਕਦਾ, ਕਿਉਂਕਿ (ਬੇੜੀ ਵਿਚ ਬੈਠ ਕੇ ਉਹ) ਛਿਨ ਮਾਤਰ ਵਿਚ (ਦਰਿਆ ਦੇ) ਪਾਰਲੇ ਕੰਢੇ ਜਾ ਉਤਰਿਆ।੨।

(ਹੇ ਮੇਰੇ ਮਨ! ਕੋਈ ਮਨੁੱਖ ਜਿਵੇਂ) ਚੰਦਨ, ਊਦ ਦੀ ਲੱਕੜ (ਮੁਸ਼ਕ) ਕਪੂਰ (ਆਦਿ ਸੁਗੰਧੀਆਂ ਨਾਲ ਧਰਤੀ ਤੇ) ਲੇਪਣ ਕਰਦਾ ਹੈ (ਪਰ ਧਰਤੀ) ਉਸ (ਮਨੁੱਖ) ਨਾਲ ਪ੍ਰੀਤ ਨਹੀਂ ਕਰਦੀ। (ਜੇ ਕੋਈ ਮਨੁੱਖ ਧਰਤੀ ਉਤੇ) ਵਿਸ਼ਟਾ ਤੇ ਮੂਤਰ (ਕਰਦਾ ਹੈ) ਪਟ ਕੇ (ਉਸ ਨੂੰ) ਰਤਾ ਰਤਾ ਕਰਦਾ ਹੈ (ਪ੍ਰੰਤੂ ਧਰਤੀ ਆਪਣੇ) ਮਨ ਵਿਚ ਬੁਰਾ ਨਹੀਂ ਮਨਾਂਦੀ (ਇਸੇ ਤਰ੍ਹਾਂ ਹੀ ਸੰਤ ਜਨਾਂ ਦੀ ਜੀਵਨ ਮਰਯਾਦਾ ਹੈ)।੩।

(ਹੇ ਭਾਈ! ਸੁਣ ਜਿਵੇਂ ਕੋਈ) ਉਚਾ ਹੋਂਵੇ ਭਾਵੇਂ ਨੀਵਾਂ ਹੋਵੇ, (ਕੋਈ) ਵਿਕਾਰ (ਬੁਰਾਈ) ਕਰੇ (ਜਾਂ) ਭਲਾਈ ਕਰੇ (ਆਕਾਸ਼ ਸਭ ਨਾਲ) ਇਕੋ ਜਿਹਾ ਲੱਗਾ ਰਹਿੰਦਾ ਹੈ ਸਭ ਵਾਸਤੇ ਸੁੱਖ ਦਾ ਛੱਤਰ (ਆਸਰਾ) ਬਣਿਆ ਰਹਿੰਦਾ ਹੈ। (ਉਹ) ਮਿੱਤਰ ਦੁਸ਼ਮਨ ਕੁਝ ਨਹੀਂ ਜਾਣਦਾ ਸਾਰੇ ਜੀਆਂ ਲਈ ਇਕ ਸਮਾਨ ਹੁੰਦਾ ਹੈ। (ਇਸ ਤਰ੍ਹਾਂ ਸੰਤ ਸਭ ਲਈ ਸੁਖ ਦਾ ਸਾਇਆ ਬਣੇ ਰਹਿੰਦੇ ਹਨ)।੪।

(ਹੇ ਭਾਈ! ਜਿਵੇਂ ਸੂਰਜ) ਤੇਜ਼ ਪ੍ਰਕਾਸ਼ ਕਰਕੇ (ਆਕਾਸ਼ ਵਿਚ) ਪ੍ਰਗਟ ਹੋਇਆ (ਅਤੇ) ਹਨੇਰੇ ਦਾ ਨਾਸ਼ ਕਰ ਦਿੱਤਾ, ਚੰਗੇ ਮੰਦੇ (ਸਭ ਜੀਆਂ ਉਤੇ ਸੂਰਜ ਦੀਆਂ) ਕਿਰਨਾਂ ਪਈਆਂ ਹਨ, (ਪਰ ਸੂਰਜ ਨੇ ਵੀ ਆਪਣੇ ਮਨ ਵਿਚ (ਰਤਾ ਭਰ) ਦੁੱਖ (ਮਹਿਸੂਸ ਨਹੀਂ) ਕੀਤਾ (ਸਭ ਦਾ ਭਲਾ ਕੀਤਾ ਹੈ, ਇਸੇ ਤਰ੍ਹਾਂ ਹੀ ਸੰਤ ਜਨ ਪਰਉਪਕਾਰੀ ਹੁੰਦੇ ਹਨ)।੫।

(ਹੇ ਭਾਈ! ਜਿਵੇਂ) ਠੰਢੀ (ਹਵਾ) ਸੁਗੰਧੀ ਨਾਲ ਭਰੀ ਹੋਈ ਹੋ ਕੇ ਹੌਲੀ ਹੌਲੀ ਇਕੋ ਜਿਹੀ ਚਲਦੀ ਹੈ, ਸਭ ਥਾਵਾਂ ਤੇ ਇਕੋ ਜਿਹੀ ਚਲਦੀ ਹੈ। ਜਿਥੇ ਵੀ (ਕੋਈ) ਚੀਜ਼ (ਚੰਗੀ ਜਾਂ ਮੰਦੀ) ਉਥੇ ਜਾ ਲਗਦੀ ਹੈ ਰਤਾ ਭਰ ਵੀ ਸ਼ੰਕਾ ਨਹੀਂ ਮੰਨਦੀ। (ਇਸੇ ਤਰ੍ਹਾਂ ਸੰਤ ਸਭ ਨੂੰ ਨਾਮ ਦੀ ਸੁਗੰਧੀ ਵੰਡਦੇ ਹਨ ਉਹ ਊਚੀ ਨੀਵੀ ਜਾਤਿ ਨਹੀਂ ਵੇਖਦੇ)।੬।

(ਹੇ ਭਾਈ! ਜਿਵੇਂ) ਚੰਗੇ ਸੁਭਾਅ ਵਾਲਾ ਜਾਂ ਮਾੜੇ ਸੁਭਾਅ ਵਾਲਾ (ਕੋਈ ਜੀਵ ਵੀ ਅੱਗ ਦੇ) ਨੇੜੇ ਆਉਂਦਾ ਹੈ ਉਸ ਦਾ ਪਾਲਾ ਦੂਰ ਹੋ ਜਾਂਦਾ ਹੈ। (ਉਹ ਅੱਗ) ਆਪਣਾ ਜਾਂ ਪਰਾਇਆ ਕੁਝ ਨਹੀਂ ਜਾਣਦੀ ਸਦਾ ਹੀ ਸਹਜ ਸੁਭਾਅ ਵਿਚ (ਸਮਾਨਤਾ ਤੇ ਅਡੋਲਤਾ ਵਿਚ) ਰਹਿੰਦੀ ਹੈ। (ਇਸੇ ਤਰ੍ਹਾਂ ਸੰਤ ਜਨ ਸਭ ਦਾ ਭਲਾ ਮਨਾਉਂਦੇ ਹਨ ਕਿਸੇ ਨਾਲ ਨਫਰਤ ਨਹੀਂ ਕਰਦੇ ਹਨ)।੭।

(ਹੇ ਭਾਈ! ਜਿਹੜੇ ਸੰਤ) ਪਰਮਾਤਮਾ ਦੀ ਚਰਨ ਸ਼ਰਨ ਵਿਚ ਆ ਜਾਂਦੇ ਹਨ (ਉਹ) ਮਾਲਕ ਵਾਲੇ ਬਣ ਜਾਂਦੇ ਹਨ (ਉਨ੍ਹਾਂ ਦਾ) ਮਨ ਪਰਮੇਸ਼ਰ ਦੇ ਪ੍ਰੇਮ ਵਿਚ ਰੰਗਿਆ ਜਾਂਦਾ ਹੈ। ਨਾਨਕ (ਗੁਰੂ ਜੀ) ਮਨ ਨੂੰ ਆਦੇਸ਼ ਦਿੰਦੇ ਹਨ ਕਿ ਹੇ ਮਨ! (ਉਹ) ਸੰਤ ਗੋਪਾਲ ਪ੍ਰਭੂ ਦੇ ਗੁਣ ਹਰ ਰੋਜ਼ ਗਾਂਦੇ ਹਨ (ਇਸ ਲਈ) ਪ੍ਰਭੂ ਜੀ ਉਨ੍ਹਾਂ ਤੇ ਕਿਰਪਾਲੂ ਹੁੰਦੇ ਹਨ, (ਇਸ ਲਈ ਤੂੰ ਵੀ ਉਸ ਪਰਮੇਸ਼ਰ ਦੇ) ਗੁਣ ਸਦਾ ਹੀ ਗਾਉਂਦਾ ਰਹੁ।੮।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸੰਤਾਂ ਦੀ ਜੀਵਨ-ਜੁਗਤੀ, (ਜੀਵਨ-ਮਰਯਾਦਾ) ਭਰੀ ਹੋਈ ਹੈ। ਅਜਿਹੀ ਰਹਿਣੀ ਵਾਲੇ ਸੰਤਾਂ ਦੀ ਸੰਗਤ ਰਾਹੀਂ ਹਰੀ ਦਾ ਮੇਲ ਹੁੰਦਾ ਹੈ। ਅਜਿਹੇ ਸੰਤਾਂ ਵਿਚ ਰੁਖ, ਬੇੜੀ, ਧਰਤੀ, ਆਕਾਸ਼, ਸੂਰਜ, ਹਵਾ, ਅੱਗ ਵਾਲੇ ਗੁਣ (ਧੀਰਜ, ਸਮਾਨ ਦ੍ਰਿਸ਼ਟੀ, ਬੁਰੇ ਨਾਲ ਭਲਾ ਕਰਨਾ ਆਦਿ) ਹੁੰਦੇ ਹਨ। '...ਸੁਨਿ ਸੰਤਨਾ ਕੀ ਰੀਤਿ' ਰਹਾਉ ਵਾਲੀ ਪੰਕਤੀ ਪੜ੍ਹਿਆਂ ਹੀ ਰਬੀ-ਸੰਤਾਂ ਦੇ ਪ੍ਰਤੱਖ ਦਰਸ਼ਨ ਹੋ ਜਾਂਦੇ ਹਨ। ਜੇ ਅਜਿਹੀ ਰਹਿਣੀ ਰਹਿਤ ਦਾ ਹੋਰ ਵੇਰਵਾ ਵੇਖਣਾ ਹੋਵੇ ਤਾਂ ਪੜ੍ਹੋ ਸੁਖਮਨੀ ਸਾਹਿਬ ਦੀ ਅਠਵੀਂ ਅਸ਼ਟਪਦੀ ਦੀ ਪਹਿਲੀ ਪਉੜੀ:-

**ਬ੍ਰਹਮ ਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ ਕਮਲ ਅਲੇਪ॥** [ਪੰਨਾ ੨੭੨

ਗੁਰੂ ਅਰਜਨ ਦੇਵ ਜੀ ਨੇ ਇਕੋ ਪੰਕਤੀ ਵਿਚ ਸੰਤਾਂ ਦੀ ਰਹਿਣੀ ਦੇ ਦਰਸ਼ਨ ਕਰਵਾ ਦਿੱਤੇ ਹਨ:-

**ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ ॥**

**ਕਥਾ ਕੀਰਤਨੁ ਆਨੰਦ ਮੰਗਲ ਧੁਨਿ ਪੂਰਿ ਰਹੀ ਦਿਨਸੁ ਅਰੁ ਰਾਤਿ॥ [ਪੰਨਾ ੮੨੦**

**ਮਾਰੂ ਮਹਲਾ ੫ ਘਰੁ ੪ ਅਸਟਪਦੀਆ ॥**

**ੴ ਸਤਿਗੁਰ ਪ੍ਰਸਾਦਿ ॥ ਚਾਦਨਾ ਚਾਦਨੁ ਆਂਗਨਿ, ਪ੍ਰਭ ਜੀਉ ਅੰਤਰਿ ਚਾਦਨਾ ॥੧॥ ਆਰਾਧਨਾ ਅਰਾਧਨੁ ਨੀਕਾ, ਹਰਿ ਹਰਿ ਨਾਮੁ ਅਰਾਧਨਾ ॥੨॥ ਤਿਆਗਨਾ ਤਿਆਗਨੁ ਨੀਕਾ, ਕਾਮੁ ਕ੍ਰੋਧੁ ਲੋਭ ਤਿਆਗਨਾ ॥੩॥ ਮਾਗਨਾ ਮਾਗਨੁ ਨੀਕਾ, ਹਰਿ ਜਸੁ ਗੁਰ ਤੇ ਮਾਗਨਾ ॥੪॥ ਜਾਗਨਾ ਜਾਗਨੁ ਨੀਕਾ, ਹਰਿ ਕੀਰਤਨ ਮਹਿ ਜਾਗਨਾ ॥੫॥ ਲਾਗਨਾ ਲਾਗਨੁ ਨੀਕਾ, ਗੁਰ ਚਰਣੀ ਮਨੁ ਲਾਗਨਾ ॥੬॥ ਇਹ ਬਿਧਿ ਤਿਸਹਿ ਪਰਾਪਤੇ, ਜਾ ਕੈ ਮਸਤਕਿ ਭਾਗਨਾ ॥੭॥ ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ, ਜੋ ਪ੍ਰਭ ਕੀ ਸਰਨਾਗਨਾ ॥੮॥੧॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਾਂਦਨਾਂ, ਚਾਂਦਨ, ਮਾਂਗਨਾਂ, ਮਹਿਂ, ਤਿਸਹਿਂ।

**ਪਦ ਅਰਥ:** ਚਾਦਨਾ ਚਾਦਨੁ=ਚਾਨਣੇ ਵਿਚੋਂ ਚਾਨਣ। ਆਂਗਨਿ=ਹਿਰਦੇ ਰੂਪ ਵਿਹੜੇ ਵਿਚ। ਪ੍ਰਭ ਜੀਉ=ਪ੍ਰਭੂ ਜੀ ਦਾ (ਨਾਮ)। ਅੰਤਰਿ=(ਹਿਰਦੇ) ਅੰਦਰ।੧। ਆਰਾਧਨਾ=ਸਿਮਰਨ ਕਰਨਾ। ਨੀਕਾ=ਚੰਗਾ। ਤਿਆਗਨਾ ਤਿਆਗਨੁ=ਤਿਆਗਾਂ ਵਿਚੋਂ ਤਿਆਗ।੨। ਮਾਗਨਾ ਮਾਗਨੁ=ਮੰਗਣ ਵਿਚੋਂ ਮੰਗਣਾ।੩। ਜਾਗਨਾ ਜਾਗਨੁ=ਜਾਗਣ ਵਿਚੋਂ ਜਾਗਣਾ।੪। ਲਾਗਨਾ ਲਾਗਨੁ=(ਕਿਸੇ ਪਾਸ) ਲਗਣ ਚੋਂ (ਵਧੀਆ) ਲਗਣਾ।੫। ਬਿਧਿ=ਜੁਗਤੀ। ਤਿਸਹਿ=ਉਸ ਨੂੰ। ਮਸਤਕਿ ਭਾਗਨਾ=ਮੱਥੇ ਉਤੇ ਭਾਗ। ਸਰਨਾਗਨਾ=ਸ਼ਰਨ ਆਉਂਦਾ ਹੈ।

**ਅਰਥ:** (ਹੇ ਭਾਈ!) ਚਾਨਣੇ ਵਿਚੋਂ ਅਸਲ ਚਾਨਣ ਉਹ ਹੈ (ਜਿਸ ਨਾਲ) ਹਿਰਦੇ ਰੂਪ ਵਿਹੜੇ ਵਿਚ ਪ੍ਰਭੂ ਜੀ ਦਾ (ਨਾਮ) ਪ੍ਰਕਾਸ਼ ਹੋ ਜਾਂਦਾ ਹੈ।੧।

(ਹੇ ਭਾਈ! ਸਾਰੇ) ਸਿਮਰਨਾਂ ਵਿਚੋਂ (ਉਹ) ਸਿਮਰਨ ਚੰਗਾ ਹੈ (ਜੋ) ਹਰੀ ਦਾ ਨਾਮ ਸਿਮਰਨਾ ਹੈ।੨।

(ਹੇ ਭਾਈ! ਸਾਰੇ) ਤਿਆਗਾਂ ਚੋਂ ਚੰਗਾ ਤਿਆਗਣਾ (ਉਹ ਹੈ) ਜੋ ਕਾਮ, ਕ੍ਰੋਧ, ਲੋਭ, ਮੋਹ ਆਦਿ ਵਿਕਾਰਾਂ ਨੂੰ ਤਿਆਗਣਾ ਹੈ।੩।

(ਹੇ ਭਾਈ! ਹਰ ਪ੍ਰਕਾਰ ਦੀ ਮੰਗ) ਮੰਗਣ ਵਿਚੋਂ (ਉਹ) ਮੰਗਣਾ ਚੰਗਾ ਹੈ (ਜਿਹੜਾ) ਗੁਰੂ ਪਾਸੋਂ ਹਰੀ ਦੀ ਸਿਫਤਿ (ਸਲਾਹ ਦਾ ਖ਼ੈਰ) ਮੰਗਣਾ ਹੈ।੪।

(ਹੇ ਭਾਈ!) ਸਭ ਤਰ੍ਹਾਂ ਦੇ ਜਾਗਣ ਨਾਲੋਂ (ਉਹ) ਜਾਗਣਾ ਚੰਗਾ ਹੈ(ਜੋ) ਹਰੀ ਦੇ (ਅੰਮ੍ਰਿਤ) ਕੀਰਤਨ ਵਿਚ ਜਾਗਣਾ ਹੈ।੫।

(ਹੇ ਭਾਈ!) ਸਾਰੇ ਪਾਸੇ ਲਗਣ ਨਾਲੋਂ (ਭਾਵ ਰੁਝੇਵਿਆਂ ਵਿਚ ਫਸਣ ਨਾਲੋਂ ਉਹ) ਲਗਣਾ ਚੰਗਾ ਹੈ ਜੋ ਗੁਰੂ ਦੇ ਚਰਨਾਂ ਵਿਚ ਮਨ ਨੂੰ ਲਾਉਣਾ (ਭਾਵ ਜੋੜਨਾ, ਇਕਾਗਰ ਕਰਨਾ ਹੈ)।੬।

(ਹੇ ਭਾਈ!) ਇਹ ਜੁਗਤੀ ਉਸੇ (ਮਨੁੱਖ) ਨੂੰ ਪ੍ਰਾਪਤ ਹੁੰਦੀ ਹੈ ਜਿਸ ਦੇ ਮੱਥੇ ਉਤੇ (ਸ੍ਰੇਸ਼ਟ) ਭਾਗ ਹੋਣ।੭।

ਨਾਨਕ! ਆਖ ਕਿ ਉਸ ਮਨੁੱਖ ਦਾ ਸਭ ਕੁਝ (ਭਾਵ ਹਰ ਪ੍ਰਕਾਰ ਦਾ ਕੀਤਾ) ਕੰਮ ਚੰਗਾ (ਹੋ ਜਾਂਦਾ ਹੈ) ਜੋ ਪ੍ਰਭੂ ਦੀ ਸ਼ਰਨ ਆ ਜਾਂਦਾ ਹੈ।:੮।੧।੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਕਾਮ, ਕ੍ਰੋਧ, ਲੋਭ ਆਦਿ ਛੱਡਣ ਤੇ ਜ਼ੋਰ ਦਿੱਤਾ ਹੈ। ਹਰੀ ਦਾ ਜਸ ਮੰਗਣਾ, ਹਰੀ ਕੀਰਤਨ ਵਿਚ ਜਾਗਣਾ, ਗੁਰ ਦੇ ਚਰਨਾਂ ਵਿਚ ਮਨ ਲਗਣਾ, ਇਹਨਾਂ ਦੈਵੀ ਗੁਣਾਂ ਨੂੰ ਗ੍ਰਹਿਣ ਕਰਨ ਦਾ ਆਦੇਸ਼ ਦਿੱਤਾ ਹੈ। ਗੁਰੂ ਦੀ ਸ਼ਰਨ ਵਿਚ ਬੈਠ ਕੇ, ਗੁਰੂ ਦੀ ਸੰਗਤ ਨਾਲ ਮਿਲ ਕੇ ਪਰਮੇਸ਼ਰ ਦੇ ਗੁਣ ਗਾਉਣੇ, ਦਿਲ ਦੇ ਅੰਦਰ ਰਬੀ-ਜੋਤਿ ਦੇ ਦਰਸ਼ਨ ਤੇ ਹਰੀ ਦਾ ਸਿਮਰਨ ਕਰਨਾ ਜੀਵਨ ਦੀ ਸਭ ਤੋਂ ਸ੍ਰੇਸ਼ਟ ਘਾਲ ਹੈ।

ਕਾਮ, ਕ੍ਰੋਧ, ਲੋਭ, ਮੋਹ ਆਦਿ ਸਾਡੇ ਜੀਵਨ ਨੂੰ ਵਿਗਾੜਨ ਵਾਲੇ ਹਨ ਜਦੋਂ ਕਿ ਗੁਰੂ ਦੀ ਸੰਗਤ ਵਿਚ ਪਰਮੇਸ਼ਰ ਦੇ ਗੁਣ ਗਾਉਣੇ, ਨਾਮ ਸਿਮਰਨ ਕਰਨਾ ਆਦਿ ਗੁਣਾਂ ਦੀ ਪ੍ਰਾਪਤੀ ਬਹੁਤ ਵਡੇਭਾਗਾਂ ਦੀ ਨਿਸ਼ਾਨੀ ਹੈ। ਇਸ ਸ਼ਬਦ ਵਿਚ 'ਰਹਾਉ' ਨਹੀਂ, ਜਿਸ ਤੋਂ ਇਹ ਗੱਲ ਅਨੁਭਵ ਹੁੰਦੀ ਹੈ ਜਿਵੇਂ ਕਿ ਇਸ ਸ਼ਬਦ ਦੀ ਹਰੇਕ ਪੰਕਤੀ ਹੀ 'ਰਹਾਉ' ਦੀ ਪ੍ਰਤੀਕ ਹੋਵੇ।

**ਮਾਰੂ ਮਹਲਾ ੫ ॥ ਆਉ ਜੀ, ਤੂ ਆਉ ਹਮਾਰੈ, ਹਰਿ ਜਸੁ ਸ੍ਰਵਨ ਸੁਨਾਵਨਾ ॥੧॥ ਰਹਾਉ ॥ ਤੁਧੁ ਆਵਤ ਮੇਰਾ ਮਨੁ ਤਨੁ ਹਰਿਆ, ਹਰਿ ਜਸੁ ਤੁਮ ਸੰਗਿ ਗਾਵਨਾ ॥੨॥ ਸੰਤ ਕ੍ਰਿਪਾ ਤੇ ਹਿਰਦੈ ਵਾਸੈ, ਦੂਜਾ ਭਾਉ ਮਿਟਾਵਨਾ ॥੨॥ ਭਗਤ ਦਇਆ ਤੇ ਬੁਧਿ ਪਰਗਾਸੈ, ਦੁਰਮਤਿ ਦੂਖ ਤਜਾਵਨਾ ॥੩॥ ਦਰਸਨੁ ਭੇਟਤ ਹੋਤ ਪੁਨੀਤਾ, ਪੁਨਰਪਿ ਗਰਭਿ ਨ ਪਾਵਨਾ ॥੪॥ ਨਉਨਿਧਿ ਰਿਧਿ ਸਿਧਿ ਪਾਈ, ਜੋ ਤੁਮਰੈ ਮਨਿ ਭਾਵਨਾ ॥੫॥ ਸੰਤ ਬਿਨਾ ਮੈ ਥਾਉ ਨ ਕੋਈ, ਅਵਰ ਨ ਸੂਝੈ ਜਾਵਨਾ ॥੬॥ ਮੋਹਿ ਨਿਰਗੁਨ ਕਉ ਕੋਇ ਨ ਰਾਖੈ, ਸੰਤਾ ਸੰਗਿ ਸਮਾਵਨਾ ॥੭॥ ਕਹੁ ਨਾਨਕ ਗੁਰਿ ਚਲਤੁ ਦਿਖਾਇਆ, ਮਨ ਮਧੇ ਹਰਿ ਹਰਿ ਰਾਵਨਾ ॥੮॥੨॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਉਂਨਿਧਿ, ਬਿਨਾਂ, ਮੈਂ, ਸੰਤਾਂ, ਰਾਵਨਾਂ।

**ਪਦ ਅਰਥ:** ਹਮਾਰੈ=ਮੇਰੇ ਪਾਸ, ਮੇਰੇ ਹਿਰਦੇ ਰੂਪੀ ਘਰ ਵਿਚ। ਸ੍ਰਵਨ=ਕੰਨਾਂ ਨਾਲ।੧।ਰਹਾਉ। ਹਰਿਆ=ਹਰਾ ਭਰਾ, ਆਤਮਿਕ ਖੇੜੇ ਨਾਲ। ਤੁਮ ਸੰਗਿ=ਤੁਹਾਡੇ ਨਾਲ, ਤੁਹਾਡੀ ਸੰਗਤ ਵਿਚ।੧।

ਦੂਜਾ ਭਾਉ=(ਪ੍ਰਭੂ ਤੋਂ ਬਿਨਾ) ਦੂਜੇ ਦਾ ਪਿਆਰ। ਮਿਟਾਵਨਾ=ਦੂਰ ਕਰਨਾ।੨।

ਭਗਤ ਦਇਆ ਤੇ=ਭਗਤਾਂ ਦੀ ਦਇਆ ਤੋਂ। ਬੁਧਿ ਪਰਗਾਸੈ=ਬੁਧੀ ਨੂੰ ਆਤਮਿਕ ਦਾ ਜੀਵਨ ਚਾਨਣ ਮਿਲਦਾ ਹੈ। ਦੁਰਮਤਿ=ਖੋਟੀ ਮਤਿ। ਦੂਖ=ਦੋਸ਼, ਬਿਕਾਰ। ਪੁਨੀਤਾ=ਪਵਿੱਤਰ। ਪੁਨਰਪਿ=ਫਿਰ, ਮੁੜ ਕੇ। ਗਰਭਿ=(ਗਰਭ ਜੂਨੀ) ਵਿਚ।੪।

ਨਉ ਨਿਧਿ=ਨੌਂ ਖਜ਼ਾਨੇ। ਰਿਧਿ ਸਿਧਿ=ਕਰਾਮਾਤੀ ਸ਼ਕਤੀਆਂ। ਭਾਵਨਾ=ਚੰਗਾ ਲਗਣਾ ਹੈ।੫।

ਥਾਉ=ਟਿਕਾਣਾ। ਅਵਰੁ ਨ ਸੂਝੈ ਜਾਵਨਾ=ਹੋਰ ਜਾਣਾ ਨਹੀਂ ਸੁਝਦਾ।੬।

ਮੋਹਿ=ਮੈਨੂੰ। ਨਿਰਗੁਨ=ਗੁਣ ਹੀਣ। ਸਮਾਵਨਾ=ਇਕ-ਮਿਕ ਹੋਣਾ।੭।

ਗੁਰਿ=ਗੁਰੂ ਨੇ। ਚਲਤੁ=ਕੌਤਕ। ਮਧੇ=ਵਿਚ। ਰਾਵਨਾ=ਆਨੰਦ ਮਾਣਨਾ।੮।

**ਅਰਥ:** ਹੇ (ਸੰਤ ਗੁਰੂ ਜੀਉ! ਤੁਸੀਂ) ਮੇਰੇ (ਹਿਰਦੇ ਘਰ ਵਿਚ) ਆਓ (ਅਤੇ ਮੇਰੇ) ਕੰਨਾਂ ਵਿਚ ਪਰਮਾਤਮਾ ਦਾ ਜਸ (ਕੀਰਤਨ) ਸੁਣਾਓ ਜੀ।੧।ਰਹਾਉ।

(ਹੇ ਪਿਆਰੇ ਜੀਓ!) ਤੁਹਾਡੇ ਆਇਆਂ ਮੇਰਾ ਮਨ ਤਨ ਹਰਾ (ਭਾਵ ਪ੍ਰਸੰਨ) ਹੁੰਦਾ ਹੈ, ਤੁਹਾਡੇ ਨਾਲ (ਮਿਲ ਕੇ) ਪਰਮਾਤਮਾ ਦਾ ਜਸ (ਗਾਉਣਾ ਮੈਨੂੰ ਬਹੁਤ ਚੰਗਾ ਲਗਦਾ ਹੈ)।੧।

(ਹੇ ਭਾਈ!) ਸੰਤ (ਗੁਰੂ) ਦੀ ਕਿਰਪਾ ਨਾਲ (ਪਰਮੇਸ਼ਰ) ਹਿਰਦੇ ਵਿਚ ਵਸਦਾ ਹੈ (ਅਤੇ) ਇਸ ਤਰ੍ਹਾਂ ਦ੍ਵੈਤ ਭਾਵ ਦੂਰ ਕੀਤਾ ਜਾ ਸਕਦਾ ਹੈ।੨।

(ਹੇ ਭਾਈ! ਪ੍ਰਭੂ ਦੇ) ਭਗਤਾਂ ਦੀ ਦਇਆ ਨਾਲ ਬੁਧੀ ਵਿਚ (ਆਤਮਿਕ) ਚਾਨਣ ਹੁੰਦਾ ਹੈ, (ਜਿਸ ਦੀ ਬਰਕਤ ਨਾਲ) ਖੋਟੀ ਮਤਿ ਤੇ ਸਾਰੇ ਦੁੱਖਾਂ ਦਾ ਤਿਆਗ ਹੋ ਜਾਂਦਾ ਹੈ।੩।

(ਹੇ ਭਾਈ!) ਸੰਤ ਗੁਰੂ ਦਾ ਦਰਸ਼ਨ ਕੀਤਿਆਂ ਪਵਿੱਤਰ ਹੋ ਜਾਈਦਾ ਹੈ ਫਿਰ ਇਸ (ਜੀਵ ਨੂੰ) ਗਰਭ (ਜੂਨੀਆਂ) ਵਿਚ ਨਹੀਂ ਪਾਇਆ ਜਾਂਦਾ।੪।

(ਹੇ ਪ੍ਰਭੂ!) ਜੋ (ਜੀਵ) ਤੁਹਾਡੇ ਮਨ ਨੂੰ ਪਿਆਰਾ ਲੱਗ ਗਿਆ ਹੈ, (ਉਸ ਨੇ ਮਾਨੋ) ਰਿਧੀ ਸਿਧੀ (ਕਰਾਮਾਤੀ ਸ਼ਕਤੀਆਂ ਦੇ) ਸਾਰੇ ਖਜ਼ਾਨੇ ਪ੍ਰਾਪਤ ਕਰ ਲਏ ਹਨ।੫।

(ਹੇ ਭਾਈ! ਮੈਨੂੰ ਪ੍ਰਭੂ ਦੇ) ਸੰਤਾਂ ਤੋਂ ਬਿਨਾਂ (ਹੋਰ) ਕੋਈ ਦੂਜਾ ਟਿਕਾਣਾ (ਭਾਵ ਕਿਸੇ) ਹੋਰ ਥਾਂ ਤੇ ਜਾਣਾ ਸੁਝਦਾ ਹੀ ਨਹੀਂ ਹੈ (ਭਾਵ ਉਕਾ ਹੀ ਚੰਗਾ ਨਹੀਂ ਲਗਦਾ)।੬।

(ਹੇ ਭਾਈ!) ਮੈਂ ਗੁਣਹੀਣ ਨੂੰ ਕੋਈ ਨਹੀਂ ਰਖਦਾ (ਇਸ ਲਈ ਮੈਂ) ਸੰਤਾਂ ਦੀ ਸੰਗਤ ਵਿਚ (ਰਹਿ ਕੇ ਹੀ ਪ੍ਰਭੂ ਨਾਲ) ਇਕਮਿਕ ਹੋਣਾ ਹੈ।੭।

ਨਾਨਕ! ਆਖ ਕਿ ਗੁਰੂ ਨੇ (ਮੈਨੂੰ) ਅਸਚਰਜ ਕੌਤਕ ਵਿਖਾਇਆ ਹੈ (ਜਿਸਦਾ ਸਦਕਾ ਮੈਂ ਆਪਣੇ) ਮਨ ਵਿਚ ਪਰਮਾਤਮਾ ਦੇ ਮਿਲਾਪ ਦਾ ਆਨੰਦ ਮਾਣ ਰਿਹਾ ਹਾਂ।੮।੨।੫।

## ਅਰਥ ਭੇਦ ਅਤੇ ਨਿਰਣੈ

**ਆਉ ਜੀ ਤੂ ਆਉ ਹਮਾਰੈ, ਹਰਿ ਜਸੁ ਸ੍ਰਵਨ ਸੁਨਾਵਨਾ ॥**

ਵੱਖ ਵਖ ਅਰਥ:

੧) ਆਉ ਸੰਤੋ ਜੀ ਤੁਸੀਂ ਹਮਾਰੇ ਘਰ ਮੇ ਆਵੋ ਪੁਨਾ ਹਰਿ ਜਸ ਕਾ ਹਮ ਕੋ ਸੁਨਾਵਨਾ ਕਰੋ। [ਫ.ਸ.

੨) ਹੇ ਸੰਤ ਜਨੋ! ਤੁਸੀਂ ਆਵੋ। [ਸ਼ਬਦਾਰਥ

੩) ਹੇ ਪਿਆਰੇ ਗੁਰੂ! ਆ, ਮੇਰੇ ਹਿਰਦੇ ਘਰ ਵਿਚ ਆ ਵਸ ਤੇ ਮੇਰੇ ਕੰਨਾਂ ਵਿਚ ਪਰਮਾਤਮਾ ਦੀ ਸਿਫਤਿ-ਸਾਲਾਹ ਸੁਨਾ। [ਦਰਪਣ

**ਨਿਰਣੈ:** ਇਸ ਪੰਕਤੀ ਵਿਚ 'ਤੂ' ਪਦ ਬਹੁ-ਵਚਨੀ ਭਾਵ ਦਾ ਸੰਕੇਤਕ ਨਹੀਂ ਹੈ, ਕਿਉਂਕਿ ਅਗਲੀ ਪੰਕਤੀ 'ਤੁਧੁ' ਸ਼ਬਦ ਵਰਤਿਆ ਹੋਇਆ ਹੈ:—

**ਤੁਧੁ ਆਵਤ ਮੇਰਾ ਮਨੁ ਤਨੁ ਹਰਿਆ, ਹਰਿ ਜਸੁ ਤੁਮ ਸੰਗਿ ਗਾਵਨਾ ॥**

ਇਥੇ 'ਤੁਧੁ' ਪਦ ਇਕ ਵਚਨੀ ਪੜਨਾਵ ਦਾ ਲਖਾਇਕ ਹੈ। ਇਸ ਵਿਚ 'ਸੰਤ' ਪਦ ਆਦਰਵਾਚੀ ਹੈ ਅਤੇ 'ਗੁਰੂ' ਦਾ ਪ੍ਰਤੀਕ ਹੈ, ਬਹੁਤੇ ਸੰਤਾਂ ਦਾ ਸੂਚਕ ਨਹੀਂ ਹੈ ਕਿਉਂਕਿ ਅੰਤਲੀ ਪੰਕਤੀ ਵਿਚ 'ਕਹੁ ਨਾਨਕ ਗੁਰਿ ਚਲਤੁ ਦਿਖਾਇਆ, ਮਨਿ ਮਧੇ ਹਰਿ ਹਰਿ ਰਾਵਨਾ' ਤੋਂ ਲੋੜੀਂਦਾ ਭਾਵ ਤੇ ਸਪਸ਼ਟ ਸੇਧ ਪ੍ਰਾਪਤ ਹੋ ਜਾਂਦੀ ਹੈ। ਇਸ ਲਈ ਨੰਬਰ ੩ ਵਾਲੇ ਅਰਥ ਅਪਨਾਉਣੇ ਹੀ ਉਚਿਤ ਹਨ। ਜੇ 'ਸੰਤ' ਪਦ ਦੀ ਵਰਤੋਂ ਕਰਨੀ ਹੈ ਤਾਂ 'ਜਿਨਾ ਸਾਸਿ ਗਿਰਾਸਿ ਨ ਵਿਸਰੈ, ਹਰਿਨਾਮਾਂ ਮਨਿ ਮੰਤੁ॥ ਧੰਨ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ' ਵਾਲੀ ਪਰਿਭਾਸ਼ਾ ਚੇਤੇ ਰਖਣੀ ਹੈ।

## ਸਾਰੰਸ਼ ਅਤੇ ਸਿਧਾਂਤ

ਕਿਤਨੇ ਪਿਆਰ ਨਾਲ ਸੱਦਾ ਦਿੱਤਾ ਹੈ 'ਆਉ ਜੀ ਤੂ ਆਉ ਹਮਾਰੈ, ਹਰਿ ਜਸੁ ਸ੍ਰਵਨ ਸੁਨਾਵਨਾ' ਇਹ ਪ੍ਰੇਮ-ਭਰੀ ਜੋਦੜੀ ਗੁਰੂ-ਸੰਤ ਦੇ ਚਰਨਾਂ ਵਿਚ ਹੈ। ਗੁਰੂ ਦੇ ਦਰਸ਼ਨ ਨਾਲ ਮੁੜ ਕੇ ਜਨਮ ਵਿਚ ਪੈਣ ਤੋਂ ਛੁਟ ਜਾਈਦਾ ਹੈ। ਅੰਤਲੀ ਪੰਕਤੀਆਂ ਵਿਚ ਜੋ ਨਿਮਰਤਾ ਦਿਖਾਈ ਹੈ, ਦਿਲ ਨੂੰ ਮੋਹ ਲੈਂਦੀ ਹੈ। ''ਸੰਤ ਬਿਨਾ ਮੈ ਥਾਉ ਨ ਕੋਈ, ਅਵਰ ਨ ਸੂਝੈ ਜਾਵਨਾ''। ਸਹੀ ਅਰਥਾਂ ਵਿਚ ਇਉਂ ਆਪਣੇ ਆਪ ਨੂੰ ਗੁਰੂ ਦੇ ਸਮਰਪਿਤ ਕਰਨਾ ਹੈ। ਇਕ ਗੱਲ ਸਦਾ ਚੇਤੇ ਰਖਣ ਵਾਲੀ ਹੈ ਕਿ ਹਰੀ ਦਾ ਜਸ ਜਾਂ ਨਾਮ-ਸਿਮਰਨ ਗੁਰੂ ਤੋਂ ਮਿਲ ਸਕਦਾ ਹੈ ਹੋਰ ਕੋਈ ਵਿਅਕਤੀ ਇਹ ਦਾਤਿ ਦੇਣ ਦੇ ਸਮਰਥ ਨਹੀਂ ਹੈ:—

**ਸਤਿਗੁਰ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥**

**ਮਾਰੂ ਮਹਲਾ ੫ ॥ ਜੀਵਨਾ ਸਫਲ ਜੀਵਨ, ਸੁਨਿ ਹਰਿ ਜਪਿ ਜਪਿ, ਸਦ ਜੀਵਨਾ ॥੧॥ਰਹਾਉ॥ ਪੀਵਨਾ ਜਿਤੁ ਮਨੁ ਆਘਾਵੈ, ਨਾਮੁ ਅੰਮ੍ਰਿਤ ਰਸੁ ਪੀਵਨਾ ॥੧॥ ਖਾਵਨਾ ਜਿਤੁ ਭੂਖ ਨ ਲਾਗੈ, ਸੰਤੋਖਿ ਸਦਾ ਤ੍ਰਿਪਤੀਵਨਾ ॥੨॥ ਪੈਨਣਾ ਰਖੁ ਪਤਿ ਪਰਮੇਸੁਰ, ਫਿਰਿ ਨਾਗੇ ਨਹੀ ਥੀਵਨਾ ॥੩॥ ਭੋਗਨਾ ਮਨ ਮਧੇ ਹਰਿ ਰਸੁ, ਸੰਤ ਸੰਗਤਿ ਮਹਿ ਲੀਵਨਾ॥੪॥ ਬਿਨੁ ਤਾਗੇ ਬਿਨੁ ਸੂਈ ਆਨੀ, ਮਨੁ ਹਰਿ ਭਗਤੀ ਸੰਗਿ ਸੀਵਨਾ ॥੫॥ ਮਾਤਿਆ ਹਰਿ ਰਸ ਮਹਿ ਰਾਤੇ, ਤਿਸੁ ਬਹੁੜਿ ਨ ਕਬਹੂ ਅਉਖੀਵਨਾ ॥੬॥ ਮਿਲਿਓ ਤਿਸੁ ਸਰਬ ਨਿਧਾਨਾ, ਪ੍ਰਭਿ ਕ੍ਰਿਪਾਲਿ ਜਿਸੁ ਦੀਵਨਾ ॥੭॥ ਸੁਖੁ ਨਾਨਕ ਸੰਤਨ ਕੀ ਸੇਵਾ, ਚਰਣ ਸੰਤ ਧੋਇ ਪੀਵਨਾ ॥੮॥੩॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਂਗੇ, ਨਹੀਂ, ਮਹਿਂ, ਕਬਹੂੰ।

**ਪਦ ਅਰਥ:** ਸਫਲ ਜੀਵਨ=ਕਾਮਯਾਬ ਜ਼ਿੰਦਗੀ। ਸੁਨਿ=ਸੁਣ ਕੇ। ਜਪਿ=ਜਪ ਕੇ।੧।ਰਹਾਉ। ਜਿਤੁ=ਜਿਸ ਨਾਲ। ਆਘਾਵੈ=ਰੱਜ ਜਾਂਦਾ ਹੈ।੧। ਸੰਤੋਖਿ=ਸੰਤੋਖ ਵਿਚ। ਤ੍ਰਿਪਤੀਵਨਾ=ਰਜੇ ਰਹਿਣਾ। ਪੈਨਣਾ=(ਬਸਤਰ, ਕਪੜਿਆਂ ਦਾ) ਪਹਿਨਣਾ। ਰਖੁ=ਕਰ। ਪਤਿ=ਇਜ਼ਤ। ਨਾਗੇ=ਨੰਗੇ। ਥੀਵਨਾ=ਹੋਈਦਾ ਹੈ।੩। ਭੋਗਨਾ=ਛੱਕਣਾ। ਮਨ ਮਧੇ=ਮਨ ਵਿਚ। ਮਹਿ=ਵਿਚ। ਲੀਵਨਾ=ਪੀਣਾ, ਜੁੜਨਾ।੪। ਬਿਨੁ ਤਾਗੇ=ਧਾਗੇ ਤੋਂ ਬਿਨਾਂ। ਭਗਤੀ ਸੰਗਿ=ਭਗਤੀ ਦੇ ਨਾਲ। ਮਾਤਿਆ=ਮਸਤੇ ਹੋਏ। ਰਾਤੇ=ਰੰਗੇ ਹੋਏ। ਬਹੁੜਿ=ਫਿਰ।

ਅਉਖੀਵਨਾ=ਘੱਟਣਾ।੬। ਸਰਬ ਨਿਧਾਨਾ=ਸਾਰੇ ਖਜ਼ਾਨੇ। ਪ੍ਰਭਿ ਕ੍ਰਿਪਾਲਿ=ਕਿਰਪਾਲੂ ਮਾਲਕ ਨੇ। ਜਿਸੁ ਦੀਵਨਾ=ਜਿਸ ਨੂੰ ਦਿੱਤੇ ਹਨ।੭। ਧੋਇ=ਧੋ ਕੇ।੮।

**ਅਰਥ:** (ਹੇ ਭਾਈ!) ਜੀਵਨ ਵਿਚੋਂ (ਉਹ) ਕਾਮਯਾਬ ਜੀਵਨ ਹੈ (ਜਿਸ ਜੀਵਨ ਵਿਚ) ਪਰਮਾਤਮਾ ਦਾ (ਨਾਮ) ਸੁਣ ਸੁਣ ਕੇ ਜਪ ਜਪ ਕੇ ਸਦਾ ਜੀਵਿਆ ਜਾਂਦਾ ਹੈ।੧।ਰਹਾਉ।

(ਹੇ ਭਾਈ!) ਪੀਵਣਾ (ਉਹੀ ਸਫਲ ਹੈ) ਜਿਸ ਨਾਲ ਮਨ ਰਜ ਰਜ ਜਾਵੇ, ਸੋ ਹਰੀ ਦਾ ਨਾਮ ਅੰਮ੍ਰਿਤ ਰਸ ਪੀਨਾ ਚਾਹੀਦਾ ਹੈ॥੧॥

(ਹੇ ਭਾਈ!) ਖਾਣਾ (ਭੋਜਨ ਉਹ ਚੰਗਾ ਹੈ) ਜਿਸ ਨੂੰ ਖਾਧਿਆਂ ਫਿਰ ਭੁੱਖ ਨਾ ਲਗੇ, (ਉਹ ਭੋਜਨ) ਹੈ, ਸੰਤੋਖ ਵਿਚ ਸਦਾ ਰੱਜੇ ਰਹਿਣਾ।੨।

(ਹੇ ਭਾਈ!) ਪਹਿਨਣਾ (ਉਹ ਚੰਗਾ ਹੈ) ਜਿਸ ਨਾਲ ਪਰਮੇਸ਼ਰ ਪਤਿ (ਇਜ਼ਤ) ਰੱਖੇ ਫਿਰ ਕਦੇ ਨੰਗੇ ਨਹੀਂ ਹੋਈਦਾ।੩।

(ਹੇ ਭਾਈ!) ਭੋਗਣਾ (ਉਹ ਸਫਲ ਹੈ ਜੋ) ਮਨ ਵਿਚ ਹਰੀ ਦਾ (ਨਾਮ) ਰਸ (ਮਾਣਨਾ ਹੈ, ਪਰ ਇਹ ਰਸ) ਸੰਤਾਂ ਦੀ ਸੰਗਤ ਵਿਚ ਹੀ ਪੀਣਾ ਪ੍ਰਾਪਤਿ ਹੁੰਦਾ ਹੈ।੪।

ਬਿਨਾਂ ਧਾਗੇ, ਬਿਨਾਂ ਸੂਈ ਲਿਆਵਣ ਦੇ (ਵਾਹਿਗੁਰੂ ਵਾਹਿਗੁਰੂ ਕਰਦੇ) ਇਸ ਮਨ ਨੂੰ ਪਰਮਾਤਮਾ ਦੀ ਭਗਤੀ ਨਾਲ ਸੀਵਣਾ ਹੈ, ਇਹ ਸਫਲ ਸੀਊਣਾ ਹੈ।੫।

(ਹੇ ਭਾਈ! ਜਿਹੜੇ ਮਨੁੱਖ) ਹਰੀ ਦੇ (ਨਾਮ) ਰਸ ਵਿਚ ਮਸਤ ਹੋ ਗਏ ਹਨ ਉਸ ਮਸਤੀ ਨੇ ਮੁੜ ਕੇ ਕਦੇ ਵੀ ਨਹੀਂ ਘੱਟਣਾ (ਉਤਰਨਾ)।੬।

(ਹੇ ਭਾਈ!) ਉਸ (ਮਨੁੱਖ) ਨੂੰ ਸਾਰੇ ਖਜ਼ਾਨੇ ਮਿਲ ਗਏ ਹਨ ਜਿਸ ਨੂੰ ਕਿਰਪਾਲੂ ਪ੍ਰਭੂ ਨੇ (ਪਰਦਾਨ ਕਰ) ਦਿੱਤੇ।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਚਾ ਸੁਖ ਸੰਤਾਂ ਦੀ ਸੇਵਾ (ਕਰਨ) ਅਤੇ ਸੰਤਾਂ ਦੇ ਚਰਨ ਧੋ ਕੇ ਪੀਣ ਵਿਚ (ਭਾਵ ਚਰਨ ਪਰਸਣ ਵਿਚ) ਹੈ।੮।੩।੬।

## ਅਰਥ ਭੇਦ ਅਤੇ ਨਿਰਨੈ

**ਮਾਤਿਆ ਹਰਿ ਰਸ ਮਹਿ ਰਾਤੇ, ਤਿਸੁ ਬਹੁੜਿ ਨ ਕਬਹੂ ਅਉਖੀਵਨਾ ॥**

ਵਖ ਵਖ ਅਰਥ:

੧) ਮਾਤੇ ਹੂਏ ਜੋ ਸੰਤ ਜਨ ਹੈ ਜੋ ਉਸ ਦਵਾਰੇ ਹਰੀ ਕੇ ਰਸ ਮੈਂ ਰਾਤੇ ਹੈਂ ਤਿਨੋਂ ਕਾ ਮਨ ਫੇਰ ਕਬੀ ਔਖਾ ਵਾ ਬਿਨ ਅਮਲ ਤੇ ਨਹੀਂ ਹੂਆ ਹੈ। [ਫ਼.ਸ., ਸੰ.ਸ.

੨) ਅਉਖੀਵਨਾ=(ਅਪ-ਖੀਵਨ) ਨਸ਼ਾ ਹੀਨ ਹੋਣਾ, ਅਮਲ ਦੀ ਹੋਦ ਵਿਚ ਹੋਣਾ। ਭਾਵ ਇਹ ਹੈ ਕਿ ਹਰੀ-ਰਸ ਦਾ ਐਸਾ ਨਸ਼ਾ ਹੈ ਜਿਸ ਵਿਚ ਮੁੜ ਕਦੀ ਤੋਟ ਨਹੀਂ ਆਉਂਦੀ। [ਸ਼ਬਦਾਰਥ

੩) ਗੁਰਬਾਣੀ ਪਾਠ ਦਰਸ਼ਨ ਵਿਚ 'ਅਉ ਖੀਵਨਾ' ਪਾਠ ਪਦ-ਛੇਦ ਕੀਤਾ ਗਿਆ ਹੈ।

**ਨਿਰਣੈ:** 'ਅਉ' ਉਪਸਰਗ ਹੈ ਜੋ 'ਖੀਵਨਾ' ਪਦ ਦੇ ਨਾਲ ਲਗੀ ਹੋਈ ਹੈ। ਜਿਵੇਂ 'ਜਾਤਿ' ਤੋਂ 'ਅਉਜਾਤਿ' ਸ਼ਬਦ ਹੋਂਦ ਵਿਚ ਆਇਆ ਹੈ, ਇਸੇ ਤਰ੍ਹਾਂ ਦਾ ਹੀ ਇਹ ਸ਼ਬਦ ਹੈ। 'ਖੀਵਨਾ' ਦੇ ਅਰਥ ਹਨ

ਮਸਤ ਹੋਣਾ ਅਤੇ 'ਅਉ' ਦੇ ਅਰਥ ਹਨ ਘਟਣਾ, ਛੱਡਣਾ, ਤਿਆਗਨਾ। ਇਹ ਦੋ ਪਦਾਂ ਨੂੰ ਜੋੜਨ ਵਾਲਾ (ਯੋਜਕ) ਸ਼ਬਦ ਹੈ। ਭਾਵ ਜਿਹੜੇ ਜਗਿਆਸੂ ਹਰੀ ਦੇ (ਨਾਮ) ਰਸ ਵਿਚ ਰੰਗੇ ਜਾਂਦੇ ਹਨ, ਉਨ੍ਹਾਂ ਨੂੰ ਉਸ (ਨਾਮ ਰਸ ਵਾਲੀ ਮਸਤੀ ਦਾ) ਮੁੜ ਕੇ ਕਦੇ ਉਤਰਾਅ ਨਹੀਂ ਹੁੰਦਾ, ਭਾਵ ਉਹ ਮਸਤੀ ਟੁੱਟਦੀ ਨਹੀਂ, ਸਦਾ ਚੜ੍ਹੀ ਰਹਿੰਦੀ ਹੈ। ਸੋ 'ਅਉ ਖੀਵਨਾ' ਪਦ-ਛੇਦ ਕਰਕੇ ਪਾਠ ਕਰਨਾ ਠੀਕ ਨਹੀਂ ਹੈ।

## ਸਾਰੰਸ਼ ਅਤੇ ਸਿਧਾਂਤ

ਆਮ ਤੌਰ ਤੇ ਮਨੁੱਖ ਇਹ ਸਮਝਦਾ ਹੈ ਕਿ ਉਸਨੇ ਤੀਰਥ ਇਸ਼ਨਾਨ ਤੇ ਦਾਨ ਆਦਿ ਸ੍ਰੇਸ਼ਟ ਕਰਮ ਕਮਾ ਕੇ ਆਪਣਾ ਜਨਮ ਸਫਲ ਕਰ ਲਿਆ ਹੈ ਪਰ ਇਹ ਬਹੁਤ ਹੀ ਉਰੇ ਦੀ ਊਰੀ ਸੋਚ ਹੈ। ਇਸ ਅਸ਼ਟਪਦੀ ਵਿਚ ਗੁਰਦੇਵ ਪਿਤਾ ਜੀ ਨੇ ਸਫਲ ਜੀਵਨ ਦੀ ਜਾਚ ਸਿਖਾਈ ਹੈ। ਕੇਵਲ ਚੰਗੇ ਪਦਾਰਥ ਖਾਣ ਨਾਲ ਜਨਮ ਸਫਲ ਨਹੀਂ ਹੁੰਦਾ, ਸਫਲ ਜੀਵਨ ਦਾ ਆਧਾਰ ਪਰਮੇਸ਼ਰ ਦਾ ਨਾਮ ਹੈ। ਆਉ ਗੁਰਬਾਣੀ ਵਿਚੋਂ ਸਫਲ ਜਨਮ ਤੇ ਸਫਲ ਜੀਵਨ ਵਾਲੇ ਪਾਵਨ ਵਾਕ ਜੋ ਸਤਿਗੁਰਾਂ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤੇ ਹਨ, ਪੜ੍ਹੀਏ, ਸੁਣੀਏ ਤੇ ਮਨ ਵਿਚ ਵਸਾਈਏ:–

**੧. ਗੁਰਪ੍ਰਸਾਦਿ ਸਿਮਰਤ ਰਹੈ, ਜਾਹੂ ਮਸਤਕਿ ਭਾਗ ॥**
**ਨਾਨਕ ਆਏ ਸਫਲ ਤੇ, ਜਾ ਕਉ ਪ੍ਰਿਅਹਿ ਸੁਹਾਗ ॥** [ਪੰਨਾ ੨੫੪

**੨. ਜੀਵਨਾ ਹਰਿ ਜੀਵਨਾ ॥ ਜੀਵਨੁ ਹਰਿ ਜਪਿ ਸਾਧਸੰਗਿ॥** [ਪੰਨਾ ੬੮੪

**੩. ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ,**
**ਜਿਨਾ ਮਨੁ ਜਿਣਿ ਪਾਸਾ ਢਾਲਿਆ ॥** [ਪੰਨਾ ੧੮

**੪. ਸਭੁ ਜਨਮੁ ਤਿਨਾ ਕਾ ਸਫਲੁ ਹੈ,**
**ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ ॥** [ਪੰਨਾ ੫੮੮

**੫. ਸਫਲ ਜਨਮ ਤਿਸ ਕਾ ਜਗ ਭੀਤਰਿ, ਸਾਧ ਸੰਗ ਨਾਉ ਜਾਪੈ॥**
**ਸਗਲ ਮਨੋਰਥ ਤਿਸ ਕੇ ਪੂਰਨ, ਜਿਸੁ ਦਇਆ ਕਰੇ ਪ੍ਰਭ ਆਪੇ ॥** [ਪੰਨਾ

**੬. ਕਹੁ ਨਾਨਕ, ਜੋ ਲਾਇਆ ਨਾਮ ॥ ਸਫਲ ਜਨਮੁ ਤਾ ਕਾ ਪਰਵਾਨ॥** [ਪੰਨਾ ੩੮੯

ਸਫਲ ਜੀਵਨ ਦਾ ਸਿਧਾਂਤ ਤੇ ਮਤਾਂਤ ਕੇਵਲ ਨਾਮ ਦੇ ਧਿਆਨ ਵਿਚ ਸਮਾਉਣਾ ਹੈ। ਪਿਤਾ ਗੁਰੂ, ਅਮਰਦਾਸ ਜੀ ਦੇ ਪਾਵਨ ਵਾਕ ਹਨ:–

**ਗੁਰਮੁਖਿ ਹਰਿ ਜੀਉ ਸਦਾ ਧਿਆਵਹੁ, ਜਬ ਲਗੁ ਜੀਅ ਪਰਾਨ॥**
**ਗੁਰਸਬਦੀ ਮਨੁ ਨਿਰਮਲੁ ਹੋਆ, ਚੂਕਾ ਮਨਿ ਅਭਿਮਾਨੁ ॥**
**ਸਫਲੁ ਜਨਮੁ ਤਿਸੁ ਪ੍ਰਾਨੀ ਕੇਰਾ, ਹਰਿ ਕੈ ਨਾਮਿ ਸਮਾਨ॥੧॥** [ਪੰਨਾ ੧੩੩੪

### ਮਾਰੂ ਮਹਲਾ ੫ ਘਰੁ ੮ ਅੰਜੁਲੀਆ ॥

**ੴ ਸਤਿਗੁਰ ਪ੍ਰਸਾਦਿ ॥ ਜਿਸੁ ਗ੍ਰਿਹਿ ਬਹੁਤੁ, ਤਿਸੈ ਗ੍ਰਿਹਿ ਚਿੰਤਾ ॥ ਜਿਸੁ ਗ੍ਰਿਹਿ ਥੋਰੀ, ਸੁ ਫਿਰੈ ਭ੍ਰਮੰਤਾ ॥ ਦੁਹੂ ਬਿਵਸਥਾ ਤੇ ਜੋ ਮੁਕਤਾ, ਸੋਈ ਸੁਹੇਲਾ**

ਭਾਲੀਐ ॥੧॥ ਗ੍ਰਿਹ ਰਾਜ ਮਹਿ ਨਰਕੁ, ਉਦਾਸ ਕਰੋਧਾ ॥ ਬਹੁ ਬਿਧਿ ਬੇਦ ਪਾਠ ਸਭਿ ਸੋਧਾ ॥ ਦੇਹੀ ਮਹਿ ਜੋ ਰਹੈ ਅਲਿਪਤਾ, ਤਿਸੁ ਜਨ ਕੀ ਪੂਰਨ ਘਾਲੀਐ॥੨॥ ਜਾਗਤ ਸੂਤਾ, ਭਰਮਿ ਵਿਗੂਤਾ ॥ ਬਿਨੁ ਗੁਰ ਮੁਕਤਿ ਨ ਹੋਈਐ, ਮੀਤਾ ॥ ਸਾਧ ਸੰਗਿ ਤੁਟਹਿ ਹਉ ਬੰਧਨ, ਏਕੋ ਏਕੁ ਨਿਹਾਲੀਐ ॥੩॥ ਕਰਮ ਕਰੈ ਤ ਬੰਧਾ, ਨਹ ਕਰੈ ਤ ਨਿੰਦਾ ॥ ਮੋਹ ਮਗਨ ਮਨੁ ਵਿਆਪਿਆ ਚਿੰਦਾ ॥ ਗੁਰ ਪ੍ਰਸਾਦਿ ਸੁਖੁ ਦੂਖੁ ਸਮ ਜਾਣੈ, ਘਟਿ ਘਟਿ ਰਾਮੁ ਹਿਆਲੀਐ ॥੪॥ ਸੰਸਾਰੈ ਮਹਿ ਸਹਸਾ ਬਿਆਪੈ ॥ ਅਕਥ ਕਥਾ ਅਗੋਚਰ ਨਹੀ ਜਾਪੈ ॥ ਜਿਸਹਿ ਬੁਝਾਏ ਸੋਈ ਬੂਝੈ, ਓਹੁ ਬਾਲਕ ਵਾਗੀ ਪਾਲੀਐ ॥੫॥ ਛੋਡਿ ਬਹੈ, ਤਉ ਛੂਟੈ ਨਾਹੀ ॥ ਜਉ ਸੰਚੈ, ਤਉ ਭਉ ਮਨ ਮਾਹੀ ॥ ਇਸ ਹੀ ਮਹਿ ਜਿਸ ਕੀ ਪਤਿ ਰਾਖੈ, ਤਿਸੁ ਸਾਧੂ ਚਉਰੁ ਢਾਲੀਐ ॥੬॥ ਜੋ ਸੂਰਾ, ਤਿਸ ਹੀ ਹੋਇ ਮਰਣਾ ॥ ਜੋ ਭਾਗੈ, ਤਿਸੁ ਜੋਨੀ ਫਿਰਣਾ ॥ ਜੋ ਵਰਤਾਏ ਸੋਈ ਭਲ ਮਾਨੈ, ਬੁਝਿ ਹੁਕਮੈ ਦੁਰਮਤਿ ਜਾਲੀਐ ॥੭॥ ਜਿਤੁ ਜਿਤੁ ਲਾਵਹਿ, ਤਿਤੁ ਤਿਤੁ ਲਗਨਾ ॥ ਕਰਿ ਕਰਿ ਵੇਖੈ ਅਪਣੇ ਜਚਨਾ ॥ ਨਾਨਕ ਕੇ ਪੂਰਨ ਸੁਖਦਾਤੇ, ਤੂ ਦੇਹਿ ਤ ਨਾਮੁ ਸਮਾਲੀਐ ॥੮॥੧॥੭॥

## ਉਚਾਰਨ ਸੇਧ

**ਬਿੰਦੀ ਸਹਿਤ:** ਦੂਹੂੰ, ਮਹਿਂ, ਤੁਟਹਿਂ, ਨਹਂ, ਨਹੀਂ, ਵਾਂਗੀ, ਮਾਹੀਂ, ਲਾਵਹਿਂ, ਦੇਹਿਂ।

**ਪਦ ਅਰਥ:** ਗ੍ਰਹਿ=ਘਰ ਵਿਚ। ਥੋਰੀ=ਥੋੜ੍ਹੀ। ਸੁ=ਉਹ (ਮਨੁੱਖ)। ਫਿਰੈ ਭ੍ਰਮੰਤਾ=ਭਟਕਦਾ ਫਿਰਦਾ ਹੈ। ਦੂਹੂ ਬਿਵਸਥਾ ਤੇ=ਦੋਹਾਂ ਹਾਲਤਾਂ ਤੋਂ। ਮੁਕਤਾ=ਸੁਤੰਤਰ, ਆਜ਼ਾਦ। ਸੁਹੇਲਾ=ਸੁਖੀ। ਭਾਲੀਐ=ਵੇਖਿਆ ਜਾਂਦਾ ਹੈ।੧।

ਗ੍ਰਿਹ ਰਾਜ ਮਹਿ=ਘਰ ਦੇ ਰਾਜ ਭਾਵ ਗ੍ਰਿਹਸਤੀ ਜੀਵਨ ਵਿਚ। ਉਦਾਸ=ਤਿਆਗੀ ਜੀਵਨ ਵਿਚ। ਬਹੁ ਬਿਧਿ=ਕਈ ਤਰੀਕਿਆਂ ਨਾਲ। ਦੇਹੀ ਮਹਿ=ਸਰੀਰ ਵਿਚ। ਅਲਿਪਤਾ=ਨਿਰਲੇਪ। ਘਾਲੀਐ=ਮਿਹਨਤ।੨।

ਜਾਗਤ=ਜਾਗਦਾ ਹੋਇਆ। ਸੂਤਾ=ਸੁੱਤਾ ਪਿਆ ਹੈ। ਭਰਮਿ=ਭਟਕਣਾ ਵਿਚ। ਵਿਗੂਤਾ=ਖੁਆਰ ਹੁੰਦਾ ਹੈ। ਤੁਟਹਿ=ਟੁੱਟ ਜਾਂਦੇ ਹਨ। ਹਉ ਬੰਧਨ=ਹਉਮੈ ਦੇ ਬੰਧਨ। ਨਿਹਾਲੀਐ=ਵੇਖ ਲਈਦਾ ਹੈ।੩।

ਕਰਮ=ਕਰਮ ਕਾਂਡ। ਬੰਧਨ=ਜੰਜਾਲ। ਮਗਨ=ਮਸਤ। ਚਿੰਦਾ=ਚਿੰਤਾ। ਸਮ=ਇਕੋ ਜਿਹਾ। ਜਾਣੈ=ਜਾਣਦਾ ਹੈ। ਘਟਿ ਘਟਿ=ਹਰੇਕ ਹਿਰਦੇ ਵਿਚ। ਹਿਆਲੀਐ=ਵੇਖੀਦਾ ਹੈ।੪।

ਸੰਸਾਰੈ ਮਹਿ=ਸੰਸਾਰ ਵਿਚ। ਸਹਸਾ=ਸੰਸਾ, ਸਹਿਮ। ਬਿਆਪੈ=ਵਿਆਪਦਾ, ਲਗਦਾ ਹੈ। ਅਕਥ=ਕਥਨ ਤੋਂ ਰਹਿਤ। ਅਗੋਚਰ=ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਨਹੀ ਜਾਪੈ=ਨਹੀਂ ਜਾਣਿਆ ਜਾਂਦਾ। ਜਿਸਹਿ=ਜਿਸ ਨੂੰ। ਓਹੁ=ਉਹ ਜੀਵ। ਵਾਗੀ=ਵਾਂਗੂੰ। ਪਾਲੀਐ=ਪਾਲਿਆ ਜਾਂਦਾ ਹੈ।੫।

ਛੋਡਿ ਬਹੈ=ਜੇ ਕੋਈ ਮਾਇਆ ਛੱਡ ਬੈਠੇ। ਛੂਟੈ ਨਹੀ=ਤਾਂ ਵੀ (ਮਾਇਆ) ਛੁੱਟਦੀ ਨਹੀਂ ਹੈ। ਜਉ=ਜਿਵੇਂ। ਸੰਚੈ=ਜੇ ਕੋਈ ਇਕੱਠਾ ਕਰੀ ਜਾਏ। ਭਉ=ਡਰ। ਮਨ ਮਾਹੀ=ਮਨ ਵਿਚ। ਪਤਿ=ਇਜ਼ਤ। ਤਿਸੁ ਸਾਧੂ=ਉਸ ਸਾਧੂ ਦੇ (ਸਿਰ ਉਤੇ)। ਚਉਰੁ ਢਾਲੀਐ=ਚਵਰ ਝੁਲਾਇਆ ਜਾਂਦਾ ਹੈ।੬।

ਸੂਰਾ=ਸੂਰਮਾ, ਬਹਾਦਰ। ਭਾਗੈ=ਦੌੜ ਜਾਏ। ਭਲ ਮਾਨੈ=ਠੀਕ ਠੀਕ ਮੰਨਦਾ ਹੈ। ਬੂਝਿ ਹੁਕਮੈ=ਹੁਕਮ ਸਮਝ ਕੇ। ਦੁਰਮਤਿ ਜਾਲੀਐ=ਖੋਟੀ ਮਤਿ ਸਾੜ ਦੇਣੀ ਚਾਹੀਦੀ ਹੈ।੭।

ਜਚਨਾ=ਕੌਤਕ। ਤੂ ਦੇਹਿ=ਤੂੰ ਦੇਵੇਂ। ਸਮਾਲੀਐ=ਯਾਦ ਕਰ ਸਕੀਦਾ ਹੈ ('ਮ' ਭਾਰਾ ਬੋਲਣਾ ਹੈ)।੮।

**ਅਰਥ:** (ਹੇ ਭਾਈ!) ਜਿਸ ਘਰ ਵਿਚ ਬਹੁਤ (ਮਾਇਆ ਹੁੰਦੀ ਹੈ) ਉਸ ਘਰ ਵਿਚ ਚਿੰਤਾ (ਲਗੀ ਰਹਿੰਦੀ ਹੈ)। ਜਿਸ ਘਰ ਵਿਚ (ਮਾਇਆ) ਥੋੜੀ ਹੈ ਉਹ (ਮਨੁੱਖ) ਮਾਇਆ ਦੀ ਖ਼ਾਤਰ ਭਟਕਦਾ ਫਿਰਦਾ ਹੈ। ਜਿਹੜਾ (ਮਨੁੱਖ ਇਹਨਾਂ) ਦੋਹਾਂ ਹਾਲਤਾਂ ਤੋਂ ਸੁਤੰਤਰ ਹੈ ਉਹੀ (ਮਨੁੱਖ) ਸੌਖਾ ਵੇਖੀਦਾ ਹੈ।੧।

(ਜੋ) ਗ੍ਰਿਹਸਤ ਵਿਚ (ਇਸਥਿਤ ਹੋ ਕੇ) ਰਾਜ ਕਰਦਾ ਹੈ (ਉਹ ਅਨਿਆਇ ਕਾਰਨ) ਨਰਕ (ਭੋਗਦਾ ਹੈ)। (ਜੋ) ਉਦਾਸ (ਤਿਆਗੀ ਮਾਰਗ ਨੂੰ ਅਪਨਾਉਂਦਾ ਹੈ, ਉਸ ਦਾ) ਗੁੱਸਾ ਵਧਦਾ ਹੈ। (ਜਿਸਨੇ) ਬਹੁਤ ਵਿਧੀਆਂ ਕਰਕੇ ਕਈ ਰੀਤਾਂ ਨਾਲ) ਸੋਧ ਕੇ ਵੇਦਾਂ ਦਾ ਪਾਠ (ਕੀਤਾ, ਉਸ ਦਾ ਮਨ ਵੀ ਟਿਕਾਉ ਵਿਚ ਨਾ ਆਇਆ)। (ਹਾਂ,) ਜਿਹੜਾ (ਜੀਵ) ਸਰੀਰ ਵਿਚ ਰਹਿੰਦਾ ਹੋਇਆ (ਉਪਰੋਕਤ ਔਗੁਣਾਂ ਤੋਂ) ਨਿਰਲੇਪ ਰਹਿੰਦਾ ਹੈ, (ਸਹੀ ਅਰਥਾਂ ਵਿੱਚ) ਉਸ ਜਨ ਦੀ ਪੂਰੀ ਮਿਹਨਤ (ਕਮਾਈ) ਹੈ ।੨।

ਜਿਹੜਾ ਮਨੁੱਖ ਜਾਗਦਾ ਹੀ (ਮੋਹ ਮਾਇਆ ਦੀ ਨੀਂਦ ਵਿਚ) ਸੁੱਤਾ ਪਿਆ ਹੈ, ਉਹ ਭਟਕਣਾ ਵਿਚ ਖੁਆਰ ਹੁੰਦਾ ਹੈ। ਹੇ ਮਿੱਤਰ! ਗੁਰੂ ਤੋਂ ਬਿਨਾ (ਮਾਇਆ ਦੇ ਬੰਧਨ ਤੋਂ) ਮੁਕਤ ਨਹੀਂ ਹੋ ਸਕੀਦਾ। ਸਾਧੂ (ਗੁਰੂ) ਦਾ ਸੰਗ ਕਰਕੇ ਹਉਮੈ ਦੇ ਬੰਧਨ ਟੁੱਟਦੇ ਹਨ (ਅਤੇ) ਨਿਰੋਲ ਇਕ (ਪਰਮੇਸ਼ਰ ਹੀ ਸਭ ਸਰੀਰਾਂ ਤੇ ਥਾਵਾਂ ਵਿਚ ਰਵਿਆ ਹੋਇਆ) ਵੇਖੀਦਾ ਹੈ।੩।

(ਹੇ ਭਾਈ! ਜੋ) ਮਨੁੱਖ ਕਰਮ (ਕਾਂਡ) ਕਰਦਾ ਹੈ ਤਾਂ (ਨਿਸ਼ਚਿਤ ਕਰਮ ਵਿਚ) ਬੱਧਾ ਰਹਿੰਦਾ ਹੈ, ਜੇ ਨਹੀਂ ਕਰਦਾ ਤਾਂ (ਜਗਤ ਵਿਚ) ਨਿੰਦਿਆ ਹੁੰਦੀ ਹੈ। (ਮੋਹ ਮਾਇਆ) ਵਿਚ (ਪਏ ਮਨੁੱਖ ਦਾ) ਮਨ ਚਿੰਤਾ ਵਿਚ ਪਿਆ ਰਹਿੰਦਾ ਹੈ। ਗੁਰੂ ਦੀ ਕਿਰਪਾ ਨਾਲ (ਜਿਹੜਾ ਮਨੁੱਖ) ਦੁੱਖ ਸੁੱਖ ਨੂੰ ਇਕੋ ਜਿਹਾ (ਬਰਾਬਰ) ਜਾਣਦਾ ਹੈ (ਉਹ) ਸਾਰੇ ਦਿਲਾਂ ਵਿਚ ਪਰਮੇਸ਼ਰ ਨੂੰ ਵੇਖਦਾ ਹੈ।੪।

(ਹੇ ਭਾਈ!) ਸੰਸਾਰ ਵਿਚ (ਰਹਿ ਕੇ ਕੋਈ ਨਾ ਕੋਈ) ਸੰਸਾ ਚੰਬੜਿਆ ਹੀ ਰਹਿੰਦਾ ਹੈ (ਜਿਸ ਪ੍ਰਭੂ ਦੀ) ਕਥਾ ਕਥਨ ਤੋਂ ਰਹਿਤ ਹੈ ਅਤੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, (ਉਹ) ਨਹੀਂ ਜਾਣਿਆ ਜਾ ਸਕਦਾ। ਜਿਸ ਨੂੰ (ਪਰਮੇਸ਼ਰ ਆਪ) ਜੀਵਨ ਦਾ (ਰਸ) ਸਮਝਾ ਦੇਵੇ, ਉਹੀ (ਜੀਵ) ਸਮਝਦਾ ਹੈ (ਅਤੇ) ਉਹ ਜੀਵ ਬੱਚੇ ਵਾਂਗ ਪਾਲਿਆ ਜਾਂਦਾ ਹੈ।੫।

(ਹੇ ਭਾਈ! ਜੇ ਕੋਈ ਮਨੁੱਖ ਮਾਇਆ ਨੂੰ) ਛੱਡ ਬੈਠਦਾ ਹੈ ਤਾਂ (ਮਾਇਆ) ਛੁੱਟਦੀ ਨਹੀਂ ਹੈ (ਭਾਵ ਸੂਖਮ ਰੂਪ ਵਿਚ ਅੰਦਰ ਬੈਠੀ ਰਹਿੰਦੀ ਹੈ) ਜੇ (ਮਾਇਆ) ਇਕੱਠੀ ਕਰਦਾ ਹੈ ਤਾਂ ਮਨ ਵਿਚ ਡਰ ਬਣਿਆ ਰਹਿੰਦਾ ਹੈ ਕਿ ਕਿਤੇ ਕੋਈ (ਮਾਇਆ) ਖੋਹ ਕੇ ਨਾ ਲੈ ਜਾਏ। ਇਸ ਮਾਇਆ ਦੇ ਵਿਚ (ਵਿਚਰਦਿਆਂ ਹੀ ਪਰਮਾਤਮਾ) ਜਿਸ (ਮਨੁੱਖ) ਦੀ ਇਜ਼ਤ ਰਖਦਾ ਹੈ, ਉਸ ਸਾਧੂ ਦੇ ਸਿਰ ਉਤੇ ਚਵਰ ਝੁਲਾਇਆ ਜਾਂਦਾ ਹੈ।੬।

(ਹੇ ਭਾਈ!) ਜਿਹੜਾ ਸੂਰਮਾ ਹੈ, ਉਸ ਨੇ (ਸਦਾ ਹੀ ਰਣ ਵਿੱਚ) ਸਨਮੁਖ ਹੋ ਕੇ ਮਰਨਾ ਹੈ। ਜਿਹੜਾ ਮੌਤ ਤੋਂ ਭੈ ਖਾ ਜਾਂਦਾ ਹੈ, ਉਸ ਨੂੰ (ਅਨੇਕਾਂ) ਜੂਨੀਆਂ ਵਿਚ ਫਿਰਨਾ ਪੈਂਦਾ ਹੈ। ਜੋ (ਪ੍ਰਭੂ) ਵਰਤਾਂਦਾ ਹੈ ਉਸ ਨੂੰ (ਸੂਰਮਾ) ਚੰਗਾ ਕਰਕੇ ਮੰਨਦਾ ਹੈ, (ਉਹ ਮਨੁੱਖ ਰੱਬੀ) ਹੁਕਮ ਨੂੰ ਬੁਝ ਕੇ ਖੋਟੀ ਮਤਿ ਨੂੰ ਸਾੜ ਦਿੰਦਾ ਹੈ।੭।

(ਹੇ ਭਾਈ! ਪ੍ਰਭੂ) ਜਿਸ ਜਿਸ (ਕੰਮ ਵਿਚ) ਕਿਸੇ ਨੂੰ ਲਾਉਂਦਾ ਹੈ ਉਸ ਉਸ (ਕੰਮ ਵਿਚ ਜੀਵ) ਲਗਦੇ ਹਨ। (ਹੇ ਭਾਈ! ਪ੍ਰਭੂ) ਆਪ ਹੀ ਜੀਵ ਪੈਦਾ ਕਰ ਕਰਕੇ (ਆਪਣੇ) ਕੰਮਾਂ ਨੂੰ ਵੇਖਦਾ ਹੈ। ਹੇ ਨਾਨਕ ਦੇ

ਪੂਰਨ ਸੁਖਦਾਤੇ (ਪ੍ਰਭੂ)! ਜੇ ਤੂੰ (ਕਿਸੇ ਨੂੰ ਆਪਣਾ) ਨਾਮ ਦੇਵੇਂ ਤਾਂ ਹੀ (ਉਹ) ਨਾਮ ਜਪ ਸਕਦਾ ਹੈ।੮।੧।੭।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦਾ ਹਰੇਕ ਮਨੁੱਖ ਸੁਖ ਦਾ ਚਾਹਵਾਨ ਹੈ ਪਰ ਪੂਰਨ ਸੁਖ ਹਰੀ ਦੀ ਰਜਾ ਮੰਨਣ ਵਿਚ ਹੈ। ਜਿਨ੍ਹਾਂ ਲੋਕਾਂ ਨੇ ਜੀਵਨ ਤਜਰਬਾ ਕੀਤਾ ਹੈ, ਉਨ੍ਹਾਂ ਨੇ ਇਹ ਗੱਲ ਖੋਲ੍ਹ ਕੇ ਦਸ ਦਿੱਤੀ ਹੈ ਕਿ ਗ੍ਰਿਹਸਤ ਦੇ ਐਸ਼ਵਰਜ਼ ਵਿਚ ਨਰਕ ਹੈ ਤੇ ਗ੍ਰਿਹਸਤ ਦੀਆਂ ਜ਼ਿੰਮੇਵਾਰੀਆਂ ਤੋਂ ਭਜ ਕੇ ਬਾਹਰ ਜਾਣਾ ਉਦਾਸੀ ਬਣ ਜਾਣ ਵਿੱਚ ਕ੍ਰੋਧ ਦਾ ਅੰਸ਼ ਹੋਰ ਵੱਧਦਾ ਹੈ। ਅਸਲ ਵਿਚ ਜੋ ਮਾਇਆ ਇਕਠੀ ਕਰਨ ਵਿੱਚ ਦਿਨ ਰਾਤ ਭੱਜ ਦੌੜ ਕਰਦਾ ਰਹਿੰਦਾ ਹੈ, ਨਾ ਉਹ ਸੁਖੀ ਹੈ ਅਤੇ ਨਾ ਹੀ ਇਸ ਤੋਂ ਭੱਜਣ ਵਾਲਾ ਸੁਖੀ ਹੈ। ਨਾ ਬਹੁਤ ਤੇ ਨਾ ਥੋੜੀ ਵਿਚਕਾਰਲੀ ਹਾਲਤ ਮਨੁੱਖ ਨੂੰ ਟਿਕਾ ਕੇ ਰੱਖਣ ਵਿਚ ਸਹਾਇਕ ਹੋ ਸਕਦੀ ਹੈ। ਪਰ ਇਹ ਅਵਸਥਾ ਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦੀ ਹੈ। ਇਸ ਅਵਸਥਾ ਵਿਚ ਮਨੁੱਖ ਸਾਈਂ ਦੇ ਸ਼ੁਕਰਾਨੇ ਵਿਚ ਰਹਿੰਦਾ ਹੋਇਆ ਆਖਦਾ ਹੈ:-

**ਜਿਉ ਤੁਮ ਰਾਖਹੁ ਤਿਉ ਰਹਾ, ਅਵਰੁ ਨਹੀ ਚਾਰਾ ॥**
**ਨੀਧਰਿਆ ਧਰ ਤੇਰੀਆ, ਇਕ ਨਾਮ ਅਧਾਰਾ ॥੨॥**
**ਜੋ ਤੁਮ ਕਰਹੁ ਸੋਈ ਭਲਾ, ਮਨਿ ਲੇਤਾ ਮੁਕਤਾ ॥**
**ਸਗਲ ਸਮਗ੍ਰੀ ਤੇਰੀਆ, ਸਭ ਤੇਰੀ ਜੁਗਤਾ ॥** [ਪੰਨਾ ੮੦੯

ਅਜਿਹੀ ਹਾਲਤ ਵਿਚ ਰਹਿਣ ਵਾਲੇ ਮਨੁੱਖ ਨੂੰ ਦੁਖ ਸੁਖ ਇਕੋ ਜਿਹੇ ਭਾਸਦੇ ਹਨ, ਉਸ ਨੂੰ ਨਾ ਮਾਇਆ ਦੀ ਖਿੱਚ ਰਹਿੰਦੀ ਹੈ, ਨਾ ਉਹ ਮਾਇਆ ਤੋਂ ਨਫ਼ਰਤ ਕਰਦਾ ਹੈ ਭਾਵ ਨਿਰਲੇਪਤਾ ਵਾਲਾ ਜੀਵਨ ਗੁਜ਼ਾਰਦਾ ਹੈ।

**ਮਾਰੂ ਮਹਲਾ ੫ ॥ ਬਿਰਖੈ ਹੇਠਿ, ਸਭਿ ਜੰਤ ਇਕਠੇ ॥ ਇਕਿ ਤਤੇ, ਇਕਿ ਬੋਲਨਿ ਮਿਠੇ ॥ ਅਸਤੁ ਉਦੋਤੁ ਭਇਆ ਉਠਿ ਚਲੇ, ਜਿਉ ਜਿਉ ਅਉਧ ਵਿਹਾਣੀਆ ॥੧॥ ਪਾਪ ਕਰੇਦੜ, ਸਰਪਰ ਮੁਠੇ ॥ ਅਜਰਾਈਲਿ ਫੜੇ, ਫੜਿ ਕੁਠੇ ॥ ਦੋਜਕਿ ਪਾਏ ਸਿਰਜਣਹਾਰੈ, ਲੇਖਾ ਮੰਗੈ ਬਾਣੀਆ ॥੨॥ ਸੰਗਿ ਨ ਕੋਈ ਭਈਆ ਬੇਬਾ ॥ ਮਾਲੁ ਜੋਬਨੁ ਧਨੁ, ਛੋਡਿ ਵੰਞੇਸਾ ॥ ਕਰਣ ਕਰੀਮ ਨ ਜਾਤੋ ਕਰਤਾ, ਤਿਲ ਪੀੜੇ ਜਿਉ ਘਾਣੀਆ॥੩॥ ਖੁਸਿ ਖੁਸਿ ਲੈਦਾ ਵਸਤੁ ਪਰਾਈ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ॥ ਦੁਨੀਆ ਲਬਿ ਪਇਆ ਖਾਤ ਅੰਦਰਿ, ਅਗਲੀ ਗਲ ਨ ਜਾਣੀਆ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਕਰੇਂਦੜ, ਲੈਂਦਾ, ਦੁਨੀਆਂ, ਤਾਂ, ਥਾਵਹੁਂ, ਤਿਉਂ, ਧਿਆਈਂ, ਸੰਤਾਂ, ਪਾਈਂ।

**ਫੁਟਕਲ:** 'ਅਸਤ' ਨੂੰ 'ਅਸੱਤ' ਨਹੀਂ ਉਚਾਰਨਾ।

**ਪਦ ਅਰਥ:** ਬਿਰਖੈ ਹੇਠਿ=(ਆਕਾਸ਼ ਰੂਪੀ) ਰੁੱਖ ਹੇਠ। ਜੰਤ=ਜੀਵ ਜੰਤੂ। ਇਕਿ=ਕਈ। ਤਤੇ=ਗੁੱਸੇ ਵਾਲੇ। ਬੋਲਨਿ=ਬੋਲਦੇ ਹਨ। ਮਿਠੇ=ਪਿਆਰ ਵਾਲੇ (ਬੋਲ)। ਅਸਤ=ਡੁੱਬਾ ਹੋਇਆ (ਸੂਰਜ)।

ਉਦੋਤੁ=ਚੜ੍ਹਿਆ। ਉਠਿ ਚਲੇ=ਉਠ ਕੇ ਟੁਰ ਪਏ। ਜਿਉ ਜਿਉ=ਜਿਵੇਂ ਜਿਵੇਂ। ਅਉਧ=ਉਮਰ। ਵਿਹਾਣੀਆ=ਗੁਜ਼ਰਦੀ ਹੈ।੧।

ਪਾਪ ਕਰੇਦੜ=ਪਾਪ ਕਰਨ ਵਾਲੇ। ਸਰਪਰ=ਹਰ ਹਾਲਤ, ਹਰ ਜਗ੍ਹਾ। ਮੁਠ=ਲੁੱਟੇ ਜਾਂਦੇ ਹਨ। ਅਜਰਾਈਲਿ=ਮੌਤ ਦੇ ਫਰਿਸ਼ਤੇ ਨੇ। ਫੜੇ ਫੜਿ=ਫੜ ਫੜ ਕੇ। ਕੁਠੇ=ਕੁਹ ਸੁੱਟੇ। ਦੋਜਕਿ=ਦੋਜ਼ਕ (ਨਰਕ) ਵਿਚ। ਸਿਰਜਣਹਾਰੈ=ਕਰਤਾਰ ਨੇ। ਲੇਖਾ=(ਕਰਮਾਂ ਦਾ) ਹਿਸਾਬ। ਬਾਣੀਆ=ਧਰਮ ਰਾਜਾ।੨।

ਭਈਆ=ਭਰਾ। ਬੇਬਾ=ਭੈਣ। ਜੋਬਨੁ=ਜੁਆਨੀ। ਛੋਡਿ ਵੰਞੇਸਾ=ਛੱਡ ਕੇ ਚਲਾ ਜਾਵੇਗਾ। ਕਰੀਮ=ਬਖਸ਼ਿਸ਼ ਕਰਨ ਵਾਲਾ। ਕਰਤਾ=(ਪੈਦਾ) ਕਰਨ ਵਾਲਾ। ਘਾਣੀਆ=ਕੋਲੂ ਵਿੱਚ।੩।

ਖੁਸਿ ਖੁਸਿ=ਖੋਹ ਖੋਹ ਕੇ। ਪਰਾਈ=ਬੇਗਾਨੀ। ਖੁਦਾਈ=ਖੁਦਾ, ਰੱਬ। ਲਬਿ=ਲੋਭ ਵਿੱਚ। ਪਇਆ ਖਾਤ ਅੰਦਰਿ=ਟੋਏ ਵਿਚ ਪਿਆ ਹੈ। ਅਗਲੀ ਗਲ=ਅੱਗੇ (ਪਰਲੋਕ ਵਿਚ ਵਾਪਰਨ ਵਾਲੀ) ਗੱਲ।੪।

**ਅਰਥ:** (ਹੇ ਭਾਈ!) ਆਕਾਸ਼ ਰੂਪੀ ਰੁੱਖ ਹੇਠ ਸਾਰੇ ਜੀਵ ਜੰਤੂ ਇਕੱਠੇ ਹੋਏ ਹਨ। ਕਈ ਗੁੱਸੇ ਵਾਲੇ ਤੇ ਕਈ ਪਿਆਰ ਵਾਲੇ (ਬਚਨ) ਬੋਲਦੇ ਹਨ। (ਜਿਵੇਂ ਸੂਰਜ) ਡੁੱਬਾ ਹੋਇਆ (ਮੁੜ) ਆਕਾਸ਼ ਵਿਚ ਚੜ੍ਹ ਪਿਆ ਅਤੇ ਪੰਛੀ ਰੁੱਖ ਤੋਂ ਉਠ ਕੇ ਉਡ ਗਏ, ਜਿਉਂ ਜਿਉਂ (ਮਨੁੱਖ ਦੀ) ਉਮਰ ਗੁਜ਼ਰਦੀ ਹੈ।੧।

(ਹੇ ਭਾਈ!) ਪਾਪ ਕਰਨ ਵਾਲੇ (ਜੰਤੂ) ਜ਼ਰੂਰ ਲੁਟੇ ਜਾਂਦੇ ਹਨ (ਉਹ ਜੀਵ) ਮੌਤ ਦੇ ਫਰਿਸ਼ਤੇ ਅਜ਼ਰਾਈਲ ਨੇ ਫੜ ਫੜ ਕੇ ਕੁਹ ਸੁੱਟੇ ਹਨ। ਸਿਰਜਣਹਾਰ ਕਰਤਾਰ ਨੇ (ਉਹ ਜੀਵ) ਨਰਕ ਵਿਚ ਪਾ ਦਿੱਤੇ ਹਨ, ਧਰਮਰਾਜ ਵੀ (ਉਨ੍ਹਾਂ ਤੋਂ) ਕੀਤੇ ਕਰਮਾਂ ਦਾ ਹਿਸਾਬ ਕਿਤਾਬ ਮੰਗਦਾ ਹੈ।੨।

(ਹੇ ਭਾਈ! ਅੰਤ ਵੇਲੇ) ਨਾ ਭਰਾ, ਨਾ ਭੈਣ ਕੋਈ ਵੀ ਸੰਗ ਨਾ ਗਿਆ। ਮਾਲ-ਪਦਾਰਥ, ਜੁਆਨੀ, ਦੌਲਤ (ਸਭ ਕੁਝ ਇਥੇ) ਛੱਡ ਕੇ ਚਲਾ ਜਾਣਾ ਹੈ। ਜਿਸ (ਜੀਵ ਨੇ ਜਗਤ ਦੇ) ਕਰਨ ਵਾਲੇ ਕਿਰਪਾਲੂ ਕਰਤਾਰ ਨੂੰ ਨਹੀਂ ਜਾਣਿਆ (ਭਾਵ ਸਾਂਝ ਨਹੀਂ ਪਾਈ) ਉਹ ਜਿਵੇਂ ਤਿਲ ਘਾਣੀ ਵਿਚ ਪੀੜੇ ਜਾਂਦੇ ਹਨ (ਤਿਵੇਂ ਪੀੜਿਆ ਜਾਵੇਗਾ ਭਾਵ ਦੁਖੀ ਹੋਵੇਗਾ)।੩।

(ਹੇ ਭਾਈ! ਤੂੰ) ਬੇਗਾਨੀ ਵਸਤੂ ਖੋਹ ਖਸ ਕੇ ਲੈਂਦਾ ਹੈਂ (ਪਰ ਉਹ) ਪਰਮੇਸ਼ਰ ਹਰੀ ਤੇਰੀ ਹਰ ਗੱਲ ਨੂੰ ਵੇਖਦਾ ਸੁਣਦਾ ਪਿਆ ਹੈ। ਤੂੰ (ਮਾਇਆ ਦੇ) ਲੋਭ ਕਰਕੇ (ਸੰਸਾਰ ਰੂਪੀ) ਟੋਏ ਵਿਚ ਡਿੱਗਿਆ ਪਿਆ ਹੈਂ, (ਤੈਨੂੰ) ਅੱਗੇ (ਪਰਲੋਕ ਵਿਚ ਵਰਤਣ ਵਾਲੀ) ਗੱਲ ਦੀ ਸੋਝੀ ਹੀ ਨਹੀਂ।

**ਜਮਿ ਜਮਿ ਮਰੈ, ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ ॥ ਜਿਨਿ ਕੀਤਾ ਤਿਸੈ ਨ ਜਾਣੀ ਅੰਧਾ, ਤਾ ਦੁਖੁ ਸਹੈ ਪਰਾਣੀਆ ॥ ੫ ॥ ਖਾਲਕ ਥਾਵਹੁ ਭੁਲਾ ਮੁਠਾ ॥ ਦੁਨੀਆ ਖੇਲੁ ਬੁਰਾ ਰੁਠ ਤੁਠਾ ॥ ਸਿਦਕੁ ਸਬੂਰੀ ਸੰਤੁ ਨ ਮਿਲਿਓ, ਵਤੈ ਆਪਣ ਭਾਣੀਆ ॥੬॥ ਮਉਲਾ ਖੇਲ ਕਰੇ ਸਭਿ ਆਪੇ ॥ ਇਕਿ ਕਢੇ, ਇਕਿ ਲਹਰਿ ਵਿਆਪੇ ॥ ਜਿਉ ਨਚਾਏ ਤਿਉ ਤਿਉ ਨਚਨਿ, ਸਿਰਿ ਸਿਰਿ ਕਿਰਤ ਵਿਹਾਣੀਆ ॥੭॥ ਮਿਹਰ ਕਰੇ, ਤਾ ਖਸਮੁ ਧਿਆਈ ॥ ਸੰਤਾ ਸੰਗਤਿ, ਨਰਕਿ ਨ ਪਾਈ ॥ ਅੰਮ੍ਰਿਤ ਨਾਮ ਦਾਨੁ ਨਾਨਕ ਕਉ, ਗੁਣ ਗੀਤਾ ਨਿਤ ਵਖਾਣੀਆ ॥੮॥੨॥੮॥੧੨॥੨੦॥**

**ਪਦ ਅਰਥ:** ਜਮਿ=ਪੈਦਾ ਹੋ ਕੇ। ਜੰਮੈ=ਜੰਮਦਾ ਹੈ। ਸਜਾਇ=ਸਜ਼ਾ, ਦੰਡ। ਦੇਸਿ ਲੰਮੈ=ਮੌਤ ਵਾਲੇ ਲੰਮੇ ਰਸਤੇ ਵਿਚ। ਜਿਨਿ=ਜਿਸ (ਪ੍ਰਭੂ) ਨੇ। ਅੰਧਾ=ਅਗਿਆਨੀ। ਸਹੈ=ਸਹਾਰਦਾ ਹੈ। ਪਰਾਣੀਆ=ਪ੍ਰਾਣੀ।੫।

ਖਾਲਕ=ਪੈਦਾ ਕਰਨ ਵਾਲਾ। ਥਾਵਹੁ=ਥਾਂ ਤੋਂ ਭਾਵ ਦੂਰੋਂ। ਭੁਲਾ=ਭੁਲਿਆ ਹੋਇਆ। ਮੁਠਾ=ਠੱਗਿਆ ਜਾਏਗਾ। ਬੁਰਾ=ਭੈੜਾ। ਰੁਠ=ਰੁਸਿਆ। ਤੁਠਾ=ਪ੍ਰਸੰਨ ਹੋਇਆ। ਸਿਦਕੁ=ਸ਼ਾਂਤੀ। ਸਬੂਰੀ=ਸਬਰ। ਸੰਤੁ=ਗੁਰੂ। ਵਤੈ=ਭਟਕਦਾ ਫਿਰਦਾ ਹੈ। ਆਪਣ ਭਾਣੀਆ=ਆਪਣੀ ਮਨਮਰਜ਼ੀ ਅਨੁਸਾਰ।੬।

ਮਉਲਾ=ਮਾਲਕ। ਇਕਿ=ਕਈ। ਲਹਰਿ=(ਮਾਇਆ ਦੀ) ਲਹਿਰ ਵਿਚ। ਵਿਆਪੇ=ਦਬੇ ਹੋਏ ਹਨ। ਨਚਨਿ=ਨੱਚਦੇ ਹਨ। ਕਿਰਤ=ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦੀ ਲਿਖਤ। ਵਿਹਾਣੀਆ=ਵਿਹਾਉਂਦੀ ਹੈ।੭।

ਧਿਆਈ=ਮੈਂ ਧਿਆਵਾਂ। ਨ ਪਾਈ=ਨਾ ਪਾਇਆ ਜਾਵਾਂ। ਅੰਮ੍ਰਿਤੁ ਨਾਮ=ਅਮਰ ਜੀਵਨ ਦੇਣ ਵਾਲਾ ਨਾਮ। ਗੁਣ ਗੀਤਾ=ਗੁਣਾਂ ਦੇ ਗੀਤ। ਵਖਾਣੀਆ=ਵਖਾਣਾ, ਗਾਵਾਂ।੮।

**ਅਰਥ:** (ਜਦੋਂ ਜੀਵ) ਪੈਦਾ ਹੋ ਕੇ ਮਰਦਾ ਹੈ, ਫਿਰ ਮਰਦਾ ਹੈ, ਉਹ ਜੰਮਦਾ ਹੈ। (ਇਸ ਨੂੰ) ਬਹੁਤ ਸਜ਼ਾ ਮਿਲਦੀ ਹੈ (ਅਤੇ ਜਨਮ ਮਰਨ ਦੇ) ਲੰਮੇ ਪੈਂਡੇ (ਸਫ਼ਰ) ਵਿੱਚ ਪੈ ਜਾਂਦਾ ਹੈ। ਜਿਸ (ਪ੍ਰਭੂ) ਨੇ ਇਸ ਨੂੰ ਪੈਦਾ ਕੀਤਾ ਹੈ, (ਉਸ ਨੂੰ ਇਹ) ਅਗਿਆਨੀ (ਮਨੁੱਖ ਕੁਝ) ਨਹੀਂ ਜਾਣਦਾ (ਭਾਵ ਉਸ ਨਾਲ ਜੀਵਨ ਸਾਂਝ ਨਹੀਂ ਬਣਾਉਂਦਾ) ਇਸ ਕਰਕੇ ਪ੍ਰਾਣੀ ਬਹੁਤ ਦੁਖ ਸਹਾਰਦਾ ਹੈ।੫।

(ਇਹ ਜੀਵ) ਮਾਲਕ ਤੋਂ ਭੁਲਿਆ ਹੋਇਆ (ਵਿਕਾਰਾਂ ਤੋਂ ਆਪਣੀ ਪੂੰਜੀ) ਲੁਟਾਅ ਬੈਠਦਾ ਹੈ, ਦੁਨੀਆ ਦਾ ਤਮਾਸ਼ਾ (ਜੀਵ ਲਈ) ਮਾੜਾ ਹੈ, (ਜੀਵ ਮਾਇਆ ਦੇ ਜਾਣ ਕਰਕੇ) ਰੁੱਸ ਬੈਠਦਾ ਹੈ (ਭਾਵ ਪ੍ਰੇਸ਼ਾਨ ਹੋ ਜਾਂਦਾ ਹੈ)। ਸਿਦਕ ਤੇ ਸਬਰ ਦੇਣ ਵਾਲਾ ਸੰਤ (ਗੁਰੂ, ਜੀਵ ਨੂੰ) ਨਹੀਂ ਮਿਲਿਆ (ਜਿਸ ਕਾਰਨ ਇਹ) ਆਪਣੀ ਮਰਜ਼ੀ ਅਨੁਸਾਰ ਭੌਂਦਾ ਫਿਰਦਾ ਹੈ ।੬।

ਮਾਲਕ ਆਪ ਹੀ ਖੇਲ ਕਰਨ ਵਾਲਾ ਹੈ (ਪਰਮੇਸ਼ਰ ਨੇ) ਕਈ (ਜੀਵ ਮਾਇਆ ਦੇ ਪੰਜੇ ਤੋਂ) ਕੱਢ ਲਏ ਹਨ (ਅਤੇ) ਕਈ ਮਾਇਆ ਦੀ ਲਹਿਰਾਂ ਵਿਚ ਫਸੇ ਹੋਏ ਹਨ। ਜਿਸ ਜਿਸ ਤਰ੍ਹਾਂ ਪਰਮੇਸ਼ਰ (ਜੀਆਂ ਨੂੰ ਚਲਾਉਂਦਾ ਹੈ) ਉਸ ਉਸ ਤਰ੍ਹਾਂ ਨਚਦੇ ਫਿਰਦੇ ਹਨ, ਹਰੇਕ ਜੀਵ ਦੇ ਸਿਰ ਉਤੇ ਉਸ ਦੇ ਕੀਤੇ ਪਿਛਲੇ ਕਰਮਾਂ ਦੀ ਕਮਾਈ ਆਪਣਾ ਅਸਰ ਪਾ ਰਹੀ ਹੈ।੭।

(ਹੇ ਭਾਈ!) ਪਰਮੇਸ਼ਰ ਮਿਹਰ ਕਰੇ ਤਾਂ ਮੈਂ ਉਸ ਮਾਲਕ ਨੂੰ ਸਿਮਰ ਸਕਦਾ ਹਾਂ। ਸੰਤਾਂ ਦੀ ਸੰਗਤ ਕਰਕੇ ਨਰਕ ਵਿਚ ਨਹੀਂ ਪੈਂਦਾ। (ਹੇ ਪ੍ਰਭੂ!) ਨਾਨਕ ਨੂੰ (ਆਪਣਾ) ਨਾਮ ਦਾਨ ਦੇ, (ਜਿਸ ਦੇ ਫਲਸਰੂਪ ਮੈਂ ਤੇਰੀ ਸਿਫਤ ਸਲਾਹ) ਦੇ ਗੀਤ ਹਮੇਸ਼ਾਂ ਗਾਉਂਦਾ ਰਹਾਂ।੮।੨।੮।੧੨।੨੦।

## ਅਰਥ ਭੇਦ ਅਤੇ ਨਿਰਣੈ

### ਅੰਮ੍ਰਿਤ ਨਾਮ ਦਾਨੁ ਨਾਨਕ ਕਉ, ਗੁਣ ਗੀਤਾ ਨਿਤ ਵਖਾਣੀਆ ॥

ਵਖ ਵਖ ਅਰਥ:

੧) ਸ੍ਰੀ ਗੁਰੂ ਕਹਿਤੇ ਹੈਂ ਅੰਮ੍ਰਿਤ ਰੂਪ ਜੋ ਤੇਰਾ ਨਾਮ ਹੈ ਸੋ ਦਾਨ ਮੇਰੇ ਕੋ ਦੇਹੁ। ਜਿਸ ਨਾਮ ਕੇ ਗੁਣ ਗੀਤਾ ਭੀ ਨਿਤ ਹੀ ਵਖਾਨ ਕਰਦੀ ਹੈ ਵਾ ਮੈਂ ਤੇਰੇ ਗੁਣੋ ਕੇ ਗੀਤ ਨਿਤ ਹੀ ਕਥਨ ਕਰੋਂ। [ਫ.ਸ.

੨) ਗੀਤਾ-'ਗੀਤ' ਦਾ ਬਹੁ ਵਚਨ। [ਸ਼ਬਦਾਰਥ

੩) ਹੇ ਪ੍ਰਭੂ! ਨਾਨਕ ਨੂੰ ਆਤਮਿਕ ਜੀਵਨ ਦੇਣ ਵਾਲਾ ਆਪਣਾ ਨਾਮ ਦਾਨ ਦੇਹ, (ਤਾਂ ਕਿ ਮੈਂ ਨਾਨਕ) ਤੇਰੀ ਸਿਫਤਿ ਸਾਲਾਹ ਦੇ ਗੀਤ ਗਾਉਂਦਾ ਰਹਾਂ। [ਦਰਪਣ

੪) ਗੁਰੂ ਜੀ ਕਥਨ ਕਰਦੇ ਹਨ ਮੈਂ ਨਾਨਕ ਨੂੰ ਨਾਮ ਅੰਮ੍ਰਿਤ ਦਾ ਦਾਨ ਦੇਣਾ ਕਰੋ, ਜਿਸ ਨਾਮ ਦੇ ਗੁਣਾਂ ਨੂੰ ਗੀਤਾ ਨਿਤਪ੍ਰਤੀ ਕਥਨ ਕਰਦੀ ਹੈ। [ਸੰ.ਸ.

**ਨਿਰਣੈ:** ਇਥੇ 'ਗੀਤਾ' ਪਦ ਤੋਂ ਭਾਵ 'ਭਾਗਵਤ ਗੀਤਾ' ਨੂੰ ਕਲਪਣਾ ਠੀਕ ਨਹੀਂ ਹੈ ਜਿਵੇਂ ਕਿ ਨੰਬਰ ੧ ਤੇ ੪ ਵਾਲੇ ਅਰਥਾਂ ਤੋਂ ਭਾਵ ਉਜਾਗਰ ਹੁੰਦਾ ਹੈ। 'ਮਹਾਨ ਕੋਸ਼' ਦੇ ਕਰਤਾ ਨੇ 'ਗੀਤਾ' ਦੇ ਅਰਥ 'ਯਸ਼' ਕੀਤੇ ਹਨ। ਗੁਣਾਂ ਦਾ ਅਥਵਾ ਗੁਣਾਂ ਦੀ ਗੀਤਾ ਮੈਂ ਨਿਤ ਵਖਾਣਦਾ (ਬਿਆਨ ਕਰਦਾ) ਰਹਾਂ, ਇਹ ਅਰਥ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਦਾ ਸਿਰਲੇਖ ਅੰਜੁਲੀਆਂ ਹਨ, ਭਾਣਾ ਮੰਨਣ ਲਈ ਦੋਵੇਂ ਹੱਥ ਜੋੜਨ ਦਾ ਨਾਮ ਅੰਜੁਲੀ ਹੈ। ਬਿਰਖੈ ਹੇਠਿ ਸਭਿ ਜੰਤ ਇਕੱਠੇ ਵਾਲੀ ਪੰਕਤੀ ਤੋਂ ਪ੍ਰਤੀਤ ਹੁੰਦਾ ਹੈ ਕਿ ਰੁਖ ਦੇ ਦ੍ਰਿਸ਼ਟਾਂਤ ਨਾਲ ਸੰਸਾਰ ਨੂੰ ਚਲਣਹਾਰ ਦਰਸਾਇਆ ਹੈ। 'ਪਾਪ ਕਰੇਦੜ ਸਰਪਰ ਮੁਠੇ' ਵਾਲੀ ਗੱਲ ਕਰਕੇ ਜਗਿਆਸੂਆਂ ਨੂੰ ਹਲੂਣਾ ਦਿੱਤਾ ਹੈ ਤਾਂ ਜੋ ਉਹ ਪਾਪ ਕਰਮ ਤੋਂ ਪਰੇ ਰਹਿਣ, ਵਰਨਾ 'ਤਿਲ ਪੀੜੈ ਜਿਉ ਘਾਣੀਆ' ਵਾਲੀ ਹਾਲਤ ਦਾ ਸਾਹਮਣਾ, ਕਰਨਾ ਪਵੇਗਾ। ਪਰਾਈ ਵਸਤੂ ਤੇ ਆਪ ਦਾ ਹੱਕ ਜਮਾਣਾ, ਭਾਵ ਜ਼ੋਰ ਜ਼ੁਲਮ ਕਰਨ ਤੋਂ ਬਚਣ ਲਈ ਚੇਤੰਨ ਕੀਤਾ ਹੈ। ਦੁਨੀਆਂ ਦੇ ਰੁਸੇਂਵੇਂ ਤੇ ਮਨੇਵੇਂ ਦੀ ਖੇਡ ਮਾੜੀ ਹੈ ਜੋ ਨਿਰੀ ਮਾਇਆ ਤੋਂ ਪ੍ਰਭਾਵਤ ਹੁੰਦੀ ਹੈ। ਬਾਕੀ ਮੌਲਾ ਦੇ ਆਪਣੇ ਖੇਲ ਹਨ, ਕਈ ਜੀਵ ਮਾਇਆ ਚੋਂ ਕੱਢ ਲਏ ਗਏ ਹਨ ਕਈ ਮਾਇਆ ਦੇ ਚੱਕਰ ਵਿਚ ਫਸੇ ਪਏ ਹਨ ਪਰ ਸਾਰੀ ਖੇਡ 'ਕਿਰਤ ਕਰਮ' ਦੀ ਹੈ। ਅੰਤ ਵਿਚ ਆਪਣੀ ਭਾਵਨਾ ਇਉਂ ਪ੍ਰਗਟਾਈ ਹੈ:-

**ਮਿਹਰ ਕਰੇ ਤਾ ਖਸਮੁ ਧਿਆਈ॥ ਸੰਤਾਂ ਸੰਗਤਿ ਨਰਕਿ ਨ ਪਾਈ॥**
**ਅੰਮ੍ਰਿਤ ਨਾਮ ਦਾਨੁ ਨਾਨਕ ਕਉ, ਗੁਣ ਗੀਤਾ ਨਿਤ ਵਖਾਣੀਆ ॥**

ਸਤਿਗੁਰੂ ਮਿਹਰ ਕਰਨ ਹਰੇਕ ਗੁਰਸਿੱਖ ਦੇ ਹਿਰਦੇ ਅੰਦਰ ਇਹ ਭਾਵਨਾ ਜਾਗੇ। ਇਸ ਭਾਵਨਾ ਨੂੰ ਜੋ ਫਲ ਲਗੇਗਾ ਉਹ ਹੀ 'ਗੁਣ ਗੀਤਾ ਨਿਤ ਵਖਾਣੀਆ' ਦਾ ਲਖਾਇਕ ਹੋਵੇਗਾ।

## ਮਾਰੂ ਸੋਲਹੇ ਮਹਲਾ ੧ ॥

**੧ੴ ਸਤਿਗੁਰ ਪ੍ਰਸਾਦਿ ॥ ਸਾਚਾ ਸਚੁ ਸੋਈ, ਅਵਰੁ ਨ ਕੋਈ ॥ ਜਿਨਿ ਸਿਰਜੀ, ਤਿਨ ਹੀ ਫੁਨਿ ਗੋਈ ॥ ਜਿਉ ਭਾਵੈ ਤਿਉ ਰਾਖਹੁ ਰਹਣਾ, ਤੁਮ ਸਿਉ ਕਿਆ ਮੁਕਰਾਈ ਹੇ ॥੧॥ ਆਪਿ ਉਪਾਏ, ਆਪਿ ਖਪਾਏ ॥ ਆਪੇ, ਸਿਰਿ ਸਿਰਿ ਧੰਧੈ ਲਾਏ ॥ ਆਪੇ ਵੀਚਾਰੀ ਗੁਣਕਾਰੀ, ਆਪੇ ਮਾਰਗਿ ਲਾਈ ਹੇ ॥੨॥ ਆਪੇ ਦਾਨਾ ਆਪੇ ਬੀਨਾ ॥ ਆਪੇ ਆਪੁ ਉਪਾਇ ਪਤੀਨਾ ॥ ਆਪੇ ਪਉਣੁ ਪਾਣੀ ਬੈਸੰਤਰੁ, ਆਪੇ ਮੇਲਿ ਮਿਲਾਈ ਹੇ॥ ੩ ॥ ਆਪੇ ਸਸਿ ਸੂਰਾ ਪੂਰੋ ਪੂਰਾ ॥ ਆਪੇ ਗਿਆਨਿ ਧਿਆਨਿ**

**ਗੁਰੁ ਸੂਰਾ ॥ ਕਾਲੁ ਜਾਲੁ ਜਮੁ ਜੋਹਿ ਨ ਸਾਕੈ, ਸਾਚੇ ਸਿਉ ਲਿਵ ਲਾਈ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਤਿਉਂ, ਸਿਉਂ।

**ਫੁਟਕਲ:** 'ਅਫਰਿਓ' ਦਾ ਉਚਾਰਲ 'ਅ-ਫਰਿਓ' ਕਰਨਾ ਹੈ।

**ਪਦ ਅਰਥ:** ਸੋਲਹੇ=੧੬ ਪਦਾਂ ਵਾਲਾ ਸ਼ਬਦ। ਜਿਨਿ=ਜਿਸ (ਪਰਮਾਤਮਾ) ਨੇ। ਸਿਰਜੀ=ਬਣਾਈ। ਫੁਨਿ=ਫਿਰ। ਗੋਈ=ਨਾਸ਼ ਕੀਤੀ। ਮੁਕਰਾਈ=ਉਜ਼ਰ, ਨਾਂਹ ਨੁਕਰ।੧।

ਖਪਾਏ=ਨਾਸ਼ ਕਰਦਾ ਹੈ। ਸਿਰਿ ਸਿਰਿ=ਹਰੇਕ ਨੂੰ। ਧੰਧੈ=ਕੰਮ ਕਾਰ, (ਕਿਰਤ) ਵਿਚ। ਗੁਣਕਾਰੀ=ਗੁਣ (ਉਪਦੇਸ਼) ਕਰਨ ਵਾਲਾ। ਮਾਰਗਿ=ਰਸਤੇ ਉਤੇ।੨।

ਦਾਨਾ=ਜਾਨਣ ਵਾਲਾ, ਸਿਆਣਾ। ਬੀਨਾ=ਵੇਖਣ ਵਾਲਾ। ਆਪੁ ਉਪਾਇ=ਆਪਣੇ ਆਪ ਨੂੰ ਪੈਦਾ ਕਰਕੇ। ਪਤੀਜਾ=ਪਤੀਜਦਾ, ਪ੍ਰਸੰਨ ਹੁੰਦਾ ਹੈ। ਪਉਣੁ=ਹਵਾ। ਬੈਸੰਤਰੁ=ਅੱਗ।੩।

ਸਸਿ=ਚੰਦਰਮਾ। ਸੂਰਾ=ਸੂਰਜ। ਗਿਆਨਿ=ਗਿਆਨ ਵਾਲਾ। ਧਿਆਨਿ=ਧਿਆਨ ਵਾਲਾ। ਸੂਰਾ=ਸੂਰਮਾ। ਜੋਹਿ ਨ ਸਾਕੈ=ਤੱਕ ਨਹੀਂ ਸਕਦਾ।੪।

**ਅਰਥ:** (ਕੇਵਲ ਉਹ) ਪਰਮਾਤਮਾ ਹੀ ਸਦਾ ਥਿਰ ਰਹਿਣ ਵਾਲਾ ਮਾਲਕ ਹੈ। ਹੋਰ ਕੋਈ ਸੱਚਾ ਨਹੀਂ ਹੈ। ਜਿਸ (ਹਰੀ) ਨੇ (ਇਹ ਸ੍ਰਿਸ਼ਟੀ) ਬਣਾਈ ਹੈ, ਉਸ ਨੇ ਫਿਰ ਨਾਸ਼ ਕੀਤੀ ਹੈ (ਹੇ ਪ੍ਰਭੂ!) ਜਿਵੇਂ (ਤੁਸੀਂ ਜੀਆਂ ਨੂੰ) ਰਖਦੇ ਹੋ ਤਿਵੇਂ ਹੀ (ਹਰ ਕੋਈ) ਰਹਿੰਦਾ ਹੈ, ਤੇਰੇ (ਹੁਕਮ) ਅੱਗੇ ਕੋਈ ਨਾਹ ਨਹੀਂ ਕਰ ਸਕਦਾ।੧।

(ਹੇ ਭਾਈ! ਪ੍ਰਭੂ ਨੇ) ਆਪ ਹੀ (ਜੀਵ) ਪੈਦਾ ਕੀਤੇ ਹਨ ਆਪ ਹੀ ਨਾਸ਼ ਕੀਤੇ ਹਨ। ਆਪ ਹੀ ਹਰੇਕ ਨੂੰ ਕੰਮ-ਕਾਰ ਵਿਚ ਲਾਇਆ ਹੋਇਆ ਹੈ। ਆਪ ਹੀ (ਪ੍ਰਭੂ ਜੀਆਂ ਦੇ ਕਰਮਾਂ ਨੂੰ) ਵਿਚਾਰਨ ਵਾਲਾ ਹੈ, (ਅਤੇ) ਆਪ ਹੀ ਪਰਉਪਕਾਰ ਵਰਗੇ ਗੁਣ ਪੈਦਾ ਕਰਨ ਵਾਲਾ ਹੈ ਹਰੇਕ ਜੀਵ ਨੂੰ ਜੀਵਨ ਦੇ ਸਹੀ ਰਸਤੇ ਉਤੇ ਚਲਾਉਣ ਵਾਲਾ ਹੈ।੨।

(ਹੇ ਭਾਈ! ਪ੍ਰਭੂ) ਆਪ ਹੀ (ਸਭ ਜੀਆਂ ਦੇ ਦਿਲ ਦੀ) ਜਾਨਣ ਵਾਲਾ (ਅਤੇ) ਆਪ ਹੀ (ਸਭ ਦੇ ਕਰਮਾਂ ਨੂੰ) ਵੇਖਣ ਵਾਲਾ ਹੈ। ਆਪ ਹੀ ਆਪਣੇ ਆਪ ਨੂੰ (ਸਰਗੁਣ ਰੂਪ ਵਿਚ) ਪੈਦਾ ਕਰਕੇ ਪ੍ਰਸੰਨ ਹੋ ਰਿਹਾ ਹੈ। ਆਪ ਹੀ ਹਵਾ ਹੈ, ਆਪ ਹੀ ਪਾਣੀ ਹੈ, ਆਪ ਹੀ ਅਗਨੀ ਤੇ ਆਪ ਹੀ (ਇਨ੍ਹਾਂ ਤੱਤਾਂ ਨੂੰ) ਇੱਕਠਾ ਕਰਕੇ ਜਗਤ ਰਚਨਾ ਕੀਤੀ ਹੈ।੩।

(ਹੇ ਭਾਈ! ਪ੍ਰਭੂ) ਆਪ ਹੀ ਚੰਦਰਮਾ ਤੇ ਸੂਰਜ ਹੈ, ਆਪ ਹੀ ਪ੍ਰਕਾਸ਼ ਕਰਕੇ ਹਰ ਥਾਂ ਪਰੀਪੂਰਣ ਹੈ ਆਪ ਹੀ ਗਿਆਨ ਵਾਲਾ, ਧਿਆਨ ਵਾਲਾ ਗੁਰੂ ਸੂਰਮਾ ਹੈ। ਜਿਸ ਨੇ ਉਸ ਸੱਚੇ ਨਾਲ ਲਿਵ ਲਾਈ ਹੈ, ਉਸ ਨੂੰ ਕਾਲ ਰੂਪੀ ਜਾਲ ਤੱਕ ਨਹੀਂ ਸਕਦਾ।੪।

**ਆਪੇ ਪੁਰਖੁ, ਆਪੇ ਹੀ ਨਾਰੀ ॥ ਆਪੇ ਪਾਸਾ, ਆਪੇ ਸਾਰੀ ॥ ਆਪੇ ਪਿੜ ਬਾਧੀ ਜਗੁ ਖੇਲੈ, ਆਪੇ ਕੀਮਤਿ ਪਾਈ ਹੇ ॥੫॥ ਆਪੇ ਭਵਰੁ, ਫੁਲੁ ਫਲੁ ਤਰਵਰੁ ॥ ਆਪੇ ਜਲੁ ਥਲੁ ਸਾਗਰੁ ਸਰਵਰੁ ॥ ਆਪੇ ਮਛੁ ਕਛੁ ਕਰਣੀਕਰੁ, ਤੇਰਾ ਰੂਪੁ ਨ ਲਖਣਾ ਜਾਈ ਹੇ॥੬॥ ਆਪੇ ਦਿਨਸੁ ਆਪੇ ਹੀ ਰੈਣੀ ॥ ਆਪਿ ਪਤੀਜੈ ਗੁਰ ਕੀ**

**ਬੈਣੀ ॥ ਆਦਿ ਜੁਗਾਦਿ ਅਨਾਹਦਿ ਅਨਦਿਨੁ, ਘਟਿ ਘਟਿ ਸਬਦੁ ਰਜਾਈ ਹੇ ॥੭॥ ਆਪੇ ਰਤਨੁ ਅਨੂਪੁ ਅਮੋਲੋ ॥ ਆਪੇ ਪਰਖੇ ਪੂਰਾ ਤੋਲੋ ॥ ਆਪੇ ਕਿਸ ਹੀ ਕਸਿ ਬਖਸੇ, ਆਪੇ ਦੇ ਲੈ ਭਾਈ ਹੇ ॥੮॥**

**ਪਦ ਅਰਥ:** ਪਾਸਾ=ਚੋਪੜ (ਭਾਵ ਸੰਸਾਰ) ਸਾਰੀ=ਨਰਦਾ (ਭਾਵ ਜੀਵ)। ਪਿੜ=ਗੋਲ ਦਾਇਰਾ। ਬਾਧੀ=ਬੱਧੀ।੫।

ਭਵਰ=ਭੌਰਾ। ਤਰਵਰੁ=ਰੁੱਖ। ਥਲੁ=ਖੁਸ਼ਕ ਧਰਤੀ। ਕਰਣੀਕਰੁ=(ਜਗਤ ਰਚਨਾ ਦਾ) ਕਰਨ ਕਾਰਣ।੬।

ਦਿਨਸੁ=ਦਿਨ। ਰੈਣੀ=ਰਾਤ। ਪਤੀਜੇ=ਪਤੀਜਦਾ ਹੈ, ਪ੍ਰਸੰਨ ਹੁੰਦਾ ਹੈ। ਬੈਣੀ=ਬਾਣੀ ਰਾਹੀਂ। ਰਜਾਈ=ਰਜ਼ਾ ਵਾਲਾ ਹਰੀ।੭। ਕਸਿ=ਕਸ ਕੇ ਭਾਵ ਕਸਵੱਟੀ ਤੇ ਲਾ ਕੇ।੮।

**ਅਰਥ:** (ਹੇ ਭਾਈ! ਪ੍ਰਭੂ) ਆਪ ਹੀ ਪੁਰਸ਼ ਹੈ, ਆਪ ਹੀ ਨਾਰੀ (ਇਸਤਰੀ) ਹੈ। ਆਪ ਹੀ ਚੋਪੜ ਰੂਪੀ ਸੰਸਾਰ ਹੈ, ਆਪ ਹੀ ਜੀਵ ਰੂਪੀ ਨਰਦ ਹੈ, ਆਪ ਹੀ ਖੇਡਦਾ ਹੈ, ਆਪ ਹੀ ਖੇਡ ਦਾ ਮੁੱਲ ਪਾਉਂਦਾ ਹੈ।੫।

(ਹੇ ਭਾਈ! ਪ੍ਰਭੂ) ਆਪ ਹੀ ਭੌਰਾ ਹੈ, ਆਪ ਹੀ ਫੁੱਲ ਹੈ, ਆਪ ਹੀ ਫਲ ਹੈ, ਆਪ ਹੀ ਬ੍ਰਿਛ ਹੈ। ਆਪ ਹੀ ਜਲ ਹੈ, ਆਪ ਹੀ ਥਲ ਹੈ, ਆਪ ਹੀ ਸਮੁੰਦਰ ਹੈ, ਆਪ ਹੀ ਸਰੋਵਰ ਹੈ। ਆਪ ਹੀ ਮੱਛ ਹੈ, ਆਪ ਹੀ ਕੱਛੂ ਹੈ। (ਹੇ ਪ੍ਰਭੂ!) ਸਭ ਕਰਣ ਕਾਰਣ ਤੂੰ ਆਪ ਹੀ ਹੈਂ, ਤੇਰਾ ਰੂਪ (ਸਾਥੋਂ) ਜਾਣਿਆ ਨਹੀਂ ਜਾ ਸਕਦਾ।੬।

(ਹੇ ਭਾਈ! ਹਰੀ) ਆਪ ਹੀ ਦਿਨ ਹੈ, ਆਪ ਹੀ ਰਾਤ ਹੈ। ਆਪ ਹੀ ਗੁਰੂ ਦੇ ਬਚਨ ਦੁਆਰਾ ਪ੍ਰਸੰਨ ਹੋ ਰਿਹਾ ਹੈ। ਆਪ ਹੀ ਆਦਿ ਜੁਗਾਦਿ ਤੋਂ ਸਦਾ ਇਕ ਰਸ ਕਾਇਮ ਹੈ, ਕਦੇ ਨਾਸ਼ ਨਹੀਂ ਹੁੰਦਾ ਹਰੇਕ ਸਰੀਰ ਵਿਚ ਉਸ ਦੀ ਰਜ਼ਾ ਵਾਲਾ ਸ਼ਬਦ (ਭਾਵ ਹੁਕਮ) ਵਰਤ ਰਿਹਾ ਹੈ।੭।

(ਹੇ ਭਾਈ! ਉਹ ਪ੍ਰਭੂ) ਆਪ ਹੀ ਅਮੋਲਕ ਤੇ ਸੁੰਦਰ ਰਤਨ ਹੈ। (ਉਹ) ਆਪ ਹੀ (ਰਤਨ) ਪਰਖਦਾ ਹੈ, (ਆਪ ਹੀ) ਪੂਰਾ ਤੋਲ ਹੈ। ਆਪ ਹੀ ਰਤਨ ਨੂੰ ਕਸਵੱਟੀ ਤੇ ਲਾ ਕੇ ਕਿਸੇ ਨੂੰ ਪਰਵਾਨ ਕਰਦਾ ਹੈ। ਹੇ ਭਾਈ! (ਪ੍ਰਭੂ ਆਪ ਹੀ ਸੰਸਾਰ ਵਿਚ ਵਣਜ ਵਪਾਰ ਦੀ ਕਾਰ ਚਲਾ ਰਿਹਾ ਹੈ) ਕਿਤੇ ਰਤਨ ਦੇਂਦਾ ਹੈ, ਕਿਤੋਂ ਰਤਨ ਲੈਂਦਾ ਹੈ।੮।

**ਆਪੇ ਧਨਖੁ ਆਪੇ ਸਰਬਾਣਾ ॥ ਆਪੇ ਸੁਘੜੁ ਸਰੂਪੁ ਸਿਆਣਾ ॥ ਕਹਤਾ ਬਕਤਾ ਸੁਣਤਾ ਸੋਈ, ਆਪੇ ਬਣਤ ਬਣਾਈ ਹੇ ॥੯॥ ਪਉਣੁ ਗੁਰੂ, ਪਾਣੀ ਪਿਤ ਜਾਤਾ ॥ ਉਦਰ ਸੰਜੋਗੀ, ਧਰਤੀ ਮਾਤਾ ॥ ਰੈਣਿ ਦਿਨਸੁ ਦੁਇ ਦਾਈ ਦਾਇਆ, ਜਗੁ ਖੇਲੈ ਖੇਲਾਈ ਹੇ ॥੧੦॥ ਆਪੇ ਮਛੁਲੀ ਆਪੇ ਜਾਲਾ ॥ ਆਪੇ ਗਊ ਆਪੇ ਰਖਵਾਲਾ ॥ ਸਰਬ ਜੀਆ ਜਗਿ ਜੋਤਿ ਤੁਮਾਰੀ, ਜੈਸੀ ਪ੍ਰਭਿ ਫੁਰਮਾਈ ਹੇ ॥੧੧॥ ਆਪੇ ਜੋਗੀ ਆਪੇ ਭੋਗੀ ॥ ਆਪੇ ਰਸੀਆ ਪਰਮ ਸੰਜੋਗੀ ॥ ਆਪੇ ਵੇਬਾਣੀ ਨਿਰੰਕਾਰੀ, ਨਿਰਭਉ ਤਾੜੀ ਲਾਈ ਹੇ ॥੧੨॥**

## ਉਚਾਰਨ ਸੇਧ

**ਫੁਟਕਲ:** 'ਗੁਰਬਾਣੀ ਪਾਠ ਦਰਸ਼ਨ' ਵਿਚ 'ਸਰ ਬਾਣਾ' ਪਦ ਛੇਦ ਕੀਤਾ ਗਿਆ ਹੈ ਜੋ ਕਿ ਠੀਕ ਨਹੀਂ ਹੈ।

**ਪਦ ਅਰਥ:** ਧਨੁਖੁ=ਕਮਾਣ। ਸਰਬਾਣਾ=ਤੀਰ ਚਲਾਉਣ ਵਾਲਾ। ਸੁਘੜੁ=ਸੋਹਣੀ ਘਾੜਤ ਵਾਲਾ। ਸਰੂਪ=ਸੋਹਣੇ ਰੂਪ ਵਾਲਾ। ਬਕਤਾ=ਬੋਲਣ ਵਾਲਾ। ਬਣਤ=ਰਚਨਾ।੯।

ਪਿਤ=ਪਿਤਾ। ਜਾਤਾ=ਜਾਣਿਆ ਹੈ। ਉਦਰ=ਪੇਟ। ਸੰਜੋਗੀ=ਸੰਜੋਗ (ਮੇਲ) ਕਰਦਾ ਹੈ। ਰੈਣਿ=ਰਾਤ। ਦੁਇ=ਦੋਵੇਂ। ਦਾਈ=ਖਿਡਾਵੀ। ਦਾਇਆ=ਖਿਡਾਵਾ।੧੦।

ਖੇਲੈ=ਖੇਡਦਾ ਹੈ। ਖੇਲਾਈ=ਖਿਡਾ ਰਿਹਾ ਹੈ। ਜਾਲਾ=ਜਾਲ। ਜਗਿ=ਜਗਤ ਵਿਚ। ਪ੍ਰਭਿ=ਪ੍ਰਭੂ ਨੇ।੧੧।

ਜੋਗੀ=ਸ੍ਰਿਸ਼ਟੀ ਤੋਂ ਨਿਰਲੇਪ ਪਦ ਜੋਗੀ। ਭੋਗੀ=ਭੋਗਣ ਵਾਲਾ। ਰਸੀਆ=ਰਸ ਮਾਨਣ ਵਾਲਾ। ਵੇਬਾਣੀ=ਜੰਗਲ ਵਿਚ ਰਹਿਣ ਵਾਲਾ। ਨਿਰੰਕਾਰੀ=ਆਕਾਰ ਤੋਂ ਰਹਿਤ।੧੨।

**ਅਰਥ:** (ਪ੍ਰਭੂ) ਆਪ ਹੀ ਧਨੁੱਖ (ਤੀਰ) ਹੈ ਤੇ ਆਪ ਹੀ ਤੀਰ ਚਲਾਉਣ ਵਾਲਾ ਹੈ। ਆਪ ਹੀ ਆਪ ਅਕਲਮੰਦ, ਸੁੰਦਰ ਰੂਪ ਵਾਲਾ ਤੇ ਸਿਆਣਾ ਹੈ। ਆਪ ਹੀ ਵਖਿਆਨ ਕਰਨ ਵਾਲਾ ਹੈ, ਆਪ ਸੁਣਨ ਵਾਲਾ ਹੈ ਜਿਸ ਨੇ ਸਾਰੀ ਜਗਤ ਰਚਨਾ ਕੀਤੀ ਹੈ।੯।

(ਪ੍ਰਭੂ) ਆਪ ਹੀ ਪਉਣ (ਹਵਾ ਹੈ ਜੋ ਸ਼ਬਦ ਰੂਪ ਵਿਚ ਗੁਰੂ ਹੈ), ਆਪ ਹੀ ਪਾਣੀ ਹੈ ਜੋ (ਇਕ ਤਰ੍ਹਾਂ) ਪਿਤਾ ਜਾਣਿਆ ਜਾਂਦਾ ਹੈ। ਪੇਟ ਦੇ ਸੰਬੰਧ ਕਰਕੇ ਧਰਤੀ ਮਾਤਾ ਹੈ (ਭਾਵ ਮਾਤਾ ਵਾਂਗੂੰ ਧਰਤੀ ਸਭ ਚੀਜਾਂ ਪੇਟ ਵਿਚੋਂ ਪੈਦਾ ਕਰਦੀ ਹੈ)। (ਪ੍ਰਭੂ ਆਪ ਹੀ) ਰਾਤ ਦਿਨ ਰੂਪੀ ਦਾਈ ਤੇ ਦਾਇਆ ਹੈ, (ਜਿਨ੍ਹਾਂ ਵਿਚ ਜਗਤ) ਖੇਡਦਾ ਹੈ (ਤੇ ਉਹ ਇਹ ਖਿਡਾਵੇ ਖਿਡਾ ਰਹੇ ਹਨ)।੧੦।

(ਵਾਹਿਗੁਰੂ) ਆਪ ਹੀ ਮੱਛਲੀ ਹੈ, ਆਪ ਹੀ ਜਾਲ ਹੈ। ਆਪ ਹੀ ਗਊ ਹੈ, ਆਪ ਹੀ ਉਨ੍ਹਾਂ ਦਾ ਰਖਵਾਲਾ ਹੈ। (ਹੇ ਪ੍ਰਭੂ!) ਜਗਤ ਵਿਚ ਸਾਰੇ ਜੀਆਂ ਵਿਚ ਤੇਰੀ ਜੋਤਿ ਹੈ, ਜਿਵੇਂ (ਹੇ ਪ੍ਰਭੂ!) ਤੂੰ ਹੁਕਮ ਕੀਤਾ ਹੈ, ਤਿਵੇਂ ਹੁੰਦਾ ਹੈ।੧੧।

(ਪ੍ਰਭੂ) ਆਪ ਹੀ ਜੋਗੀ ਹੈ, ਆਪ ਹੀ ਭੋਗੀ ਹੈ, ਆਪ ਹੀ ਰਸ ਲੈਣ ਵਾਲਾ ਹੈ (ਅਤੇ) ਆਪ ਹੀ ਮੇਲ ਕਰਨ ਵਾਲਾ ਹੈ। ਉਹ ਆਪ ਹੀ ਬਾਣੀ ਰਹਿਤ (ਚੁੱਪ) ਤੇ ਆਕਾਰ ਤੋਂ ਰਹਿਤ ਹੋ ਕੇ ਨਿਰਭਉ ਸਮਾਧੀ ਲਾਉਣ ਵਾਲਾ ਹੈ।੧੨।

**ਖਾਣੀ ਬਾਣੀ ਤੁਝਹਿ ਸਮਾਣੀ ॥ ਜੋ ਦੀਸੈ ਸਭ ਆਵਣ ਜਾਣੀ ॥ ਸੇਈ ਸਾਹ ਸਚੇ ਵਾਪਾਰੀ, ਸਤਿਗੁਰਿ ਬੂਝ ਬੁਝਾਈ ਹੇ ॥੧੩॥ ਸਬਦੁ ਬੁਝਾਏ ਸਤਿਗੁਰੁ ਪੂਰਾ ॥ ਸਰਬ ਕਲਾ ਸਾਚੇ ਭਰਪੂਰਾ ॥ ਅਫਰਿਓ ਵੇਪਰਵਾਹੁ ਸਦਾ ਤੂ, ਨਾ ਤਿਸੁ ਤਿਲੁ ਨ ਤਮਾਈ ਹੇ ॥੧੪॥ ਕਾਲੁ ਬਿਕਾਲੁ ਭਏ ਦੇਵਾਨੇ ॥ ਸਬਦੁ ਸਹਜ ਰਸੁ ਅੰਤਰਿ ਮਾਨੇ ॥ ਆਪੇ ਮੁਕਤਿ ਤ੍ਰਿਪਤਿ ਵਰ ਦਾਤਾ, ਭਗਤਿ ਭਾਇ ਮਨਿ ਭਾਈ ਹੇ ॥੧੫॥ ਆਪਿ ਨਿਰਾਲਮੁ ਗੁਰਗਮ ਗਿਆਨਾ ॥ ਜੋ ਦੀਸੈ ਤੁਝ ਮਾਹਿ ਸਮਾਨਾ ॥ ਨਾਨਕੁ ਨੀਚੁ ਭਿਖਿਆ ਦਰਿ ਜਾਚੈ, ਮੈ ਦੀਜੈ ਨਾਮੁ ਵਡਾਈ ਹੇ ॥੧੬॥੧॥**

**ਪਦ ਅਰਥ:** ਖਾਣੀ=(ਚਾਰ ਖਾਣੀਆਂ) ਅੰਡਜ, ਜੇਰਜ, ਸੇਤਜ, ਉਤਭਜ। ਬਾਣੀ=ਚਾਰ ਬਾਣੀਆਂ) ਪਰਾ, ਪਸੰਤੀ, ਮਧਮਾ, ਬੈਖਰੀ। ਤੁਝਹਿ=ਤੇਰੇ ਵਿਚ। ਸਮਾਣੀ=ਸਮਾਈ ਹੋਈ ਹੈ। ਸਤਿਗੁਰਿ=ਸਤਿ ਗੁਰੂ ਨੇ। ਬੂਝ

ਬੁਝਾਈ=ਸਮਝਾ ਦਿੱਤੀ ਹੈ।੧੩।

ਅਫਰਿਓ=ਜੋ ਫੜਿਆ ਨਾ ਜਾਏ। ਤਿਲੁ ਨ ਤਮਾਈ=ਤਿਲ ਜਿਤਨਾ ਵੀ ਲਾਲਚ ਨਹੀਂ।੧੪।

ਕਾਲੁ=ਮੌਤ। ਬਿਕਾਲੁ=ਜਨਮ। ਦੇਵਾਨੇ=ਕਮਲੇ। ਮਾਨੇ=ਮਾਣਦੇ ਹਨ। ਤ੍ਰਿਪਤਿ=ਰਜਵਾਂ। ਵਰ ਦਾਤਾ= ਬਖਸ਼ਿਸ਼ਾਂ ਕਰਨ ਵਾਲਾ। ਭਾਇ=ਪ੍ਰੇਮ ਦੀ ਰਾਹੀਂ। ਮਨਿ=ਮਨ ਵਿਚ।੧੫।

ਨਿਰਾਲਮੁ=ਨਿਰਲੇਪ। ਗੁਰਗਮ=ਗੁਰੂ ਤੱਕ ਪਹੁੰਚ ਕੇ। ਭਿਖਿਆ=ਖ਼ੈਰ। ਦਰਿ=ਦਰ ਤੋਂ।੧੬।

**ਅਰਥ:** (ਹੇ ਪ੍ਰਭੂ!) ਖਾਣੀਆਂ ਦੇ ਜੀਵ (ਅਤੇ ਉਨ੍ਹਾਂ ਜੀਆਂ ਦੀਆਂ) ਬੋਲੀਆਂ ਤੇਰੇ ਵਿਚ ਸਮਾਅ ਜਾਂਦੀਆਂ ਹਨ। ਜੋ ਕੁਝ ਦਿਸਦਾ ਹੈ ਇਹ ਸਭ ਜਨਮ ਮਰਨ ਵਿਚ ਹੈ। ਜਿਨ੍ਹਾਂ ਨੂੰ ਸੱਚੇ ਗੁਰੂ ਨੇ ਸੋਝੀ ਦਿੱਤੀ ਹੈ ਉਹ ਜੀਵ ਸੱਚੇ ਸ਼ਾਹ ਦੇ ਵਣਜਾਰੇ ਹਨ।੧੩।

ਪੂਰਾ ਸਤਿਗੁਰੂ (ਜੀਆਂ ਨੂੰ) ਸ਼ਬਦ ਦੀ ਸੋਝੀ ਦਿੰਦਾ ਹੈ। ਸਾਰੀਆਂ ਸ਼ਕਤੀਆਂ ਦਾ ਮਾਲਕ ਸਦਾ ਥਿਰ ਰਹਿਣ ਵਾਲਾ ਸਰਬ ਵਿਆਪਕ ਹੈ। ਹੇ ਪ੍ਰਭੂ! (ਤੂੰ) ਨਾ ਫੜੇ ਜਾਣ ਵਾਲਾ ਸਦਾ ਵੇਪਰਵਾਹ ਹੈਂ, (ਹੇ ਭਾਈ!) ਉਸ ਨੂੰ ਤਿਲ ਮਾਤਰ ਵੀ ਕੋਈ ਲਾਲਚ ਨਹੀਂ ਹੈ।੧੪।

(ਉਸ ਜੀਵ ਲਈ) ਮੌਤ ਤੇ ਜਨਮ ਮੁੱਕ ਚੁੱਕੇ ਹਨ (ਜੋ) ਸ਼ਬਦ ਅਤੇ ਸਹਿਜ ਦੇ ਰਸ ਨੂੰ ਆਪਣੇ ਅੰਦਰ ਮਾਣਦਾ ਹੈ। ਪ੍ਰਭੂ ਆਪ ਹੀ (ਉਸ ਜੀਵ ਨੂੰ) ਮੁਕਤੀ ਤੇ ਤ੍ਰਿਪਤੀ ਦੇਣ ਵਾਲਾ ਦਾਤਾ ਹੈ ਜਿਸ ਦੇ ਮਨ ਵਿਚ ਉਸ ਦੇ ਪ੍ਰੇਮ ਦੁਆਰਾ ਭਗਤੀ ਭਾ ਜਾਂਦੀ ਹੈ ।੧੫।

(ਪ੍ਰਭੂ) ਆਪ ਨਿਰਲੇਪ ਹੈ (ਉਸ ਪ੍ਰਭੂ ਦਾ) ਗਿਆਨ ਗੁਰੂ ਤੱਕ ਪਹੁੰਚ ਕੇ ਪ੍ਰਾਪਤ ਹੁੰਦਾ ਹੈ। (ਹੇ ਪ੍ਰਭੂ!) ਜੋ ਦਿਸਦਾ ਹੈ (ਉਹ ਸਭ ਕੁਝ) ਤੇਰੇ ਵਿਚ ਸਮਾਅ ਜਾਂਦਾ ਹੈ ਭਾਵ ਲੀਨ ਹੋ ਜਾਂਦਾ ਹੈ।

ਨੀਵਾ (ਗਰੀਬ) ਨਾਨਕ ਤੇਰੇ ਦਰ ਤੋਂ ਇਹ ਭਿਖਿਆ ਮੰਗਦਾ ਹੈ ਕਿ ਹੇ ਪ੍ਰਭੂ ! (ਤੂੰ) ਮੈਨੂੰ ਆਪਣੇ ਨਾਮ ਦੀ ਵਡਿਆਈ ਬਖ਼ਸ਼ ਦੇ ।੧੬।੧।

## ਅਰਥ ਭੇਦ ਅਤੇ ਨਿਰਣੈ

### ਆਪੇ ਵੇਬਾਣੀ ਨਿਰੰਕਾਰੀ, ਨਿਰਭਉ ਤਾੜੀ ਲਾਈ ਹੇ ॥

ਇਸ ਪੰਕਤੀ ਵਿਚ 'ਵੇਬਾਣੀ' ਪਦ ਦੇ ਭਿੰਨ ਭਿੰਨ ਅਰਥਾਂ ਕਰਕੇ ਪਾਠਕਾਂ ਨੂੰ ਤਕੜਾ ਭੁਲੇਖਾ ਲਗਦਾ ਹੈ:-

੧) ਆਪ ਹੀ ਉਜਾੜੇ ਮੇਂ ਰਹਿਣੇ ਵਾਲਾ ਵਾ ਨਿਰਦੁਖ ਹੈ ਔਂ ਆਪ ਹੀ ਸਰੀਰ ਤੇ ਰਹਿਤ ਹੈ ਹੇ ਨਿਰਭੈ ਸਰੂਪ ਆਪ ਹੀ ਤੂੰ ਸਮਾਧੀ ਲਗਾਇ ਰਹਿਆ ਹੈਂ। [ਫ.ਸ.

੨) ਵੇਬਾਣੀ ਜੋ ਬਾਣੀ (ਕਥਨ) ਤੋਂ ਰਹਿਤ ਹੈ। [ਸ਼ਬਦਾਰਥ

੩) ਵੇਬਾਣੀ-ਜੰਗਲ ਵਿਚ ਰਹਿਣ ਵਾਲਾ ਤਿਆਗੀ ਪ੍ਰਭੂ ਆਪ ਹੀ ਉਜਾੜ ਵਿਚ ਰਹਿਣ ਵਾਲਾ ਹੈ, ਪ੍ਰਭੂ ਆਪ ਨਿਰ-ਆਕਾਰ ਹੈ, ਉਸ ਨੂੰ ਕਿਸੇ ਤੋਂ ਡਰ ਨਹੀਂ। ਉਹ ਆਪ ਹੀ ਆਪਣੇ ਸਰੂਪ ਵਿਚ ਸੁਰਤਿ ਜੋੜਨ ਵਾਲਾ ਹੈ। [ਦਰਪਣ

੪) ਹੇ ਨਿਰੰਕਾਰ ਪ੍ਰਭੂ ਤੂੰ ਖੋਟੀ ਬਾਣੀ ਤੋਂ ਰਹਿਤ ਹੈ, ਵਾ ਸੰਸਾਰ ਵੇਬਾਣੀ-ਉਜਾੜ ਵਿਚ ਹੇ ਨਿਰੰਕਾਰ ਪ੍ਰਭੂ ਤੂੰ ਆਪਣੇ ਨਿਰਭਉ ਸਰੂਪ ਵਿਚ ਹੀ ਤਾੜੀ=ਸਮਾਧੀ ਲਗਾ ਰਿਹਾ ਹੈਂ। [ਸੰ.ਸ.

**ਨਿਰਣੈ:** ਪੰਜਾਬੀ ਵਿਚ 'ਬ' ਤੇ 'ਵ' ਦਾ ਬਦਲ ਆਮਲ ਤੌਰ ਤੇ ਵੇਖਣ ਵਿਚ ਮਿਲਦਾ ਹੈ। ਇਸ ਤਰ੍ਹਾਂ ਇਹ 'ਵੇਬਾਣੀ' ਸ਼ਬਦ ਵੀ 'ਬੇਬਾਣੀ' ਹੈ ਭਾਵ ਜੰਗਲ ਵਿਚ, ਉਜਾੜ ਵਿਚ, ਬੀਆਬਾਨ ਵਿਚ ਰਹਿਣ ਵਾਲਾ। ਆਸਾ ਕੀ ਵਾਰ ਵਿਚ 'ਰਹੈ ਬੇਬਾਣੀ ਮੜੀ ਮਸਾਣੀ' ਸ਼ਬਦ ਦੀ ਵਰਤੋਂ ਵੀ ਇਸੇ ਰੂਪ ਦੀ ਪੁਸ਼ਟੀ ਕਰਦੀ ਹੈ। ਇਸ ਲਈ ਇਥੇ ਕਥਨ ਤੋਂ ਰਹਿਤ ਜਾਂ ਖੋਟੀ ਬਾਣੀ ਤੋਂ ਰਹਿਤ ਅਰਥ ਕਰਨੇ ਜਿਵੇਂ ਕਿ ਉਪਰ ਨੰਬਰ ੨ ਤੇ ੪ ਦੇ ਸਾਹਮਣੇ ਦਰਜ ਹਨ, ਠੀਕ ਨਹੀਂ ਹਨ। ਜਿਵੇਂ 'ਵੇਲਾ' ਤੇ 'ਬੇਲਾ' ਦੋਹਾਂ ਪਦਾਂ ਦੇ ਅਰਥਾਂ ਵਿਚ ਸਾਂਝ ਹੈ ਤਿਵੇਂ 'ਵੇਬਾਣੀ' ਤੇ 'ਬੇਬਾਣੀ' ਦੇ ਅਰਥਾਂ ਵਿਚ ਵੀ ਇਕ ਸੁਰਤਾ ਹੈ। ਲੋੜੀਂਦੇ ਅਰਥ ਪਿਛੇ ਕਰ ਦਿੱਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਇਥੇ 'ਸੋਲਹੇ' ਬਾਣੀ ਦਾ ਆਰੰਭ ਹੁੰਦਾ ਹੈ। ਇਸ ਸ਼ਬਦ ਦੇ ਸੋਲ੍ਹਾਂ ਪਦਿਆਂ ਵਿਚ ਸ੍ਰਿਸ਼ਟੀ ਦੇ ਪਸਾਰੇ ਵਿਚ ਧਰਤੀ, ਪਉਣ, ਪਾਣੀ, ਬੈਸੰਤਰ, ਪੁਰਖ, ਨਾਰੀ, ਕਾਲ, ਜਾਲ, ਜਮ, ਭਵਰ, ਫੂਲ, ਫਲ ਤਰਵਰ ਆਦਿ ਸਭ ਕੁਝ ਰਚਣ ਵਾਲਾ ਪਰਮੇਸ਼ਰ ਆਪ ਹੈ ਪਰ ਸਭ ਕੁਝ 'ਆਪੇ ਆਪਿ' ਹੁੰਦਾ ਹੋਇਆ ਵੀ ਇਨ੍ਹਾਂ ਤੋਂ ਨਿਰਲੇਪ ਹੈ। ਚਾਰ ਪ੍ਰਕਾਰ ਦੀਆਂ ਖਾਣੀਆਂ ਚਾਰ ਪ੍ਰਕਾਰ ਦੀਆਂ ਬਾਣੀਆਂ ਸਾਰੀਆਂ ਕਰਤਾ ਪੁਰਖ ਵਿਚ ਹੀ ਸਮਾਈਆਂ ਹੋਈਆਂ ਹਨ। ਹਾਂ, ਜਿਨ੍ਹਾਂ ਜਗਿਆਸੂਆਂ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਵਸ ਚੁਕਾ ਹੈ, ਉਹ ਆਪਣੇ ਹਿਰਦੇ ਅੰਦਰ ਅਡੋਲ ਟਿੱਕ ਕੇ ਰਸ ਮਾਣਦੇ ਹਨ। ਉਨ੍ਹਾਂ ਲਈ ਕੋਈ ਜਨਮ ਤੇ ਮੌਤ ਨਹੀਂ ਹੈ।

ਪਰਮੇਸ਼ਰ ਆਪ ਨਿਰਾਲਾ ਹੈ ਪਰ ਇਸ ਗਲ ਦਾ ਭੇਦ ਗੁਰੂ ਨੂੰ ਮਿਲਣ ਤੇ ਹੀ ਖੁਲ੍ਹਦਾ ਹੈ। ਅੰਤਲੀ ਪੰਕਤੀ ਵਿਚ ਇਤਨੇ ਵਡੇ ਪਸਾਰੇ ਵਾਲੇ ਸਾਹਿਬ ਤੋਂ ਨਿਮਰਤਾ ਸਹਿਤ ਕੇਵਲ ਨਾਮ ਰੂਪ ਵਡਿਆਈ ਦੀ ਦਾਤਿ ਮੰਗੀ ਹੈ:- **ਨਾਨਕ ਨੀਚੁ ਭਿਖਿਆ ਦਰਿ ਜਾਚੈ, ਮੈ ਦੀਜੈ ਨਾਮ ਵਡਾਈ ਹੇ ॥**

ਗੁਰੂ ਪਾਤਿਸ਼ਾਹ ਨੇ ਦੁਨੀਆਂ ਦੀਆਂ ਵਡਿਆਈਆਂ ਨੂੰ 'ਬੈਸੰਤਰ ਪਾਗਉ' ਕਹਿ ਕੇ ਪਰੇ ਕੀਤਾ ਹੈ ਅਤੇ 'ਜਿਉ ਮਿਲੈ ਪਿਆਰਾ ਆਪਣਾ ਤੇ ਬੋਲ ਕਰਾਗਉ' ਵਾਲੇ ਵਿਚਾਰ ਨੂੰ ਧਾਰਨ ਕੀਤਾ ਹੈ। ਸੋ, ਸਾਨੂੰ ਵੀ ਗੁਰਬਾਣੀ ਵਿਚ ਦਸੇ ਉਪਦੇਸ਼ਾਂ ਅਨੁਸਾਰ ਆਪਣਾ ਜੀਵਨ ਸਫਲਾਉਣਾ ਚਾਹੀਦਾ ਹੈ।

**ਮਾਰੂ ਮਹਲਾ ੧ ॥ ਆਪੇ ਧਰਤੀ ਧਉਲੁ ਅਕਾਸੰ ॥ ਆਪੇ ਸਾਚੇ ਗੁਣ ਪਰਗਾਸੰ ॥ ਜਤੀ ਸਤੀ ਸੰਤੋਖੀ ਆਪੇ, ਆਪੇ ਕਾਰ ਕਮਾਈ ਹੇ ॥੧॥ ਜਿਸੁ ਕਰਣਾ ਸੋ ਕਰਿ ਕਰਿ ਵੇਖੈ ॥ ਕੋਇ ਨ ਮੇਟੈ ਸਾਚੇ ਲੇਖੈ ॥ ਆਪੇ ਕਰੇ ਕਰਾਏ ਆਪੇ, ਆਪੇ ਦੇ ਵਡਿਆਈ ਹੇ ॥੨॥ ਪੰਚ ਚੋਰ ਚੰਚਲ ਚਿਤੁ ਚਾਲਹਿ ॥ ਪਰ ਘਰਿ ਜੋਹਹਿ, ਘਰੁ ਨਹੀ ਭਾਲਹਿ ॥ ਕਾਇਆ ਨਗਰੁ ਢਹੈ ਢਹਿ ਢੇਰੀ, ਬਿਨੁ ਸਬਦੈ ਪਤਿ ਜਾਈ ਹੇ ॥੩॥ ਗੁਰ ਤੇ ਬੂਝੈ ਤ੍ਰਿਭਵਣੁ ਸੂਝੈ ॥ ਮਨਸਾ ਮਾਰਿ ਮਨੈ ਸਿਉ ਲੂਝੈ ॥ ਜੋ ਤੁਧੁ ਸੇਵਹਿ ਸੇ ਤੁਧ ਹੀ ਜੇਹੇ, ਨਿਰਭਉ ਬਾਲ ਸਖਾਈ ਹੇ ॥੪॥**

### ਉਚਾਰਨ ਸੇਧ

**ਬਿੰਦੀ ਸਹਿਤ:** ਚਾਲਹਿੰ, ਜੋਹਹਿੰ, ਨਹੀਂ, ਭਾਲਹਿੰ, ਕਾਇਆਂ, ਮਨੈਂ, ਸਿਉਂ, ਸੇਵਹਿੰ,

**ਪਦ ਅਰਥ:** ਧਉਲੁ=ਬਲਦ (ਮਨੌ ਕਲਪਿਤ ਵਿਚਾਰ ਹੈ ਕਿ ਧਰਤੀ ਬਲਦ ਨੇ ਚੁੱਕੀ ਹੋਈ ਹੈ)। ਕਾਰ=ਸਤਿ ਸੰਤੋਖ ਦੀ ਕ੍ਰਿਆ॥੧॥ ਜਿਸ ਕਰਣਾ=ਜਿਸ (ਪਰਮਾਤਮਾ ਦਾ ਸਭ ਕੁਝ) ਕੀਤਾ ਹੋਇਆ ਹੈ। ਵੇਖੈ=ਸੰਭਾਲ ਕਰਦਾ ਹੈ। ਲੇਖੈ=ਲੇਖ ਨੂੰ॥੨॥ ਚਾਲਹਿ=ਮੋਹ ਲੈਂਦੇ ਹਨ। ਜੋਹਹਿ=ਤੱਕਦੇ। ਘਰੁ=ਹਿਰਦਾ॥੩॥ ਤ੍ਰਿਭਵਣੁ=ਤਿੰਨਾਂ ਲੋਕਾਂ ਵਿੱਚ। ਮਨਸਾ=ਮਨ ਦਾ ਫੁਰਨਾ। ਮਾਰਿ=ਮਾਰ ਕੇ, ਕਾਬੂ ਪਾ ਕੇ। ਲੂਝੈ=ਝਗੜਦਾ, ਯੁੱਧ ਕਰਦਾ ਹੈ। ਬਾਲ ਸਖਾਈ=ਸਦਾ ਦਾ ਸਾਥੀ॥੪॥

**ਅਰਥ:** (ਪ੍ਰਭੂ) ਆਪ ਹੀ ਧਰਤੀ ਹੈ, ਆਪ ਹੀ ਧਰਤੀ ਦਾ ਆਸਰਾ ਹੈ (ਆਪ ਹੀ ਇਸ ਉਪਰ) ਆਕਾਸ਼ ਹੈ। ਆਪ ਹੀ ਸੱਚੇ ਗੁਣਾਂ ਦਾ ਪ੍ਰਕਾਸ਼ ਕਰਨ ਵਾਲਾ ਹੈ। ਆਪ ਹੀ ਜਤੀ, ਦਾਨੀ ਤੇ ਸੰਤੋਖੀ ਹੈ, ਆਪ ਹੀ (ਜੀਵਨ ਦੀ ਸਾਰੀ) ਕਾਰ ਕਮਾਉਣ ਵਾਲਾ ਹੈ॥੧॥

ਜਿਸ (ਪ੍ਰਭੂ ਦਾ ਇਹ) ਜਗਤ ਰਚਿਆ ਹੋਇਆ ਹੈ, ਉਹ ਹੀ (ਇਸ ਨੂੰ ਪੈਦਾ) ਕਰ ਕਰਕੇ ਵੇਖਦਾ ਹੈ (ਭਾਵ ਸ੍ਰਿਸ਼ਟੀ ਦੀ ਸੰਭਾਲ ਕਰਦਾ ਹੈ)। (ਉਸ) ਸੱਚੇ ਪ੍ਰਭੂ ਦੇ ਲਿਖੇ ਹੋਏ (ਹੁਕਮ ਨੂੰ) ਕੋਈ ਨਹੀਂ ਮੇਟ ਸਕਦਾ। ਆਪ ਹੀ ਕਰਦਾ ਹੈ, ਆਪ ਹੀ (ਜੀਆਂ ਤੋਂ ਕਾਰ) ਕਰਾਉਂਦਾ ਹੈ (ਅਤੇ) ਆਪ ਹੀ (ਜਿਸ ਨੂੰ ਚਾਹੇ) ਵਡਿਆਈ ਦੇਂਦਾ ਹੈ॥੨॥

ਪੰਜ ਚੋਰ (ਕਾਮ, ਕ੍ਰੋਧ, ਆਦਿ) ਚੰਚਲ ਮਨ ਨੂੰ ਭੁਲਾਂਦੇ ਹਨ। ਪਰਾਏ ਘਰ ਤਕਦੇ ਹਨ, ਨਿਜ ਘਰ ਆਪਣੇ (ਹਿਰਦੇ ਵਿਚ) ਨਹੀਂ ਲਭਦੇ। ਸਰੀਰ ਰੂਪੀ ਨਗਰ ਢਹਿ ਕੇ ਢੇਰੀ ਹੋ ਜਾਂਦਾ ਹੈ (ਅਤੇ ਗੁਰੂ ਦੇ) ਸ਼ਬਦ ਤੋਂ ਬਿਨਾ ਰਬੀ (ਦਰਗਾਹ) ਵਿਚ ਇਜ਼ਤ ਖੋਹੀ ਜਾਂਦੀ ਹੈ॥੩॥

(ਜੋ ਜੀਵ) ਗੁਰੂ ਤੋਂ ਗਿਆਨ ਪ੍ਰਾਪਤ ਕਰਦਾ ਹੈ (ਉਸ ਨੂੰ) ਤਿੰਨ ਭਵਨਾਂ ਵਿਚ ਵਿਆਪਕ ਪ੍ਰਭੂ ਦਿਸ ਪੈਂਦਾ ਹੈ। (ਉਹ) ਮਨ ਦੀਆਂ ਖਾਹਿਸ਼ਾਂ ਮਾਰਨ ਲਈ ਮਨ ਨਾਲ ਯੁੱਧ ਕਰਦਾ ਹੈ। (ਹੇ ਪ੍ਰਭੂ!) ਜੋ ਤੈਨੂੰ ਵੇਖਦੇ ਹਨ ਉਹ ਤੇਰੇ ਵਰਗੇ ਹੋ ਜਾਂਦੇ ਹਨ, ਤੂੰ ਨਿਰਭਉ (ਪ੍ਰਭੂ ਉਨ੍ਹਾਂ ਦਾ) ਸਦਾ ਦਾ ਸਾਥੀ ਬਣ ਜਾਂਦਾ ਹੈਂ॥੪॥

**ਆਪੇ ਸੁਰਗ ਮਛੁ ਪਇਆਲਾ ॥ ਆਪੇ ਜੋਤਿ ਸਰੂਪੀ ਬਾਲਾ ॥ ਜਟਾ ਬਿਕਟ ਬਿਕਰਾਲ ਸਰੂਪੀ, ਰੂਪੁ ਨ ਰੇਖਿਆ ਕਾਈ ਹੇ ॥੫॥ ਬੇਦ ਕਤੇਬੀ ਭੇਦੁ ਨ ਜਾਤਾ ॥ ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ ॥ ਸਗਲੇ ਸੈਲ ਉਪਾਇ ਸਮਾਏ, ਅਲਖੁ ਨ ਲਖਣਾ ਜਾਈ ਹੇ ॥੬॥ ਕਰਿ ਕਰਿ ਥਾਕੀ ਮੀਤ ਘਨੇਰੇ ॥ ਕੋਇ ਨ ਕਾਟੈ ਅਵਗੁਣ ਮੇਰੇ ॥ ਸੁਰਿਨਰ ਨਾਥੁ ਸਾਹਿਬੁ ਸਭਨਾ ਸਿਰਿ, ਭਾਇ ਮਿਲੈ ਭਉ ਜਾਈ ਹੇ ॥੭॥ ਭੂਲੇ ਚੂਕੇ ਮਾਰਗਿ ਪਾਵਹਿ ॥ ਆਪਿ ਭੁਲਾਇ ਤੂਹੈ ਸਮਝਾਵਹਿ ॥ ਬਿਨੁ ਨਾਵੈ ਮੈ ਅਵਰੁ ਨ ਦੀਸੈ, ਨਾਵਹੁ ਗਤਿ ਮਿਤਿ ਪਾਈ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਤੇਬੀਂ, ਪਾਵਹਿਂ, ਤੂਹੈਂ, ਸਮਝਾਵਹਿਂ, ਨਾਵੈਂ, ਨਾਵਹੁਂ,

**ਪਦ ਅਰਥ:** ਮਛੁ=ਮਾਤ ਲੋਕ। ਪਇਆਲਾ=ਪਾਤਾਲ। ਬਾਲਾ=ਵੱਡਾ। ਜਟਾ=ਜਟਾਂ ਵਾਲਾ। ਬਿਕਟ ਬਿਕਰਾਲਾ=ਡਰਾਉਣੀ ਸ਼ਕਲ ਵਾਲਾ। ਸਰੂਪੀ=ਸੋਹਣੇ ਰੂਪ ਵਾਲਾ। ਰੂਪੁ ਨ ਰਖਿਆ=ਸ਼ਕਲ ਨ ਚਿੰਨ। ਕਾਈ=ਕੋਈ॥੫॥

ਬੇਦ ਕਤੇਬੀ=ਵੇਦਾਂ ਕਤੇਬਾਂ ਨੇ। ਸੁਤ=ਪੁੱਤਰ। ਸੈਲ=ਪਹਾੜ। ਉਪਾਇ=ਪੈਦਾ ਕਰਕੇ। ਸਮਾਏ=ਲੀਨ ਕਰ ਲਏ।੬।

ਘਨੇਰੇ=ਬਹੁਤੇ । ਸੁਰਿ=ਦੇਵਤੇ। ਨਾਥੁ=ਮਾਲਕ। ਸਭਨਾ ਸਿਰਿ=ਸਭ ਦੇ ਸਿਰ ਉਤੇ। ਭਾਇ=ਪ੍ਰੇਮ ਦੀ ਰਾਹੀਂ। ਭਉ=ਡਰ।੭।

ਮਾਰਗਿ=(ਸਹੀ) ਰਸਤੇ ਉਤੇ। ਪਾਵਹਿ=ਪਾਉਂਦਾ ਹੈ। ਤੂਹੈ ਸਮਝਾਵਹਿ=ਤੂੰ ਹੀ ਹਰੀ ਸਮਝਾਉਂਦਾ ਹੈਂ। ਨਾਵੈ=ਨਾਮ ਤੋਂ। ਗਤਿ ਮਿਤਿ=ਮਰਯਾਦਾ।੮।

**ਅਰਥ**: (ਹੇ ਪ੍ਰਭੂ! ਤੂੰ) ਆਪ ਹੀ ਸੁਰਗ ਲੋਕ, ਮਾਤ ਲੋਕ ਤੇ ਪਾਤਾਲ ਲੋਕ ਹੈਂ। ਆਪ ਹੀ (ਤਿੰਨਾਂ ਲੋਕਾਂ ਵਿਚ) ਚਾਨਣ ਰੂਪ ਤੇ (ਸਭ ਤੋਂ) ਉਚਾ (ਵੱਡਾ) ਹੈ। (ਆਪ ਹੀ ਕਿਤੇ) ਲੰਮੀਆਂ ਜੱਟਾਂ ਵਾਲਾ ਹੈਂ, (ਕਿਤੇ) ਭਿਆਨਕ ਸਰੂਪ ਵਾਲਾ ਹੈ, (ਆਪ ਹੀ) ਰੂਪ-ਰੇਖ ਤੋਂ ਨਿਆਰਾ ਹੈਂ।੫।

(ਹੇ ਭਾਈ!) ਵੇਦਾਂ ਕਤੇਬਾਂ ਨੇ (ਉਸ ਪਰਮਾਤਮਾ ਦਾ) ਭੇਦ ਨਹੀਂ ਜਾਣਿਆ। ਨਾ ਉਸ (ਪ੍ਰਭੂ ਦਾ) ਮਾਤਾ ਹੈ ਨਾ ਪਿਤਾ ਹੈ, ਨਾ ਪੁੱਤਰ ਹੈ, ਨਾ ਭਰਾ ਹੈ। (ਉਹ) ਸਾਰੇ ਪਰਬਤ (ਪਹਾੜ ਆਦਿਕ) ਪੈਦਾ ਕਰਕੇ ਫਿਰ ਨਾਸ਼ ਕਰਦਾ ਹੈ, ਉਹ ਅਲੇਖ ਹੈ, ਉਸ ਦਾ ਬਿਆਨ ਨਹੀਂ ਹੋ ਸਕਦਾ।੬।

(ਹੇ ਭਾਈ!) ਮੈਂ ਅਨੇਕ ਮਿੱਤਰ ਬਣਾ ਬਣਾ ਕੇ ਥੱਕ ਗਈ ਹਾਂ। (ਪਰ) ਕੋਈ (ਮਿਤਰ) ਮੇਰੇ ਔਗੁਣ ਦੂਰ ਨਹੀਂ ਕਰ ਸਕਿਆ। (ਉਹ ਪ੍ਰਭੂ) ਸਾਰੇ ਦੇਵਤਿਆਂ ਤੇ ਮਨੁੱਖਾਂ ਦਾ ਮਾਲਕ ਹੈ, ਉਹ ਸਭਨਾਂ ਜੀਆਂ ਦੇ ਸਿਰ ਉਤੇ ਮਾਲਕ ਹੈ, ਜਿਸ (ਮਨੁੱਖ) ਨੂੰ ਉਹ ਪ੍ਰੇਮ ਦੁਆਰਾ ਮਿਲਦਾ ਹੈ, ਉਸ ਦਾ (ਹਰ ਪ੍ਰਕਾਰ ਦਾ) ਡਰ ਦੂਰ ਹੋ ਜਾਂਦਾ ਹੈ।੭।

(ਹੇ ਪ੍ਰਭੂ! ਤੂੰ) ਭੁਲਿਆਂ ਭਟਕਿਆਂ ਨੂੰ (ਜੀਵਨ ਦੇ ਸਿੱਧੇ) ਰਸਤੇ ਤੇ ਪਾਉਂਦਾ ਹੈ। (ਤੂੰ) ਆਪ ਹੀ ਭੁਲਾ ਕੇ ਆਪ ਹੀ ਫਿਰ ਸਮਝਾਉਂਦਾ ਹੈਂ। ਤੇਰੇ ਨਾਮ ਤੋਂ ਬਿਨਾਂ (ਹੋਰ) ਕੋਈ ਵਸੀਲਾ ਨਹੀਂ ਦਿਸਦਾ ਹੈ। (ਤੇਰਾ) ਨਾਮ ਸਿਮਰਦਿਆਂ ਹੀ ਤੇਰੀ ਗਤੀ ਦਾ ਅੰਦਾਜ਼ਾ ਲਗਦਾ ਹੈ (ਕਿ ਤੂੰ) ਬੇਅੰਤ ਹੈਂ।੮।

**ਗੰਗਾ ਜਮੁਨਾ ਕੇਲ ਕੇਦਾਰਾ ॥ ਕਾਸੀ ਕਾਂਤੀ ਪੁਰੀ ਦੁਆਰਾ ॥ ਗੰਗਾ ਸਾਗਰੁ ਬੇਣੀ ਸੰਗਮੁ, ਅਠਸਠਿ ਅੰਕਿ ਸਮਾਈ ਹੇ ॥੯॥ ਆਪੇ ਸਿਧ ਸਾਧਿਕੁ ਵੀਚਾਰੀ ॥ ਆਪੇ ਰਾਜਨੁ ਪੰਚਾਕਾਰੀ ॥ ਤਖਤਿ ਬਹੈ ਅਦਲੀ ਪ੍ਰਭੁ ਆਪੇ, ਭਰਮੁ ਭੇਦੁ ਭਉ ਜਾਈ ਹੇ ॥੧੦॥ ਆਪੇ ਕਾਜੀ ਆਪੇ ਮੁਲਾ ॥ ਆਪਿ ਅਭੁਲੁ, ਨ ਕਬਹੂ ਭੁਲਾ ॥ ਆਪੇ ਮਿਹਰ ਦਇਆ ਪਤਿ ਦਾਤਾ, ਨਾ ਕਿਸੈ ਕੋ ਬੈਰਾਈ ਹੇ ॥੧੧॥ ਜਿਸੁ ਬਖਸੇ ਤਿਸੁ ਦੇ ਵਡਿਆਈ ॥ ਸਭਸੈ ਦਾਤਾ ਤਿਲੁ ਨ ਤਮਾਈ ॥ ਭਰਪੁਰਿ ਧਾਰਿ ਰਹਿਆ ਨਿਹਕੇਵਲੁ, ਗੁਪਤੁ ਪ੍ਰਗਟੁ ਸਭ ਠਾਈ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ**: ਠਾਈਂ.

**ਪਦ ਅਰਥ**: ਕੇਲ=(ਕ੍ਰਿਸ਼ਨ ਜੀ ਦੇ) ਖੇਡਣ ਦੀ ਥਾਂ (ਬਿੰਦ੍ਰਾਬਨ)। ਕੇਦਾਰਾ=ਗੜ੍ਹਵਾਲ ਵਿਚ ਇਕ ਤੀਰਥ ਅਸਥਾਨ। ਕਾਸੀ ਕਾਂਤੀ=ਮਥਰਾ। ਪੁਰੀ ਦੁਆਰਾ=ਦੁਆਰਕਾ ਪੁਰੀ। ਬੇਣੀ ਸੰਗਮ=ਤ੍ਰਿਬਣੀ (ਗੰਗਾ,

ਜਮਨਾ, ਸਰਸਵਤੀ) ਤਿੰਨਾਂ ਦਾ ਮੇਲ। ਅਠਸਠਿ=੬੮ (ਤੀਰਥ)। ਅੰਕਿ ਸਮਾਈ=ਅੰਗ (ਸਰੂਪ) ਵਿਚ ਸਮਾਏ ਹੋਏ ਹਨ।੯।

ਸਿਧ=ਪੁੱਗੇ ਹੋਏ ਜੋਗੀ। ਸਾਧਿਕੁ=ਸਾਧਨਾ ਕਰਨ ਵਾਲੇ ਜੋਗੀ। ਪੰਚਾ ਕਾਰੀ=ਪੰਜਾਂ ਤਤਾਂ ਨੂੰ ਬਣਾਉਣ ਵਾਲਾ। ਤਖਤਿ=ਤਖਤ ਉਤੇ। ਅਦਲੀ=ਨਿਆਂ ਕਰਨ ਵਾਲਾ, ਮੁਨਸਿਫ।੧੦।

ਕਿਸੈ ਕੋ=ਕਿਸੇ ਦਾ। ਬੈਰਾਈ=ਵੈਰੀ।੧੧।

ਸਭਸੈ=ਸਭ ਦਾ। ਤਮਾਈ=ਤਮਾ,ਲਾਲਚ। ਭਰਪੁਰਿ=ਭਰਪੂਰ। ਧਾਰਿ ਰਹਿਆ=ਵਿਆਪਕ ਹੋ ਰਿਹਾ ਹੈ। ਨਿਹਕੇਵਲੁ=ਸ਼ੁੱਧ ਸਰੂਪ, ਪਵਿੱਤਰ। ਠਾਈ=ਥਾਵਾਂ ਵਿਚ।੧੨।

ਅਰਥ: ਗੰਗਾ, ਜਮਨਾ, ਕੇਲ (ਜਿਥੇ ਕ੍ਰਿਸ਼ਨ ਜੀ ਨੇ) ਖੇਲ ਕੀਤੇ (ਬਿੰਦ੍ਰਾਬਨ, ਮਥਰਾ ਪੁਰੀ, ਤਪਾ, ਕਿਦਾਰ-ਨਾਥ, ਕਾਂਸੀ, ਦੁਆਰਕਾ ਪੁਰੀ) ਗੰਗਾ ਦੇ ਸਮੁੰਦਰ ਨਾਲ (ਗੰਗਾ ਤੀਰਥ ਤ੍ਰਿਬੇਣੀ), ਜਮਨਾ, ਸਰਸਵਤੀ) ਤਿੰਨਾਂ ਦਾ ਮੇਲ ਹੈ, (ਅਠਾਹਠ ਤੀਰਥ) ਤੇਰੇ ਹਨ ਅਤੇ ਤੇਰੇ ਸਰੂਪ ਵਿਚ ਸਮਾਏ ਹੋਏ ਹਨ ਭਾਵ ਤੇਰੇ ਸਰੂਪ ਦੀ ਪ੍ਰਾਪਤੀ ਨਾਲ ਸਾਰੇ ਸਿਧ ਸਾਧਿਕਾਂ ਨੂੰ ਫਲ ਪ੍ਰਾਪਤ ਹੋ ਜਾਂਦਾ ਹੈ।੯।

(ਪ੍ਰਭੂ) ਆਪ ਹੀ ਸਿਧ ਸਰੂਪ ਹੈ, ਆਪ ਹੀ ਸਾਧਨਾ ਕਰਨ ਵਾਲਾ ਅਤੇ ਆਪ ਹੀ ਵੀਚਾਰਵਾਨ ਹੈ। ਆਪ ਹੀ ਰਾਜਾ ਹੈ (ਅਤੇ) ਆਪ ਹੀ ਪੰਜਾਂ ਤਤਾਂ ਨੂੰ ਬਣਾਉਣ ਵਾਲਾ ਹੈ। (ਪ੍ਰਭੂ) ਆਪ ਹੀ ਨਿਆਂਕਾਰੀ ਬਣ ਕੇ ਤਖਤ ਉਤੇ ਬੈਠਦਾ ਹੈ (ਜਿਸ ਦੀ ਹਜ਼ੂਰੀ ਵਿਚ ਮਾਇਆ ਦੇ ਸਾਰੇ) ਭਰਮ ਭੇਦ ਤੇ (ਸਾਰੇ) ਡਰ ਦੂਰ ਹੋ ਜਾਂਦੇ ਹਨ।੧੦।

(ਹੇ ਭਾਈ! ਪ੍ਰਭੂ) ਆਪ ਹੀ ਕਾਜ਼ੀ (ਨਿਆਂ ਕਰਨ ਵਾਲਾ ਅਤੇ ਕੁਰਾਨ ਪੜ੍ਹਾਉਣ ਵਾਲਾ ਹੈ), ਆਪ ਹੀ ਮੁਲਾਂ (ਬਾਂਗ ਦੇਣ ਵਾਲਾ) ਹੈ। ਆਪ ਭੁੱਲ ਤੋਂ ਰਹਿਤ ਹੈ, ਕਦੇ ਵੀ ਨਹੀਂ ਭੁਲਿਆ। ਆਪ ਹੀ ਮਿਹਰ ਦਇਆ ਸਰੂਪ ਹੈ, ਇਜ਼ਤ ਦੇਣ ਵਾਲਾ, (ਉਹ) ਕਿਸੇ ਦਾ ਵੈਰੀ ਨਹੀਂ ਹੈ।੧੧।

(ਹੇ ਭਾਈ! ਉਹ ਪ੍ਰਭੂ) ਜਿਸ (ਮਨੁੱਖ) ਨੂੰ ਬਖਸ਼ਦਾ ਹੈ ਉਸ ਨੂੰ ਵਡਿਆਈ (ਸੋਭਾ) ਦਿੰਦਾ ਹੈ। (ਉਹ) ਸਭ ਦਾ ਦਾਤਾ ਹੈ, (ਉਸ ਨੂੰ) ਤਿਲ ਮਾਤਰ ਭੀ ਤਮ੍ਹਾ (ਲਾਲਚ) ਨਹੀਂ ਹੈ। (ਉਹ) ਭਰਪੂਰ ਹੋ ਕੇ (ਸਭ ਨੂੰ) ਸਹਾਰਾ ਦੇ ਰਿਹਾ ਹੈ। (ਉਹ) ਸ਼ੁੱਧ ਹੈ, ਗੁਪਤ ਅਤੇ ਪ੍ਰਗਟ ਸਭ ਥਾਵਾਂ ਵਿਚ (ਉਸ ਦੀ ਸਤਾ ਵਿਆਪਕ ਹੈ)।੧੨।

**ਕਿਆ ਸਾਲਾਹੀ ਅਗਮ ਅਪਾਰੈ ॥ ਸਾਚੇ ਸਿਰਜਣਹਾਰ ਮੁਰਾਰੈ ॥ ਜਿਸ ਨੋ ਨਦਰਿ ਕਰੇ ਤਿਸੁ ਮੇਲੇ, ਮੇਲਿ ਮਿਲੈ ਮੇਲਾਈ ਹੇ ॥੧੩॥ ਬ੍ਰਹਮਾ ਬਿਸਨੁ ਮਹੇਸੁ ਦੁਆਰੈ ॥ ਊਭੇ ਸੇਵਹਿ ਅਲਖ ਅਪਾਰੈ ॥ ਹੋਰ ਕੇਤੀ ਦਰਿ ਦੀਸੈ ਬਿਲਲਾਦੀ, ਮੈ ਗਣਤ ਨ ਆਵੈ ਕਾਈ ਹੇ ॥੧੪॥ ਸਾਚੀ ਕੀਰਤਿ ਸਾਚੀ ਬਾਣੀ ॥ ਹੋਰ ਨ ਦੀਸੈ ਬੇਦ ਪੁਰਾਣੀ ॥ ਪੂੰਜੀ ਸਾਚੁ ਸਚੇ ਗੁਣ ਗਾਵਾ, ਮੈ ਧਰ ਹੋਰ ਨ ਕਾਈ ਹੇ ॥੧੫॥ ਜੁਗੁ ਜੁਗੁ ਸਾਚਾ ਹੈ ਭੀ ਹੋਸੀ ॥ ਕਉਣੁ ਨ ਮੂਆ ਕਉਣੁ ਨ ਮਰਸੀ ॥ ਨਾਨਕੁ ਨੀਚੁ ਕਹੈ ਬੇਨੰਤੀ, ਦਰਿ ਦੇਖਹੁ ਲਿਵ ਲਾਈ ਹੇ ॥੧੬॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਾਲਾਹੀਂ, ਬਿਲਲਾਂਦੀ, ਗਾਵਾਂ, ਮੈਂ।

**ਪਦ ਅਰਥ:** ਅਗਮ=ਅਪਹੁੰਚ। ਅਪਾਰੈ=ਬੇਅੰਤ ਨੂੰ। ਮੁਰਾਰੈ=ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ, ਭਾਵ ਵਾਹਿਗੁਰੂ ਨੂੰ।੧੩।

ਮਹੇਸੁ=ਸ਼ਿਵ ਦੇ ਦੁਆਰੇ, ਪ੍ਰਭੂ ਦੇ ਦਰ ਉਤੇ। ਊਭੈ=ਖਲੋਤੇ ਹੋਏ। ਬਿਲਲਾਦੀ=ਵਿਲਕਦੀ, ਤਰਲੇ ਲੈਂਦੀ ਹੋਈ।੧੪।

ਸਾਚੀ=ਸਦਾ ਥਿਰ ਰਹਿਣ ਵਾਲੀ। ਕੀਰਤਿ=ਸਿਫਤ। ਹੋਰ ਨ ਦੀਸੈ=ਹੋਰ ਕਿਤੇ ਨਹੀਂ ਦਿਸਦੀ। ਬੇਦ ਪੁਰਾਣੀ=ਵੇਦਾਂ ਪੁਰਾਣਾਂ ਵਿੱਚ। ਪੂੰਜੀ=ਸਰਮਾਇਆ। ਧਰ=ਆਸਰਾ।੧੫।

ਜੁਗੁ ਜੁਗੁ=(ਹਰੇਕ) ਜੁਗ ਤੋਂ। ਕਉਣੁ=ਕਿਹੜਾ। ਨ ਮਰਸੀ=ਨਹੀਂ ਮਰੇਗਾ। ਦਰਿ=ਦਰ ਉਤੇ।੧੬।

**ਅਰਥ:** (ਮੈਂ ਉਸ) ਅਪਹੁੰਚ ਤੇ ਬੇਅੰਤ ਪ੍ਰਭੂ ਦੀ ਕਿਵੇਂ ਸਿਫਤਿ-ਸਾਲਾਹ ਕਰਾਂ? ਉਹ ਜੋ ਥਿਰ ਰਹਿਣ ਵਾਲਾ ਵਾਹਿਗੁਰੂ ਹੈ (ਸਭ ਨੂੰ) ਸਿਰਜਣ ਵਾਲਾ ਹੈ। ਉਹ ਜਿਸ ਉਤੇ ਦਇਆ ਦ੍ਰਿਸ਼ਟੀ ਕਰਦਾ ਹੈ(ਉਸ ਨੂੰ ਆਪਣੇ ਨਾਲ) ਮੇਲ ਲੈਂਦਾ ਹੈ, (ਜੋ ਸੰਗਤ ਵਿਚ) ਮਿਲ ਕੇ ਮਿਲਦਾ ਹੈ (ਉਸ ਨੂੰ) ਪ੍ਰਭੂ ਆਪਣੇ ਨਾਲ ਮਿਲਾਈ ਰਖਦਾ ਹੈ।੧੩।

ਬ੍ਰਹਮਾ, ਵਿਸ਼ਨੂੰ, ਸ਼ਿਵ ਜੀ (ਆਦਿ ਕਈ ਦੇਵਤੇ) ਪ੍ਰਭੂ ਦੇ ਦੁਆਰੇ ਉਤੇ ਖੜੇ ਹੋ ਕੇ ਲਖਤਾ ਤੋਂ ਪਰੇ ਬੇਅੰਤ ਪ੍ਰਭੂ ਦੀ ਸੇਵਾ ਕਰਦੇ ਹਨ। ਹੋਰ ਕਿਤਨੀ (ਲੁਕਾਈ) ਪ੍ਰਭੂ ਦੇ ਦਰ ਉਤੇ ਵਿਲਕਦੀ (ਭਾਵ ਬੇਨਤੀਆਂ ਕਰਦੀ) ਦਿਸਦੀ ਹੈ, ਮੇਰੇ ਪਾਸੋਂ ਉਸ ਦੀ ਗਿਣਤੀ ਨਹੀਂ ਹੋ ਸਕਦੀ।੧੪।

(ਹੇ ਭਾਈ! ਉਸ ਪ੍ਰਭੂ ਦੀ) ਸਿਫਤਿ ਸਲਾਹ ਸਦਾ ਥਿਰ ਰਹਿਣ ਵਾਲੀ ਹੈ, ਉਸ ਦੀ ਬਾਣੀ ਸਚੀ ਹੈ। (ਸ੍ਰੀ ਗੁਰੂ ਸਾਹਿਬ ਤੋਂ ਬਿਨਾਂ) ਹੋਰ (ਕਿਸੇ) ਵੇਦ ਪੁਰਾਣ (ਆਦਿ ਗ੍ਰੰਥ ਵਿਚ ਅਜਿਹੀ ਸਚੀ ਬਾਣੀ) ਵੇਖਣ ਵਿਚ ਨਹੀਂ ਆਉਂਦੀ। (ਹੇ ਪ੍ਰਭੂ! ਮੈਨੂੰ) ਸਚ ਰੂਪ ਪੂੰਜੀ (ਬਖਸ਼ਿਸ਼ ਕਰੋ) ਤਾਂ ਜੋ ਮੈਂ ਤੇਰੇ ਗੁਣ ਗਾਵਾਂ, ਮੈਨੂੰ (ਤੇਰੇ ਬਿਨਾਂ) ਹੋਰ ਕੋਈ ਓਟ ਆਸਰਾ ਨਹੀਂ (ਦਿਸਦਾ)।੧੫।

(ਹੇ ਭਾਈ! ਪਰਮੇਸ਼ਰ) ਜੁਗਾਂ ਜੁਗਾਂ ਤੋਂ ਸੱਚਾ ਹੈ, ਹੁਣ ਭੀ ਸੱਚਾ ਹੈ, ਪਿਛੇ ਵੀ ਸੱਚਾ ਸੀ, ਅਗੋਂ ਵੀ ਸੱਚਾ ਹੋਵੇਗਾ। (ਉਸ ਤੋਂ ਬਿਨਾਂ ਹੋਰ ਸਭ ਕੋਈ ਕੂੜਾ ਨਾਸ਼ਵੰਤ ਹੈ, ਤੁਸੀਂ ਦਸੋ) ਕੌਣ ਨਹੀਂ ਮੋਇਆ ਤੇ ਕੌਣ ਨਹੀਂ ਮਰੇਗਾ? ਨੀਵਾਂ ਨਾਨਕ ਇਹ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ! ਤੁਸੀਂ ਆਪਣੇ ਦਰਬਾਰ ਵਿਚ (ਸੁਭਾਇਮਾਨ ਹੋ ਕੇ) ਬੜੇ ਧਿਆਨ ਨਾਲ ਸਭ ਦੀ (ਸੰਭਾਲ ਕਰ ਰਹੇ ਹੋ)।੧੬।੨।

## ਸਾਰੰਸ਼ ਅਤੇ ਸਿਧਾਂਤ

ਜਿਸ ਸਿਰਜਣਹਾਰ ਨੇ ਇਹ ਜਗਤ ਪੈਦਾ ਕੀਤਾ ਹੈ, ਉਹ ਸਰਬ ਕਲਾ ਸਮਰਥ ਹੈ, ਉਸ ਦੇ ਸਦਰਸ਼ ਕੋਈ ਦੇਵੀ ਦੇਵਤਾ ਨਹੀਂ। ਸੰਸਾਰ ਵਿਚ ਜਿਤਨੇ ਵੀ ਜੀਵ ਆਏ ਹਨ, ਸਭ ਆਪਣੇ ਮੱਥੇ ਤੇ ਲੇਖ ਲਿਖਾ ਕੇ ਆਏ ਹਨ ਪਰ 'ਪਰਮੇਸ਼ਰ' ਆਪ 'ਅਲੇਖ' ਹੈ:—

**ਆਪਿ ਅਲੇਖੁ ਕੁਦਰਤਿ ਹੈ ਦੇਖਾ ॥** [ਪੰਨਾ ੧੦੪੨

ਫਿਰ ਉਸ ਪ੍ਰਭੂ ਦੇ ਲਿਖੇ ਹੋਏ ਲੇਖ ਨੂੰ ਕੋਈ ਮੰਨਣ ਦੇ ਸਮਰਥ ਨਹੀਂ ਹੈ। ਪਰਮੇਸ਼ਰ ਦੀ ਕੀਰਤੀ ਵੇਦਾਂ

**ਅਰਥ:** (ਹੇ ਪ੍ਰਭੂ!) ਤੂੰ ਹੀ ਜਨਮ ਮਰਨ ਦਾ (ਖੇਲ) ਬਣਾਉਣ ਵਾਲਾ ਹੈਂ। ਗੁਰੂ ਪਾਸੋਂ (ਜਦੋਂ ਤੱਤ-ਵਸਤੂ ਦੀ ਸੋਝੀ ਆ ਗਈ ਹੈ, (ਇਸ ਲਈ ਹੁਣ) ਮੌਤ ਦਾ ਕੋਈ ਡਰ ਨਹੀਂ ਹੈ। ਤੂੰ ਦਇਆਲੂ (ਪਿਤਾ) ਦਇਆ ਦ੍ਰਿਸ਼ਟੀ ਕਰਕੇ(ਜਿਸ ਵੱਲ) ਦੇਖਦਾ ਹੈਂ (ਉਸਦੇ)ਸਰੀਰ ਵਿਚੋਂ (ਸਭ)ਦੁਖ ਦਰਦ ਦੂਰ ਹੋ ਜਾਂਦਾ ਹੈ।੫।

(ਜਿਹੜੇ ਜੀਵ) ਨਿਜ ਸਰੂਪ ਵਿਚ ਟਿੱਕ ਗਏ ਹਨ (ਉਨ੍ਹਾਂ ਨੇ ਮੌਤ ਦਾ) ਡਰ ਮੁਕਾ ਦਿੱਤਾ ਹੈ (ਅਤੇ ਮਾਇਆ ਵਲ) ਦੌੜਦੇ ਮਨ ਨੂੰ ਰੋਕ ਕੇ, (ਪ੍ਰਭੂ ਚਰਨਾ ਵਿਚ) ਟਿਕਾ ਦਿੱਤਾ ਹੈ। (ਉਨ੍ਹਾਂ ਦੇ) ਹਿਰਦੇ ਕਮਲ ਖਿੜ ਪੈਂਦੇ ਹਨ, (ਉਨ੍ਹਾਂ ਦੇ ਗਿਆਨ ਇੰਦਰੇ ਸਰੋਵਰ (ਨਾਮ ਰੂਪੀ ਜਲ ਨਾਲ) ਨਕਾ-ਨੱਕ ਭਰੇ ਤੇ ਹਰੇ ਰਹਿੰਦੇ ਹਨ, ਸਰਬ ਵਿਆਪਕ ਪਰਮਾਤਮਾ (ਉਹਨਾਂ ਦਾ) ਮਿੱਤਰ ਬਣ ਜਾਂਦਾ ਹੈ।੬।

(ਜਦੋਂ ਜੀਵ) ਮੌਤ ਲਿਖਾ ਕੇ ਹੀ (ਇਸ ਸੰਸਾਰ ਰੂਪੀ) ਮੰਡਲ ਵਿਚ ਆਏ ਹਨ। ਫਿਰ (ਸਦਾ ਲਈ ਇਥੇ) ਕਿਵੇਂ ਰਹਿਆ ਜਾ ਸਕਦਾ ਹੈ? (ਪਰਲੋਕ ਵਿਚ ਅਵੱਸ਼ ਹੀ) ਜਾਣਦਾ ਹੈ। ਸਦਾ ਥਿਰ ਰਹਿਣ ਵਾਲਾ ਪ੍ਰਭੂ ਮੌਤ ਤੋਂ ਰਹਿਤ ਹੈ। ਸੋ ਸੱਚੇ (ਮਨੁੱਖ) ਅਮਰਾਪੁਰੀ (ਭਾਵ ਪਰਮੇਸ਼ਰ ਦੇ) ਦੇਸ਼ ਵਿਚ ਰਹਿੰਦੇ ਹਨ ਉਹ ਸੱਚਾ ਪ੍ਰਭੂ ਉਨ੍ਹਾਂ ਨੂੰ ਮਿਲਦਾ ਹੈ (ਇਹੋ ਹੀ) ਉਨ੍ਹਾਂ ਨੂੰ ਵਡਿਆਈ ਮਿਲਦੀ ਹੈ।੭।

(ਇਹ) ਸਾਰਾ ਜਗਤ (ਪ੍ਰਭੂ ਨੇ) ਆਪ ਹੀ ਪੈਦਾ ਕੀਤਾ ਹੈ। ਜਿਸ (ਪ੍ਰਭੂ) ਨੇ ਸਿਰਜਿਆ ਹੈ ਉਸ ਨੇ (ਸਾਰੇ ਜੀਆਂ ਨੂੰ) ਧੰਧੇ ਵਿਚ ਲਾਇਆ ਹੋਇਆ ਹੈ। (ਸੋ ਉਸ) ਸੱਚੇ (ਪਰਮੇਸ਼ਰ ਤੋਂ) ਉਪਰ (ਭਾਵ ਵੱਡਾ ਸਾਨੂੰ) ਕੋਈ ਨਹੀਂ ਦਿਸਦਾ (ਜੋ ਉਸ) ਸੱਚੇ ਦੀ ਕੀਮਤ ਪਾ ਸਕੇ।੮।

**ਐਥੈ ਗੋਇਲੜਾ ਦਿਨ ਚਾਰੇ ॥ ਖੇਲੁ ਤਮਾਸਾ ਧੁੰਧੂਕਾਰੇ ॥ ਬਾਜੀ ਖੇਲਿ ਗਏ, ਬਾਜੀਗਰ ਜਿਉ ਨਿਸਿ ਸੁਪਨੈ ਭਖਲਾਈ ਹੇ ॥੯॥ ਤਿਨ ਕਉ ਤਖਤਿ ਮਿਲੀ ਵਡਿਆਈ ॥ ਨਿਰਭਉ ਮਨਿ ਵਸਿਆ ਲਿਵ ਲਾਈ ॥ ਖੰਡੀ ਬ੍ਰਹਮੰਡੀ ਪਾਤਾਲੀ ਪੁਰੀਈ, ਤ੍ਰਿਭਵਣ ਤਾੜੀ ਲਾਈ ਹੇ ॥੧੦॥ ਸਾਚੀ ਨਗਰੀ ਤਖਤੁ ਸਚਾਵਾ ॥ ਗੁਰਮੁਖਿ ਸਾਚੁ ਮਿਲੈ ਸੁਖੁ ਪਾਵਾ ॥ ਸਾਚੇ ਸਾਚੈ ਤਖਤਿ ਵਡਾਈ, ਹਉਮੈ ਗਣਤ ਗਵਾਈ ਹੇ ॥੧੧॥ ਗਣਤ ਗਣੀਐ ਸਹਸਾ ਜੀਐ॥ ਕਿਉ ਸੁਖੁ ਪਾਵੈ ਦੂਐ ਤੀਐ ॥ ਨਿਰਮਲੁ ਏਕੁ ਨਿਰੰਜਨੁ ਦਾਤਾ, ਗੁਰ ਪੂਰੇ ਤੇ ਪਤਿ ਪਾਈ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਖੰਡੀ, ਪਾਤਾਲੀਂ, ਪੁਰੀਈਂ, ਹਉਮੈਂ,

**ਪਦ ਅਰਥ:** ਐਥੈ=ਇਸ (ਜਗਤ) ਵਿਚ ਹੈ। ਗੋਇਲੜਾ=ਗੋਇਲ, ਚਰਾਗਾਹਾ ਜਿਥੇ ਕੁਝ ਸਮੇਂ ਲਈ ਮਾਲ ਡੰਗਰ ਚਰਾਏ ਜਾਂਦੇ ਹਨ। ਧੁੰਧੂਕਾਰੇ=ਘੁੱਪ ਹਨੇਰੇ ਵਿਚ। ਖੇਲਿ ਗਏ=ਖੇਡ ਕੇ ਚਲੇ ਗਏ। ਬਾਜੀਗਰ=ਬਾਜ਼ੀ ਖੇਡਣ ਖਿਡਾਉਣ ਵਾਲੇ। ਨਿਸਿ=ਰਾਤ ਵੇਲੇ। ਸੁਪਨੈ=ਸੁਪਨੇ ਵਿਚ। ਭਖਲਾਈ=ਬਰੜਾਉਂਦਾ ਹੈ।੯।

ਤਖਤਿ=ਤਖਤ ਉਤੇ। ਖੰਡੀ=ਖੰਡਾਂ ਵਿਚ। ਪੁਰੀਈ=ਪੁਰੀਆਂ, ਸ਼ਹਿਰਾਂ ਵਿਚ। ਬ੍ਰਹਮੰਡੀ=ਬ੍ਰਹਮੰਡਾਂ ਵਿਚ। ਪਾਤਾਲੀ=ਪਾਤਾਲਾਂ ਵਿੱਚ। ਤ੍ਰਿਭਵਣ=ਤਿੰਨ ਲੋਕਾਂ ਵਿਚ। ਤਾੜੀ=ਸਮਾਧੀ।੧੦।

ਨਗਰੀ=ਸਰੀਰ ਰੂਪ ਨਗਰੀ। ਤਖਤੁ=(ਹਿਰਦੇ ਰੂਪੀ) ਤਖਤ। ਸਚਾਵਾ=ਸੱਚਾ। ਗਣਤ=ਗਿਣਤੀ, ਸੋਚ।੧੧।

ਸ਼ਹਸਾ=ਭਰਮ। ਜੀਐ=ਦਿਲ ਵਿਚ। ਦੂਐ ਤੀਐ=ਦੂਜੇ ਤੀਜ।੧੨।

**ਅਰਥ:** (ਹੇ ਭਾਈ!) ਗੋਇਲ ਵਾਂਗ ਇਥੇ (ਜੀਆਂ ਦਾ) ਚਾਰ ਦਿਨ ਦਾ ਵਾਸਾ ਹੈ। (ਇਹ ਜਗਤ ਇਕ) ਖੇਲ ਤਮਾਸ਼ਾ ਹੈ (ਪਰ ਸਾਰੇ ਜੀਵ ਅਗਿਆਨਤਾ ਦੇ) ਘੁੱਪ ਹਨੇਰੇ ਵਿਚ (ਫਸੇ ਪਏ ਹਨ)। ਜੀਵ (ਮਾਇਆ ਦੀ ਜੀਵਨ) ਖੇਡ ਖੇਡ ਕੇ ਬਾਜੀਗਰਾਂ ਵਾਂਗ (ਇਸ ਸੰਸਾਰ ਚੋਂ ਖਾਲੀ ਹੱਥ) ਚਲੇ ਜਾਂਦੇ ਹਨ, ਜਿਵੇਂ (ਰਾਤ) ਨੂੰ ਸੁਪਨੇ ਵਿਚ (ਧਨ ਪਦਾਰਥ ਲਭ ਪਵੇ ਤਾਂ ਮਨੁੱਖ) ਬਰੜਾਂਦਾ ਹੈ (ਪਰ ਜਾਗ ਆਉਣ ਤੇ ਉਸ ਦੇ ਪਲੇ) ਕੁਝ ਨਹੀਂ ਪੈਂਦਾ)।੯।

(ਹੇ ਭਾਈ! ਸਚੇ) ਤਖਤ ਉਤੇ ਬੈਠਣ ਦੀ ਵਡਿਆਈ ਉਨ੍ਹਾਂ ਨੂੰ ਮਿਲਦੀ ਹੈ (ਜਿਨ੍ਹਾਂ ਨੇ ਆਪਣੀ ਲਿਵ ਨਾਮ ਵਿਚ) ਜੋੜੀ ਹੈ (ਅਤੇ ਉਨ੍ਹਾਂ ਦੇ ਮਨ ਵਿਚ) ਉਹ ਪ੍ਰਭੂ ਵਸ ਗਿਆ ਹੈ (ਜਿਸ ਨੇ) ਖੰਡਾਂ, ਬ੍ਰਹਮੰਡਾਂ, ਪਤਾਲਾਂ ਪੁਰੀਆਂ ਤੇ ਤਿੰਨ ਲੋਕਾਂ ਵਿਚ ਸਮਾਧੀ ਲਾਈ ਹੋਈ ਹੈ।੧੦।

ਹੇ ਭਾਈ! (ਉਸ ਮਨੁੱਖ ਦੀ) ਸਰੀਰ ਰੂਪੀ ਨਗਰੀ ਸੱਚੀ ਹੈ ਅਤੇ (ਹਿਰਦਾ ਰੂਪੀ) ਤਖਤ ਵੀ ਸੱਚਾ ਹੈ। ਜਿਸ ਨੂੰ ਗੁਰੂ ਦੁਆਰਾ ਸੱਚਾ ਪ੍ਰਭੂ ਮਿਲਦਾ ਹੈ, ਉਹ ਸੁੱਖ ਪਾਂਦਾ ਹੈ। (ਉਸ ਨੂੰ) ਸੱਚੇ ਪ੍ਰਭੂ ਦੇ ਸੱਚੇ ਤਖਤ ਉਤੇ ਵਡਿਆਈ ਮਿਲਦੀ ਹੈ (ਅਤੇ ਉਸ ਨੇ) ਹਉਮੈ ਦੇ ਕਰਮਾਂ ਵਾਲੀ ਗਿਣਤੀ ਮੁਕਾ ਦਿੱਤੀ ਹੈ।੧੧।

(ਹੇ ਭਾਈ!) ਗਿਣਤੀਆਂ ਗਿਣਨ ਨਾਲ ਆਤਮਾ ਅੰਦਰ ਸੰਸੇ ਬਣੇ ਰਹਿੰਦੇ ਹਨ। (ਇਕ ਨੂੰ ਛੱਡ ਕੇ) ਦ੍ਵੈਤ-ਭਾਵ ਅਤੇ ਤ੍ਰਿਗੁਣੀ ਮਾਇਆ ਵਿਚ ਕਿਵੇਂ ਕੋਈ ਸੁਖ ਪਾ ਸਕਦਾ ਹੈ? ਭਾਵ ਨਹੀਂ ਪਾ ਸਕਦਾ)। (ਕੇਵਲ) ਇਕ ਪ੍ਰਭੂ ਨਿਰਮਲ ਹੈ ਜੋ ਮਾਇਆ ਤੋਂ ਰਹਿਤ ਹੈ, ਸਭ ਦਾ ਦਾਤਾ ਹੈ, (ਪ੍ਰੰਤੂ) ਪੂਰੇ ਗੁਰੂ ਦੀ ਸ਼ਰਨ ਲੈ ਕੇ ਹੀ ਇਜ਼ਤ ਪਾਈਦੀ ਹੈ।੧੨।

**ਜੁਗਿ ਜੁਗਿ ਵਿਰਲੀ ਗੁਰਮੁਖਿ ਜਾਤਾ ॥ ਸਾਚਾ ਰਵਿ ਰਹਿਆ ਮਨੁ ਰਾਤਾ ॥ ਤਿਸ ਕੀ ਓਟ ਗਹੀ ਸੁਖੁ ਪਾਇਆ, ਮਨਿ ਤਨਿ ਮੈਲ ਨ ਕਾਈ ਹੇ ॥੧੩॥ ਜੀਭ ਰਸਾਇਣ ਸਾਚੈ ਰਾਤੀ ॥ ਹਰਿਪ੍ਰਭੁ ਸੰਗੀ ਭਉ ਨ ਭਰਾਤੀ ॥ ਸ੍ਰਵਣ ਸਰੋਤ ਰਜੇ ਗੁਰਬਾਣੀ, ਜੋਤੀ ਜੋਤਿ ਮਿਲਾਈ ਹੇ ॥੧੪॥ ਰਖਿ ਰਖਿ ਪੈਰ ਧਰੇ ਪਉ ਧਰਣਾ ॥ ਜਤ ਕਤ ਦੇਖਉ ਤੇਰੀ ਸਰਣਾ ॥ ਦੁਖੁ ਸੁਖ ਦੇਹਿ ਤੂਹੈ ਮਨਿ ਭਾਵਹਿ, ਤੁਝ ਹੀ ਸਿਉ ਬਣਿ ਆਈ ਹੇ ॥੧੫॥ ਅੰਤ ਕਾਲਿ ਕੋ ਬੇਲੀ ਨਾਹੀ ॥ ਗੁਰਮੁਖਿ ਜਾਤਾ ਤੁਧੁ ਸਾਲਾਹੀ ॥ ਨਾਨਕ ਨਾਮਿ ਰਤੇ ਬੈਰਾਗੀ, ਨਿਜਘਰਿ ਤਾੜੀ ਲਾਈ ਹੇ ॥੧੬॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਉਂ, ਦੇਖਉਂ, ਦੇਹਿਂ, ਭਾਵਹਿਂ, ਨਾਹੀਂ, ਸਾਲਾਹੀਂ।

**ਪਦ ਅਰਥ:** ਵਿਰਲੀ=ਵਿਰਲਿਆਂ ਨੇ। ਗਹੀ=ਪਕੜੀ।੧੩।

ਰਸਾਇਣ=ਰਸਾਂ ਦੇ ਘਰ ਵਿਚ। ਭਉ=ਡਰ। ਭਰਾਤੀ=ਭਰਮ। ਸ੍ਰਵਣ=ਕੰਨ। ਸ੍ਰੋਤ=ਸੁਣਦੇ। ਰਜੇ=ਤ੍ਰਿਪਤ ਹੋ ਗਏ। ਜੋਤੀ ਜੋਤਿ ਮਿਲਾਇ ਕੇ=(ਆਪਣੀ) ਜੋਤ (ਪਰਮਾਤਮਾ ਦੀ) ਜੋਤਿ ਨਾਲ ਮਿਲਾਈ ਹੈ।੧੪।

ਪਉ=ਪੈਰ। ਧਰਣਾ=ਧਰਤੀ। ਜਤ ਕਤ=ਜਿੱਥੇ ਕਿਥੇ। ਦੇਖਉ=ਮੈਂ ਦੇਖਦਾ ਹਾਂ। ਦੇਹਿ=ਦੇਵੇਂ। ਭਾਵਹਿ=ਚੰਗਾ ਲਗਦਾ ਹੈਂ।੧੫।

ਬੇਲੀ=ਸਾਥੀ। ਸਾਲਾਹੀ=ਸਲਾਹੁੰਦੇ ਹਨ। ਨਾਮਿ=ਨਾਮ ਵਿਚ। ਤਾੜੀ=ਸਮਾਧੀ।੧੬।

**ਅਰਥ:** (ਹੇ ਭਾਈ!) ਜੁਗਾਂ ਜੁਗਾਂ ਵਿਚ ਕਿਸੇ ਵਿਰਲੇ ਨੇ ਹੀ ਗੁਰੂ ਦੁਆਰਾ (ਪਰਮਾਤਮਾ ਨੂੰ) ਜਾਣਿਆ ਹੈ (ਉਹ ਪ੍ਰਭੂ) ਜੋ ਸਰਬ ਵਿਆਪਕ ਹੈ (ਉਸ ਵਿਚ ਉਸ ਦਾ) ਮਨ ਰੰਗਿਆ ਗਿਆ ਹੈ। (ਉਸ ਨੇ) ਉਸ (ਪ੍ਰਭੂ) ਦੀ ਓਟ ਪਕੜੀ ਤੇ ਸੁਖ ਪ੍ਰਾਪਤ ਕੀਤਾ (ਇਸ ਲਈ ਉਸ ਦੇ) ਮਨ ਤੇ ਤਨ ਵਿਚ ਰੱਤਾ ਭਰ ਵੀ (ਵਿਕਾਰਾਂ ਦੀ) ਕੋਈ ਮੈਲ ਨਹੀਂ ਹੈ।੧੩।

(ਹੇ ਭਾਈ!) ਜਿਸ (ਜੀਵ) ਦੀ ਜੀਭ ਰਸਾਂ ਦੇ ਘਰ ਸੱਚੇ (ਪ੍ਰਭੂ ਦੇ ਨਾਮ) ਵਿਚ ਰੱਤੀ ਹੈ। ਹਰੀ ਪ੍ਰਭੂ ਉਸ ਦਾ ਸੰਗੀ ਬਣ ਗਿਆ ਹੈ (ਅਤੇ) ਉਸ ਨੂੰ (ਰਤਾ ਭਰ ਵੀ) ਡਰ ਭਰਮ ਨਹੀਂ ਹੈ। ਉਸ ਦੇ ਕੰਨ ਗੁਰਬਾਣੀ ਦੀ ਸ੍ਰੋਤ (ਧੁਨੀ ਸੁਣ ਕੇ) ਰਜ ਗਏ ਹਨ (ਉਸ ਨੇ) ਆਪਣੀ ਜੋਤਿ (ਉਸ) ਹਰੀ ਦੀ ਜੋਤਿ ਨਾਲ ਮਿਲ ਗਈ ਹੈ (ਭਾਵ ਇਕ ਮਿਕ ਕਰ ਲਈ ਹੈ)।੧੪।

(ਹੇ ਪ੍ਰਭੂ !) ਮੈਂ ਸੋਚ ਸੋਚ ਕੇ ਧਰਤੀ ਉਤੇ ਪੈਰ ਧਰੇ ਹਨ (ਭਾਵ ਮਾਇਕੀ ਵਿਕਾਰਾਂ ਤੋਂ ਆਪਣਾ ਆਪ ਬਚਾਈ ਰਖਿਆ ਹੈ)। (ਹੁਣ ਮੈਂ) ਜਿਥੇ ਕਿਥੇ ਵੇਖਦਾ ਹਾਂ (ਕੇਵਲ) ਤੇਰੀ ਸ਼ਰਨ ਹੀ ਵੇਖਦਾ ਹਾਂ। (ਹੁਣ) ਤੂੰ ਦੁਖ ਦੇਵੇਂ (ਭਾਵੇਂ) ਸੁੱਖ ਦੇਵੇਂ ਤੂੰ ਹੀ ਮੇਰੇ ਮਨ ਵਿਚ ਚੰਗਾ ਲਗਦਾ ਹੈਂ, (ਅਤੇ ਮੇਰੀ ਪ੍ਰੀਤੀ ਕੇਵਲ) ਤੇਰੇ ਨਾਲ ਹੀ ਬਣ ਆਈ ਹੈ ।੧੫।

(ਹੇ ਪ੍ਰਭੂ!) ਅੰਤ ਸਮੇਂ (ਜੀਵ ਦਾ ਤੇਰੇ ਤੋਂ ਬਿਨਾਂ) ਕੋਈ ਸਾਥੀ ਨਹੀਂ ਹੈ। (ਜਿਨ੍ਹਾਂ ਨੇ) ਗੁਰੂ ਦੁਆਰਾ ਤੈਨੂੰ ਜਾਣਿਆ ਹੈ, ਉਹ ਤੇਰੀ ਸਿਫਤਿ ਸਾਲਾਹ ਕਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜੀਵ ਤੇਰੇ) ਨਾਮ ਵਿਚ ਰੰਗੇ ਗਏ ਹਨ (ਸਹੀ ਅਰਥਾਂ ਵਿਚ ਉਹ) ਬੈਰਾਗੀ ਹਨ (ਅਤੇ) ਉਨ੍ਹਾਂ ਨੇ ਆਪਣੇ ਅਸਲੀ ਘਰ (ਸ੍ਵੈ-ਸਰੂਪ) ਵਿਚ ਸਮਾਧੀ ਲਾਈ ਹੋਈ ਹੈ।੧੬।੩।

## ਸਾਰੰਸ਼ ਅਤੇ ਸਿਧਾਂਤ

ਇਸ ਵਿਚ ਸੰਦੇਹ ਨਹੀਂ ਕਿ 'ਸਰਬ ਵਿਆਪਕ ਪੂਰਨ ਹਰੀ' ਹਰੇਕ ਮਨੁੱਖ ਦੇ ਅੰਦਰ ਬਿਰਾਜ ਰਿਹਾ ਹੈ ਪਰ ਦ੍ਵੈਤ-ਭਰੀ ਖੋਟੀ ਬੁੱਧੀ ਦੇ ਕਾਰਨ ਜੀਵ ਰੂਪ ਇਸਤ੍ਰੀ ਅੰਨੀ ਬੋਲੀ ਹੋਈ ਫਿਰਦੀ ਹੈ। ਇਸ ਦੇ ਅੰਦਰ ਜੋ ਕਾਮ-ਕ੍ਰੋਧ ਦੀ ਅਗਨੀ ਦੇ ਭਾਂਬੜ ਬਲ ਰਹੇ ਹਨ, ਉਹ ਇਸ ਨੂੰ ਸੋਝੀ ਪ੍ਰਾਪਤ ਕਰਨ ਵਿਚ ਰੁਕਾਵਟ ਬਣੇ ਹੋਏ ਹਨ। ਗੁਰੂ ਦੇ ਸ਼ਬਦ ਦੀ ਅਭਿਆਸੀ ਕਮਾਈ ਰਾਹੀਂ ਪੰਚ ਚੋਰ ਅੰਦਰ ਹੀ ਮਰ ਜਾਂਦੇ ਹਨ ਫਿਰ ਮਨੁੱਖ ਨੂੰ ਸੋਝੀ ਆਉਂਦੀ ਹੈ ਕਿ ਉਸ ਦੇ ਅੰਦਰ ਸਾਰੀ ਸਤਾ ਹਰੀ ਦੀ ਸਮਾਈ ਹੋਈ ਹੈ, ਜੋ ਸਾਰਿਆਂ ਵਿਚ ਵਿਆਪਕ ਹੈ। ਜਦੋਂ ਜੀਵ ਪ੍ਰਭੂ ਦੀ ਹੋਂਦ ਨੂੰ ਅਨੁਭਵ ਕਰਦਾ ਹੈ ਤਾਂ ਇਸ ਦਾ ਡਰ ਦੂਰ ਹੋ ਜਾਂਦਾ ਹੈ ਤੇ ਮਨ ਅਡੋਲ ਹੋ ਜਾਂਦਾ ਹੈ। ਫਿਰ ਇਸ ਨੂੰ ਗਿਆਨ ਹੋ ਜਾਂਦਾ ਹੈ:--

**ਮਰਣੁ ਲਿਖਾਇ ਮੰਡਲ ਮਹਿ ਆਏ ॥ ਕਿਉ ਰਹੀਐ ਚਲਣਾ ਪਰਥਾਏ॥**

ਇਸ ਤਰ੍ਹਾਂ ਦੀ ਅਮਰ ਸਚਾਈ ਨਾਲ ਇਸ ਨੂੰ ਮੌਤ ਦੁਖਦਾਈ ਪ੍ਰਤੀਤ ਨਹੀਂ ਹੁੰਦੀ ਕਿਉਂਕਿ ਕਰਤਾ ਪੁਰਖ ਦਾ ਅਸੂਲ 'ਜੋ ਆਇਆ ਸੋ ਚਲਸੀ, ਸਭੁ ਕੋਈ ਆਈ ਵਾਰੀਐ' (ਪੰਨਾ ੪੭੪) ਇਸ ਨੂੰ ਧੀਰਜਵਾਨ ਬਣਾਉਂਦਾ ਹੈ।

ਇਸ ਸੰਸਾਰ ਦਾ ਜੀਉਣਾ ਕੋਇਲ ਦੇ ਵਾਸ ਵਾਂਗੂੰ ਹੈ। ਇਹ ਤਾਂ 'ਖੇਲ ਤਮਾਸਾ ਧੰਧੂਕਾਰੇ' ਹੈ। ਜਦੋਂ ਜੀਵ ਗੁਰਬਾਣੀ ।ਦਾ ਰਸ ਪੀਂਦਾ ਹੈ ਤਾਂ ਇਸ ਦੀ ਜੀਭ ਨਾਮ-ਰਸ ਵਿਚ ਮਗਨ ਹੋ ਜਾਂਦੀ ਹੈ। ਇਸ ਦੇ ਅੰਦਰੋਂ ਭਰਮ ਭ੍ਰਾਂਤੀ ਦੂਰ ਹੋ ਜਾਂਦੀ ਹੈ। ਨਿਰਮਲ ਮਨ ਵਿਚ ਇਤਨਾ ਟਿਕਾਉ ਆ ਜਾਂਦਾ ਹੈ ਕਿ 'ਜੇ ਸੁਖ ਦੇਹਿ ਤਾ ਤੁਝਹਿ ਅਰਾਧੀ, ਦੁਖ ਭੀ ਤੁਝਹਿ ਧਿਆਈ ਵਾਲੀ ਅਵਸਥਾ ਪ੍ਰਾਪਤ ਕਰ ਲਈਦੀ ਹੈ। ਇਸ ਤਰ੍ਹਾਂ, ਨਿਜ ਘਰ ਵਿਚ ਤਾੜੀ ਲਾਉਣ ਵਾਲਾ 'ਬੈਰਾਗੀ' ਬਣ ਜਾਈਦਾ ਹੈ।

**ਮਾਰੂ ਮਹਲਾ ੧ ॥ ਆਦਿ ਜੁਗਾਦੀ ਅਪਰ ਅਪਾਰੇ ॥ ਆਦਿ ਨਿਰੰਜਨ ਖਸਮ ਹਮਾਰੇ ॥ ਸਾਚੇ ਜੋਗ ਜੁਗਤਿ ਵੀਚਾਰੀ, ਸਾਚੇ ਤਾੜੀ ਲਾਈ ਹੇ ॥੧॥ ਕੇਤੜਿਆ ਜੁਗ ਧੁੰਧੂਕਾਰੈ ॥ ਤਾੜੀ ਲਾਈ ਸਿਰਜਣਹਾਰੈ ॥ ਸਚੁ ਨਾਮੁ ਸਚੀ ਵਡਿਆਈ, ਸਾਚੈ ਤਖਤਿ ਵਡਾਈ ਹੇ ॥੨॥ ਸਤਜੁਗਿ ਸਤੁ ਸੰਤੋਖੁ ਸਰੀਰਾ ॥ ਸਤਿ ਸਤਿ ਵਰਤੈ ਗਹਿਰ ਗੰਭੀਰਾ ॥ ਸਚਾ ਸਾਹਿਬੁ ਸਚੁ ਪਰਖੈ, ਸਾਚੈ ਹੁਕਮਿ ਚਲਾਈ ਹੇ ॥੩॥ ਸਤ ਸੰਤੋਖੀ ਸਤਿਗੁਰੁ ਪੂਰਾ ॥ ਗੁਰ ਕਾ ਸਬਦੁ ਮਨੇ ਸੋ ਸੂਰਾ ॥ ਸਾਚੀ ਦਰਗਹ ਸਾਚੁ ਨਿਵਾਸਾ, ਮਾਨੈ ਹੁਕਮੁ ਰਜਾਈ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਕੇਤੜਿਆਂ,

**ਪਦ ਅਰਥ:** ਆਦਿ=ਸ੍ਰਿਸ਼ਟੀ ਦੇ ਮੁੱਢ ਤੋਂ। ਜੁਗਾਦੀ=ਜੁਗਾਂ ਦੇ ਆਦਿ ਤੋਂ। ਅਪਰ ਅਪਾਰੇ=ਪਾਰ ਤੋਂ ਰਹਿਤ ਪ੍ਰਭੂ। ਆਦਿ ਨਿਰੰਜਨ=ਆਦਿ ਤੋਂ ਹੀ ਮਾਇਆ ਦੇ ਲੋਭ ਤੋਂ ਪਰੇ। ਖਸਮੁ=ਮਾਲਕ। ਜੋਗ ਜੁਗਤਿ=ਸਚੇ ਨਾਲ ਜੁੜਨ (ਮਿਲਣ) ਦੀ ਜੁਗਤੀ। ਵੀਚਾਰੀ=ਵੀਚਾਰ ਵਾਲੇ। ਤਾੜੀ ਲਾਈ ਹੇ=ਸੁਰਤਿ ਜੋੜੀ ਹੈ, ਸਮਾਧੀ ਲਾਈ ਹੈ।੧।

ਕੇਤੜਿਆ ਜੁਗ=ਕਿਤਨੇ ਹੀ ਜੁੱਗ। ਧੁੰਧੂਕਾਰੈ=ਘੁੱਪ ਹਨੇਰੇ ਵਿਚ। ਸਾਚੈ ਤਖਤਿ=ਸਦਾ ਥਿਰ ਰਹਿਣ ਵਾਲੇ ਤਖਤ ਉਤੇ।੨।

ਸਤਿ ਸਦਾ ਰਹਿਣ ਵਾਲਾ। ਗਹਿਰ=ਡੂੰਘਾ। ਗੰਭੀਰਾ=ਸੰਜੀਦਾ, ਵੱਡੇ ਜਿਗਰੇ ਵਾਲਾ। ਹੁਕਮਿ=ਹੁਕਮ ਵਿਚ।੩।

ਸਤ ਸੰਤੋਖੀ=ਸਤ (ਦਾਨ) ਅਤੇ ਸੰਤੋਖ ਵਾਲਾ। ਮਨੇ=ਮੰਨ ਲਏ। ਸੂਰਾ=ਸੂਰਮਾ, ਜੋਧਾ। ਰਜਾਈ=ਰਜ਼ਾ ਦਾ ਮਾਲਕ।੪।

**ਅਰਥ:** (ਹੇ ਭਾਈ! ਸ੍ਰਿਸ਼ਟੀ ਦੇ) ਮੁੱਢ ਤੋਂ ਜੁਗਾਂ ਦੇ ਆਦਿ ਤੋਂ ਪਾਰ ਤੋਂ ਰਹਿਤ ਪਰਮਾਤਮਾ, (ਜੋ) ਆਦਿ ਤੋਂ ਹੀ ਮਾਇਆ-ਰਹਿਤ ਹਨ, (ਉਹ) ਸਾਡੇ ਮਾਲਕ ਹਨ। ਜਿਨ੍ਹਾਂ ਨੇ ਸੱਚੇ (ਪ੍ਰਭੂ) ਨਾਲ ਜੁੜਨ ਦੀ ਜੁਗਤੀ ਵਿਚਾਰੀ ਹੈ (ਉਨ੍ਹਾਂ ਨੇ ਹੀ) ਸੱਚੇ ਪ੍ਰਭੂ ਵਿਚ (ਆਪਣੀ) ਸਮਾਧੀ ਲਾਈ।੧।

(ਉਹ ਦਸਦੇ ਹਨ) ਕਿਤਨੇ ਜੁਗ ਧੁੰਧੂਕਾਰ (ਛਾਇਆ ਰਿਹਾ ਅਤੇ) ਘੁੱਪ ਹਨੇਰੇ ਵਿਚ ਸਿਰਜਣਹਾਰ (ਪ੍ਰਭੂ ਨੇ) ਤਾੜੀ ਲਾਈ ਰਖੀ (ਭਾਵ ਚੁੱਪ ਸਾਧੀ ਰਖੀ)। (ਜਦੋਂ ਸਿਰਜਣਹਾਰ ਨੇ ਨਿਰਗੁਣ ਤੋਂ ਸਰਗੁਣ ਸਰੂਪ ਵਟਾਇਆ ਤਾਂ ਉਸ ਦਾ) ਸੱਚ ਨਾਮ ਪ੍ਰਗਟ ਹੋਇਆ ਸਚੀ ਵਡਿਆਈ (ਪ੍ਰਗਟ ਹੋਈ ਹੈ ਅਤੇ ਤਖਤ ਉਤੇ ਬੈਠਣ ਕਰਕੇ) (ਉਸ ਪ੍ਰਭੂ ਦੀ) ਸੱਚੀ ਵਡਿਆਈ (ਪਸਰ ਰਹੀ ਹੈ)।੨।

ਸਤਿਜੁਗ ਵਿਚ (ਮਨੁੱਖਾਂ ਦੇ ਸਰੀਰ ਵਿਚ) ਸਤ, ਸੰਤੋਖ (ਆਦਿ ਦੈਵੀ ਗੁਣ ਪਰਧਾਨ ਸਨ) ਸੱਚਾ, ਵੱਡਾ ਤੇ ਡੂੰਘਾ ਪ੍ਰਭੂ (ਹਰ ਥਾਂ) ਵਿਆਪਕ ਸੀ। ਉਹ ਸੱਚਾ ਮਾਲਕ, ਸੱਚ ਨੂੰ ਪਰਖਦਾ ਹੈ, ਅਤੇ (ਸਾਰੀ) ਰਚਨਾ ਨੂੰ ਸੱਚੇ ਹੁਕਮ ਵਿਚ ਚਲਾਉਂਦਾ ਹੈ।੩।

ਪੂਰਾ ਸਤਿਗੁਰੂ ਸਤਿ ਤੇ ਸੰਤੋਖ ਵਾਲਾ ਹੈ। (ਜੋ ਅਜਿਹੇ) ਗੁਰੂ ਦਾ ਸ਼ਬਦ (ਹੁਕਮ) ਮੰਨਦਾ ਹੈ ਉਹ (ਕਾਮ ਕ੍ਰੋਧ ਆਦਿ ਵੈਰੀਆਂ ਨੂੰ ਮਾਰਨ ਵਾਲਾ) ਸੂਰਮਾ (ਭਾਵ ਬਹਾਦਰ) ਹੈ। (ਜੋ) ਰਜ਼ਾ ਵਾਲੇ ਪ੍ਰਭੂ ਦਾ ਹੁਕਮ ਮੰਨਦਾ ਹੈ (ਉਸ ਦਾ) ਸੱਚੀ (ਰਬੀ) ਦਰਗਾਹ ਵਿਚ ਸੱਚ ਰੂਪ ਵਾਸਾ ਹੁੰਦਾ ਹੈ।੪।

**ਸਤਜੁਗਿ ਸਾਚੁ ਕਹੈ ਸਭੁ ਕੋਈ ॥ ਸਚਿ ਵਰਤੈ ਸਾਚਾ ਸੋਈ ॥ ਮਨਿ ਮੁਖਿ ਸਾਚੁ ਭਰਮ ਭਉ ਭੰਜਨੁ, ਗੁਰਮੁਖਿ ਸਾਚੁ ਸਖਾਈ ਹੇ ॥੫॥ ਤ੍ਰੇਤੈ ਧਰਮ ਕਲਾ ਇਕ ਚੂਕੀ ॥ ਤੀਨਿ ਚਰਣ ਇਕ ਦੁਬਿਧਾ ਸੂਕੀ ॥ ਗੁਰਮੁਖਿ ਹੋਵੈ ਸੁ ਸਾਚੁ ਵਖਾਣੈ, ਮਨਮੁਖਿ ਪਚੈ ਅਵਾਈ ਹੇ ॥੬॥ ਮਨਮੁਖਿ ਕਦੇ ਨ ਦਰਗਹ ਸੀਝੈ ॥ ਬਿਨੁ ਸਬਦੈ ਕਿਉ ਅੰਤਰੁ ਰੀਝੈ ॥ ਬਾਧੇ ਆਵਹਿ ਬਾਧੇ ਜਾਵਹਿ, ਸੋਝੀ ਬੂਝ ਨ ਕਾਈ ਹੇ ॥੭॥ ਦਇਆ ਦੁਆਪਰਿ ਅਧੀ ਹੋਈ ॥ ਗੁਰਮੁਖਿ ਵਿਰਲਾ ਚੀਨੈ ਕੋਈ ॥ ਦੁਇ ਪਗ ਧਰਮੁ ਧਰੇ ਧਰਣੀਧਰ, ਗੁਰਮੁਖਿ ਸਾਚੁ ਤਿਥਾਈ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਆਵਹਿਂ, ਜਾਵਹਿਂ, ਤਿਥਾਈਂ.

**ਪਦ ਅਰਥ:** ਮਨਿ=ਮਨ ਵਿਚ। ਮੁਖਿ=ਮੂੰਹ ਵਿਚ। ਭਉ ਭੰਜਨੁ=ਡਰ ਨੂੰ ਨਾਸ਼ ਕਰਨ ਵਾਲਾ। ਸਖਾਈ=ਮਿੱਤਰ।੫। ਤ੍ਰੇਤੈ=ਤ੍ਰੇਤੇ (ਜੁੱਗ) ਵਿੱਚ। ਧਰਮ ਕਲਾ=ਧਰਮ ਦੀ ਇਕ ਸ਼ਕਤੀ। ਚੂਕੀ=ਮੁੱਕ ਗਈ। ਸੂਕੀ=ਸ਼ੂਕੀ, ਜ਼ੋਰ ਫੜ ਗਈ।੬।

ਵਖਾਣੈ=ਆਖਦਾ ਹੈ। ਪਚੈ=ਖੁਆਰ ਹੁੰਦਾ ਹੈ। ਅਵਾਈ=ਅਵੈੜਾਪਨ।੭।

ਅੰਤਰੁ=ਹਿਰਦਾ। ਰੀਝੈ=ਪ੍ਰਸੰਨ ਹੁੰਦਾ ਹੈ। ਬਾਧੇ=ਬੱਝੇ ਹੋਏ। ਆਵਹਿ=ਆਉਂਦੇ ਹਨ। ਦੁਆਪੁਰਿ=ਦੁਆਪਰ (ਜੁੱਗ) ਵਿਚ। ਚੀਨੈ=ਪਛਾਣਦਾ ਹੈ। ਦੁਇ=ਦੋ। ਪਗ=ਪੈਰ। ਧਰਣੀਧਰ=ਧਰਤੀ ਦਾ ਆਸਰਾ। ਤਿਥਾਈ=ਉਥੇ ਹੀ।੮।

**ਅਰਥ:** (ਹੇ ਭਾਈ!) ਸਤਿਜੁਗ ਵਿਚ ਹਰ ਕੋਈ ਸੱਚ ਆਖਦਾ ਸੀ (ਭਾਵ ਸੱਚ ਬੋਲਦਾ ਸੀ)। (ਹਰ ਕੋਈ) ਸੱਚ ਵਿਚ ਵਰਤਦਾ ਸੀ ਤੇ ਉਸ ਸੱਚੇ (ਪ੍ਰਭੂ) ਨੂੰ (ਹਰ ਥਾਂ ਵੇਖਦਾ ਸੀ)। (ਉਦੋਂ ਹਰ ਕਿਸੇ ਦੇ) ਮਨ ਵਿਚ, ਮੂੰਹ ਵਿਚ ਸੱਚ ਹੁੰਦਾ ਸੀ (ਜੋ) ਭਰਮ ਤੇ ਡਰ ਨੂੰ ਨਾਸ਼ ਕਰਦਾ ਸੀ, (ਉਹ) ਗੁਰਮੁਖ ਹੀ ਸੱਚ ਰੂਪ ਮਿੱਤਰ ਸੀ।੫।

ਤ੍ਰੇਤੇ (ਜੁੱਗ) ਵਿਚ ਧਰਮ ਦੀ ਇਕ ਸ਼ਕਤੀ ਖ਼ਤਮ ਹੋ ਗਈ (ਭਾਵ ਇਕ ਪੈਰ ਟੁੱਟ ਗਿਆ ਚਾਰ ਪੈਰਾਂ ਚੋਂ) ਤਿੰਨ ਪੈਰ (ਰਹਿ ਗਏ, ਉਨ੍ਹਾਂ ਵਿਚ) ਦੁਬਿਧਾ ਸ਼ੂਕ ਗਈ (ਭਾਵ ਦੁਬਿਧਾ ਨੇ ਜ਼ੋਰ ਫੜ ਲਿਆ)। (ਜੋ) ਗੁਰਮੁਖ ਹੁੰਦਾ ਹੈ ਉਹ ਸਚ ਬੋਲਦਾ ਹੈ ਪਰ ਮਨਮੁਖ ਅਵੈੜੇ ਪਨ ਵਿਚ ਸੜਦਾ ਹੈ।੬।

(ਹੇ ਭਾਈ! ਮਨਮੁਖ (ਆਪ ਹੁਦਰਾ ਮਨੁੱਖ) ਕਦੀ ਵੀ ਰੱਬੀ ਦਰਗਾਹ ਵਿਚ ਸਫਲ ਨਹੀਂ ਹੁੰਦਾ। (ਗੁਰੂ ਦੇ) ਸ਼ਬਦ ਤੋਂ ਬਿਨਾਂ (ਉਸ ਦਾ) ਹਿਰਦਾ ਕਿਵੇਂ ਪ੍ਰਸੰਨ ਹੋ ਸਕਦਾ ਹੈ? (ਮਨਮੁਖ ਜੀਵ) ਕਰਮਾਂ ਦੇ ਬੱਝੇ ਹੋਏ (ਸੰਸਾਰ ਵਿਚ) ਆਉਂਦੇ ਹਨ ਤੇ ਬੱਝੇ ਹੋਏ ਹੀ (ਸੰਸਾਰ ਤੋਂ ਚਲੇ) ਜਾਂਦੇ ਹਨ, ਉਨ੍ਹਾਂ ਨੂੰ (ਜੀਵਨ ਦੀ) ਕੋਈ ਸੂਝ ਬੂਝ ਨਹੀਂ ਹੁੰਦੀ।੭।

(ਹੇ ਭਾਈ!) ਦੁਆਪਰ (ਜੁੱਗ) ਵਿਚ ਦਇਆ ਅੱਧੀ ਹੋ ਗਈ (ਅਰਥਾਤ ਧਰਮ ਦੇ ਦੋ ਪੈਰ ਸਤ ਯੁੱਗ ਅਲੋਪ ਹੋ ਗਏ ਪਰ ਇਸ ਗੱਲ ਨੂੰ ਕੋਈ ਵਿਰਲਾ ਗੁਰਮੁਖ ਹੀ ਪਛਾਣਦਾ ਹੈ। (ਜਦੋਂ) ਧਰਤੀ ਨੂੰ ਧਾਰਨ ਵਾਲੇ (ਪਰਮੇਸ਼ਰ) ਨੇ ਧਰਮ ਦੇ ਦੋ ਪੈਰ ਟਿਕਾਏ ਹੋਏ ਸਨ (ਉਦੋਂ ਵੀ ਜਿਥੇ) ਸੱਚਾ ਸੀ, ਉਥੇ ਗੁਰਮੁਖ (ਮੌਜੂਦ ਸੀ)।੮।

**ਰਾਜੇ ਧਰਮੁ ਕਰਹਿ ਪਰਥਾਏ ॥ ਆਸਾ ਬੰਧੇ ਦਾਨੁ ਕਰਾਏ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ, ਥਾਕੇ ਕਰਮ ਕਮਾਈ ਹੇ ॥੯॥ ਕਰਮ ਧਰਮ ਕਰਿ ਮੁਕਤਿ ਮੰਗਾਹੀ ॥ ਮੁਕਤਿ ਪਦਾਰਥੁ ਸਬਦਿ ਸਲਾਹੀ ॥ ਬਿਨੁ ਗੁਰ ਸਬਦੈ ਮੁਕਤਿ ਨ ਹੋਈ, ਪਰਪੰਚੁ ਕਰਿ ਭਰਮਾਈ ਹੇ ॥੧੦॥ ਮਾਇਆ ਮਮਤਾ ਛੋਡੀ ਨ ਜਾਈ ॥ ਸੇ ਛੂਟੇ ਸਚੁ ਕਾਰ ਕਮਾਈ ॥ ਅਹਿਨਿਸਿ ਭਗਤਿ ਰਤੇ ਵੀਚਾਰੀ, ਠਾਕੁਰ ਸਿਉ ਬਣਿ ਆਈ ਹੇ ॥੧੧॥ ਇਕਿ ਜਪ ਤਪ ਕਰਿ ਕਰਿ ਤੀਰਥ ਨਾਵਹਿ ॥ ਜਿਉ ਤੁਧੁ ਭਾਵੈ ਤਿਵੈ ਚਲਾਵਹਿ ॥ ਹਠਿ ਨਿਗ੍ਰਹਿ ਅਪਤੀਜੁ ਨ ਭੀਜੈ, ਬਿਨੁ ਹਰਿ ਗੁਰ,ਕਿਨਿ ਪਤਿ ਪਾਈ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿੰ, ਮੰਗਾਹੀਂ, ਸਲਾਹੀਂ, ਸਿਉਂ, ਨਾਵਹਿੰ, ਜਿਉਂ, ਤਿਵੇਂ, ਚਲਾਵਹਿੰ,

**ਪਦ ਅਰਥ:** ਪਰਥਾਏ=ਪ੍ਰਥਾ (ਪ੍ਰਸਿਧੀ)ਲਈ। ਆਸਾ ਬੰਧੇ=ਆਸ਼ਾ ਵਿਚ ਬਝੇ ਹੋਏ। ਮੁਕਤਿ=ਮੁਕਤੀ, ਛੁਟਕਾਰਾ। ਮੰਗਾਹੀ=ਮੰਗਦੇ ਹਨ।੯। ਸਲਾਹੀ=ਸਿਫਤਿ ਦੁਆਰਾ। ਪਰਪੰਚੁ=ਜਗਤ ਦੀ ਖੇਡ। ਕਰਿ=ਕਰਕੇ।੧੦। ਮਾਇਆ ਮਮਤਾ=ਮੈਂ ਮੇਰੀ ਦੀ ਪਕੜ। ਸਚੁ ਕਾਰ=ਸਚ ਨਾਮ ਰੂਪ (ਸਿਮਰਨ ਵਾਲੀ) ਕਾਰ। ਅਹਿਨਿਸਿ=ਦਿਨ ਰਾਤ। ਸਿਉ=ਨਾਲ।੧੧। ਇਕਿ=ਕਈ (ਮਨੁੱਖ)। ਨਾਵਹਿ=ਨਹਾਉਂਦੇ ਇਸ਼ਨਾਨ ਕਰਦੇ ਹਨ। ਚਲਾਵਹਿ=ਚਲਾਉਂਦਾ ਹੈ। ਹਠਿ=ਹੱਠ ਕਰਨ ਨਾਲ। ਨਿਗ੍ਰਹਿ=ਇੰਦ੍ਰਿਆਂ ਦੇ ਰੋਕਣ ਦੇ ਜਤਨ ਨਾਲ। ਅਪਤੀਜੁ=ਨਾ ਪਤੀਜਣ ਵਾਲਾ। ਨ ਭੀਜੈ=ਭਿਜਦਾ ਨਹੀਂ।੧੨।

**ਅਰਥ:** ( (ਦੁਆਪਰ ਵਿੱਚ) ਰਾਜੇ ਕਿਸੇ ਪ੍ਰਸਿਧੀ ਲਈ ਧਰਮ (ਕਰਮ) ਕਰਦੇ ਸਨ। (ਦੁਨਿਆਵੀ) ਆਸਾ ਵਿਚ ਬੱਝੇ ਹੋਏ (ਉਹ) ਪੁੰਨ ਦਾਨ ਕਰਦੇ ਕਰਾਉਂਦੇ ਸਨ। (ਉਹ) ਪੁੰਨ ਦਾਨ ਕਰਮ ਕਮਾਉਂਦੇ ਥੱਕ ਗਏ (ਪਰ ਉਨ੍ਹਾਂ ਨੂੰ) ਰਾਮ ਨਾਮ ਦੇ (ਨਾਮ-ਸਿਮਰਨ) ਤੋਂ ਬਿਨਾਂ ਮੁਕਤੀ (ਪ੍ਰਾਪਤ) ਨਹੀਂ ਹੋਈ।੯।

(ਉਹ) ਕਰਮ ਧਰਮ ਕਰਕੇ ਮੁਕਤੀ ਮੰਗਦੇ ਸਨ, ਜਦੋਂ ਕਿ ਮੁਕਤੀ ਦਾ ਪਦਾਰਥ ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਦੀ) ਸਿਫਤਿ ਸਾਲਾਹ ਕਰਕੇ (ਮਿਲਦਾ ਸੀ)। ਗੁਰੂ ਦੇ ਸ਼ਬਦ ਤੋਂ ਬਿਨਾਂ ਮੁਕਤੀ ਪ੍ਰਾਪਤ ਨਹੀ ਹੁੰਦੀ, (ਪ੍ਰਭੂ ਨੇ) ਪਰਪੰਚ ਬਣਾ ਕੇ (ਜਗਤ ਰਚਨਾ ਕਰਕੇ ਸਾਰੀ ਸ੍ਰਿਸ਼ਟੀ) ਭਰਮਾਈ ਹੋਈ ਹੈ।੧੦।

(ਹੇ ਭਾਈ! ਹਰੇਕ ਪਾਸੋਂ) ਮਾਇਆ ਤੇ ਮੈਂ ਮੇਰੀ ਦੀ ਪਕੜ ਛੱਡੀ ਨਹੀਂ ਜਾਂਦੀ (ਭਾਵ ਛੱਡਣੀ ਬਹੁਤ ਔਖੀ ਹੈ)। ਹਾਂ (ਜਿਨ੍ਹਾਂ ਨੇ ਸੱਚ ਸਿਮਰਨ) ਰੂਪ ਕਾਰ ਕੀਤੀ ਉਹ (ਮਾਇਆ ਦੇ ਬੰਧਨਾਂ ਤੋਂ) ਟੁੱਟ ਗਏ। (ਜਿਹੜੇ) ਵੀਚਾਰਵਾਨ ਦਿਨ ਰਾਤ ਭਗਤੀ ਵਿਚ ਰਤੇ ਰਹੇ ਉਨ੍ਹਾਂ ਦੀ (ਪ੍ਰੀਤ) ਆਪਣੇ ਮਾਲਕ ਨਾਲ ਬਣ ਗਈ ਹੈ।੧੧।

(ਹੇ ਭਾਈ!) ਕਈ (ਜੀਵ) ਜਪ ਕਰਕੇ ਕਈ ਤਪ ਕਰਕੇ (ਕਈ) ਤੀਰਥਾਂ ਉਤੇ ਇਸ਼ਨਾਨ ਕਰਦੇ ਹਨ। (ਹੇ ਪ੍ਰਭੂ!) ਜਿਸ ਤਰ੍ਹਾਂ ਤੈਨੂੰ ਭਾਉਂਦਾ ਹੈ ਤੂੰ ਉਸੇ ਤਰ੍ਹਾਂ ਉਨ੍ਹਾਂ ਨੂੰ ਚਲਾਉਂਦਾ ਹੈਂ। ਹੱਠ ਕਰਨ ਨਾਲ ਇੰਦ੍ਰਿਆਂ ਨੂੰ ਰੋਕਣ ਨਾਲ ਨਾ ਪਤੀਜਣ ਵਾਲਾ ਮਨ ਪ੍ਰੇਮ ਵਿਚ ਭਿੱਜਦਾ ਨਹੀਂ ਹੈ, ਗੁਰ-ਪਰਮੇਸ਼ਰ ਤੋਂ ਬਿਨਾਂ ਕਿਸੇ ਨੇ ਵੀ (ਰੱਬੀ-ਦਰਗਾਹ ਵਿਚ) ਇਜ਼ਤ ਪ੍ਰਾਪਤ ਨਹੀਂ ਕੀਤੀ।੧੨।

**ਕਲੀ ਕਾਲ ਮਹਿ ਇਕ ਕਲ ਰਾਖੀ ॥ ਬਿਨੁ ਗੁਰ ਪੂਰੇ ਕਿਨੈ ਨ ਭਾਖੀ ॥ ਮਨਮੁਖਿ ਕੂੜੁ ਵਰਤੈ ਵਰਤਾਰਾ, ਬਿਨੁ ਸਤਿਗੁਰ ਭਰਮੁ ਨ ਜਾਈ ਹੇ ॥੧੩॥ ਸਤਿਗੁਰੁ ਵੇਪਰਵਾਹੁ ਸਿਰੰਦਾ ॥ ਨਾ ਜਮ ਕਾਣਿ ਨ ਛੰਦਾ ਬੰਦਾ ॥ ਜੋ ਤਿਸੁ ਸੇਵੇ ਸੋ ਅਬਿਨਾਸੀ, ਨਾ ਤਿਸੁ ਕਾਲੁ ਸੰਤਾਈ ਹੇ ॥੧੪॥ ਗੁਰ ਮਹਿ ਆਪੁ ਰਖਿਆ ਕਰਤਾਰੇ ॥ ਗੁਰਮੁਖਿ ਕੋਟਿ ਅਸੰਖ ਉਧਾਰੇ ॥ ਸਰਬ ਜੀਆ ਜਗ ਜੀਵਨੁ ਦਾਤਾ, ਨਿਰਭਉ ਮੈਲੁ ਨ ਕਾਈ ਹੇ ॥੧੫॥ ਸਗਲੇ ਜਾਚਹਿ ਗੁਰ ਭੰਡਾਰੀ ॥ ਆਪਿ ਨਿਰੰਜਨੁ ਅਲਖ ਅਪਾਰੀ ॥ ਨਾਨਕੁ ਸਾਚੁ ਕਹੈ ਪ੍ਰਭ ਜਾਚੈ, ਮੈ ਦੀਜੈ ਸਾਚੁ ਰਜਾਈ ਹੇ ॥੧੬॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਜੀਆਂ, ਜਾਚਹਿਂ, ਮੈਂ।

**ਪਦ ਅਰਥ:** ਕਲੀ ਕਾਲ ਮਹਿ=ਕਲਯੁਗ ਵਿੱਚ। ਇਕ ਕਲ ਰਾਖੀ=(ਧਰਮ ਦੀ) ਇਕ ਸ਼ਕਤੀ ਰਖ ਲਈ। ਭਾਖੀ=ਆਖੀ।੧੩।

ਸਿਰੰਦਾ=ਸਿਰਜਣਹਾਰ। ਕਾਣਿ=ਮੁਥਾਜੀ। ਛੰਦਾ ਬੰਦਾ=ਬੰਦਿਆਂ ਦੀ ਮੁਥਾਜੀ, ਦੀਨਤਾ। ਕਾਲੁ=ਮੌਤ। ਨ ਸੰਤਾਈ=ਦੁੱਖ ਨਹੀਂ ਦੇਂਦੀ।੧੪।

ਕਰਤਾਰੇ=ਕਰਤਾਰ (ਪਰਮੇਸ਼ਰ) ਨੇ। ਗੁਰਮੁਖਿ=ਗੁਰੂ ਨੇ। ਕੋਟਿ ਅਸੰਖ=ਅਨਗਿਣਤ। ਉਧਾਰੇ=ਤਾਰ ਦਿੱਤੇ। ਸਰਬ ਜੀਆ=ਸਾਰੇ ਜੀਆਂ ਨੂੰ। ਜਗ ਜੀਵਨੁ=ਜਗਤ ਨੂੰ ਜੀਵਨ ਦੇਣ ਵਾਲਾ ਪਰਮਾਤਮਾ।੧੫।

ਸਗਲੇ=ਸਾਰੇ। ਜਾਚਹਿ=ਮੰਗਦੇ ਹਨ। ਗੁਰ ਭੰਡਾਰੀ=ਗੁਰੂ ਭੰਡਾਰੀ ਪਾਸੋਂ। ਨਿਰੰਜਨੁ=ਮਾਇਆ ਦੇ ਪ੍ਰਭਾਵ ਤੋਂ ਪਰੇ। ਅਲਖ=ਲੱਖਣ ਤੋਂ ਰਹਿਤ ਹਰੀ। ਅਪਾਰੀ=ਪਾਰ ਤੋਂ ਰਹਿਤ, ਬੇਅੰਤ। ਜਾਚੈ=ਮੰਗਦਾ ਹੈ। ਰਜਾਈ=ਹੇ ਰਜ਼ਾ ਦੇ ਮਾਲਕ।੧੬।

**ਅਰਥ:** (ਹੇ ਭਾਈ!) ਕਲਯੁੱਗ ਦੇ ਸਮੇਂ ਵਿਚ ਧਰਮ ਦੀ ਇਕੋ (ਨਾਮ ਸ਼ਕਤੀ) ਰਹਿ ਗਈ ਹੈ। ਪੂਰੇ ਗੁਰੂ ਤੋਂ ਬਿਨਾਂ (ਨਾਮ ਜਪਣ ਵਾਲੀ) ਇਹ ਗਲ ਕਿਸੇ ਨੇ ਨਹੀਂ ਦਸੀ (ਕਿ ਇਕ ਕਲਾ ਰਹਿ ਜਾਣ ਤੇ ਕਿਵੇ ਘਰ ਵਿਚ ਦ੍ਰਿੜ ਰਹਿ ਸਕੀਦਾ ਹੈ)। ਮਨਮੁਖ ਕੂੜ ਨੂੰ ਹੀ ਵਰਤਦਾ ਹੈ (ਉਸ ਦਾ ਇਹੋ ਹੀ) ਵਰਤਾਰਾ ਹੈ, (ਪਰ) ਸਤਿਗੁਰੂ ਤੋਂ ਬਿਨਾ (ਕਿਸੇ ਤਰ੍ਹਾਂ ਵੀ) ਭਰਮ ਦੂਰ ਨਹੀਂ ਹੋ ਸਕਦਾ।੧੩।

(ਹੇ ਭਾਈ!) ਸਤਿਗੁਰੂ ਵੇਪਰਵਾਹ ਸਿਰਜਣਹਾਰ (ਪਰਮੇਸਰ) ਰੂਪ ਹੈ। (ਉਸ ਨੂੰ) ਨਾ ਜਮ ਦੀ ਮੁਥਾਜੀ ਹੈ ਨਾ ਮਨੁੱਖਾਂ ਦੀ ਮੁਥਾਜੀ ਹੈ। ਜੋ (ਮਨੁੱਖ) ਉਸ (ਗੁਰੂ ਪਰਮੇਸ਼ਰ ਦੀ) ਸੇਵਾ ਕਰੇ, ਉਹ ਨਾਸ਼ ਤੋਂ ਰਹਿਤ ਹੋ ਜਾਂਦਾ ਹੈ, ਉਸ ਨੂੰ ਮੌਤ ਵੀ ਦੁੱਖ ਨਹੀਂ ਦੇਂਦੀ।੧੪।

(ਹੇ ਭਾਈ!) ਪਰਮੇਸ਼ਰ ਨੇ ਆਪਣਾ ਆਪ ਗੁਰੂ ਵਿਚ ਰਖਿਆ ਹੋਇਆ ਹੈ। (ਇਸ ਲਈ) ਗੁਰੂ ਨੇ ਅਨਗਿਣਤ (ਜੀਵ ਸੰਸਾਰ ਸਾਗਰ ਤੋਂ) ਤਾਰ ਦਿੱਤੇ ਹਨ। (ਉਹ) ਜਗਤ ਨੂੰ ਜੀਵਨ ਦੇਣ ਵਾਲਾ ਸਾਰੇ ਜੀਆਂ ਦਾ ਦਾਤਾ ਹੈ (ਉਹ) ਨਿਰਭਉ ਹੈ (ਉਸ ਨੂੰ ਪਾਪ ਪੁੰਨ ਜਾ ਹਉਮੈ ਦੀ) ਕੋਈ ਮੈਲ ਨਹੀਂ ਲਗਦੀ।੧੫।

(ਹੇ ਭਾਈ!) ਸਾਰੇ (ਜੀਵ ਉਸ) ਗੁਰੂ ਭੰਡਾਰੀ ਪਾਸੋਂ (ਪਰਮੇਸਰ ਦਾ ਨਾਮ) ਮੰਗਦੇ ਹਨ। (ਉਹ ਪਰਮੇਸ਼ਰ) ਆਪ ਮਾਇਆ ਤੋਂ ਰਹਿਤ ਲਖਤਾ ਤੋਂ ਰਹਿਤ ਅਤੇ ਪਾਰ ਤੋਂ ਰਹਿਤ (ਬੇਅੰਤ) ਹੈ। ਹੇ ਪ੍ਰਭੂ! ਨਾਨਕ

ਸੱਚ ਕਹਿੰਦਾ ਹੈ (ਅਤੇ ਸੱਚ ਹੀ) ਮੰਗਦਾ ਹੈ। ਹੇ ਰਜ਼ਾ ਦੇ ਮਾਲਕ! (ਮੈਨੂੰ) ਸਚ ਰੂਪ (ਦਰਸ਼ਨ ਦੀ ਦਾਤਿ) ਦਿਉ ਜੀ।੧੬।੪।

## ਅਰਥ ਭੇਦ ਅਤੇ ਨਿਰਣੈ

**ਤ੍ਰੇਤੈ ਧਰਮ ਕਲਾ ਇਕ ਚੂਕੀ ॥ ਤੀਨਿ ਚਰਣ ਇਕ ਦੁਬਿਧਾ ਸੂਕੀ ॥**

ਵੱਖ ਵੱਖ ਅਰਥ:

੧) ਤ੍ਰੇਤੇ ਜੁਗ ਮੈਂ ਧਰਮ ਕਲਾ ਕਾ ਚੌਰਾ ਭਾਗ ਦੂਰ ਹੂਆ ਚਾਰੋਂ ਚਰਣੋਂ ਮੈਂ ਸੇ ਤੀਨ ਹਿਸੇ ਰਹੇ ਇਕ ਅੰਸ਼ ਦੁਬਿਧਾ ਕਰਕੇ ਸੂਕ ਗਈ ਵਾ ਦੁਬਿਧਾ (ਸੂਕੀ) ਫੈਲ ਗਈ। [ਫ.ਸ.

੨) ਕ੍ਰਿਆ ਸ਼ੁਸਕ ਹੋਣਾ, ਸੁੱਕਣਾ, ਖੁਸ਼ਕ ਹੋਣਾ। ੨. ਦੇਖੋ ਸੰਕਣਾ ੨. ਤੀਨਿ ਚਰਣ ਇਕ ਦੁਬਿਧਾ ਸੂਕੀ (ਮਾਰੂ ਸੋਲਹੇ ਮ: ੧)। ਤ੍ਰੇਤੇ ਯੁੱਗ ਵਿਚ ਧਰਮ ਦੇ ਤਿੰਨ ਚਰਣ ਰਹਿ ਗਏ ਅਤੇ ਦੁਬਿਧਾ ਨੇ ਜ਼ੋਰ ਪਾਇਆ। [ਮਹਾਨ ਕੋਸ਼

੩) ਸੂਕੀ=ਸ਼ੂਕੀ, ਪ੍ਰਬਲ ਹੋਈ। [ਸ਼ਬਦਾਰਥ

੪) ਜਿਸ ਮਨੁੱਖ ਦੇ ਅੰਦਰੋਂ ਧਰਮ ਦੀ ਇਕ ਤਾਕਤ ਮੁੱਕ ਜਾਂਦੀ ਹੈ, ਜਿਸ ਦੇ ਅੰਦਰ ਧਰਮ ਦੇ ਤਿੰਨ ਪੈਰ ਰਹਿ ਜਾਂਦੇ ਤੇ ਮੇਰ-ਤੇਰ ਜ਼ੋਰ ਪਾ ਲੈਂਦੀ ਹੈ ਉਹ ਤ੍ਰੇਤੇ ਜੁਗ ਵਿਚ ਵੱਸ ਰਿਹਾ ਹੈ। [ਦਰਪਣ

੫) (ਤ੍ਰੇਤੇ ਜੁਗ ਵਿਚ ਧਰਮ ਦੀ ਇਕ ਕਲਾ ਚੁਕ ਗਈ, ਅਰਥਾਤ ਧਰਮ ਦਾ ਇਕ ਪੈਰ ਦੂਰ ਗਿਆ (ਸਤ ਦਾ ਅਭਾਵ ਹੋ ਗਿਆ) ਇਕ ਦੁਬਿਧਾ ਦੇ ਸੂਕੀ=ਸ਼ੂਕਨੇ ਕਰਕੇ ਧਰਮ ਦੇ ਤਿੰਨ ਪੈਰ ਰਹਿ ਗਏ। ਯਗ ਤਪ ਤੇ ਦਾਨ, ਜਾ ਦੁਬਿਧਾ ਨੇ ਧਰਮ ਦਾ ਇਕ ਪੈਰ ਸੂਕੀ ਸੁਕਾ ਦਿੱਤਾ, ਇਸ ਕਰਕੇ ਧਰਮ ਤਿੰਨ ਪੈਰਾਂ ਉਤੇ ਖੜ ਗਿਆ। [ਸੰ.ਸ.

**ਨਿਰਣੈ**: ਆਸਾ ਰਾਗ ਵਿਚ ਜਿਥੇ ਧਰਮ ਦੇ ਚਾਰ ਪੈਰਾਂ ਦੀ ਵਿਆਖਿਆ ਕੀਤੀ ਗਈ ਹੈ ਉਥੇ ਤ੍ਰੇਤੇ ਜੁੱਗਾਂ ਬਾਰੇ ਇਉਂ ਵਰਨਨ ਕੀਤਾ ਹੈ:-

**੧. ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ, ਜਤੁ ਸੰਜਮ ਕਰਮ ਕਮਾਇ ਜੀਉ॥**
**ਪਗੁ ਚਉਥਾ ਖਿਸਿਆ, ਤ੍ਰੈ ਪਗ ਟਿਕਿਆ, ਮਨਿ ਹਿਰਦੈ ਕ੍ਰੋਧੁ ਜਲਾਇ ਜੀਉ॥**
**ਮਨਿ ਹਿਰਦੈ ਕ੍ਰੋਧੁ ਮਹਾ ਬਿਸਲੋਧ, ਨਿਰਪ ਧਾਵਹਿ ਲੜਿ ਦੁਖੁ ਪਾਇਆ ॥**
**ਅੰਤਰਿ ਮਮਤਾ ਰੋਗੁ ਲਗਾਨਾ ਹਉਮੈ ਅਹੰਕਾਰੁ ਵਧਾਇਆ ॥**
**ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ,**
**ਬਿਖੁ, ਗੁਰਮਤਿ ਹਰਿ ਨਾਮਿ ਲਹਿ ਜਾਇ ਜੀਉ ॥**
**ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ,**
**ਜਤੁ ਸੰਜਮ ਕਰਮ ਕਮਾਇ ਜੀਉ ॥** [ਪੰਨਾ ੪੪੫

**੨. ਤ੍ਰੇਤੈ ਇਕ ਕਲ ਕੀਨੀ ਦੂਰਿ॥ ਪਾਖੰਡੁ ਵਰਤਿਆ, ਹਰਿ ਜਾਣਨਿ ਦੂਰਿ॥** [ਪੰਨਾ ੮੮੦

**੩. ਤ੍ਰਿਤੀਏ ਮਹਿ ਕਿਛੁ ਭਇਆ ਦੁਤੇੜਾ ॥** [ਪੰਨਾ ੮੮੧

ਸੰਤੋਖ, ਜਤ, ਯਗ-ਤਪ ਅਤੇ ਨਾਮ-ਸਿਮਰਨ ਇਹ ਚਾਰ ਪੈਰ ਚੌਹਾਂ ਜੁੱਗਾਂ ਦੇ ਹਨ। ਇਸ ਪੰਕਤੀ ਵਿਚ 'ਸੂਕੀ' ਪਦ ਦੇ ਅਰਥ 'ਸੁਕ ਗਈ' ਕਰਨੇ ਠੀਕ ਨਹੀਂ ਹਨ। ਤ੍ਰੇਤੇ ਵਿੱਚ ਦੁਬਿਧਾ ਸੂਕ ਪਈ ਭਾਵ ਜ਼ੋਰ ਫੜ ਗਈ।

ਭਾਈ ਸਾਹਿਬ ਗੁਰਦਾਸ ਜੀ ਨੇ ਵੀ ਪਹਿਲੀ ਵਾਰ ਦੀ ਛੇਵੀਂ ਪਉੜੀ ਵਿਚ ਲਿਖਿਆ ਹੈ:—

**ਤ੍ਰੇਤੇ ਛਤ੍ਰੀ ਰੂਪ ਧਰ ਸੂਰਜ ਬੰਸੀ ਬਡ ਅਵਤਾਰਾ ॥**

**ਨਉ ਹਿਸੇ ਗਈ ਆਰਜਾ, ਮਾਇਆ ਮੋਹ ਅਹੰਕਾਰ ਪਸਾਰਾ॥**

ਸੋ, 'ਸੂਕੀ' ਪਦ ਦੇ ਅਰਥ ਸੁੱਕ ਗਈ, ਖੁਸ਼ਕ ਹੋ ਗਈ ਅਥਵਾ ਮੁੱਕ ਗਈ ਕਰਨੇ ਠੀਕ ਨਹੀਂ। ਮਾਇਆ ਮੋਹ ਤੇ ਹੰਕਾਰ ਦੇ ਪ੍ਰਵਾਹ ਦੇ ਬਲ ਕਰਕੇ ਦੁਬਿਧਾ ਸਪ ਵਾਂਗੂੰ ਫੂੰਕਾਰੇ ਮਾਰਨ ਲਗ ਪਈ, ਇਹ ਅਰਥ ਹੀ ਵਿਸ਼ਾ ਵਸਤੂ ਦੇ ਅਨੁਕੂਲ ਹਨ।

## ਸਾਰੰਸ਼ ਅਤੇ ਸਿਧਾਂਤ

ਕਰਤਾਪੁਰਖ ਆਦਿ ਜੁਗਾਦਿ ਤੋਂ ਬੇਅੰਤ ਹੈ। ਸ੍ਰਿਸ਼ਟੀ ਦੇ ਬਣਨ ਤੋਂ ਪਹਿਲੋਂ ਕਈ ਜੁਗਾਂ ਤੀਕ ਘੁੱਪ ਹਨੇਰਾ ਹੀ ਹਨੇਰਾ ਸੀ, ਜਿਵੇਂ ਗੁਰੂ ਬਾਬਾ ਜੀ ਫੁਰਮਾ ਰਹੇ ਹਨ:—

**ਕੇਤੜਿਆ ਜੁਗ ਧੁੰਧੂਕਾਰੈ ॥ ਤਾੜੀ ਲਾਈ ਸਿਰਜਣਹਾਰੈ ॥**

ਭਾਵ ਇਹ ਨਿਰਗੁਨ ਸਰੂਪ ਦਾ ਵਖਿਆਨ ਹੈ। ਜਦੋਂ ਨਿਰਗੁਣ ਤੋਂ ਸਰਗੁਣ ਰੂਪ ਧਾਰਿਆ ਤਾਂ ਜੁੱਗਾਂ ਨੂੰ ਹੋਂਦ ਵਿਚ ਲਿਆਂਦਾ। ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ ਇਨ੍ਹਾਂ ਜੁਗਾਂ ਦਾ ਆਪੋ ਆਪਣਾ ਵਖਰਾ ਪ੍ਰਭਾਵ ਹੈ। ਹਰੇਕ ਜੁੱਗ ਵਿਚ ਲੋਕਾਂ ਦੀ ਧਾਰਮਿਕ ਬ੍ਰਿਤੀ ਬਦਲਦੀ ਆਈ ਹੈ ਪਰ ਸਚ ਦੀ ਪਛਾਣ ਗੁਰੂ ਦੀ ਰਾਹੀਂ ਹੁੰਦੀ ਹੈ:-

**ਜੁਗ ਜੁਗ ਆਪੋ ਆਪਣਾ ਧਰਮੁ ਹੈ, ਸੋਧਿ ਦੇਖਹੁ ਬੇਦ ਪੁਰਾਨਾ॥** [ਪੰਨਾ ੧੯੯

ਅੰਦਰਲੀਆਂ ਪੰਕਤੀਆਂ ਵਿਚ ਇਹ ਤੱਤ ਦਿੱਤਾ ਹੈ:—

**ਗੁਰ ਮਹਿ ਆਪੁ ਰਖਿਆ ਕਰਤਾਰੇ ॥ ਗੁਰਮੁਖਿ ਕੋਟਿ ਅਸੰਖ ਉਧਾਰੇ ॥**

ਇਸ ਲਈ ਸੰਸਾਰ ਦੇ ਸਾਰੇ ਜੀਵ ਗੁਰੂ ਦੇ ਭੰਡਾਰੇ ਵਿਚੋਂ ਹੀ ਲੋੜੀਂਦੀ ਵਸਤੂ ਮੰਗਦੇ ਹਨ। ਗੁਰੂ ਬਾਬਾ ਜੀ ਨੇ ਸਚੁ ਪਾਇਆ ਹੈ ਤੇ ਸਾਨੂੰ ਵੀ ਉਸ 'ਰਜਾਈ' ਪਾਸੋਂ ਸਚ ਹੀ ਮੰਗਣਾ ਚਾਹੀਦਾ ਹੈ:-

**ਨਾਨਕੁ ਸਾਚੁ ਕਹੈ ਪ੍ਰਭ ਜਾਚੈ, ਮੈ ਦੀਜੈ ਸਾਚੁ ਰਜਾਈ ਹੇ ॥**

**ਮਾਰੂ ਮਹਲਾ ੧ ॥ ਸਾਚੈ ਮੇਲੇ ਸਬਦਿ ਮਿਲਾਏ ॥ ਜਾ ਤਿਸੁ ਭਾਣਾ ਸਹਜਿ ਸਮਾਏ ॥ ਤ੍ਰਿਭਵਣ ਜੋਤਿ ਧਰੀ ਪਰਮੇਸਰਿ, ਅਵਰੁ ਨ ਦੂਜਾ ਭਾਈ ਹੇ ॥੧॥ ਜਿਸ ਕੇ ਚਾਕਰ ਤਿਸ ਕੀ ਸੇਵਾ ॥ ਸਬਦਿ ਪਤੀਜੈ ਅਲਖ ਅਭੇਵਾ ॥ ਭਗਤਾ ਕਾ ਗੁਣਕਾਰੀ ਕਰਤਾ, ਬਖਸਿ ਲਏ ਵਡਿਆਈ ਹੇ ॥੨॥ ਦੇਦੇ ਤੋਟਿ ਨ ਆਵੈ ਸਾਚੇ ॥ ਲੈ ਲੈ ਮੁਕਰਿ ਪਾਉਦੇ ਕਾਚੇ ॥ ਮੂਲੁ ਨ ਬੂਝਹਿ ਸਾਚਿ ਨ ਰੀਝਹਿ, ਦੂਜੈ ਭਰਮਿ ਭੁਲਾਈ ਹੇ ॥੩॥ ਗੁਰਮੁਖਿ ਜਾਗਿ ਰਹੇ ਦਿਨ ਰਾਤੀ ॥ ਸਾਚੇ ਕੀ ਲਿਵ ਗੁਰਮਤਿ ਜਾਤੀ ॥ ਮਨਮੁਖ ਸੋਇ ਰਹੇ ਸੇ ਲੂਟੇ, ਗੁਰਮੁਖਿ ਸਾਬਤੁ ਭਾਈ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਭਗਤਾਂ, ਪਉਂਦੇ, ਬੂਝਹਿੰ, ਰੀਝਹਿੰ,

**ਪਦ ਅਰਥ:** ਸਬਦਿ=ਸ਼ਬਦ ਦੁਆਰਾ। ਜਾ=ਜਦੋਂ। ਤਿਸੁ=ਉਸ (ਪ੍ਰਭੂ) ਨੂੰ। ਭਾਣਾ=ਚੰਗਾ ਲੱਗਾ। ਸਹਜਿ=ਅਡੋਲ ਅਵਸਥਾ ਵਿਚ। ਤ੍ਰਿਭਵਣ=ਤਿੰਨਾਂ ਭਵਨਾਂ (ਲੋਕਾਂ) ਵਿਚ।੧।

ਪਤੀਜੈ=ਪ੍ਰਸੰਨ ਹੁੰਦਾ ਹੈ। ਅਭੇਵਾ=ਭੇਦਾਂ ਤੋਂ ਪਰੇ। ਗੁਣਕਾਰੀ=ਗੁਣ ਦੇਣ ਵਾਲਾ।੨।

ਦੇਦੇ=ਦੇ ਦੇ ਕੇ। ਤੋਟਿ=ਕਮੀ, ਘਾਟਾ। ਮੁਕਰਿ ਪਉਦੇ=ਮੁਕਰ ਜਾਂਦੇ ਹਨ (ਕਿ ਅਸਾਂ ਕੁਝ ਨਹੀਂ ਲਿਆ)। ਕਾਚੇ=ਕੱਚੇ (ਮਨੁੱਖ)। ਮੂਲੁ=ਅਸਲੇ ਨੂੰ। ਸਚਿ=ਸਚ ਵਿਚ। ਨ ਰੀਝਹਿ=ਨਹੀਂ ਖੁਸ਼ ਹੁੰਦੇ।੩।

ਜਾਗਿ ਰਹੇ=(ਮਾਇਆ ਮੋਹ ਵਲੋਂ) ਸੁਚੇਤ ਰਹਿੰਦੇ ਹਨ। ਗੁਰਮਤਿ ਜਾਤੀ=ਗੁਰੂ ਦੀ ਮਤਿ ਦੁਆਰਾ ਜਾਣੇ ਜਾਂਦੇ ਹਨ।੪।

**ਅਰਥ:** (ਹੇ ਭਾਈ!) ਸਦਾ ਥਿਰ ਰਹਿਣ ਵਾਲੇ ਪਰਮੇਸ਼ਰ ਨੇ (ਕਈ ਜੀਵ ਆਪਣੇ ਨਾਲ) ਮੇਲੇ ਹਨ (ਅਤੇ ਉਹ ਗੁਰੂ ਦੇ) ਸ਼ਬਦ ਦੁਆਰਾ ਹੀ ਮਿਲਾਏ ਹਨ। ਜਦੋਂ ਉਸ (ਪ੍ਰਭੂ) ਨੂੰ ਚੰਗਾ ਲੱਗਾ (ਤਾਂ ਉਹ) ਅਡੋਲ ਅਵਸਥਾ ਵਿਚ ਸਮਾਅ ਗਏ। ਪਰਮੇਸ਼ਰ ਨੇ ਤਿੰਨ ਭਵਨਾਂ ਵਿਚ (ਆਪਣੀ) ਜੋਤਿ ਰਖੀ ਹੋਈ ਹੈ, (ਉਸ ਤੋਂ ਬਿਨਾਂ) ਹੋਰ ਦੂਜਾ ਕੋਈ (ਸਿਰਜਣਹਾਰ) ਨਹੀਂ ਹੈ।੧।

ਜਿਸ (ਪਰਮੇਸ਼ਰ) ਦੇ (ਜੋ ਸਿੱਖ) ਸੇਵਕ ਹੁੰਦੇ ਹਨ, ਉਹ (ਉਸ ਪਰਮੇਸ਼ਰ) ਦੀ ਹੀ ਸੇਵਾ ਕਰਦੇ ਹਨ ਉਹ ਜਾਣਦੇ ਹਨ ਕਿ ਉਹ ਲਖਤਾ ਤੇ ਭੇਦ ਤੋਂ ਰਹਿਤ ਪ੍ਰਭੂ ਸ਼ਬਦ ਦੁਆਰਾ ਹੀ ਪ੍ਰਸੰਨ ਹੁੰਦਾ ਹੈ (ਇਸ ਲਈ ਉਹ ਸ਼ਬਦ ਦੀ ਕਮਾਈ ਕਰਦੇ ਹਨ)। (ਉਹ) ਕਰਤਾ-ਪੁਰਖ ਭਗਤਾਂ ਨੂੰ ਗੁਣ ਦੇਣ ਵਾਲਾ ਹੈ (ਉਸ ਨੇ ਆਪਣੇ ਭਗਤਾਂ ਦੇ ਅਉਗਣ) ਬਖਸ਼ ਲਏ ਹਨ (ਇਹ ਉਸ ਪ੍ਰਭੂ ਦੀ) ਵਡਿਆਈ ਹੈ।੨।

(ਉਸ) ਸੱਚੇ (ਪ੍ਰਭੂ) ਨੂੰ (ਦਾਤਾ) ਦੇਂਦੇ ਹੋਏ ਤੋਟ ਨਹੀਂ ਆਉਂਦੀ। (ਪਰ ਕੱਚੇ) ਜੀਵ (ਦਾਤਾਂ) ਲੈ ਲੈ ਕੇ ਮੁਕਰ ਪੈਂਦੇ ਹਨ। (ਉਹ ਆਪਣੇ ਜੀਵਨ ਦਾ) ਮੂਲ ਨਹੀਂ ਸਮਝਦੇ, ਸੱਚ ਵਿਚ ਨਹੀਂ ਰੀਝਦੇ (ਸਗੋਂ) ਉਨ੍ਹਾਂ ਦੀ ਬ੍ਰਿਤੀ ਦ੍ਵੈਤ ਤੇ ਭਰਮ ਵਿਚ ਹੀ ਭਟਕਦੀ ਰਹਿੰਦੀ ਹੈ।੩।

ਗੁਰਮੁਖ ਮਾਇਆ ਮੋਹ ਵਲੋਂ ਦਿਨ ਰਾਤ ਜਾਗੇ ਹੋਏ ਹਨ ਭਾਵ ਸਦਾ ਸੁਚੇਤ ਰਹਿੰਦੇ ਹਨ। ਸੱਚੇ ਪ੍ਰਭੂ ਦੇ ਨਾਲ ਸੁਰਤਿ ਜੋੜਨ ਦੀ (ਵਿਧੀ ਉਨ੍ਹਾਂ ਨੇ) ਗੁਰੂ ਦੀ ਸਿਖਿਆ ਦੁਆਰਾ ਜਾਣ ਲਈ ਹੈ। ਮਨਮੁਖ (ਜੀਵ) ਮਾਇਆ ਮੋਹ ਵਿਚ ਸੁਤੇ ਰਹਿੰਦੇ ਹਨ (ਅਤੇ) ਉਹ (ਕਾਮਾਦਿਕ ਵੈਰੀਆਂ) ਤੋਂ ਲੁੱਟੇ ਜਾਂਦੇ ਹਨ (ਪਰ) ਗੁਰਮੁਖ (ਆਪਣੀ ਪੂੰਜੀ) ਸਾਬਤ (ਬਚਾਅ ਕੇ ਆਪਣੇ ਨਾਲ ਲੈ ਜਾਂਦੇ ਹਨ)।੪।

**ਕੂੜੇ ਆਵੈ ਕੂੜੇ ਜਾਵੈ ॥ ਕੂੜੇ ਰਾਤੀ ਕੂੜੁ ਕਮਾਵੈ ॥ ਸਬਦਿ ਮਿਲੇ ਸੇ ਦਰਗਹ ਪੈਧੇ, ਗੁਰਮੁਖਿ ਸੁਰਤਿ ਸਮਾਈ ਹੇ॥੫॥ ਕੂੜਿ ਮੁਠੀ ਠਗੀ ਠਗਵਾੜੀ ॥ ਜਿਉ ਵਾੜੀ ਓਜਾੜਿ ਉਜਾੜੀ ॥ ਨਾਮ ਬਿਨਾ ਕਿਛੁ ਸਾਦਿ ਨ ਲਾਗੈ, ਹਰਿ ਬਿਸਰਿਐ ਦੁਖੁ ਪਾਈ ਹੇ॥੬॥ ਭੋਜਨੁ ਸਾਚੁ ਮਿਲੈ ਆਘਾਈ ॥ ਨਾਮ ਰਤਨੁ ਸਾਚੀ ਵਡਿਆਈ ॥ ਚੀਨੈ ਆਪੁ ਪਛਾਣੈ ਸੋਈ, ਜੋਤੀ ਜੋਤਿ ਮਿਲਾਈ ਹੇ ॥੭॥ ਨਾਵਹੁ**

**ਭੂਲੀ ਚੋਟਾ ਖਾਏ ॥ ਬਹੁਤੁ ਸਿਆਣਪ ਭਰਮੁ ਨ ਜਾਏ ॥ ਪਚਿ ਪਚਿ ਮੁਏ ਅਚੇਤ ਨ ਚੇਤਹਿ, ਅਜਗਰਿ ਭਾਰਿ ਲਦਾਈ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਨਾਵਹੁੰ, ਚੋਟਾਂ, ਚੇਤਹਿੰ.

**ਪਦ ਅਰਥ:** ਕੂੜੇ ਰਾਤੀ=ਕੂੜ ਵਿਚ ਰਤੀ ਹੋਈ। ਪੈਧੇ=(ਸਿਰੋਪਾ, ਇਜ਼ਤ) ਹਾਲਤ ਕਰਦੇ ਹਨ।੫। ਕੂੜਿ ਮੁਠੀ=ਕੂੜ ਵਿਚ ਲੁੱਟੀ ਗਈ। ਠਗੀ=ਠੱਗਾਂ ਨੇ। ਠਗਵਾੜੀ=ਠੱਗੀ ਦੀ ਬਗੀਚੀ। ਉਜਾੜਿ=ਉਜਾੜ ਵਿਚ। ਸਾਦਿ=ਸੁਆਦਲਾ।੬। ਆਘਾਈ=ਰਜ ਜਾਂਦੀ ਹੈ। ਚੀਨੈ ਆਪੁ=(ਜੋ) ਆਪਣੇ ਆਪ ਨੂੰ ਜਾਣਦਾ ਹੈ।੭। ਨਾਵਹੁ ਭੂਲੀ=ਨਾਮ ਤੋਂ ਭੂਲੀ ਹੋਈ। ਪਚਿ ਪਚਿ=ਖੁਆਰ ਹੋ ਹੋ ਕੇ। ਅਚੇਤ=ਗਾਫ਼ਲ। ਨ ਚੇਤਹਿ=ਨਹੀਂ ਚੇਤਦੇ, ਸਿਮਰਦੇ। ਅਜਗਰਿ ਭਾਰਿ=ਬਹੁਤ ਵੱਡਾ ਭਾਰ।੮।

**ਅਰਥ:** ਮਨਮੁਖ (ਜੀਵ ਇਸਤਰੀ) ਕੂੜ ਵਿਚ ਆਉਂਦੀ (ਜੰਮਦੀ ਹੈ), ਕੂੜ ਵਿਚ ਹੀ ਜਾਂਦੀ ਹੈ (ਭਾਵ ਮਰਦੀ) ਹੈ। (ਉਹ) ਕੂੜ ਵਿਚ ਰੰਗੀ ਰਹਿੰਦੀ ਹੈ ਅਤੇ ਕੂੜ ਹੀ ਕਮਾਂਦੀ ਹੈ। (ਜੋ ਜੀਵ) ਸ਼ਬਦ ਦੁਆਰਾ ਪ੍ਰਭੂ ਨੂੰ ਮਿਲੇ ਹਨ, ਉਹ (ਰੱਬੀ) ਦਰਗਾਹ ਵਿਚ ਸਤਿਕਾਰੇ ਗਏ ਹਨ. ਗੁਰੂ ਦੁਆਰਾ ਉਨ੍ਹਾਂ ਦੀ ਸੁਰਤਿ (ਪ੍ਰਭੂ ਦੇ ਸਿਮਰਨ ਵਿਚ) ਸਮਾਈ ਰਹਿੰਦੀ ਹੈ।੫।

ਕੂੜ ਦੁਆਰਾ ਠੱਗੀ ਹੋਈ ਜੀਵ ਇਸਤਰੀ ਦੀ ਜੀਵਨ ਵਾੜੀ (ਕਾਮਾਦਿਕਾਂ) ਠੱਗਾਂ ਨੇ ਲੁੱਟ ਲਈ ਹੈ, ਜਿਵੇਂ ਕਿ ਉਜਾੜ ਵਿਚ ਵਾੜੀ ਉਜਾੜ ਦਿੱਤੀ ਜਾਂਦੀ ਹੈ। ਨਾਮ ਤੋਂ ਬਿਨਾਂ (ਉਸ ਨੂੰ ਕੋਈ) ਪਦਾਰਥ ਰਤਾ ਭਰ ਵੀ ਸੁਆਦ ਨਹੀਂ ਲਗਦਾ, ਹਰੀ ਦਾ (ਨਾਮ) ਵਿਸਾਰ ਕੇ ਦੁਖ ਹੀ ਪਾਉਂਦੀ ਹੈ।੬।

(ਜਿਸ ਜੀਵ ਨੂੰ) ਸੱਚਾ (ਨਾਮ ਰੂਪੀ) ਭੋਜਨ ਮਿਲਦਾ ਹੈ (ਉਹ) ਰੱਜ ਜਾਂਦਾ ਹੈ। ਨਾਮ-ਰਤਨ (ਜੀਵ ਨੂੰ) ਸੱਚੀ ਵਡਿਆਈ ਦਿੰਦਾ ਹੈ (ਜੋ ਮਨੁੱਖ) ਆਪਣੇ ਆਪ ਨੂੰ ਪਛਾਣ ਲੈਂਦਾ ਹੈ ਉਹ (ਉਸ ਹਰੀ ਨੂੰ) ਪਛਾਣਦਾ ਹੈ ਤੇ ਉਸ ਦੀ ਜੋਤਿ (ਪ੍ਰਭੂ ਦੀ) ਜੋਤਿ ਵਿਚ ਮਿਲ ਜਾਂਦੀ ਹੈ (ਭਾਵ ਇਕਮਿਕ ਹੋ ਜਾਂਦੀ ਹੈ)।੭।

ਨਾਮ ਤੋਂ ਭੁੱਲੀ ਹੋਈ (ਜੀਵ ਇਸਤਰੀ) ਚੋਟਾਂ ਖਾਂਦੀ ਹੈ (ਭਾਵ ਦੁਖ ਪਾਉਂਦੀ ਹੈ)। ਬਹੁਤ ਸਿਆਣਪਾਂ ਨਾਲ (ਉਸ ਦਾ) ਭਰਮ ਦੂਰ ਨਹੀਂ ਹੁੰਦਾ। (ਜਿਹੜੇ ਪ੍ਰਭੂ ਨੂੰ) ਨਹੀਂ ਸਿਮਰਦੇ (ਉਹ) ਸੜ ਸੜ ਕੇ (ਦੁਖੀ ਹੋਏ) ਮਰਦੇ ਹਨ ਅਤੇ ਪਾਪਾਂ ਦੇ ਵੱਡੇ ਭਾਰ ਨਾਲ ਲੱਦੇ ਰਹਿੰਦੇ ਹਨ।੮।

**ਬਿਨੁ ਬਾਦ ਬਿਰੋਧਹਿ ਕੋਈ ਨਾਹੀ ॥ ਮੈ ਦੇਖਾਲਿਹੁ ਤਿਸੁ ਸਾਲਾਹੀ ॥ ਮਨੁ ਤਨੁ ਅਰਪਿ ਮਿਲੈ ਜਗ ਜੀਵਨੁ, ਹਰਿ ਸਿਉ ਬਣਤ ਬਣਾਈ ਹੇ ॥੯॥ ਪ੍ਰਭ ਕੀ ਗਤਿ ਮਿਤਿ ਕੋਇ ਨ ਪਾਵੈ ॥ ਜੇ ਕੋ ਵਡਾ ਕਹਾਇ ਵਡਾਈ ਖਾਵੈ ॥ ਸਾਚੇ ਸਾਹਿਬ ਤੋਟਿ ਨ ਦਾਤੀ, ਸਗਲੀ ਤਿਨਹਿ ਉਪਾਈ ਹੇ ॥੧੦॥ ਵਡੀ ਵਡਿਆਈ ਵੇਪਰਵਾਹੇ॥ ਆਪਿ ਉਪਾਏ ਦਾਨੁ ਸਮਾਹੇ ॥ ਆਪਿ ਦਇਆਲੁ ਦੂਰਿ ਨਹੀ ਦਾਤਾ, ਮਿਲਿਆ ਸਹਜਿ ਰਜਾਈ ਹੇ॥੧੧॥ ਇਕਿ ਸੋਗੀ ਇਕ ਰੋਗਿ ਵਿਆਪੇ ॥ ਜੋ ਕਿਛੁ ਕਰੇ ਸੁ ਆਪੇ ਆਪੇ ॥ ਭਗਤਿ ਭਾਉ ਗੁਰ ਕੀ ਮਤਿ ਪੂਰੀ, ਅਨਹਦਿ ਸਬਦਿ ਲਖਾਈ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਿਰੋਧਹਿੰ, ਨਾਹੀਂ, ਮੈਂ, ਸਾਲਾਹੀਂ, ਸਿਉਂ, ਦਾਤੀਂ, ਨਹੀਂ,

**ਪਦ ਅਰਥ :** ਬਾਦ=ਝਗੜੇ। ਸਾਲਾਹੀ=ਮੈਂ ਉਸ ਨੂੰ ਸਲਾਹਵਾਂ। ਅਰਪਿ=ਭੇਟਾ ਕਰਕੇ। ਜਗ ਜੀਵਨੁ=ਜਗਤ ਨੂੰ ਜ਼ਿੰਦਗੀ ਦੇਣ ਵਾਲਾ (ਪ੍ਰਭੂ)। ਬਣਤ=ਸੰਬੰਧ, ਸਾਂਝ।੯।

ਗਤਿ ਮਿਤਿ=ਮਰਯਾਦਾ। ਕੋ=ਕੋਈ। ਵਡਾਈ=ਹੰਕਾਰ। ਖਾਵੈ=(ਹੰਕਾਰ) ਖਾ ਜਾਂਦਾ ਹੈ। ਦਾਤੀ=ਦਾਤਾਂ ਵਿਚ। ਤੋਟਿ=ਘਾਟਾ, ਕਮੀ। ਤਿਨਹਿ=ਉਸ (ਪਰਮਾਤਮਾ) ਨੇ ਹੀ। ਸਮਾਹੇ=ਅਪੜਾਂਦਾ ਹੈ। ਸਹਜਿ=ਅਡੋਲ ਅਵਸਥਾ ਵਿਚ, ਚੌਥੇ ਪਦ ਵਿਚ। ਰਜਾਈ=ਰਜ਼ਾ ਦਾ ਮਾਲਕ।੧੧।

ਇਕਿ=ਕਈ (ਜੀਵ)। ਸੋਗੀ=ਗ਼ਮ ਵਿਚ ਦੁੱਖੀ ਹੋਏ। ਵਿਆਪੇ=ਦਬਾਏ ਹੋਏ। ਭਾਉ=ਪ੍ਰੇਮ। ਅਨਹਦਿ=ਇਕ ਰਸ ਵਿਚ, ਸੀਮਾ ਤੋਂ ਰਹਿਤ। ਸਬਦਿ=(ਗੁਰੂ ਦੇ) ਸ਼ਬਦ ਦੁਆਰਾ।੧੨।

**ਅਰਥ :** (ਹੇ ਭਾਈ !) ਕੋਈ (ਜੀਵ ਮਾਇਕੀ) ਝਗੜਿਆਂ ਤੇ (ਵੈਰ) ਵਿਰੋਧ ਤੋਂ ਖ਼ਾਲੀ ਨਹੀਂ ਹੈ; (ਜੇ ਕੋਈ ਹੈ ਤਾਂ) ਮੈਨੂੰ ਦਿਖਾਓ ਮੈਂ, ਉਸ ਨੂੰ ਸਲਾਹਵਾਂ (ਧੰਨ ਧੰਨ ਆਖਾਂ)। (ਹੇ ਭਾਈ !) ਮਨ ਤਨ ਭੇਟਾ ਕਰਕੇ ਜਗਤ ਦਾ ਜੀਵਨ ਪ੍ਰਭੂ ਮਿਲਦਾ ਹੈ, (ਇਸ ਤਰ੍ਹਾਂ ਗੁਰੂ ਨੇ) ਹਰੀ ਨਾਲ ਸਾਂਝ ਬਣਾਈ ਹੈ ।੯।

ਪ੍ਰਭੂ ਦੀ (ਅਵਸਥਾ ਦਾ) ਅੰਦਾਜ਼ਾ ਕੋਈ ਨਹੀਂ ਪਾ ਸਕਦਾ (ਭਾਵ ਉਹ ਬੇਅੰਤ ਹੈ)। ਜੇ ਕੋਈ (ਜੀਵ ਪ੍ਰਭੂ ਨਾਲੋਂ ਆਪਣੇ ਆਪ ਨੂੰ) ਵੱਡਾ ਅਖਵਾਏ ਤਾਂ (ਉਸ) ਨੂੰ ਹੰਕਾਰ ਖਾ ਜਾਂਦਾ ਹੈ (ਭਾਵ ਗਰਕ ਕਰ ਦਿੰਦਾ ਹੈ)। ਸੱਚੇ ਸਾਹਿਬ ਪਾਸ ਦਾਤਾਂ ਦੀ ਕੋਈ ਘਾਟ ਨਹੀਂ ਹੈ। ਸਾਰੀ ਸ੍ਰਿਸ਼ਟੀ ਉਸ ਨੇ ਪੈਦਾ ਕੀਤੀ ਹੈ (ਤੇ ਸਭ ਨੂੰ ਦਾਤਾਂ ਦੇ ਰਿਹਾ ਹੈ)।੧੦।

(ਹੇ ਭਾਈ!) ਬੇਪਰਵਾਹ ਪ੍ਰਭੂ ਦੀ ਮਹਿਮਾ ਵੱਡੀ ਹੈ। (ਉਹ) ਆਪ ਹੀ (ਸ੍ਰਿਸ਼ਟੀ) ਪੈਦਾ ਕਰਕੇ ਆਪ ਹੀ ਸਭ ਜੀਆਂ ਨੂੰ ਦਾਤਾਂ ਪਹੁੰਚਾ ਰਿਹਾ ਹੈ। (ਉਹ) ਆਪ ਦਇਆ ਕਰਨ ਵਾਲਾ ਦਾਤਾ ਦੂਰ ਨਹੀਂ ਹੈ (ਜਿਹੜਾ ਜੀਵ ਉਸ) ਰਜ਼ਾ ਦੇ ਮਾਲਕ ਪ੍ਰਭੂ ਨੂੰ ਮਿਲਿਆ ਹੈ (ਉਹ) ਸਹਜਿ (ਭਾਵ ਰਬੀ-ਗਿਆਨ ਦੁਆਰਾ ਹੀ) ਮਿਲਿਆ ਹੈ।੧੧।

ਕਈ ਸੋਗ (ਗ਼ਮਾਂ) ਵਿਚ ਗ੍ਰਸੇ ਹਨ, ਕਈ ਰੋਗਾਂ ਵਿਚ ਫਸੇ ਹੋਏ ਹਨ। (ਪਰ) ਜੋ ਕੁਝ ਕਰਦਾ ਹੈ ਉਹ (ਪ੍ਰਭੂ) ਆਪ ਹੀ ਕਰਦਾ ਹੈ। (ਜੋ ਜੀਵ) ਗੁਰੂ ਦੀ ਪੂਰੀ ਮਤਿ ਲੈ ਕੇ ਪ੍ਰੇਮਾ ਭਗਤੀ ਕਰਦਾ ਹੈ, ਉਸ ਨੂੰ ਗੁਰੂ ਦੇ ਅਨਹਦ ਸ਼ਬਦ ਦੁਆਰਾ (ਪ੍ਰਭੂ ਆਪਣਾ ਆਪ) ਜਣਾਉਂਦਾ ਹੈ।੧੨।

**ਇਕਿ ਨਾਗੇ ਭੂਖੇ ਭਵਹਿ ਭਵਾਏ ॥ ਇਕਿ ਹਠੁ ਕਰਿ ਮਰਹਿ, ਨ ਕੀਮਤਿ ਪਾਏ ॥ ਗਤਿ ਅਵਿਗਤ ਕੀ ਸਾਰ ਨ ਜਾਣੈ, ਬੂਝੈ ਸਬਦੁ ਕਮਾਈ ਹੇ ॥੧੩॥ ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ ॥ ਇਕਿ ਅਗਨਿ ਜਲਾਵਹਿ ਦੇਹ ਖਪਾਵਹਿ ॥ ਰਾਮਨਾਮ ਬਿਨੁ ਮੁਕਤਿ ਨ ਹੋਈ, ਕਿਤੁ ਬਿਧਿ ਪਾਰਿ ਲੰਘਾਈ ਹੇ ॥੧੪॥ ਗੁਰਮਤਿ ਛੋਡਹਿ ਉਝੜਿ ਜਾਈ ॥ ਮਨਮੁਖਿ ਰਾਮੁ ਨ ਜਪੈ ਅਵਾਈ ॥ ਪਚਿ ਪਚਿ ਬੂਡਹਿ ਕੂੜੁ ਕਮਾਵਹਿ, ਕੂੜਿ ਕਾਲੁ ਬੈਰਾਈ ਹੇ ॥੧੫॥ ਹੁਕਮੇ ਆਵੈ ਹੁਕਮੇ ਜਾਵੈ ॥ ਬੂਝੈ ਹੁਕਮੁ**

**ਸੋ ਸਾਚਿ ਸਮਾਵੈ ॥ ਨਾਨਕ ਸਾਚੁ ਮਿਲੈ ਮਨ ਭਾਵੈ, ਗੁਰਮੁਖਿ ਕਾਰ ਕਮਾਈ ਹੇ॥੧੬॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਂਗੇ, ਭਵਹਿਂ, ਮਰਹਿਂ, ਨਾਵਹਿਂ, ਖਾਵਹਿਂ, ਜਲਾਵਹਿਂ, ਖਪਾਵਹਿਂ, ਛੋਡਹਿਂ, ਬੂਡਹਿਂ, ਕਮਾਵਹਿਂ।

**ਪਦ ਅਰਥ:** ਗਤਿ=ਮੁਕਤੀ ਵਾਲੀ ਚੰਗੀ ਆਤਮਿਕ ਅਵਸਥਾ। ਅਵਿਗਤੁ=ਉਚੀ ਆਤਮਿਕ ਅਵਸਥਾ। ਸਾਰ=ਖ਼ਬਰ। ਕਮਾਈ=ਕਮਾ ਕੇ।੧੩।

ਦੇਹ=ਸਰੀਰ। ਖਪਾਵਹਿ=ਔਖਾ ਕਰਦੇ ਹਨ, ਦੁੱਖ ਦੇਂਦੇ ਹਨ। ਕਿਤ ਬਿਧਿ=ਕਿਸ ਤਰੀਕੇ ਨਾਲ।੧੪।

ਉਝੜਿ=ਕੁਰਾਹੇ। ਅਵਾਈ=ਅਵੈੜਾ। ਜਾਈ=ਜਾ ਕੇ। ਬੂਡਹਿ=ਡੁੱਬਦੇ ਹਨ। ਬੈਰਾਈ=ਵੈਰੀ।੧੫।

ਆਵੈ=ਆਉਂਦਾ ਭਾਵ ਜੰਮਦਾ ਹੈ। ਸਾਚਿ=ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ। ਸਾਚੁ=ਸਦਾ ਥਿਰ ਰਹਿਣ ਵਾਲਾ ਪ੍ਰਭੂ। ਮਨਿ=ਮਨ ਵਿਚ। ਭਾਵੈ=ਭਾਉਂਦਾ, ਚੰਗਾ ਲਗਦਾ ਹੈ।੧੬।

**ਅਰਥ :** (ਹੇ ਭਾਈ !) ਜਗਤ ਵਿਚ ਕਈ ਨੰਗੇ, ਭੁੱਖੇ (ਪ੍ਰਭੂ ਦੇ) ਫਿਰਾਏ ਹੋਏ (ਥਾਂ ਥਾਂ ਤੇ ਭੌਂਦੇ) ਫਿਰਦੇ ਹਨ। ਕਈ ਹੱਠ (ਕਰਮ) ਕਰਕੇ ਮਰ ਜਾਂਦੇ ਹਨ (ਪਰ ਉਸ ਪ੍ਰਭੂ ਦੀ) ਕੀਮਤ ਕੋਈ ਨਹੀਂ ਪਾ ਸਕਦਾ। ਅਜਿਹਾ ਮਨੁੱਖ ਚੰਗੇ ਮੰਦੇ ਦੀ ਖ਼ਬਰ ਨਹੀਂ ਜਾਣਦਾ (ਕੇਵਲ ਉਹੀ ਮਨੁੱਖ ਇਸ ਗੁੱਝੇ ਭੇਦ ਨੂੰ) ਜਾਣਦਾ ਹੈ ਜੋ ਗੁਰੂ ਦੇ ਸ਼ਬਦ (ਉਪਦੇਸ਼) ਨੂੰ ਕਮਾਉਂਦਾ ਹੈ ।੧੩।

ਕਈ (ਜੀਵ) ਤੀਰਥਾਂ ਤੇ ਇਸ਼ਨਾਨ ਕਰਦੇ ਹਨ (ਅਤੇ) ਅੰਨ ਨਹੀਂ ਖਾਂਦੇ। ਕਈ ਧੂਣੀਆਂ ਤਪਾਂਦੇ ਹਨ ਅਤੇ ਸਰੀਰ ਨੂੰ ਕਸ਼ਟ ਦਿੰਦੇ ਹਨ। (ਪਰ) ਪਰਮੇਸ਼ੁਰ ਦੇ ਨਾਮ ਸਿਮਰਨ ਤੋਂ ਬਿਨਾਂ ਮੁਕਤੀ ਨਹੀਂ ਹੁੰਦੀ (ਅਤੇ) ਹੋਰ ਕਿਸੇ ਤਰ੍ਹਾਂ ਵੀ ਸੰਸਾਰ ਸਾਗਰ ਤੋਂ ਪਾਰ ਨਹੀਂ ਲੰਘ ਸਕੀਦਾ।੧੪।

(ਹੇ ਭਾਈ! ਕਈ ਮਨੁੱਖ) ਗੁਰੂ ਦੀ ਸਿਖਿਆ ਨੂੰ ਛੱਡ ਦੇਂਦੇ ਹਨ ਅਤੇ ਕੁਰਾਹੇ ਪੈ ਜਾਂਦੇ ਹਨ। ਮਨਮੁਖ ਜੀਵ ਪਰਮੇਸ਼ੁਰ ਦਾ ਨਾਮ ਨਹੀਂ ਜਪਦਾ ਅਵੈੜਾ (ਬੇਪਰਵਾਹ ਹੋ ਕੇ ਫਿਰਦਾ) ਰਹਿੰਦਾ ਹੈ। (ਮਨਮੁਖ) ਸੜ ਸੜ ਕੇ ਗਰਕ ਹੁੰਦੇ ਹਨ (ਫਿਰ ਵੀ) ਕੂੜ ਹੀ ਕਮਾਉਂਦੇ ਹਨ (ਅਤੇ) ਕੂੜ ਦੇ ਕਾਰਨ ਹੀ ਕਾਲ (ਉਨ੍ਹਾਂ ਦਾ) ਵੈਰੀ ਬਣ ਜਾਂਦਾ ਹੈ।੧੫।

(ਹੇ ਭਾਈ!) ਹਰੇਕ (ਜੀਵ ਪਰਮੇਸ਼ੁਰ ਦੇ) ਹੁਕਮ ਅਨੁਸਾਰ (ਜਗਤ ਵਿਚ) ਆਉਂਦਾ (ਅਤੇ) ਹੁਕਮ ਅਨੁਸਾਰ ਹੀ (ਜਗਤ ਤੋਂ ਚਲਾ) ਜਾਂਦਾ ਹੈ। (ਜਿਹੜਾ) ਹੁਕਮ ਨੂੰ ਪਛਾਣਦਾ ਹੈ ਉਹ ਸੱਚ ਵਿਚ ਲੀਨ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਜੀਵ ਨੂੰ) ਸੱਚਾ (ਪ੍ਰਭੂ) ਮਿਲਦਾ ਹੈ (ਜਿਸ ਦੇ) ਮਨ ਵਿਚ (ਉਹ) ਪਿਆਰਾ ਲਗਦਾ ਹੈ ਅਤੇ (ਜਿਸ ਨੇ) ਗੁਰੂ ਦੁਆਰਾ (ਨਾਮ-ਸਿਮਰਨ ਦੀ ਸੱਚੀ) ਕਾਰ ਕਮਾਈ ਕੀਤੀ ਹੋਵੇ।੧੬।੫।

## ਸਾਰੰਸ਼ ਅਤੇ ਸਿਧਾਂਤ

ਅਸਲੀ ਆਤਮਿਕ ਸੋਝੀ ਉਨ੍ਹਾਂ ਨੂੰ ਹੀ ਪ੍ਰਾਪਤ ਹੋਈ ਹੈ ਜਿਹੜੇ ਸਚੇ ਸ਼ਬਦ ਨਾਲ ਜੁੜੇ ਹਨ। ਕੱਚੇ ਮਨੁੱਖ ਸਚ ਨਾਲ ਕਦੇ ਸਾਂਝ ਨਹੀਂ ਪਾਉਂਦੇ ਜਿਸ ਕਰਕੇ ਉਹ ਦ੍ਵੈਤ ਭਾਵ ਵਿਚ ਲਗ ਕੇ ਭਟਕਦੇ ਰਹਿੰਦੇ ਹਨ।

ਗੁਰੂ ਦਾ ਅਨੁਸਾਰੀ ਹੋਣ ਨਾਲ ਮਨੁੱਖ ਦੇ ਅੰਦਰ ਆਤਮਿਕ ਜਾਗ੍ਰਤੀ ਆਉਂਦੀ ਹੈ। ਆਪਣੀ ਅਕਲ ਤੇ ਆਸਰੇ ਰਹਿਣ ਵਾਲੇ ਜੀਵ ਹਮੇਸ਼ਾਂ ਧੋਖਾ ਖਾਂਦੇ ਹਨ ਅਤੇ ਵੈਰ ਵਿਰੋਧ ਵਿਚ ਪੈ ਕੇ ਆਪਣਾ ਜੀਵਨ ਬਰਬਾਦ ਕਰ ਲੈਂਦੇ ਹਨ:-

**ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤ ਭਾਈ ਹੇ ॥**

ਜਿਨ੍ਹਾਂ ਨੂੰ ਗੁਰਮਤਿ ਦੀ ਸੋਝੀ ਨਹੀਂ, ਓਹ ਭੁੱਖੇ ਨੰਗੇ ਰਹਿ ਕੇ ਹਮੇਸ਼ਾਂ ਹੀ ਧੱਕੇ ਖਾਂਦੇ ਰਹਿੰਦੇ ਹਨ। ਇਸ ਸੋਲਹੇ ਵਿਚ ਗੁਰੂ ਬਾਬਾ ਜੀ ਨੇ ਸਿਰੇ ਦੀ ਗੱਲ ਇਹ ਕੀਤੀ ਹੈ ਕਿ ਜਗਤ ਵਿਚ ਵੈਰ ਵਿਰੋਧ ਤੋਂ ਬਿਨਾਂ ਕੋਈ ਜੀਵ ਖ਼ਾਲੀ ਨਹੀਂ ਹੈ, ਜੇ ਕੋਈ ਹੈ ਤਾਂ ਮੈਨੂੰ ਉਸ ਦੇ ਦਰਸ਼ਨ ਕਰਾਉ:-

**ਬਿਨੁ ਬਾਦ ਬਿਰੋਧਹਿ ਕੋਈ ਨਾਹੀ, ਮੈ ਦੇਖਾਲਿਹੁ ਤਿਸੁ ਸਾਲਾਹੀ॥**
**ਮਨੁ ਤਨੁ ਅਰਪਿ ਮਿਲੈ ਜਗਜੀਵਨ, ਹਰਿ ਸਿਉ ਬਣਤ ਬਣਾਈ ਹੇ॥**

ਵੱਡਾ ਕਹਾਉਣ ਵਾਲੇ ਨੂੰ ਮਾਣ ਹੀ ਖਾ ਜਾਂਦਾ ਹੈ ਇਸ ਲਈ ਨਾਮ ਜਪ ਕੇ ਨਿਮਰਤਾ ਦਾ ਧਾਰਨੀ ਬਣਨ ਦੀ ਲੋੜ ਹੈ।

ਇਸ ਸੰਸਾਰ ਵਿਚ ਕੋਈ ਰੋਗੀ, ਕੋਈ ਸੋਗੀ ਅਤੇ ਕੋਈ ਜੋਗੀ ਹੈ। ਇਹ ਸਾਰੀ ਖੇਡ ਉਸ ਵਿਆਪਕ ਮਾਲਕ ਦੀ ਹੈ।

ਸੰਸਾਰ ਤੋਂ ਪਾਰ ਉਤਾਰੇ ਦਾ ਸਾਧਨ ਕੇਵਲ ਰਾਮ-ਨਾਮ ਦਾ ਸਿਮਰਨ ਹੈ, ਭੁੱਖਾ ਨੰਗਾ ਰਹਿਣਾ ਜਾਂ ਹਠ ਕਰਕੇ ਮਰਨ ਨਾਲ ਮੁਕਤੀ ਨਹੀਂ ਮਿਲਦੀ। ਇਸ ਸੋਲਹੇ ਦੇ ੧੪ਵੇਂ ਅੰਕ ਵਿਚ ਇਸ ਗੱਲ ਦਾ ਨਿਰਣਾ ਕਰ ਦਿੱਤਾ ਹੈ:-

**ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ ॥**
**ਇਕਿ ਅਗਨਿ ਜਲਾਵਹਿ ਦੇਹ ਖਪਾਵਹਿ ॥**
**ਰਾਮ ਨਾਮੁ ਬਿਨੁ ਮੁਕਤਿ ਨ ਹੋਈ, ਕਿਤੁ ਬਿਧਿ ਪਾਰਿ ਲੰਘਾਈ ਹੇ॥**

ਸੋ, ਜਗਿਆਸੂ ਨੂੰ ਹਠ ਮਾਰਗ ਛੱਡ ਕੇ ਪ੍ਰਭੂ ਦੇ ਹੁਕਮ ਨੂੰ ਮੰਨਣ ਤੇ ਹੁਕਮ ਵਿਚ ਸਮਾਉਣ ਦੀ ਸਾਧਨਾ ਕਮਾਉਣੀ ਚਾਹੀਦੀ ਹੈ।

**ਮਾਰੂ ਮਹਲਾ ੧ ॥ ਆਪੇ ਕਰਤਾ ਪੁਰਖੁ ਬਿਧਾਤਾ ॥ ਜਿਨਿ ਆਪੇ ਆਪੁ ਉਪਾਇ ਪਛਾਤਾ ॥ ਆਪੇ ਸਤਿਗੁਰੁ ਆਪੇ ਸੇਵਕੁ, ਆਪੇ ਸ੍ਰਿਸਟਿ ਉਪਾਈ ਹੇ ॥੧॥ ਆਪੇ ਨੇੜੈ ਨਾਹੀ ਦੂਰੇ ॥ ਬੂਝਹਿ ਗੁਰਮੁਖ ਸੇ ਜਨ ਪੂਰੇ ॥ ਤਿਨ ਕੀ ਸੰਗਤਿ ਅਹਿਨਿਸਿ ਲਾਹਾ, ਗੁਰ ਸੰਗਤਿ ਏਹ ਵਡਾਈ ਹੇ ॥੨॥ ਜੁਗਿ ਜੁਗਿ ਸੰਤ ਭਲੇ ਪ੍ਰਭ ਤੇਰੇ ॥ ਹਰਿ ਗੁਣ ਗਾਵਹਿ ਰਸਨ ਰਸੇਰੇ ॥ ਉਸਤਤਿ ਕਰਹਿ ਪਰਹਰਿ ਦੁਖੁ ਦਾਲਦੁ, ਜਿਨ ਨਾਹੀ ਚਿੰਤ ਪਰਾਈ ਹੇ ॥੩॥ ਓਇ ਜਾਗਤ ਰਹਹਿ, ਨ ਸੂਤੇ ਦੀਸਹਿ ॥ ਸੰਗਤਿ ਕੁਲ ਤਾਰੇ ਸਾਚੁ ਪਰੀਸਹਿ ॥ ਕਲਿਮਲਿ ਮੈਲੁ ਨਾਹੀ ਤੇ ਨਿਰਮਲ, ਓਇ ਰਹਹਿ ਭਗਤਿ ਲਿਵ ਲਾਈ ਹੇ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਬੂਝਹਿਂ, ਗਾਵਹਿਂ, ਕਰਹਿਂ, ਰਹਹਿਂ, ਦੀਸਹਿਂ, ਪਰੀਸਹਿਂ,

**ਪਦ ਅਰਥ:** ਬਿਧਾਤਾ=ਸਿਰਜਣਹਾਰ, ਪੈਦਾ ਕਰਨ ਵਾਲਾ। ਜਿਨਿ=ਜਿਸ (ਅਕਾਲ ਪੁਰਖ) ਨੇ। ਉਪਾਇ=ਪੈਦਾ ਕਰਕੇ। ਪਛਾਤਾ=ਪਛਾਣਿਆ।੧। ਅਹਿਨਿਸਿ=ਦਿਨ ਰਾਤ, ਸਦਾ ਹੀ। ਲਾਹਾ=ਲਾਭ।੨। ਜੁਗਿ ਜੁਗਿ=ਹਰੇਕ ਜੁਗ ਵਿਚ। ਪ੍ਰਭ=ਹੇ ਪ੍ਰਭੂ! ਰਸੇਰੇ=ਰਸ (ਅਨੰਦ) ਨਾਲ। ਉਸਤਤਿ=ਵਡਿਆਈ। ਪਰਹਰਿ=ਦੂਰ ਕਰਕੇ। ਦਾਲਦੁ=ਦਲਿੱਦਰ।੩। ਓਇ=ਓਹ। ਪਰੀਸਹਿ=ਭੋਜਨ ਪਰੋਸਦੇ ਹਨ। ਕਲਿਮਲ=ਪਾਪ।੪।

**ਅਰਥ:** (ਹੇ ਭਾਈ!) ਕਰਤਾ ਪੁਰਖ ਆਪ ਹੀ ਸ੍ਰਿਸ਼ਟੀ ਪੈਦਾ ਕਰਨ ਵਾਲਾ ਹੈ, ਜਿਸ ਨੇ ਆਪਣੇ ਆਪ ਹੀ (ਸੰਸਾਰ ਨੂੰ) ਪੈਦਾ ਕਰਕੇ ਜੀਆਂ ਦੇ ਕਰਮਾਂ ਨੂੰ ਪਛਾਣਿਆ ਹੈ। (ਉਹ ਪੁਰਖ) ਆਪ ਹੀ ਸਤਿਗੁਰੂ ਹੈ, ਆਪ ਹੀ ਸੇਵਕ ਹੈ (ਉਸ ਨੇ ਆਪ ਹੀ ਸ੍ਰਿਸ਼ਟੀ) ਪੈਦਾ ਕੀਤੀ ਹੈ।੧।

(ਹੇ ਭਾਈ! ਉਹ ਪ੍ਰਭੂ) ਆਪ ਹੀ ਨੇੜੇ (ਭਾਵ ਸਭ ਦੇ ਅੰਦਰ ਵਸ ਰਿਹਾ ਹੈ), ਦੂਰ ਨਹੀਂ ਹੈ। (ਜਿਹੜੇ ਮਨੁੱਖ) ਗੁਰੂ ਦੁਆਰਾ (ਉਸ ਪਰਮੇਸ਼ਰ ਨੂੰ) ਸਮਝਦੇ ਹਨ, ਉਹ ਪੂਰੇ ਰਹਿਣੀ ਵਾਲੇ ਪੁਰਖ ਹਨ। ਉਨ੍ਹਾਂ ਦੀ ਸੰਗਤ ਵਿਚ ਸਦਾ ਹੀ (ਆਤਮਿਕ) ਲਾਭ ਹੁੰਦਾ ਹੈ (ਪਰ) ਗੁਰੂ ਸੰਗਤ ਦੁਆਰਾ ਇਹ (ਰਹਿਣੀ ਅਤੇ) ਵਡਿਆਈ ਮਿਲਦੀ ਹੈ।੨।

ਹੇ ਪ੍ਰਭੂ! ਹਰੇਕ ਜੁਗ ਵਿਚ ਚੰਗੇ ਜੀਵਨ ਵਾਲੇ ਤੇਰੇ ਸੰਤ ਹੁੰਦੇ ਹਨ ਜੋ ਜੀਭ ਨਾਲ ਹਰੀ ਦੇ ਗੁਣ ਗਾਉਂਦੇ ਹਨ। (ਹੇ ਪ੍ਰਭੂ! ਉਹ) ਤੇਰੀ ਵਡਿਆਈ ਕਰਦੇ ਹਨ, (ਅਤੇ ਆਪਣੇ ਅੰਦਰੋਂ) ਦੁਖ ਦਲਿਦਰ ਗਰੀਬੀ ਦੂਰ ਕਰ ਲੈਂਦੇ ਹਨ। ਉਨ੍ਹਾਂ ਨੂੰ (ਕਿਸੇ ਪ੍ਰਕਾਰ ਦੀ) ਪਰਾਈ ਚਿੰਤਾ ਨਹੀਂ ਹੁੰਦੀ।੩।

(ਹੇ ਭਾਈ!) ਉਹ (ਆਤਮਿਕ ਤੌਰ ਤੇ) ਸਦਾ ਜਾਗਦੇ ਰਹਿੰਦੇ ਹਨ ਭਾਵ ਸੁਚੇਤ ਰਹਿੰਦੇ ਹਨ, (ਕਦੇ ਵੀ ਅਗਿਆਨਤਾ ਦੀ ਨੀਂਦ ਵਿਚ) ਸੁਤੇ ਹੋਏ ਨਹੀਂ ਦਿਸਦੇ। ਉਨ੍ਹਾਂ ਦੀ ਸੰਗਤ ਕੁਲ ਤਾਰ ਦਿੰਦੀ ਹੈ, ਸਦਾ ਉਹ (ਸਭ ਵਿਚ) ਸੱਚਾ (ਨਾਮ ਭੋਜਨ) ਪਰੋਸਦੇ (ਵੰਡਦੇ) ਹਨ। ਉਨ੍ਹਾਂ ਨੂੰ ਪਾਪਾਂ ਦੀ ਮੈਲ ਨਹੀਂ ਲਗਦੀ, ਉਹ ਨਿਰਮਲ ਹਨ (ਅਤੇ) ਮਨ ਲਾ ਕੇ ਭਗਤੀ ਵਿਚ ਹੀ ਲੀਨ ਰਹਿੰਦੇ ਹਨ।੪।

**ਬੂਝਹੁ ਹਰਿ ਜਨ ਸਤਿਗੁਰ ਬਾਣੀ ॥ ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ ॥ ਆਜੁ ਕਾਲਿ ਮਰਿ ਜਾਈਐ ਪ੍ਰਾਣੀ, ਹਰਿ ਜਪੁ ਜਪਿ ਰਿਦੈ ਧਿਆਈ ਹੇ ॥੫॥ ਛੋਡਹੁ ਪ੍ਰਾਣੀ ਕੂੜ ਕਬਾੜਾ ॥ ਕੂੜੁ ਮਾਰੇ ਕਾਲੁ ਉਛਾਹਾੜਾ ॥ ਸਾਕਤ ਕੂੜਿ ਪਚਹਿ ਮਨਿ ਹਉਮੈ, ਦੁਹੁ ਮਾਰਗਿ ਪਚੈ ਪਚਾਈ ਹੇ ॥ ਛੋਡਹੁ ਨਿੰਦਾ ਤਾਤਿ ਪਰਾਈ ॥ ਪੜਿ ਪੜਿ ਦਝਹਿ ਸਾਤਿ ਨ ਆਈ ॥ ਮਿਲਿ ਸਤਸੰਗਤਿ ਨਾਮੁ ਸਲਾਹਹੁ, ਆਤਮਰਾਮੁ ਸਖਾਈ ਹੇ ॥੭॥ ਛੋਡਹੁ ਕਾਮ ਕ੍ਰੋਧੁ ਬੁਰਿਆਈ ॥ ਹਉਮੈ ਧੰਧੁ ਛੋਡਹੁ ਲੰਪਟਾਈ ॥ ਸਤਿਗੁਰ ਸਰਣਿ ਪਰਹੁ ਤਾ ਉਬਰਹੁ, ਇਉ ਤਰੀਐ ਭਵਜਲ ਭਾਈ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਚਹਿਂ, ਦੁਹੁਂ, ਦਝਹਿਂ, ਸਾਂਤਿ, ਇਉਂ.

**ਪਦ ਅਰਥ:** ਸਾਸੁ=ਸੁਆਸ। ਪੁਰਾਣੀ=ਪੁਰਾਣੀ ਹੋ ਜਾਣ ਵਾਲੀ।੫। ਕੂੜ ਕਬਾੜਾ=ਝੂਠੀਆਂ ਗਪਾਂ ਸ਼ਪਾਂ। ਉਛਾਹੜਾ=ਉਛਲ ਕੇ, ਝਪਟ ਨਾਲ। ਸਾਕਤ=ਮਾਇਆ ਦੇ ਉਪਾਸ਼ਕ। ਕੂੜਿ=ਕੂੜ ਵਿਚ। ਪਚਹਿ=ਸੜਦੇ ਹਨ। ਦੂਹ ਮਾਰਗਿ=ਦ੍ਵੈਤ ਦੇ ਰਸਤੇ ਤੋਂ।੬। ਤਾਤਿ=ਈਰਖਾ। ਪਰਾਈ=ਬਿਗਾਨੀ। ਪੜਿ ਪੜਿ ਦਝਹਿ=ਸੜਦੇ ਹਨ। ਸਾਤਿ=ਸ਼ਾਂਤੀ। ਆਤਮਰਾਮੁ=ਪਰਮਾਤਮਾ। ਸਖਾਈ=ਸਹਾਇਤਾ ਕਰਨ ਵਾਲਾ।੭। ਲੰਪਟਾਈ=ਲੰਪਟਪੁਣਾ, ਵਿਸ਼ਿਆਂ ਵਿਚ ਖਚਿਤ ਹੋਣਾ। ਤਾ=ਤਾਂ, ਤਦੋਂ ਹੀ। ਇਉ=ਇਸ ਤਰ੍ਹਾਂ।੮।

**ਅਰਥ:** (ਹੇ ਪਿਆਰਿਓ!) ਹਰੀ ਜਨਾਂ ਦੀ ਸੰਗਤ ਵਿਚ ਰਹਿ ਕੇ ਸਤਿਗੁਰੂ ਦੀ ਬਾਣੀ ਨੂੰ ਸਮਝੋ। ਇਹ ਜੁਆਨੀ, ਸੁਆਸ ਤੇ ਦੇਹੀ (ਸਭ) ਪੁਰਾਣੇ (ਹੋ ਜਾਂਦੇ ਹਨ)। (ਹੇ ਪ੍ਰਾਣੀ!) ਅਜ ਕਲ ਹੀ ਮਰ ਜਾਣਾ ਹੈ (ਇਸ ਲਈ) ਹਿਰਦੇ ਵਿਚ ਹਰੀ ਦਾ ਨਾਮ ਜਪੋ (ਤੇ) ਹਿਰਦੇ ਵਿਚ (ਉਸ ਹਰੀ ਦਾ) ਧਿਆਨ ਧਰੋ (ਸਿਮਰਨ ਕਰੋ)।੫।

ਹੇ ਪ੍ਰਾਣੀਓ! ਝੂਠ (ਮੋਹ ਦੀਆਂ) ਟੁੱਟੀਆਂ ਫੁੱਟੀਆਂ (ਗੱਲਾਂ) ਛਡ ਦਿਓ। ਕੂੜ ਬੋਲਣ ਵਾਲੇ ਨੂੰ ਕਾਲ ਉਛਲ ਕੇ (ਭਾਵ ਝਪਟ ਨਾਲ) ਮਾਰਦਾ ਹੈ। ਮਾਦਾ ਪ੍ਰਸਤ ਲੋਕ ਕੂੜ ਵਿਚ ਸੜਦੇ ਹਨ, (ਉਨ੍ਹਾਂ ਦੇ) ਮਨ ਵਿਚ ਹਉਮੈ ਭਰੀ ਹੁੰਦੀ ਹੈ, (ਜਿਹੜੇ) ਦ੍ਵੈਤ ਵਾਲੇ ਰਸਤੇ ਤੇ (ਚਲਦੇ) ਹਨ, ਬਰਬਾਦ ਹੁੰਦੇ ਹਨ, (ਦ੍ਵੈਤ ਉਨ੍ਹਾਂ ਨੂੰ) ਮਾਰ ਮੁਕਾਉਂਦੀ ਹੈ।੬।

(ਹੇ ਭਾਈ!) ਪਰਾਈ ਈਰਖਾ ਤੇ ਨਿੰਦਾ ਛੱਡ ਦਿਓ। (ਜਿਹੜੇ) ਨਿੰਦਾ ਦੀ ਅੱਗ ਵਿਚ ਪੈ ਪੈ ਕੇ ਸੜਦੇ ਹਨ (ਉਨ੍ਹਾਂ ਨੂੰ) ਸ਼ਾਂਤੀ (ਕਦੇ) ਨਹੀਂ ਆਈ। (ਇਸ ਲਈ) ਸਾਧ ਸੰਗਤ ਨਾਲ ਮਿਲ ਕੇ ਪਰਮਾਤਮਾ ਦਾ ਨਾਮ ਸਲਾਹੋ, (ਉਹ) ਆਤਮਰਾਮ (ਪ੍ਰਭੂ ਤੁਹਾਡਾ) ਸਹਾਈ ਹੋਵੇਗਾ।੭।

(ਹੇ ਭਾਈ!) ਕਾਮ, ਕ੍ਰੋਧ ਤੇ ਬੁਰਿਆਈ ਨੂੰ ਛੱਡ ਦਿਓ। ਹੰਗਤਾ-ਮਮਤਾ (ਇਨ੍ਹਾਂ) ਕੰਮਾਂ ਵਿਚ ਚੰਬੜਿਆ ਰਹਿਣਾ ਛਡ ਦਿਓ। (ਜੇ) ਸਤਿਗੁਰੂ ਦੀ ਸ਼ਰਣੀ ਪੈ ਜਾਉਗੇ ਤਾਂ (ਪਾਪਾਂ ਤੋਂ) ਬਚ ਜਾਉਗੇ, ਇਸ ਵਿਧੀ ਨਾਲ ਸੰਸਾਰ ਸਮੁੰਦਰ ਤੋਂ ਤਰ ਜਾਈਦਾ ਹੈ।੮।

**ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ ॥ ਤਿਥੈ ਅਵਰੁ ਨ ਕੋਈ ਜੀਉ ਇਕੇਲਾ ॥ ਭੜ ਭੜ ਅਗਨਿ ਸਾਗਰੁ ਦੇ ਲਹਰੀ, ਪੜਿ ਦਝਹਿ ਮਨਮੁਖ ਤਾਈ ਹੇ ॥੯॥ ਗੁਰ ਪਹਿ ਮੁਕਤਿ ਦਾਨੁ ਦੇ ਭਾਣੈ ॥ ਜਿਨਿ ਪਾਇਆ ਸੋਈ ਬਿਧਿ ਜਾਣੈ ॥ ਜਿਨ ਪਾਇਆ ਤਿਨ ਪੂਛਹੁ ਭਾਈ, ਸੁਖੁ ਸਤਿਗੁਰ ਸੇਵ ਕਮਾਈ ਹੇ ॥੧੦॥ ਗੁਰ ਬਿਨੁ ਉਰਝਿ ਮਰਹਿ ਬੇਕਾਰਾ ॥ ਜਮੁ ਸਿਰਿ ਮਾਰੇ ਕਰੇ ਖੁਆਰਾ ॥ ਬਾਧੇ ਮੁਕਤਿ ਨਾਹੀ ਨਰ ਨਿੰਦਕ, ਡੂਬਹਿ ਨਿੰਦ ਪਰਾਈ ਹੇ ॥੧੧॥ ਬੋਲਹੁ ਸਾਚੁ ਪਛਾਣਹੁ ਅੰਦਰਿ ॥ ਦੂਰਿ ਨਾਹੀ, ਦੇਖਹੁ ਕਰਿ ਨੰਦਰਿ ॥ ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ, ਇਉ ਭਵਜਲੁ ਪਾਰਿ ਲੰਘਾਈ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਹਰੀ, ਡੂਬਹਿ,

**ਪਦ ਅਰਥ:** ਆਗੈ=ਅੱਗੇ, ਪਰਲੋਕ ਵਿਚ। ਬਿਮਲ ਨਦੀ ਅਗਨਿ=ਨਿਰੋਲ ਅੱਗ ਦੀ ਨਦੀ। ਬਿਖੁ=ਜ਼ਹਿਰ। ਝੇਲਾ=ਅਲੰਬੇ। ਤਿਥੈ=ਉਥੇ। ਪੜਿ=ਪੈ ਕੇ। ਅਵਰੁ=ਹੋਰ। ਭੜ ਭੜ=ਭੜਕਦੀ ਹੈ। ਅਗਨਿ ਸਾਗਰੁ=ਅੱਗ ਦਾ ਸਮੁੰਦਰ। ਲਹਰੀ=ਲਹਿਰਾਂ, ਲਾਟਾਂ। ਦਝਹਿ=ਸੜਦੇ ਹਨ। ਮਨਮੁਖ-ਤਾਈ=ਮਨਮੁਖਤਾ ਵਾਲੇ।੯। ਪਹਿ=ਪਾਸ। ਭਾਣੈ=ਮਰਜ਼ੀ ਅਨੁਸਾਰ। ਜਿਨਿ=ਜਿਸ (ਵਾਹਿਗੁਰੂ) ਨੇ। ਬਿਧਿ=ਤਰੀਕਾ।੧੦। ਉਰਝਿ=ਉਲਝ ਕੇ, ਫਸ ਕੇ। ਬੇਕਾਰਾ=ਵਿਕਾਰ। ਸਿਰਿ=ਸਿਰ ਉਤੇ। ਬਾਧੇ=ਬੱਝੇ ਹੋਏ। ਮੁਕਤਿ=ਖ਼ਲਾਸੀ।੧੧। ਨੰਦਰਿ=ਨਜ਼ਰ, ਨਿਗਾਹ ਨਾਲ। ਬਿਘਨੁ=ਰੁਕਾਵਟ। ਤਰੁ ਤਾਰੀ=ਤਾਰੀ ਤਰੋ।੧੨।

**ਅਰਥ:** (ਹੇ ਭਾਈ!) ਅੱਗੇ ਨਿਰੀ ਅੱਗ ਦੀ ਨਦੀ ਹੈ ਜਿਸ ਵਿਚੋਂ ਜ਼ਹਿਰੀਲੇ ਅਲੰਬੇ ਨਿਕਲਦੇ ਹਨ। ਉਥੇ ਹੋਰ ਕੋਈ ਸਾਥ ਨਹੀਂ ਦੇਂਦਾ, ਇਕਲਾ ਜੀਵਾਤਮਾ ਹੁੰਦਾ ਹੈ। ਅਗਨੀ ਦਾ ਸਾਗਰ ਲਹਿਰਾਂ ਨਾਲ ਭੜ ਭੜ ਕਰਦਾ ਭਾਂਬੜ ਛਡਦਾ ਹੈ ਤੇ ਮਨਮੁਖਤਾ ਵਾਲੇ (ਉਸ ਅਗਨੀ ਦੇ) ਤਾਪ ਵਿਚ ਪੈ ਕੇ ਸੜਦੇ ਹਨ।੯।

(ਹੇ ਭਾਈ!) ਗੁਰੂ ਪਾਸ ਮੁਕਤੀ ਹੈ (ਪਰ ਉਹ ਆਪਣੀ) ਮਰਜ਼ੀ ਅਨੁਸਾਰ (ਨਾਮ ਦੀ) ਦਾਤ ਦੇ ਕੇ ਮੁਕਤ ਕਰਦਾ ਹੈ। (ਜਿਸ ਜੀਵ) ਨੇ ਇਹ (ਦਾਨ) ਪਾਇਆ ਹੈ ਉਹ (ਨਾਮ ਪ੍ਰਾਪਤੀ ਦੀ) ਬਿਧੀ ਜਾਣਦਾ ਹੈ। (ਹੇ ਭਾਈ!) ਜਿਨ੍ਹਾਂ ਨੇ (ਨਾਮ) ਪਾਇਆ ਹੈ ਉਨ੍ਹਾਂ ਨੂੰ ਪੁਛੋ, ਉਹ ਦਸਣਗੇ (ਕਿ) ਸਤਿਗੁਰ ਦੀ ਸੇਵਾ ਕਮਾਉਣ ਨਾਲ (ਕਿਹੋ ਜਿਹਾ) ਸੁਖ (ਮਿਲਦਾ ਹੈ)।੧੦।

(ਹੇ ਭਾਈ !) ਗੁਰੂ ਤੋਂ ਬਿਨਾਂ (ਜੀਵ) ਵਿਕਾਰਾਂ ਵਿਚ ਫਸ ਕੇ ਮਰਦੇ ਹਨ। (ਜਮ ਉਨ੍ਹਾਂ ਦੇ) ਸਿਰ ਤੇ (ਡੰਡੇ) ਮਾਰਦਾ ਹੈ, ਖ਼ੁਆਰ (ਬੇਇਜ਼ਤ) ਕਰਦਾ ਹੈ। ਨਿੰਦਾ ਕਰਨ ਵਾਲੇ ਮਨੁੱਖ ਬੱਧੇ ਰਹਿੰਦੇ ਹਨ, (ਉਹ) ਆਜ਼ਾਦ ਨਹੀਂ ਹੁੰਦੇ, ਪਰਾਈ ਨਿੰਦਾ ਵਿਚ ਹੀ ਗ਼ਰਕ ਹੋ ਜਾਂਦੇ ਹਨ ।੧੧।

(ਹੇ ਭਾਈ!) ਸੱਚ ਬੋਲੋ (ਅਤੇ ਸੱਚ ਨੂੰ ਆਪਣੇ ਹਿਰਦੇ) ਅੰਦਰ ਪਛਾਣੋ। ਜੇ ਚੰਗੀ ਤਰ੍ਹਾਂ ਨਜ਼ਰ ਮਾਰ ਕੇ ਵੇਖੋ (ਤਾਂ ਉਹ ਪਰਮੇਸ਼ਰ) ਦੂਰ ਨਹੀਂ (ਅੰਦਰ ਹੀ) ਹੈ। (ਜਿਹੜੇ) ਗੁਰਮੁਖ (ਗੁਰੂ) ਦੁਆਰਾ (ਨਾਮ ਰੂਪੀ) ਬੇੜੀ ਤੇ (ਚੜ੍ਹੇ ਹਨ ਉਹ ਇਸ ਤਰ੍ਹਾਂ ਸੌਖੇ ਹੀ ਸੰਸਾਰ ਸਮੁੰਦਰ ਤੋਂ) ਤਰ ਗਏ ਹਨ। (ਉਨ੍ਹਾਂ ਨੂੰ ਕੋਈ ਰੁਕਾਵਟ ਨਹੀਂ ਪੈਂਦੀ, ਇਸ ਤਰ੍ਹਾਂ ਗੁਰੂ) ਸੰਸਾਰ ਸਾਗਰ ਤੋਂ ਪਾਰ ਲੰਘਾ ਦਿੰਦਾ ਹੈ।੧੨।

**ਦੇਹੀ ਅੰਦਰਿ ਨਾਮੁ ਨਿਵਾਸੀ ॥ ਆਪੇ ਕਰਤਾ ਹੈ ਅਬਿਨਾਸੀ ॥ ਨਾ ਜੀਉ ਮਰੈ ਨ ਮਾਰਿਆ ਜਾਈ, ਕਰਿ ਦੇਖੈ ਸਬਦਿ ਰਜਾਈ ਹੇ ॥੧੩॥ ਓਹੁ ਨਿਰਮਲੁ ਹੈ, ਨਾਹੀ ਅੰਧਿਆਰਾ ॥ ਓਹੁ ਆਪੇ ਤਖਤਿ ਬਹੈ ਸਚਿਆਰਾ ॥ ਸਾਕਤ ਕੂੜੇ ਬੰਧਿ ਭਵਾਈਅਹਿ, ਮਰਿ ਜਨਮਹਿ ਆਈ ਜਾਈ ਹੇ ॥੧੪॥ ਗੁਰ ਕੇ ਸੇਵਕ ਸਤਿਗੁਰ ਪਿਆਰੇ ॥ ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ ॥ ਤਤੁ ਲਹਹਿ ਅੰਤਰਗਤਿ ਜਾਣਹਿ, ਸਤਸੰਗਤਿ ਸਾਚੁ ਵਡਾਈ ਹੇ ॥੧੫॥ ਆਪਿ ਤਰੈ ਜਨੁ ਪਿਤਰਾ ਤਾਰੇ ॥ ਸੰਗਤਿ ਮੁਕਤਿ ਸੁ ਪਾਰਿ ਉਤਾਰੇ ॥ ਨਾਨਕ ਤਿਸ ਕਾ ਲਾਲਾ ਗੋਲਾ, ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ ॥੧੬॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਵਾਈਅਹਿੰ, ਜਨਮਹਿੰ, ਬੈਸਹਿੰ, ਲਹਹਿੰ, ਜਾਣਹਿੰ, ਪਿਤ੍ਰਾਂ।

**ਪਦ ਅਰਥ:** ਅਬਿਨਾਸੀ=ਨਾਸ਼ ਰਹਿਤ। ਰਜਾਈ=ਰਸਾਂ ਦਾ ਮਾਲਕ।੧੩। ਉਹ=ਪਰਮਾਤਮਾ। ਨਿਰਮਲੁ=ਪਵਿੱਤਰ, ਮੈਲ ਤੋਂ ਰਹਿਤ। ਅੰਧਿਆਰਾ=ਹਨੇਰੇ ਵਾਲਾ। ਤਖਤਿ=ਤਖਤ ਉਤੇ। ਬਹੈ=ਬੈਠਦਾ ਹੈ। ਬੰਧਿ=ਬੰਨ੍ਹ ਕੇ। ਭਵਾਈਅਹਿ=ਭਵਾਏ ਜਾਂਦੇ ਹਨ। ਆਈ ਜਾਈ=ਆਉਂਦੇ ਜਾਂਦੇ, ਭਾਵ ਆਵਾਗਵਨ ਵਿਚ ਪਏ ਰਹਿੰਦੇ ਹਨ।੧੪। ਬੈਠਹਿ ਤਖਤਿ=ਤਖਤ ਉਤੇ ਬੈਠਦੇ ਹਨ। ਤਤੁ=ਮੂਲ (ਪ੍ਰਭੂ)। ਲਹਹਿ=ਲਭ ਲੈਂਦੇ ਹਨ, ਪ੍ਰਾਪਤ ਕਰਦੇ ਹਨ। ਅੰਤਰਗਤਿ=ਹਿਰਦੇ ਅੰਦਰ।੧੫। ਜਨੁ=ਸੇਵਕ। ਪਿਤਰਾ=ਪਿਤਰਾਂ (ਮੋਏ ਹੋਏ ਬਜ਼ੁਰਗਾਂ ਨੂੰ)। ਪਾਰਿ ਉਤਾਰੇ=ਪਾਰ ਲੰਘਾ ਦੇਂਦਾ ਹੈ। ਲਾਲਾ ਗੋਲਾ=ਸੇਵਕ, ਗੁਲਾਮ।੧੬।

**ਅਰਥ:** (ਹੇ ਭਾਈ!) ਹਿਰਦੇ ਵਿਚ ਵਸਣ ਵਾਲਾ ਨਾਮ (ਇਸ) ਦੇਹੀ ਦੇ ਅੰਦਰ ਹੀ ਹੈ। ਉਹ ਕਰਤਾ ਪੁਰਖ (ਜੋ) ਨਾਸ਼ ਤੋਂ ਰਹਿਤ ਹੈ (ਆਪ ਹੀ ਜੀਵ ਦੇ) ਅੰਦਰ ਹੈ। ਜੀਵ (ਆਤਮਾ ਉਸ ਪਰਮਾਤਮਾ ਦੀ ਅੰਸ਼ ਹੈ, ਨਾ ਮਰਦਾ ਹੈ ਤੇ) ਨਾ ਕਿਸੇ ਤੋਂ ਮਾਰਿਆ ਜਾ ਸਕਦਾ ਹੈ। ਰਜ਼ਾ ਵਾਲਾ ਪਰਮੇਸ਼ਰ (ਆਪਣੇ) ਹੁਕਮ ਨਾਲ ਜੀਵ ਪੈਦਾ ਕਰਕੇ (ਸਭ ਦੀ) ਸਾਰ ਲੈਂਦਾ ਹੈ, (ਸੰਭਾਲ ਕਰਦਾ ਹੈ)।੧੩।

(ਉਹ ਪਰਮਾਤਮਾ) ਪਵਿੱਤਰ ਹੈ, ਉਸ ਵਿਚ ਹਨੇਰੇ ਪੱਖ ਦਾ ਅੰਸ਼) ਨਹੀਂ ਹੈ। ਉਹ ਸਚਿਆਰ (ਪੁਰਖ) ਆਪ ਹੀ ਤਖਤ ਤੇ ਬੈਠਦਾ ਹੈ। (ਜਿਹੜੇ) ਸਾਕਤ ਕੂੜੇ ਪੁਰਸ਼ ਹਨ (ਉਹ) ਬੰਨ੍ਹ ਕੇ ਨਰਕਾਂ ਵਿਚ ਭਵਾਏ ਜਾਂਦੇ ਹਨ। ਉਹ ਮਰਦੇ ਜੰਮਦੇ ਹਨ, (ਉਨ੍ਹਾਂ ਦਾ ਸਦਾ) ਆਵਾਜਾਈ (ਭਾਵ ਆਵਾਗਵਣ ਵਾਲਾ ਚੱਕਰ) ਬਣਿਆ ਰਹਿੰਦਾ ਹੈ।੧੪।

(ਜੋ) ਗੁਰੂ ਦੇ ਸੇਵਕ ਹਨ ਉਹ ਸਤਿਗੁਰੂ ਦੇ ਪਿਆਰੇ ਹਨ। ਉਹ ਸ਼ਬਦ ਨੂੰ ਵੀਚਾਰ ਕੇ ਹਿਰਦੇ ਤਖਤ ਤੇ ਬੈਠਦੇ ਹਨ। (ਉਹ ਆਪਣੇ) ਅੰਦਰ ਹੀ ਤੱਤ (ਪ੍ਰਭੂ) ਨੂੰ ਲੱਭਦੇ ਹਨ (ਅਤੇ) ਸਤਿ ਸੰਗਤ ਦੁਆਰਾ ਸੱਚ ਰੂਪ ਵਡਿਆਈ ਪ੍ਰਾਪਤ ਕਰਦੇ ਹਨ।੧੫।

(ਪ੍ਰਭੂ ਦਾ ਸੇਵਕ) ਆਪ (ਸੰਸਾਰ ਤੋਂ) ਤਰਦਾ ਹੈ, ਉਹ (ਆਪਣੇ) ਪਿਤਰਾਂ ਨੂੰ ਵੀ ਤਾਰ ਲੈਂਦਾ ਹੈ। (ਉਸ ਦੀ) ਸੰਗਤ ਕਰਕੇ ਮੁਕਤੀ ਮਿਲਦੀ ਹੈ, (ਸੰਸਾਰ ਸਾਗਰ ਤੋਂ) ਪਾਰ-ਉਤਾਰਾ ਹੁੰਦਾ ਹੈ। ਨਾਨਕ ਉਸ (ਪੁਰਸ਼) ਦਾ ਸੇਵਕ ਚਾਕਰ ਹੈ ਜਿਸ ਨੇ ਗੁਰੂ ਦੁਆਰਾ ਪਰਮਾਤਮਾ ਨਾਲ (ਆਪਣੀ) ਲਿਵ ਜੋੜ ਲਈ ਹੈ।੧੬।੬।

## ਸਾਰੰਸ਼ ਅਤੇ ਸਿਧਾਂਤ

ਨਿਰੀਆਂ ਗਲਾਂ ਨਾਲ ਕੁਝ ਨਹੀਂ ਪਲੇ ਪੈਂਦਾ। ਗੁਰੂ ਦੇ ਰਾਹੀਂ ਇਹ ਸੋਝੀ ਆਉਂਦੀ ਹੈ ਕਿ ਸ੍ਰਿਸ਼ਟੀ ਦਾ ਕਰਤਾ ਤਾਂ ਪੁਰਖ ਬਿਧਾਤਾ ਕੇਵਲ ਪਰਮੇਸ਼ਰ ਆਪ ਹੀ ਆਪ ਹੈ। ਜਿਸ ਦੇ ਹਿਰਦੇ ਵਿਚ ਇਹ ਨਿਸ਼ਚਾ ਬਣ ਜਾਂਦਾ ਹੈ, ਉਹ ਆਪਣੇ ਆਪ ਨੂੰ ਅਸਥਿਰ ਨਹੀਂ ਮੰਨਦਾ। ਉਹ ਹਉਮੈ ਅਤੇ ਕਾਮ, ਕ੍ਰੋਧ ਆਦਿ ਬੁਰਿਆਈਆਂ ਛੱਡ ਦਿੰਦਾ ਹੈ। ਉਹ ਗੁਰੂ ਦੇ ਪਿਆਰੇ ਪਿਆਰੇ ਬਚਨ ਬੜੇ ਧਿਆਨ ਨਾਲ ਸੁਣਦਾ ਹੈ:-

**ਬੂਝਹੁ ਹਰਿ ਜਨ ਸਤਿਗੁਰ ਬਾਣੀ॥ ਏਹੁ ਜੋਬਨ ਸਾਸੁ ਹੈ ਦੇਹ ਪੁਰਾਣੀ॥**
**ਆਜੁ ਕਾਲਿ ਮਰਿ ਜਾਈਐ ਪ੍ਰਾਣੀ, ਹਰਿ ਜਪੁ ਜਪਿ ਰਿਦੈ ਧਿਆਈ ਹੇ॥**

ਇਸ ਸ਼ਬਦ ਵਿਚੋਂ ਕੂੜ ਕਬਾੜ ਨੂੰ ਛੱਡਣ ਦੀ ਅਮੋਲਕ ਸਿਖਿਆ ਮਿਲਦੀ ਹੈ। ਜਦੋਂ ਨਾਮ-ਬਾਣੀ ਦੇ ਸਿਮਰਨ ਨਾਲ ਹਿਰਦਾ ਸਾਫ਼ ਹੋ ਜਾਂਦਾ ਹੈ ਤਾਂ ਹਿਰਦੇ ਵਿਚ ਹਰੀ ਦਾ ਵਾਸਾ ਹੋ ਜਾਂਦਾ ਹੈ। ਇਸ ਤਰ੍ਹਾਂ ਜੀਵ:-

**ਆਪ ਜਪਹੁ ਅਵਰਾ ਨਾਮੁ ਜਪਾਵਹੁ॥ ਸੁਨਤ ਕਹਤ ਰਹਤ ਗਤਿ ਪਾਵਹੁ॥**

ਵਾਲੇ ਵਾਕ ਤੇ ਪਹਿਰਾ ਦਿੰਦਾ ਹੈ:-

**ਆਪਿ ਤਰੈ ਜਨੁ ਪਿਤਰਾ ਤਾਰੇ॥ ਸੰਗਤਿ ਮੁਕਤਿ ਸੁ ਪਾਰਿ ਉਤਾਰੇ ॥**

**ਨਾਨਕੁ ਤਿਸਕਾ ਲਾਲਾ ਗੋਲਾ, ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ॥**

ਸਿਧਾਂਤ ਪਰਮੇਸ਼ਰ ਦੇ ਨਾਮ ਵਿਚ ਸੁਰਤਿ ਨੂੰ ਜੋੜਨ ਦਾ ਹੈ। ਇਸ ਕਿਰਿਆ ਨਾਲ ਜੀਵਨ ਵਿਚ ਕਿਸੇ ਪ੍ਰਕਾਰ ਦਾ ਵਿਘਨ ਨਹੀਂ ਪੈਂਦਾ ਹੈ ਅਤੇ ਨਾ ਹੀ 'ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ' ਦਾ ਭਿਆਨਕ ਦ੍ਰਿਸ਼ ਵੇਖਣਾ ਪੈਂਦਾ ਹੈ।

**ਮਾਰੂ ਮਹਲਾ ੧ ॥ ਕੇਤੇ ਜੁਗ ਵਰਤੇ ਗੁਬਾਰੈ ॥ ਤਾੜੀ ਲਾਈ ਅਪਰ ਅਪਾਰੈ ॥ ਧੁੰਧੂਕਾਰਿ ਨਿਰਾਲਮੁ ਬੈਠਾ, ਨਾ ਤਦਿ ਧੰਧੁ ਪਸਾਰਾ ਹੇ ॥੧॥ ਜੁਗ ਛਤੀਹ ਤਿਨੈ ਵਰਤਾਏ ॥ ਜਿਉ ਤਿਸੁ ਭਾਣਾ ਤਿਵੈ ਚਲਾਏ ॥ ਤਿਸਹਿ ਸਰੀਕੁ ਨ ਦੀਸੈ ਕੋਈ, ਆਪੇ ਅਪਰ ਅਪਾਰਾ ਹੇ ॥੨॥ ਗੁਪਤੇ ਬੂਝਹੁ ਜੁਗ ਚਤੁਆਰੇ ॥ ਘਟਿ ਘਟਿ ਵਰਤੈ ਉਦਰ ਮਝਾਰੇ ॥ ਜੁਗੁ ਜੁਗੁ ਏਕਾ ਏਕੀ ਵਰਤੈ, ਕੋਈ ਬੂਝੈ ਗੁਰ ਵੀਚਾਰਾ ਹੇ ॥੩॥ ਬਿੰਦੁ ਰਕਤੁ ਮਿਲਿ ਪਿੰਡੁ ਸਰੀਆ ॥ ਪਉਣੁ ਪਾਣੀ ਅਗਨੀ ਮਿਲਿ ਜੀਆ ॥ ਆਪੇ ਚੋਜ ਕਰੇ ਰੰਗ ਮਹਲੀ, ਹੋਰ ਮਾਇਆ ਮੋਹ ਪਸਾਰਾ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਤਿਵੈਂ, ਮਹਲੀਂ,

**ਫੁਟਕਲ:** 'ਸਰੀਆ' ਪਦ ਦਾ ਉਚਾਰਨ ਧਿਆਨ ਨਾਲ 'ਸ ਰੀਆ' ਕਰਨਾ ਹੈ।

**ਪਦ ਅਰਥ:** ਗੁਬਾਰੈ=ਹਨੇਰੇ ਵਿਚ। ਤਾੜੀ=ਸਮਾਧੀ। ਧੁੰਧੂਕਾਰਿ=ਘੁੱਪ ਹਨੇਰੇ ਵਿਚ। ਨਿਰਾਲਮੁ=ਨਿਰਲੇਪ। ਤਦਿ=ਤਦੋਂ। ਚਤੁਆਰੇ=ਚਾਰ। ਉਦਰ=ਪੇਟ। ਬਿੰਦੁ=(ਵੀਰਜ ਦੀ) ਬੂੰਦ। ਰਕਤ=(ਮਾਤਾ ਦਾ ਗੰਦਾ) ਲਹੂ। ਪਿੰਡੁ=ਸਰੀਰ। ਸਰੀਆ=ਸਿਰਜਿਆ, ਬਣਾਇਆ। ਗਰਭ ਕੁੰਡਲ=(ਮਾਤਾ ਦੇ) ਪੇਟ ਵਿਚ। ਉਰਧ=ਉਲਟਾ। ਸਿਵ=ਜੀਵਾਤਮਾ। ਸਕਤੀ=ਸ਼ਕਤੀ (ਮਾਇਆ)। ਵਿਗੂਚਹਿ=ਖੁਆਰ (ਬੇਇਜ਼ਤ) ਹੁੰਦੇ ਹਨ।

**ਅਰਥ:** (ਹੇ ਭਾਈ!) ਕਿਤਨੇ ਹੀ ਜੁੱਗ ਹਨੇਰੇ ਵਿਚ ਬਤੀਤ ਹੋ ਗਏ (ਜਦੋਂ) ਬੇਅੰਤ ਪ੍ਰਭੂ ਨੇ ਸਮਾਧੀ ਲਾਈ ਹੋਈ ਸੀ। (ਉਹ) ਨਿਰਲੇਪ ਪ੍ਰਭੂ ਘੁੱਪ ਹਨੇਰੇ ਵਿਚ (ਸਮਾਧੀ) ਲਾਈ ਬੈਠਾ ਸੀ, ਉਦੋਂ ਨਾ ਜਗਤ ਦਾ ਪਸਾਰਾ ਸੀ ਨਾ (ਕੋਈ ਕੰਮ ਕਾਜ) ਸੀ।੧।

ਉਸ (ਪਰਮਾਤਮਾ) ਨੇ ਹਨੇਰੇ ਵਿਚ ਹੀ ਛਤੀਹ ਜੁੱਗ ਵਰਤਾਈ ਰਖੇ। ਜਿਵੇਂ ਉਸ ਨੂੰ ਚੰਗਾ ਲਗਾ ਤਿਵੇਂ ਉਹ ਚਲਾਈ ਗਿਆ। ਉਸ ਦੇ ਬਰਾਬਰ ਦਾ ਕੋਈ ਨਹੀਂ। (ਉਹ) ਅਪਰ ਅਪਾਰ (ਬੇਅੰਤ) ਆਪ ਹੀ (ਸਭ ਕੁਝ ਹੈ)।੨।

(ਹੇ ਭਾਈ! ਇਹ ਗਲ) ਸਮਝੋ ਕਿ ਪ੍ਰਭੂ ਆਪ ਹੀ) ਚੌਹਾਂ ਜੁਗਾਂ ਵਿਚ ਗੁਪਤ ਹੋ ਕੇ ਸਭ ਵਿਚ ਵਰਤਦਾ ਰਿਹਾ। (ਉਹ ਹੀ) ਹਰੇਕ ਸਰੀਰ ਦੇ ਅੰਦਰ (ਅਤੇ) ਹਿਰਦੇ ਅੰਦਰ ਵਿਆਪਕ ਹੈ। ਹਰੇਕ ਜੁਗ ਵਿਚ ਇਕੋ ਇਕ (ਪ੍ਰਭੂ) ਵਰਤਦਾ ਹੈ (ਪਰ) ਕੋਈ (ਵਿਰਲਾ ਹੀ ਉਸ ਨੂੰ) ਗੁਰੂ ਦੇ ਵਿਚਾਰ ਦੁਆਰਾ ਬੁਝਦਾ ਹੈ।੩।

(ਉਸ ਪ੍ਰਭੂ ਦੇ ਹੁਕਮ ਵਿਚ ਹੀ) ਪਿਤਾ ਦੇ ਵੀਰਜ ਦੀ ਬੂੰਦ ਅਤੇ ਮਾਂ ਦੀ ਰੱਤ (ਗੰਦੇ ਲਹੂ) ਨੇ ਮਿਲ ਕੇ (ਮਨੁੱਖੀ ਸਰੀਰ) ਬਣਾਇਆ ਗਿਆ। ਪਵਨ, ਪਾਣੀ ਅਗਨੀ ਆਦਿ ਤੱਤਾਂ ਨੇ ਮਿਲ ਕੇ ਜੀਵ ਖੜਾ ਕਰ ਦਿੱਤਾ। (ਉਹ) ਹਰ ਸਰੀਰ ਵਿਚ ਬੈਠਾ ਆਪ ਹੀ ਚੋਜ ਤੇ ਰੰਗ ਤਮਾਸ਼ੇ ਕਰ ਰਿਹਾ ਹੈ ਅਤੇ ਉਸ ਨੇ ਆਪ ਹੀ ਮਾਇਆ, ਮੋਹ ਦਾ ਪਸਾਰਾ ਰਚਿਆ ਹੋਇਆ ਹੈ।੪।

**ਗਰਭ ਕੁੰਡਲ ਮਹਿ ਉਰਧ ਧਿਆਨੀ ॥ ਆਪੇ ਜਾਣੈ ਅੰਤਰਜਾਮੀ ॥ ਸਾਸਿ ਸਾਸਿ ਸਚੁ ਨਾਮੁ ਸਮਾਲੇ, ਅੰਤਰਿ ਉਦਰ ਮਝਾਰਾ ਹੇ ॥੫॥ ਚਾਰਿ ਪਦਾਰਥ ਲੈ ਜਗਿ ਆਇਆ ॥ ਸਿਵ ਸਕਤੀ ਘਰ ਵਾਸਾ ਪਾਇਆ ॥ ਏਕੁ ਵਿਸਾਰੇ ਤਾ ਪਿੜ ਹਾਰੇ, ਅੰਧੁਲੈ ਨਾਮੁ ਵਿਸਾਰਾ ਹੇ ॥੬॥ ਬਾਲਕ ਮਰੈ ਬਾਲਕ ਕੀ ਲੀਲਾ॥ ਕਹਿ ਕਹਿ ਰੋਵਹਿ ਬਾਲੁ ਰੰਗੀਲਾ॥ ਜਿਸ ਕਾ ਸਾ, ਸੋ ਤਿਨ ਹੀ ਲੀਆ, ਭੂਲਾ ਰੋਵਣਹਾਰਾ ਹੇ॥੭॥ ਭਰਿ ਜੋਬਨਿ ਮਰਿ ਜਾਹਿ ਕਿ ਕੀਜੈ॥ ਮੇਰਾ ਮੇਰਾ ਕਰਿ ਰੋਵੀਜੈ॥ ਮਾਇਆ ਕਾਰਣਿ ਰੋਇ ਵਿਗੂਚਹਿ, ਧ੍ਰਿਗੁ ਜੀਵਣੁ ਸੰਸਾਰਾ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਤਾਂ, ਰੋਵਹਿਂ, ਜਾਹਿਂ, ਵਿਗੂਚਹਿਂ,

**ਅਰਥ:** ਮਾਂ ਦੇ ਪੇਟ ਵਿਚ (ਜੀਵ) ਉਲਟਾ (ਲਟਕਿਆ) ਹੋਇਆ ਮਿਹਰ ਵਾਲੇ ਪ੍ਰਭੂ ਦੇ ਧਿਆਨ ਵਿਚ (ਰਹਿੰਦਾ ਮੰਨਿਆ ਜਾਂਦਾ ਹੈ)। (ਪਰਮੇਸ਼ਰ) ਆਪ ਹੀ (ਜੀਵ ਦੇ ਦਿਲ ਦੇ ਅੰਦਰ ਦੀ ਹਾਲਤ ਜਾਣਦਾ ਹੈ)। (ਮਾਂ ਦੇ) ਪੇਟ ਅੰਦਰ (ਜੀਵ) ਸੁਆਸ ਸੁਆਸ ਸਦਾ ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ ਸੰਭਾਲਦਾ (ਸਿਮਰਦਾ) ਹੈ।੫।

(ਇਹ ਜੀਵ ਪਰਮਾਤਮਾ ਪਾਸੋਂ) ਚਾਰ ਪਦਾਰਥ (ਪ੍ਰਾਪਤ ਕਰਨ ਦਾ ਆਦਰਸ਼) ਲੈ ਕੇ (ਇਸ) ਜਗਤ ਵਿਚ ਆਇਆ ਹੈ। (ਪਰ ਇਥੇ) ਸ਼ਿਵ (ਜੀਵ) ਨੇ ਸ਼ਕਤੀ (ਮਾਇਆ) ਦੇ ਘਰ ਵਿਚ ਟਿਕਾਣਾ ਪਾ ਲਿਆ ਹੈ। ਇਕ (ਵਾਹਿਗੁਰੂ) ਨੂੰ ਵਿਸਾਰ ਕੇ (ਸੰਸਾਰ ਰੂਪੀ) ਪਿੜ (ਵਿਚ ਖੇਡਦਾ ਹੋਇਆ ਆਪਣੀ ਜੀਵਨ ਬਾਜੀ) ਹਾਰ ਦੇਂਦਾ ਹੈ (ਕਿਉਂਕਿ) ਅਗਿਆਨੀ ਜੀਵ ਨੇ ਨਾਮ ਨੂੰ ਭੁਲਾ ਦਿੱਤਾ ਹੈ।੬।

(ਮਾਇਆ-ਮੋਹ ਦੇ ਪਸਾਰੇ ਦਾ ਇਹੋ ਜਿਹਾ ਪ੍ਰਭਾਵ ਪੈਂਦਾ ਹੈ ਜਿਵੇਂ ਕਿਸੇ ਦੇ ਘਰ ਵਿਚ ਜਦੋਂ) ਕੋਈ ਬਾਲਕ ਮਰਦਾ ਹੈ (ਤਾਂ ਮਾਤਾ ਪਿਤਾ ਤੇ ਸੰਬੰਧੀ ਸਾਰੇ) ਉਸ ਦੀਆਂ ਖੇਡਾਂ (ਯਾਦ ਕਰਦੇ ਹਨ) ਬਾਲਕ ਬੜਾ ਰੰਗੀਲਾ ਸੀ, (ਇਹ) ਆਖ ਆਖ ਕੇ ਰੋਂਦੇ ਹਨ। (ਉਹ ਇਹ ਨਹੀਂ ਜਾਣਦੇ ਕਿ) ਜਿਸ (ਪ੍ਰਭੂ ਦਾ ਬਾਲਕ) ਸੀ, ਉਸ ਨੇ (ਵਾਪਸ) ਲੈ ਲਿਆ ਹੈ, ਰੋਣ ਵਾਲਾ (ਐਵੇਂ ਵਿਅਰਥ ਹੀ) ਭੁਲਾ ਹੋਇਆ ਹੈ।੭।

(ਜੇ ਕੋਈ ਮਨੁੱਖ) ਭਰ-ਜੁਆਨੀ ਵਿਚ ਮਰ ਜਾਏ ਤਾਂ ਕੀ ਕੀਤਾ ਜਾ ਸਕਦਾ ਹੈ? (ਭਾਵ ਕੁਝ ਨਹੀਂ ਕੀਤਾ ਜਾ ਸਕਦਾ। ਕੇਵਲ) ਮੇਰਾ ਮੇਰਾ ਕਹਿ ਕੇ (ਉਸ ਨੂੰ) ਰੋਇਆ ਜਾਂਦਾ ਹੈ। (ਰੋਣ ਵਾਲੇ) ਮਾਇਆ ਦੀ ਖਾਤਰ ਰੋ ਰੋ ਕੇ ਖੁਆਰ ਹੁੰਦੇ ਹਨ, ਸੰਸਾਰ ਵਿਚ ਇਹੋ ਜਿਹਾ ਜੀਵਨ ਫਿਟਕਾਰ ਯੋਗ ਹੈ।੮।

**ਕਾਲੀ ਹੂ ਫੁਨਿ ਧਉਲੇ ਆਏ ॥ ਵਿਣੁ ਨਾਵੈ ਗਥੁ ਗਇਆ ਗਵਾਏ ॥ ਦੁਰਮਤਿ ਅੰਧੁਲਾ ਬਿਨਸਿ ਬਿਨਾਸੈ, ਮੂਠੇ ਰੋਇ ਪੂਕਾਰਾ ਹੇ ॥੯॥ ਆਪੁ ਵੀਚਾਰਿ ਨ**

**ਰੋਵੈ ਕੋਈ ॥ ਸਤਿਗੁਰੁ ਮਿਲੈ ਤ ਸੋਝੀ ਹੋਈ ॥ ਬਿਨੁ ਗੁਰ ਬਜਰ ਕਪਾਟ ਨ ਖੂਲਹਿ, ਸਬਦਿ ਮਿਲੈ ਨਿਸਤਾਰਾ ਹੇ ॥੧੦॥ ਬਿਰਧਿ ਭਇਆ ਤਨ ਛੀਜੈ ਦੇਹੀ ॥ ਰਾਮੁ ਨ ਜਪਈ ਅੰਤਿ ਸਨੇਹੀ ਨਾਮੁ ਵਿਸਾਰਿ ਚਲੈ ਮੁਹਿ ਕਾਲੈ, ਦਰਗਹ ਝੂਠੁ ਖੁਆਰਾ ਹੇ ॥੧੧॥ ਨਾਮੁ ਵਿਸਾਰਿ ਚਲੈ ਕੂੜਿਆਰੋ ॥ ਆਵਤ ਜਾਤ ਪੜੈ ਸਿਰਿ ਛਾਰੋ ॥ ਸਾਹੁਰੜੈ ਘਰਿ ਵਾਸੁ ਨ ਪਾਏ, ਪੇਈਅੜੈ ਸਿਰਿ ਮਾਰਾ ਹੇ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੂੰ, ਖੂਲਹਿੰ, ਮੁਹਿੰ, ਹਉਮੈਂ।

**ਪਦ ਅਰਥ:** ਕਾਲੀ ਹੂ=ਕਾਲੇ ਕੇਸਾਂ ਤੋਂ। ਫੁਨਿ=ਫੇਰ। ਧਉਲੇ=ਚਿੱਟੇ (ਕੇਸ)। ਗਥੁ=ਪੂੰਜੀ, ਸਰਮਾਇਆ। ਦੁਰਮਤਿ=ਖੋਟੀ ਮਤਿ ਕਰਕੇ। ਅੰਧੁਲਾ=ਅੰਨ੍ਹਾਂ ਅਗਿਆਨੀ ਜੀਵ। ਬਿਨਸ=ਨਾਸ਼ ਹੁੰਦਾ ਹੈ। ਬਿਨਾਸੈ=ਹੋਰਾਂ ਨੂੰ ਨਾਸ਼ ਕਰਦਾ ਹੈ। ਮੂਠੇ=ਠੱਗਿਆ ਜਾਂਦਾ ਹੈ। ਰੋਇ=ਰੋ ਕੇ ਪੁਕਾਰ ਕਰਦਾ, ਕੁਰਲਾਂਦਾ ਹੈ। ਬਜਰ=ਕਰੜੇ। ਕਪਾਟ=ਦਰਵਾਜੇ, ਤਖਤੇ। ਬਾਦਿ=ਬੇਅਰਥ, ਫਜ਼ੂਲ। ਸਰ ਅਪਸਰ=ਚੰਗੇ ਮੰਦੇ। ਸਾਰ=ਖ਼ਬਰ, ਸੋਝੀ। ਪਰਵਿਰਤੀ=ਗ੍ਰਹਿਣ ਕਰਨਾ। ਨਰਵਿਰਤੀ=ਤਿਆਗ। ਸਿਝੈ=ਸਫਲ ਹੁੰਦਾ ਹੈ। ਗਰਬ=ਅਹੰਕਾਰ। ਨਿਵਾਰਾ=ਦੂਰ ਕੀਤਾ। ਬਿਧਿ=ਜੁਗਤੀ, ਵਿਉਂਤ।

**ਅਰਥ:** (ਹੇ ਭਾਈ!) ਕਾਲੇ ਕੇਸਾਂ ਤੋਂ ਫਿਰ ਧੌਲੇ (ਚਿੱਟੇ ਕੇਸ) ਆਏ (ਪਰ ਪਰਮੇਸ਼ਰ ਦੇ) ਨਾਮ ਤੋਂ ਬਿਨਾਂ (ਜੀਵ ਸਾਰੀ ਵਸਤੂ)• ਸਰਮਾਇਆ ਗਵਾ ਕੇ ਚਲਾ ਗਿਆ। ਖੋਟੀ ਮਤ ਕਰਕੇ ਮੂਰਖ ਜੀਵ (ਮਾਇਆ ਮੋਹ ਵਿਚ) ਆਤਮਿਕ ਮੌਤ ਮਰਦਾ ਹੈ (ਅਤੇ ਹੋਰਨਾਂ ਨੂੰ) ਮਾਰਦਾ ਹੈ। ਮਾਇਆ ਦਾ ਫੱਸਿਆ ਹੋਇਆ ਜੀਵ ਰੋ ਕੇ ਪਛਤਾਂਦਾ ਤੇ ਕੁਰਲਾਂਦਾ ਹੈ।੯।

(ਜਿਹੜਾ ਮਨੁੱਖ) ਆਪਣੇ ਆਪ (ਮੂਲ) ਨੂੰ ਪਛਾਣਦਾ ਹੈ (ਉਹ) ਕੋਈ ਨਹੀਂ ਰੋਂਦਾ। (ਪਰ) ਸਤਿਗੁਰੂ ਨੂੰ ਮਿਲੇ ਤੇ ਹੀ (ਇਹ) ਸੋਝੀ ਹੁੰਦੀ ਹੈ। ਗੁਰੂ ਤੋਂ ਬਿਨਾਂ ਅਗਿਆਨਤਾ ਦੇ ਕਰੜੇ ਤਖਤੇ ਨਹੀਂ ਖੁਲ੍ਹਦੇ (ਗੁਰੂ ਦੇ) ਸ਼ਬਦ ਦੁਆਰਾ ਹੀ (ਸੰਸਾਰ ਸਾਗਰ ਤੋਂ) ਪਾਰ ਉਤਾਰਾ ਹੁੰਦਾ ਹੈ।੧੦।

(ਜਦੋਂ ਮਨੁੱਖ) ਬੁੱਢਾ ਹੋ ਜਾਂਦਾ ਹੈ, ਉਸ ਦਾ ਸਰੀਰ ਭੀ ਕਮਜ਼ੋਰ ਹੋ ਜਾਂਦਾ ਹੈ (ਪਰ ਫਿਰ ਵੀ ਇਹ) ਪਰਮਾਤਮਾ ਦਾ ਨਾਮ ਨਹੀਂ ਸਿਮਰਦਾ (ਜੋ) ਅੰਤ ਸਮੇਂ ਇਸ ਦਾ ਪਿਆਰਾ (ਭਾਵ) ਬੇਲੀ ਬਣਦਾ ਹੈ। ਨਾਮ ਵਿਸਾਰ ਕੇ (ਜੀਵ) ਬਦਨਾਮੀ ਦਾ ਟਿੱਕਾ (ਮੱਥੇ ਤੇ) ਲਾ ਕੇ ਜਾਂਦਾ ਹੈ ਅਤੇ ਰਬੀ ਦਰਗਾਹ ਵਿਚ ਝੂਠ (ਇਸ ਨੂੰ) ਖਜਲ ਖੁਆਰ ਕਰਦਾ ਹੈ।੧੧।

ਕੂੜਾ ਮਨੁੱਖ ਨਾਮ ਵਿਸਾਰ ਕੇ (ਇਸ ਸੰਸਾਰ ਤੋਂ ਖ਼ਾਲੀ ਹੱਥ) ਟੁਰ ਪੈਂਦਾ ਹੈ। (ਉਹ) ਆਉਂਦਾ ਜਾਂਦਾ (ਭਾਵ ਜੰਮਦਾ ਮਰਦਾ ਰਹਿੰਦਾ ਹੈ ਤੇ ਉਸ ਦੇ) ਸਿਰ ਤੇ ਮਿਟੀ-ਛਾਈ ਹੀ ਪੈਂਦੀ ਹੈ। (ਉਸ ਨੂੰ) ਪਰਲੋਕ ਵਿਚ (ਪ੍ਰਭੂ ਦੇ ਘਰ ਵਿਚ) ਟਿਕਾਣਾ ਨਹੀਂ ਮਿਲਦਾ, ਪੇਕੇ ਘਰ (ਭਾਵ ਇਸ ਸੰਸਾਰ ਵਿਚ ਰਹਿ ਕੇ), ਸਿਰ ਉਤੇ ਸੱਟਾਂ ਹੀ ਖਾਂਦਾ ਰਹਿੰਦਾ ਹੈ।੧੨।

**ਖਾਜੈ ਪੈਝੈ ਰਲੀ ਕਰੀਜੈ ॥ ਬਿਨੁ ਅਭ ਭਗਤੀ ਬਾਦਿ ਮਰੀਜੈ ॥ ਸਰ ਅਪਸਰ ਕੀ ਸਾਰ ਨ ਜਾਣੈ, ਜਮੁ ਮਾਰੇ ਕਿਆ ਚਾਰਾ ਹੇ ॥੧੩॥ ਪਰਵਿਰਤੀ ਨਰਵਿਰਤਿ ਪਛਾਣੈ ॥ ਗੁਰ ਕੈ ਸੰਗਿ ਸਬਦਿ ਘਰੁ ਜਾਣੈ ॥ ਕਿਸ ਹੀ ਮੰਦਾ ਆਖਿ ਨ ਚਲੈ, ਸਚਿ**

**ਖਰਾ ਸਚਿਆਰਾ ਹੇ ॥੧੪॥ ਸਾਚ ਬਿਨਾ ਦਰਿ ਸਿਝੈ ਨ ਕੋਈ ॥ ਸਾਚ ਸਬਦਿ ਪੈਝੈ ਪਤਿ ਹੋਈ ॥ ਆਪੇ ਬਖਸਿ ਲਏ ਤਿਸੁ ਭਾਵੈ, ਹਉਮੈ ਗਰਬੁ ਨਿਵਾਰਾ ਹੇ ॥੧੫॥ ਗੁਰ ਕਿਰਪਾ ਤੇ ਹੁਕਮੁ ਪਛਾਣੈ ॥ ਜੁਗਹ ਜੁਗੰਤਰ ਕੀ ਬਿਧਿ ਜਾਣੈ ॥ ਨਾਨਕ,ਨਾਮੁ ਜਪਹੁ ਤਰੁ ਤਾਰੀ, ਸਚੁ ਤਾਰੇ ਤਾਰਣਹਾਰਾ ਹੇ ॥੧੬॥੧॥੭॥**

**ਅਰਥ**: (ਹੇ ਭਾਈ!) ਚੰਗਾ (ਖਾਣਾ) ਖਾਈਦਾ ਹੈ (ਚੰਗਾ ਕਪੜਾ) ਪਾਈਦਾ ਹੈ (ਹੋਰ ਖੁਸ਼ੀਆਂ ਕਰੀ ਦੀਆਂ ਹਨ (ਪਰ) ਹਿਰਦਾ ਭਗਤੀ ਤੋਂ ਬਿਨਾਂ (ਸੁੰਞਾ ਰਹਿਣ ਕਰਕੇ) ਵਿਅਰਥ ਹੀ (ਆਤਮਿਕ ਮੌਤੇ) ਮਰਦਾ ਹੈ। (ਜੋ ਜੀਵ) ਚੰਗੇ ਮੰਦੇ ਦੀ ਖ਼ਬਰ ਨਹੀਂ ਜਾਣਦਾ ਭਾਵ ਸੋਝੀ ਨਹੀਂ ਰਖਦਾ, (ਜਦੋਂ ਜਮ) ਸਿਰ ਉਤੇ (ਸੱਟਾਂ) ਮਾਰਦਾ ਹੈ (ਤਦੋਂ ਉਸ ਦੇ ਅੱਗੇ) ਕੋਈ ਚਾਰਾ ਨਹੀਂ ਚਲਦਾ (ਭਾਵ ਕੋਈ ਪੇਸ਼ ਨਹੀਂ ਜਾਂਦੀ)।੧੩।

(ਜਿਹੜਾ ਮਨੁੱਖ) ਗ੍ਰਹਿਣ ਤੇ ਤਿਆਗ (ਭਾਵ ਭੋਗ ਤੇ ਉਪਰਾਮਤਾ) ਨੂੰ ਪਛਾਣਦਾ ਹੈ (ਉਹ) ਗੁਰੂ ਦੀ ਸੰਗਤ ਵਿਚ ਰਹਿ ਕੇ ਗੁਰੂ ਦੇ ਸ਼ਬਦ ਵਿਚ (ਜੁੜ ਕੇ) ਆਪਣੇ ਨਿਜ-ਘਰ (ਅਸਲੇ) ਨੂੰ ਜਾਣਦਾ ਹੈ। (ਉਹ ਗੁਰਮੁਖ) ਕਿਸੇ ਨੂੰ ਮੰਦਾ ਸਮਝ ਕੇ (ਸੰਸਾਰ ਵਿਚ) ਨਹੀਂ ਵਿਚਰਦਾ, ਸੱਚ ਦੁਆਰਾ (ਪ੍ਰਭੂ ਦੀ ਹਜ਼ੂਰੀ ਵਿਚ) ਚੰਗਾ ਸਚਿਆਰ ਹੀ ਸਾਬਤ ਹੁੰਦਾ ਹੈ।੧੪।

(ਸੱਚ ਤੋਂ ਬਿਨਾ (ਪ੍ਰਭੂ ਦੇ) ਦਰ ਉਤੇ ਕੋਈ ਸਫਲ ਨਹੀਂ ਹੁੰਦਾ (ਭਾਵ ਪਰਵਾਨ ਨਹੀਂ ਹੁੰਦਾ)। ਸੱਚੇ ਸ਼ਬਦ ਵਿਚ ਜੁੜਨ ਨਾਲ ਸਿਰੋਪਾ ਮਿਲਦਾ ਹੈ (ਭਾਵ ਇਜ਼ਤ ਮਿਲਦੀ ਹੈ)। ਜਿਸ ਉਤੇ ਪ੍ਰਭੂ ਆਪ ਬਖਸ਼ਿਸ਼ ਕਰਦਾ ਹੈ ਉਹ (ਜੀਵ) ਉਸ ਨੂੰ ਪਿਆਰਾ ਲਗਣ ਲਗ ਜਾਂਦਾ ਹੈ (ਅਤੇ ਉਹ ਆਪਣੇ) ਅੰਦਰੋਂ ਹਉਮੈ ਅਹੰਕਾਰ ਦੂਰ ਕਰ ਦਿੰਦਾ ਹੈ।੧੫।

ਗੁਰੂ ਦੀ ਕਿਰਪਾ ਤੇ ਜੋ (ਜੀਵ ਮਾਲਕ ਦੇ) ਹੁਕਮ ਨੂੰ ਪਛਾਣਦਾ ਹੈ (ਉਹ) ਜੁਗਾਂ ਜੁਗੰਤਰਾਂ ਤੋਂ ਚਲ ਰਹੀ (ਹੁਕਮ ਵਾਲੀ) ਮਰਯਾਦਾ ਨੂੰ ਜਾਣ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਕਿ ਹੇ ਭਾਈ! ਨਾਮ ਜਪੋ, (ਨਾਮ ਹੀ ਸੰਸਾਰ ਤੋਂ ਤਾਰਨ ਲਈ) ਬੇੜੀ ਹੈ, ਸੱਚਾ ਪ੍ਰਭੂ ਹੀ (ਸੰਸਾਰ ਸਮੁੰਦਰ ਤੋਂ) ਤਾਰਣ ਵਾਲਾ ਹੈ ਤੇ ਤੁਹਾਨੂੰ (ਉਹ) ਤਾਰ ਲਵੇਗਾ।੧੬।੧।੭।

## ਸਾਰੰਸ਼ ਅਤੇ ਸਿਧਾਂਤ

ਇਸ ਸੋਲਹੇ ਵਿਚ ਜਦੋਂ ਹਰੀ ਨਿਰਗੁਣ ਸਰੂਪ ਵਿਚ ਸੀ, ਉਸ ਦਾ ਵਰਨਨ ਤੇ ਫਿਰ ਜਦੋਂ ਸਰਗੁਣ ਸਰੂਪ ਧਾਰ ਕੇ ਸੰਸਾਰ ਪੈਦਾ ਕੀਤਾ, ਜੀਵ ਦੀ ਬਣਾਵਟ 'ਬਿੰਦੁ ਰਕਤੁ ਮਿਲਿ ਪਿੰਡੁ ਸਰੀਆ' ਅਤੇ ਹੋਰ ਉਸ ਦੇ ਚੋਜਾਂ ਦਾ ਜ਼ਿਕਰ ਕੀਤਾ ਹੈ। ਮਾਤਾ ਦੇ ਪੇਟ ਵਿਚ ਜੀਵ ਉਰਧ-ਧਿਆਨੀ ਰਹਿੰਦਾ ਹੈ, ਉਥੇ ਸਾਸ ਸਾਸ ਸੁਆਮੀ ਦਾ ਨਾਮ ਭੀ ਸੰਭਾਲਦਾ ਹੈ ਪਰ ਜਦੋਂ ਸੰਸਾਰ ਵਿਚ ਆਂਦਾ ਹੈ ਤਾਂ ਮਾਇਆ ਵਿਚ ਫਸ ਕੇ ਆਪਣਾ ਜੀਵਨ ਆਦਰਸ਼ ਭੁੱਲ ਜਾਂਦਾ ਹੈ:-

**ਵਿਚਹੁ ਗਰਭੈ ਨਿਕਲਿ ਆਇਆ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ॥**

ਦੁਨਿਆਵੀ ਰੰਗਾਂ ਤਮਾਸ਼ਿਆਂ ਵਿਚ ਮਨੁੱਖ ਦੁਰਮਤਿ ਨਾਲ ਜੁੜਦਾ ਹੈ, ਗੁਰਮਤਿ ਨਾਲੋਂ ਟੁੱਟਦਾ ਹੈ। ਗੁਰੂ ਮਿਹਰਵਾਨ ਹੋ ਜਾਵੇ, ਮਨੁੱਖ ਦੇ ਅਗਿਆਨਤਾ ਵਾਲੇ ਕਪਾਟ ਖੋਲ੍ਹ ਦੇਵੇ ਤਾਂ ਮਨੁੱਖ ਉਸ ਪ੍ਰਭੂ ਦਾ ਹੁਕਮ ਪਛਾਣ ਕੇ ਸਚ ਵਿਚ ਲਗ ਸਕਦਾ ਹੈ। ਇਸ ਸ਼ਬਦ ਦੇ ਭਾਣੇ ਵਿਚ ਰਹਿਣ ਦੀ ਸੇਧ ਵੀ ਦਿੱਤੀ ਗਈ ਹੈ:-

**ਬਾਲਕੁ ਮਰੈ ਬਾਲਕ ਕੀ ਲੀਲਾ॥ ਕਹਿ ਕਹਿ ਰੋਵਹਿ ਬਾਲੁ ਰੰਗੀਲਾ॥**
**ਜਿਸ ਕਾ ਸਾ, ਸੋ ਤਿਨ ਹੀ ਲੀਆ ॥ ਭੂਲਾ ਰੋਵਣਹਾਰਾ ਹੇ ॥**

ਬਾਲ, ਜੁਆਨੀ, ਬਿਰਧ, ਕਿਸੇ ਅਵਸਥਾ ਵਿਚੋਂ ਹੀ ਕਾਲ ਵਿਆਪ ਸਕਦਾ ਹੈ। ਇਸ ਲਈ ਲੋੜ ਹੈ ਪ੍ਰਭੂ ਦੀ ਭਗਤੀ ਕਰਨ ਦੀ। ਅੰਤ ਵਿਚ ਗੁਰੂ ਬਾਬਾ ਜੀ ਨੇ ਅਸਾਂ ਅਸਮਾਦਕ ਜੀਵਾਂ ਨੂੰ ਇਹ ਆਦੇਸ਼ ਦਿੱਤਾ ਹੈ:-

**ਨਾਨਕ ਨਾਮੁ ਜਪਹੁ ਤਰੁ ਤਾਰੀ, ਸਚੁ ਤਾਰੇ ਤਾਰਣਹਾਰਾ ਹੇ ॥**

**ਮਾਰੂ ਮਹਲਾ ੧ ॥ ਹਰਿ ਸਾ ਮੀਤੁ ਨਾਹੀ ਮੈ ਕੋਈ ॥ ਜਿਨਿ ਤਨੁ ਮਨੁ ਦੀਆ ਸੁਰਤਿ ਸਮੋਈ ॥ ਸਰਬ ਜੀਆ ਪ੍ਰਤਿਪਾਲਿ ਸਮਾਲੇ, ਸੋ ਅੰਤਰਿ ਦਾਨਾ ਬੀਨਾ ਹੇ ॥੧॥ ਗੁਰੁ ਸਰਵਰੁ ਹਮ ਹੰਸ ਪਿਆਰੇ ॥ ਸਾਗਰ ਮਹਿ ਰਤਨ ਲਾਲ ਬਹੁ ਸਾਰੇ ॥ ਮੋਤੀ ਮਾਣਕ ਹੀਰਾ ਹਰਿ ਜਸੁ, ਗਾਵਤ ਮਨੁ ਤਨੁ ਭੀਨਾ ਹੇ ॥੨॥ ਹਰਿ ਅਗਮ ਅਗਾਹੁ ਅਗਾਧਿ ਨਿਰਾਲਾ ॥ ਹਰਿ ਅੰਤੁ ਨ ਪਾਈਐ ਗੁਰ ਗੋਪਾਲਾ ॥ ਸਤਿਗੁਰ ਮਤਿ ਤਾਰੇ ਤਾਰਣਹਾਰਾ, ਮੇਲਿ ਲਏ ਰੰਗਿ ਲੀਨਾ ਹੇ ॥੩॥ ਸਤਿਗੁਰ ਬਾਝਹੁ ਮੁਕਤਿ ਕਿਨੇਹੀ ॥ ਓਹੁ ਆਦਿ ਜੁਗਾਦੀ ਰਾਮ ਸਨੇਹੀ ॥ ਦਰਗਹ ਮੁਕਤਿ ਕਰੇ ਕਰਿ ਕਿਰਪਾ, ਬਖਸੇ ਅਵਗੁਣ ਕੀਨਾ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਮੈਂ, ਜੀਆਂ, ਮਹਿਂ,

**ਪਦ ਅਰਥ:** ਹਰਿ ਸਾ=ਹਰੀ ਵਰਗਾ। ਸੁਰਤਿ ਸਮੋਈ=ਸੋਝੀ ਅੰਦਰ ਟਿਕਾ ਦਿੱਤੀ ਹੈ। ਪ੍ਰਤਿਪਾਲਿ=ਪਾਲਨਾ ਕਰਕੇ। ਸਮਾਲੇ=ਸੰਭਾਲ ਕਰ ਰਿਹਾ ਹੈ। ਦਾਨਾ=ਦਿਲ ਦੀਆਂ ਜਾਣਨ ਵਾਲਾ। ਬੀਨਾ=ਵੇਖਣ ਵਾਲਾ।੧। ਹੰਸ ਪਿਆਰੇ=ਪਿਆਰੇ (ਪ੍ਰਭੂ) ਦੇ (ਜੀਵ) ਹੰਸ। ਸਾਗਰ ਮਹਿ=(ਗੁਰੂ) ਸਮੁੰਦਰ ਵਿਚ। ਬਹੁ=ਬਹੁਤ।੨। ਅਗਮ=ਅਪਹੁੰਚ। ਅਗਾਹੁ=ਅਥਾਹ। ਅਗਾਧਿ=ਬੇਅੰਤ। ਨਿਰਾਲਾ=ਸੁਤੰਤਰ। ਰੰਗਿ=ਪ੍ਰੇਮ ਵਿਚ।੩। ਕਿਨੇਹੀ=ਕੈਸੀ? ਕਿਹੋ ਜਿਹੀ?। ਸਨੇਹੀ=ਪਿਆਰ ਕਰਨ ਵਾਲਾ। ਕਰਿ=ਕਰਕੇ।੪।

**ਅਰਥ:** (ਹੇ ਭਾਈ!) ਮੈਨੂੰ ਪਰਮਾਤਮਾ ਵਰਗਾ ਕੋਈ ਮਿੱਤਰ ਨਹੀਂ (ਦਿਸਦਾ) ਜਿਸ (ਪਰਮਾਤਮਾ) ਨੇ ਮੈਨੂੰ ਤਨ ਮਨ ਦਿੱਤਾ (ਅਤੇ ਮੇਰੇ ਅੰਦਰ) ਸੁਰਤਿ (ਸੋਝੀ ਦੇਣ ਵਾਲੀ ਸ਼ਕਤੀ) ਪਾਈ ਹੈ। (ਉਹ) ਸਾਰੇ ਜੀਆਂ ਦੀ ਪਾਲਣਾ ਕਰਕੇ ਸਭ ਨੂੰ ਸੰਭਾਲ ਰਿਹਾ ਹੈ, ਉਹ ਸਭ ਦੇ ਅੰਦਰ (ਵਸਦਾ ਹੈ ਉਹ) ਸਿਆਣਾ (ਸਭ ਨੂੰ) ਵੇਖਣ ਵਾਲਾ ਹੈ।੧।

(ਅਜਿਹੇ ਪਰਮਾਤਮਾ ਨੂੰ ਪ੍ਰਾਪਤ ਕਰਨ ਲਈ) ਗੁਰੂ ਸਰੋਵਰ ਹੈ, ਅਸੀਂ ਜੀਵ ਉਸ (ਸਰੋਵਰ) ਦੇ ਪਿਆਰੇ (ਪ੍ਰਭੂ ਨੂੰ ਪਿਆਰ ਕਰਨ ਵਾਲੇ) ਹੰਸ ਹਾਂ। ਗੁਰੂ ਸਮੁੰਦਰ ਵਿਚ ਕੀਮਤੀ ਗੁਣਾਂ ਰੂਪੀ ਰਤਨ ਹਨ। ਮੋਤੀ, ਮਾਣਕ ਅਤੇ ਹੀਰੇ (ਹਰੀ ਜਸ ਕਰਦਿਆਂ ਲਭਦੇ ਹਨ), ਹਰੀ ਦਾ ਜਸ ਗਾਂਦਿਆਂ ਮਨ ਤਨ ਪ੍ਰਸੰਨ ਹੋ ਜਾਂਦਾ ਹੈ।੨।

(ਉਹ) ਹਰੀ ਅਪਹੁੰਚ ਹੈ, ਅਥਾਹ, ਬੇਅੰਤ ਤੇ ਨਿਰਲੇਪ ਹੈ। ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ ਉਹ ਗੁਰੂ ਹੈ, ਸ੍ਰਿਸ਼ਟੀ ਦਾ ਮਾਲਕ ਹੈ। ਉਹ ਤਾਰਣਹਾਰ ਪ੍ਰਭੂ ਸਤਿਗੁਰੂ ਦੀ ਮਤ ਦੁਆਰਾ (ਜੀਵ ਨੂੰ) ਪ੍ਰੇਮ ਵਿਚ ਲੀਨ ਕਰਕੇ ਆਪਣੇ ਨਾਲ ਮਿਲਾ ਲੈਂਦਾ ਹੈ (ਅਤੇ ਸੰਸਾਰ ਸਾਗਰ ਤੋਂ) ਤਾਰ ਦਿੰਦਾ ਹੈ।੩।

(ਹੇ ਭਾਈ!) ਸਤਿਗੁਰੂ ਤੋਂ ਬਿਨਾਂ ਮੁਕਤੀ ਕਿਹੋ ਜਿਹੀ ਹੋਈ? (ਭਾਵ ਮੁਕਤ ਨਹੀਂ ਹੋ ਸਕੀਦਾ)। ਉਹ (ਸਤਿਗੁਰੂ) ਆਦਿ ਜੁਗਾਦਿ ਤੋਂ ਪਰਮੇਸ਼ਰ ਦਾ ਪਿਆਰਾ ਹੈ। (ਉਹ ਪ੍ਰਭੂ ਆਪਣੀ) ਕਿਰਪਾ ਕਰਕੇ ਗੁਰੂ ਦੁਆਰਾ ਮੁਕਤੀ ਦਿੰਦਾ ਹੈ, (ਮਨੁੱਖ ਦੇ) ਕੀਤੇ ਹੋਏ ਔਗੁਣ ਬਖਸ਼ਦਾ ਹੈ (ਅਤੇ) ਆਪਣੀ ਦਰਗਾਹ (ਵਿਚ ਰਖਦਾ ਹੈ)।੪।

**ਸਤਿਗੁਰੁ ਦਾਤਾ ਮੁਕਤਿ ਕਰਾਏ ॥ ਸਭਿ ਰੋਗ ਗਵਾਏ ਅੰਮ੍ਰਿਤੁ ਰਸੁ ਪਾਏ ॥ ਜਮੁ ਜਾਗਾਤਿ ਨਾਹੀ ਕਰੁ ਲਾਗੈ, ਜਿਸੁ ਅਗਨਿ ਬੁਝੀ ਠਰੁ ਸੀਨਾ ਹੇ ॥੫॥ ਕਾਇਆ ਹੰਸ ਪ੍ਰੀਤਿ ਬਹੁ ਧਾਰੀ ॥ ਓਹੁ ਜੋਗੀ ਪੁਰਖੁ ਓਹ ਸੁੰਦਰਿ ਨਾਰੀ ॥ ਅਹਿਨਿਸਿ ਭੋਗੈ ਚੋਜ ਬਿਨੋਦੀ, ਉਠ ਚਲਤੈ ਮਤਾ ਨ ਕੀਨਾ ਹੇ॥੬॥ ਸ੍ਰਿਸਟਿ ਉਪਾਇ ਰਹੇ ਪ੍ਰਭ ਛਾਜੈ ॥ ਪਉਣ ਪਾਣੀ ਬੈਸੰਤਰੁ ਗਾਜੈ॥ ਮਨੂਆ ਡੋਲੈ ਦੂਤ ਸੰਗਤਿ ਮਿਲਿ, ਸੋ ਪਾਏ ਜੋ ਕਿਛੁ ਕੀਨਾ ਹੇ॥੭॥ ਨਾਮੁ ਵਿਸਾਰਿ ਦੋਖ ਦੁਖ ਸਹੀਐ॥ ਹੁਕਮੁ ਭਇਆ ਚਲਣਾ ਕਿਉ ਰਹੀਐ॥ ਨਰਕ ਕੂਪ ਮਹਿ ਗੋਤੇ ਖਾਵੈ, ਜਿਉ ਜਲ ਤੇ ਬਾਹਰਿ ਮੀਨਾ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਜਿਉਂ.

**ਪਦ ਅਰਥ:** ਜਾਗਾਤਿ=ਮਸੂਲ, ਚੁੰਗੀ ਲੈਣ ਵਾਲਾ। ਕਰੁ=ਮਸੂਲ, ਚੁੰਗੀ। ਠਰੁ=ਠੰਢਾ, ਸ਼ੀਤਲ।੫। ਕਾਇਆ=ਸਰੀਰ। ਹੰਸ=ਜੀਵਾਤਮਾ। ਓਹੁ ਜੋਗੀ=ਉਹ (ਜੀਵਾਤਮਾ) ਜੋਗੀ ਵਾਂਗ ਫੇਰੀ ਲਾਉਣ ਵਾਲਾ। ਸੁੰਦਰਿ ਨਾਰੀ=(ਕਾਇਆ) ਸੁੰਦਰ ਇਸਤਰੀ। ਅਹਿਨਿਸਿ=ਦਿਨ ਰਾਤ, ਸਦਾ ਹੀ। ਚੋਜ=ਕੌਤਕ। ਬਿਨੋਦੀ=ਰੰਗਰਲੀਆਂ ਮਾਣਨ ਵਾਲਾ। ਚਲਤੈ=ਚਲਣ ਵੇਲੇ। ਮਤਾ=ਸਲਾਹ।੬। ਛਾਜੈ=ਛਾਇਆ ਹੋਇਆ, ਰਖਿਆ ਕਰ ਰਿਹਾ ਹੈ। ਬੈਸੰਤਰੁ=ਅੱਗ। ਗਾਜੈ=ਗੱਜਦਾ ਹੈ। ਡੋਲੈ=ਡੋਲਦਾ, ਭਟਕਦਾ ਹੈ।੭। ਵਿਸਾਰਿ=ਵਿਸਾਰ ਕੇ। ਦੋਖ=ਵਿਕਾਰ। ਕੂਪ ਮਹਿ=ਖੂਹ ਵਿਚ। ਗੋਤੇ ਖਾਵੈ=ਗੋਤੇ ਖਾਂਦਾ ਹੈ ਭਾਵ ਪਾਣੀ ਵਿਚ ਉਪਰ ਤੋਂ ਹੇਠਾਂ ਹੁੰਦਾ ਹੈ। ਮੀਨਾ=ਮੱਛੀ।੮।

**ਅਰਥ:** ਸਤਿਗੁਰੂ (ਨਾਮ ਦਾ) ਦਾਤਾ ਹੈ (ਅਤੇ ਨਾਮ ਦੁਆਰਾ ਜੀਆਂ ਨੂੰ) ਮੁਕਤਿ ਕਰਨ ਵਾਲਾ ਹੈ। ਉਹ ਨਾਮ ਰੂਪੀ ਅੰਮ੍ਰਿਤ ਰਸ ਸਾਡੇ ਅੰਦਰ ਪਾ ਕੇ (ਸਾਡੇ) ਸਾਰੇ ਰੋਗ ਦੂਰ ਕਰ ਦੇਂਦਾ ਹੈ। ਜਿਸ (ਮਨੁੱਖ ਦੀ ਨਾਮ ਅੰਮ੍ਰਿਤ ਨਾਲ ਤ੍ਰਿਸ਼ਨਾ ਰੂਪੀ) ਅੱਗ ਬੁੱਝ ਗਈ ਹੈ (ਉਸ ਦੀ ਛਾਤੀ ਠੰਢੀ ਹੋ ਗਈ ਹੈ, ਜਮ-ਮਸੂਲੀਆ ਉਸ ਪਾਸੋਂ ਕਰ (ਮਸੂਲ) ਨਹੀਂ ਮੰਗਦਾ।੫।

(ਹੇ ਭਾਈ!) ਸਰੀਰ ਨੇ (ਜੀਵ ਰੂਪੀ) ਹੰਸ ਦੀ ਪ੍ਰੀਤਿ ਰਖੀ ਹੋਈ ਹੈ। (ਪਰ) ਉਹ ਜੀਵਾਤਮਾ ਜੋਗੀ ਪੁਰਖ ਵਾਂਗ ਫੇਰੀ ਪਾ ਕੇ ਚਲੇ ਜਾਣ ਵਾਲਾ ਹੈ, (ਅਤੇ) ਦੇਹੀ ਸੁੰਦਰ ਇਸਤਰੀ ਵਾਂਗ ਹੈ। (ਜੀਵਾਤਮਾ) ਭੋਗ ਭੋਗਣ ਵਾਲਾ ਬਣ ਕੇ ਦਿਨ ਰਾਤ (ਕਾਇਆ ਨੂੰ) ਭੋਗਦਾ ਹੈ (ਪਰ) ਚਲਣ ਲਗਿਆਂ (ਭਾਵ ਮੌਤ ਵੇਲੇ) ਦੇਹੀ ਨਾਲ ਸਲਾਹ ਨਹੀਂ ਕਰਦਾ (ਇਸ ਨੂੰ ਐਵੇਂ ਇਥੇ ਪਇਆ ਹੀ ਛੱਡ ਜਾਂਦਾ ਹੈ)।੬।

(ਪ੍ਰਭੂ) ਸ੍ਰਿਸ਼ਟੀ ਪੈਦਾ ਕਰਕੇ ਉਸ ਵਿਚ ਛਾ ਰਿਹਾ ਹੈ। ਪਵਣ, ਪਾਣੀ, ਅੱਗ ਆਦਿਕ ਤੱਤਾਂ ਨਾਲ ਬਣਿਆ ਸਰੀਰ ਗਜਦਾ ਭਾਵ (ਬੋਲਦਾ) ਹੈ। (ਕਾਮਾਦਿਕ) ਦੂਤਾਂ ਦੀ ਸੰਗਤ ਵਿਚ ਮਿਲ ਕੇ ਮਨ ਡੋਲਦਾ ਰਹਿੰਦਾ ਹੈ (ਅਤੇ) ਜੋ ਕੁਛ (ਇਸ ਨੇ) ਕੀਤਾ ਹੁੰਦਾ ਹੈ, ਉਸ ਦਾ ਫਲ ਪਾ ਲੈਂਦਾ ਹੈ।੭।

ਨਾਮ ਨੂੰ ਵਿਸਾਰ ਕੇ ਵਿਕਾਰ ਤੇ ਦੁੱਖਾਂ ਨੂੰ ਸਹਾਰਨਾ ਪੈਂਦਾ ਹੈ। (ਜਦੋਂ ਪ੍ਰਭੂ ਦਾ) ਹੁਕਮ ਹੋ ਜਾਂਦਾ ਹੈ ਤਾਂ (ਸੰਸਾਰ ਤੋਂ) ਚਲਣਾ ਪੈਂਦਾ ਹੈ, (ਫਿਰ ਕੋਈ) ਕਿਵੇਂ ਰਹਿ ਸਕਦਾ ਹੈ? (ਭਾਵ ਨਹੀਂ ਰਹਿ ਸਕਦਾ)। (ਜੀਵ) ਨਰਕਾਂ ਦੇ ਖੂਹ ਵਿਚ (ਇਸ ਤਰ੍ਹਾਂ) ਗੋਤੇ ਖਾਂਦਾ ਹੈ (ਭਾਵ ਦੁਖੀ ਹੁੰਦਾ ਹੈ) ਜਿਵੇਂ ਪਾਣੀ ਤੋਂ ਬਾਹਰ ਮੱਛੀ (ਦੁਖੀ ਹੁੰਦੀ ਹੈ)।੮।

**ਚਉਰਾਸੀਹ ਨਰਕ ਸਾਕਤੁ ਭੋਗਾਈਐ ॥ ਜੈਸਾ ਕੀਚੈ ਤੈਸੋ ਪਾਈਐ ॥ ਸਤਿਗੁਰ ਬਾਝਹੁ ਮੁਕਤਿ ਨ ਹੋਈ, ਕਿਰਤਿ ਬਾਧਾ ਗ੍ਰਸਿ ਦੀਨਾ ਹੇ ॥੯॥ ਖੰਡੇ ਧਾਰ ਗਲੀ ਅਤਿ ਭੀੜੀ॥ ਲੇਖਾ ਲੀਜੈ ਤਿਲ ਜਿਉ ਪੀੜੀ॥ ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ, ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ॥੧੦॥ ਮੀਤ ਸਖੇ ਕੇਤੇ ਜਗ ਮਾਹੀ ॥ ਬਿਨੁ ਗੁਰ ਪਰਮੇਸਰ ਕੋਈ ਨਾਹੀ॥ ਗੁਰ ਕੀ ਸੇਵਾ ਮੁਕਤਿ ਪਰਾਇਣਿ, ਅਨਦਿਨੁ ਕੀਰਤਨੁ ਕੀਨਾ ਹੇ॥੧੧॥ ਕੂੜੁ ਛੋਡਿ ਸਾਚੇ ਕਉ ਧਾਵਹੁ॥ ਜੋ ਇਛਹੁ ਸੋਈ ਫਲੁ ਪਾਵਹੁ ॥ ਸਾਚ ਵਖਰ ਕੇ ਵਾਪਾਰੀ ਵਿਰਲੇ,ਲੈ ਲਾਹਾ ਸਉਦਾ ਕੀਨਾ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਾਝਹੁੰ, ਮਾਹੀਂ.

**ਪਦ ਅਰਥ:** ਸਾਕਤੁ=ਮਾਇਆ ਦਾ ਉਪਾਸ਼ਕ, ਪਰਮੇਸ਼ਰ ਤੋਂ ਬੇਮੁਖ। ਚਉਰਾਸੀਹ=ਚੌਰਾਸੀ (ਲੱਖ) ਜੀਵ। ਨਰਕ=ਜੂਨਾਂ ਰੂਪ ਨਰਕ। ਭੋਗਾਈਐ=ਭੋਗਾਈ ਜਾਂਦੀ ਹੈ। ਬਾਝਹੁ=ਬਿਨਾਂ। ਕਿਰਤਿ ਬਾਧਾ=ਆਪਣੇ ਕੀਤੇ ਕਰਮਾਂ ਦਾ ਬੱਧਾ ਹੋਇਆ।੯। ਗ੍ਰਸਿ ਦੀਨਾ=ਫੜਿਆ ਜਾਂਦਾ ਹੈ। ਖੰਡੇ ਧਾਰ=ਖੰਡੇ ਵਾਂਗੂ ਤੇਜ਼ ਧਾਰ ਵਾਲੀ। ਗਲੀ ਅਤਿ ਭੀੜੀ=ਬਹੁਤ ਹੀ ਤੰਗ ਗਲੀ ਹੈ। ਤਿਲ ਜਿਉ ਪੀੜੀ=ਜਿਵੇਂ ਤਿਲ ਘਾਣੀ ਵਿਚ ਪੀੜੇ ਜਾਂਦੇ ਹਨ। ਕਲਤ੍ਰ=ਇਸਤਰੀ। ਸੁਤ=ਪੁੱਤਰ। ਬੇਲੀ=ਸਾਥੀ, ਸੰਗੀ।੧੦। ਕੇਤੇ=ਕਿਤਨੇ ਹੀ। ਪਰਾਇਣਿ=ਆਸਰੇ ਪਰਣੇ। ਅਨਦਿਨੁ=ਹਰ ਰੋਜ਼।੧੧। ਧਾਵਹੁ=ਦੌੜੋ, ਭੱਜੋ। ਵਖਰ ਕੇ=ਸੌਦੇ ਦੇ।੧੨।

**ਅਰਥ:** (ਹੇ ਭਾਈ!) ਚੌਰਾਸੀ ਲਖ (ਜੂਨੀ ਰੂਪ) ਨਰਕ ਮਾਇਆ ਧਾਰੀ (ਜੀਵਾਂ) ਨੂੰ ਭੋਗਾਏ ਜਾਂਦੇ ਹਨ। ਜਿਹੋ ਜਿਹਾ (ਕੋਈ ਮਨੁੱਖ ਕਰਮ) ਕਰਦਾ ਹੈ (ਉਸ ਦਾ) ਉਹੋ ਜਿਹਾ (ਫਲ) ਪਾਉਂਦਾ ਹੈ। ਸਤਿਗੁਰੂ ਬਿਨਾ ਮੁਕਤੀ (ਪ੍ਰਾਪਤ) ਨਹੀਂ ਹੁੰਦੀ ਪਿਛਲੇ ਕਰਮਾਂ ਦੇ ਸੰਸਕਾਰਾਂ ਵਿਚ ਬੱਧਾ ਹੋਇਆ ਜੀਵ ਦੁਖੀ ਹੁੰਦਾ ਹੈ।੯।

(ਮੌਤ ਮਗਰੋਂ ਜਿਸ) ਗਲੀ ਚੋਂ (ਲੰਘਣਾ ਪੈਂਦਾ ਹੈ ਉਹ ਗਲੀ) ਬਹੁਤ ਭੀੜੀ (ਤੰਗ) ਹੁੰਦੀ ਹੈ, ਖੰਡੇ ਦੀ ਧਾਰ ਵਾਂਗੂੰ ਤਿੱਖੀ ਹੁੰਦੀ ਹੈ। ਉਥੇ ਕਰਮਾਂ ਦਾ ਲੇਖਾ ਇਸ ਤਰ੍ਹਾਂ ਲਿਆ ਜਾਂਦਾ ਹੈ ਜਿਵੇਂ ਤਿਲ ਘਾਣੀ ਵਿਚ ਪੀੜੇ ਜਾਂਦੇ ਹਨ। ਉਥੇ ਮਾਤਾ, ਪਿਤਾ, ਇਸਤਰੀ, ਪੁੱਤਰ ਕੋਈ ਵੀ ਮਿੱਤਰ ਨਹੀਂ ਬਣਦਾ, ਹਰੀ ਦੇ (ਨਾਮ) ਰਸ ਤੋਂ ਬਿਨਾਂ (ਕਿਸੇ ਨੂੰ ਵੀ) ਮੁਕਤੀ ਨਹੀਂ ਮਿਲਦੀ।੧੦।

(ਹੇ ਭਾਈ!) ਜਗਤ ਵਿਚ ਮਿੱਤਰ ਤੇ (ਪਿਆਰੇ) ਸਾਥੀ ਕਿਤਨੇ ਹੀ ਹਨ। ਪਰ ਗੁਰੂ ਪਰਮੇਸ਼ਰ ਤੋਂ ਬਿਨਾ (ਉਸ ਔਖੇ ਥਾਂ ਤੋਂ ਲੰਘਾਉਣ ਵਾਲਾ) ਕੋਈ ਨਹੀਂ ਹੈ। ਮੁਕਤੀ ਦਾ ਵਸੀਲਾ (ਕੇਵਲ) ਗੁਰੂ ਦੀ ਸੇਵਾ ਅਤੇ ਰਾਤ ਦਿਨ ਕੀਰਤਨ ਕਰਨਾ ਹੈ, (ਜਿਨ੍ਹਾਂ ਨੇ ਕੀਤਾ ਉਹ ਮੁਕਤ ਹੋ ਗਏ ਹਨ)।੧੧।

(ਹੇ ਭਾਈ!) ਝੂਠ ਨੂੰ ਛੱਡ ਕੇ ਸੱਚੇ (ਨਾਮ ਨੂੰ ਲੈਣ ਲਈ) ਦੌੜੋ ਭਾਵ ਉਦਮ ਕਰੋ। ਫਿਰ ਜੋ ਚਾਹੋਗੇ (ਪ੍ਰਭੂ ਪਾਸੋਂ) ਉਹੀ ਫਲ ਪਾ ਲਵੋਗੇ। ਸੱਚੇ ਸੌਦੇ ਦੇ ਵਪਾਰੀ ਵਿਰਲੇ ਹੀ ਹਨ ਜਿਨ੍ਹਾਂ ਨੇ (ਅਜਿਹਾ) ਲਾਹੇਵੰਦਾ ਸੌਦਾ ਕੀਤਾ ਹੈ।੧੨।

**ਹਰਿ ਹਰਿ ਨਾਮੁ ਵਖਰੁ ਲੈ ਚਲਹੁ ॥ ਦਰਸਨੁ ਪਾਵਹੁ ਸਹਜਿ ਮਹਲਹੁ ॥ ਗੁਰਮੁਖਿ ਖੋਜਿ ਲਹਹਿ ਜਨ ਪੂਰੇ, ਇਉ ਸਮਦਰਸੀ ਚੀਨਾ ਹੇ ॥੧੩॥ ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ ॥ ਗੁਰ ਕੈ ਸਬਦਿ ਮਨ ਕਉ ਸਮਝਾਵਹਿ ॥ ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ, ਇਉ ਆਤਮਰਾਮੈ ਲੀਨਾ ਹੇ ॥੧੪॥ ਨਾਰਦ ਸਾਰਦ ਸੇਵਕ ਤੇਰੇ ॥ ਤ੍ਰਿਭਵਣਿ ਸੇਵਕ ਵਡਹੁ ਵਡੇਰੇ ॥ ਸਭ ਤੇਰੀ ਕੁਦਰਤਿ ਤੂ ਸਿਰਿ ਸਿਰਿ ਦਾਤਾ, ਸਭੁ ਤੇਰੋ ਕਾਰਣੁ ਕੀਨਾ ਹੇ ॥੧੫॥ ਇਕਿ ਦਰਿ ਸੇਵਹਿ ਦਰਦੁ ਵਞਾਏ ॥ ਓਇ ਦਰਗਹ ਪੈਧੇ ਸਤਿਗੁਰੂ ਛਡਾਏ ॥ ਹਉਮੈ ਬੰਧਨ ਸਤਿਗੁਰਿ ਤੋੜੇ, ਚਿਤੁ ਚੰਚਲੁ ਚਲਣਿ ਨ ਦੀਨਾ ਹੇ ॥੧੬॥ ਸਤਿਗੁਰ ਮਿਲਹੁ ਚੀਨਹੁ ਬਿਧਿ ਸਾਈ ॥ ਜਿਤੁ ਪ੍ਰਭੁ ਪਾਵਹੁ ਗਣਤ ਨ ਕਾਈ ॥ ਹਉਮੈ ਮਾਰਿ ਕਰਹੁ ਗੁਰ ਸੇਵਾ, ਜਨ ਨਾਨਕ ਹਰਿ ਰੰਗਿ ਭੀਨਾ ਹੇ ॥੧੭॥੨॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਇਉਂ, ਪਾਵਹਿਂ, ਸਮਝਾਵਹਿਂ, ਵਡਹੁਂ, ਸੇਵਹਿਂ। **ਫੁਟਕਲ:** ਮਹੱਲਹ।

**ਪਦ ਅਰਥ:** ਸਹਜਿ=ਆਤਮਿਕ ਅਡੋਲਤਾ ਵਿਚ। ਮਹਲਹੁ=(ਹਰੀ ਦੇ ਦਰਬਾਰ) ਮਹਿਲ ਚੋਂ। ਗੁਰਮੁਖਿ=ਗੁਰੂ ਦੁਆਰਾ। ਲਹਿਹ=ਲਭ ਲੈਂਦੇ ਹਨ। ਇਉ=ਇਸ ਤਰ੍ਹਾਂ। ਸਮਦਰਸੀ=ਇਕੋ ਜਿਹਾ ਵੇਖਣ ਵਾਲਾ ਵਾਹਿਗੁਰੂ। ਚੀਨਾ=ਪਛਾਣਿਆ ਹੈ, ਸਾਂਝ ਪਾਈ ਹੈ।੧੩। ਪਾਵਹਿ=ਪਾਉਂਦੇ ਹਨ। ਸਮਝਾਵਹਿ=ਸਮਝਾਉਂਦੇ ਹਨ। ਸਤਿ ਸਤਿ ਕਰਿ=ਸੱਚ ਸੱਚ ਜਾਣ ਕੇ। ਮਾਨਹੁ=ਮੰਨੋ। ਆਤਮਰਾਮੈ=ਸਰਬ ਵਿਆਪਕ ਵਾਹਿਗੁਰੂ ਵਿਚ। ਲੀਨਾ ਹੇ=ਸਮਾਈਦਾ ਹੈ।੧੪। ਨਾਰਦ=ਨਾਰਦ (ਮੁਨੀ)। ਸਾਰਦ=ਸ਼ਾਰਦਾ (ਸਰਸਵਤੀ) ਦੇਵੀ। ਤ੍ਰਿਭਵਣਿ=ਤਿੰਨਾਂ ਭਵਣਾਂ ਵਿਚ। ਵਡਹੁ ਵਡੇਰੇ=ਵੱਡੇ ਤੋਂ ਵੱਡੇ। ਸਿਰਿ ਸਿਰਿ=(ਹਰੇਕ ਜੀਵ ਦੇ) ਸਿਰ ਉਤੇ। ਕਾਰਣੁ=ਜਗਤ ਰਚਨਾ।੧੫। ਇਕਿ=ਕਈ। ਦਰਿ=(ਪ੍ਰਭੂ ਦੇ) ਦਰ ਉਤੇ। ਸੇਵਹਿ=ਸੇਵਾ ਕਰਦੇ ਹਨ। ਦਰਦ ਵੰਞਾਏ=ਦੁਖ ਦਰਦ ਦੂਰ ਕਰਕੇ। ਓਇ=ਉਹ (ਸੇਵਕ)। ਪੈਧੇ=ਵਡਿਆਏ ਸਤਿਕਾਰ ਜਾਂਦੇ ਹਨ। ਚੰਚਲੁ=ਟਿੱਕ ਕੇ ਨਾ ਬੈਠਣ ਵਾਲਾ। ਚਲਣਿ ਨ ਦੀਨਾ=ਭਟਕਣ ਨਹੀਂ ਦਿੰਦਾ। ਚੀਨਹੁ=ਪਛਾਣੋ, ਵੇਖ ਲਵੋ। ਬਿਧਿ=ਤਰੀਕਾ, ਜੁਗਤੀ। ਸਾਈ=ਉਹ। ਜਿਤੁ=ਜਿਸ (ਤਰੀਕੇ) ਨਾਲ। ਗਣਤ=ਲੇਖਾ। ਕਾਈ=ਕੋਈ। ਹਰਿ ਰੰਗਿ=ਹਰੀ ਦੇ ਪ੍ਰੇਮ ਵਿਚ। ਭੀਨਾ=ਭਿੱਜ ਜਾਂਦਾ ਹੈ।੧੭।

**ਅਰਥ:** (ਹੇ ਭਾਈ!) ਪਰਮੇਸ਼ਰ ਦਾ ਨਾਮ ਰੂਪੀ ਸੌਦਾ ਲੈ ਕੇ (ਰਬੀ ਦਰਗਾਹ ਵਲ) ਚਲੋ। (ਫਿਰ) ਸਹਜੇ ਹੀ (ਰਬੀ) ਮਹਲ ਚੋਂ (ਪ੍ਰਭੂ ਦੇ) ਦਰਸ਼ਨ ਪਾ ਲਵੋਗੇ। ਪੂਰੇ ਜਨ ਗੁਰੂ ਰਾਹੀਂ (ਨਾਮ) ਖੋਜ ਕੇ ਲਭ ਲੈਂਦੇ ਹਨ, ਇਸ ਤਰ੍ਹਾਂ (ਉਨ੍ਹਾਂ ਨੇ) ਇਕੋ ਜਿਹਾ ਵੇਖਣ ਵਾਲਾ (ਪਰਮਾਤਮਾ) ਜਾਣਿਆ ਪਛਾਣਿਆ ਹੈ।੧੩।

(ਹੇ ਭਾਈ! ਉਹ) ਪ੍ਰਭੂ ਬੇਅੰਤ ਹੈ, (ਉਸ ਨੂੰ) ਗੁਰੂ ਦੀ ਮਤਿ ਦੁਆਰਾ ਕੋਈ (ਵਿਰਲੇ ਹੀ) ਪ੍ਰਾਪਤ ਕਰਦੇ ਹਨ। (ਉਹ) ਗੁਰੂ ਦੇ ਸ਼ਬਦ ਦੁਆਰਾ (ਆਪਣੇ) ਮਨ ਨੂੰ ਸਮਝਾਉਂਦੇ ਹਨ। (ਹੇ ਭਾਈ!) ਸਤਿਗੁਰੂ ਦੀ ਬਾਣੀ ਨੂੰ ਸਤਿ ਸਤਿ ਕਰਕੇ (ਨਿਸ਼ਚੇ ਨਾਲ) ਮੰਨੋ, ਇਸ ਤਰ੍ਹਾਂ ਪਰਮਾਤਮਾ ਵਿਚ ਲੀਨ ਹੋਈਦਾ ਹੈ ਭਾਵ ਸਮਾਈਦਾ ਹੈ।੧੪।

(ਹੇ ਪ੍ਰਭੂ!) ਨਾਰਦ (ਮੁਨੀ), ਸ਼ਾਰਦਾ (ਦੇਵੀ ਆਦਿ) ਸਾਰੇ ਤੇਰੇ ਸੇਵਕ ਹਨ। ਤਿੰਨਾਂ ਭਵਣਾਂ ਵਿਚੋਂ (ਜੋ) ਵਡਿਆਂ ਤੋਂ ਵੱਡੇ ਹਨ (ਉਹ ਸਾਰੇ) ਤੇਰੇ ਸੇਵਕ ਹਨ। ਸਾਰੀ ਰਚਨਾ ਤੇਰੀ ਹੈ, ਤੂੰ ਹਰੇਕ ਜੀਵ ਨੂੰ ਰਿਜ਼ਕ ਦੇਣ ਵਾਲਾ ਹੈਂ, (ਇਹ) ਸਾਰਾ ਜਗਤ ਤੇਰਾ ਹੀ ਕੀਤਾ ਹੋਇਆ ਹੈ।੧੫।

(ਹੇ ਪ੍ਰਭੂ!) ਕਈ (ਭਾਵ ਅਣਗਿਣਤ ਜੀਵ ਤੇਰੇ) ਦਰ ਤੇ ਤੇਰੀ ਸੇਵਾ ਕਰਦੇ ਹਨ (ਅਤੇ) ਆਪਣਾ ਦੁਖ ਦਰਦ ਦੂਰ ਕਰ ਲੈਂਦੇ ਹਨ। ਸਤਿਗੁਰੂ ਨੇ (ਜੋ ਜੀਵ ਪਾਪਾਂ ਤੋਂ) ਛਡਾ ਲਏ ਹਨ ਉਹ (ਰਬੀ) ਦਰਗਾਹ ਵਿਚ ਇਜ਼ਤ ਪਾਉਂਦੇ ਹਨ। (ਉਨ੍ਹਾਂ ਦੇ) ਹਉਮੈਂ ਦੇ ਬੰਧਨ ਸਤਿਗੁਰੂ ਨੇ ਤੋੜ ਦਿੱਤੇ ਹਨ (ਉਨ੍ਹਾਂ ਨੇ) ਚੰਚਲ ਮਨ ਨੂੰ ਅਡੋਲ ਕਰ ਦਿੱਤਾ ਹੈ।੧੬।

(ਹੇ ਭਾਈ!) ਸਤਿਗੁਰੂ ਨੂੰ ਮਿਲੋ (ਅਤੇ ਉਸ ਦੀ ਦਸੀ ਹੋਈ) ਉਹ ਵਿਧੀ (ਭਾਵ ਜੀਵਨ-ਜੁਗਤੀ) ਪਛਾਣੋ। ਜਿਸ (ਵਿਧੀ ਨਾਲ ਤੁਸੀਂ) ਪ੍ਰਭੂ ਨੂੰ ਪਾ ਲਵੋ (ਤੇ ਤੁਹਾਡੇ ਕਰਮਾਂ ਦਾ) ਕੋਈ ਲੇਖਾ ਨਹੀਂ ਹੋਵੇਗਾ। (ਹੇ ਭਾਈ!) ਹਉਮੈਂ ਦੂਰ ਕਰਕੇ ਗੁਰੂ ਦੀ ਸੇਵਾ ਕਰੋ। ਦਾਸ ਨਾਨਕ ਆਖਦਾ ਹੈ ਕਿ ਇਸ ਤਰ੍ਹਾਂ ਮਨ) ਪ੍ਰਭੂ ਦੇ ਪ੍ਰੇਮ ਵਿਚ ਭਿੱਜ ਜਾਂਦਾ ਹੈ।੧੭।੨।੮।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਹਰੀ ਵਰਗਾ ਕੋਈ ਮਿੱਤਰ ਨਹੀਂ ਹੈ। ਗੁਰੂ ਦੀ ਸੰਗਤ ਵਿਚ ਹਰੀ ਦੀ ਸਿਫਤਿ ਸਾਲਾਹ ਕਰਕੇ ਹੀ ਉਸ ਅਗਮ ਅਗਾਧ ਪ੍ਰਭੂ ਵਿਚ ਲੀਨ ਹੋ ਸਕੀਦਾ ਹੈ। ਗੁਰੂ ਪਾਤਿਸ਼ਾਹ ਵਿਚ ਅਥਾਹ ਸ਼ਕਤੀ ਹੈ ਕਿ ਉਹ ਸਾਨੂੰ ਪ੍ਰੇਮ ਵਿਚ ਲੀਨ ਕਰਾ ਕੇ, ਸਾਡੇ ਔਗੁਣ ਬਖਸ਼ਵਾ ਕੇ ਪ੍ਰਭੂ ਨਾਲ ਮਿਲਾ ਸਕਦੇ ਹਨ। ਗੁਰੂ ਪਿਤਾ ਹੀ ਜੀਵ ਰੂਪ ਜਗਿਆਸੂ ਦਾ ਸੰਬੰਧ 'ਹਰਿ ਅੰਮ੍ਰਿਤ ਸਿਰਜਣਹਾਰ' ਨਾਲ ਜੋੜਦੇ ਹਨ। ਸਰੀਰ ਤੇ ਆਤਮਾ ਦਾ ਮੇਲ ਸਦਾ ਰਹਿਣ ਵਾਲਾ ਨਹੀਂ ਹੈ ਕਿਉਂਕਿ ਸਾਰੇ ਸਰੀਰ ਪੰਜਾਂ ਤੱਤਾਂ ਤੋਂ ਬਣੇ ਹਨ ਜੋ ਨਾਸ਼ਵੰਤ ਹਨ। ਸਰੀਰਾਂ ਵਿਚ ਵਾਹਿਗੁਰੂ ਜੀ ਦੀ ਜੋਤਿ ਹੋਣ ਕਾਰਨ ਸਰੀਰ ਬਲਵਾਨ ਹਨ।

ਜਿਹੜਾ ਸਾਕਤ ਪੁਰਸ਼ ਆਪ ਹੀ ਮਾੜੀ ਸੰਗਤ ਕਰਕੇ ਮਾੜੇ ਕਰਮ ਕਮਾਉਂਦਾ ਹੈ, ਉਨ੍ਹਾਂ ਦਾ ਫਲ ਵੀ ਉਸ ਨੂੰ 'ਚੌਰਾਸੀ ਨਰਕ ਸਾਕਤੁ ਭੋਗਾਈਐ' ਭੋਗਣਾ ਪੈਂਦਾ ਹੈ। ਸਾਰੇ ਦੁਖ ਪਰਮੇਸ਼ਰ ਨੂੰ ਵਿਸਾਰਨ ਕਰਕੇ ਵਾਪਰਦੇ ਹਨ।

ਅੰਤ ਸਮੇਂ ਗੁਰੂ-ਪਰਮੇਸ਼ਰ ਤੋਂ ਬਿਨਾਂ ਕੋਈ ਨਹੀਂ ਬਹੁੜਦਾ। ਇਸ ਲਈ ਗੁਰੂ ਦੀ ਸੇਵਾ ਤੇ ਸਿਫਤਿ ਸਾਲਾਹ ਕਰਨੀ ਚਾਹੀਦੀ ਹੈ। ਕੂੜ ਨੂੰ ਛੱਡ ਕੇ ਸੱਚ ਵਲ ਧਾਈ ਕਰਨੀ ਜਗਿਆਸੂ ਦਾ ਪਰਮ ਧਰਮ ਹੈ। ਨਾਮ, ਗੁਰਬਾਣੀ ਤੋਂ ਮਿਲਦਾ ਹੈ ਇਸ ਲਈ ਆਦੇਸ਼ ਦਿੱਤਾ ਹੈ:-

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ, ਇਉ ਆਤਮ ਰਾਮੈ ਲੀਨਾ ਹੇ ॥**

ਸਤਿਗੁਰੂ ਦੀ ਸੇਵਾ ਕਰਨ ਵਾਲਿਆਂ ਨੂੰ ਰਬੀ ਦਰਗਾਹ ਵਿਚ ਵਡਿਆਈ ਮਿਲਦੀ ਹੈ। ਸਿਧਾਂਤ ਇਹ ਹੈ ਕਿ ਸਤਿਗੁਰੂ ਨੂੰ ਮਿਲੋ ਅਤੇ ਉਸ ਪਾਸੋਂ ਈਸ਼ਵਰੀ-ਮਿਲਾਪ ਦਾ ਤਰੀਕਾ ਸਮਝ ਲਵੋ ਜਿਸ ਨਾਲ ਕਰਮਾਂ ਦਾ ਲੇਖਾ ਮੁਕ ਜਾਵੇ। ਹਉਮੈ ਮਾਰ ਕੇ ਗੁਰੂ ਦੀ ਸੇਵਾ ਕਰੋ, ਮਨ ਇਕਾਗਰ ਹੋ ਜਾਵੇਗਾ, ਨਾਮ ਜਾਪ ਕੇ ਮੁਕਤ ਹੋ ਜਾਵੇਗਾ, ਫਿਰ ਕਰਮਾਂ ਦੀ ਗਿਣਤੀ ਮਿਣਤੀ ਸੁਤੇ ਹੀ ਮੁੱਕ ਜਾਵੇਗੀ।

ਮਾਰੂ ਮਹਲਾ ੧ ॥ ਅਸੁਰ ਸਘਾਰਣ ਰਾਮੁ ਹਮਾਰਾ ॥ ਘਟਿ ਘਟਿ ਰਮਈਆ ਰਾਮੁ ਪਿਆਰਾ ॥ ਨਾਲੇ ਅਲਖੁ ਨ ਲਖੀਐ ਮੂਲੇ, ਗੁਰਮੁਖਿ ਲਿਖੁ ਵੀਚਾਰਾ ਹੇ ॥੧॥ ਗੁਰਮੁਖਿ ਸਾਧੂ ਸਰਣਿ ਤੁਮਾਰੀ ॥ ਕਰਿ ਕਿਰਪਾ ਪ੍ਰਭਿ ਪਾਰਿ ਉਤਾਰੀ ॥ ਅਗਨਿ ਪਾਣੀ ਸਾਗਰੁ ਅਤਿ ਗਹਰਾ, ਗੁਰੁ ਸਤਿਗੁਰੁ ਪਾਰਿ ਉਤਾਰਾ ਹੇ ॥੨॥ ਮਨਮੁਖ ਅੰਧੁਲੇ ਸੋਝੀ ਨਾਹੀ ॥ ਆਵਹਿ ਜਾਹਿ ਮਰਹਿ ਮਰਿ ਜਾਹੀ ॥ ਪੂਰਬਿ ਲਿਖਿਆ ਲੇਖੁ ਨ ਮਿਟਈ, ਜਮ ਦਰਿ ਅੰਧੁ ਖੁਆਰਾ ਹੇ ॥੩॥ ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ ॥ ਕਿਰਤ ਕੇ ਬਾਧੇ ਪਾਪ ਕਮਾਵਹਿ ॥ ਅੰਧੁਲੇ ਸੋਝੀ ਬੂਝ ਨ ਕਾਈ, ਲੋਭੁ ਬੁਰਾ ਅੰਹਕਾਰਾ ਹੇ ॥੪॥

## ਉਚਾਰਨ ਸੇਧ

**ਬਿੰਦੀ ਸਹਿਤ:** ਸੰਘਾਰਣ, ਨਾਹੀਂ, ਆਵਹਿਂ, ਜਾਹਿਂ, ਮਰਹਿਂ, ਜਾਵਹਿਂ, ਪਾਵਹਿਂ, ਕਮਾਵਹਿਂ.

**ਪਦ ਅਰਥ:** ਅਸੁਰ=ਦੈਂਤ। ਸਘਾਰਣ=ਮਾਰਨ ਵਾਲਾ। ਘਟਿ ਘਟਿ=ਹਰੇਕ ਹਿਰਦੇ ਵਿਚ। ਰਮਈਆ=ਸੋਹਣਾ। ਨਾਲੇ=ਨਾਲ ਹੀ। ਅਲਖੁ=ਜਿਸ ਦਾ ਭੇਦ ਲਖਿਆ ਨਹੀਂ ਜਾ ਸਕਦਾ। ਮੂਲੇ=ਉਕਾ ਹੀ, ਬਿਲਕੁਲ। ਗੁਰਮੁਖਿ=ਗੁਰੂ ਦੁਆਰਾ।੧। ਅਤਿ ਗਹਰਾ=ਬਹੁਤ ਹੀ ਡੂੰਘਾ। ਪਾਰਿ ਉਤਾਰਾ=ਪਾਰ ਲੰਘਾਉਣ ਵਾਲਾ।੨। ਅੰਧੁਲੇ=ਅਗਿਆਨੀ। ਆਵਹਿ ਜਾਹਿ=ਜੰਮਦੇ ਮਰਦੇ ਹਨ। ਮਰਹਿ=(ਆਤਮਿਕ ਮੌਤ) ਮਰਦੇ ਹਨ। ਮਰਿ ਜਾਹੀ=ਉਕਾ ਹੀ ਮਰ ਜਾਂਦੇ ਹਨ। ਪੂਰਬਿ ਲਿਖਿਆ=ਪਹਿਲਾਂ ਤੋਂ ਲਿਖਿਆ ਹੋਇਆ। ਨ ਮਿਟਈ=ਨਹੀਂ ਮਿਟ ਸਕਦਾ। ਜਮਦਰਿ=ਜਮ ਦੇ ਦਰ ਉਤੇ। ਅੰਧ=ਮਾਇਆ ਵਿਚ ਅੰਨ੍ਹਾ ਹੋਇਆ ਅਗਿਆਨੀ ਜੀਵ।੩। ਇਕਿ=ਕਈ। ਘਰਿ=ਹਿਰਦੇ ਘਰ ਵਿਚ। ਵਾਸੁ ਨ ਪਾਵਹਿ=ਵਾਸਾ (ਟਿਕਾਣਾ) ਨਹੀਂ ਪਾਂਦੇ। ਕਿਰਤ ਕੇ ਬਾਧੇ=ਪਈ ਹੋਈ ਕਿਰਤ ਦੇ ਬੱਧੇ ਹੋਏ। ਅੰਧੁਲੇ=ਅੰਨੇ ਅਗਿਆਨੀ (ਜੀਵ ਨੂੰ)।੪।

**ਅਰਥ:** (ਹੇ ਭਾਈ!) ਸਾਡਾ ਪਰਮਾਤਮਾ (ਕਾਮਾਦਿਕ) ਦੈਂਤਾਂ ਨੂੰ ਮਾਰਨ ਵਾਲਾ ਹੈ)। ਉਹ ਪਿਆਰਾ ਹਰੀ ਸਭ ਹਿਰਦਿਆਂ ਵਿਚ ਵਸਦਾ ਹੈ। (ਉਹ) ਅਲਖ ਪ੍ਰਭੂ ਸਾਡੇ ਨਾਲ ਹੀ ਹੈ (ਪਰ ਉਹ) ਉਕਾ ਹੀ ਲਖਿਆ ਨਹੀਂ ਜਾ ਸਕਦਾ। (ਹਾਂ) ਗੁਰੂ ਦੁਆਰਾ (ਉਸ ਅਲਖ ਪ੍ਰਭੂ ਦਾ) ਵੀਚਾਰ (ਆਪਣੇ ਹਿਰਦੇ ਵਿਚ) ਲਿਖ ਲੈ।੧।

(ਹੇ ਪ੍ਰਭੂ! ਜੋ) ਸਾਧੂ (ਚੰਗੀ ਰੂਹ) ਗੁਰੂ ਦੁਆਰਾ ਤੇਰੀ ਸ਼ਰਣ ਵਿਚ ਆਉਂਦੀ ਹੈ (ਉਹ ਤੈਂ) ਪ੍ਰਭੂ ਨੇ ਕਿਰਪਾ ਕਰਕੇ (ਉਸ ਨੂੰ ਸੰਸਾਰ ਸਾਗਰ ਤੋਂ) ਪਾਰ ਕਰ ਦਿੱਤਾ ਹੈ। ਸੰਸਾਰ ਸਮੁੰਦਰ ਬਹੁਤ ਹੀ ਡੂੰਘਾ ਹੈ। ਜਿਸ ਵਿਚ ਵਿਸ਼ਿਆਂ ਰੂਪ ਪਾਣੀ (ਤੇ ਮਾਇਆ ਦੀ ਤ੍ਰਿਸ਼ਨਾ ਰੂਪੀ) ਅੱਗ ਹੈ (ਪਰ ਜੋ ਸ਼ਰਣ ਪੈਂਦਾ ਹੈ ਉਸ ਨੂੰ) ਗੁਰੂ ਸਤਿਗੁਰੂ ਪਾਰ ਲੰਘਾ ਦਿੰਦਾ ਹੈ।੨।

(ਹੇ ਭਾਈ!) ਮਨਮੁਖਾਂ (ਅਗਿਆਨੀ ਜੀਆਂ) ਨੂੰ ਕੋਈ ਸਮਝ ਨਹੀਂ ਹੈ। (ਉਹ) ਆਉਂਦੇ (ਜੰਮਦੇ) ਹਨ ਤੇ (ਚਲੇ) ਜਾਂਦੇ ਹਨ, ਉਨ੍ਹਾਂ ਦਾ ਜਨਮ ਮਰਨ ਵਾਲਾ ਗੇੜ ਬਣਿਆ ਹੀ ਰਹਿੰਦਾ ਹੈ। (ਉਨ੍ਹਾਂ ਦਾ) ਪਹਿਲੇ ਜਨਮਾਂ ਦਾ ਲਿਖਿਆ (ਹੋਇਆ ਲੇਖ) ਮਿੱਟਦਾ ਨਹੀਂ ਹੈ, ਅੰਧਾ (ਅਗਿਆਨੀ) ਜੀਵ ਜਮ ਦੇ ਦਰ ਤੇ ਖੁਆਰ ਹੁੰਦੇ ਹਨ।੩।

(ਹੇ ਭਾਈ!) ਕਈ ਜੀਵ ਆਉਂਦੇ ਜਾਂਦੇ ਹਨ, ਭਾਵ ਜੰਮਦੇ ਮਰਦੇ ਰਹਿੰਦੇ ਹਨ (ਅਤੇ ਉਹ) ਆਪਣੇ ਘਰ ਵਿਚ ਵਾਸਾ (ਟਿਕਾਣਾ) ਨਹੀਂ ਪਾ ਸਕਦੇ। ਪਿਛਲੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਬੱਧੇ ਹੋਏ (ਉਹ) ਪਾਪ (ਕਰਮ) ਕਰਦੇ ਹਨ। (ਮਾਇਆ ਮੋਹ ਵਿਚ) ਅੰਨ੍ਹੇ (ਅਗਿਆਨੀ) ਜੀਵ ਨੂੰ ਕੋਈ ਸਮਝ ਨਹੀਂ ਹੈ ਕਿ ਲੋਭ ਤੇ ਹੰਕਾਰ ਬੁਰੇ ਹਨ (ਇਨ੍ਹਾਂ ਵਿਚ ਹੀ ਜੀਵ ਫਸਿਆ ਰਹਿੰਦਾ ਹੈ)।੪।

**ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ॥ ਪਰ ਪਿਰ ਰਾਤੀ ਖਸਮੁ ਵਿਸਾਰਾ ॥ ਜਿਉ ਬੇਸੁਆ ਪੂਤ ਬਾਪੁ ਕੋ ਕਹੀਐ, ਤਿਉ ਫੋਕਟ ਕਾਰ ਵਿਕਾਰਾ ਹੇ ॥੫॥ ਪ੍ਰੇਤ ਪਿੰਜਰ ਮਹਿ ਦੂਖ ਘਨੇਰੇ ॥ ਨਰਕਿ ਪਚਹਿ ਅਗਿਆਨ ਅੰਧੇਰੇ ॥ ਧਰਮਰਾਇ ਕੀ ਬਾਕੀ ਲੀਜੈ, ਜਿਨਿ ਹਰਿ ਕਾ ਨਾਮੁ ਵਿਸਾਰਾ ਹੇ ॥੬॥ ਸੂਰਜੁ ਤਪੈ ਅਗਨਿ ਬਿਖੁ ਝਾਲਾ ॥ ਅਪਤੁ ਪਸੂ ਮਨਮੁਖੁ ਬੇਤਾਲਾ ॥ ਆਸਾ ਮਨਸਾ ਕੂੜੁ ਕਮਾਵਹਿ, ਰੋਗੁ ਬੁਰਾ ਬੁਰਿਆਰਾ ਹੇ ॥੭॥ ਮਸਤਕਿ ਭਾਰੁ ਕਲਰ ਸਿਰਿ ਭਾਰਾ ॥ ਕਿਉਕਰਿ ਭਵਜਲੁ ਲੰਘਸਿ ਪਾਰਾ ॥ ਸਤਿਗੁਰੁ ਬੋਹਿਥੁ ਆਦਿ ਜੁਗਾਦੀ, ਰਾਮਨਾਮਿ ਨਿਸਤਾਰਾ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੀਂਗਾਰਾ, ਜਿਉਂ, ਤ੍ਰਿਉਂ, ਮਹਿਂ, ਪਚਹਿਂ, ਕਿਉਂਕਰਿ.

**ਪਦ ਅਰਥ:** ਧਨ=ਜੀਵ ਇਸਤਰੀ। ਪਰ ਪਿਰਿ=ਪਰਾਏ ਪਤੀ ਨਾਲ। ਰਾਤੀ=ਰਤੀ ਹੋਈ। ਕੋ=ਕੌਣ, ਕਿਹੜਾ?। ਫੋਕਟ=ਫੋਕਾ, ਵਿਅਰਥ। ਵਿਕਾਰਾ=ਵਿਕਾਰ।੫। ਪ੍ਰੇਤ=ਨਾਮ ਤੋਂ ਘੁੱਥੇ ਹੋਏ। ਪਿੰਜਰ=ਸਰੀਰ ਵਿਚ। ਨਰਕਿ=ਨਰਕ ਵਿਚ। ਪਚਹਿ=ਸੜਦੇ ਹਨ, ਖੁਆਰ ਹੁੰਦੇ ਹਨ। ਬਾਕੀ ਲੀਜੈ=ਬਕਾਇਆ ਕਰਜ਼ੇ ਦੀ ਵਸੂਲੀ ਕੀਤੀ ਜਾਂਦੀ ਹੈ। ਤਪੈ=ਤਪਦਾ ਹੈ। ਅਗਨਿ ਬਿਖੁ ਝਾਲਾ=ਤ੍ਰਿਸ਼ਨਾ ਰੂਪੀ ਅੱਗ ਦੀਆਂ ਜਹਿਰੀਲੀਆਂ ਲਾਟਾਂ। ਅਪਤੁ=ਬੇ-ਸਮਝ। ਬੇਤਾਲਾ=ਭੂਤਨਾ।੭। ਮਸਤਕਿ=ਮੱਥੇ ਉਤੇ। ਸਿਰਿ=ਸਿਰ ਉਤੇ। ਬੋਹਿਥੁ=ਜਹਾਜ਼। ਨਾਮਿ=ਨਾਮ ਦੁਆਰਾ।੮।

**ਅਰਥ:** (ਹੇ ਭਾਈ! ਜੋ) ਇਸਤਰੀ ਪਤੀ ਤੋਂ ਬਿਨਾਂ (ਭਾਵ ਵਿਛੜੀ ਹੋਈ) ਹੈ ਉਸ ਇਸਤਰੀ ਦਾ ਹਾਰ-ਸ਼ਿੰਗਾਰ ਕਿਸ ਅਰਥ ਹੈ? (ਭਾਵ ਵਿਅਰਥ ਹੈ)। ਉਹ ਪਰਾਏ ਪਤੀ ਨਾਲ ਰਲੀਆਂ ਮਾਣਦੀ ਹੈ (ਆਪਣਾ) ਖਸਮ ਪ੍ਰਭੂ ਵਿਸਾਰ ਬੈਠੀ ਹੈ। ਜਿਵੇਂ ਵੇਸਵਾ ਦਾ ਪੁੱਤਰ ਹੋਵੇ (ਉਸ ਦਾ) ਪਿਓ ਕਿਹੜਾ ਆਖਿਆ ਜਾ ਸਕਦਾ ਹੈ? (ਭਾਵ ਕੋਈ ਨਹੀਂ ਹੁੰਦਾ), ਤਿਵੇਂ (ਉਸ ਇਸਤਰੀ ਦੇ) ਸਾਰੇ ਕੰਮ ਕਾਜ ਫੋਕਟ ਤੇ ਨਿਰਾਥਕ ਸਮਝੇ ਜਾਂਦੇ ਹਨ।੫।

(ਹੇ ਭਾਈ! ਨਾਮ ਹੀਣ ਪਾਪੀ ਜੀਵ) ਪ੍ਰੇਤ ਜੂਨੀ ਵਿਚ ਬਹੁਤ ਦੁਖ ਪਾਉਂਦੇ ਹਨ ਅਗਿਆਨਤਾ ਦੇ ਹਨੇਰੇ ਕਰਕੇ ਨਰਕਾਂ ਵਿਚ ਸੜਦੇ ਰਹਿੰਦੇ ਹਨ। ਜਿਨ੍ਹਾਂ (ਮਨੁੱਖਾਂ) ਨੇ ਪਰਮੇਸ਼ਰ ਦਾ ਨਾਮ ਵਿਸਾਰ ਦਿੱਤਾ ਹੈ, ਧਰਮ ਰਾਜ ਦੀ ਕੱਢੀ ਹੋਈ (ਕਰਮਾਂ ਅਨੁਸਾਰ) ਬਾਕੀ ਉਨ੍ਹਾਂ ਤੋਂ ਵਸੂਲ ਕੀਤੀ ਜਾਂਦੀ ਹੈ।੬।

(ਮਨਮੁਖ ਦੇ ਅੰਦਰ) ਮਾਇਆ ਮੋਹ ਦਾ ਸੂਰਜ ਤਪਦਾ ਹੈ (ਅਤੇ ਉਸਦੇ ਅੰਦਰੋਂ ਤ੍ਰਿਸ਼ਨਾ ਰੂਪੀ) ਅੱਗ ਦੀਆਂ ਲਾਟਾਂ ਨਿਕਲਦੀਆਂ ਰਹਿੰਦੀਆਂ ਹਨ। ਮਨਮੁਖ ਬੇ-ਸਮਝ ਪਸ਼ੂ ਤੇ ਭੂਤਨਾ ਹੈ। (ਜਿਹੜੇ ਜੀਵ) ਆਸਾ ਮਨਸ਼ਾ ਦੇ ਬੱਧੇ ਹੋਏ ਕੂੜ ਕਮਾਉਂਦੇ ਹਨ, (ਉਨ੍ਹਾਂ ਨੂੰ ਮੋਹ ਤੇ ਕੂੜ ਦਾ) ਰੋਗ (ਜੋ) ਬੁਰੇ ਤੋਂ ਬੁਰਾ ਹੈ (ਲੱਗਾ ਹੀ ਰਹਿੰਦਾ ਹੈ)।੭।

(ਹੇ ਭਾਈ ! ਜਿਸ ਮਨੁੱਖ ਨੇ) ਸਿਰ ਉਤੇ (ਪਾਪਾਂ ਰੂਪੀ) ਕਲਰ ਦਾ ਭਾਰ (ਲਦਿਆ ਹੋਵੇ ਉਹ ਪਾਪਾਂ ਦੇ) ਭਾਰ ਸਹਿਤ ਸੰਸਾਰ ਸਮੁੰਦਰ ਤੋਂ ਕਿਵੇਂ ਪਾਰ ਲੰਘ ਸਕਦਾ ਹੈ? (ਭਾਵ ਨਹੀਂ ਲੰਘ ਸਕਦਾ)।

ਸਤਿਗੁਰੂ ਪਾਸ ਆਦਿ ਜੁਗਾਦਿ ਤੋਂ (ਸੰਸਾਰ ਸਾਗਰ ਤੋਂ ਪਾਰ ਕਰਨ ਲਈ ਨਾਮ ਰੂਪ) ਜਹਾਜ਼ ਹੈ (ਜੋ) ਪਰਮੇਸ਼ਰ ਦੇ ਨਾਮ ਦੁਆਰਾ (ਹਰੇਕ ਦਾ) ਪਾਰ ਉਤਾਰਾ ਕਰ ਦਿੰਦਾ ਹੈ।੮।

**ਪੂਤੁ ਕਲਤ੍ਰੁ ਜਗਿ ਹੇਤੁ ਪਿਆਰਾ ॥ ਮਾਇਆ ਮੋਹੁ ਪਸਰਿਆ ਪਾਸਾਰਾ ॥ ਜਮ ਕੇ ਫਾਹੇ ਸਤਿਗੁਰਿ ਤੋੜੇ, ਗੁਰਮੁਖਿ ਤਤੁ ਬੀਚਾਰਾ ਹੇ ॥੯॥ ਕੂੜਿ ਮੂਠੀ, ਚਾਲੈ ਬਹੁ ਰਾਹੀ ॥ ਮਨਮੁਖੁ ਦਾਝੈ, ਪੜਿ ਪੜਿ ਭਾਹੀ ॥ ਅੰਮ੍ਰਿਤ ਨਾਮੁ ਗੁਰੂ ਵਡ ਦਾਣਾ, ਨਾਮੁ ਜਪਹੁ ਸੁਖ ਸਾਰਾ ਹੇ ॥੧੦॥ ਸਤਿਗੁਰੁ ਤੁਠਾ ਸਚੁ ਦ੍ਰਿੜਾਏ ॥ ਸਭਿ ਦੁਖ ਮੇਟੇ ਮਾਰਗਿ ਪਾਏ ॥ ਕੰਡਾ ਪਾਇ ਨ ਗਡਈ ਮੂਲੇ, ਜਿਸੁ ਸਤਿਗੁਰੁ ਰਾਖਣਹਾਰਾ ਹੇ ॥੧੧॥ ਖੇਹੂ ਖੇਹ ਰਲੈ ਤਨੁ ਛੀਜੈ ॥ ਮਨਮੁਖੁ ਪਾਥਰੁ ਸੈਲੁ ਨ ਭੀਜੈ ॥ ਕਰਣ ਪਲਾਵ ਕਰੇ ਬਹੁਤੇਰੇ, ਨਰਕਿ ਸੁਰਗਿ ਅਵਤਾਰਾ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਰਾਹੀਂ, ਪਾਇਂ,

**ਪਦ ਅਰਥ:** ਕਲਤ੍ਰ=ਇਸਤਰੀ। ਜਗਿ=ਜਗਤ ਵਿਚ। ਹੇਤੁ=ਮੋਹ। ਪਸਾਰਾ=ਖਿਲਾਰਾ। ਪਸਰਿਆ=ਖਿਲਰਿਆ ਹੋਇਆ ਹੈ। ਸਤਿਗੁਰਿ=ਸਤਿਗੁਰੂ ਨੇ।੯। ਕੂੜਿ=ਕੂੜ ਵਿਚ। ਮੁਠੀ=ਲੁੱਟੀ ਗਈ ਹੈ। ਬਹੁ ਰਾਹੀ=ਕਈ ਰਸਤਿਆਂ ਤੇ। ਦਾਝੈ=ਸੜਦਾ ਹੈ। ਪੜਿ=ਪੈ ਕੇ। ਭਾਹੀ=ਅੱਗ ਵਿਚ। ਦਾਣਾ=ਦਾਨਾ, ਸਿਆਣਾ। ਸਾਰਾ=ਸ੍ਰੇਸ਼ਟ।੧੦। ਤੁਠਾ=ਪ੍ਰਸੰਨ ਹੋਇਆ। ਮਾਰਗਿ=ਸਹੀ ਰਸਤੇ ਉਤੇ। ਕੰਡਾ=ਹਉਮੈ ਦਾ ਕੰਡਾ। ਪਾਇ=ਪੈਰ ਵਿਚ। ਗਡਈ=ਚੁਭਦਾ ਹੈ। ਮੂਲੇ=ਬਿਲਕੁਲ।੧੧। ਖੇਹੂ ਖੇਹ=ਮਿੱਟੀ ਵਿਚ ਮਿੱਟੀ। ਤਨੁ ਛੀਜੈ=ਸਰੀਰ ਕਮਜ਼ੋਰ ਹੁੰਦਾ ਹੈ। ਸੈਲੁ=ਪੱਥਰ, ਭਾਵ ਪਹਾੜ। ਕਰਣ ਪਲਾਵ=ਕੀਰਨੇ।੧੨।

**ਅਰਥ:** ਹੇ ਭਾਈ! (ਇਸ) ਜਗਤ ਵਿਚ ਪੁੱਤਰ, ਇਸਤਰੀ ਦਾ ਮੋਹ ਪਸਰਿਆ ਹੋਇਆ ਹੈ। ਮਾਇਆ ਦੇ ਮੋਹ ਦਾ ਖਿਲਾਰਾ ਖਿਲਰਿਆ ਹੋਇਆ ਹੈ। (ਜਿਨ੍ਹਾਂ ਨੇ) ਗੁਰੂ ਦੁਆਰਾ ਉਸ ਪਰਮੇਸ਼ਰ ਦੇ ਨਾਮ ਨੂੰ ਵਿਚਾਰਿਆ ਹੈ, ਉਨ੍ਹਾਂ ਦੇ ਫਾਹੇ ਸਤਿਗੁਰੂ ਨੇ ਕੱਟ ਦਿੱਤੇ ਹਨ।੯।

(ਹੇ ਭਾਈ!) ਕੂੜ ਵਿਚ ਲੁਟੀ ਹੋਈ ਦੁਨੀਆਂ (ਪ੍ਰਭੂ ਨੂੰ ਛੱਡ ਕੇ) ਕਈ ਹੋਰ ਰਸਤਿਆਂ ਤੇ ਟੁਰਦੀ ਹੈ। ਮਨਮੁਖ (ਜੀਵ) ਈਰਖਾ ਦੀ ਅੱਗ ਵਿਚ ਪੈ ਪੈ ਕੇ ਸੜਦਾ ਹੈ। ਅੰਮ੍ਰਿਤ ਨਾਮ (ਦੇਣ ਵਾਲਾ) ਗੁਰੂ ਬਹੁਤ ਸਿਆਣਾ ਹੈ। (ਇਸ ਲਈ ਹੇ ਭਾਈ!) ਨਾਮ ਜਪੋ (ਨਾਮ ਹੀ) ਸ੍ਰੇਸ਼ਟ ਸੁਖ ਦੇਣ ਵਾਲਾ ਹੈ।੧੦।

ਸਤਿਗੁਰੂ (ਜਦੋਂ) ਪ੍ਰਸੰਨ ਹੁੰਦਾ ਹੈ (ਤਾਂ) ਸੱਚ (ਨਾਮ) ਦ੍ਰਿੜ੍ਹ ਕਰਾਉਂਦਾ ਹੈ। ਸਾਰੇ ਦੁਖ ਦੂਰ ਕਰਕੇ (ਗਿਆਨ ਦੇ ਸਹੀ) ਮਾਰਗ ਤੇ ਪਾਉਂਦਾ ਹੈ। (ਜਿਸ ਨੂੰ ਸਤਿਗੁਰੂ ਰਖਣ ਵਾਲਾ ਹੋਵੇ ਉਸ ਦੇ) ਪੈਰ ਵਿਚ (ਹਉਮੈ ਦਾ) ਕੰਡਾ ਬਿਲਕੁਲ ਨਹੀਂ ਚੁੱਭਦਾ।੧੧।

(ਹੇ ਭਾਈ! ਪੰਜਾਂ ਤੱਤਾਂ ਤੋਂ ਬਣਿਆ) ਸਰੀਰ (ਜਦੋਂ) ਨਾਸ਼ ਹੋ ਜਾਂਦਾ ਹੈ (ਤਾਂ) ਮਿੱਟੀ ਵਿਚ ਰਲ ਜਾਂਦਾ ਹੈ। (ਪਰ) ਮਨਮੁਖ (ਜੀਵ) ਪੱਥਰ ਰੂਪ ਸਿਲਾ (ਸਮਾਨ ਹੈ, ਭਾਵ ਉਸਦਾ ਕਠੋਰ ਮਨ ਕਦੇ ਵੀ) ਨਹੀਂ ਭਿਜਦਾ (ਭਾਵ ਕੋਮਲ ਨਹੀਂ ਹੁੰਦਾ)। (ਇਸ ਦੇ ਫਲ ਸਰੂਪ ਇਹ ਕਦੇ) ਨਰਕ ਵਿਚ (ਕਦੇ) ਸੁਰਗ ਵਿਚ ਜਨਮ ਲੈਂਦਾ ਰਹਿੰਦਾ ਹੈ (ਅਤੇ) ਕਈ ਪ੍ਰਕਾਰ ਦੇ ਕੀਰਨੇ (ਵਿਰਲਾਪ) ਕਰਦਾ ਰਹਿੰਦਾ ਹੈ।੧੨।

**ਮਾਇਆ ਬਿਖੁ ਭੁਇਅੰਗਮ ਨਾਲੇ ॥ ਇਨਿ ਦੁਬਿਧਾ ਘਰ ਬਹੁਤੇ ਗਾਲੇ ॥ ਸਤਿਗੁਰ ਬਾਝਹੁ ਪ੍ਰੀਤਿ ਨ ਉਪਜੈ, ਭਗਤਿ ਰਤੇ ਪਤੀਆਰਾ ਹੇ ॥੧੩॥ ਸਾਕਤ ਮਾਇਆ ਕਉ ਬਹੁ ਧਾਵਹਿ ॥ ਨਾਮਿ ਵਿਸਾਰਿ ਕਹਾ ਸੁਖੁ ਪਾਵਹਿ ॥ ਤ੍ਰਿਹੁ ਗੁਣ ਅੰਤਰਿ ਖਪਹਿ ਖਪਾਵਹਿ, ਨਾਹੀ ਪਾਰਿ ਉਤਾਰਾ ਹੇ ॥੧੪॥ ਕੂਕਰ ਸੂਕਰ ਕਹੀਅਹਿ ਕੂੜਿਆਰਾ ॥ ਭਉਕਿ ਮਰਹਿ ਭਉ ਭਉ ਭਉਹਾਰਾ ॥ ਮਨਿ ਤਨਿ ਝੂਠੇ ਕੂੜੁ ਕਮਾਵਹਿ, ਦੁਰਮਤਿ ਦਰਗਹ ਹਾਰਾ ਹੇ ॥੧੫॥ ਸਤਿਗੁਰੁ ਮਿਲੈ ਤ ਮਨੂਆ ਟੇਕੈ ॥ ਰਾਮਨਾਮੁ ਦੇ ਸਰਣਿ ਪਰੇਕੈ ॥ ਹਰਿ ਧਨੁ ਨਾਮੁ ਅਮੋਲਕੁ ਦੇਵੈ, ਹਰਿ ਜਸੁ ਦਰਗਹ ਪਿਆਰਾ ਹੇ ॥੧੬॥ ਰਾਮਨਾਮੁ ਸਾਧੂ ਸਰਣਾਈ ॥ ਸਤਿਗੁਰ ਬਚਨੀ ਗਤਿ ਮਿਤਿ ਪਾਈ॥ ਨਾਨਕ ਹਰਿ ਜਪਿ ਹਰਿ ਮਨ ਮੇਰੇ, ਹਰਿ ਮੇਲੇ ਮੇਲਣਹਾਰਾ ਹੇ॥੧੭॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਾਝਹੁं, ਧਾਵਹਿं, ਕਹਾਂ, ਖਪਾਵਹਿं, ਕਹੀਅਹਿं, ਭਉਂਕਿ, ਮਰਹਿं, ਭਉਂ ਭਉਂ, ਮਨੂਆਂ।

**ਪਦ ਅਰਥ:** ਬਿਖੁ=ਜ਼ਹਿਰ। ਭੁਇਅੰਗਮ=ਸੱਪ। ਇਨਿ=ਇਸ ਨੇ। ਪਤੀਆਰਾ=ਪਤੀਜਦਾ ਹੈ।੧੩। ਸਾਕਤ=ਮਾਇਆ ਦੇ ਉਪਾਸ਼ਕ ਮਨੁੱਖ। ਧਾਵਹਿ=ਦੌੜਦੇ ਹਨ। ਕਹਾ=ਕਿਥੇ?। ਤ੍ਰਿਹੁ ਗੁਣ=ਤਿੰਨ ਗੁਣ (ਰਜੋ, ਤਮੋ, ਸਤੋ)। ਖਪਹਿ=ਦੁੱਖੀ ਹੁੰਦੇ ਹਨ। ਖਪਾਵਹਿ=ਹੋਰਨਾਂ ਨੂੰ ਦੁਖੀ ਕਰਦੇ ਹਨ।੧੪। ਕੂਕਰ=ਕੁੱਤੇ। ਸੂਕਰ=ਸੂਰ। ਕਹੀਅਹਿ=ਆਖੇ ਜਾਂਦੇ ਹਨ। ਭਉਕਿ=ਭੌਂਕ ਕੇ। ਮਰਹਿ=(ਆਤਮਿਕ ਮੌਤ) ਮਰਦੇ ਹਨ। ਭਉ ਭਉ=ਭਟਕ ਭੱਟਕ ਕੇ। ਹਾਰਾ=ਹਾਰ ਜਾਂਦੇ ਹਨ।੧੫। ਟੇਕੈ=ਟਿਕਦਾ ਹੈ। ਪਰੇਕੈ=ਪਏ ਹੋਏ ਨੂੰ।੧੬। ਸਾਧੂ=ਭਾਵ ਗੁਰੂ। ਗਤਿ=ਅਵਸਥਾ। ਮਿਤਿ=ਮਰਯਾਦਾ।੧੭।

**ਅਰਥ:** ਮਾਇਆ ਮੋਹ ਰੂਪ ਸੱਪ ਦਾ ਜ਼ਹਿਰ ਜੀਆਂ ਦੇ ਅੰਦਰ ਟਿਕਿਆ ਰਹਿੰਦਾ ਹੈ, (ਜੋ ਜੀਆਂ ਨੂੰ ਆਤਮਿਕ ਮੌਤ ਮਾਰਦਾ ਹੈ) ਇਸ (ਮਾਇਆ) ਨੇ ਦੁਬਿਧਾ ਵਿਚ ਪਾ ਕੇ ਅਨੇਕਾਂ ਘਰ ਤਬਾਹ ਕਰ ਦਿੱਤੇ ਹਨ। ਸਤਿਗੁਰ ਤੋਂ ਬਿਨਾਂ ਨਾਮ ਦੀ ਪ੍ਰੀਤ ਪੈਦਾ ਨਹੀਂ ਹੁੰਦੀ (ਜੀਵ) ਭਗਤੀ ਵਿਚ ਰੰਗਿਆ ਜਾ ਕੇ ਹੀ (ਪਰਮੇਸ਼ਰ ਦੇ ਨਾਮ ਵਿਚ) ਪਤੀਜਦਾ ਹੈ।੧੩।

(ਹੇ ਭਾਈ!) ਮਾਇਆ ਦੇ ਉਪਾਸ਼ਕ ਮਾਇਆ (ਦੀ ਪ੍ਰਾਪਤੀ) ਲਈ ਬਹੁਤ ਧਾਉਂਦੇ (ਦੌੜਦੇ) ਭਜਦੇ ਹਨ (ਪਰ ਉਹ) ਨਾਮ ਨੂੰ ਵਿਸਾਰ ਕੇ ਕਿਵੇਂ ਸੁਖ ਪਾ ਸਕਦੇ ਹਨ? (ਇਸ ਲਈ ਉਹ) ਤਿੰਨਾਂ ਗੁਣਾਂ ਵਿਚ (ਆਪ ਦੁੱਖੀ) ਹੁੰਦੇ ਰਹਿੰਦੇ ਹਨ (ਤੇ ਹੋਰਨਾਂ ਨੂੰ) ਦੁਖੀ ਕਰਦੇ ਹਨ (ਉਹਨਾਂ ਦਾ ਸੰਸਾਰ ਸਾਗਰ ਤੋਂ) ਪਾਰ ਉਤਾਰਾ ਨਹੀਂ ਹੁੰਦਾ।੧੪।

(ਹੇ ਭਾਈ! ਉਹ ਸਾਕਤ) ਕੂੜ ਵਿਚ ਲੱਗੇ ਕੁੱਤੇ ਅਤੇ ਸੂਰ ਆਖੇ ਜਾਂਦੇ ਹਨ। (ਉਹ ਮਾਇਆ ਦੀ ਖਾਤਰ) ਭੌਂਕ ਭੌਂਕ ਕੇ ਮਰਦੇ ਹਨ (ਅਤੇ ਉਹ) ਭੌ ਭੌ ਕੇ ਹਾਰ ਜਾਂਦੇ ਹਨ (ਭਾਵ ਥੱਕ ਟੁੱਟ ਜਾਂਦੇ ਹਨ)। (ਉਹ) ਮਨ ਕਰਕੇ ਸਰੀਰ ਕਰਕੇ ਝੂਠੇ ਹੁੰਦੇ ਹਨ ਕਿਉਂਕਿ ਕੂੜ ਕਮਾਉਂਦੇ ਹਨ। ਖੋਟੀ ਮਤਿ ਕਾਰਨ (ਜੀਵਨ ਬਾਜ਼ੀ) ਹਾਰ ਕੇ ਉਹ (ਪ੍ਰਭੂ ਦੀ) ਦਰਗਾਹ ਵਿਚ ਜਾਂਦੇ ਹਨ।੧੫।

ਹੇ ਭਾਈ!) ਜੇ ਸਤਿਗੁਰ ਮਿਲ ਪਵੇ ਤਾਂ (ਉਹ ਮਨੁੱਖੀ ਮਨ) ਨੂੰ ਆਸਰਾ ਦਿੰਦਾ ਹੈ। ਸ਼ਰਨ ਵਿੱਚ ਪਏ ਹੋਏ ਨੂੰ ਰਾਮ ਨਾਮ ਦਿੰਦਾ ਹੈ (ਇਹ ਟੇਕ ਹੈ)। ਸਤਿਗੁਰੂ, ਹਰੀ ਦਾ ਅਮੋਲਕ ਨਾਮ ਧਨ ਦਿੰਦਾ ਹੈ, ਹਰੀ ਦਾ ਜਸ (ਸਿਫਤਿ ਸਲਾਹ) ਦਿੰਦਾ ਹੈ (ਜੋ) ਪਰਮੇਸ਼ੁਰ ਦੀ ਦਰਗਾਹ ਵਿਚ ਪਿਆਰਾ ਸਮਝਿਆ ਜਾਦਾ ਹੈ।੧੬।

(ਹੇ ਭਾਈ!) ਸਾਧ (ਗੁਰੂ) ਦੀ ਸ਼ਰਨ ਵਿਚ ਪਿਆਂ ਹੀ ਪਰਮੇਸ਼ਰ ਦਾ ਨਾਮ ਪ੍ਰਾਪਤ ਹੁੰਦਾ ਹੈ। ਸਤਿਗੁਰੂ ਦੇ ਬਚਨਾਂ ਦੁਆਰਾ ਹੀ ਉਚੀ ਆਤਮਿਕ ਅਵਸਥਾ ਅਤੇ ਮਰਯਾਦਾ ਪਾਈ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਹੇ ਮੇਰੇ ਮਨ! ਹਰੀ ਦਾ (ਨਾਮ) ਜਪ, (ਨਾਮ ਜਪਿਆਂ ਹੀ) ਮੇਲਣ ਵਾਲਾ ਪ੍ਰਭੂ (ਆਪਣੇ ਚਰਨਾਂ ਨਾਲ) ਮਿਲਾ ਲੈਂਦਾ ਹੈ।੧੭।੩।੯।

## ਅਰਥ ਭੇਦ ਅਤੇ ਨਿਰਣੈ

**ੳ- ਗੁਰਮੁਖਿ ਸਾਧੂ ਸਰਣਿ ਤੁਮਾਰੀ ॥ ਕਰਿ ਕਿਰਪਾ ਪ੍ਰਭਿ ਪਾਰਿ ਉਤਾਰੀ ॥**

ਵੱਖ ਵੱਖ ਅਰਥ:

੧) ਸ੍ਰੇਸ਼ਟ ਜੋ ਗੁਰੂ ਹੈ ਤੁਮਾਰੀ (ਸਰਨਿ) ਓਟ ਵਹ ਹੈ ਜੋ ਵਹ ਸਮਰਥ ਗੁਰੂ ਕਿਰਪਾ ਕਰਨ ਤਾਂ ਸੰਸਾਰ ਤੇ ਪਾਰ ਉਤਾਰਤੇ ਹੈਂ।

੨) ਹੇ ਲੋਕੋ! ਜਿਹੜੇ ਗੁਰਮੁਖ ਸਾਧੂ ਗੁਰੂ ਹਨ, ਉਨ੍ਹਾਂ ਦੀ ਸ਼ਰਨ ਹੀ ਤੁਹਾਡਾ ਕਲਿਆਣ ਕਰਨ ਵਾਲੀ ਹੈ। ਉਨ੍ਹਾਂ ਦੀ ਸ਼ਰਨ ਜਾਣ ਨਾਲ ਮਾਲਕ ਕਿਰਪਾ ਕਰਕੇ ਸੰਸਾਰ ਤੋਂ ਪਾਰ ਉਤਾਰਦੇ ਹਨ।

[ਗਿ. ਬਿਸ਼ਨ ਸਿੰਘ ਜੀ

੩) ਗੁਰਮੁਖ ਜਾਂ ਸਾਧੂ ਉਹ ਹੈ ਜੋ ਤੇਰੀ ਸ਼ਰਨ ਵਿਚ ਆਉਂਦਾ ਹੈ। [ਸ਼ਬਦਾਰਥ

੪) ਹੇ ਪ੍ਰਭੂ! ਜਿਹੜੇ ਮਨੁੱਖ ਗੁਰੂ ਦੇ ਸਨਮੁਖ ਹੋ ਕੇ ਤੇਰੀ ਸ਼ਰਨ ਪੈਂਦੇ ਹਨ ਉਹ ਆਪਣੇ ਮਨ ਨੂੰ ਸਾਧ ਲੈਂਦੇ ਹਨ। (ਵਿਕਾਰਾਂ) ਵਲੋਂ ਰੋਕ ਲੈਂਦੇ ਹਨ। (ਜਿਸ ਭੀ ਮਨੁੱਖ ਨੇ ਗੁਰੂ ਵਲ ਮੂੰਹ ਕੀਤਾ ਉਸ ਨੂੰ) ਪ੍ਰਭੂ ਨੇ ਮਿਹਰ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਲਿਆ। [ਦਰਪਣ

**ਨਿਰਣੈ**: ਇਸ ਪੰਕਤੀ ਵਿਚ ਕੋਈ ਸ਼ਬਦ ਵੀ ਔਖਾ ਨਹੀਂ ਹੈ ਪਰ ਵੱਖ ਵੱਖ ਅਰਥਾਂ ਤੋਂ ਪਤਾ ਲਗਦਾ ਹੈ ਕਿ ਅਰਥਾਂ ਦੀ ਲੜੀ ਜੋੜਨੀ ਔਖੀ ਹੈ। ਇਨ੍ਹਾਂ ਪੰਕਤੀਆਂ ਦੇ ਸਰਲ ਅਰਥ ਇਉਂ ਹਨ:-

(ਹੇ ਪ੍ਰਭੂ!) ਜਿਨ੍ਹਾਂ ਸਾਧੂ (ਜਨਾਂ ਨੇ) ਗੁਰੂ ਦੁਆਰਾ ਤੁਹਾਡੀ ਸ਼ਰਨ ਲਈ ਹੈ, (ਆਪ) ਪ੍ਰਭੂ ਨੇ ਕਿਰਪਾ ਕਰਕੇ (ਉਨ੍ਹਾਂ ਦੀ ਜੀਵਨ ਬੇੜੀ ਸੰਸਾਰ ਸਾਗਰ ਤੋਂ) ਪਾਰ ਕਰ ਦਿੱਤੀ ਹੈ।

**ਅ- ਕੂਕਰ ਸੂਕਰ ਕਹੀਅਹਿ ਕੂੜਿਆਰਾ ॥ ਭਉਕਿ ਮਰਹਿ ਭਉ ਭਉ ਭਉਹਾਰਾ ॥**

ਵਖ ਵਖ ਅਰਥ:

੧) ਵਹੁ ਝੂਠੇ ਕੁਤੇ ਔ ਸੂਰ ਕਹੀਤੇ ਹੈਂ ਭਾਵ ਸੇ ਇਕ ਯੋਨੀਉਂ ਮੈਂ ਜਾਤੇ ਹੈਂ। (ਭਉ) ਸੰਸਾਰ ਮੈਂ ਔ (ਭਉ) ਡਰ ਸੰਜੁਗਤ ਹੋ ਕਰ ਭਉਕਤੇ ਮਰ ਜਾਤੇ ਹੈਂ ਅਰਥਾਤ ਜਨਮ ਹਾਰਿਆ ਹੈ। [ਫ. ਸ.

੨) ਭਉ ਭਉ ਭਉਹਾਰਾ=ਭੌਂ ਭੌਂ ਕੇ। ਭੈ ਵਾਲਾ, ਭੈਭੀਤ ਹੋਇਆ। [ਸ਼ਬਦਾਰਥ

੩) ਨਿਰੇ ਕੂੜੇ ਦਵਪਾਰੀ ਬੰਦੇ (ਵੇਖਣ ਨੂੰ ਤਾਂ ਮਨੁੱਖ ਹਨ, ਪਰ ਅਸਲ ਵਿਚ ਉਹ) ਕੁੱਤੇ ਤੇ ਸੂਰ ਹੀ (ਆਪਣੇ ਆਪ ਨੂੰ) ਅਖਵਾਉਂਦੇ ਹਨ (ਕਿਉਂਕਿ ਕੁੱਤਿਆਂ ਤੇ ਸੂਰਾਂ ਵਾਂਗ ਮਾਇਆ ਦੀ ਖ਼ਾਤਰ) ਭੌਂਕ

ਭੌਂਕ ਕੇ ਆਤਮਿਕ ਮੌਤ ਸਹੇੜ ਲੈਂਦੇ ਹਨ ਸਾਰੀ ਉਮਰ ਭਟਕਦੇ ਭਟਕਦੇ ਥੱਕ ਟੁੱਟ ਜਾਂਦੇ ਹਨ।

[ਦਰਪਣ

**ਨਿਰਣੈ**: ਪਹਿਲੀ ਪੰਕਤੀ ਦੇ ਅਰਥ ਸਰਲ ਹਨ। ਦੂਜੀ ਪੰਕਤੀ ਵਿਚ 'ਭਉ ਭਉ' ਦਾ ਉਚਾਰਨ 'ਭਉਂ ਭਉਂ' ਬਿੰਦੀ ਸਹਿਤ ਕਰਨਾ ਚਾਹੀਦਾ ਹੈ ਕਿਉਂਕਿ ਇਹ ਕ੍ਰਿਆਵਾਚੀ ਸ਼ਬਦ ਹੈ। ਸੋ, 'ਭਉ ਭਉ' ਦੇ ਅਰਥ (ਫਿਰਦੇ ਫਿਰਦੇ) ਭੈ ਭੀਤ (ਭੈਦਾਇਕ) ਹੋ ਕੇ ਮਰਦੇ ਹਨ, ਕਰਨੇ ਹੀ ਉਚਿਤ ਹਨ। 'ਭਉਂਕਿ' ਦੇ ਅਰਥ ਵੀ 'ਭੌਂਕ ਕੇ' ਕਰਨੇ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਕਾਮਾਦਿਕ ਦੈਂਤਾਂ ਨੂੰ ਮਾਰਨ ਵਾਲਾ, ਪਾਪਾਂ ਨੂੰ ਕੱਟਣ ਵਾਲਾ ਹਰੀ ਸਾਡੇ ਨਾਲ ਵਸਦਾ ਹੈ ਪਰ ਗੁਰੂ ਬਿਨਾਂ ਸਮਝ ਨਹੀਂ ਆਉਂਦੀ। ਪਾਪਾਂ ਦੀ ਅੱਗ ਵਿਚੋਂ ਗੁਰੂ ਜੀ ਹੀ ਕੱਢਣ ਦੇ ਸਮਰਥ ਹਨ ਤੇ ਸ਼ਰਨ ਆਏ ਨੂੰ ਗੁਰਮੁਖ ਬਣਾ ਦੇਂਦੇ ਹਨ।

ਮਨਮੁਖ ਜੀਵ ਅਗਿਆਨਤਾ ਵਿਚ ਭਟਕਦੇ ਰਹਿੰਦੇ ਹਨ। ਭਟਕਣਾ ਦਾ ਮੂਲ ਕਾਰਣ ਇਹ ਹੈ ਕਿ ਜਿਹੜੇ ਮਨੁੱਖ ਲੋਭ ਤੇ ਹੰਕਾਰ ਵਿਚ ਪਏ ਰਹਿੰਦੇ ਹਨ, ਉਹ ਪ੍ਰਭੂ ਨੂੰ ਵਿਸਾਰ ਦਿੰਦੇ ਹਨ, ਉਹ ਬਹੁਤ ਦੁਖ ਪਾਉਂਦੇ ਹਨ। ਉਨ੍ਹਾਂ ਦਾ ਜਨਮ ਵੀ ਵਿਅਰਥ ਜਾਂਦਾ ਹੈ।

ਸੰਸਾਰ ਤੋਂ ਪਾਰ ਉਤਾਰਾ ਗੁਰੂ ਰਾਹੀਂ ਦਿੱਤੇ ਨਾਮ ਦੀ ਕਮਾਈ ਦੁਆਰਾ ਹੁੰਦਾ ਹੈ। ਗੁਰੂ ਜਮ ਦੇ ਫਾਹੇ ਤੋੜਦਾ ਹੈ। ਸਿੱਖ ਨੂੰ ਤੱਤ ਵੀਚਾਰ ਬਖਸ਼ਦਾ ਹੈ। ਮਨਮੁਖਤਾਈ ਵਿਚ ਸਹੇੜੇ ਕੂੜ ਅਤੇ ਉਨ੍ਹਾਂ ਤੋਂ ਉਪਜੇ ਦੁਖ ਕੱਟ ਕੇ ਸਰਬ ਸੁਖਦਾਈ ਨਾਮ ਦੀ ਦਾਤਿ ਪਰਦਾਨ ਕਰਦਾ ਹੈ। ਸਚ ਦ੍ਰਿੜਾ ਕੇ ਦੁਖ ਦੂਰ ਕਰਦਾ ਹੈ ਅਤੇ ਧਰਮ ਦੇ ਮਾਰਗ ਤੇ ਪਾਉਂਦਾ ਹੈ।

ਜਿਹੜੇ ਮਨੁੱਖ ਗੁਰੂ ਤੋਂ ਵੇਮੁਖ ਹੁੰਦੇ ਹਨ, ਉਨ੍ਹਾਂ ਦਾ ਬੁਰਾ ਹਾਲ ਹੰਦਾ ਹੈ। ਗੁਰੂ ਤੋਂ ਬਿਨਾਂ ਹਿਰਦੇ ਵਿਚ ਪ੍ਰੇਮ ਨਹੀਂ ਲਗਦਾ, ਜਿਸ ਕਰਕੇ ਮਨੁੱਖੀ ਮਨ ਭਗਤੀ ਵਿਚ ਨਹੀਂ ਪਤੀਜਦਾ। ਮਨ ਰੂਪੀ ਸੱਪ ਨੂੰ ਮਾਇਆ ਰੂਪੀ ਜ਼ਹਿਰ ਚੰਬੜੀ ਹੋਈ ਹੈ। ਇਸ ਮਾਇਆ ਦੀ ਦੁਬਿਧਾ ਨੇ ਅਨੇਕਾਂ ਘਰ ਤਬਾਹ ਕਰ ਦਿੱਤੇ ਹਨ। ਸਾਕਤ ਪੁਰਸ਼ ਮਾਇਆ ਵਿਚ ਖੱਜਲ ਖੁਆਰ ਹੁੰਦੇ ਹਨ। ਸਿਧਾਂਤ ਇਹ ਹੈ ਕਿ ਗੁਰੂ ਦੇ ਮਿਲਣ ਨਾਲ ਹੀ ਨਾਮ ਤੇ ਮਨ ਦਾ ਟਿਕਾਉ ਪ੍ਰਾਪਤ ਹੁੰਦਾ ਹੈ।

**ਮਾਰੂ ਮਹਲਾ ੧ ॥ ਘਰਿ ਰਹੁ, ਰੇ ਮਨ ਮੁਗਧ ਇਆਨੇ ॥ ਰਾਮ ਜਪਹੁ ਅੰਤਰਗਤਿ ਧਿਆਨੇ ॥ ਲਾਲਚ ਛੋਡਿ ਰਚਹੁ ਅਪਰੰਪਰਿ, ਇਉ ਪਾਵਹੁ ਮੁਕਤਿ ਦੁਆਰਾ ਹੇ ॥੧॥ ਜਿਸੁ ਬਿਸਰਿਐ ਜਮੁ ਜੋਹਣਿ ਲਾਗੈ ॥ ਸਭਿ ਸੁਖ ਜਾਹਿ, ਦੁਖਾ ਫੁਨਿ ਆਗੈ ॥ ਰਾਮਨਾਮੁ ਜਪਿ ਗੁਰਮੁਖਿ ਜੀਅੜੇ, ਏਹੁ ਪਰਮ ਤਤੁ ਵੀਚਾਰਾ ਹੇ ॥੨॥ ਹਰਿ ਹਰਿ ਨਾਮੁ ਜਪਹੁ ਰਸੁ ਮੀਠਾ ॥ ਗੁਰਮੁਖਿ ਹਰਿ ਰਸੁ ਅੰਤਰਿ ਡੀਠਾ ॥ ਅਹਿਨਿਸਿ ਰਾਮ ਰਹਹੁ ਰੰਗਿ ਰਾਤੇ, ਏਹੁ ਜਪੁ ਤਪੁ ਸੰਜਮੁ ਸਾਰਾ ਹੇ ॥ ਰਾਮਨਾਮੁ ਗੁਰ ਬਚਨੀ ਬੋਲਹੁ ॥ ਸੰਤ ਸਭਾ ਮਹਿ ਇਹੁ ਰਸੁ ਟੋਲਹੁ ॥ ਗੁਰਮਤਿ ਖੋਜਿ ਲਹਹੁ ਘਰੁ ਅਪਨਾ, ਬਹੁੜਿ ਨ ਗਰਭ ਮਝਾਰਾ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਇਉਂ, ਜਾਹਿੰ, ਮਹਿੰ,

**ਪਦ ਅਰਥ:** ਘਰਿ=(ਸਰੀਰ ਰੂਪੀ) ਘਰ ਵਿਚ। ਮੁਗਧ=ਮੂਰਖ। ਅੰਤਰਗਤਿ=ਅੰਤਰਮੁਖੀ। ਧਿਆਨੇ=ਧਿਆਨ ਲਾ ਕੇ। ਰਚਹੁ=ਲੀਨ ਰਹੋ। ਅਪਰੰਪਰਿ=ਬੇਅੰਤ ਪ੍ਰਭੂ ਵਿਚ। ਇਉ=ਇਸ ਤਰ੍ਹਾਂ।੧। ਜੋਹਨਿ ਲਾਗੈ=ਤੱਕਣ ਲਗ ਜਾਂਦਾ ਹੈ। ਜਾਹਿ=ਜਾਂਦੇ ਹਨ। ਦੂਖਾ=ਦੁੱਖ। ਫੁਨਿ=ਫਿਰ। ਪਰਮ ਤਤੁ=ਪਰਮੇਸ਼ਰ।੨। ਅਹਿਨਿਸਿ=ਦਿਨ ਰਾਤ, ਸਦਾ ਹੀ। ਰੰਗਿ=(ਪ੍ਰਭੂ ਦੇ) ਪ੍ਰੇਮ ਵਿਚ। ਸਾਰਾ=ਸ੍ਰੇਸ਼ਟ ਹੈ।੩। ਟੋਲਹੁ=ਲਭੋ। ਗੁਰਮਤਿ=ਗੁਰੂ ਦੀ ਮਤ ਦੁਆਰਾ। ਬਹੁੜਿ=ਫਿਰ, ਮੁੜ ਕੇ। ਗਰਭ ਮਝਾਰਾ=ਗਰਭ ਵਿਚ।੪।

**ਅਰਥ:** ਹੇ ਮੂਰਖ ਤੇ ਅਨਜਾਣ ਮਨ! ਆਪਣੇ ਅਸਲੀ ਘਰ ਵਿਚ (ਟਿਕਿਆ) ਰਹੋ। ਅੰਤਰਮੁਖੀ ਧਿਆਨ ਲਾ ਕੇ ਵਾਹਿਗੁਰੂ ਨੂੰ ਜਪੋ। (ਮਾਇਆ ਦਾ) ਲਾਲਚ ਛੱਡ ਕੇ ਬੇਅੰਤ ਪ੍ਰਭੂ ਵਿਚ ਲੀਨ ਹੋ ਜਾਉ, ਇਸ ਤਰ੍ਹਾਂ ਮੁਕਤੀ ਦਾ ਦੁਆਰਾ (ਭਾਵ ਰਬੀ ਗਿਆਨ) ਪਾ ਲਵੋਗੇ।੧।

(ਹੇ ਭਾਈ!) ਜਿਸ (ਪ੍ਰਭੂ) ਦੇ ਵਿਸਰਨ ਨਾਲ ਜਮ ਡਰਾਉਣ ਲਗ ਜਾਂਦਾ ਹੈ (ਭਾਵ ਦੁਖ ਦੇਂਦਾਂ ਹੈ), ਸਾਰੇ ਸੁਖ ਚਲੇ ਜਾਂਦੇ ਹਨ ਫਿਰ ਅੱਗੇ ਵੀ ਦੁੱਖ ਹੀ (ਵਿਆਪਦੇ) ਹਨ, ਗੁਰੂ ਦੁਆਰਾ (ਉਸ) ਰਾਮ ਨਾਮ ਨੂੰ ਜਪੋ ਇਹ ਸਭ ਤੋਂ ਵੱਡੀ ਤੇ ਸ੍ਰੇਸ਼ਟ ਵਿਚਾਰ ਹੈ।੨।

(ਹੇ ਭਾਈ!) ਨਿਰੋਲ ਹਰੀ ਦਾ ਨਾਮ ਜਪੋ (ਇਸ ਦਾ) ਸੁਆਦ ਬਹੁਤ ਮਿੱਠਾ ਹੈ। (ਗੁਰਮੁਖਾਂ ਨੇ) ਗੁਰੂ ਦੀ ਰਾਹੀਂ ਹਰੀ (ਨਾਮ ਦਾ) ਰਸ ਆਪਣੇ ਅੰਦਰ (ਚੱਖ ਕੇ) ਵੇਖਿਆ ਹੈ। (ਤੁਸੀਂ ਵੀ) ਦਿਨ ਰਾਤ ਨਾਮ ਦੇ ਪ੍ਰੇਮ ਵਿਚ ਰੰਗੇ ਰਹੋ, ਇਹੋ ਹੀ ਸ੍ਰੇਸ਼ਟ ਜਪ, ਤਪ ਤੇ ਸੰਜਮ ਹੈ।੩।

(ਹੇ ਭਾਈ!) ਗੁਰੂ ਦੇ ਬਚਨਾਂ ਦੁਆਰਾ ਪਰਮੇਸ਼ਰ ਦਾ ਨਾਮ ਸਿਮਰੋ। ਸੰਤ ਸਭਾ (ਸੰਗਤ) ਵਿਚੋਂ ਨਾਮ ਅੰਮ੍ਰਿਤ ਦਾ ਇਹ ਰਸ ਲਭੋ। ਗੁਰੂ ਦੀ ਸਿੱਖਿਆ ਦੁਆਰਾ ਆਪਣਾ ਨਿਜ ਸਰੂਪ ਖੋਜ ਕੇ ਲਭ ਲਵੋ, ਫਿਰ ਗਰਭ (ਜੂਨੀ) ਵਿਚ ਨਹੀਂ ਆਉਗੇ।੪।

**ਸਚੁ ਤੀਰਥਿ ਨਾਵਹੁ ਹਰਿ ਗੁਣ ਗਾਵਹੁ ॥ ਤਤੁ ਵੀਚਾਰਹੁ ਹਰਿ ਲਿਵ ਲਾਵਹੁ ॥ ਅੰਤਿ ਕਾਲਿ ਜਮੁ ਜੋਹਿ ਨ ਸਾਕੈ, ਹਰਿ ਬੋਲਹੁ ਰਾਮੁ ਪਿਆਰਾ ਹੇ ॥੫॥ ਸਤਿਗੁਰੁ ਪੁਰਖੁ ਦਾਤਾ ਵਡ ਦਾਣਾ ॥ ਜਿਸੁ ਅੰਤਰਿ ਸਾਚੁ ਸੁ ਸਬਦਿ ਸਮਾਣਾ ॥ ਜਿਸ ਕਉ ਸਤਿਗੁਰੁ ਮੇਲਿ ਮਿਲਾਏ, ਤਿਸੁ ਚੂਕਾ ਜਮ ਭੈ ਭਾਰਾ ਹੇ ॥੬॥ ਪੰਚ ਤਤੁ ਮਿਲਿ ਕਾਇਆ ਕੀਨੀ ॥ ਤਿਸ ਮਹਿ ਰਾਮ ਰਤਨੁ ਲੈ ਚੀਨੀ ॥ ਆਤਮ ਰਾਮੁ ਰਾਮੁ ਹੈ ਆਤਮ, ਹਰਿ ਪਾਈਐ ਸਬਦਿ ਵੀਚਾਰਾ ਹੇ ॥੭॥ ਸਤ ਸੰਤੋਖਿ ਰਹਹੁ ਜਨ ਭਾਈ ॥ ਖਿਮਾ ਗਹਹੁ ਸਤਿਗੁਰ ਸਰਣਾਈ ॥ ਆਤਮੁ ਚੀਨਿ ਪਰਾਤਮੁ ਚੀਨਹੁ, ਗੁਰ ਸੰਗਤਿ ਇਹੁ ਨਿਸਤਾਰਾ ਹੇ ॥੮॥**

**ਪਦ ਅਰਥ:** ਸਚੁ ਤੀਰਥ=ਸੱਚ ਰੂਪ ਤੀਰਥ ਉਤੇ। ਨਾਵਹੁ=ਇਸ਼ਨਾਨ ਕਰੋ। ਤਤ=ਮੂਲ (ਪ੍ਰਭੂ) ਨੂੰ। ਜੋਹਿ ਨ ਸਾਕੈ=ਤੱਕ ਨਹੀਂ ਸਕਦਾ।੫। ਵਡ ਦਾਨਾ=ਵੱਡਾ ਸਿਆਣਾ। ਜਿਸੁ ਅੰਤਰਿ=ਜਿਸ (ਗੁਰੂ ਦੇ)ਅੰਦਰ।

ਸਬਦਿ=ਸ਼ਬਦ ਵਿਚ। ਚੂਕਾ=ਦੂਰ ਹੋ ਗਿਆ ਹੈ। ਭੈ ਭਾਰਾ=ਡਰ ਦਾ ਭਾਰ (ਬੋਝ)।੬। ਮਿਲਿ=ਮਿਲ ਕੇ। ਕਾਇਆ ਕੀਨੀ=ਸਰੀਰ ਬਣਾਇਆ। ਤਿਸੁ ਮਹਿ=ਉਸ (ਸਰੀਰ) ਵਿਚ। ਲੈ ਚੀਨੀ=ਪਛਾਣ ਲੈ।੭। ਸੰਤੋਖਿ=ਸੰਤੋਖ ਵਿਚ। ਰਹਹੁ=ਟਿਕੋ। ਜਨ ਭਾਈ=ਹੇ ਭਾਈ ਜਨੋਂ। ਖਿਮਾ=ਸ਼ਾਂਤੀ। ਚੀਨਹੁ=ਪਛਾਣੋ, ਸਾਂਝ ਪਾ ਲਵੋ। ਗਹਹੁ=ਪਕੜੋ, ਗ੍ਰਹਿਣ ਕਰੋ। ਚੀਨਿ=ਪਛਾਣ ਕੇ। ਪਰਾਤਮੁ=ਪਰਮ ਆਤਮਾ, ਪਰਮਾਤਮਾ ਨੂੰ।੮।

**ਅਰਥ:** (ਹੇ ਭਾਈ!) ਹਰੀ ਦੇ ਗੁਣ ਗਾਉ, (ਇਸ ਤਰ੍ਹਾਂ) ਹਰੀ ਰੂਪ ਸੱਚੇ ਤੀਰਥ ਤੇ ਇਸ਼ਨਾਨ ਕਰੋ। (ਇਹ) ਤੱਤ ਹੈ (ਕਿ ਰਾਮ ਨਾਮ) ਨੂੰ ਵਿਚਾਰੋ (ਅਤੇ) ਪਰਮੇਸ਼ਰ ਨਾਲ ਲਿਵ ਜੋੜੋ। ਫਿਰ ਅੰਤ ਸਮੇਂ ਮੌਤ ਦਾ ਜਮ (ਤੁਹਾਨੂੰ) ਪੋਹ ਨਹੀਂ ਸਕੇਗਾ, (ਇਸ ਲਈ) ਪਿਆਰੇ ਪ੍ਰਭੂ (ਦਾ ਨਾਮ) ਸਿਮਰੋ।੫।

(ਹੇ ਭਾਈ!) ਸਤਿਗੁਰੂ ਵੱਡਾ ਪੁਰਖ, ਵੱਡਾ ਦਾਤਾ ਤੇ ਮਹਾਨ ਸਿਆਣਾ ਹੈ। ਜਿਸ ਦੇ ਅੰਦਰ ਸੱਚ ਹੈ, ਉਹ ਸੱਚ ਵਿਚ ਸਮਾਅ ਗਿਆ ਹੈ। ਜਿਸ ਨੂੰ ਸਤਿਗੁਰੂ (ਆਪਣੇ ਨਾਲ) ਮੇਲ ਕੇ ਹਰੀ ਨਾਲ ਮਿਲਾ ਦੇਵੇ, ਉਸ ਦੇ (ਸਿਰ ਤੋਂ) ਜਮ ਦਾ ਡਰ ਦੂਰ ਹੋ ਜਾਂਦਾ ਹੈ।੬।

(ਹੇ ਭਾਈ! ਪਰਮਾਤਮਾ ਨੇ) ਪੰਜ ਤੱਤ ਮਿਲਾ ਕੇ (ਮਨੁੱਖਾ) ਦੇਹੀ ਬਣਾਈ ਹੈ ਉਸ (ਦੇਹੀ) ਵਿਚੋਂ ਨਾਮ ਰਤਨ ਖੋਜ ਕੇ ਲਭ ਲਵੋ। ਆਤਮਾ ਪਰਮੇਸ਼ਰ ਰੂਪ ਹੈ ਅਤੇ ਪਰਮੇਸ਼ਰ ਜੀਵਾਤਮਾ ਵਿਚ ਹੈ (ਇਹੋ ਜਿਹਾ) ਹਰੀ, ਸ਼ਬਦ ਦੁਆਰਾ ਵੀਚਾਰ ਕੇ ਹੀ ਪਾਈਦਾ ਹੈ।੭।

ਹੇ ਭਾਈ ਜਨੋਂ! ਸੱਤ, ਸੰਤੋਖ ਵਿਚ ਟਿਕੋ (ਭਾਵ ਸ਼ਾਂਤੀ ਨਾਲ ਆਪਣਾ ਜੀਵਨ ਬਿਤਾਉ)। ਸਤਿਗੁਰੂ ਦੀ ਸ਼ਰਨ ਪੈ ਕੇ ਖਿਮਾਂ (ਸ਼ਾਂਤੀ ਵਾਲਾ ਸੁਭਾਅ) ਧਾਰਨ ਕਰੋ। (ਆਪਣੀ) ਆਤਮਾ ਨੂੰ ਪਛਾਣ ਕੇ ਪਰਮਾਤਮਾ ਨੂੰ ਪਛਾਣੋ, ਗੁਰੂ ਦੀ ਸੰਗਤ ਦੁਆਰਾ (ਜੀਵਨ ਦਾ) ਇਹ ਨਿਸਤਾਰਾ ਹੁੰਦਾ ਹੈ।੮।

**ਸਾਕਤ ਕੂੜ ਕਪਟ ਮਹਿ ਟੇਕਾ ॥ ਅਹਿਨਿਸਿ ਨਿੰਦਾ ਕਰਹਿ ਅਨੇਕਾ ॥ ਬਿਨੁ ਸਿਮਰਨ ਆਵਹਿ ਫੁਨਿ ਜਾਵਹਿ, ਗ੍ਰਭ ਜੋਨੀ ਨਰਕ ਮਝਾਰਾ ਹੇ ॥੯॥ ਸਾਕਤ ਜਮ ਕੀ ਕਾਨਿ ਨ ਚੂਕੈ ॥ ਜਮ ਕਾ ਡੰਡੁ ਨ ਕਬਹੂ ਮੂਕੈ ॥ ਬਾਕੀ ਧਰਮਰਾਇ ਕੀ ਲੀਜੈ, ਸਿਰਿ ਅਫਰਿਓ ਭਾਰੁ ਆਫਾਰਾ ਹੇ ॥੧੦॥ ਬਿਨੁ ਗੁਰ, ਸਾਕਤੁ ਕਹਹੁ ਕੋ ਤਰਿਆ ॥ ਹਉਮੈ ਕਰਤਾ ਭਵਜਲਿ ਪਰਿਆ ॥ ਬਿਨੁ ਗੁਰ ਪਾਰੁ ਨ ਪਾਵੈ ਕੋਈ, ਹਰਿ ਜਪੀਐ ਪਾਰਿ ਉਤਾਰਾ ਹੇ ॥੧੧॥ ਗੁਰ ਕੀ ਦਾਤਿ ਨ ਮੇਟੈ ਕੋਈ ॥ ਜਿਸੁ ਬਖਸੇ ਤਿਸੁ ਤਾਰੇ ਸੋਈ ॥ ਜਨਮ ਮਰਣ ਦੁਖੁ ਨੇੜਿ ਨ ਆਵੈ, ਮਨਿ ਸੋ ਪ੍ਰਭੁ ਅਪਰ ਅਪਾਰਾ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿੰ, ਆਵਹਿੰ, ਜਾਵਹਿੰ, ਕਬਹੂੰ,

**ਪਦ ਅਰਥ:** ਕਪਟ=ਛਲ, ਫਰੇਬ। ਟੇਕਾ=ਆਸਰਾ। ਕਰਹਿ=ਕਰਦੇ ਹਨ। ਫੁਨਿ=ਫਿਰ। ਗ੍ਰਭ=ਗਰਭ। ਨਰਕ ਮਝਾਰਾ=ਨਰਕਾਂ ਵਿਚ।੯। ਕਾਨਿ=ਮੁਥਾਜੀ। ਨਾ ਚੂਕੈ=ਨਹੀਂ ਮੁਕਦੀ। ਮੂਕੈ=ਮੁੱਕਦਾ ਹੈ। ਬਾਕੀ=ਬਕਾਇਆ। ਲੀਜੈ=ਲਈ ਜਾਂਦੀ ਹੈ। ਸਿਰਿ=ਸਿਰ ਉਤੇ। ਅਫਰਿਓ=ਆਫਰਿਆ ਹੋਇਆ, ਅਹੰਕਾਰੀ। ਅਫਾਰਾ=(ਹੰਕਾਰ ਰੂਪੀ) ਅਫਾਰਾ, ਆਕੜ।੧੦। ਕੋ=ਕਿਹੜਾ। ਭਵਜਲਿ=ਭਵਜਲ ਵਿਚ। ਪਰਿਆ=ਪੈਂਦਾ ਹੈ। ਪਾਰਿ=ਪਾਰਲੇ ਪਾਸੇ।੧੨।

**ਅਰਥ:** (ਹੇ ਭਾਈ! ਮਾਇਆ ਦੇ ਉਪਾਸ਼ਕ ਜੀਵ) ਝੂਠ ਤੇ ਛਲ ਵਿਚ (ਆਪਣੇ ਜੀਵਨ ਦਾ) ਆਸਰਾ ਲਭਦੇ ਹਨ। (ਓਹ) ਦਿਨ ਰਾਤ ਅਨੇਕਾਂ (ਜੀਆਂ) ਦੀ ਨਿੰਦਾ ਕਰਦੇ ਰਹਿੰਦੇ ਹਨ। (ਪਰਮੇਸ਼ਰ ਦੇ ਨਾਮ) ਸਿਮਰਨ ਤੋਂ ਬਿਨਾਂ ਉਹ ਜੰਮਦੇ ਮਰਦੇ ਅਤੇ ਮੁੜ ਮੁੜ ਕੇ ਗਰਭ ਜੂਨ ਤੇ ਨਰਕ ਵਿਚ ਪੈਂਦੇ ਹਨ।੯।

(ਹੇ ਭਾਈ!) ਸਾਕਤਾਂ ਦੇ ਸਿਰ ਉਤੋਂ) ਜਮ ਦੀ ਮੁਥਾਜੀ ਦੂਰ ਨਹੀਂ ਹੁੰਦੀ। (ਇਸ ਲਈ ਜਮ ਦਾ ਡੰਡਾ (ਉਨ੍ਹਾਂ ਦੇ ਸਿਰ ਤੋਂ) ਕਦੇ ਨਹੀਂ ਮੁਕਦਾ। (ਉਨ੍ਹਾਂ ਤੋਂ) ਧਰਮ ਰਾਜ ਦੀ ਬਾਕੀ ਵਸੂਲੀ ਜਾਂਦੀ ਹੈ, (ਉਨ੍ਹਾਂ ਹੰਕਾਰੀਆਂ ਦੇ) ਸਿਰ ਉਤੇ ਹੰਕਾਰ ਦੇ ਅਫਰੇਵੇਂ ਦਾ ਭਾਰ ਚੜ੍ਹਿਆ ਰਹਿੰਦਾ ਹੈ।੧੦।

(ਹੇ ਭਾਈ!) ਦਸੋ ਖਾਂ ਗੁਰੂ ਤੋਂ ਬਿਨਾਂ ਕੋਈ ਸਾਕਤ ਪੁਰਸ਼ (ਸੰਸਾਰ ਸਾਗਰ ਤੋਂ ਤਰਿਆ ਹੈ? (ਉਹ) ਹਉਂ ਹਉਂ (ਮੈਂ ਮੈਂ) ਕਰਦਾ ਸੰਸਾਰ-ਸਾਗਰ ਵਿਚ ਡੁੱਬਦਾ ਹੈ। ਗੁਰੂ ਤੋਂ ਬਿਨਾਂ (ਸੰਸਾਰ ਸਾਗਰ ਤੋਂ) ਕੋਈ ਪਾਰ ਨਹੀਂ ਹੋ ਸਕਦਾ, (ਗੁਰੂ ਦੁਆਰਾ) ਪਰਮੇਸ਼ਰ ਦਾ (ਨਾਮ) ਜਪੀਏ (ਤਾਂ ਹੀ) ਪਾਰ ਉਤਾਰਾ ਹੁੰਦਾ ਹੈ।੧੧।

(ਹੇ ਭਾਈ!) ਗੁਰੂ ਦੀ (ਬਖਸ਼ੀ ਹੋਈ) ਦਾਤ ਨੂੰ ਕੋਈ ਨਹੀਂ ਮੇਟ ਸਕਦਾ। ਜਿਸ ਨੂੰ (ਗੁਰੂ) ਬਖਸ਼ਿਸ਼ ਕਰਦਾ ਹੈ, ਉਸ ਨੂੰ ਉਹ (ਆਪ ਹੀ) ਭਵਜਲ ਤੋਂ ਤਾਰ ਲੈਂਦਾ ਹੈ। (ਫਿਰ ਉਸ ਮਨੁੱਖ ਦੇ) ਨੇੜੇ ਜਨਮ ਮਰਨ ਦਾ ਦੁੱਖ ਨਹੀਂ ਆਉਂਦਾ (ਕਿਉਂਕਿ) ਉਹ ਬੇਅੰਤ ਪ੍ਰਭੂ (ਉਸ ਦੇ) ਮਨ ਵਿਚ (ਵਸ ਗਿਆ ਹੁੰਦਾ ਹੈ)।੧੨।

**ਗੁਰ ਤੇ ਭੂਲੇ ਆਵਹੁ ਜਾਵਹੁ ॥ ਜਨਮਿ ਮਰਹੁ ਫੁਨਿ ਪਾਪ ਕਮਾਵਹੁ ॥ ਸਾਕਤ ਮੂੜ ਅਚੇਤ, ਨ ਚੇਤਹਿ, ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ ॥੧੩॥ ਸੁਖੁ ਦੂਖੁ ਪੁਰਬ ਜਨਮ ਕੇ ਕੀਏ ॥ ਸੋ ਜਾਣੈ,ਜਿਨਿ ਦਾਤੈ ਦੀਏ ॥ ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ, ਸਹੁ ਅਪਣਾ ਕੀਆ ਕਰਾਰਾ ਹੇ ॥੧੪॥ ਹਉਮੈ ਮਮਤਾ ਕਰਦਾ ਆਇਆ ॥ ਆਸਾ ਮਨਸਾ ਬੰਧਿ ਚਲਾਇਆ ॥ ਮੇਰੀ ਮੇਰੀ ਕਰਤ ਕਿਆ ਲੇ ਚਾਲੇ, ਬਿਖੁ ਲਾਦੇ ਛਾਰ ਬਿਕਾਰਾ ਹੇ॥੧੫॥ ਹਰਿ ਕੀ ਭਗਤਿ ਕਰਹੁ ਜਨ ਭਾਈ ॥ ਅਕਥੁ ਕਥਹੁ ਮਨੁ ਮਨਹਿ ਸਮਾਈ ॥ ਉਠਿ ਚਲਤਾ ਠਾਕਿ ਰਖਹੁ ਘਰਿ ਅਪੁਨੈ, ਦੁਖੁ ਕਾਟੇ ਕਾਟਣਹਾਰਾ ਹੇ ॥੧੬॥ ਹਰਿ ਗੁਰ ਪੂਰੇ ਕੀ ਓਟ ਪਰਾਤੀ ॥ ਗੁਰਮੁਖਿ ਹਰਿ ਲਿਵ ਗੁਰਮੁਖਿ ਜਾਤੀ ॥ ਨਾਨਕ ਰਾਮਨਾਮਿ ਮਤਿ ਊਤਮ, ਹਰਿ ਬਖਸੇ ਪਾਰਿ ਉਤਾਰਾ ਹੇ ॥੧੭॥੪॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਚੇਤਹਿਂ, ਤਾਂ, ਮਨਹਿਂ।

**ਪਦ ਅਰਥ:** ਅਚੇਤ=ਗਾਫ਼ਲ। ਨ ਚੇਤਹਿ=ਨਹੀਂ ਸਿਮਰਦੇ। ਪੁਕਾਰਾ ਹੇ=ਉਚਾਰਦੇ ਹਨ।੧੩। ਪੁਰਬ=ਪਹਿਲੇ। ਕੀਏ=ਕੀਤੇ ਹੋਏ। ਸੋ=ਉਹ। ਜਿਨਿ ਦਾਤੈ=ਜਿਸ ਦਾਤੇ ਨੇ। ਸਹੁ=ਸਹਾਰ। ਕਰਾਰਾ=ਸਖ਼ਤ।੧੪। ਮਮਤਾ=ਮੈਂ ਮੇਰੀ, ਅਪਣਤ। ਬੰਧਿ=ਬਨ ਕੇ। ਬਿਖੁ=ਜ਼ਹਿਰ। ਛਾਰ=ਸੁਆਹ। ਬਿਕਾਰਾ=ਵਿਕਾਰ।੧੫। ਅਕਥੁ=ਕਥਨ ਤੋਂ ਰਹਿਤ ਪ੍ਰਭੂ। ਮਨਹਿ=ਮਨ ਵਿਚ ਹੀ। ਉਠਿ ਚਲਤਾ=ਭਟਕਣ ਵਾਲਾ। ਠਾਕਿ=ਰੋਕ ਕੇ।੧੬। ਘਰਿ ਅਪਨੈ=ਆਪਣੇ ਘਰ ਵਿਚ ਹੀ। ਪਰਾਤੀ=ਪਛਾਣੀ। ਗੁਰਮੁਖਿ=ਗੁਰੂ ਦੁਆਰਾ। ਰਾਮ ਨਾਮਿ=ਪਰਮਾਤਮਾ ਦੇ ਨਾਮ ਵਿਚ।੧੭।

**ਅਰਥ:** (ਹੇ ਭਾਈ! ਜੇ) ਗੁਰੂ ਤੋਂ ਭੁੱਲੇ ਹੋਏ (ਭਾਵ ਬੇਮੁੱਖ ਰਹੋਗੇ, ਤਾਂ ਸਦਾ ਹੀ) ਜੰਮਦੇ ਮਰਦੇ ਰਹੋਗੇ। ਜਨਮ ਲੈਂਦੇ ਤੇ ਮਰਦੇ ਰਹੋਗੇ, ਫਿਰ (ਜਨਮ ਲੈ ਕੇ) ਪਾਪ ਕਮਾਉਂਦੇ ਰਹੋਗੇ। ਅਵੇਸਲੇ ਮਾਇਆਧਾਰੀ ਮੂਰਖ (ਉਸ ਜੀਵ ਪ੍ਰਭੂ ਨੂੰ) ਯਾਦ ਨਹੀਂ ਕਰਦੇ, (ਪਰ ਜਦੋਂ) ਦੁੱਖੀ ਹੁੰਦੇ ਹਨ (ਉਦੋਂ) "ਰਾਮ ਰਾਮ" ਪੁਕਾਰਦੇ ਹਨ।੧੩।

(ਹੇ ਭਾਈ!) ਸੁਖ ਤੇ ਦੁਖ ਪਿਛਲੇ ਜਨਮਾਂ ਦੇ ਕੀਤੇ ਕਰਮਾਂ ਅਨੁਸਾਰ (ਮਿਲਦੇ ਹਨ ਪਰ) ਉਹ (ਦਾਤਾ ਆਪ ਹੀ) ਜਾਣਦਾ ਹੈ ਜਿਸ ਦਾਤੇ ਨੇ (ਸੁਖ ਦੁਖ ਰੂਪ ਫਲ) ਦਿੱਤੇ ਹਨ। ਹੇ ਪ੍ਰਾਣੀ! ਤੂੰ ਕਿਸ ਨੂੰ ਦੋਸ਼ ਦੇਂਦਾ ਹੈਂ?(ਜਦੋਂ ਕਿ ਦੁਖ ਤੇਰੇ) ਆਪਣੇ ਕੀਤੇ ਕਰਮਾਂ ਦਾ ਫਲ ਹੈ, (ਇਸ ਲਈ) ਤੂੰ ਆਪਣੇ ਕੀਤੇ ਕਰਮਾਂ ਦਾ ਕਰੜਾ (ਫਲ) ਆਪ ਹੀ ਸਹਾਰ।੧੪।

(ਹੇ ਭਾਈ! ਜੀਵ) ਹੰਗਤਾ ਤੇ ਮਮਤਾ ਕਰਦਾ ਆ ਰਿਹਾ ਹੈ। ਆਸਾ ਤੇ ਮਨਸਾ ਨੇ ਇਸੇ ਨੂੰ ਬੰਨ੍ਹ ਕੇ (ਆਪਣੇ) ਅੱਗੇ ਲਾ ਲਿਆ ਹੈ। (ਇਹ ਜੀਵ) ਮੇਰੀ ਮੇਰੀ ਕਰਦਾ (ਇਥੋਂ) ਕੀ ਲੈ ਕੇ ਚਲੇਗਾ, ਵਿਅਰਥ ਪਾਪਾਂ ਵਿਕਾਰਾਂ ਦੀ ਸੁਆਹ ਤੇ ਜ਼ਹਿਰ ਹੀ ਲੱਦ ਕੇ ਲੈ ਜਾਏਗਾ।੧੫।

ਹੇ ਭਾਈ ਜਨੋ! ਪਰਮੇਸ਼ਰ ਦੀ ਭਗਤੀ ਕਰੋ। ਅਕਥ ਪਰਮੇਸ਼ਰ ਨੂੰ ਕਥਨ ਕਰੋ, (ਫਿਰ ਇਹ ਮਨ) ਆਪਣੇ ਸਰੂਪ ਵਿਚ ਹੀ ਲੀਨ ਹੋ ਜਾਵੇਗਾ। (ਇਸ) ਲਈ ਉਠ ਕੇ ਦੌੜ ਜਾਣ ਵਾਲੇ ਚੰਚਲ ਮਨ ਨੂੰ ਰੋਕ ਕੇ ਆਪਣੇ ਸਰੂਪ ਵਿਚ ਟਿਕਾਈ ਰਖੋ ਫਿਰ ਦੁੱਖਾਂ ਨੂੰ ਕੱਟਣ ਵਾਲਾ ਪਰਮੇਸ਼ਰ (ਤੁਹਾਡੇ ਸਾਰੇ) ਦੁੱਖ ਕੱਟ ਦੇਵੇਗਾ।੧੬।

(ਹੇ ਭਾਈ! ਜਿਸ ਜਗਿਆਸੂ ਨੇ) ਪਰਮਾਤਮਾ ਅਤੇ ਪੂਰੇ ਗੁਰੂ ਦੀ ਸ਼ਰਨ ਪਛਾਣ ਲਈ ਹੈ, (ਉਸ ਨੇ ਹੀ) ਗੁਰੂ ਦੁਆਰਾ ਪ੍ਰਭੂ ਵਿਚ ਲਿਵ ਲਾਉਣੀ ਜਾਣ ਲਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਰਮੇਸ਼ਰ ਦੇ ਨਾਮ ਦੁਆਰਾ ਮਤ ਉਤਮ ਹੋ ਜਾਂਦੀ ਹੈ (ਅਤੇ) ਹਰੀ ਜੀਵ ਦੇ ਅਉਗਣ) ਬਖਸ਼ ਕੇ (ਸੰਸਾਰ ਸਾਗਰ ਤੋਂ) ਪਾਰ ਲੰਘਾ ਦੇਂਦਾ ਹੈ।੧੭।੪।੧੦।

## ਸਾਰੰਸ਼ ਅਤੇ ਸਿਧਾਂਤ

ਮਨ ਨੂੰ ਸਦਾ ਆਪਣੇ ਘਰ ਵਿਚ ਰਹਿਣ ਦੀ ਪ੍ਰੇਰਨਾ ਦੇਣੀ ਹੈ। ਮਾਇਆ ਦਾ ਲਾਲਚ ਛੱਡ ਕੇ ਵਾਹਿਗੁਰੂ ਜੀ ਵਿਚ ਲਗਣਾ ਹੈ। ਨਾਮ ਦੇ ਵਿਸਰਨ ਨਾਲ ਸਾਰੇ ਸੁਖ ਚਲੇ ਜਾਂਦੇ ਹਨ ਤੇ ਦੁੱਖਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਤੱਤ ਵੀਚਾਰ ਕੀਤਿਆਂ ਇਹ ਪਤਾ ਲਗਦਾ ਹੈ ਕਿ ਹਰੀ ਦਾ ਨਾਮ ਜਪਣਾ ਚਾਹੀਦਾ ਹੈ ਜਿਸ ਦਾ ਰਸ ਸਭ ਰਸਾਂ ਨਾਲੋਂ ਉਤਮ ਹੈ। ਨਾਮ ਦੀ ਪ੍ਰਾਪਤੀ ਗੁਰੂ ਦੀ ਸੰਗਤ ਵਿਚ ਹੁੰਦੀ ਹੈ। ਹਰੀ ਦੇ ਗੁਣ ਗਾਇਆਂ ਕਿਸੇ ਪ੍ਰਕਾਰ ਦਾ ਡਰ ਨਹੀਂ ਰਹਿੰਦਾ।

ਗੁਰੂ ਆਪਣੇ ਉਪਦੇਸ਼ ਦੁਆਰਾ ਜੀਵ ਦਾ ਪਰਮੇਸ਼ਰ ਨਾਲ ਮੇਲ ਕਰਾਉਂਦਾ ਹੈ। ਗੁਰੂ ਦਾ ਸ਼ਬਦ ਕਮਾਉਣ ਨਾਲ ਹੀ ਇਹ ਸੋਝੀ ਆਉਂਦੀ ਹੈ ਕਿ ਸਾਰੇ ਜੀਵ ਹਰੀ ਦਾ ਰੂਪ ਹਨ ਅਤੇ ਹਰੀ ਆਪ ਸਭ ਜੀਵਾਂ ਦੇ ਰੂਪ ਵਿਚ ਪ੍ਰਗਟ ਹੈ। ਜਗਿਆਸੂ ਨੂੰ ਚਾਹੀਦਾ ਹੈ ਕਿ ਉਹ ਸਤ ਸੰਤੋਖ ਤੇ ਖਿਮਾਂ ਵਾਲੇ ਗੁਣ ਧਾਰਨ ਕਰੇ। ਸਾਕਤ ਲੋਕ ਕੂੜ ਕਪਟ ਵਿਚ ਲਗੇ ਰਹਿੰਦੇ ਹਨ ਇਸ ਲਈ ਉਨ੍ਹਾਂ ਦੇ ਸਿਰ ਤੋਂ ਜਮ ਦਾ ਡੰਡ ਦੂਰ ਨਹੀਂ ਹੁੰਦਾ, ਮੌਤ ਦਾ ਡਰ ਹਰ ਵੇਲੇ ਬਣਿਆ ਰਹਿੰਦਾ ਹੈ। ਸਾਕਤਾਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਸਤਿਗੁਰੂ

ਦੀ ਕਿਰਪਾ ਤੋਂ ਬਿਨਾ ਸੰਸਾਰ ਸਾਗਰ ਚੋਂ ਕੋਈ ਨਹੀਂ ਤਰਿਆ। ਜੋ ਵੀ ਤਰਿਆ ਹੈ, ਗੁਰੂ ਪਾਸੋਂ ਹਰੀ ਦਾ ਨਾਮ ਲੈ ਕੇ ਜਪ ਕੇ ਹੀ ਤਰਿਆ ਹੈ। ਸਿਧਾਂਤ ਇਹ ਹੈ ਕਿ ਗੁਰੂ ਦੀ ਦਾਤਿ ਨੂੰ ਕੋਈ ਨਹੀਂ ਮੇਟ ਸਕਦਾ।

ਗੁਰੂ ਤੋਂ ਬੇਮੁਖ ਲੋਕ ਜੂਨਾਂ ਵਿਚ ਭਟਕਦੇ ਰਹਿੰਦੇ ਹਨ। ਇਨ੍ਹਾਂ ਦੁੱਖਾਂ ਦੇ ਜ਼ਿੰਮੇਵਾਰ ਉਹ ਆਪ ਹਨ ਕਿਉਂਕਿ 'ਜਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ' ਵਾਲਾ ਨਿਯਮ ਅਟੱਲ ਹੈ, ਆਪਣਾ ਬੀਜਿਆ ਆਪ ਹੀ ਖਾਣਾ ਪੈਂਦਾ ਹੈ।

ਅੰਤਲੇ ਉਪਦੇਸ਼ ਵਿਚ ਇਹ ਗੱਲ ਖੋਲ੍ਹ ਕੇ ਸਮਝਾਈ ਹੈ ਕਿ:-

**ਸੁਖੁ ਦੁਖੁ ਪੁਰਬ ਜਨਮ ਕੇ ਕੀਏ ॥ ਸੋ ਜਾਣੈ ਜਿਨਿ ਦਾਤੈ ਦੀਏ ॥**

**ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ, ਸਹੁ ਆਪਣਾ ਕੀਆ ਕਰਾਰਾ ਹੇ ॥**

ਸੋ ਦੁਖ ਕੱਟਣ ਲਈ ਪ੍ਰਭੂ ਦੀ ਪ੍ਰੇਮਾ ਭਗਤੀ ਕਰਨੀ ਚਾਹੀਦੀ ਹੈ ਜੋ ਗੁਰੂ ਦੇ ਰਾਹੀਂ ਮਿਲਦੀ ਹੈ।

**ਮਾਰੂ ਮਹਲਾ ੧ ॥ ਸਰਣਿ ਪਰੇ ਗੁਰਦੇਵ ਤੁਮਾਰੀ ॥ ਤੂ ਸਮਰਥੁ ਦਇਆਲੁ ਮੁਰਾਰੀ॥ ਤੇਰੇ ਚੋਜ ਨ ਜਾਣੈ ਕੋਈ, ਤੂ ਪੂਰਾ ਪੁਰਖੁ ਬਿਧਾਤਾ ਹੇ ॥ ੧ ॥ ਤੂ ਆਦਿ ਜੁਗਾਦਿ ਕਰਹਿ ਪ੍ਰਤਿਪਾਲਾ ॥ ਘਟਿ ਘਟਿ ਰੂਪੁ ਅਨੂਪੁ ਦਇਆਲਾ ॥ ਜਿਉ ਤੁਧੁ ਭਾਵੈ ਤਿਵੈ ਚਲਾਵਹਿ, ਸਭੁ ਤੇਰੋ ਕੀਆ ਕਮਾਤਾ ਹੇ ॥ ੨ ॥ ਅੰਤਰਿ ਜੋਤਿ ਭਲੀ ਜਗ ਜੀਵਨ ॥ ਸਭਿ ਘਟ ਭੋਗੈ ਹਰਿ ਰਸੁ ਪੀਵਨ ॥ ਆਪੇ ਲੇਵੈ ਆਪੇ ਦੇਵੈ, ਤਿਹੁ ਲੋਈ ਜਗਤ ਪਿਤ ਦਾਤਾ ਹੇ ॥ ੩ ॥ ਜਗਤੁ ਉਪਾਇ ਖੇਲੁ ਰਚਾਇਆ ॥ ਪਵਣੈ ਪਾਣੀ ਅਗਨੀ ਜੀਉ ਪਾਇਆ ॥ ਦੇਹੀ ਨਗਰੀ ਨਉ ਦਰਵਾਜੇ, ਸੋ ਦਸਵਾ ਗੁਪਤੁ ਰਹਾਤਾ ਹੇ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿਂ, ਜਿਉਂ, ਤਿਵੈਂ, ਚਲਾਵਹਿਂ, ਤਿਹੁਂ, ਲੋਈਂ, ਨਉਂ, ਦਸਵਾਂ।

**ਪਦ ਅਰਥ:** ਮੁਰਾਰੀ=ਮੁਰ ਦੈਂਤ ਦਾ ਨਾਸ਼ ਕਰਨ ਵਾਲਾ। ਬਿਧਾਤਾ=ਰਚਨਹਾਰਾ। ਆਦਿ=ਜਗਤ ਦੇ ਆਰੰਭ ਤੋਂ। ਜੁਗਾਦਿ=ਜੁੱਗਾਂ ਦੇ ਆਰੰਭ ਤੋਂ। ਘਟਿ ਘਟਿ=ਹਰੇਕ ਹਿਰਦੇ ਵਿਚ। ਰੂਪ ਅਨੂਪ=ਇਹੋ ਜਿਹਾ ਸੁੰਦਰ ਰੂਪ ਜਿਸ ਨਾਲ ਕਿਸੇ ਦੀ ਉਪਮਾ ਨਹੀਂ ਦਿੱਤੀ ਜਾ ਸਕਦੀ। ਤੇਰੋ ਕੀਆ=ਤੇਰਾ ਕੀਤਾ ਹੋਇਆ। ਕਮਾਤਾ=ਕਰਦਾ ਹੈ।੨। ਭਲੀ=ਚੰਗੀ, ਸੋਹਣੀ। ਭੋਗੈ=ਮਾਣਦਾ ਹੈ। ਪੀਵਨ=ਪੀਂਦਾ ਹੈ। ਤਿਹੁ ਲੋਈ=ਤਿੰਨਾਂ ਲੋਕਾਂ ਵਿਚ। ਪਿਤ=ਪਿਤਾ।੩। ਉਪਾਇ=ਪੈਦਾ ਕਰਕੇ। ਜੀਉ=ਜੀਵਾਤਮਾ। ਨੌ ਦਰਵਾਜੇ=ਨੌਂ ਕਰਮ ਇੰਦਰੇ (ਭਾਵ ਕੰਨ, ਨੱਕ ਆਦਿ)। ਦਸਵਾ=ਦਸਵਾਂ ਦਰਵਾਜਾ, ਦਸਮ ਦੁਆਰ। ਗੁਪਤੁ ਰਹਾਤਾ=ਲੁਕਿਆ ਰਹਿੰਦਾ ਹੈ।੪।

**ਅਰਥ:** ਹੇ ਗੁਰਦੇਵ (ਪਿਤਾ ਪਰਮੇਸ਼ਰ!) ਤੇਰੀ ਸ਼ਰਨ ਆ ਪਏ ਹਾਂ, ਤੂੰ ਸਰਬ ਸ਼ਕਤੀਮਾਨ ਤੇ ਦਇਆ ਕਰਨ ਵਾਲਾ ਪਰਮੇਸ਼ਰ ਹੈ। ਤੇਰੇ ਕੌਤਕ ਕੋਈ ਨਹੀਂ ਸਮਝ ਸਕਦਾ, ਤੂੰ ਪੂਰਨ, ਸਰਬ ਵਿਆਪਕ ਤੇ ਰਚਣਹਾਰ ਹੈਂ।੧।

(ਹੇ ਪ੍ਰਭੂ!) ਤੂੰ ਆਦਿ ਜੁਗਾਦਿ ਤੋਂ (ਸਭ ਜੀਵ ਜੰਤੂਆਂ ਦੀ) ਪਾਲਨਾ ਕਰਦਾ ਹੈਂ। ਹੇ ਦਿਆਲੂ! ਤੇਰਾ ਸੋਹਣਾ ਰੂਪ ਹਰ ਹਿਰਦੇ ਵਿਚ ਹੈ। ਜਿਵੇਂ ਤੈਨੂੰ ਭਾਉਂਦਾ ਹੈ, ਤਿਵੇਂ ਤੂੰ (ਸੰਸਾਰ ਨੂੰ) ਚਲਾਉਂਦਾ ਹੈਂ ਸਭ ਕੋਈ ਤੇਰਾ ਕਰਾਇਆ ਹੋਇਆ ਕੰਮ ਹੀ ਕਰਦਾ ਹੈ।੨।

ਹੇ ਜਗਤ ਦੇ ਜੀਵਨ ਦਾਤੇ! ਤੇਰੀ ਜੋਤਿ ਹਰੇਕ ਦੇ ਅੰਦਰ ਸੋਭ ਰਹੀ ਹੈ। ਤੇਰੀ ਜੋਤਿ ਹੀ ਸਾਰੇ ਸਰੀਰਾਂ ਨੂੰ ਭੋਗਦੀ ਹੈ (ਅਤੇ ਸਰੀਰ ਵਿਚ ਬੈਠੀ ਹੋਈ) ਨਾਮ ਰਸ ਪੀਂਦੀ ਹੈ। (ਹੇ ਭਾਈ! ਹਰੀ) ਆਪ ਹੀ (ਨਾਮ ਰਸ) ਲੈ ਰਿਹਾ ਹੈ, ਆਪ ਹੀ (ਜੀਆਂ ਨੂੰ ਨਾਮ ਰਸ) ਦੇ ਰਿਹਾ ਹੈ, (ਉਹ) ਜਗਤ ਦੇ ਤਿੰਨਾਂ ਲੋਕਾਂ ਦਾ ਪਿਤਾ ਹੈ, (ਸਭ ਨੂੰ) ਦਾਤਾਂ ਦੇ ਰਿਹਾ ਹੈ।੩।

(ਹੇ ਭਾਈ! ਉਸ ਪ੍ਰਭੂ ਨੇ) ਜਗਤ ਪੈਦਾ ਕਰਕੇ (ਆਣਾ ਜਾਣਾ ਇਕ) ਖੇਲ ਬਣਾਇਆ ਹੈ। ਹਵਾ, ਪਾਣੀ ਆਦਿ ਪੰਜਾਂ ਤੱਤਾਂ ਨੂੰ ਮਿਲਾ ਕੇ (ਸਰੀਰ ਰੂਪੀ ਢਾਂਚਾ ਬਣਾ ਕੇ) ਵਿਚ ਜਿੰਦਾ ਪਾ ਦਿੱਤੀ ਹੈ। ਸਰੀਰ ਰੂਪੀ ਸ਼ਹਿਰ ਦੇ ਨੌਂ ਦਰਵਾਜ਼ੇ (ਪ੍ਰਗਟ) ਕੀਤੇ ਹਨ, ਅਤੇ ਦਸਵਾਂ ਗੁਪਤ ਰਖਿਆ ਹੈ।੪।

**ਚਾਰਿ ਨਦੀ ਅਗਨੀ ਅਸਰਾਲਾ ॥ ਕੋਈ ਗੁਰਮੁਖਿ ਬੂਝੈ ਸਬਦਿ ਨਿਰਾਲਾ ॥ ਸਾਕਤ ਦੁਰਮਤਿ ਡੂਬਹਿ ਦਾਝਹਿ, ਗੁਰਿ ਰਾਖੇ ਹਰਿ ਲਿਵ ਰਾਤਾ ਹੇ ॥੫॥ ਅਪੁ ਤੇਜੁ ਵਾਇ ਪ੍ਰਿਥਮੀ ਆਕਾਸਾ ॥ ਤਿਨ ਮਹਿ ਪੰਚ ਤਤੁ ਘਰਿ ਵਾਸਾ ॥ ਸਤਿਗੁਰ ਸਬਦਿ ਰਹਹਿ ਰੰਗਿ ਰਾਤਾ, ਤਜਿ ਮਾਇਆ ਹਉਮੈ ਭ੍ਰਾਤਾ ਹੇ ॥੬॥ ਇਹੁ ਮਨੁ ਭੀਜੈ ਸਬਦਿ ਪਤੀਜੈ ॥ ਬਿਨੁ ਨਾਵੈ ਕਿਆ ਟੇਕ ਟਿਕੀਜੈ ॥ ਅੰਤਰਿ ਚੋਰੁ ਮੁਹੈ ਘਰੁ ਮੰਦਰੁ, ਇਨਿ ਸਾਕਤਿ ਦੂਤੁ ਨ ਜਾਤਾ ਹੇ ॥੭॥ ਦੁੰਦਰ ਦੂਤ ਭੂਤ ਭੀਹਾਲੇ ॥ ਖਿੰਚੋਤਾਣਿ ਕਰਹਿ ਬੇਤਾਲੇ ॥ ਸਬਦ ਸੁਰਤਿ ਬਿਨੁ ਆਵੈ ਜਾਵੈ, ਪਤਿ ਖੋਈ ਆਵਤ ਜਾਤਾ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਦੀਂ, ਭ੍ਰਾਂਤਾ, ਡੂਬਹਿਂ, ਦਾਝਹਿਂ, ਮਹਿਂ, ਰਹਹਿਂ, ਨਾਵੈਂ,

**ਪਦ ਅਰਥ:** ਚਾਰਿ ਨਦੀ=ਚਾਰੇ ਨਦੀਆਂ (ਹਿੰਸਾ, ਮੋਹ, ਲੋਭ, ਕ੍ਰੋਧ)। ਅਸਰਾਲਾ=ਭਿਆਨਕ। ਨਿਰਾਲਾ=ਨਿਰਲੇਪ। ਦਾਝਹਿ=ਸੜਦੇ ਹਨ।੫। ਅਪੁ=ਆਬ, ਪਾਣੀ। ਤੇਜੁ=ਅਗਨੀ। ਵਾਇ=ਹਵਾ। ਭ੍ਰਾਤਾ=ਭ੍ਰਾਂਤੀ, ਭਰਮ।੬। ਭੀਜੈ=ਭਿੱਜਦਾ ਹੈ। ਪਤੀਜੈ=ਪਤੀਜਦਾ ਹੈ, ਪ੍ਰਸੰਨ ਹੁੰਦਾ ਹੈ। ਚੋਰੁ=ਵਿਕਾਰਾਂ ਵਿਚ ਫਸਿਆ ਮਨ। ਮੋਹੈ=ਲੁੱਟਦਾ ਹੈ। ਇਨਿ=ਇਸ ਨੇ। ਦੂਤੁ=ਵੈਰੀ।੭। ਦੁੰਦਰ=ਰੌਲਾ, (ਸ਼ੋਰ) ਪਾਉਣ ਵਾਲੇ। ਭੀਹਾਲੇ=ਭਿਆਨਕ, ਡਰਾਉਣੇ। ਬੇਤਾਲੇ=ਭੂਤਨਾ। ਖਿਚੋ ਤਾਣਿ=ਖਿੱਚਾ ਖਿੱਚੀ ਵਿੱਚ। ਪਤਿ ਖੋਈ=ਇਜ਼ਤ ਗਵਾ ਲਈ।੮।

**ਅਰਥ:** (ਹੇ ਭਾਈ! ਇਸ ਸੰਸਾਰ ਵਿਚ) ਚਾਰ ਪ੍ਰਕਾਰ ਦੀਆਂ ਭਿਆਨਕ ਅੱਗਾਂ (ਹਿੰਸਾ, ਮੋਹ, ਲੋਭ, ਕ੍ਰੋਧ) ਦੀਆਂ ਨਦੀਆਂ ਹਨ (ਪਰ) ਕੋਈ ਵਿਰਲਾ ਗੁਰਮੁਖ ਹੀ (ਇਨ੍ਹਾਂ ਨੂੰ ਬੁਝਦਾ ਹੈ, ਅਤੇ) ਸ਼ਬਦ ਦੁਆਰਾ ਇਨ੍ਹਾਂ ਤੋਂ ਨਿਰਲੇਪ ਹੋ ਜਾਂਦਾ ਹੈ। ਮਾਇਆ ਦੇ ਉਪਾਸ਼ਕ ਭੈੜੀ ਮਤ ਕਰਕੇ (ਇਨ੍ਹਾਂ ਨਦੀਆਂ ਵਿਚ) ਡੁੱਬਦੇ ਤੇ ਸੜਦੇ ਹਨ। (ਜਿਹੜੇ) ਗੁਰੂ ਨੇ ਬਚਾਏ ਹਨ (ਉਹ) ਹਰੀ ਦੀ ਲਿਵ ਵਿਚ ਰੰਗੇ ਰਹਿੰਦੇ ਹਨ।੫।

(ਹੇ ਭਾਈ!) ਪਾਣੀ, ਅੱਗ, ਪੌਣ, ਧਰਤੀ, ਆਕਾਸ਼, ਇਨ੍ਹਾਂ ਦੇ ਬਣੇ ਪੰਜ ਭੂਤਕ (ਸਰੀਰ ਰੂਪ ਢਾਂਚੇ ਵਿਚ ਜੀਵ ਦਾ) ਵਾਸਾ ਹੈ। (ਗੁਰਮੁਖ ਜੀਉੜੇ) ਸਤਿਗੁਰੂ ਦੇ ਸ਼ਬਦ ਵਿਚ ਰੰਗੇ ਰਹਿੰਦੇ ਹਨ, (ਉਨ੍ਹਾਂ ਨੇ) ਮਾਇਆ ਦੀ ਮਮਤਾ, ਹੰਗਤਾ ਤੇ ਭਰਮ ਭ੍ਰਾਂਤੀ ਛੱਡ ਦਿੱਤੀ ਹੈ।੬।

(ਹੇ ਭਾਈ!) ਇਹ ਮਨ (ਗੁਰੂ ਦੇ ਸ਼ਬਦ ਵਿਚ) ਭਿੱਜਦਾ ਹੈ (ਸਤਿਗੁਰੂ ਦੇ) ਸ਼ਬਦ ਦੁਆਰਾ ਪ੍ਰਸੰਨ ਹੋ ਜਾਂਦਾ ਹੈ। (ਫਿਰ) ਨਾਮ ਤੋਂ ਬਿਨਾਂ ਹੋਰ ਕੋਈ ਆਸਰਾ ਨਹੀਂ ਲੈਂਦਾ। (ਜੀਵ ਦੇ) ਅੰਦਰ (ਹੰਕਾਰ ਰੂਪੀ) ਚੋਰ ਹੈ

(ਜੋ) ਸਰੀਰ ਰੂਪੀ ਮੰਦਰ ਨੂੰ ਲੁੱਟ ਰਿਹਾ ਹੈ (ਪਰ) ਇਸ ਮਾਇਆ ਵਿਚ ਫਸੇ ਹੋਏ ਮਨੁੱਖ ਨੇ (ਹੰਕਾਰ ਰੂਪ) ਦੁਸ਼ਮਨ ਨੂੰ ਜਾਣਿਆ ਹੀ ਨਹੀਂ ਹੈ।੭।

(ਹੇ ਭਾਈ! ਕਾਮਾਦਿਕ ਚੋਰ) ਸ਼ੋਰ ਪਾਣ ਵਾਲੇ, ਦੂਤਾਂ ਭੂਤਾਂ ਵਾਂਗ ਭਿਆਨਕ (ਡਰਾਉਣੇ) ਹਨ। (ਇਹ ਦੂਤ ਹਰ ਵੇਲੇ ਹਿਰਦੇ ਵਿਚ) ਖਿਚਾ-ਖਿਚੀ (ਝਗੜਾ) ਕਰਦੇ ਰਹਿੰਦੇ ਹਨ। ਸ਼ਬਦ-ਸੁਰਤਿ ਦੇ (ਸੰਜੋਗ ਤੋਂ) ਬਿਨਾਂ (ਜੀਵ) ਜੰਮਦਾ ਮਰਦਾ ਰਹਿੰਦਾ ਹੈ (ਇਸ ਜੀਵ ਨੇ ਪਾਪਾਂ ਕਾਰਨ ਆਪਣੀ) ਇਜ਼ਤ ਗੁਆ ਲਈ ਹੈ, (ਇਸ ਲਈ ਇਹ) ਆਉਂਦਾ ਜਾਂਦਾ ਰਹਿੰਦਾ ਹੈ (ਭਾਵ ਆਵਾਗਵਨ ਵਿਚ ਪਿਆ ਰਹਿੰਦਾ ਹੈ)।੮।

**ਕੂੜੁ ਕਲਰੁ ਤਨੁ ਭਸਮੈ ਢੇਰੀ ॥ ਬਿਨੁ ਨਾਵੈ ਕੈਸੀ ਪਤਿ ਤੇਰੀ ॥ ਬਾਧੇ, ਮੁਕਤਿ ਨਾਹੀ ਜੁਗ ਚਾਰੇ, ਜਮ ਕੰਕਰਿ ਕਾਲਿ ਪਰਾਤਾ ਹੇ ॥੯॥ ਜਮ ਦਰਿ ਬਾਧੇ ਮਿਲਹਿ ਸਜਾਈ ॥ ਤਿਸੁ ਅਪਰਾਧੀ ਗਤਿ ਨਹੀ ਕਾਈ ॥ ਕਰਣ ਪਲਾਵ ਕਰੇ ਬਿਲਲਾਵੈ, ਜਿਉ ਕੁੰਡੀ ਮੀਨੁ ਪਰਾਤਾ ਹੇ ॥੧੦॥ ਸਾਕਤ ਫਾਸੀ ਪੜੈ ਇਕੇਲਾ ॥ ਜਮ ਵਸਿ ਕੀਆ ਅੰਧੁ ਦੁਹੇਲਾ ॥ ਰਾਮਨਾਮ ਬਿਨੁ ਮੁਕਤਿ ਨ ਸੂਝੈ, ਆਜੁ ਕਾਲੁ ਪਚਿ ਜਾਤਾ ਹੇ ॥੧੧॥ ਸਤਿਗੁਰ ਬਾਝੁ ਨ ਬੇਲੀ ਕੋਈ ॥ ਐਥੈ ਓਥੈ ਰਾਖਾ ਪ੍ਰਭੁ ਸੋਈ ॥ ਰਾਮਨਾਮੁ ਦੇਵੈ ਕਰਿ ਕਿਰਪਾ, ਇਉ ਸਲਲੈ ਸਲਲ ਮਿਲਾਤਾ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਮਿਲਹਿੰ, ਸਜਾਈਂ, ਨਹੀਂ, ਜਿਉਂ.

**ਪਦ ਅਰਥ:** ਭਸਮੈ=ਸੁਆਹ ਦੀ। ਪਤਿ=ਇਜ਼ਤ। ਮੁਕਤਿ=ਖ਼ਲਾਸੀ। ਜਮ ਕੰਕਰਿ=ਜਮ ਦੇ ਸੇਵਕ ਨੇ। ਪਰਾਤਾ=ਪਛਾਣਿਆ ਹੈ।੯। ਮਿਲਹਿ=ਮਿਲਦੀਆਂ ਹਨ। ਸਜਾਈ=ਸਜ਼ਾਵਾਂ। ਅਪਰਾਧੀ=ਦੋਸ਼ੀ। ਗਤਿ=ਹਾਲਤ। ਕਰਣ ਪਲਾਵ=ਕੀਰਨੇ। ਬਿਲਲਾਵੈ=ਰੋਂਦਾ ਹੈ। ਮੀਨੁ=ਮੱਛੀ। ਪਰਾਤਾ=ਪੈਂਦਾ, ਫਸ ਜਾਂਦਾ ਹੈ।੧੦। ਪੜੈ=ਪੈਂਦਾ ਹੈ। ਅੰਧੁ=ਅੰਨ੍ਹਾ। ਦੁਹੇਲਾ=ਦੁੱਖੀ। ਆਜੁ ਕਾਲੁ=ਅਜ ਕਲ। ਪਚਿ ਜਾਤਾ=ਸੜ ਜਾਂਦਾ ਹੈ।੧੧। ਬੇਲੀ=ਮਿੱਤਰ, ਮਦਦਗਾਰ। ਐਥੇ ਓਥੇ=ਲੋਕ ਪਰਲੋਕ ਵਿਚ। ਸਲਲੈ=ਪਾਣੀ ਵਿਚ।੧੨।

**ਅਰਥ:** (ਹੇ ਭਾਈ!) ਤੂੰ ਸਾਰੀ ਉਮਰ ਕੂੜ ਰੂਪ ਕਲਰ ਵਿਚ ਹੀ ਲਗਾ ਰਹਿੰਦਾ ਹੈਂ, (ਇਹ ਸਰੀਰ) ਅੰਤ ਸੁਆਹ ਦੀ ਢੇਰੀ ਹੋ ਜਾਂਦਾ ਹੈ। (ਤੂੰ ਦਸ) ਨਾਮ ਤੋਂ ਬਿਨਾਂ ਕਿਹੋ ਜਿਹੀ ਤੇਰੀ ਇਜ਼ਤ ਹੈ? (ਮਾਇਆ ਮੋਹ ਵਿਚ) ਬੱਧੇ ਦੀ ਚੌਹਾਂ ਜੁੱਗਾਂ ਵਿਚ ਕਦੇ ਭੀ ਖਲਾਸੀ ਨਹੀਂ ਹੁੰਦੀ, ਕਾਲ ਤੇ ਜਮਦੂਤਾਂ ਨੇ ਤੈਨੂੰ ਪਛਾਣ ਲਿਆ ਹੈ।੯।

(ਹੇ ਭਾਈ!) ਜਮ ਦੇ ਦਰ ਤੇ ਬੱਧੇ ਹੋਏ ਜੀਆਂ ਨੂੰ ਸਜ਼ਾਵਾਂ ਮਿਲਦੀਆਂ ਹਨ। (ਜੋ) ਅਪਰਾਧੀ (ਦੋਸ਼ੀ) ਹੈ (ਉਸ ਦੀ ਉਥੇ) ਕੋਈ ਗਤੀ (ਚੰਗੀ ਹਾਲਤ) ਨਹੀਂ ਹੁੰਦੀ। (ਉਹ ਇਉਂ) ਰੋਂਦਾ ਤੇ ਕੀਰਨੇ ਪਾਂਦਾ ਹੈ ਜਿਵੇਂ ਕੁੰਡੀ ਵਿਚ ਮੱਛ ਪੈਂਦਾ ਹੈ ਤਾਂ ਬਹੁਤ ਦੁੱਖੀ ਹੁੰਦਾ ਹੈ।੧੦।

(ਹੇ ਭਾਈ!) ਮਾਇਆ ਦਾ ਉਪਾਸ਼ਕ ਇਕਲਾ ਹੀ ਫਾਹੀ ਵਿਚ ਪੈਂਦਾ ਹੈ। (ਜਦੋਂ) ਜਮ ਦੇ ਵਸ ਵਿਚ ਕੀਤਾ ਜਾਂਦਾ ਹੈ, ਅੰਨ੍ਹਾ (ਬੇਸਮਝ ਜੀਵ ਬਹੁਤ) ਦੁਖੀ ਹੁੰਦਾ ਹੈ। ਰਾਮ ਨਾਮ ਤੋਂ ਬਿਨਾਂ ਛੁਟਕਾਰੇ ਦਾ ਕੋਈ ਰਸਤਾ ਨਹੀਂ ਸੁਝਦਾ, ਅਜ (ਜਾਂ) ਕਲ (ਦੁਖਾਂ ਦੀ ਅੱਗ ਵਿਚ ਪਿਆ ਹੀ) ਸੜ ਜਾਂਦਾ ਹੈ।੧੧।

(ਹੇ ਭਾਈ!) ਸਤਿਗੁਰੂ ਤੋਂ ਬਿਨਾਂ (ਜੀਵ ਦਾ) ਕੋਈ ਮਦਦਗਾਰ ਨਹੀਂ ਹੈ। ਇਥੇ (ਇਸ ਲੋਕ ਵਿਚ ਤੇ) ਉਥੇ (ਪਰਲੋਕ ਵਿਚ) ਉਹ ਪ੍ਰਭੂ (ਹੀ ਜੀਵ ਦਾ) ਰਖਵਾਲਾ ਹੈ। (ਗੁਰੂ ਆਪਣੀ) ਕਿਰਪਾ ਕਰਕੇ ਪਰਮੇਸ਼ਰ ਦਾ ਨਾਮ ਦਿੰਦਾ ਹੈ (ਤੇ ਸਿਮਰਨ ਵਾਲੇ ਜੀਵ ਨੂੰ ਪ੍ਰਭੂ) ਇਸ ਤਰ੍ਹਾਂ (ਆਪਣੇ ਨਾਲ) ਮਿਲਾ ਲੈਂਦਾ ਹੈ ਜਿਵੇਂ) ਪਾਣੀ ਵਿਚ ਪਾਣੀ (ਮਿਲਦਾ ਹੈ)।੧੨।

**ਭੂਲੇ ਸਿਖ ਗੁਰੂ ਸਮਝਾਏ ॥ ਉਝੜਿ ਜਾਦੇ ਮਾਰਗਿ ਪਾਏ ॥ ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ, ਦੂਖ ਭੰਜਨ ਸੰਗਿ ਸਖਾਤਾ ਹੇ ॥੧੩॥ ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ ॥ ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ ॥ ਸਤਿਗੁਰੁ ਅਲਖੁ, ਕਹਹੁ ਕਿਉ ਲਖੀਐ, ਜਿਸੁ ਬਖਸੇ ਤਿਸਹਿ ਪਛਾਤਾ ਹੇ ॥੧੪॥ ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥ ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ ॥ ਅਹਿਨਿਸਿ ਨਿਰਮਲ ਜੋਤਿ ਸਬਾਈ, ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥੧੫॥ ਭੋਜਨ ਗਿਆਨੁ ਮਹਾ ਰਸੁ ਮੀਠਾ ॥ ਜਿਨਿ ਚਾਖਿਆ ਤਿਨਿ ਦਰਸਨੁ ਡੀਠਾ ॥ ਦਰਸਨੁ ਦੇਖਿ ਮਿਲੇ ਬੈਰਾਗੀ, ਮਨੁ ਮਨਸਾ ਮਾਰਿ ਸਮਾਤਾ ਹੇ ॥ ੧੬ ॥ ਸਤਿਗੁਰੁ ਸੇਵਹਿ ਸੇ ਪਰਧਾਨਾ ॥ ਤਿਨ ਘਟ ਘਟ ਅੰਤਰਿ ਬ੍ਰਹਮੁ ਪਛਾਨਾ ॥ ਨਾਨਕ, ਹਰਿ ਜਸੁ ਹਰਿ ਜਨ ਕੀ ਸੰਗਤਿ ਦੀਜੈ, ਜਿਨ ਸਤਿਗੁਰੁ ਹਰਿ ਪ੍ਰਭ ਜਾਤਾ ਹੇ ॥੧੭॥੫॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਂਦੇ, ਕਰਹਿਂ, ਸਿਉਂ, ਮਹਾਂ ਰਸੁ, ਸੇਵਹਿਂ।

**ਪਦ ਅਰਥ:** ਭੂਲੇ=ਭੁੱਲੇ ਹੋਏ, ਕੁਰਾਹੇ ਪਏ ਹੋਏ। ਉਝੜਿ=ਗਲਤ ਰਸਤੇ ਤੇ। ਮਾਰਗਿ ਪਾਏ=ਠੀਕ ਰਸਤੇ ਤੇ ਪਾਏ। ਦੂਖ ਭੰਜਨੁ=ਦੁੱਖਾਂ ਦਾ ਨਾਸ਼ਕ। ਸੰਗਿ=ਨਾਲ। ਸਖਾਤਾ=ਸਖਾ, ਸਾਥੀ।੧੩। ਬ੍ਰਹਮੈ=ਬ੍ਰਹਮਾ ਨੇ। ਇੰਦ੍ਰਿ=ਇੰਦਰ ਨੇ। ਮਹੇਸਿ=ਮਹੇਸ਼ ਨੇ। ਅਲਖੁ=ਲਖਤਾ ਤੋਂ ਰਹਿਤ ਪ੍ਰਭੂ।੧੪। ਪਰਸਨੁ=ਛੋਹ। ਸਬਾਈ=ਸਾਰੀ (ਲੋਕਾਈ)। ਘਟਿ=ਹਿਰਦੇ ਵਿਚ। ਗੁਰਮੁਖਿ=ਗੁਰੂ ਦੁਆਰਾ।੧੫। ਜਿਨਿ=ਜਿਸ ਨੇ। ਤਿਨਿ=(ਉਸ ਮਨੁੱਖ ਨੇ)। ਦੇਖਿ=ਵੇਖ ਕੇ। ਬੈਰਾਗੀ=ਵੈਰਾਗਵਾਨ, ਪ੍ਰੇਮੀ-ਜੀਵ। ਮਨਸਾ=ਖਾਹਿਸ਼, ਇੱਛਾ। ਮਾਰਿ=ਮਾਰ ਕੇ, ਕਾਬੂ ਕਰਕੇ।੧੬। ਸੇ=ਉਹ। ਤਿਨ=ਉਨ੍ਹਾਂ ਨੇ। ਪਰਧਾਨਾ=ਪਰਧਾਨ।੧੭।

**ਅਰਥ:** (ਹੇ ਭਾਈ! ਸੰਸਾਰ ਸਾਗਰ ਤੋਂ) ਭੂਲੇ ਹੋਏ ਸਿੱਖ ਗੁਰੂ ਨੇ (ਸਿਖਿਆ ਦੇ ਕੇ) ਸਮਝਾਏ ਹਨ। ਕੁਰਾਹੇ ਜਾਂਦੇ, ਸਹੀ ਰਸਤੇ ਤੇ ਪਾਏ ਹਨ। (ਹੇ ਭਾਈ! ਉਸ) ਗੁਰੂ ਨੂੰ ਦਿਨ ਰਾਤੀ ਸਦਾ ਸੇਵ (ਸਿਮਰਦਾ ਰਹੁ ਜੋ) ਦੁੱਖਾਂ ਦੇ ਨਾਸ਼ ਕਰਨ ਵਾਲਾ (ਅਤੇ) ਸਦਾ ਹੀ ਸੰਗੀ ਤੇ ਸਹਾਈ ਹੈ।੧੩।

(ਹੇ ਭਾਈ!) ਸਾਧਾਰਨ ਜੀਵ ਗੁਰੂ ਦੀ ਭਗਤੀ ਕੀ ਕਰ ਸਕਦੇ ਹਨ? (ਜਦੋਂ ਕਿ) ਬ੍ਰਹਮਾ, ਇੰਦਰ ਅਤੇ ਸ਼ਿਵ ਜੀ ਨੇ ਵੀ (ਗੁਰੂ-ਭਗਤੀ ਦੀ ਸਾਰ) ਨਹੀਂ ਜਾਣੀ। ਸਤਿਗੁਰੂ ਦੀ (ਮਹਿਮਾ) ਲਖਤਾ ਤੋਂ ਰਹਿਤ ਹੈ, (ਹੇ ਭਾਈ!) ਦਸੋ ਕਿਵੇਂ ਜਾਣੀ ਜਾ ਸਕਦੀ ਹੈ? ਜਿਸ ਨੂੰ (ਪ੍ਰਭੂ) ਬਖਸ਼ਿਸ਼ ਕਰ ਦੇਵੇ ਉਸ ਨੇ ਹੀ (ਗੁਰੂ ਨੂੰ) ਪਛਾਣਿਆ ਹੈ।੧੪।

(ਹੇ ਭਾਈ! ਜਿਸ ਜੀਵ ਦੇ) ਅੰਦਰ ਪ੍ਰੇਮ ਹੈ (ਉਸ ਨੂੰ ਹਰੀ ਦਾ) ਦਰਸ਼ਨ ਪ੍ਰਾਪਤ ਹੁੰਦਾ ਹੈ (ਜਿਸ ਦੀ) ਗੁਰਬਾਣੀ ਨਾਲ ਪ੍ਰੀਤ ਹੁੰਦੀ ਹੈ ਉਸ ਨੂੰ ਸ੍ਰੇਸ਼ਟ ਛੋਹ ਪ੍ਰਾਪਤ ਹੁੰਦੀ ਹੈ। (ਜਿਨ੍ਹਾਂ ਦੇ) ਹਿਰਦੇ ਵਿਚ (ਗੁਰ-ਸ਼ਬਦ) ਦਾ ਦੀਵਾ (ਜਗ ਪਿਆ ਹੈ ਉਨ੍ਹਾਂ ਨੇ) ਗੁਰੂ ਦੁਆਰਾ ਦਿਨ ਰਾਤ (ਸਭ ਪਾਸੇ ਉਸ ਵਿਆਪਕ ਹਰੀ ਦੀ ਨਿਰਮਲ ਜੋਤਿ ਨੂੰ ਜਾਣਿਆ ਹੈ)।੧੫।

(ਹੇ ਭਾਈ!) ਗਿਆਨ ਰੂਪ ਭੋਜਨ (ਆਤਮਾ ਲਈ) ਬਹੁਤ ਰਸਦਾਇਕ ਤੇ ਮਿੱਠਾ ਹੁੰਦਾ ਹੈ। ਜਿਸ (ਮਨੁੱਖ) ਨੇ (ਇਸ ਭੋਜਨ ਨੂੰ) ਚਖਿਆ ਹੈ ਉਸ ਨੇ (ਪਰਮੇਸ਼ਰ ਦਾ) ਦਰਸ਼ਨ ਡਿੱਠਾ ਹੈ। (ਉਹ) ਦਰਸ਼ਨ ਵੇਖ ਕੇ ਵੈਰਾਗਵਾਨ ਹੋ ਕੇ (ਪ੍ਰਭੂ ਨੂੰ) ਮਿਲ ਪਿਆ ਹੈ (ਕਿਉਂਕਿ ਉਸ ਦਾ) ਮਨ ਦੁਨਿਆਵੀ ਖਾਹਿਸ਼ਾਂ ਨੂੰ ਮਾਰ ਕੇ (ਪ੍ਰਭੂ ਵਿਚ) ਲੀਨ ਹੋ ਗਿਆ ਹੈ।੧੬।

(ਹੇ ਭਾਈ! ਜਿਹੜੇ ਜੀਵ) ਸਤਿਗੁਰੂ ਨੂੰ ਸੇਵਦੇ ਹਨ ਉਹ ਪਰਧਾਨ (ਪੁਰਸ਼ ਮੁਖੀਏ) ਹਨ। ਉਨ੍ਹਾਂ ਨੇ ਘਟਾਂ ਘਟਾਂ ਵਿਚ ਪਾਰਬ੍ਰਹਮ ਨੂੰ ਪਛਾਣ ਲਿਆ ਹੈ। ਨਾਨਕ (ਗੁਰੂ ਜੀ ਜਾਚਨਾ ਕਰਦੇ ਹਨ ਕਿ ਹੇ ਪ੍ਰਭੂ!) ਜਿਨ੍ਹਾਂ ਨੇ ਸਤਿਗੁਰੂ ਨੂੰ ਹਰੀ ਦਾ ਰੂਪ ਸਮਝਿਆ ਹੈ, (ਮੈਨੂੰ) ਉਨ੍ਹਾਂ ਹਰੀ ਜਨਾਂ ਦੀ ਸੰਗਤ ਬਖਸ਼ (ਤਾਂ ਜੋ ਮੈਂ ਗੁਰੂ ਦੀ ਸਿਫਤਿ ਸਾਲਾਹ ਵਿਚ ਰਸਿਆ ਰਹਾਂ)।੧੭।੫।੧੧।

## ਅਰਥ ਭੇਦ ਅਤੇ ਨਿਰਣੈ

### ੧- ਪਵਣੈ ਪਾਣੀ ਅਗਨੀ ਜੀਉ ਪਾਇਆ ॥

ਵਖ ਵਖ ਅਰਥ:

੧) ਪੌਣ ਪਾਨੀ ਅਗਨੀ ਆਦੀ ਪੰਚ ਤਤੋਂ ਕੋ ਮਿਲਾਇ ਕੈ ਬੀਚ (ਜੀਉ) ਚੇਤਨਸਤਾ ਪਾਇਆ ਹੈ।[ਫ. ਸ.

੨) ਹਵਾ ਪਾਣੀ ਅੱਗ ਆਦਿਕ ਤੱਤਾਂ ਨੂੰ ਇਕਠਾ ਕਰਕੇ ਤੇ ਸਰੀਰ ਬਣਾ ਕੇ ਉਸ ਵਿਚ ਜਿੰਦ ਟਿਕਾ ਦਿੱਤੀ ਹੈ। [ਦਰਪਣ

੩) ਇਨ੍ਹਾਂ ਤਤਾਂ ਤੋਂ ਜੀਵ ਬਣਾ ਦਿੱਤਾ। ਜੀਉ ਦਾ 'ਉ' ਪਾਇਆ ਨਾਲ ਭੀ ਲਗਦਾ ਹੈ। [ਸ਼ਬਦਾਰਥ

**ਨਿਰਣੈ**: ਸ਼ਬਦਾਰਥੀ ਵਿਦਵਾਨਾਂ ਤੇ ਹੋਰ ਟੀਕਾਕਾਰਾਂ ਨੇ 'ਜੀਉ ਪਾਇ' ਵਿਚ 'ਉ' ਦੋਹਾਂ ਪਾਸੇ ਪੜ੍ਹਨ ਦੀ ਸੇਧ ਦਿੱਤੀ ਹੈ ਜੋ ਠੀਕ ਨਹੀਂ ਜਾਪਦੀ। ਇਸ ਬਾਰੇ ਵਿਸਥਾਰ ਸਹਿਤ ਨਿਰਣਾ ਛੇਵੀਂ ਪੋਥੀ ਦੇ ਪੰਨਾ ੨੮੮ ਉਤੇ ਕਰ ਦਿੱਤਾ ਗਿਆ ਹੈ ਉਸ ਦਾ ਗਹੁ ਨਾਲ ਅਧਿਐਨ ਕਰੋ ਜੀ।

ਹਵਾ, ਪਾਣੀ, ਅੱਗ (ਆਦਿਕ ਤੱਤਾਂ ਨੂੰ ਇਕਠਾ ਕਰਕੇ ਸਰੀਰ ਬਣਾਇਆ ਤੇ ਉਸ ਵਿਚ) ਜੀਵਾਤਮਾ ਟਿਕਾ ਦਿੱਤਾ ਹੈ। ਅਰਥ ਪਿਛੇ ਕਰ ਦਿੱਤੇ ਗਏ ਹਨ।

### ੨- ਅਪੁ ਤੇਜ ਵਾਇ ਪ੍ਰਿਥਮੀ ਆਕਾਸਾ॥ ਤਿਨ ਮਹਿ ਪੰਚ ਤਤੁ ਘਰਿ ਵਾਸਾ॥

ਵਖ ਵਖ ਅਰਥ:

੧) ਜਲ ਅਗਨੀ ਪੌਣ ਪ੍ਰਿਥੀ ਔ ਅਕਾਸ਼ ਤਿਨ ਪੰਚ ਤਤੋਂ ਮੇਂ ਵਸ ਕੇ ਜਿਸ ਨੇ ਸਰੂਪ ਕੋ ਜਾਣਿਆ ਹੈ। [ਫ. ਸ

੨) ਇਨ੍ਹਾਂ ਵਿਚ ਜੋ ਪੰਜ ਤਤ ਭਾਵ ਸਤੋ ਗੁਣੀ ਸੁਭਾਵ ਹਨ, ਉਹਨਾਂ ਵਿਚ ਗੁਰਮੁਖਾਂ ਦਾ ਵਾਸਾ ਹੈ ਦੇਖੋ ਪੰਨਾ ੩੨੭ ਫੁਟ ਨੋਟ। [ਸ਼ਬਦਾਰਥ

੩) ਪਾਣੀ ਅੱਗ ਹਵਾ ਧਰਤੀ ਤੇ ਆਕਾਸ਼ ਇਹਨਾ ਪੰਜਾਂ ਦੇ ਮੇਲ ਦੀ ਰਾਹੀਂ ਪਰਮਾਤਮਾ ਨੇ ਪੰਜ-ਤੱਤੀ ਘਰ ਬਣਾ ਦਿੱਤਾ, ਉਸ ਘਰ ਵਿਚ ਜੀਵਾਤਮਾ ਦਾ ਨਿਵਾਸ ਕਰ ਦਿੱਤਾ ਹੈ। [ਦਰਪਣ

**ਨਿਰਣੈ:** ਪਾਣੀ, ਅਗਨੀ, ਹਵਾ, ਧਰਤੀ ਤੇ ਆਕਾਸ਼ ਪੰਜ ਤੱਤਾਂ ਤੋਂ ਬਣੇ ਸਰੀਰ ਰੂਪੀ ਘਰ ਵਿਚ ਹੀ ਜੀਵਾਤਮਾ ਦਾ ਵਾਸਾ ਹੈ। ਇਥੇ ਘਰਿ ਦੇ ਅਰਥ 'ਸਰੂਪ' ਨਹੀਂ ਜਿਵੇਂ ਕਿ ਨੰਬਰ ੧ ਵਾਲੇ ਅਰਥਾਂ ਤੋਂ ਪ੍ਰਗਟ ਹੁੰਦਾ ਹੈ।

ਸ਼ਬਦਾਰਥੀ ਵਿਦਵਾਨਾਂ ਦਾ ਇਹ ਕਥਨ ਹੈ ਕਿ ਇਨ੍ਹਾਂ ਵਿਚ ਜੋ ਪੰਜ ਤੱਤ ਭਾਵ ਸਤੋ ਗੁਣੀ ਸੁਭਾਵ ਹਨ, ਉਹਨਾਂ ਵਿਚ ਗੁਰਮੁਖਾਂ ਦਾ ਵਾਸਾ ਹੈ, ਠੀਕ ਨਹੀਂ ਲਗਦੇ ਕਿਉਂਕਿ 'ਤਿਨ ਮਹਿ' ਦੇ ਅਰਥ ਇਨ੍ਹਾਂ ਵਿਚ ਅੱਖਰੀ ਅਰਥ ਤਾਂ ਠੀਕ ਹਨ ਪਰ ਇਨ੍ਹਾਂ ਦਾ ਭਾਵ ਪੰਜਾਂ ਤਤਾਂ ਤੋਂ ਹੈ। ਕੀ ਪੰਜਾਂ ਤੱਤਾਂ ਵਿਚ ਕੇਵਲ ਗੁਰਮੁਖਾਂ ਦਾ ਵਾਸਾ ਹੈ, ਮਨਮੁਖਾਂ ਦਾ ਨਹੀਂ? ਸਿਰਜਣਹਾਰ ਸਰੀਰ ਹੀ ਪੰਜਾਂ ਤਤਾਂ ਤੋਂ ਬਣਾਏ ਹਨ ਸਾਰੇ ਸਰੀਰ ਰੂਪੀ ਘਰਾਂ ਵਿਚ 'ਜੀਵਾਤਮਾ' ਦਾ ਵਾਸਾ ਹੀ ਠੀਕ ਅਰਥ ਹਨ ਜਿਵੇਂ ਕਿ ਦਰਪਣ ਦੇ ਕਰਤਾ ਨੇ ਕੀਤੇ ਹਨ।

ਪਿਛਲੇ ਤੇ ਅਗਲੀ ਸ਼ਬਦਾਵਲੀ ਦਾ ਦਰਸ਼ਨ ਕੀਤਿਆਂ ਸਪਸ਼ਟ ਹੋ ਜਾਂਦਾ ਹੈ ਕਿ (ਗੁਰਮੁਖ ਜੀਉੜੇ ਜਿਹੜੇ) ਸਤਿਗੁਰੂ ਦੇ ਸ਼ਬਦ ਵਿਚ ਟਿਕੇ ਰਹਿੰਦੇ ਹਨ, ਮਾਇਆ ਤੇ ਹਉਮੈ ਦਾ ਭਰਮ ਤਿਆਗ ਕੇ (ਉਨ੍ਹਾਂ ਦਾ ਮਨ ਪ੍ਰਭੂ ਦੇ ਨਾਮ) ਰੰਗ ਵਿਚ ਰੱਤਾ ਰਹਿੰਦਾ ਹੈ। ਨਾਲ ਹੀ ਗੁਰਮੁਖ, ਸਤੋ ਗੁਣੀ ਸੁਭਾਵ ਤੋਂ ਵੀ ਉਪਰ ਉਠ ਜਾਂਦੇ ਹਨ। ਉਹ 'ਤੁਰੀਆਵਸਥਾ ਗੁਰਮੁਖਿ ਪਾਈਐ, ਸੰਤ ਸਭਾ ਕੀ ਓਟ ਲਹੀ॥' (ਪੰਨਾ ੩੫੬) ਦੇ ਵਾਸੀ ਬਣ ਜਾਂਦੇ ਹਨ।

## ੩- ਆਤਮੁ ਚੀਨਿ ਪਰਾਤਮੁ ਚੀਨਹੁ, ਗੁਰਸੰਗਤਿ ਇਉ ਨਿਸਤਾਰਾ ਹੇ ॥

ਵਖ ਵਖ ਅਰਥ:

੧) ਗੁਰੋਂ ਕੀ ਸੰਗਤ ਕਰਕੇ ਆਪਣੇ ਆਪ ਕੋ ਪਛਾਣ ਕੇ ਪੁਨਹ ਪ੍ਰਮਾਤਮਾ ਕੋ ਵਿਆਪਕ ਪਛਾਣੇ ਤੋਂ ਇਹ ਜੀਵ (ਨਿਸਤਾਰਾ) ਮੁਕਤਿ ਹੋਵੇਗਾ। [ਫ. ਸ.

੨) ਜੀਵਾਤਮਾ ਨੂੰ ਸਮਝ ਕੇ ਫਿਰ ਪਰਮਾਤਮਾ ਨੂੰ ਸਮਝੋ। [ਸ਼ਬਦਾਰਥ

੩) ਆਪਣੇ ਆਤਮਾ ਨੂੰ ਪਛਾਣ ਕੇ ਦੂਜਿਆਂ ਦੇ ਆਤਮਾ ਨੂੰ ਭੀ ਪਛਾਣੋ। ਗੁਰੂ ਦੀ ਸੰਗਤ ਵਿਚ ਰਿਹਾਂ ਨਿਰਨਾ ਆਉਂਦਾ ਹੈ। [ਦਰਪਣ

**ਨਿਰਣੈ:** ਆਤਮਾ ਦੀ ਪਛਾਣ ਵਾਹਿਗੁਰੂ ਜੀ ਦੇ ਨਾਮ ਸਿਮਰਨ ਅਭਿਆਸ ਦੁਆਰਾ ਹੁੰਦੀ ਹੈ। 'ਆਤਮਾ ਪਰਾਤਮਾ ਏਕੋ ਕਰੈ' (ਪੰਨਾ ੬੬੧) ਵਾਲੀ ਪੰਕਤੀ ਤੋਂ ਸਪਸ਼ਟ ਹੈ ਕਿ ਆਤਮਾ ਤੋਂ ਭਾਵ ਜੀਵਾਤਮਾ ਹੈ ਅਤੇ 'ਪਰਾਤਮਾ' ਤੋਂ ਭਾਵ 'ਬ੍ਰਹਮ' ਹੈ। 'ਮਨ ਤੂੰ ਜੋਤਿ ਸਰੂਪ ਹੈ, ਆਪਣਾ ਮੂਲੁ ਪਛਾਣੁ' (ਪੰਨਾ ੪੪੧) ਅਥਵਾ 'ਕਹੁ ਕਬੀਰ ਇਹ ਰਾਮ ਕੀ ਅੰਸ' (ਪੰਨਾ ੮੭੧) ਇਹ ਸਾਰੀਆਂ ਪੰਕਤੀਆਂ ਸਾਨੂੰ ਨਿਰਮਲ ਅਗਵਾਈ ਦੇਂਦੀਆਂ ਹਨ।

ਨੰਬਰ ੩ ਵਾਲੇ ਅਰਥ 'ਆਪਣੇ ਆਤਮਾ ਨੂੰ ਪਛਾਣ ਕੇ ਦੂਜਿਆਂ ਦੀ ਆਤਮਾ ਨੂੰ ਭੀ ਪਛਾਣੋ' ਪ੍ਰਸੰਗਕ ਨਹੀਂ ਜਾਪਦੇ।

## ੪- ਅੰਤਰਿ ਪ੍ਰੇਮ ਪਰਾਪਤਿ ਦਰਸਨੁ॥ ਗੁਰਬਾਣੀ ਸਿਉ ਪ੍ਰੀਤਿ ਸੁਪਰਸਨੁ॥

ਇਸ ਪੰਕਤੀ ਵਿਚ 'ਪਰਸਨੁ' ਪਦ ਦੇ ਅਰਥ ਕਈ ਤਰ੍ਹਾਂ ਕੀਤੇ ਗਏ ਹਨ ਜਿਵੇਂ ਕਿ:-

੧) ਜਿਸ ਕੇ ਅੰਤਰ ਪ੍ਰੇਮ ਹੋਵੈ ਤਿਸ ਕੋ ਦਰਸਨ ਪ੍ਰਾਪਤ ਹੋਤਾ ਹੈ। ਤਿਸ ਕੀ ਗੁਰਬਾਣੀ ਸਾਥ ਪ੍ਰੀਤੀ ਹੂਈ ਹੈ ਸੋ ਤਿਸੀ ਨੇ ਪ੍ਰਸ਼ਨ ਉਤ੍ਰ ਕਰ ਅਪਨੇ ਸੰਸੇ ਦੂਰ ਕੀਏ ਹੈਂ। [ਫ. ਸ.

੨) ਜਿਸ ਨੂੰ ਗੁਰੂ ਦੀ ਬਾਣੀ ਨਾਲ ਪ੍ਰੇਮ ਹੋਵੇ ਉਸ ਨੂੰ ਗੁਰੂ ਦੀ ਛੋਹ ਮਿਲਦੀ ਹੈ। [ਸ਼ਬਦਾਰਥ

੩) ਜਿਸ ਦੇ ਅੰਦਰ ਪ੍ਰੇਮ ਹੈ ਉਸ ਨੂੰ ਗੁਰ ਦਰਸ਼ਨ ਪ੍ਰਾਪਤ ਹੁੰਦਾ ਹੈ ਅਤੇ ਗੁਰਬਾਣੀ ਨਾਲ ਪ੍ਰੀਤੀ ਕਰਕੇ ਉਹ ਪ੍ਰਸੰਨ ਰਹਿੰਦਾ ਹੈ ਜਾਂ ਪ੍ਰੀਤੀ ਨਾਲ ਗੁਰਬਾਣੀ ਨੂੰ ਸੁ ਪਰਸਨੁ=ਸਪ੍ਰਸ ਕਰਦਾ ਹੈ। ਅਥਵਾ ਗੁਰਬਾਣੀ ਨਾਲ ਪ੍ਰੀਤੀ ਕਰਕੇ ਉਹ ਪ੍ਰਸ਼ਨ ਉਤਰ ਕਰਦਾ ਹੈ। [ਸੰ.ਸ.

**ਨਿਰਣੈ**: ਸਾਰੀ ਗੁਰਬਾਣੀ ਵਿਚ 'ਪਰਸਨ' ਪਦ ਦੇ ਅਰਥ ਉਤਰ ਪ੍ਰਸ਼ਨ ਜਾਂ 'ਪ੍ਰਸੰਨ' ਨਹੀਂ ਮਿਲਦੇ, ਇਹ ਅਰਥ ਮਨੋਕਲਪਿਤ ਹਨ। ਗੁਰਬਾਣੀ ਦੀ ਸ਼ਬਦਾਵਲੀ ਵਿਚ 'ਪਰਸਨੁ' ਦਾ ਅਰਥ ਪਰਸਣਾ, ਭੇਟਾ, ਛੁਹਣਾ, ਸਪਰਸ਼ ਕਰਨਾ ਹੀ ਹਨ ਜਿਵੇਂ ਕਿ ਗੁਰਵਾਕ ਹਨ:—

੧. **ਪਰਸਨ ਪਰਸ ਭਏ ਕੁਬਿਜਾ ਕਉ, ਲੈ ਬੈਕੁੰਠਿ ਸਿਧਾਰੇ ॥** [ਪੰਨਾ ੨੮੧

੨. **ਐਸੀ ਕਉਨ ਬਿਧੇ ਦਰਸਨ ਪਰਸਨਾ ॥** [ਪੰਨਾ ੧੩੦੫

੩. **ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥** [ਪੰਨਾ ੧੩੯੨

ਸੋ 'ਪਰਸ' ਪਦ ਤੋਂ ਹੀ ਪਰਸਨ, ਪਰਸਤ ਤੇ ਪਰਸਿਐ ਆਦਿ ਸ਼ਬਦ ਹੋਂਦ ਵਿਚ ਆਏ ਹਨ। ਅਜਿਹੇ ਬੇਅੰਤ ਸ਼ਬਦ ਗੁਰਬਾਣੀ ਵਿਚ ਵਰਤੇ ਹੋਏ ਮਿਲਦੇ ਹਨ।

## ਸਾਰੰਸ਼ ਅਤੇ ਸਿਧਾਂਤ

ਸਮਰਥ ਹਰੀ ਆਪ ਹੀ ਗੁਰਦੇਵ ਦੇ ਰੂਪ ਵਿਚ ਸਭ ਸ੍ਰਿਸ਼ਟੀ ਦੀ ਅਗਵਾਈ ਕਰਦਾ ਹੈ ਕਿਉਂਕਿ ਆਪ ਹੀ ਸਭ ਦਾ ਕਰਤਾ ਹੈ। ਸਭ ਦੇ ਅੰਦਰ ਵਸ ਕੇ ਸਭ ਨੂੰ ਜਿਵਾਲਦਾ ਪਾਲਦਾ ਤੇ ਕਰਮ ਕਰਾਉਂਦਾ ਹੈ।

ਮਨੁੱਖ ਨੇ ਮਾੜੇ, ਚੰਗੇ ਭਾਵਾਂ ਵਾਲੇ ਸੰਸਕਾਰ ਟਿਕਾ ਕੇ ਰਖੇ ਹੋਏ ਹਨ ਪਰ ਜਿਹੜਾ ਗੁਰਮੁਖ ਹੁੰਦਾ ਹੈ ਉਹ ਗੁਰੂ ਦੇ ਸ਼ਬਦ ਦੁਆਰਾ ਨਿਰਣਾ ਕਰਕੇ ਬਚਿਆ ਰਹਿੰਦਾ ਹੈ ਜਦੋਂ ਕਿ ਸਾਕਤ ਪੁਰਸ਼ ਖੋਟੀ ਬੁੱਧੀ ਕਾਰਨ ਮਾੜੇ ਭਾਵਾਂ ਵਿਚ ਲਗ ਕੇ ਆਪਣੇ ਗੁਣਾਂ ਨੂੰ ਗਾਲਦਾ ਰਹਿੰਦਾ ਹੈ। ਅੰਦਰੋਂ ਲੁੱਟੀਂਦਾ ਹੋਇਆ ਭੀ ਬੇਸੁਰਤਿ ਰਹਿੰਦਾ ਹੈ। ਉਸ ਦੇ ਅੰਦਰ ਮਾੜੇ ਵਿਚਾਰ ਭੂਤਨਿਆਂ ਵਾਂਗ ਸ਼ੋਰ ਮਚਾਈ ਰਖਦੇ ਹਨ ਜਿਸ ਕਰਕੇ ਉਹ ਗੁਰੂ ਦਾ ਸ਼ਬਦ ਨਹੀਂ ਸੁਣ ਸਕਦਾ। ਇਸ ਦੇ ਫਲ ਸਰੂਪ ਹੀ ਉਹ ਕੂੜੇ ਕੰਮ ਜੋ ਕਲਰ ਸਮਾਨ ਨਿਕੰਮੇ ਹੁੰਦੇ ਹਨ, ਵਿਚ ਲਗ ਕੇ ਆਪਣਾ ਜੀਵਨ ਵਿਅਰਥ ਗਵਾ ਲੈਂਦਾ ਹੈ। ਉਸ ਨੂੰ ਲੋਕ ਪਰਲੋਕ ਵਿਚ ਢੋਈ ਨਹੀਂ ਮਿਲਦੀ, ਜਿਸ ਕਰਕੇ ਬਹੁਤ ਦੁੱਖ ਪਾਉਂਦਾ ਹੈ।

ਅਸਲ ਵਿਚ ਸਤਿਗੁਰੂ ਦੇ ਦਿੱਤੇ ਨਾਮ ਦੁਆਰਾ ਹੀ ਸਫਲਤਾ ਪ੍ਰਾਪਤ ਹੁੰਦੀ ਹੈ। ਸਿਧਾਂਤ ਇਹ ਹੈ ਕਿ ਗੁਰੂ ਨੂੰ ਪਰਮੇਸ਼ਰ ਜਾਣ ਕੇ ਸੇਵਾ ਕਰਨ ਨਾਲ ਹੀ ਪੂਰਨ ਬ੍ਰਹਮ ਦੇ ਦਰਸ਼ਨ, ਜੀਵਨ ਪਦਵੀ ਦੀ ਪ੍ਰਾਪਤੀ ਅਤੇ ਹਰੀ ਦਾ ਮਿਲਾਪ ਹੁੰਦਾ ਹੈ। ਕੇਵਲ ਗੁਰੂ ਜੀ ਹੀ ਸਿਧੇ ਰਸਤੇ ਪਾਉਣ ਵਾਲੇ ਹਨ ਇਸ ਲਈ ਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ। ਗੁਰੂ ਦੀ ਸੇਵਾ ਬੜੀ ਔਖੀ ਹੈ ਪਰ ਹਿਰਦੇ ਅੰਦਰ ਪ੍ਰੇਮ ਹੋਵੇ, ਗੁਰਬਾਣੀ ਨਾਲ ਜੁੜਨ ਵਾਲਾ ਨੇਮ ਹੋਵੇ, ਫਿਰ ਉਸ ਸਰਬ ਵਿਆਪਕ ਜੋਤਿ ਦੇ ਦਰਸ਼ਨ ਪ੍ਰਾਪਤ ਹੋ ਜਾਂਦੇ ਹਨ।

**ਮਾਰੂ ਮਹਲਾ ੧ ॥ ਸਾਚੇ ਸਾਹਿਬ ਸਿਰਜਣਹਾਰੇ ॥ ਜਿਨਿ ਧਰ ਚਕ੍ਰ ਧਰੇ ਵੀਚਾਰੇ ॥ ਆਪੇ ਕਰਤਾ ਕਰਿ ਕਰਿ ਵੇਖੈ, ਸਾਚਾ ਵੇਪਰਵਾਹਾ ਹੇ ॥੧॥ ਵੇਕੀ ਵੇਕੀ ਜੰਤ ਉਪਾਏ ॥ ਦੁਇ ਪੰਦੀ ਦੁਇ ਰਾਹ ਚਲਾਏ ॥ ਗੁਰ ਪੂਰੇ ਵਿਣੁ ਮੁਕਤਿ ਨ ਹੋਈ, ਸਚੁ ਨਾਮੁ ਜਪਿ ਲਾਹਾ ਹੇ ॥੨॥ ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ ॥ ਨਾਮੁ ਨ**

ਬੂਝਹਿ ਭਰਮਿ ਭੁਲਾਨਾ ॥ ਲੈ ਕੈ ਵਢੀ ਦੇਨਿ ਉਗਾਹੀ, ਦੁਰਮਤਿ ਕਾ ਗਲਿ ਫਾਹਾ ਹੇ ॥ ੩॥ ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ॥ ਵਾਦੁ ਵਖਾਣਹਿ ਤਤੁ ਨ ਜਾਣਾ ॥ ਵਿਣੁ ਗੁਰ ਪੂਰੇ ਤਤੁ ਨ ਪਾਈਐ, ਸਚ ਸੂਚੇ ਸਚੁ ਰਾਹਾ ਹੇ ॥੪॥

## ਉਚਾਰਨ ਸੇਧ

**ਬਿੰਦੀ ਸਹਿਤ:** ਪੜਹਿਂ, ਬੂਝਹਿਂ, ਵਖਾਣਹਿਂ।

**ਪਦ ਅਰਥ:** ਜਿਨਿ=ਜਿਸ ਨੇ। ਧਰ ਚਕਰ=ਧਰਤੀਆਂ ਦੇ ਚੱਕਰ। ਧਰੇ=ਰਖੇ, ਟਿਕਾਏ। ਵੀਚਾਰੇ=ਸੋਚ ਵਿਚਾਰ ਕੇ। ਕਰਿ ਕਰਿ=ਪੈਦਾ ਕਰ ਕੇ। ਵੇਖੈ=ਵੇਖਦਾ ਹੈ: ਸੰਭਾਲ ਕਰਦਾ ਹੈ।੧। ਵੇਕੀ ਵੇਕੀ=ਵੱਖ ਵੱਖ ਕਿਸਮਾਂ ਦੇ, ਤਰ੍ਹਾਂ ਤਰ੍ਹਾਂ ਦੇ। ਜੰਤ=ਜੀਵ ਜੰਤੂ। ਉਪਾਏ=ਪੈਦਾ ਕੀਤੇ। ਦੁਇ=ਦੋ। ਪੰਦੀ=ਸਿਖਿਆ, ਨਸੀਹਤ। ਦੁਇ ਰਾਹ=(ਜੀਵਨ ਦੇ ਚੰਗੇ ਮੰਦੇ) ਦੋ ਰਸਤੇ। ਜਮਿ=ਜੰਮ ਕੇ। ਪੜਹਿ=ਪੜ੍ਹਦੇ ਹਨ। ਬਿਧਿ=ਤਰੀਕਾ, ਜਾਚ। ਭਰਮਿ=ਭਟਕਣਾ ਵਿਚ। ਵਢੀ=ਰਿਸ਼ਵਤ। ਦੇਨਿ=ਦਿੰਦੇ ਹਨ। ਉਗਾਹੀ=ਗਵਾਹੀ। ਗਲਿ=ਗਲੇ ਵਿਚ।੩। ਬਾਦੁ=ਚਰਚਾ। ਤਤੁ=ਅਸਲੀਅਤ। ਸਚ ਰਾਹ=ਸੱਚ ਦਾ (ਜੀਵਨ) ਰਸਤਾ।੪।

**ਅਰਥ:** (ਹੇ ਭਾਈ!) ਸਦਾ ਥਿਰ ਰਹਿਣ ਵਾਲਾ ਮਾਲਕ ਜਿਸ ਸਿਰਜਣ ਵਾਲੇ ਨੇ ਵੀਚਾਰ ਕੇ (ਸਭ) ਧਰਤੀਆਂ ਦੇ ਚੱਕਰ ਬਣਾਏ ਹਨ, ਉਹ ਕਰਤਾ (ਪੁਰਖ) ਆਪ ਹੀ (ਜੀਵ ਪੈਦਾ) ਕਰ ਕਰਕੇ (ਸਭ ਨੂੰ) ਵੇਖਦਾ ਹੈ (ਭਾਵ ਸੰਭਾਲਦਾ) ਹੈ, (ਉਹ) ਸੱਚਾ ਵੇਪਰਵਾਹ (ਬੇਫ਼ਿਕਰ) ਹੈ।੧।

(ਉਸ ਪ੍ਰਭੂ ਨੇ) ਤਰ੍ਹਾਂ ਤਰ੍ਹਾਂ ਦੇ ਜੀਵ ਪੈਦਾ ਕੀਤੇ ਹਨ। (ਗੁਰਮੁਖਿ ਤੇ ਮਨਮੁਖ) ਦੋ ਤਰ੍ਹਾਂ ਦੀ ਸਿਖਿਆ ਵਾਲੇ (ਚੰਗੇ ਤੇ ਮੰਦੇ) ਦੇ ਰਸਤੇ ਚਲਾ ਦਿੱਤੇ ਹਨ। (ਪਰ) ਪੂਰੇ ਗੁਰੂ ਤੋਂ ਬਿਨਾਂ (ਜੀਵਨ) ਮੁਕਤੀ ਨਹੀਂ ਹੁੰਦੀ, ਸੱਚਾ ਨਾਮ ਜਪ ਕੇ (ਹੀ ਜੀਵਨ) ਲਾਭ (ਖਟਿਆ ਜਾ ਸਕਦਾ ਹੈ)।੨।

ਮਨਮੁਖ ਸਿਖਿਆ ਦੇ ਮੁਤਾਬਿਕ (ਧਾਰਮਿਕ ਪੁਸਤਕਾਂ) ਪੜ੍ਹਦੇ ਹਨ, ਪਰ (ਉਨ੍ਹਾਂ ਜੀਵਨ ਜੁਗਤੀ ਨੂੰ ਨਹੀਂ ਜਾਣਿਆ। (ਓਹ) ਨਾਮ ਨੂੰ ਨਹੀਂ ਸਮਝਦੇ (ਇਸ ਲਈ ਉਹ) ਅਗਿਆਨਤਾ ਵਿਚ ਹੀ ਭਟਕਦੇ ਫਿਰਦੇ ਹਨ)। (ਉਹ) ਰਿਸ਼ਵਤ ਲੈ ਕੇ ਝੂਠੀ ਗਵਾਹੀ ਦਿੰਦੇ ਹਨ, ਭੈੜੀ ਮਤਿ ਦਾ ਫਾਹਾ (ਰਸਾ) ਉਨ੍ਹਾਂ ਦੇ ਗਲ ਵਿਚ ਪਿਆ ਰਹਿੰਦਾ ਹੈ।੩।

(ਪੰਡਿਤ ਲੋਕ) ਸਿਮ੍ਰਿਤੀਆਂ, ਸ਼ਾਸਤਰ ਤੇ ਪੁਰਾਣ ਪੜ੍ਹਦੇ ਹਨ। (ਉਹ ਪੜ੍ਹ ਕੇ) ਝਗੜੇ ਤੇ ਬਹਿਸਾਂ ਕਰਦੇ ਹਨ, (ਪਰ ਉਨ੍ਹਾਂ ਨੇ ਵੀ) ਅਸਲੀਅਤ ਨੂੰ ਨਹੀਂ ਜਾਣਿਆ। ਪੂਰੇ ਗੁਰੂ ਤੋਂ ਬਿਨਾਂ ਤਤੁ (ਅਸਲੀਅਤ) ਨੂੰ ਨਹੀਂ ਜਾਣਿਆ ਜਾ ਸਕਦਾ (ਜਿਹੜੇ ਜਗਿਆਸੂ) ਸੱਚ ਦੇ (ਮਾਰਗ ਤੇ ਚਲਦੇ ਹਨ ਉਨ੍ਹਾਂ ਪਵਿੱਤਰ ਜੀਵਨ ਵਾਲਿਆਂ ਨੇ)ਸੱਚ ਨੂੰ (ਆਪਣਾ ਜੀਵਨ) ਮਾਰਗ ਬਣਾਇਆ ਹੈ।੪।

ਸਭ ਸਾਲਾਹੇ ਸੁਣਿ ਸੁਣਿ ਆਖੈ ॥ ਆਪੇ ਦਾਨਾ ਸਚੁ ਪਰਾਖੈ ॥ ਜਿਨ ਕਉ ਨਦਰਿ ਕਰੇ ਪ੍ਰਭ ਅਪਨੀ, ਗੁਰਮੁਖਿ ਸਬਦੁ ਸਲਾਹਾ ਹੇ ॥੫॥ ਸੁਣਿ ਸੁਣਿ ਆਖੈ ਕੇਤੀ ਬਾਣੀ ॥ ਸੁਣਿ ਕਹੀਐ, ਕੋ ਅੰਤੁ ਨ ਜਾਣੀ ॥ ਜਾ ਕਉ ਅਲਖੁ ਲਖਾਏ ਆਪੇ, ਅਕਥ ਕਥਾ ਬੁਧਿ ਤਾਹਾ ਹੇ ॥੬॥ ਜਨਮੇ ਕਉ ਵਾਜਹਿ ਵਾਧਾਏ ॥ ਸੋਹਿਲੜੇ ਅਗਿਆਨੀ ਗਾਏ ॥ ਜੋ ਜਨਮੈ ਤਿਸੁ ਸਰਪਰ ਮਰਣਾ, ਕਿਰਤੁ ਪਇਆ ਸਿਰਿ ਸਾਹਾ

**ਹੇ ॥੭॥ ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ ॥ ਸ੍ਰਿਸਟਿ ਉਪਾਇ ਦੁਖਾ ਸੁਖ ਦੀਏ ॥ ਦੁਖ ਸੁਖ ਹੀ ਤੇ ਭਏ ਨਿਰਾਲੇ, ਗੁਰਮੁਖਿ ਸੀਲੁ ਸਨਾਹਾ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਾਜਹਿੰ,

**ਪਦ ਅਰਥ:** ਦਾਨਾ=ਦਿਲ ਦੀਆਂ ਜਾਣਨ ਵਾਲਾ। ਪਰਖੈ=ਪਰਖਦਾ ਹੈ।੫। ਸੁਣਿ ਸੁਣਿ=ਸੁਣ ਸੁਣ ਕੇ। ਕੇਤੀ=ਕਿਤਨੀ (ਲੋਕਾਈ)। ਅਲਖੁ=ਲਖਤਾ ਤੋਂ ਰਹਿਤ ਪਰਮਾਤਮਾ। ਲਖਾਏ=ਜਣਾਉਂਦਾ ਹੈ। ਅਕਥ=ਕਥਨ ਤੋਂ ਰਹਿਤ। ਤਾਹਾ=ਉਸੇ ਦੀ।੬। ਵਾਜਹਿ=(ਵਾਜੇ) ਵਜਦੇ ਹਨ। ਵਧਾਏ=ਵਧਾਈਆਂ (ਮਿਲਦੀਆਂ ਹਨ)। ਸੋਹਿਲੜੇ=ਖੁਸ਼ੀ ਦੇ ਗੀਤ। ਸਰਪਰ=ਹਰ ਹਾਲਤ, ਜ਼ਰੂਰ। ਕਿਰਤੁ=ਪਿਛੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਸੰਗ੍ਰਹਿ। ਸਾਹਾ=(ਮੌਤ ਦਾ) ਦਿਨ।੭। ਸੰਜੋਗੁ=ਮਿਲਾਪ। ਵਿਜੋਗੁ=ਵਿਛੋੜਾ। ਮੇਰੈ ਪ੍ਰਭਿ=ਮੇਰੇ ਪ੍ਰਭੂ ਨੇ। ਸ੍ਰਿਸਟਿ ਉਪਾਇ=ਸ੍ਰਿਸ਼ਟੀ ਪੈਦਾ ਕਰਕੇ। ਦੁਖਾ=ਦੁੱਖ। ਨਿਰਾਲੇ=ਨਿਰਲੇਪ। ਸੀਲੁ=ਮਿੱਠਾ ਸੁਭਾਅ। ਸਨਾਹਾ=ਜ਼ਰਾ ਬਕਤਰ, ਲੋਹੇ ਦੀ ਪੁਸ਼ਾਕ ਜੋ ਲੜਾਈ ਸਮੇਂ ਪਾਈ ਜਾਂਦੀ ਹੈ।

**ਅਰਥ:** ਸਾਰੀ (ਲੋਕਾਈ ਇਕ ਦੂਜੇ ਪਾਸੋਂ) ਸੁਣ ਸੁਣ ਕੇ (ਉਸ ਪ੍ਰਭੂ ਦੀ ਵਡਿਆਂਈ) ਆਖਦੀ ਹੈ। (ਪਰ ਉਹ ਪ੍ਰਭੂ) ਆਪ (ਸਭ ਦੇ ਦਿਲ ਦੀਆਂ) ਜਾਣਨ ਵਾਲਾ ਸਿਆਣਾ ਹੈ (ਅਤੇ) ਸਚ ਨੂੰ ਪਰਖਦਾ ਹੈ। ਜਿਨ੍ਹਾਂ ਉਤੇ ਪ੍ਰਭੂ ਆਪਣੀ ਮਿਹਰ ਦੀ ਨਜ਼ਰ ਕਰਦਾ ਹੈ, ਉਹ ਗੁਰੂ ਦੁਆਰਾ ਸ਼ਬਦ ਨੂੰ (ਹਿਰਦੇ ਵਿਚ ਵਸਾ ਕੇ ਉਸ ਪ੍ਰਭੂ ਦੀ) ਸਿਫਤਿ ਸਾਲਾਹ (ਕਰਦੇ ਹਨ)।੫।

ਕਿਤਨੀ ਹੀ (ਲੋਕਾਈ ਦੂਜਿਆਂ ਤੋਂ) ਸੁਣ ਸੁਣ ਕੇ (ਪ੍ਰਭੂ ਦੀ ਸਿਫਤਿ ਸਾਲਾਹ ਵਾਲੀ) ਬਾਣੀ ਬੋਲਦੀ ਹੈ। ਸੁਣ ਸੁਣ ਕੇ (ਉਸ ਪ੍ਰਭੂ ਦੇ) ਗੁਣ ਕਹਿ ਲਈਦੇ ਹਨ ਪਰ (ਉਸ ਦਾ) ਕੋਈ ਅੰਤ ਨਹੀਂ ਜਾਣਦਾ। ਜਿਸ ਨੂੰ ਅਲੱਖ ਪ੍ਰਭੂ ਆਪ ਹੀ ਆਪਣਾ-ਆਪਾ ਜਣਾ ਦੇਵੇ, ਅਕਥ ਪ੍ਰਭੂ ਦੀਆਂ ਕਹਾਣੀਆਂ ਵਾਲੀ ਬੁੱਧੀ ਉਸ ਨੂੰ ਪ੍ਰਾਪਤੀ ਹੁੰਦੀ ਹੈ।੬।

(ਜਦੋਂ) ਕੋਈ (ਜੀਵ) ਜੰਮਦਾ ਹੈ (ਤਾਂ ਉਸ ਸਮੇਂ) ਵਾਜੇ ਵਜਦੇ ਹਨ, ਵਧਾਈਆਂ (ਮਿਲਦੀਆਂ ਹਨ ਅਤੇ) ਅਗਿਆਨੀ ਜੀਵ ਖੁਸ਼ੀਆਂ ਦੇ ਗੀਤ ਗਾਉਂਦਾ ਹੈ। (ਪਰ) ਜੋ (ਜੀਵ) ਜੰਮਦਾ ਹੈ ਉਸ ਨੇ ਹਰ ਹਾਲਤ ਵਿਚ ਮਰਨਾ ਹੈ, (ਕਿਉਂਕਿ ਹਰੇਕ ਜੀਵ ਦੇ ਮੱਥੇ ਉਤੇ ਪੂਰਬਲੇ ਕਰਮਾਂ ਦੇ) ਸੰਸਕਾਰਾਂ ਅਨੁਸਾਰ (ਮੌਤ ਦਾ) ਸਾਹਾ (ਮੁਹੂਰਤ ਲਿਖਿਆ ਪਿਆ ਹੈ)।੭।

ਸੰਜੋਗ ਤੇ ਵਿਜੋਗ (ਮਿਲਾਪ ਤੇ ਵਿਛੋੜਾ) ਦੋਵੇਂ ਮੇਰੇ ਪ੍ਰਭੂ ਨੇ ਬਣਾਏ ਹਨ। ਸ੍ਰਿਸ਼ਟੀ ਪੈਦਾ ਕਰਕੇ ਸੁਖ ਤੇ ਦੁਖ (ਵੀ ਪ੍ਰਭੂ ਨੇ ਕਰਮਾਂ ਅਨੁਸਾਰ ਆਪ ਹੀ) ਦਿੱਤੇ ਹਨ। (ਜਿਹੜੇ) ਗੁਰੂ ਦੁਆਰਾ ਉਚੇ ਆਚਰਨ ਦਾ ਸੰਜੋਗ ਪਾਉਂਦੇ ਹਨ ਮਿੱਠੇ ਸੁਭਾਅ ਵਾਲੇ ਹਨ, (ਉਹ ਮਨੁੱਖ) ਦੁੱਖ ਸੁੱਖ ਤੋਂ ਨਿਰਲੇਪ ਹੋ ਗਏ ਹਨ।੮।

**ਨੀਕੇ ਸਾਚੇ ਕੇ ਵਾਪਾਰੀ ॥ ਸਚੁ ਸਉਦਾ ਲੈ ਗੁਰ ਵੀਚਾਰੀ ॥ ਸਚਾ ਵਖਰੁ ਜਿਸੁ ਧਨੁ ਪਲੈ, ਸਬਦਿ ਸਚੈ ਓਮਾਹਾ ਹੇ ॥੯॥ ਕਾਚੀ ਸਉਦੀ ਤੋਟਾ ਆਵੈ ॥ ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ ॥ ਪੂੰਜੀ ਸਾਬਤ ਰਾਸਿ ਸਲਾਮਤਿ, ਚੂਕਾ ਜਮ ਕਾ ਫਾਹਾ ਹੇ ॥੧੦॥ ਸਭੁ ਕੋ ਬੋਲੈ ਆਪਣ ਭਾਣੈ ॥ ਮਨਮੁਖੁ ਦੂਜੈ ਬੋਲਿ ਨ ਜਾਣੈ ॥ ਅੰਧੁਲੇ ਕੀ ਮਤਿ ਅੰਧਲੀ ਬੋਲੀ, ਆਇ ਗਇਆ ਦੁਖੁ ਤਾਹਾ ਹੇ ॥੧੧॥ ਦੁਖੁ ਮਹਿ**

**ਜਨਮੈ ਦੂਖ ਮਹਿ ਮਰਣਾ ॥ ਦੂਖੁ ਨ ਮਿਟੈ ਬਿਨੁ ਗੁਰ ਕੀ ਸਰਣਾ ॥ ਦੂਖੀ ਉਪਜੈ ਦੂਖੀ ਬਿਨਸੈ, ਕਿਆ ਲੈ ਆਇਆ ਕਿਆ ਲੈ ਜਾਹਾ ਹੇ ॥੧੨॥**

ਉਚਾਰਨ ਸੇਧ

**ਬਿੰਦੀ ਸਹਿਤ:** ਸਉਦੀਂ, ਮਹਿੰ, ਦੂਖੀਂ,

**ਪਦ ਅਰਥ:** ਨੀਕੇ=ਚੰਗੇ। ਗੁਰਵੀਚਾਰੀ=ਗੁਰੂ ਦੀ ਵੀਚਾਰ ਦੁਆਰਾ। ਵਖਰੁ=ਸੌਦਾ। ਸਬਦਿ ਸਚੈ=ਸਚੇ (ਵਾਹਿਗੁਰੂ ਦੇ) ਸ਼ਬਦ ਦੁਆਰਾ। ਓਮਾਹਾ=ਖੁਸ਼ੀ।੯। ਕਾਚੀ ਸਉਦੀ=ਕੱਚੇ ਸੌਦਿਆਂ ਵਿਚ। ਤੋਟਾ=ਘਾਟਾ। ਰਾਸਿ=ਮੂੜੀ। ਸਲਾਮਤਿ=ਸਹੀ। ਚੂਕਾ=ਮੁੱਕ ਜਾਂਦਾ ਹੈ।੧੦। ਸਭੁ ਕੋ=ਹਰ ਕੋਈ। ਦੂਜੈ=ਦ੍ਵੈਤ ਵਿਚ। ਅੰਧੁਲੇ ਕੀ=ਅੰਨ੍ਹੇ (ਅਗਿਆਨੀ ਮਨੁੱਖ) ਦੀ। ਅੰਧੁਲੀ=ਅੰਨ੍ਹੀ। ਤਾਹਾ ਹੇ=ਉਸ ਨੂੰ।੧੧। ਦੁਖੀ=ਦੁੱਖਾਂ ਵਿੱਚ। ਉਪਜੈ=ਪੈਦਾ ਹੁੰਦਾ ਹੈ।੧੨।

**ਅਰਥ:** (ਜਿਹੜੇ ਜੀਵ) ਸੱਚੇ ਨਾਮ ਦੇ ਵਿਹਾਝਣ ਵਾਲੇ ਹਨ (ਉਹ) ਉਤਮ ਹਨ। (ਉਹ) ਗੁਰੂ ਦੀ ਵੀਚਾਰ ਤੇ (ਚਲ ਕੇ) ਸੱਚ (ਨਾਮ ਰੂਪੀ) ਸੌਦਾ ਲੈਂਦੇ ਹਨ। ਜਿਸ (ਮਨੁੱਖ) ਦੇ ਪਾਸ ਸਦਾ ਥਿਰ ਰਹਿਣ ਵਾਲਾ (ਨਾਮ) ਧਨ ਹੈ, (ਉਸ ਨੂੰ) ਸਚੇ ਸ਼ਬਦ ਦੁਆਰਾ (ਆਤਮਿਕ) ਉਤਸ਼ਾਹ ਪ੍ਰਾਪਤ ਹੁੰਦਾ ਹੈ।੯।

(ਹੇ ਭਾਈ!) ਕਚੇ ਸੌਦਿਆਂ ਨਾਲ (ਹਮੇਸ਼ਾਂ ਜੀਵਨ ਵਿਚ) ਘਾਟਾ ਪੈਂਦਾ ਹੈ। ਗੁਰਮੁਖ (ਜੀਉੜਾ ਉਹ) ਵਾਪਾਰ ਕਰਦਾ ਹੈ (ਜੋ ਸੱਚੇ) ਪ੍ਰਭੂ ਨੂੰ ਭਾਉਂਦਾ ਹੈ। (ਉਸ ਦੇ ਗੁਣਾਂ ਦੀ) ਰਾਸ-ਪੂੰਜੀ ਸਾਬਤ ਬਚੀ ਰਹਿੰਦੀ ਹੈ, (ਉਸ ਲਈ) ਜਮਾਂ ਦੀ ਫਾਹੀ ਦਾ ਡਰ ਦੂਰ ਹੋ ਜਾਂਦਾ ਹੈ।੧੦।

(ਹੇ ਭਾਈ!) ਮਨਮੁਖ ਆਪ-ਹੁਦਰਾ ਹੋ ਕੇ (ਭਾਵ ਆਪਣੀ ਮਰਜ਼ੀ ਨਾਲ) ਸਭ ਕੁਝ ਬੋਲਦਾ ਹੈ (ਉਹ) ਦੂਜੇ ਭਾਵ ਦੇ ਵਸ ਵਿਚ ਹੋਣ ਕਰਕੇ ਹੋਰ ਕੁਝ ਬੋਲਣਾ ਨਹੀਂ ਜਾਣਦਾ। (ਉਸ) ਅੰਨ੍ਹੇ (ਅਗਿਆਨੀ) ਦੀ ਮਤ ਵੀ ਅੰਨ੍ਹੀ-ਬੋਲੀ ਆਗਿਅਨਤਾ ਵਾਲੀ ਹੁੰਦੀ ਹੈ, ਉਸ ਨੂੰ ਜਨਮ ਮਰਨ ਦਾ ਦੁੱਖ ਲੱਗਾ ਰਹਿੰਦਾ ਹੈ ।੧੧।

(ਹੇ ਭਾਈ! ਮਨਮੁਖ) ਦੁਖ ਵਿਚ ਜੰਮਦਾ ਹੈ, ਦੁਖ ਵਿਚ ਹੀ ਮਰਦਾ ਹੈ। ਬਿਨਾਂ ਗੁਰੂ ਦੀ ਸ਼ਰਨ ਪੈਣ ਤੋਂ (ਜਨਮ ਮਰਣ ਦਾ) ਦੁਖ ਦੂਰ ਨਹੀਂ ਹੋ ਸਕਦਾ। (ਮਨਮੁਖ ਜੀਵ) ਦੁਖਾਂ ਵਿਚ ਜੰਮਦਾ ਹੈ, ਦੁਖਾਂ ਵਿਚ ਹੀ ਮਰਦਾ ਹੈ (ਉਹ) ਕੀ ਲੈ ਕੇ ਆਇਆ ਤੇ ਨਾਲ ਕੀ ਲੈ ਜਾਂਦਾ ਹੈ? (ਭਾਵ ਕੁਝ ਨਾਲ ਨਹੀਂ ਲਿਜਾਂਦਾ, ਆਪਣਾ ਜਨਮ ਵਿਅਰਥ ਹੀ ਗੁਆ ਜਾਂਦਾ ਹੈ)।੧੨।

**ਸਚੀ ਕਰਣੀ ਗੁਰ ਕੀ ਸਿਰਕਾਰਾ ॥ ਆਵਣੁ ਜਾਣੁ ਨਹੀ ਜਮ ਧਾਰਾ ॥ ਡਾਲ ਛੋਡਿ ਤਤੁ ਮੂਲੁ ਪਰਾਤਾ, ਮਨਿ ਸਾਚਾ ਓਮਾਹਾ ਹੇ ॥੧੩॥ ਹਰਿ ਕੇ ਲੋਗ ਨਹੀ ਜਮੁ ਮਾਰੈ ॥ ਨਾ ਦੁਖੁ ਦੇਖਹਿ ਪੰਥਿ ਕਰਾਰੈ ॥ ਰਾਮਨਾਮੁ ਘਟ ਅੰਤਰਿ ਪੂਜਾ, ਅਵਰੁ ਨ ਦੂਜਾ ਕਾਹਾ ਹੇ ॥ ੧੪ ॥ ਓੜੁ ਨ ਕਥਨੈ ਸਿਫਤਿ ਸਜਾਈ ॥ ਜਿਉ ਤੁਧੁ ਭਾਵਹਿ ਰਹਹਿ ਰਜਾਈ ॥ ਦਰਗਹ ਪੈਧੇ ਜਾਨਿ ਸੁਹੇਲੇ, ਹੁਕਮਿ ਸਚੇ ਪਾਤਿਸਾਹਾ ਹੇ ॥੧੫॥ ਕਿਆ ਕਹੀਐ ਗੁਣ ਕਥਹਿ ਘਨੇਰੇ ॥ ਅੰਤ ਨ ਪਾਵਹਿ ਵਡੇ ਵਡੇਰੇ ॥ ਨਾਨਕ ਸਾਚੁ ਮਿਲੈ ਪਤਿ ਰਾਖਹੁ, ਤੂ ਸਿਰਿ ਸਾਹਾ ਪਾਤਿਸਾਹਾ ਹੇ ॥੧੬॥੬॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਦੇਖਹਿੰ, ਜਿਉਂ, ਭਾਵਹਿੰ, ਰਹਹਿੰ, ਪਾਵਹਿੰ।

**ਪਦ ਅਰਥ:** ਸਿਰਕਾਰਾ=ਸਰਕਾਰ, ਹਕੂਮਤ। ਧਾਰਾ=ਕਾਨੂੰਨ ਦੀ ਦਫ਼ਾ। ਡਾਲ=ਡਾਲੀ। ਛੋਡਿ=ਛੱਡ ਕੇ। ਤਤੁ ਮੂਲੁ=ਪਰਮਾਤਮਾ। ਪਰਾਤਾ=ਪਛਾਣਿਆ ਹੈ।੧੩। ਪੰਥਿ ਕਰਾਰੈ=ਕਰੜੇ ਰਸਤੇ ਉਤੇ। ਕਾਹਾ=ਝਗੜਾ, ਬਖੇੜਾ।੧੪। ਓੜੁ=ਓੜਕ। ਸਜਾਈ=ਸਜਾਵਾਂ। ਰਹਹਿ ਰਜਾਈ=ਰਜ਼ਾ ਵਿਚ ਰਹਿੰਦੇ ਹਨ। ਪੈਧੇ=ਸਿਰੋਪਾ ਲੈ ਕੇ, ਇਜ਼ਤ ਨਾਲ। ਸੁਹੇਲੇ=ਸੁਖੀ।੧੫। ਕਥਹਿ=ਕਥਦੇ ਹਨ। ਘਨੇਰੇ=ਬਹੁਤ ਹੀ। ਸਿਰਿ ਸਾਹਾ=ਸ਼ਾਹਾਂ ਦੇ ਸਿਰ ਉਤੇ।੧੬।

**ਅਰਥ:** (ਜੋ) ਗੁਰੂ ਦੀ ਰਈਅਤ ਹੈ ਭਾਵ ਗੁਰੂ ਦੇ ਹੋ ਕੇ ਰਹਿੰਦੇ ਹਨ, ਉਨ੍ਹਾਂ ਦੀ ਕਰਣੀ ਸਚ ਵਾਲੀ ਹੁੰਦੀ ਹੈ (ਉਨ੍ਹਾਂ ਦਾ) ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ (ਉਹ) ਜਮ ਦੀ ਧਾਰਾ ਧਰਮਰਾਜ ਦੇ (ਮਾਰਗ) ਵਾਲੇ ਕਾਨੂੰਨ ਦੇ ਹੇਠ ਨਹੀਂ ਆਉਂਦੇ ਹਨ। (ਜਿਸ ਨੇ ਛਾਇਆ ਮਾਇਆ) ਵਾਲੀ ਡਾਲੀ ਨੂੰ ਛੱਡ ਕੇ (ਵਾਹਿਗੁਰੂ ਰੂਪ) ਮੂਲ ਨੂੰ ਪਛਾਣਿਆ ਹੈ, ਉਸ ਦੇ ਮਨ ਵਿਚ (ਸਦਾ) ਸੱਚਾ (ਆਤਮਿਕ) ਉਤਸ਼ਾਹ ਬਣਿਆ ਰਹਿੰਦਾ ਹੈ।੧੩।

ਪਰਮੇਸ਼ਰ ਦੇ ਭਗਤ ਲੋਕਾਂ ਨੂੰ ਜਮ (ਚੋਟ) ਨਹੀਂ ਮਾਰਦਾ। ਨਾ (ਉਹ ਜਮ ਵਾਲੇ) ਕਰੜੇ ਰਸਤੇ ਤੇ (ਚਲਦੇ ਹਨ ਤੇ) ਨਾ ਹੀ (ਕਿਸੇ ਪ੍ਰਕਾਰ ਦਾ) ਦੁਖ ਵੇਖਦੇ ਹਨ। (ਉਨ੍ਹਾਂ ਦੇ) ਹਿਰਦੇ ਵਿਚ ਨਾਮ (ਵਸਦਾ ਹੈ, ਉਹ ਉਸ ਦੀ ਪੂਜਾ ਵਿਚ ਹੀ) ਮਗਨ ਰਹਿੰਦੇ ਹਨ, (ਉਨ੍ਹਾਂ ਲਈ) ਕੋਈ ਹੋਰ ਝਗੜਾ ਬਖੇੜਾ ਨਹੀਂ ਰਹਿੰਦਾ।੧੪।

(ਹੇ ਪ੍ਰਭੂ!) ਤੇਰੀਆਂ ਸਿਫਤਾਂ ਤੇ ਸਜ਼ਾਵਾਂ ਦਾ ਕੋਈ ਅੰਤ ਨਹੀਂ ਹੈ ਜਿਵੇਂ ਤੈਨੂੰ (ਆਪਣੇ ਭਗਤ) ਭਾਉਂਦੇ ਹਨ ਤਿਵੇਂ (ਉਹ ਤੇਰੀ) ਰਜ਼ਾ ਵਿਚ ਰਹਿੰਦੇ ਹਨ। (ਉਹ ਭਗਤ ਰਬੀ) ਦਰਗਾਹ ਵਿਚ ਸਤਿਕਾਰ ਨਾਲ ਜਾਂਦੇ ਹਨ, ਸੁਖੀ ਹੁੰਦੇ ਹਨ (ਅਤੇ) ਸੱਚੇ ਪਾਤਿਸ਼ਾਹ ਦੇ ਹੁਕਮ ਵਿਚ ਰਹਿੰਦੇ ਹਨ।੧੫।

(ਹੇ ਪ੍ਰਭੂ!) ਤੇਰੇ ਗੁਣ ਅਨੇਕਾਂ ਜੀਵ ਗਾਉਂਦੇ ਹਨ (ਉਨ੍ਹਾਂ ਗੁਣਾਂ ਬਾਰੇ) ਕੀ ਆਖਿਆ ਜਾ ਸਕਦਾ ਹੈ? (ਕਿਉਂਕਿ ਬੇਅੰਤ ਹਨ)। ਵਡੇ ਤੋਂ ਵਡੇ (ਦੇਵਤੇ ਆਦਿ ਵੀ ਤੇਰੇ ਗੁਣਾਂ ਦਾ) ਅੰਤ ਨਹੀਂ ਪਾ ਸਕਦੇ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ!) ਤੂੰ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈਂ, (ਮੈਨੂੰ ਤੇਰਾ ਸੱਚਾ ਨਾਮ) ਮਿਲ ਜਾਵੇ, ਇਹ (ਮੇਰੀ) ਇਜ਼ਤ ਰਖ ਲੈ।੧੬।੬।੧੨।

## ਅਰਥ ਭੇਦ ਅਤੇ ਨਿਰਣੈ

**੧- ਸਾਚੇ ਸਾਹਿਬ ਸਿਰਜਣਹਾਰੇ ॥ ਜਿਨਿ ਧਰ ਚਕ੍ਰ ਧਰੇ ਵੀਚਾਰੇ ॥**

ਵਖ ਵਖ ਅਰਥ:

੧) ਹੇ ਭਾਈ! ਸਚੇ ਸਾਹਿਬ ਉਤਪਤੀ ਕਰਨ ਹਾਰੇ ਕੋ ਜਾਣੋ ਜਿਸ ਨੇ ਧਰਤੀ ਆਦੀ ਆਠ (ਚਕ੍ਰ) ਅਵਰਣ ਵਿਚਾਰ ਕੈ ਧਰੇ ਹੈਂ, ਪੰਜ ਅਕਾਸਾਦੀ ਤਤ ਮਹਿਤਤ ਹੰਕਾਰ ਔ ਮਾਇਆ ਇਹ ਆਠ ਅਵਰਣ ਹੈਂ ਵਾ (ਧਰ) ਧਰਤੀ ਆਦਿ ਚਉਦਾਂ ਲੋਕ ਰੂਪ ਚਕ੍ਰ ਵੀਚਾਰ ਕਰ ਧਾਰਨ ਕਰੇ ਹੈਂ। [ਫ.ਸ.

੨) ਧਰਤੀ ਨੂੰ ਬੜੀ ਸਿਆਣਪ ਨਾਲ ਚੁਕਿਆ ਹੈ। [ਸ਼ਬਦਾਰਥ

੩) ਹੇ ਸਦਾ ਥਿਰ ਰਹਿਣ ਵਾਲੇ ਮਾਲਕ! ਜਗਤ ਦੇ ਰਚਨਹਾਰ! ਜਿਸ ਤੈ ਨੇ ਧਰਤੀ ਦੇ ਚੱਕਰ ਬਣਾਏ ਹਨ, ਤੂੰ ਆਪ ਹੀ ਸੋਚ ਵਿਚਾਰ ਕੇ (ਆਪੋ ਆਪਣੇ ਥਾਂ) ਟਿਕਾਏ ਹਨ। [ਦਰਪਣ

**ਨਿਰਣੈ:** ਸਿਧੀ ਤੇ ਸਰਲ ਗਲ ਨੂੰ ਸੰਪ੍ਰਦਾਈ ਰੰਗਤ ਦੇ ਕੇ ਅਠ ਚਕ੍ਰ (ਆਵਰਣਾ) ਵਾਲੀ ਵੀਚਾਰ ਅਜੋਕੇ ਪਾਠਕਾਂ ਦੇ ਪਲੇ ਘਟ ਹੀ ਪੈਂਦੀ ਹੈ। ਸੰਬੋਧਨ ਰੂਪ ਵਿਚ ਅਰਥ ਕਰਨੇ ਵੀ ਠੀਕ ਨਹੀਂ ਜਾਪਦੇ।

ਬਸੰਤ ਰਾਗ ਵਿਚ ਗੁਰੂ ਨਾਨਕ ਦੇਵ ਜੀ ਨੇ 'ਜਗੁ ਕਊਆ ਨਾਮੁ ਨਹੀ ਚੀਤਿ' ਵਾਲੀ ਅਸ਼ਟਪਦੀ ਵਿਚ ਅਜਿਹੀ ਰਚਨਾ ਬਾਰੇ ਜੋ ਸੁੰਦਰ ਸੇਧ ਬਖਸ਼ੀ ਹੈ ਇਥੇ ਵੀ ਓਹੀ ਮੂਲਿਕ ਸਿਧਾਂਤ ਹੈ:-

**ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ ॥ ਸਰਬ ਜੋਤਿ ਨਾਮੈ ਕੀ ਚੇਰਿ ॥** [ਪੰਨਾ ੧੧੮੭

ਭਾਵ ਬੂੰਦ ਮਾਤਰ ਤੋਂ ਚੱਕ ਫੇਰਿਆ ਅਤੇ ਸਾਰੇ ਸਰੀਰ ਬਣਾ ਦਿਤੇ ਮਾਨੋ ਹੋਰ ਹੋਰ ਸਾਰੀ ਰਚਨਾ ਕਰ ਦਿੱਤੀ। ਇਹ ਸਾਰੀਆਂ ਸ਼ਕਤੀਆਂ ਨਾਮੇ ਦੀਆਂ ਦਾਸੀਆਂ ਹਨ। ਇਸ ਲਈ ਇਹ ਸਿਧਾਂਤ ਪਲੇ ਬੰਨ੍ਹਣ ਦੀ ਲੋੜ ਹੈ।

## ੨- ਸਚੀ ਕਰਣੀ ਗੁਰ ਕੀ ਸਿਰਕਾਰਾ ॥

ਵਖ ਵਖ ਅਰਥ:

੧) ਜਿਨੋਂ ਨੇ ਗੁਰੋਂ ਕੀ ਕਾਰ ਸਿਰ ਪਰ ਧਾਰੀ ਹੈ ਭਾਵ ਹੁਕਮ ਮੰਨਿਆ ਹੈ ਤਿਨ ਕੀ ਕਰਣੀ ਸਚੀ ਹੈ। [ਫ.ਸ.

੨) ਜੋ ਗੁਰੂ ਦੀ ਰਈਅਤ ਹਨ, ਭਾਵ ਗੁਰੂ ਦੇ ਹੋ ਕੇ ਰਹਿੰਦੇ ਹਨ ਉਨ੍ਹਾਂ ਦੀ ਕਰਣੀ ਸਤ ਵਾਲੀ ਹੈ। [ਸ਼ਬਦਾਰਥ

੩) ਗੁਰੂ ਦੀ ਅਗਵਾਈ ਵਿਚ ਤੁਰਨਾ ਹੀ ਸਹੀ ਜੀਵਨ ਰਸਤਾ ਹੈ। [ਦਰਪਣ

**ਨਿਰਣੈ:** ਗੁਰਬਾਣੀ ਵਿਆਕਰਣ ਅਨੁਸਾਰ ਜੋ 'ਗੁਰ ਕੀ ਸਿਰਿਕਾਰਾ' ਸਰੂਪ ਹੁੰਦਾ ਤਾਂ ਗੁਰੋਂ ਕੀ ਕਾਰ ਸਿਰ ਪਰ ਧਾਰੀ ਹੈ; ਜਿਵੇਂ ਕਿ ਨੰਬਰ ੧ ਦੇ ਸਾਹਮਣੇ ਅਰਥ ਕੀਤੇ ਗਏ ਹਨ, ਠੀਕ ਮੰਨੇ ਜਾਂਦੇ. ਪਰ ਇਥੇ 'ਸਿਰਕਾਰਾ' ਸਰੂਪ ਹੈ। ਇਥੇ 'ਸਿਰਕਾਰ' ਦੇ ਅਰਥ 'ਸਰਕਾਰ' ਹਨ ਜਿਵੇ:–

**੧. ਜਿਸ ਹੀ ਕੀ ਸਿਰਕਾਰ ਹੈ, ਤਿਸਹੀ ਕਾ ਸਭੁ ਕੋਇ ॥** [ਪੰਨਾ ੨੭

**੨. ਏਹ ਜਮ ਕੀ ਸਿਰਕਾਰ ਹੈ, ਏਨਾ ਉਪਰਿ ਜਮ ਕਾ ਡੰਡੁ ਕਰਾਰਾ ॥** [ਪੰਨਾ ੫੧੩

ਦੂਜੀ ਪੰਕਤੀ ਵਿਚ 'ਸਿਰਕਾਰ' ਤੋਂ ਭਾਵ 'ਰਈਅਤ' ਹੈ। ਸੋ ਉਪਰੋਕਤ ਪੰਕਤੀ ਵਿਚ ਵੀ ਇਹੀ ਅਰਥ ਹੋਣਗੇ ਕਿ (ਜਿਹੜੇ) ਗੁਰੂ ਦੀ ਸਰਕਾਰ ਨੂੰ ਮੰਨਦੇ ਹਨ ਭਾਵ ਗੁਰੂ ਦੀ ਅਗਵਾਈ ਲੈਂਦੇ ਹਨ ਉਨ੍ਹਾਂ ਦੀ ਕਰਣੀ (ਸਦਾ ਹੀ) ਸੱਚੀ ਹੁੰਦੀ ਹੈ।

## ੩- ਓੜਿ ਨ ਕਥਨੈ ਸਿਫਤਿ ਸਜਾਈ॥ ਜਿਉ ਤੁਧੁ ਭਾਵਹਿ ਰਹਹਿ ਰਜਾਈ॥

ਵਖ ਵਖ ਅਰਥ:

੧) ਜੋ ਗੁਰਮੁਖਿ ਸਿਫਤ ਕੀ ਸਿਫਤੀ ਕਰਤੇ ਹੈਂ ਤਿਨ ਕੋ ਜੋ ਸ਼ਾਬਾਸ਼ੀਆਂ ਮਿਲਤੀਆਂ ਹੈਂ ਤਿਨ ਕਾ ਕਥਨੇ ਕਰ ਓੜਕ ਨਹੀਂ ਹੈ ਔ ਮਨਮੁਖੋਂ ਕੋਂ ਜੋ ਸਜਾਈਂ ਮਿਲਤੀਆਂ ਹੈਂ, ਤਿਨਕਾ ਭੀ ਓੜਕ ਨਹੀਂ ਹੈ।[ਫ.ਸ

੨) ਸਜੀ ਹੋਈ ਸਿਫਤ ਜਿਵੇਂ 'ਸਿਫਤਿ ਸੁਆਲਿਓ' (ਉਹਨਾਂ ਵਲੋਂ) ਸੋਹਣੇ ਹਰੀ ਦੇ ਜਸ ਕਥਨ ਦਾ ਓੜਕ ਨਹੀਂ, ਰਜਾਈ-ਰਜ਼ਾ ਵਿਚ। [ਸ਼ਬਦਾਰਥ

੩) ਹੇ ਪ੍ਰਭੂ! ਤੇਰੇ ਭਗਤ ਜਿਵੇਂ ਤੈਨੂੰ ਚੰਗੇ ਲਗਦੇ ਹਨ ਤੇਰੀ ਰਜ਼ਾ ਵਿਚ ਰਹਿੰਦੇ ਹਨ ਉਹ ਤੇਰੀਆਂ ਸੋਹਣੀਆਂ ਸਿਫਤਾਂ ਕਰਦੇ ਰਹਿੰਦੇ ਹਨ, ਉਹਨਾਂ ਦੇ ਇਸ ਉਦਮ ਦਾ ਖਾਤਮਾ ਨਹੀਂ ਹੁੰਦਾ। [ਦਰਪਣ

**ਨਿਰਣੈ:** ਮਹਾਨ ਕੋਸ਼ ਵਿਚ 'ਸਜਾਇ' ਪਦ ਦਿੱਤਾ ਹੈ, ਪਰ 'ਸਜਾਈ' ਪਦ ਨਹੀਂ ਦਿੱਤਾ। ਅਰਥ ਇਉਂ ਕੀਤੇ ਹਨ।

ਸਜ਼ਾ, ਦੰਡ, 'ਦੇਣ ਸੁ ਮਲ ਸਜਾਇ' [ਵਾਰ ਮਾਝ ਮ:੧

ਕ੍ਰਿ. ਵਿ. ਸਜਾ ਕੇ, 'ਸ਼ਿੰਗਾਰ ਕੇ ਸ਼ਸਤ੍ਰ ਸਜਾਇ' [ਗੁ. ਵਿ. ੧੦

ਗੁਰਬਾਣੀ ਵਿਚ 'ਸਜਾਈ' ਪਦ ਦੀ ਵਰਤੋਂ ਦੇ ਹੇਠ ਲਿਖੀਆਂ ਪੰਕਤੀਆਂ ਵਿਚ ਦਰਸ਼ਨ ਕਰੋ:-

੧. **ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ, ਬਹੁ ਦੇਇ ਸਜਾਈ ॥** [ਪੰਨਾ ੩੧੬

੨. **ਦੂਖਾ ਸਜਾਈ ਗਣਤ ਨਾਹੀ, ਕੀਆ ਅਪਣਾ ਪਾਇਓ ॥** [ਪੰਨਾ ੪੬੦

੩. **ਜਨਮਿ ਮਰੈ ਫਿਰਿ ਜੋਨੀ ਆਵੈ, ਦਰਗਹਿ ਮਿਲੈ ਸਜਾਈ ॥** [ਪੰਨਾ ੬੦੧

੪. **ਅਨਿਕ ਦੋਖ ਅਰ ਬਹੁਤ ਸਜਾਈ ॥ ਤਾ ਕੀ ਕੀਮਤ ਕਹਣੁ ਨ ਜਾਈ॥** [ਪੰਨਾ ੧੦੦੫

੫. **ਜਮ ਦਰਿ ਬਧੇ, ਮਿਲਹਿ ਸਜਾਈ ॥** [ਪੰਨਾ ੧੦੩੧

੬. **ਮਨ ਬਚ ਕਰਮ ਅਰਾਧੇ ਕਰਤਾ, ਤਿਸੁ ਨਾਹੀ ਕਦੇ ਸਜਾਈ ਹੇ ॥** [ਪੰਨਾ ੧੦੭੧

ਜੇ ਇਹਨਾਂ ਪ੍ਰਮਾਣਾਂ ਨੂੰ ਮੁਖ ਰਖੀਏ ਤਾਂ ਫਰੀਦਕੋਟੀ ਸਟੀਕ ਵਾਲੇ ਅਰਥ ਹੀ ਠੀਕ ਹਨ।

ਭਾਈ ਸਾਹਿਬ ਗੁਰਦਾਸ ਜੀ ਨੇ ਵੀ ਆਪਣੀਆਂ ਰਚਿਤ ਵਾਰਾਂ ਵਿਚ ਕੇਵਲ ਇਕ ਵਾਰੀ 'ਸਜਾਈ' ਪਦ ਦੀ ਵਰਤੋਂ ਕੀਤੀ ਹੈ:-

**ਲਹੈ ਸਜਾਈ ਨਰਕ ਵਿਚ ਉਹ ਪਰਾ ਦੁਹੇਲਾ ॥** [ਵਾਰ ੩੪(੨)੩

ਇਸ ਲਈ 'ਸਿਫਤਿ ਸਜਾਈ' ਦਾ ਅਰਥ 'ਸੋਹਣਾ ਜਸ' ਕਰਨ ਨਾਲੋਂ ਉਸ ਪ੍ਰਭੂ ਦੀਆਂ ਸਿਫਤਾਂ ਅਤੇ (ਉਹ ਜੋ ਧਰਮ ਦੋਖੀਆਂ ਨੂੰ) ਸਜਾਵਾਂ ਦਿੰਦਾ ਹੈ, ਉਸ ਦਾ ਕੋਈ ਅੰਤ ਨਹੀਂ ਹੈ, ਅਰਥ ਕਰਨੇ ਹੀ ਠੀਕ ਫਬਦੇ ਹਨ। ਸਿਫਤਿ ਨੂੰ ਕਦੇ ਸਜਾਇਆ ਨਹੀਂ ਜਾਂਦਾ। ਇਹ ਮੂਲ ਰੂਪ ਵਿਚ ਹੀ ਸੁੰਦਰ ਹੁੰਦੀ ਹੈ। ਕੀ ਸਚ ਨੂੰ ਸਜਾਵਟ ਦੀ ਲੋੜ ਹੁੰਦੀ ਹੈ। ਇਸ ਲਈ ਫਰੀਦਕੋਟੀ ਵਿਦਵਾਨਾਂ ਦੇ ਅਰਥ ਹੀ ਠੀਕ ਜਾਪਦੇ ਹਨ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਨੂੰ ਸਿਰਜਣ ਵਾਲਾ ਇਕੋ ਸੱਚਾ ਸਾਹਿਬ ਹੈ। ਉਹ ਆਪ ਹੀ ਸਭ ਕੁਝ ਕਰਣ ਤੇ ਕਰਾਉਣ ਵਾਲਾ ਹੈ। ਜਗਤ ਵਿਚ ਜਿਤਨੇ ਵੀ ਜੰਤੂ ਪੈਦਾ ਕੀਤੇ ਹਨ ਸਭ ਦੀ ਸ਼ਕਲ ਵਖੋ ਵੱਖਰੀ ਹੈ, ਇਕ ਦੂਜੇ ਨਾਲ ਨਹੀਂ ਮਿਲਦੀ। ਇਸੇ ਤਰ੍ਹਾਂ ਕੋਈ ਜੀਵ ਗੁਰਮੁਖਿ ਹੈ ਤੇ ਕੋਈ ਮਨਮੁਖ ਹੈ। ਗੁਰਮੁਖਿ ਜੀਵ ਪਰਮੇਸ਼ਰ ਦਾ ਆਗਿਆਕਾਰੀ ਹੈ ਪਰ ਮਨਮੁਖ ਜੀਵ ਮਾਇਆ ਅਨੁਸਾਰੀ ਹੈ। ਗੁਰਬਾਣੀ ਦਾ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਮਨਮੁਖ ਲੋਕ ਬੱਚੇ ਦੇ ਜੰਮਣ ਤੇ ਖੁਸ਼ੀਆਂ ਮਨਾਉਂਦੇ ਹਨ ਅਤੇ ਮਰਨ ਤੇ ਰੋਂਦੇ ਪਿਟਦੇ, ਸੋਗ ਮਨਾਉਂਦੇ ਹਨ। ਪਰ ਅਸਲੀਅਤ ਇਹ ਹੈ ਕਿ ਉਸ ਬੱਚੇ ਦਾ ਜਨਮ ਚੰਗਾ ਤੇ ਸਫਲ ਹੈ ਜਿਸ ਦੀ ਕਿਰਿਆ ਚੰਗੀ ਹੈ, ਨਾਮ ਜਪਦਾ ਤੇ ਵੰਡ ਛਕਦਾ ਹੈ, ਭਾਵ ਧਰਮੀ ਹੈ। ਜੇ ਉਸ ਦੀ ਕ੍ਰਿਆ ਇਸ ਦੇ ਉਲਟ ਹੈ ਤਾਂ ਉਸ ਦਾ ਜਨਮ ਵੀ ਮੌਤ ਦੇ ਬਰਾਬਰ ਹੀ ਸਮਝਣਾ ਹੈ।

ਪਰਮੇਸ਼ਰ ਨੇ ਸੰਜੋਗ ਤੇ ਵਿਜੋਗ ਦੋ ਨੇਮ ਘੜੇ ਹਨ। ਚੰਗੇ ਮਨੁੱਖ ਓਹੀ ਹਨ ਜੋ ਨਾਮ ਸੰਜੋਗੀ ਹਨ ਕਿਉਂਕਿ ਨਾਮ ਤੋਂ ਬਿਨਾ ਜਿਤਨਾ ਬਿਉਹਾਰ ਹੈ, ਸਭ ਕੱਚਾ ਹੈ, ਉਸ ਦੇ ਕੀਤਿਆਂ ਜੀਵਨ ਵਿਚ ਸਦਾ ਤੋਟਾ ਹੀ ਤੋਟਾ ਹੈ। ਜਿਹੜੇ ਜੀਵ ਗੁਰਮੁਖ ਹੁੰਦੇ ਹਨ ਉਨ੍ਹਾਂ ਦੀ ਕਰਣੀ ਉਤਮ ਹੁੰਦੀ ਹੈ ਕਿਉਂਕਿ ਉਹ ਆਪਣੇ ਹਿਰਦੇ

ਵਿਚ ਪ੍ਰਭੂ-ਨਾਮ ਦੀ ਪੂਜਾ ਕਰਦੇ ਹਨ, ਉਸ ਸਾਈਂ ਦੀ ਸਿਫਤ ਸਲਾਹ ਵਿਚ ਸਮਾਏ ਰਹਿੰਦੇ ਹਨ। ਸੋ ਗੁਰਦੇਵ ਜੀ ਫੁਰਮਾਉਂਦੇ ਹਨ:-

**ਹਰਿ ਕੇ ਲੋਗ ਨਹੀ ਜਮ ਮਾਰੈ ॥ ਨਾ ਦੂਖ ਦੇਖਹਿ ਪੰਥਿ ਕਰਾਰੇ ॥**

ਸਿਧਾਂਤ ਇਹ ਹੈ ਕਿ ਜੀਵ ਗੁਰੂ-ਪਾਤਿਸ਼ਾਹ ਦੇ ਚਰਨਾਂ ਵਿਚ ਇਹੋ ਜੋਦੜੀ ਕਰਦਾ ਰਹੇ "ਹੇ ਗੁਰਦੇਵ ਪਿਤਾ ਜੀ! ਗੁਰਮੁਖਾ ਦੀ ਸੰਗਤ ਬਖਸ਼ੋ ਲੋਕ ਪਰਲੋਕ ਵਿਚ ਸਚੀ ਪਤਿ ਰਖੋ ਜੀ।"

**ਮਾਰੂ ਮਹਲਾ ੧ ਦਖਣੀ ॥ ਕਾਇਆ ਨਗਰੁ ਨਗਰ ਗੜ ਅੰਦਰਿ ॥ ਸਾਚਾ ਵਾਸਾ ਪੁਰਿ ਗਗਨੰਦਰਿ ॥ ਅਸਥਿਰ ਥਾਨੁ ਸਦਾ ਨਿਰਮਾਇਲੁ, ਆਪੇ ਆਪੁ ਉਪਾਇਦਾ ॥੧॥ ਅੰਦਰਿ ਕੋਟ ਛਜੇ ਹਟਨਾਲੇ ॥ ਆਪੇ ਲੇਵੈ ਵਸਤੁ ਸਮਾਲੇ ॥ ਬਜਰ ਕਪਾਟ ਜੜੇ ਜੜਿ ਜਾਣੈ, ਗੁਰਸਬਦੀ ਖੋਲਾਇਦਾ ॥੨॥ ਭੀਤਰਿ ਕੋਟ ਗੁਫਾ ਘਰ ਜਾਈ ॥ ਨਉ ਘਰ ਥਾਪੇ ਹੁਕਮਿ ਰਜਾਈ ॥ ਦਸਵੈ ਪੁਰਖੁ ਅਲੇਖੁ ਅਪਾਰੀ, ਆਪੇ ਅਲਖੁ ਲਖਾਇਦਾ ॥੩॥ ਪਉਣ ਪਾਣੀ ਅਗਨੀ ਇਕ ਵਾਸਾ ॥ ਆਪੇ ਕੀਤੋ ਖੇਲੁ ਤਮਾਸਾ ॥ ਬਲਦੀ ਜਲਿ ਨਿਵਰੈ ਕਿਰਪਾ ਤੇ, ਆਪੇ ਜਲਨਿਧਿ ਪਾਇਦਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਾਇਆਂ, ਉਪਾਇੰਦਾ, ਖੋਲ੍ਹਾਇੰਦਾ, ਨਉਂ ਘਰ, ਦਸਵੈਂ, ਲਖਾਇੰਦਾ, ਪਾਇੰਦਾ,

**ਪਦ ਅਰਥ:** ਕਾਇਆ=ਸਰੀਰ। ਨਗਰੁ=ਸ਼ਹਿਰ। ਗੜੁ=ਗੜ੍ਹ, ਕਿਲ੍ਹਾ। ਪੁਰਿ=ਸ਼ਹਿਰ ਵਿਚ। ਗਗਨੰਦਰਿ=ਗਗਨ (ਆਕਾਸ਼) ਵਿਚ, ਭਾਵ ਦਸਮ ਦੁਆਰ ਅੰਦਰ। ਅਸਥਿਰੁ=ਨਿਹਚਲ, ਪੱਕਾ। ਨਿਰਮਾਇਲੁ=ਨਿਰਮਲ। ਉਪਾਇਦਾ=ਪੈਦਾ ਕਰਦਾ ਹੈ। ਕੋਟ=(ਬਹੁਤ) ਕਿਲ੍ਹੇ। ਛਜੇ=ਛੱਤ ਨਾਲ ਵਧਿਆ ਹੋਇਆ ਹਿੱਸਾ। ਹਟਨਾਲੇ=ਬਾਜ਼ਾਰ। ਬਜਰ=ਕਰੜੇ। ਕਪਾਟ=ਦਰਵਾਜੇ। ਜੜੇ=ਜੜ੍ਹੇ ਹੋਏ, ਲੱਗੇ ਹੋਏ ਹਨ। ਜੜਿ ਜਾਣੈ=ਬੰਦ ਕਰਨੇ ਜਾਣਦਾ ਹੈ। ਭੀਤਰਿ=ਅੰਦਰ। ਘਰ ਜਾਈ=ਘਰ ਦੀਆਂ ਥਾਵਾਂ। ਨਉ ਘਰ=ਨੌਂ ਗੋਲਕਾਂ (ਇੰਦਰੇ)। ਥਾਪੇ=ਬਣਾਏ। ਦਸਵੈ=ਦਸਵੇਂ ਘਰ (ਦਰਗਾਹ) ਵਿਚ। ਰਜਾਈ=ਰਜ਼ਾ ਵਿਚ। ਦਸਵੈ=ਦਸਵੇ ਘਰ ਵਿਚ।੩। ਬਲਦੀ=ਬਲਦੀ ਹੋਈ (ਅੱਗ)। ਜਲਿ=ਪਾਣੀ ਨਾਲ। ਨਿਵਰੈ=ਦੂਰ ਹੋ ਜਾਂਦੀ, ਬੁਝ ਜਾਂਦੀ ਹੈ। ਜਲਨਿਧਿ=ਸਮੁੰਦਰ (ਵਿਚਕਾਰ)। ਧਰੀ ਧਰਮਸਾਲਾ=ਧਰਮ ਕਮਾਉਣ ਦੀ ਜਗ੍ਹਾ ਬਣਾਈ ਹੈ। ਉਤਪਤਿ=ਉਤਪਤੀ, ਪੈਦਾਇਸ਼। ਪਰਲਉ=ਨਾਸ਼।੪।

**ਅਰਥ:** (ਹੇ ਭਾਈ!) ਸਰੀਰ (ਮਾਨੋ ਇਕ) ਨਗਰ ਹੈ (ਇਸ) ਨਗਰ ਦੇ ਅੰਦਰ (ਇਕ) ਕਿਲ੍ਹਾ ਹੈ। (ਇਸ) ਸ਼ਹਿਰ ਵਿਚ ਹੀ ਦਸਮ ਦੁਆਰ ਵਿਚ (ਪਰਮੇਸ਼ਰ ਦਾ ਸਦੀਵੀ) ਵਾਸਾ ਹੈ। ਇਹ ਦਸਮ ਦੁਆਰ ਪ੍ਰਭੂ ਦਾ) ਪੱਕਾ ਟਿਕਾਣਾ ਹੈ (ਜੋ) ਸਦਾ ਨਿਰਮਲ ਹੈ, (ਉਹ ਪ੍ਰਭੂ) ਆਪ ਹੀ ਆਪਣੇ ਆਪ ਨੂੰ (ਸਰਗੁਣ ਰੂਪ ਵਿਚ) ਪ੍ਰਗਟ ਕਰਦਾ ਹੈ।੧।

(ਹੇ ਭਾਈ! ਇਸ ਕਿਲ੍ਹੇ ਵਿੱਚ) ਛੱਜੇ, ਬਜਾਰ ਵੀ ਹਨ (ਜਿਥੇ ਨਾਮ ਦਾ ਵਾਪਾਰ ਹੁੰਦਾ) ਹੈ ਉਹ (ਪ੍ਰਭੂ ਆਪ ਹੀ (ਨਾਮ ਰੂਪੀ ਰਤਨ) ਲੈਂਦਾ ਹੈ (ਅਤੇ ਉਹ) ਵਸਤੂ ਨੂੰ ਸੰਭਾਲ ਕੇ (ਰਖਦਾ ਹੈ)। (ਇਸ ਕਿਲ੍ਹੇ ਨੂੰ

ਮਾਇਆ ਮੋਹ ਦੇ) ਕਰੜੇ ਦਰਵਾਜੇ ਜੜੇ ਹੋਏ ਹਨ, (ਉਹ ਹਰੀ ਆਪ ਹੀ ਦਰਵਾਜੇ) ਬੰਦ ਕਰਨੇ ਜਾਣਦਾ ਹੈ (ਅਤੇ ਆਪ ਹੀ) ਗੁਰੂ ਦੇ ਸ਼ਬਦ ਦੁਆਰਾ ਖੁਲ੍ਹਵਾ ਦਿੰਦਾ ਹੈ।੨।

(ਸਰੀਰ ਰੂਪੀ) ਕਿਲ੍ਹੇ ਵਿਚ (ਦਸਮ ਦੁਆਰ ਰੂਪੀ) ਗੁਫ਼ਾ ਵਿਚ ਹਰੀ ਨੇ (ਆਪਣੇ) ਰਹਿਣ ਦੀ ਥਾਂ ਬਣਾਈ ਹੈ। ਰਜ਼ਾ ਵਾਲੇ ਹਰੀ ਨੇ (ਆਪਣੇ) ਹੁਕਮ ਵਿਚ (ਗੋਲਕਾਂ ਰੂਪੀ) ਨੌਂ ਘਰ ਵੀ ਬਣਾਏ ਹੋਏ ਹਨ (ਪਰ ਉਹ) ਅਲੇਖ ਤੇ ਅਪਾਰ ਪੁਰਖ (ਆਪ) ਦਸਵੇਂ ਘਰ (ਭਾਵ ਦਸਮ ਦੁਆਰ)ਵਿਚ ਵਸਦਾ ਹੈ (ਜਿਸ ਉਤੇ ਪ੍ਰਭੂ ਕਿਰਪਾ ਕਰਦਾ ਹੈ ਉਸ ਨੂੰ ਲਖਤਾ ਤੋਂ ਰਹਿਤ (ਪ੍ਰਭੂ ਆਪਣਾ ਆਪ) ਲਖਾਅ ਭਾਵ ਜਣਾ ਦਿੰਦਾ ਹੈ।੩।

(ਹੇ ਭਾਈ!) ਹਵਾ, ਪਾਣੀ ਤੇ ਅਗਨੀ (ਆਦਿ ਤੱਤਾਂ ਦੇ ਬਣੇ ਸਰੀਰ ਵਿਚ ਉਸ) ਇਕ (ਹਰੀ) ਦਾ ਵਾਸਾ ਹੈ। (ਇਹ) ਖੇਲ ਤਮਾਸ਼ਾ ਵੀ ਉਸ (ਪ੍ਰਭੂ ਨੇ) ਆਪ ਹੀ ਰਚਿਆ ਹੈ। (ਤ੍ਰਿਸ਼ਨਾ ਰੂਪ) ਬਲਦੀ (ਅੱਗ ਪ੍ਰਭੂ ਦੀ) ਕਿਰਪਾ ਰੂਪੀ ਪਾਣੀ ਨਾਲ ਬੁਝ ਜਾਂਦੀ ਹੈ (ਭਾਵ ਉਹ) ਆਪ ਹੀ (ਗੁਰੂ ਰੂਪ ਬਦਲ ਹੋ ਕੇ ਕਿਰਪਾ ਰੂਪ) ਪਾਣੀ ਨੂੰ (ਸਿਖਾਂ ਉਤੇ) ਪਾਂਦਾ ਭਾਵ ਵਰਸਾਂਦਾ ਹੈ (ਇਹ 'ਗੁਰ ਜਲ ਨਿਧਿ ਦਰਯਾਉ' ਦੀ ਵਡਿਆਈ ਹੈ )।੪।

**ਧਰਤਿ ਉਪਾਇ ਧਰੀ ਧਰਮਸਾਲਾ ॥ ਉਤਪਤਿ ਪਰਲਉ ਆਪਿ ਨਿਰਾਲਾ ॥ ਪਵਣੈ ਖੇਲੁ ਕੀਆ ਸਭ ਥਾਈ, ਕਲਾ ਖਿੰਚਿ ਢਾਹਾਇਦਾ ॥ ਭਾਰ ਅਠਾਰਹ ਮਾਲਣਿ ਤੇਰੀ ॥ ਚਉਰੁ ਢੁਲੈ ਪਵਣੈ ਲੈ ਫੇਰੀ ॥ ਚੰਦੁ ਸੂਰਜੁ ਦੁਇ ਦੀਪਕ ਰਾਖੇ, ਸਸਿ ਘਰਿ ਸੂਰੁ ਸਮਾਇਦਾ ॥੬॥ ਪੰਖੀ ਪੰਚ ਉਡਰਿ ਨਹੀ ਧਾਵਹਿ ॥ ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ ॥ ਗੁਰਮੁਖਿ ਸਹਜਿ ਰਵੈ ਗੁਣ ਗਾਵੈ, ਹਰਿ ਰਸੁ ਚੋਗ ਚੁਗਾਇਦਾ ॥੭॥ ਝਿਲਿਮਿਲਿ ਝਿਲਕੈ ਚੰਦੁ ਨ ਤਾਰਾ ॥ ਸੂਰਜ ਕਿਰਣਿ ਨ ਬਿਜੁਲਿ ਗੈਣਾਰਾ ॥ ਅਕਥੀ ਕਥਉ ਚਿਹਨੁ ਨਹੀ ਕੋਈ, ਪੂਰਿ ਰਹਿਆ ਮਨਿ ਭਾਇਦਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਥਾਈਂ, ਢਾਹਾਇੰਦਾ, ਸਮਾਇੰਦਾ, ਧਾਵਹਿੰ, ਪਾਵਹਿੰ, ਚੁਗਾਇੰਦਾ, ਕਥਉਂ, ਨਹੀਂ, ਭਾਇੰਦਾ,

**ਪਦ ਅਰਥ:** ਨਿਰਾਲਾ=ਨਿਰਲੇਪ। ਪਵਣੈ=ਸੁਆਸਾਂ ਦਾ। ਕਲਾ ਖਿੰਚਿ=ਸ਼ਕਤੀ ਖਿਚ ਹੈ।੫। ਭਾਰ ਅਠਾਰਹ=ਅਠਾਰਾਂ ਭਾਰ (ਬਨਸਪਤੀ)। ਮਾਲਣਿ=ਫੁੱਲ ਭੇਟ ਕਰਨ ਵਾਲੀ। ਝੁਲੈ=ਝੁਲਦਾ ਹੈ। ਪਵਣੈ=ਹਵਾ ਦਾ। ਫੇਰੀ=ਫੇਰਦੀ ਹੈ। ਸਸਿ=ਚੰਦਰਮਾ। ਸੂਰੁ=ਸੂਰਜ।੬। ਪੰਖੀ ਪੰਚ=ਪੰਜ ਪੰਛੀ, ਗਿਆਨ ਇੰਦਰੇ। ਉਡਰਿ=ਉਡ ਕੇ। ਨਹੀ ਧਾਵਹਿ=ਨਹੀਂ ਦੌੜਦੇ। ਰਵੈ=ਉਚਾਰਦਾ, ਸਿਮਰਦਾ ਹੈ।੭। ਝਿਲਿਮਿਲਿ=ਬੜੀ ਚਮਕ ਦਮਕ ਨਾਲ। ਝਿਲਕੈ=ਲਿਸ਼ਕਦਾ ਹੈ। ਬਿਜੁਲਿ=ਬਿਜਲੀ। ਗੈਣਾਰਾ=ਆਕਾਸ਼। ਅਕਥੀ=ਕਥਨ ਤੋਂ ਰਹਿਤ (ਅਵਸਥਾ)। ਕਥਉ=ਮੈਂ ਕਥਦਾ ਹਾਂ।੮।

**ਅਰਥ:** (ਹੇ ਭਾਈ! ਪ੍ਰਭੂ ਨੇ) ਧਰਤੀ ਪੈਦਾ ਕਰਕੇ ਧਰਮ ਕਮਾਣ ਦੀ ਥਾਂ (ਧਰਮ ਸਾਲ) ਬਣਾ ਦਿੱਤੀ ਹੈ। (ਉਹ ਪ੍ਰਭੂ ਆਪ ਹੀ ਸ੍ਰਿਸ਼ਟੀ) ਪੈਦਾ ਕਰਦਾ ਹੈ, ਆਪ ਹੀ ਨਾਸ਼ ਕਰਦਾ ਹੈ। (ਪਰ ਉਹ) ਆਪ (ਸਦਾ) ਨਿਰਲੇਪ ਰਹਿੰਦਾ ਹੈ। ਸਭ ਥਾਵਾਂ ਵਿਚ (ਭਾਵ ਉਸ ਨੇ ਸਭ ਜੀਵਾਂ ਦੇ ਸਰੀਰ ਵਿਚ) ਸੁਆਸਾਂ ਦਾ ਖੇਲ ਬਣਾਇਆ ਹੈ (ਪਰ ਜਦੋਂ ਚਾਹੇ ਤਾਂ) ਸ਼ਕਤੀ ਖਿੱਚ ਕੇ ਸਭ ਨੂੰ (ਤੁਰੰਤ) ਢਹਿ ਢੇਰੀ ਕਰ ਦਿੰਦਾ ਹੈ।੫।

(ਹੇ ਪ੍ਰਭੂ!) ਅਠਾਰਾਂ ਭਾਰ (ਬਨਸਪਤੀ) ਸਾਰੀ ਹੀ ਤੇਰੀ ਮਾਲਣ (ਰੂਪ ਵਿਚ ਫੂਲ ਭੇਟ ਕਰ ਰਹੀ ਹੈ)। ਹਵਾ (ਜੋ) ਫੇਰੀ ਲੈਂਦੀ ਹੈ (ਉਹ ਤੇਰੇ ਸਿਰ ਉਤੇ) ਚਵਰ ਝੁਲਾ ਰਹੀ ਹੈ। ਚੰਨ ਤੇ ਸੂਰਜ (ਪ੍ਰਭੂ ਨੇ ਜਗਤ ਵਿਚ ਦੋ ਦੀਵੇ ਜਗਾ) ਰਖੇ ਹਨ (ਪਰ ਹੈਰਾਨੀ ਵਾਲੀ ਇਕ ਗੱਲ ਇਹ ਹੈ ਕਿ) ਚੰਦਰਮਾ ਦੇ ਘਰ ਵਿਚ (ਤੂੰ) ਸੂਰਜ ਸਮਾਅ ਦਿੱਤਾ ਹੈ (ਭਾਵ ਚੰਨ, ਸੂਰਜ ਦੀ ਰੌਸ਼ਨੀ ਦੇ ਫਲ ਸਰੂਪ ਹੀ ਸਭ ਪਾਸੇ ਰੋਸ਼ਨੀ ਹੁੰਦੀ ਹੈ)।੬।

(ਹੇ ਭਾਈ! ਗੁਰਮੁਖਾਂ ਦੇ ਗਿਆਨ ਇੰਦਰੇ ਰੂਪ) ਪੰਛੀ ਉਡ ਕੇ ਕਿਤੇ ਨਹੀਂ ਦੌੜਦੇ ਹਨ। (ਗੁਰੂ ਜੋ) ਨਾਮ ਫਲ (ਦੇਣ ਵਾਲਾ) ਬ੍ਰਿਛ ਹੈ। (ਉਸ ਤੋਂ ਨਾਮ) ਅੰਮ੍ਰਿਤ ਦਾ ਫਲ ਪ੍ਰਾਪਤ ਕਰਦੇ ਹਨ। ਗੁਰਮੁਖ ਸਹਿਜ ਅਵਸਥਾ ਵਿਚ ਟਿੱਕ ਕੇ ਸਿਮਰਨ ਕਰਦਾ ਅਤੇ ਹਰੀ ਦੇ ਗੁਣ ਗਾਉਂਦਾ ਹੈ। ਹਰੀ (ਆਪ ਹੀ ਨਾਮ) ਰਸ ਰੂਪੀ ਚੋਗ ਚੁਗਾਂਦਾ ਹੈ।੭।

(ਗੁਰੂ ਪਾਸੋਂ ਨਾਮ ਫਲ ਪ੍ਰਾਪਤ ਹੋਣ ਦੀ ਬਰਕਤ ਨਾਲ ਗੁਰਮੁਖ ਦੇ ਹਿਰਦੇ ਅੰਦਰ ਜੋ ਆਤਮਿਕ ਪ੍ਰਕਾਸ਼ ਹੁੰਦਾ ਹੈ ਉਸ ਦੀ) ਚਮਕ ਦਮਕ ਨਾਲ ਚਮਕਾਰਾ ਹੁੰਦਾ ਹੈ (ਪਰ ਇਹ ਪ੍ਰਕਾਸ਼) ਨਾ ਚੰਨ ਦਾ ਹੈ, ਨਾ ਤਾਰਿਆਂ ਦਾ ਹੈ। (ਉਹ ਇਨ੍ਹਾਂ ਤੋਂ ਨਿਰਾਲਾ ਪ੍ਰਕਾਸ਼ ਹੈ)ਨਾ ਸੂਰਜ ਦੀ ਕਿਰਣ ਦਾ ਹੈ (ਤੇ ਨਾ) ਆਕਾਸ਼ ਦੀ ਬਿਜਲੀ ਦਾ ਹੁੰਦਾ ਹੈ। ਮੈਂ (ਉਸ) ਅਕਥ (ਅਵਸਥਾ ਦਾ) ਕਥਨ ਕਰ ਰਿਹਾ ਹਾਂ (ਜਿਸਦਾ) ਚਕਰ ਚਿਹਨ ਕੋਈ ਨਹੀਂ ਹੈ (ਜੋ ਪ੍ਰਕਾਸ਼) ਪਰੀ-ਪੂਰਨ ਹੋ ਰਿਹਾ ਹੈ (ਉਹ ਗੁਰਮੁਖ ਦੇ) ਮਨ ਵਿਚ ਚੰਗਾ ਲਗਦਾ ਹੈ।੮।

**ਪਸਰੀ ਕਿਰਣਿ ਜੋਤਿ ਉਜਿਆਲਾ ॥ ਕਰਿ ਕਰਿ ਦੇਖੈ ਆਪਿ ਦਇਆਲਾ ॥ ਅਨਹਦ ਰੁਣਝੁਣਕਾਰੁ ਸਦਾ ਧੁਨਿ, ਨਿਰਭਉ ਕੈ ਘਰਿ ਵਾਇਦਾ ॥੯॥ ਅਨਹਦੁ ਵਾਜੈ ਭ੍ਰਮੁ ਭਉ ਭਾਜੈ ॥ ਸਗਲ ਬਿਆਪਿ ਰਹਿਆ ਪ੍ਰਭੁ ਛਾਜੈ ॥ ਸਭ ਤੇਰੀ ਤੂ ਗੁਰਮੁਖਿ ਜਾਤਾ, ਦਰਿ ਸੋਹੈ ਗੁਣ ਗਾਇਦਾ ॥੧੦॥ ਆਦਿ ਨਿਰੰਜਨੁ ਨਿਰਮਲੁ ਸੋਈ ॥ ਅਵਰੁ ਨ ਜਾਣਾ ਦੂਜਾ ਕੋਈ ॥ ਏਕੰਕਾਰੁ ਵਸੈ ਮਨਿ ਭਾਵੈ, ਹਉਮੈ ਗਰਬੁ ਗਵਾਇਦਾ ॥੧੧॥ ਅੰਮ੍ਰਿਤੁ ਪੀਆ ਸਤਿਗੁਰਿ ਦੀਆ ॥ ਅਵਰੁ ਨ ਜਾਣਾ ਦੂਆ ਤੀਆ ॥ ਏਕੋ ਏਕੁ ਸੁ ਅਪਰ ਪਰੰਪਰੁ, ਪਰਖਿ ਖਜਾਨੈ ਪਾਇਦਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ**: ਵਾਇੰਦਾ, ਗਾਇੰਦਾ, ਗਵਾਇੰਦਾ, ਪਾਇੰਦਾ।

**ਪਦ ਅਰਥ**: ਪਸਰੀ=ਫੈਲੀ ਹੋਈ ਹੈ। ਉਜਿਆਲਾ=ਉਜਾਲਾ, ਰੌਸ਼ਨੀ। ਕਰਿ ਕਰਿ ਦੇਖੈ=(ਪੈਦਾ) ਕਰ ਕਰਕੇ ਵੇਖਦਾ ਹੈ। ਅਨਹਦੁ=ਹਦ ਤੋਂ ਪਰੇ ਇਕ ਰਸ, ਵਿਆਪਕ। ਰੁਣਝੁਣਕਾਰੁ=ਮਿੱਠੀ ਆਵਾਜ਼। ਵਾਇਦਾ=ਵਜਾਂਦਾ ਹੈ।੯। ਵਾਜੈ=ਵਜਦਾ ਹੈ। ਭਾਜੈ=ਭਜਦਾ, ਨਸ ਜਾਂਦਾ ਹੈ। ਛਾਜੈ=ਛਾ ਰਿਹਾ ਹੈ। ਸੋਹੈ=ਸ਼ੋਭਾ ਪਾਉਂਦਾ ਹੈ।੧੦। ਨਿਰੰਜਨੁ=ਮਾਇਆ ਤੋਂ ਰਹਿਤ। ਏਕੰਕਾਰੁ=ਇਕ ਅਕਾਲ ਪੁਰਖ। ਗਰਬੁ=ਅਹੰਕਾਰ।੧੧। ਸਤਿਗੁਰਿ=ਸਤਿਗੁਰੂ ਨੇ। ਦੂਆ ਤੀਆ=ਇਕ ਤੋਂ ਬਿਨ੍ਹਾਂ ਕੋਈ ਹੋਰ ਦੂਜਾ ਤੀਜਾ। ਅਪਰ=ਜਿਸ ਤੋਂ ਪਰੇ ਕੋਈ ਨਹੀਂ। ਪਰੰਪਰੁ=ਪਰੇ ਤੋਂ ਪਰੇ। ਪਰਖਿ=ਪਰਖ ਕੇ।੧੨।

**ਅਰਥ**: (ਹੇ ਭਾਈ! ਗੁਰਮੁਖ ਦੇ ਹਿਰਦੇ ਵਿਚ ਪ੍ਰਭੂ ਜੋਤਿ ਦੀ) ਕਿਰਨ ਵਿਆਪਕ ਹੁੰਦੀ ਹੈ (ਅਤੇ ਉਸ ਦੇ ਅੰਦਰ) ਜੋਤਿ ਦੁਆਰਾ (ਆਤਮਿਕ) ਚਾਨਣ ਹੋ ਜਾਂਦਾ ਹੈ। (ਉਹ) ਦਇਆਲੂ (ਪਰਮੇਸ਼ਰ ਰਚਨਾ

ਪੈਦਾ) ਕਰ ਕਰਕੇ ਆਪ (ਉਸ ਦੀ) ਸੰਭਾਲ ਕਰਦਾ ਹੈ। (ਗੁਰਮੁਖ ਜੀਉੜੇ ਅੰਦਰ) ਇਕ ਰਸ ਮਿੱਠੀ ਸੁਰ ਧੁਨੀ(ਚਲ ਪੈਂਦੀ ਹੈ)ਤੇ ਉਹ ਨਿਰਭਉ ਦੇ ਘਰ ਵਿਚ(ਵਿਚਰ ਕੇ ਆਤਮਿਕ ਅਨੰਦ ਦਾ ਵਾਜਾ)ਵਜਾਉਂਦਾ ਹੈ।੯।

(ਗੁਰਮੁਖ ਦੇ ਅੰਦਰ ਜਦੋਂ) ਅਨਹਦ (ਸ਼ਬਦ) ਵਜਦਾ ਹੈ (ਤਾਂ ਉਸ ਦਾ) ਭਰਮ ਤੇ ਡਰ ਦੂਰ ਹੋ ਜਾਂਦਾ ਹੈ। (ਗੁਰਮੁਖ ਨੂੰ ਸੋਝੀ ਹੈ ਕਿ ਉਹ ਪ੍ਰਭੂ) ਸਭ ਥਾਂ ਛਾਇਆ ਹੋਇਆ ਭਾਵ ਵਿਆਪਕ ਹੋ ਰਿਹਾ ਹੈ। (ਹੇ ਪ੍ਰਭੂ!) ਸਭ ਤੇਰੀ ਰਚਨਾ ਹੈ, ਤੂੰ ਗੁਰੂਦੁਆਰਾ ਜਾਣਿਆ ਜਾਂਦਾ ਹੈਂ, (ਜੋ ਤੇਰੇ) ਗੁਣ ਗਾਉਂਦਾ ਹੈ ਉਹ ਤੇਰੇ ਦਰ ਉਤੇ ਤੈਂ ਹਰੀ ਦੇ ਗੁਣ ਗਾ ਕੇ ਸੋਭਾ ਪਾਉਂਦਾ ਹੈ।੧੦।

(ਹੇ ਭਾਈ!) ਉਹ (ਪਰਮੇਸ਼ੁਰ) ਆਦਿ ਤੋਂ (ਸੱਚ) ਹੈ, ਮਾਇਆ ਤੋਂ ਰਹਿਤ (ਅਤੇ) ਨਿਰਮਲ ਹੈ। (ਮੈਂ) ਉਸ ਤੋਂ (ਬਿਨਾਂ) ਹੋਰ ਦੂਜਾ ਕਿਸੇ ਨੂੰ ਨਹੀਂ ਜਾਣਦਾ। (ਗੁਰਮੁਖ ਦੇ) ਹਿਰਦੇ ਅੰਦਰ ਇਕ ਅਕਾਲ ਪੁਰਖ ਵਸਦਾ ਹੈ (ਅਤੇ) ਉਸ ਦੇ ਮਨ ਵਿਚ (ਉਹ) ਪਿਆਰਾ ਲਗਦਾ ਹੈ, (ਜਿਸ ਦੇ ਫਲ ਸਰੂਪ) ਉਹ ਆਪਣੇ ਅੰਦਰੋਂ ਹਉਮੈ, ਹੰਕਾਰ ਦੂਰ ਕਰ ਲੈਂਦਾ ਹੈ।੧੧।

(ਜਿਸ ਗੁਰਮੁਖ ਨੂੰ) ਸਤਿਗੁਰੂ ਨੇ ਅੰਮ੍ਰਿਤ ਦਿੱਤਾ ਹੈ (ਉਸ ਨੇ ਹੀ ਨਾਮ ਅੰਮ੍ਰਿਤ) ਪੀਤਾ ਹੈ। (ਉਹ ਪ੍ਰਭੂ ਤੋਂ ਬਿਨਾਂ) ਹੋਰ ਕੋਈ ਦੂਜਾ ਤੀਜਾ ਨਹੀਂ ਜਾਣਦਾ। (ਉਹ ਜਾਣਦਾ ਹੈ ਕਿ) ਇਕੋ (ਪਰਮੇਸ਼ੁਰ ਹੈ ਜੋ) ਪਰੇ ਤੋਂ ਪਰੇ ਹੈ (ਜਿਸ ਤੋਂ) ਪਰੇ ਹੋਰ ਕੋਈ ਨਹੀਂ (ਉਹ ਪ੍ਰਭੂ ਸਭ ਵਿਚ) ਵਸਦਾ ਹੈ (ਅਤੇ ਉਹ ਜੀਵਾਂ ਦੇ ਕਰਮ) ਪਰਖ ਕੇ (ਉਨ੍ਹਾਂ ਨੂੰ ਆਪਣੇ) ਖਜ਼ਾਨੇ ਵਿਚ ਪਰਵਾਨ ਕਰਦਾ ਹੈ।੧੨।

**ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ ॥ ਕੋਇ ਨ ਜਾਣੈ ਤੇਰਾ ਚੀਰਾ ॥ ਜੇਤੀ ਹੈ ਤੇਤੀ ਤੁਧੁ ਜਾਚੈ, ਕਰਮਿ ਮਿਲੈ ਸੋ ਪਾਇਦਾ ॥੧੩॥ ਕਰਮੁ ਧਰਮੁ ਸਚੁ ਹਾਥਿ ਤੁਮਾਰੈ ॥ ਵੇਪਰਵਾਹ ਅਖੁਟ ਭੰਡਾਰੈ ॥ ਤੂ ਦਇਆਲੁ ਕਿਰਪਾਲੁ ਸਦਾ ਪ੍ਰਭੁ, ਆਪੇ ਮੇਲਿ ਮਿਲਾਇਦਾ ॥੧੪॥ ਆਪੇ ਦੇਖਿ ਦਿਖਾਵੈ ਆਪੇ ॥ ਆਪੇ ਥਾਪਿ ਉਥਾਪੇ ਆਪੇ ॥ ਆਪੇ ਜੋੜਿ ਵਿਛੋੜੇ ਕਰਤਾ, ਆਪੇ ਮਾਰਿ ਜੀਵਾਇਦਾ ॥੧੫॥ ਜੇਤੀ ਹੈ ਤੇਤੀ ਤੁਧੁ ਅੰਦਰਿ ॥ ਦੇਖਹਿ ਆਪਿ ਬੈਸਿ ਬਿਜ ਮੰਦਰਿ ॥ ਨਾਨਕੁ ਸਾਚੁ ਕਹੈ ਬੇਨੰਤੀ, ਹਰਿ ਦਰਸਨਿ ਸੁਖੁ ਪਾਇਦਾ ॥੧੬॥੧॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਿਲਾਇੰਦਾ, ਜੀਵਾਇੰਦਾ, ਦੇਖਹਿੰ।

**ਪਦ ਅਰਥ:** ਗਹਿਰ=ਡੂੰਘਾ। ਗੰਭੀਰਾ=ਸੰਜੀਦਾ। ਚੀਰਾ=ਪੱਲਾ, ਭਾਵ ਖਿਲਾਰਾ। ਜਾਚੈ=ਮੰਗਦੀ ਹੈ। ਕਰਮਿ=ਬਖਸ਼ਿਸ਼ ਦੁਆਰਾ।੧੩। ਹਾਥਿ=ਹੱਥ ਵਿਚ। ਭੰਡਾਰੈ=ਖਜ਼ਾਨੇ ਵਿਚ।੧੪। ਥਾਪਿ=ਬਣਾ ਕੇ। ਉਥਾਪੇ=ਨਾਸ਼ ਕਰਦਾ ਹੈ। ਜੇਤੀ=ਜਿਤਨੀ (ਸ੍ਰਿਸ਼ਟੀ)। ਤੇਤੀ=ਉਤਨੀ। ਦੇਖਹਿ ਆਪਿ=(ਤੂੰ) ਆਪ ਵੇਖਦਾ ਹੈਂ। ਬੈਸਿ=ਬੈਠ ਕੇ। ਬਿਜ ਮੰਦਰਿ=ਪੱਕੇ ਮੰਦਰ ਵਿਚ। ਦਰਸਨਿ=ਦਰਸ਼ਨ ਦੁਆਰਾ।੧੬।

**ਅਰਥ:** (ਹੇ ਪ੍ਰਭੂ! ਤੂੰ) ਗਿਆਨ, ਧਿਆਨ ਤੇ ਸਚ ਰੂਪ ਡੂੰਘਾ ਤੇ ਸੰਜੀਦਾ ਹੈਂ, ਤੇਰੇ ਪਸਾਰੇ ਨੂੰ ਕੋਈ ਨਹੀਂ ਸਮਝ ਸਕਦਾ (ਕਿ ਤੇਰਾ ਕਿਤਨਾ ਵੱਡਾ ਖਿਲਾਰਾ ਹੈ)। ਜਿਤਨੀ ਵੀ ਸ੍ਰਿਸ਼ਟੀ ਹੈ ਸਾਰੀ ਤੇਰੇ ਪਾਸੋਂ ਮੰਗਦੀ ਹੈ, (ਪਰ ਤੇਰੀ) ਬਖਸ਼ਿਸ਼ ਨਾਲ ਜੋ ਕੁਝ ਮਿਲਦਾ ਹੈ ਉਹੀ ਕੁਝ (ਜੀਵ) ਪ੍ਰਾਪਤ ਕਰ ਸਕਦਾ ਹੈ।੧੩।

(ਹੇ ਪ੍ਰਭੂ!) ਕਰਮ, ਧਰਮ ਤੇ ਸੱਚ ਤੇਰੇ ਹੱਥ ਵਿਚ ਹੈ। ਹੇ ਵੇਪਰਵਾਹ ਪ੍ਰਭੂ! ਤੇਰੇ ਖਜ਼ਾਨੇ ਕਦੀ ਵੀ ਮੁਕਣ ਵਾਲੇ ਨਹੀਂ ਹਨ। ਤੂੰ ਆਪ ਹੀ ਸਦਾ ਕਿਰਪਾਲੂ ਤੇ ਦਇਆਲੂ ਹੈਂ, ਆਪ ਹੀ ਜੀਵ ਨੂੰ (ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈਂ।੧੪।

(ਹੇ ਭਾਈ! ਪ੍ਰਭੂ) ਆਪ ਹੀ ਜੀਵਾਂ ਦੀ ਦੇਖ ਭਾਲ ਕਰਕੇ (ਸੰਭਾਲਨਾ ਕਰਦਾ ਹੈ ਅਤੇ) ਆਪ ਹੀ (ਉਨ੍ਹਾਂ ਨੂੰ ਆਪਣਾ) ਆਪ ਵਿਖਾਉਂਦਾ ਹੈ। ਆਪ ਹੀ (ਸ੍ਰਿਸ਼ਟੀ) ਬਣਾਉਂਦਾ ਹੈ (ਅਤੇ) ਆਪ ਹੀ ਨਾਸ਼ ਕਰਦਾ ਹੈ। ਕਰਤਾ (ਪੁਰਖ) ਆਪ ਹੀ (ਜੀਵਾਂ ਨੂੰ) ਆਪਣੇ ਚਰਨਾਂ ਨਾਲ ਜੋੜਦਾ ਹੈ (ਆਪ ਹੀ ਚਰਨਾ ਨਾਲੋਂ) ਵਿਛੋੜਦਾ ਹੈ, ਆਪ ਹੀ ਮਾਰ ਕੇ ਆਪ ਹੀ (ਸਭ ਨੂੰ) ਜੀਵਾਲਣ ਵਾਲਾ ਹੈ।੧੫।

(ਹੇ ਪ੍ਰਭੂ!) ਜਿਤਨੀ ਸ੍ਰਿਸ਼ਟੀ ਹੈ, ਸਾਰੀ ਤੇਰੇ (ਹੁਕਮ ਦੇ) ਅੰਦਰ (ਚਲ ਰਹੀ ਹੈ)। ਤੂੰ ਆਪ ਪੱਕੇ ਮੰਦਰ ਵਿਚ (ਨਿਹਚਲ ਆਸਣ ਉਤੇ) ਬੈਠ ਕੇ (ਸਭ ਦੀ) ਸੰਭਾਲ ਕਰਦਾ ਹੈਂ। ਨਾਨਕ ਸਚ ਰੂਪ ਬੇਨਤੀ ਕਰਦਾ ਹੈ (ਕਿ ਹੇ ਹਰੀ! ਸਭ ਕੋਈ) ਤੇਰੇ ਦਰਸ਼ਨ ਵਿਚ ਹੀ (ਆਤਮਿਕ) ਸੁਖ ਅਨੰਦ ਪ੍ਰਾਪਤ ਕਰਦਾ ਹੈ।੧੬।੧।੧੩।

## ਅਰਥ ਭੇਦ ਅਤੇ ਨਿਰਣੈ

**ਪਉਣ ਪਾਣੀ ਅਗਨੀ ਇਕ ਵਾਸਾ ॥**

ਵਖ ਵਖ ਅਰਥ:

੧) ਪਉਣ ਪਾਣੀ ਅਗਨੀ ਇਨ ਤਤੋਂ ਕਾ ਇਸ ਸਰੀਰ ਮੇਂ ਵਾ ਬ੍ਰਹਮੰਡ ਮੈਂ ਵਾਸਾ ਹੈ। [ਫ. ਸ.

੨) ਇਨ੍ਹਾਂ ਤੱਤਾਂ ਦੇ ਸਰੀਰ ਵਿਚ ਇਕ ਦਾ ਵਾਸਾ ਹੈ। [ਸ਼ਬਦਾਰਥ

੩) (ਇਸ ਸਰੀਰ ਵਿਚ ਉਸ) ਹਵਾ ਪਾਣੀ ਅੱਗ (ਆਦਿਕ ਤੱਤਾਂ) ਨੂੰ ਇਕੱਠੇ ਵਸਾ ਦਿੱਤਾ ਹੈ। [ਦਰਪਣ

**ਨਿਰਣੈ:** ਇਥੇ ਪਉਣ, ਪਾਣੀ, ਅਗਨੀ ਤੋਂ ਭਾਵ ਸਾਰੇ ਵਿਰੋਧੀ ਤੱਤਾਂ ਦਾ ਹੈ, ਜਿਨ੍ਹਾਂ ਵਿਚ ਇਕ ਪਰਮੇਸ਼ਰ ਦਾ ਵਾਸਾ ਹੈ, ਅਰਥ ਕਰਨੇ ਹੀ ਠੀਕ ਹਨ ਕਿਉਂਕਿ 'ਇਕ' ਪਦ ਦਾ ਕਕਾ ਅੱਖਰ ਮੁਕਤਾ ਹੈ। (ਇਹ ਵਾਹਿਗੁਰੂ ਜੀ ਦਾ ਇਕ ਖੇਲ ਤਮਾਸ਼ਾ ਹੈ ਜਿਹੜੀ ਬਲਦੀ ਅੱਗ ਪਾਣੀ ਨਾਲ ਬੁਝਦੀ ਹੈ, ਉਹ ਬੜਵਾ ਅਗਨੀ ਵਾਹਿਗੁਰੂ ਜੀ ਨੇ ਸਮੁੰਦਰ ਵਿਚ ਵੀ ਟਿਕਾਈ ਹੋਈ ਹੈ)।

**੨- ਝਿਲਿ ਮਿਲਿ ਝਿਲਕੈ ਚੰਦੁ ਨ ਤਾਰਾ ॥ ਸੂਰਜ ਕਿਰਣਿ ਨ ਬਿਜੁਲਿ ਗੈਣਾਰਾ ॥**

ਵਖ ਵਖ ਅਰਥ:

੧) ਵਹੁ (ਝਿਲਮਿਲ) ਏਕ ਰਸ ਪ੍ਰਕਾਸ਼ ਰਹਿਆ ਹੈ ਚੰਦ ਤਾਰਾ ਭੀ ਐਸਾ ਨਹੀਂ ਹੈ, ਸੂਰਜ ਕੀ ਕਿਰਣੋ ਕਾ ਪ੍ਰਕਾਸ਼ ਔ ਬਿਜਲੀ ਜੋ ਆਕਾਸ਼ ਮੈਂ ਦੇਖਤੇਂ ਹੈ ਉਹੁ ਭੀ ਉਸ ਕੇ ਸਾਮਾਨ ਨਹੀਂ ਹੈ। [ਫ. ਸ.

੨) ਚਮਕ ਦਮਕ ਨਾਲ ਚਮਕਾਰ ਹੁੰਦਾ ਹੈ। ਭਾਵੇਂ ਉਥੇ ਨਾ ਚੰਨ ਹੈ ਨਾ ਤਾਰਾ। ਓਥੇ ਇਤਨੀ ਰੋਸ਼ਨੀ ਦਾ ਪ੍ਰਕਾਸ਼ ਹੈ ਕਿ ਚੰਦ ਸੂਰਜ ਮਾਤ ਹੁੰਦੇ ਹਨ। [ਸ਼ਬਦਾਰਥ

੩) (ਨਾਮ ਫਲ ਪ੍ਰਾਪਤ ਕਰਨ ਵਾਲੇ ਗੁਰਮੁਖ ਦੇ ਅੰਦਰ ਆਤਮ ਪਰਕਾਸ਼ ਪੈਂਦਾ ਹੈ ਜੋ) ਐਸਾ ਝਿਲਮਿਲ ਝਿਲਮਿਲ ਕਰਕੇ ਚਮਕਾਰੇ ਮਾਰਦਾ ਹੈ ਕਿ ਉਸ ਦੀ ਚਮਕ ਤੱਕ ਨਾ ਚੰਦ ਨਾ ਕੋਈ ਤਾਰਾ, ਨਾ ਸੂਰਜ ਦੀ ਕਿਰਣ, ਅਤੇ ਨਾ ਹੀ ਆਕਾਸ਼ ਦੀ ਬਿਜਲੀ ਪਹੁੰਚ ਸਕਦੀ ਹੈ (ਬਰਾਬਰੀ ਕਰ ਸਕਦੀ ਹੈ)। [ਦਰਪਣ

**ਨਿਰਣੈ:** ਇਥੇ, ਖਟ ਜੋਤੀਆਂ ਪ੍ਰਕਾਸ਼ ਕਰਨ ਵਾਲੀਆਂ ਕੁਦਰਤੀ ਸ਼ਕਤੀਆਂ ਤੋਂ ਹੈ– ਚੰਦਰਮਾ ਤਾਰਾ, ਅਗਨੀ, ਬਿਜਲੀ, ਸੂਰਜ, ਬੁੱਧੀ। ਸਮੁੱਚਾ ਭਾਵ ਆਤਮਿਕ ਪ੍ਰਕਾਸ ਹਨ ਜਿਵੇਂ ਤੁਖਾਰੀ ਛੰਤ ਵਿਚ ਗੁਰੂ ਨਾਨਕ ਪਾਤਿਸ਼ਾਹ ਜੀ ਦਾ ਪਾਵਨ ਸ਼ਬਦ ਹੈ:–

**ਤਾਰਾ ਚੜਿਆ ਲਮਾ,ਕਿਉ ਨਦਰਿ ਨਿਹਾਲਿਆ ਰਾਮ ॥**

ਸੋ ਇਥੇ ਨਾਮ ਦੀ ਸੁੰਦਰਤਾ ਦੇ ਸਾਹਮਣੇ ਇਹ ਖੱਟ ਜੋਤੀਆਂ ਵੀ ਤੁੱਛ ਹਨ। ਇਥੇ ਪ੍ਰਭੂ ਦੇ ਪ੍ਰਕਾਸ਼ ਦੀ ਵਡਿਆਈ ਵਿਅਕਤ ਕੀਤੀ ਹੈ।

## ਸਾਰੰਸ਼ ਅਤੇ ਸਿਧਾਂਤ

ਮਨੁੱਖੀ ਸਰੀਰ ਦੇ ਅੰਦਰ ਹੀ ਪਰਮੇਸ਼ਰ ਦੇ ਵਸਣ ਦਾ ਅਸਥਾਨ ਦਸਮ ਦੁਆਰ ਹੈ। ਇਸ ਦੇ ਅੰਦਰ ਬਾਕੀ ਬਿਰਤੀਆਂ ਦੇ ਨਾਲ ਇਕ ਆਤਮਿਕ ਬਿਰਤੀ ਭੀ ਹੈ ਜਿਸ ਰਾਹੀਂ ਹਰੀ ਦੀ ਹੋਂਦ ਦਾ ਅਨੁਭਵ ਹੁੰਦਾ ਹੈ। ਇਹ ਹੋਂਦ ਇਕ ਅਨੁਭਵ ਪ੍ਰਕਾਸ਼ ਵਾਲੀ ਸ਼ਕਤੀ ਹੈ ਜੋ ਤ੍ਰਿਸ਼ਨਾ ਅਤੇ ਹੋਰ ਮਾਦੀ ਭਾਵਨਾ ਉਤੇ ਕਾਬੂ ਪਾਉਣ ਵਿਚ ਸਹਾਇਕ ਹੁੰਦੀ ਹੈ।

ਸਰੀਰ ਵੀ ਧਰਤੀ ਹੈ ਜਿਸ ਨੂੰ ਧਰਮ ਕਮਾਉਣ ਦੀ ਥਾਂ ਮੰਨਿਆ ਗਿਆ ਹੈ। ਗੁਰਵਾਕ ਹਨ:-

੧. **ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋਈ ਬੀਜੇ ਤੇਹਾ ਕੋ ਖਾਏ॥**
**ਗਲਾ ਉਪਰਿ ਤਪਾਵਸੁ ਨ ਹੋਵਈ, ਵਿਸੁ ਖਾਧੀ ਤਤਕਾਲ ਮਰਿ ਜਾਏ॥** [ਪੰਨਾ ੩੦੮

੨. **ਇਹ ਸਰੀਰੁ ਸਭੁ ਧਰਮੁ ਹੈ, ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥**
**ਗੁਹਜ ਰਤਨ ਵਿਚਿ ਲੁਕਿ ਰਹੇ, ਕੋਈ ਗੁਰਮੁਖਿ ਸੇਵਕ ਕਢੈ ਖੋਤਿ ॥** [ਪੰਨਾ ੩੪੯

ਇਸ ਸਰੀਰ ਵਿਚ ਆਲਮ ਦਾ ਮਾਲਕ ਨਿਰਾਲਮ ਤਾੜੀ ਲਾਉਣ ਵਾਲਾ ਮੌਜੂਦ ਹੈ। ਇਹ ਰਬੀ ਜੋਤਿ ਚੰਦ ਸੂਰਜ ਵਾਂਗੂੰ ਕੋਈ ਮਾਦੀ ਵਸਤੂ ਨਹੀਂ, ਸਭ ਵਿਚ ਅਤੇ ਸਭ ਥਾਵਾਂ ਤੇ ਵਿਆਪਕ ਹੈ ਜੋ ਗਿਆਨ ਤੇ ਅਨੰਦ ਰੂਪ ਵਿਚ ਸਾਡੀ ਅਗਵਾਈ ਕਰ ਰਹੀ ਹੈ। ਪਰਮੇਸ਼ਰ ਦੇ ਪਸਾਰੇ ਦਾ ਕੋਈ ਅੰਤ ਨਹੀਂ ਹੈ। ਉਸ ਦੀ ਮਿਹਰ ਹੋਵੇ ਤਾਂ ਉਹ ਆਪੇ ਮਿਲ ਪੈਂਦਾ ਹੈ।

ਇਕ ਸਿਧਾਂਤ ਸਦਾ ਲਈ ਚੇਤੇ ਰਖਣਾ ਚਾਹੀਦਾ ਹੈ ਕਿ ਅੰਮ੍ਰਿਤ ਨਾਮ ਦਾ ਦਾਤਾ ਕੇਵਲ ਸਤਿਗੁਰੂ ਹੈ, ਹੋਰ ਕੋਈ ਐਰਾ ਗੈਰਾ ਮਨੁੱਖ ਨਹੀਂ ਹੈ:–

**ਅੰਮ੍ਰਿਤੁ ਪੀਆ ਸਤਿਗੁਰਿ ਦੀਆ॥ ਅਵਰੁ ਨ ਜਾਣਾ ਦੂਆ ਤੀਆ ॥**

ਅੰਤ ਵਿਚ ਇਹ ਦਸਿਆ ਹੈ ਕਿ ਜੋੜਨ ਤੇ ਵਿਛੋੜਨ ਵਾਲਾ, ਮਾਰਨ ਤੇ ਜੀਵਾਲਣ ਵਾਲਾ, ਕਰਤਾ ਪੁਰਖ ਆਪ ਹੀ ਹੈ। ਉਸ ਪ੍ਰਭੂ ਦੇ ਹੁਕਮ ਦੁਆਰਾ ਹੀ ਹਰੇਕ ਜੀਵ ਆਤਮਿਕ ਸੁਖ ਅਨੰਦ ਪ੍ਰਾਪਤ ਕਰ ਸਕਦਾ ਹੈ।

ਮਾਰੂ ਮਹਲਾ ੧ ॥ ਦਰਸਨੁ ਪਾਵਾ ਜੇ ਤੁਧੁ ਭਾਵਾ ॥ ਭਾਇ ਭਗਤਿ ਸਾਚੇ ਗੁਣ ਗਾਵਾ ॥ ਤੁਧੁ ਭਾਣੇ ਤੂ ਭਾਵਹਿ ਕਰਤੇ, ਆਪੇ ਰਸਨ ਰਸਾਇਦਾ ॥੧॥ ਸੋਹਨਿ ਭਗਤ ਪ੍ਰਭੂ ਦਰਬਾਰੇ ॥ ਮੁਕਤੁ ਭਏ ਹਰਿ ਦਾਸ ਤੁਮਾਰੇ ॥ ਆਪੁ ਗਵਾਇ ਤੇਰੈ ਰੰਗਿ ਰਾਤੇ, ਅਨਦਿਨੁ ਨਾਮੁ ਧਿਆਇਦਾ ॥੨॥ ਈਸਰੁ ਬ੍ਰਹਮਾ ਦੇਵੀ ਦੇਵਾ ॥ ਇੰਦ੍ਰ ਤਪੇ ਮੁਨਿ ਤੇਰੀ ਸੇਵਾ ॥ ਜਤੀ ਸਤੀ ਕੇਤੇ ਬਨਵਾਸੀ, ਅੰਤੁ ਨ ਕੋਈ ਪਾਇਦਾ ॥੩॥ ਵਿਣੁ

**ਜਾਣਾਏ ਕੋਇ ਨ ਜਾਣੈ ॥ ਜੋ ਕਿਛੁ ਕਰੇ ਸੁ ਆਪਨ ਭਾਣੈ ॥ ਲਖ ਚਉਰਾਸੀਹ ਜੀਅ ਉਪਾਏ, ਭਾਣੈ ਸਾਹ ਲਵਾਇਦਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਵਾਂ, ਭਾਵਾਂ, ਗਾਵਾਂ, ਭਾਵਹਿਂ, ਰਸਾਇੰਦਾ, ਧਿਆਇੰਦਾ, ਪਾਇੰਦਾ, ਲਵਾਇੰਦਾ.

**ਪਦ ਅਰਥ:** ਭਾਣੇ=ਚੰਗੇ ਲਗੇ। ਭਾਵਹਿ=ਚੰਗਾ ਲਗਦਾ ਹੈ। ਕਰਤੇ=ਹੇ ਕਰਤਾਰ!। ਰਸਨ ਰਸਾਇਦਾ=ਰਸਨਾ ਵਿਚ ਰਸ ਪੈਦਾ ਕਰਦਾ ਹੈ।੧। ਸੋਹਨਿ=ਸੋਭਦੇ ਹਨ। ਮੁਕਤੁ=ਸੁਤੰਤਰ। ਹਰਿ=ਹੇ ਹਰੀ!। ਆਪੁ ਗਵਾਇ=ਆਪਾ, ਹੰਕਾਰ ਗਵਾ ਕੇ। ਰੰਗਿ=ਪ੍ਰੇਮ ਵਿਚ।੨। ਈਸਰੁ=ਸ਼ਿਵ। ਤਪੇ=ਤਪੀਸਰ। ਮੁਨਿ=ਮੁਨੀ।੩। ਭਾਣੈ=ਮਰਜ਼ੀ ਅਨੁਸਾਰ। ਸਾਹ=ਸੁਆਸ। ਲਵਾਇੰਦਾ=ਲੈਣ ਦਿੰਦਾ ਹੈ।

**ਅਰਥ:** (ਹੇ ਪ੍ਰਭੂ!) ਤੇਰਾ ਦਰਸ਼ਨ ਮੈਂ ਤਾਂ ਹੀ ਪ੍ਰਾਪਤ ਕਰ ਸਕਦਾ ਹਾਂ ਜੇ ਮੈਂ ਤੈਨੂੰ ਚੰਗਾ ਲੱਗਾਂ। ਹੇ ਸਚੇ ਪ੍ਰਭੂ! ਪ੍ਰੇਮਾ ਭਗਤੀ ਦੁਆਰਾ (ਤੇਰੇ) ਗੁਣ ਗਾਇਨ ਕਰਾਂ। ਹੇ ਕਰਤਾਰ! (ਜੋ ਜੀਵ) ਤੈਨੂੰ ਪਿਆਰੇ ਲਗਦੇ ਹਨ ਤੂੰ (ਉਨ੍ਹਾਂ ਨੂੰ) ਚੰਗਾ ਲੱਗਦਾ ਹੈਂ (ਤੂੰ) ਆਪ ਹੀ ਉਨ੍ਹਾਂ ਦੀ ਰਸਨਾ ਵਿਚ (ਪ੍ਰੇਮ) ਰਸ ਪੈਦਾ ਕਰਦਾ ਹੈਂ।੧।

(ਤੇਰੇ) ਭਗਤ (ਤੈਂ) ਪ੍ਰਭੂ ਦੇ ਦਰਬਾਰ ਵਿਚ ਸੁਭਾਇਮਾਨ ਹੁੰਦੇ ਹਨ। ਹੇ ਹਰੀ! ਤੇਰੇ ਦਾਸ (ਮੋਹ ਮਾਇਆ ਤੋਂ) ਮੁਕਤ ਹੋ ਗਏ ਹਨ। (ਉਹ) ਆਪਾ ਭਾਵ ਗਵਾ ਕੇ ਤੇਰੇ ਪ੍ਰੇਮ ਵਿਚ ਰੰਗੇ ਗਏ ਹਨ ਭਾਵ ਦਿਨ ਰਾਤ (ਤੇਰਾ) ਨਾਮ ਹੀ ਸਿਮਰਦੇ ਰਹਿੰਦੇ ਹਨ।੨।

(ਹੇ ਪ੍ਰਭੂ!) ਸ਼ਿਵ ਜੀ, ਬ੍ਰਹਮਾ, ਦੇਵੀਆਂ, ਦੇਵਤੇ, ਇੰਦ੍ਰ, ਤਪੀਸਰ, ਮੁਨੀ ਆਦਿ ਸਭ ਤੇਰੀ ਸੇਵਾ ਵਿਚ (ਲਗੇ ਹੋਏ ਹਨ) ਕੋਈ ਵੀ ਤੇਰਾ ਅੰਤ ਨਹੀਂ ਪਾ ਸਕਦਾ।੩।

(ਹੇ ਭਾਈ! ਪ੍ਰਭੂ ਦੇ) ਜਣਾਏ ਤੋਂ ਬਿਨਾਂ ਕੋਈ ਮਨੁੱਖ ਭੀ (ਉਸ ਨੂੰ) ਨਹੀਂ ਜਾਣ ਸਕਦਾ। ਜੋ ਕਰਦਾ ਹੈ (ਉਹ) ਆਪਣੇ ਭਾਣੇ ਵਿਚ ਹੀ ਕਰਦਾ ਹੈ। ਚੌਰਾਸੀ ਲਖ (ਜੂਨਾਂ ਦੇ) ਜੀਵ (ਉਸ ਪ੍ਰਭੂ ਨੇ) ਪੈਦਾ ਕੀਤੇ ਹਨ (ਉਹ ਪ੍ਰਭੂ ਆਪਣੇ) ਭਾਣੇ ਅਨੁਸਾਰ ਸਾਹ ਲੈਣ ਦਿੰਦਾ ਹੈ।੪।

**ਜੋ ਤਿਸੁ ਭਾਵੈ ਸੋ ਨਿਹਚਉ ਹੋਵੈ ॥ ਮਨਮੁਖੁ ਆਪੁ ਗਣਾਏ ਰੋਵੈ ॥ ਨਾਵਹੁ ਭੁਲਾ ਠਉਰ ਨ ਪਾਏ, ਆਇ ਜਾਇ ਦੁਖੁ ਪਾਇਦਾ ॥੫॥ ਨਿਰਮਲ ਕਾਇਆ ਊਜਲ ਹੰਸਾ ॥ ਤਿਸੁ ਵਿਚਿ ਨਾਮੁ ਨਿਰੰਜਨ ਅੰਸਾ ॥ ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ, ਬਾਹੁੜਿ ਦੂਖੁ ਨ ਪਾਇਦਾ ॥੬॥ ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥ ਭੋਗਹੁ ਰੋਗ ਸੁ ਅੰਤਿ ਵਿਗੋਵੈ ॥ ਹਰਖਹੁ ਸੋਗੁ ਨ ਮਿਟਈ ਕਬਹੂ, ਵਿਣੁ ਭਾਣੇ ਭਰਮਾਇਦਾ ॥੭॥ ਗਿਆਨ ਵਿਹੂਣੀ ਭਵੈ ਸਬਾਈ ॥ ਸਾਚਾ ਰਵਿ ਰਹਿਆ ਲਿਵ ਲਾਈ ॥ ਨਿਰਭਉ ਸਬਦੁ ਗੁਰੂ ਸਚੁ ਜਾਤਾ, ਜੋਤੀ ਜੋਤਿ ਮਿਲਾਇਦਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਵਹੁਂ, ਕਾਇਆਂ, ਸਾਦਹੁਂ, ਹਰਖਹੁਂ, ਕਬਹੂਂ, ਭਰਮਾਇੰਦਾ, ਮਿਲਾਇੰਦਾ.

**ਪਦ ਅਰਥ:** ਨਿਹਚਉ=ਨਿਸ਼ਚੇ ਹੀ, ਜ਼ਰੂਰ। ਆਪੁ ਗਣਾਏ=ਆਪ ਨੂੰ ਵਡਾ ਜਤਲਾਉਂਦਾ ਹੈ। ਨਾਵਹੁ=ਨਾਮ ਤੋਂ। ਠਉਰ=ਟਿਕਾਣਾ।੫। ਹੰਸਾ=ਜੀਵ ਰੂਪ ਹੰਸ। ਅੰਸਾ=ਅੰਸ਼। ਅੰਮ੍ਰਿਤ ਕਰਿ ਪੀਵੈ=ਅੰਮ੍ਰਿਤ ਸਮਝ ਕੇ ਪੀਂਦਾ ਹੈ।੬। ਬਹੁ

ਸਾਦਹੁ=ਬਹੁਤੇ ਸੁਆਦਾਂ ਤੋਂ। ਭੋਗਹੁ=(ਵਿਸ਼ੇ ਜਾਂ ਪਦਾਰਥ) ਭੋਗਾਂ ਤੋਂ। ਵਿਗੋਵੈ=ਖੁਆਰ ਹੁੰਦਾ ਹੈ। ਹਰਖਹੁ=ਖੁਸ਼ੀ ਤੋਂ। ਸੋਗੁ=ਗ਼ਮ, ਚਿੰਤਾ। ਗਿਆਨ ਵਿਹੂਣੀ=ਗਿਆਨ ਤੋਂ ਸਖਣੀ। ਭਵੈ=ਫਿਰਦੀ ਹੈ। ਸਬਾਈ=ਸਾਰੀ (ਸ੍ਰਿਸ਼ਟੀ)। ਸਾਚਾ=ਸਦਾ ਥਿਰ ਰਹਿਣ ਵਾਲਾ (ਪਰਮੇਸ਼ਰ)। ਰਵਿ ਰਹਿਆ=ਵਰਤ ਰਿਹਾ ਹੈ। ਨਿਰਭਉ ਸਬਦੁ=ਗੁਰੂ ਗੁਰੂ ਦਾ ਨਿਰਭਉ ਕਰਨ ਵਾਲਾ ਸ਼ਬਦ। ਸਚੁ ਜਾਤਾ=ਸੱਚ ਜਾਣਿਆ ਹੈ।੮।

**ਅਰਥ**: (ਹੇ ਭਾਈ!) ਜੋ ਉਸ (ਪ੍ਰਭੂ) ਨੂੰ ਭਾਉਂਦਾ ਹੈ ਉਹ ਨਿਸ਼ਚੇ ਹੁੰਦਾ ਹੈ। ਮਨਮੁਖ (ਜੀਵ ਪਹਿਲਾਂ ਤਾਂ ਆਪਣਾ ਆਪ ਜਣਾਉਂਦਾ ਹੈ (ਫਿਰ ਪਿਛੋਂ) ਰੋਂਦਾ ਹੈ। (ਜੋ) ਨਾਮ ਤੋਂ ਭੁਲਾ ਹੋਇਆ ਹੈ (ਉਹ ਅਸਲੀ) ਟਿਕਾਣਾ ਨਹੀਂ ਲਭ ਸਕਦਾ, ਆਵਾਗਵਨ ਵਿਚ ਪੈ ਕੇ ਦੁਖ ਹੀ ਪਾਉਂਦਾ ਰਹਿੰਦਾ ਹੈ।੫।

(ਹੇ ਭਾਈ! ਉਹ) ਸਰੀਰ ਨਿਰਮਲ ਹੈ, (ਉਹ) ਆਤਮਾ ਉਜਲ ਹੈ। ਉਸ ਵਿਚ ਮਾਇਆ ਤੋਂ ਨਿਰਲੇਪ ਪ੍ਰਭੂ ਦੀ ਅੰਸ਼ ਭਾਵ ਨਾਮ ਵਸਦਾ ਹੈ। (ਉਹ ਮਨੁੱਖ) ਸਾਰੇ ਦੁਖ ਅੰਮ੍ਰਿਤ ਸਮਝ ਕੇ ਸਹਜ ਹੀ ਪੀ ਜਾਂਦਾ ਹੈ (ਅਤੇ) ਮੁੜ ਕੇ ਦੁਖ ਨਹੀਂ ਪਾਉਂਦਾ।੬।

(ਹੇ ਭਾਈ!) ਬਹੁਤੇ (ਪਦਾਰਥਾਂ ਦੇ) ਸੁਆਦਾਂ ਤੋਂ ਦੁਖ ਹੀ ਪ੍ਰਾਪਤ ਹੁੰਦਾ ਹੈ। (ਬਹੁਤੇ) ਭੋਗਾਂ ਤੋਂ ਰੋਗ ਪੈਦਾ ਹੁੰਦੇ ਹਨ (ਅਤੇ ਅਜਿਹਾ ਮਨੁੱਖ) ਅੰਤ ਨੂੰ ਖੁਆਰ ਹੁੰਦਾ ਹੈ। (ਬਹੁਤ) ਖੁਸ਼ੀ ਤੋਂ ਸੋਗ ਪੈਦਾ ਹੁੰਦਾ ਹੈ (ਜੋ) ਕਦੇ ਵੀ ਨਹੀਂ ਮਿਟਦਾ (ਮੁਕਦਾ, ਇਸ ਲਈ) ਰਬੀ ਭਾਣੇ ਤੋਂ ਬਿਨਾਂ (ਮਨੁੱਖ) ਸਦਾ ਭਟਕਦਾ ਰਹਿੰਦਾ ਹੈ।੭।

(ਹੇ ਭਾਈ! ਗੁਰੂ ਦੇ) ਗਿਆਨ ਤੋਂ ਸਖਣੀ ਸਾਰੀ ਲੋਕਾਈ ਭਟਕ ਰਹੀ ਹੈ। ਸੱਚਾ (ਪ੍ਰਭੂ ਸਭ ਲੋਕਾਈ ਵਿਚ) ਵਰਤ ਰਿਹਾ ਹੈ (ਜਿਸ ਦਾ ਸ੍ਰਿਸ਼ਟੀ) ਧਿਆਨ ਲਾਈ ਰਖਦੀ ਹੈ। (ਪ੍ਰਭੂ ਸਭ ਦੀ ਪਾਲਣਾ ਕਰਦਾ ਹੈ)। (ਜਿਸ ਮਨੁੱਖ ਦੇ ਅੰਦਰ) ਗੁਰੂ ਦਾ ਨਿਰਭਉ ਕਰਨ ਵਾਲਾ ਸ਼ਬਦ ਹੈ (ਉਸ ਨੇ) ਸਚ (ਪ੍ਰਭੂ) ਨੂੰ ਜਾਣ ਲਿਆ ਹੈ (ਅਤੇ ਪ੍ਰਭੂ ਉਸ ਦੀ) ਜੋਤਿ ਵਿਚ (ਆਪਣੀ ਪਰਮ) ਜੋਤਿ ਮਿਲਾ ਦਿੰਦਾ ਹੈ।੮।

**ਅਟਲੁ ਅਡੋਲੁ ਅਤੋਲ ਮੁਰਾਰੇ ॥ ਖਿਨ ਮਹਿ ਢਾਹਿ ਫੇਰਿ ਉਸਾਰੇ ॥ ਰੂਪੁ ਨ ਰੇਖਿਆ ਮਿਤਿ ਨਹੀ ਕੀਮਤਿ, ਸਬਦਿ ਭੇਦਿ ਪਤੀਆਇਦਾ ॥੯॥ ਹਮ ਦਾਸਨ ਕੇ ਦਾਸ ਪਿਆਰੇ ॥ ਸਾਧਿਕ ਸਾਚ ਭਲੇ ਵੀਚਾਰੇ ॥ ਮੰਨੇ ਨਾਉ ਸੋਈ ਜਿਣਿ ਜਾਸੀ, ਆਪੇ ਸਾਚੁ ਦ੍ਰਿੜਾਇਦਾ ॥੧੦॥ ਪਲੈ ਸਾਚੁ ਸਚੇ ਸਚਿਆਰਾ ॥ ਸਾਚੇ ਭਾਵੈ ਸਬਦੁ ਪਿਆਰਾ ॥ ਤ੍ਰਿਭਵਣਿ ਸਾਚੁ ਕਲਾ ਧਰਿ ਥਾਪੀ, ਸਾਚੇ ਹੀ ਪਤੀਆਇਦਾ ॥੧੧॥ ਵਡਾ ਵਡਾ ਆਖੈ ਸਭੁ ਕੋਈ ॥ ਗੁਰ ਬਿਨੁ ਸੋਝੀ ਕਿਨੈ ਨ ਹੋਈ ॥ ਸਾਚਿ ਮਿਲੈ ਸੋ ਸਾਚੇ ਭਾਏ, ਨਾ ਵੀਛੁੜਿ ਦੁਖੁ ਪਾਇਦਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ**: ਮਹਿਂ, ਨਹੀਂ, ਪਤੀਆਇੰਦਾ, ਨਾਉਂ, ਦ੍ਰਿੜਾਇੰਦਾ, ਪਤੀਆਉਂਦਾ,

**ਪਦ ਅਰਥ**: ਅਟਲੁ=ਸਦਾ ਕਾਇਮ ਰਹਿਣ ਵਾਲਾ। ਅਤੋਲ=ਜੋ ਤੋਲਿਆ ਨਹੀਂ ਜਾ ਸਕਦਾ। ਅਡੋਲੁ=ਡੋਲਣ ਤੋਂ ਰਹਿਤ। ਮੁਰਾਰੇ=ਮੁਰ ਰਾਖਸ਼ ਨੂੰ ਮਾਰਨ ਵਾਲਾ (ਪ੍ਰਭੂ)। ਫੇਰਿ=ਫਿਰ, ਮੁੜ ਕੇ। ਉਸਾਰੇ=ਬਣਾਉਂਦਾ ਹੈ। ਮਿਤਿ=ਮਰਯਾਦਾ, ਗਿਣਤੀ ਮਿਣਤੀ। ਭੇਦਿ=ਵਿੰਨ੍ਹ ਕੇ। ਪਤੀਆਇਦਾ=ਪਤੀਜਦਾ ਹੈ।੯। ਸਾਧਿਕ=ਸਾਧਨਾ ਕਰਨ ਵਾਲੇ। ਜਿਣਿ ਜਾਸੀ=ਜਿਤ ਕੇ ਜਾਵੇਗਾ।੧੦। ਪਲੈ=ਹਿਰਦੇ ਵਿਚ। ਸਾਚੇ=ਸਚੇ

(ਪ੍ਰਭੂ) ਨੂੰ। ਭਾਵੈ=ਚੰਗਾ ਲਗਦਾ ਹੈ। ਤ੍ਰਿਭਵਣਿ=ਤਿੰਨਾਂ ਭਵਨਾਂ ਵਿਚ। ਕਲਾ=ਸ਼ਕਤੀ। ਧਾਰਿ=ਕਰਕੇ। ਥਾਪੀ=(ਸ੍ਰਿਸ਼ਟੀ) ਰਚਾ ਦਿੱਤੀ ਹੈ।੧੧। ਸੋਝੀ=ਸਮਝ। ਕਿਨੈ=ਕਿਸੇ ਨੂੰ ਵੀ। ਵਿਛੁੜਿ=ਵਿਛੜ ਕੇ।੧੨।

**ਅਰਥ:** (ਹੇ ਭਾਈ! ਉਹ) ਪ੍ਰਭੂ ਸਦਾ ਕਾਇਮ ਰਹਿਣ ਵਾਲਾ ਅਡੋਲ ਤੇ ਅਤੋਲ ਹੈ। ਉਹ ਇਕ ਛਿਨ ਵਿਚ (ਸ੍ਰਿਸ਼ਟੀ ਨੂੰ) ਢਾਹ ਕੇ ਫਿਰ (ਉਸ ਨੂੰ) ਬਣਾ ਦਿੰਦਾ ਹੈ। (ਉਸ ਦਾ ਕੋਈ) ਚਕਰ ਚਿਹਨ, ਰੂਪ ਰੇਖ ਨਹੀਂ ਹੈ, (ਉਸ ਦਾ ਕੋਈ) ਨਾਪ ਤੋਲ ਨਹੀਂ ਹੈ, (ਤੇ ਉਸ ਦੀ) ਕੀਮਤ ਨਹੀਂ ਪਾਈ ਜਾ ਸਕਦੀ, (ਉਸ ਦੇ) ਸ਼ਬਦ ਦੁਆਰਾ ਵਿੰਨ੍ਹਿਆਂ (ਮਨੁੱਖ) ਹੀ ਪਤੀਜਦਾ ਹੈ।੯।

(ਹੇ ਭਾਈ!) ਅਸੀਂ ਤਾਂ (ਪ੍ਰਭੂ ਦੇ) ਪਿਆਰੇ ਦਾਸਾਂ ਦੇ ਦਾਸ ਹਾਂ। (ਉਹ) ਸਾਧਨਾ ਕਰਨ ਵਾਲੇ ਸਚੇ, ਚੰਗੇ ਤੇ ਵੀਚਾਰਵਾਨ ਹੁੰਦੇ ਹਨ। (ਜਿਹੜਾ ਜੀਵ ਪ੍ਰਭੂ ਦੇ) ਨਾਮ ਨੂੰ ਮੰਨਦਾ ਹੈ ਉਸ ਦਾ ਜੀਵਨ ਵਿੰਨ੍ਹਿਆ ਜਾਂਦਾ ਹੈ। (ਉਹ ਪ੍ਰਭੂ) ਆਪ ਹੀ (ਜੀਵ ਨੂੰ) ਸੱਚ ਦ੍ਰਿੜ ਕਰਾਉਂਦਾ ਹੈ।੧੦।

(ਜਿਸ ਮਨੁੱਖ) ਦੇ ਹਿਰਦੇ ਵਿਚ ਸਚ ਹੈ ਉਹ ਸਚਿਆਰ (ਸਿੱਖ ਹੈ)। ਸਚੇ (ਪ੍ਰਭੂ) ਨੂੰ (ਉਹ ਮਨੁੱਖ) ਚੰਗਾ ਲਗਦਾ ਹੈ ਜਿਸ ਨੂੰ ਸ਼ਬਦ ਪਿਆਰਾ (ਲਗਦਾ ਹੈ)। (ਜਿਸ ਨੇ) ਤਿੰਨਾਂ ਲੋਕਾਂ ਵਿਚ ਸਚ ਰੂਪ ਕਲਾ ਟਿਕਾਈ ਹੋਈ ਹੈ, ਉਹ ਸਚੇ (ਮਨੁੱਖ ਉਤੇ ਹੀ) ਪਤੀਜਦਾ (ਖੁਸ਼ ਹੁੰਦਾ ਹੈ)।੧੧।

(ਹੇ ਭਾਈ!) ਹਰ ਕੋਈ (ਪ੍ਰਭੂ ਨੂੰ) ਵੱਡਾ ਵੱਡਾ ਆਖਦਾ ਹੈ (ਪਰ) ਗੁਰੂ ਤੋਂ ਬਿਨਾਂ (ਉਸ ਪ੍ਰਭੂ ਬਾਰੇ) ਕਿਸੇ ਨੂੰ ਸੋਝੀ ਨਹੀਂ ਹੁੰਦੀ। ਜੋ (ਮਨੁੱਖ) ਸਚ ਦੁਆਰਾ (ਉਸ ਪ੍ਰਭੂ ਨੂੰ) ਮਿਲਦਾ ਹੈ (ਉਹੋ ਹੀ) ਸਚੇ (ਹਰੀ) ਨੂੰ ਭਾਉਂਦਾ ਹੈ ਫਿਰ (ਉਹ ਪ੍ਰਭੂ ਤੋਂ) ਵਿਛੜ ਕੇ (ਜਨਮ ਮਰਨ ਦਾ) ਦੁਖ ਨਹੀਂ ਪਾਉਂਦਾ।੧੨।

**ਧੁਰਹੁ ਵਿਛੁੰਨੇ ਧਾਹੀ ਰੁੰਨੇ ॥ ਮਰਿ ਮਰਿ ਜਨਮਹਿ ਮੁਹਲਤਿ ਪੁੰਨੇ ॥ ਜਿਸੁ ਬਖਸੇ ਤਿਸੁ ਦੇ ਵਡਿਆਈ, ਮੇਲਿ ਨ ਪਛੋਤਾਇਦਾ ॥੧੩॥ ਆਪੇ ਕਰਤਾ ਆਪੇ ਭੁਗਤਾ ॥ ਆਪੇ ਤ੍ਰਿਪਤਾ ਆਪੇ ਮੁਕਤਾ ॥ ਆਪੇ ਮੁਕਤਿ ਦਾਨੁ ਮੁਕਤੀਸਰੁ, ਮਮਤਾ ਮੋਹੁ ਚੁਕਾਇਦਾ ॥੧੪॥ ਦਾਨਾ ਕੈ ਸਿਰਿ ਦਾਨੁ ਵੀਚਾਰਾ ॥ ਕਰਣ ਕਾਰਣ ਸਮਰਥੁ ਅਪਾਰਾ ॥ ਕਰਿ ਕਰਿ ਵੇਖੈ ਕੀਤਾ ਅਪਣਾ ਕਰਣੀ ਕਾਰ ਕਰਾਇਦਾ ॥੧੫॥ ਸੇ ਗੁਣ ਗਾਵਹਿ ਸਾਚੇ ਭਾਵਹਿ ॥ ਤੁਝ ਤੇ ਉਪਜਹਿ ਤੁਝ ਮਾਹਿ ਸਮਾਵਹਿ ॥ ਨਾਨਕੁ ਸਾਚੁ ਕਹੈ ਬੇਨੰਤੀ, ਮਿਲਿ ਸਾਚੇ ਸੁਖੁ ਪਾਇਦਾ ॥੧੬॥੨॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਧੁਰਹੁਂ, ਧਾਹੀਂ, ਜਨਮਹਿਂ, ਪਛੋਤਾਇੰਦਾ, ਚੁਕਾਉਂਦਾ, ਕਰਾਇੰਦਾ, ਗਾਵਹਿਂ, ਭਾਵਹਿਂ, ਉਪਜਹਿਂ, ਮਾਹਿਂ, ਸਮਾਵਹਿਂ।

**ਫੁਟਕਲ:** ਮੁਕਤੀਸਰੁ ਨੂੰ 'ਮੁਕਤੀ ਸਰੁ' ਪਦ ਛੇਦ ਕਰਨਾ ਠੀਕ ਨਹੀਂ ਹੈ ਜਿਵੇਂ ਕਿ 'ਗੁਰਬਾਣੀ ਪਾਠ ਦਰਸ਼ਨ' ਵਿਚ ਕੀਤਾ ਗਿਆ ਹੈ।

**ਪਦ ਅਰਥ:** ਧੁਰਹੁ=ਧੁਰ (ਮੁੱਢ) ਤੋਂ। ਧਾਹੀ=ਢਾਹ ਮਾਰ ਕੇ। ਰੁੰਨੇ=ਰੋਏ ਹਨ। ਮੁਹਲਤਿ=ਸਮੇਂ ਦੀ ਸੀਮਾ, ਭਾਵ ਉਮਰ। ਪੁੰਨੇ=ਪੁੱਗ ਜਾਣ ਤੇ।੧੩। ਭੁਗਤਾ=ਭੋਗਣ ਵਾਲਾ। ਤ੍ਰਿਪਤਾ=ਰਜਿਆ ਹੋਇਆ। ਮੁਕਤੀਸਰੁ=ਮੁਕਤੀ ਦਾ ਮਾਲਕ (ਪ੍ਰਭੂ)। ਮਮਤਾ=ਮੈਂ, ਮੇਰੀ। ਚੁਕਾਇਦਾ=ਦੂਰ ਕਰਦਾ ਹੈ।੧੪। ਦਾਨਾ ਕੈ

ਸਿਰਿ=(ਸਭ) ਦਾਨਾਂ ਦੇ ਸਿਰ ਤੇ, ਭਾਵ ਸ਼੍ਰੋਮਣੀ ਦਾਨ। ਵੀਚਾਰਾ=ਵੀਚਾਰ ਰੂਪੀ ਦਾਨ। ਕਰਣ ਕਾਰਣ=ਜਗਤ ਦਾ ਰਚਣ ਵਾਲਾ। ਸਮਰਥੁ=ਸ਼ਕਤੀਵਾਨ। ਅਪਾਰਾ=ਪਾਰ ਤੋਂ ਰਹਿਤ (ਪ੍ਰਭੂ)। ਕਰਣੀ ਕਾਰ=ਕਰਨ ਯੋਗ ਕੰਮ। ਕਰਾਇਦਾ=ਕਰਵਾਉਂਦਾ ਹੈ।੧੫। ਸੇ=ਉਹ (ਮਨੁੱਖ)। ਗਾਵਹਿ=ਗਾਉਂਦੇ ਹਨ। ਉਪਜਹਿ=ਪੈਦਾ ਹੁੰਦੇ ਹਨ। ਸਮਾਵਹਿ=ਸਮਾਉਂਦੇ, ਲੀਨ ਹੋ ਜਾਂਦੇ ਹਨ।੧੬।

**ਅਰਥ**: (ਹੇ ਭਾਈ! ਜਿਹੜੇ) ਮੁੱਢ ਤੋਂ ਹੀ ਪ੍ਰਭੂ ਨਾਲੋਂ ਵਿਛੁੜੇ ਹੋਏ ਹਨ ਉਹ ਢਾਹਾਂ ਮਾਰ ਕੇ ਰੋਂਦੇ ਹਨ। (ਉਹ ਆਪਣੀ ਉਮਰ ਦਾ) ਸਮਾਂ ਪੁਗਣ ਤੇ ਮਰ ਮਰ ਕੇ (ਫਿਰ) ਜੰਮਦੇ ਰਹਿੰਦੇ ਹਨ। (ਜਿਸ ਨੂੰ ਪਰਮੇਸ਼ਰ) ਬਖਸ਼ਦਾ ਹੈ ਉਸ ਨੂੰ ਵਡਿਆਈ ਦਿੰਦਾ ਹੈ, (ਉਸ ਨੂੰ ਗੁਰੂ ਨਾਲ) ਮੇਲ ਕੇ (ਆਪਣੇ ਨਾਲ ਮਿਲਾ ਲੈਂਦਾ ਹੈ ਅਤੇ) ਪਛਤਾਉਂਦਾ ਨਹੀਂ ਹੈ।੧੩।

(ਹੇ ਭਾਈ! ਪ੍ਰਭੂ) ਆਪ (ਜੀਆਂ ਦਾ) ਕਰਤਾ ਹੈ (ਅਤੇ) ਆਪ ਹੀ (ਜੀਆਂ ਅੰਦਰ) ਵਰਤ ਕੇ ਪਦਾਰਥ ਭੋਗਣ ਵਾਲਾ ਹੈ। ਆਪ ਹੀ ਰਜਦਾ ਹੈ ਆਪ ਹੀ ਨਿਰਲੇਪ ਰਹਿੰਦਾ ਹੈ। ਆਪ ਹੀ ਮੁਕਤੀ ਦਾ ਮਾਲਕ ਹੈ, ਆਪ ਹੀ ਮੁਕਤੀ ਬਖਸ਼ਦਾ ਹੈ (ਅਤੇ ਆਪ ਹੀ ਮਨੁੱਖ ਦੇ ਅੰਦਰੋਂ) ਮਮਤਾ-ਮੋਹ ਦੂਰ ਕਰਦਾ ਹੈ।੧੪।

(ਸਭ) ਦਾਨਾਂ ਦੇ ਸਿਰ (ਸ੍ਰੇਸ਼ਟ) ਦਾਨ, (ਨਾਮ ਦੀ) ਵੀਚਾਰ ਹੈ। (ਉਹ) ਜਗਤ ਦੇ (ਸਭ ਕਾਰਜ) ਕਰਣ ਕਰਾਉਣ ਵਾਲਾ ਬੇਅੰਤ ਸ਼ਕਤੀਵਾਨ (ਪ੍ਰਭੂ ਆਪ) ਹੈ। (ਉਹ) ਆਪਣਾ ਪੈਦਾ ਕੀਤਾ ਹੋਇਆ (ਸੰਸਾਰ) ਆਪ ਹੀ ਵੇਖਦਾ ਹੈ (ਭਾਵ ਸੰਸਾਰ ਦੀ ਸੰਭਾਲ ਕਰਦਾ ਹੈ ਅਤੇ ਜੀਵਾਂ ਤੋਂ) ਕਰਾਉਣ ਯੋਗ ਕਾਰ ਕਰਾਉਂਦਾ ਹੈ।੧੫।

(ਹੇ ਭਾਈ!) ਉਹ (ਜੀਵ) ਉਸ (ਪ੍ਰਭੂ) ਦੇ ਗੁਣ ਗਾਉਂਦੇ ਹਨ (ਜੋ ਉਸ) ਸੱਚੇ (ਪ੍ਰਭੂ ਨੂੰ) ਚੰਗੇ ਲਗਦੇ ਹਨ। (ਹੇ ਪ੍ਰਭੂ!) ਸਾਰੇ (ਜੀਵ) ਤੇਰੇ ਤੋਂ ਪੈਦਾ ਹੁੰਦੇ ਹਨ, ਤੇਰੇ ਵਿਚ ਹੀ ਮਿਲ ਜਾਂਦੇ ਹਨ। ਨਾਨਕ ਸਚ ਰੂਪ ਬੇਨਤੀ ਕਹਿੰਦਾ ਹੈ (ਕਿ ਜਿਹੜੇ ਜੀਵ ਤੈਂ) ਸਚੇ ਪ੍ਰਭੂ ਨਾਲ ਮਿਲ ਜਾਂਦੇ ਹਨ (ਭਾਵ ਇਕਮਿਕ ਹੋ ਜਾਂਦੇ ਹਨ, ਉਹ) ਸੱਚਾ ਸੁਖ ਪ੍ਰਾਪਤ ਕਰ ਲੈਂਦੇ ਹਨ।੧੬।੨।੧੪।

## ਸਾਰੰਸ਼ ਅਤੇ ਸਿਧਾਂਤ

ਜੇ ਪ੍ਰਭੂ ਨੂੰ ਭਾਵੇ ਤਾਂ ਜੀਵ ਪ੍ਰੇਮਾ ਭਗਤੀ ਦੁਆਰਾ ਰਸ ਰਸ ਕੇ ਸੱਚੇ ਦੇ ਗੁਣ ਗਾਇਨ ਕਰਦਾ ਹੈ। ਜਿਹੜਾ ਜੀਵ ਆਪਾ-ਭਾਵ ਗਵਾਉਂਦਾ ਹੈ ਉਸ ਨੂੰ ਹੀ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ।

ਵੱਡੇ ਵੱਡੇ ਦੇਵੀ ਦੇਵਤੇ, ਮੁਨੀ ਤੇ ਜਤੀ ਸਤੀ ਆਦਿ ਪਰਮੇਸ਼ਰ ਦੀ ਸੇਵਾ ਕਰਕੇ ਵੀ ਉਸ ਦਾ ਅੰਤ ਨਹੀਂ ਪਾ ਸਕਦੇ। ਤੱਤ ਇਹ ਹੈ ਕਿ:--

**ਵਿਣੁ ਜਾਣਾਏ ਕੋਇ ਨ ਜਾਣੈ ॥ ਜਿ ਕਿਛੁ ਕਰੇ ਸੁ ਆਪਣ ਭਾਣੈ ॥**

ਜੋ ਉਸ ਨੂੰ ਭਾਉਂਦਾ ਹੈ, ਉਹ ਅਵੱਸ਼ ਹੁੰਦਾ ਹੈ। ਇਸ ਲਈ ਮਨੁੱਖ ਨੂੰ ਹੰਕਾਰ ਨਹੀਂ ਕਰਨਾ ਚਾਹੀਦਾ। ਹੰਕਾਰੀ ਜੀਵ ਸਦਾ ਹੀ ਦੁਖ ਪਾਉਂਦਾ ਹੈ। ਹਰੀ ਦੇ ਭਾਣੇ ਵਿਚ ਨਾ ਚਲਣ ਕਰਕੇ ਸਾਰੇ ਸੁਖ ਤੇ ਪਦਾਰਥਕ ਭੋਗ ਦੁਖ ਦਾ ਰੂਪ ਹੋ ਨਿਬੜਦੇ ਹਨ। ਇਕ ਸਿਧਾਂਤਕ ਨੁਕਤਾ ਇਹ ਵੀ ਹੈ:--

**ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ ਭੋਗਹੁ ਰੋਗ ਸੁ ਅੰਤਿ ਵਿਗੋਵੈ॥**
**ਹਰਖਹੁ ਸੋਗੁ ਨ ਮਿਟਈ ਕਬਹੂ, ਵਿਣੁ ਭਾਣੇ ਭਰਮਾਇਦਾ ॥**

ਗਿਆਨ ਤੋਂ ਵਿਹੂਣੀ ਸਾਰੀ ਲੋਕਾਈ ਭਰਮ ਵਿਚ ਪਈ ਹੋਈ ਭਟਕਦੀ ਫਿਰਦੀ ਹੈ। ਗੁਰੂ ਦਾ ਗਿਆਨ ਗੁਰੂ ਦੇ ਸ਼ਬਦ ਰਾਹੀਂ ਹੀ ਮਿਲਦਾ ਹੈ। ਜੋ ਪ੍ਰਾਣੀ ਨਾਮ ਜਪਦਾ ਹੈ, ਉਹ ਮਨੁੱਖਾ ਜਨਮ ਜਿੱਤ ਲੈਂਦਾ ਹੈ।

ਜੀਵਨ ਖੇਤਰ ਵਿਚ ਸਾਰੀ ਬਰਕਤ 'ਸੱਚ' ਦੀ ਹੈ। ਜਿਸ ਮਨੁੱਖ ਨੂੰ ਗੁਰੂ ਦਾ ਸ਼ਬਦ ਪਿਆਰਾ ਲਗਦਾ ਹੈ, ਉਹ ਸਚੇ ਹਰੀ ਨੂੰ ਭਾਉਂਦਾ ਹੈ। ਸਚ ਵਿਚ ਲੀਨ ਹੋਣਾ ਹੀ ਆਤਮਿਕ ਮਾਰਗ ਵਿਚ ਉਚੇ-ਸੁੱਚੇ ਜੀਵਨ ਦੀ ਨਿਸ਼ਾਨੀ ਹੈ। ਜਿਹੜੇ ਸਚ ਨਾਲੋਂ ਵਿਛੜੇ ਹੋਏ ਹਨ ਓਹ ਢਾਹਾਂ ਮਾਰ ਕੇ ਰੋਂਦੇ ਹਨ ਭਾਵ ਦੁਖੀ ਹੁੰਦੇ ਹਨ। ਸਾਰੀ ਵੀਚਾਰ ਦਾ ਸਿੱਟਾ ਇਹ ਹੈ ਕਿ ਪਰਮੇਸ਼ਰ ਆਪ ਹੀ ਕਰਤਾ, ਭੁਗਤਾ ਤੇ ਮੁਕਤੀਸਰ ਹੈ।

**ਮਾਰੂ ਮਹਲਾ ੧ ॥ ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥ ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ, ਸੁੰਨ ਸਮਾਧਿ ਲਗਾਇਦਾ ॥੧॥ ਖਾਣੀ ਨ ਬਾਣੀ ਪਉਣ ਨ ਪਾਣੀ ॥ ਓਪਤਿ ਖਪਤਿ ਨ ਆਵਣ ਜਾਣੀ ॥ ਖੰਡ ਪਤਾਲ ਸਪਤ ਨਹੀ ਸਾਗਰ, ਨਦੀ ਨ ਨੀਰੁ ਵਹਾਇਦਾ ॥੨॥ ਨਾ ਤਦਿ ਸੁਰਗੁ ਮਛੁ ਪਇਆਲਾ ॥ ਦੋਜਕੁ ਭਿਸਤੁ ਨਹੀ ਖੈ ਕਾਲਾ ॥ ਨਰਕੁ ਸੁਰਗੁ ਨਹੀ ਜੰਮਣੁ ਮਰਣਾ, ਨਾ ਕੋ ਆਇ ਨ ਜਾਇਦਾ ॥੩॥ ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥ ਨਾਰਿ ਪੁਰਖੁ ਨਹੀ ਜਾਤਿ ਨ ਜਨਮਾ, ਨਾ ਕੋ ਦੁਖੁ ਸੁਖੁ ਪਾਇਦਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਗਾਇੰਦਾ, ਨਹੀਂ, ਵਹਾਇੰਦਾ, ਜਾਇੰਦਾ, ਪਾਇੰਦਾ,

**ਪਦ ਅਰਥ:** ਅਰਬਦ=ਕਈ ਅਰਬ। ਨਰਬਦ=ਅਰਬਾਂ ਤੋਂ ਪਰੇ, ਅਨਗਿਣਤ। ਧੁੰਧੂਕਾਰਾ=ਘੁੱਪ ਹਨੇਰਾ। ਧਰਣਿ=ਧਰਤੀ। ਗਗਨ=ਆਕਾਸ਼। ਹੁਕਮੁ ਅਪਾਰਾ=ਬੇਅੰਤ ਹੁਕਮ। ਸੁੰਨ ਸਮਾਧਿ=ਅਫੁਰ ਸਮਾਧੀ।੧। ਖਾਣੀ=ਖਾਣੀਆਂ (ਚਾਰ-ਅੰਡਜ, ਜੇਰਜ, ਸੇਤਜ, ਉਤਭਜ)। ਬਾਣੀ=ਬਾਣੀਆਂ (ਚਾਰ- ਪਰਾ, ਪਸੰਤੀ, ਮਧਮਾ, ਬੈਖਰੀ)। ਓਪਤਿ=ਉਤਪਤੀ। ਖਪਤਿ=ਨਾਸ਼, ਪਰਲੋ। ਸਪਤ=ਸਤ। ਸਾਗਰ=ਸਮੁੰਦਰ।੨। ਤਦਿ=ਤਦੋਂ। ਮਛੁ=ਮਾਤ ਲੋਕ। ਪਇਆਲਾ=ਪਤਾਲ ਲੋਕ। ਦੋਜਕੁ=ਨਰਕ। ਭਿਸਤੁ=ਸੁਰਗ। ਖੈ ਕਾਲਾ=ਨਾਸ਼ ਕਰਨ ਵਾਲਾ ਕਾਲ।੩। ਮਹੇਸੁ=ਸ਼ਿਵ। ਨਾਰਿ=ਇਸਤਰੀ। ਪੁਰਖੁ=ਮਰਦ। ਕੋ=ਕੋਈ।੪।

**ਅਰਥ:** (ਜਗਤ ਰਚਨਾ ਤੋਂ ਪਹਿਲਾਂ) ਅਰਬਾਂ, ਖਰਬਾਂ ਤੋਂ ਵੀ ਪਰੇ (ਭਾਵ ਅਣਗਿਣਤ ਸਮਾਂ) ਘੁੱਪ ਹਨੇਰਾ ਸੀ। (ਉਦੋਂ) ਨਾ ਧਰਤੀ ਸੀ, ਨਾ ਆਕਾਸ਼ ਸੀ, ਕੇਵਲ (ਪ੍ਰਭੂ ਦਾ) ਅਪਾਰ (ਬੇਅੰਤ) ਹੁਕਮ ਹੀ (ਵਰਤ ਰਿਹਾ ਸੀ)। (ਉਦੋਂ) ਨਾ ਦਿਨ ਸੀ ਨਾ ਰਾਤ ਸੀ, ਨਾ ਚੰਦ ਸੀ, ਨਾ ਸੂਰਜ ਸੀ, ਹਰੀ ਆਪ ਹੀ ਅਫੁਰ ਸਮਾਧੀ ਲਾਈ ਬੈਠਾ ਸੀ।੧।

(ਉਦੋਂ ਨਾ) ਚਾਰ ਖਾਣੀਆਂ ਸਨ, ਨਾ ਬਾਣੀਆਂ ਸਨ, ਨਾ ਹਵਾ ਸੀ, ਨਾ ਪਾਣੀ ਸੀ। (ਉਦੋਂ) ਨਾ ਉਤਪਤੀ ਸੀ, ਨਾ ਨਾਸ਼ਮਾਨਤਾ ਸੀ, ਨਾ ਸੰਸਾਰ ਤੇ ਆਉਣਾ ਸੀ ਤੇ ਨਾ ਸੰਸਾਰ ਤੋਂ ਜਾਣਾ ਸੀ। (ਉਦੋਂ) ਨਾ ਖੰਡ ਸਨ, ਨਾ ਪਾਤਾਲ ਸਨ, ਨਾ ਸਤ ਸਮੁੰਦਰ ਸਨ, ਨਾ ਨਦੀਆਂ ਚੋ (ਕੋਈ) ਨੀਰ ਵਹਾਉਣ ਵਾਲਾ ਸੀ।੨।

(ਉਦੋਂ) ਨਾ ਸੁਰਗ ਲੋਕ ਸੀ, ਨਾ ਮਾਤ ਲੋਕ ਸੀ ਤੇ ਨਾ ਹੀ ਪਾਤਾਲ ਲੋਕ ਸੀ। ਨਾ ਦੋਜਕ ਸੀ, ਨਾ ਬਹਿਸਤ ਸੀ, ਨਾ ਨਾਸ਼ ਕਰਨ ਵਾਲੀ ਮੌਤ ਸੀ। ਨਾ ਨਰਕ ਸੀ, ਨਾ ਸੁਰਗ ਸੀ, ਨਾ ਜੰਮਣਾ ਸੀ, ਨਾ ਮਰਨਾ ਸੀ, ਨਾ ਕੋਈ ਆਉਂਦਾ ਸੀ ਤੇ ਨਾ ਕੋਈ ਜਾਂਦਾ ਸੀ।੩।

(ਉਦੋਂ) ਨਾ ਕੋਈ ਬ੍ਰਹਮਾ ਸੀ, ਨਾ ਵਿਸ਼ਨੂੰ ਸੀ, ਨਾ ਸ਼ਿਵ ਜੀ ਸੀ, ਇਕੋ ਬ੍ਰਹਮ ਸੀ, ਹੋਰ ਕੋਈ ਨਹੀਂ ਸੀ ਦਿਸਦਾ। ਨਾ ਕੋਈ ਇਸਤਰੀ ਸੀ, ਨਾ ਪੁਰਸ਼ ਸੀ, ਨਾ ਕੋਈ ਜਾਤ ਸੀ, ਨਾ ਕਿਸੇ ਜਾਤ ਦਾ ਜਨਮ ਸੀ (ਅਤੇ) ਨਾ ਕੋਈ ਦੁਖ ਸੁਖ ਪਾਂਦਾ ਸੀ।੪।

**ਨਾ ਤਦਿ ਜਤੀ ਸਤੀ ਬਨਵਾਸੀ ॥ ਨਾ ਤਦਿ ਸਿਧ ਸਾਧਿਕ ਸੁਖ ਵਾਸੀ ॥ ਜੋਗੀ ਜੰਗਮ ਭੇਖੁ ਨ ਕੋਈ, ਨਾ ਕੋ ਨਾਥੁ ਕਹਾਇਦਾ ॥੫॥ ਜਪ ਤਪ ਸੰਜਮ ਨਾ ਬ੍ਰਤ ਪੂਜਾ ॥ ਨਾ ਕੋ ਆਖਿ ਵਖਾਣੈ ਦੂਜਾ ॥ ਆਪੇ ਆਪਿ ਉਪਾਇ ਵਿਗਸੈ, ਆਪੇ ਕੀਮਤਿ ਪਾਇਦਾ ॥੬॥ ਨਾ ਸੁਚਿ ਸੰਜਮੁ ਤੁਲਸੀ ਮਾਲਾ ॥ ਗੋਪੀ ਕਾਨੁ ਨ ਗਊ ਗੋੁਆਲਾ ॥ ਤੰਤੁ ਮੰਤੁ ਪਾਖੰਡੁ ਨ ਕੋਈ, ਨਾ ਕੋ ਵੰਸੁ ਵਜਾਇਦਾ ॥੭॥ ਕਰਮ ਧਰਮ ਨਹੀ ਮਾਇਆ ਮਾਖੀ ॥ ਜਾਤਿ ਜਨਮੁ ਨਹੀ ਦੀਸੈ ਆਖੀ ॥ ਮਮਤਾ ਜਾਲੁ ਕਾਲੁ ਨਹੀ ਮਾਥੈ, ਨਾ ਕੋ ਕਿਸੈ ਧਿਆਇਦਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਾਇੰਦਾ, ਵਜਾਇੰਦਾ, ਆਖੀਂ, ਧਿਆਇੰਦਾ.

**ਫੁਟਕਲ:** 'ਗੋੁਆਲਾ' ਦਾ ਉਚਾਰਨ 'ਗੁਆਲਾ' ਕਰਨਾ ਹੈ।

**ਪਦ ਅਰਥ:** ਜਤੀ=ਜਤ ਧਾਰਨ ਵਾਲਾ। ਸਤੀ=ਸਤ ਧਾਰਨ ਵਾਲਾ, ਉਚੇ ਆਚਰਨ ਵਾਲਾ। ਬਨਵਾਸੀ=ਜੰਗਲਾਂ ਵਿਚ ਵਸਣ ਵਾਲਾ। ਸੁਖ ਵਾਸੀ=ਸੁੱਖਾਂ ਵਿਚ ਵਸਣ ਵਾਲਾ। ਜੰਗਮ=ਜੋਗੀਆਂ ਦਾ ਇਕ ਭੇਖ। ਨਾਥੁ=ਜੋਗੀਆਂ ਦੇ ਗੁਰੂ। ਸੰਜਮ=ਇੰਦ੍ਰਿਆਂ ਨੂੰ ਕਾਬੂ ਵਿਚ ਰਖਣਾ। ਗੋਪੀ=ਗਵਾਲਣ। ਕਾਨੁ=ਕ੍ਰਿਸ਼ਨ। ਗੋੁਆਲਾ=ਗਾਈਆਂ ਦਾ ਰਖਵਾਲਾ। ਤੰਤੁ ਮੰਤੁ=ਤੰਤਰ ਮੰਤਰ। ਵੰਸੁ=ਬੰਸਰੀ।੭। ਆਖੀ=ਅੱਖਾਂ ਨਾਲ। ਮਾਇਆ ਮਾਖੀ=ਮਾਇਆ ਰੂਪੀ ਮਖੀ ਭਾਵ ਮਿੱਠੀ ਮਾਇਆ। ਮਮਤਾ=ਮੈਂ, ਮੇਰੀ, ਅਪਣਤ।੮।

**ਅਰਥ:** ਉਦੋਂ ਨਾ ਕੋਈ ਜਤੀ ਸਤੀ ਸੀ, ਨਾ ਕੋਈ ਤਿਆਗੀ ਸੀ। ਨਾ ਉਦੋਂ ਕੋਈ ਸਿਧ ਸੀ ਨਾ ਕੋਈ ਸਾਧਨਾ ਕਰਨ ਵਾਲਾ ਸੀ, ਨਾ ਸੁਖਾਂ ਦਾ ਵਾਸੀ ਭੋਗੀ ਸੀ। ਨਾ ਕੋਈ ਜੋਗੀ ਸੀ, ਨਾ ਜੰਗਮ ਸੀ, ਨਾ ਕੋਈ ਹੋਰ ਭੇਖ ਸੀ (ਅਤੇ) ਨਾ ਕੋਈ (ਜੋਗੀਆਂ ਦਾ ਵੱਡਾ) ਨਾਥ ਕਹਾਉਂਦਾ ਸੀ।੫।

ਨਾ ਕੋਈ ਜਪ ਕਰਦਾ ਸੀ, ਨਾ ਤਪ ਕਰਦਾ ਸੀ, ਨਾ ਸੰਜਮ ਧਾਰਦਾ ਸੀ, ਨਾ ਵਰਤ ਰਖਦਾ ਸੀ, ਨਾ ਪੂਜਾ ਹੁੰਦੀ ਸੀ। ਨਾ ਕੋਈ ਇਹ ਆਖਣ ਵਾਲਾ ਸੀ ਕਿ (ਰਬ ਤੋਂ ਬਿਨਾਂ ਕੋਈ) ਦੂਜਾ ਵੀ ਹੈ। (ਉਦੋਂ) ਪਰਮਾਤਮਾ ਆਪਣੇ ਤੋਂ ਆਪ (ਬਣ ਕੇ ਹੀ) ਖੁਸ਼ ਹੋ ਰਿਹਾ ਸੀ ਅਤੇ (ਆਪਣੀ) ਕੀਮਤ ਵੀ ਆਪ ਹੀ ਪਾਉਂਦਾ ਸੀ।੬।

(ਉਦੋਂ) ਨਾ ਕੋਈ ਸੁੱਚਮ ਰਖਦਾ ਸੀ, ਨਾ ਸੰਜਮ ਧਾਰਦਾ ਸੀ (ਅਤੇ) ਨਾ ਕੋਈ ਤੁਲਸੀ ਦੀ ਮਾਲਾ ਪਾਉਂਦਾ ਸੀ। ਨਾ ਕੋਈ ਗੋਪੀ ਸੀ, ਨਾ ਕ੍ਰਿਸ਼ਨ ਸੀ, ਨਾ ਗਊ ਸੀ, ਨਾ ਗੁਆਲਾ ਸੀ। ਨਾ ਕੋਈ ਤੰਤਰ ਮੰਤਰ ਸੀ, ਨਾ ਕੋਈ ਹੋਰ ਪਖੰਡ ਸੀ, (ਅਤੇ) ਨਾ ਕੋਈ ਬੰਸਰੀ ਵਜਾਉਂਦਾ ਸੀ।੭।

(ਉਦੋਂ) ਨਾ ਕੋਈ ਕਰਮ ਕਾਂਡ ਕਰਦਾ ਸੀ, ਨਾ ਧਾਰਮਿਕ-ਕ੍ਰਿਆ ਹੁੰਦੀ ਸੀ, ਨਾ ਮਿਠੀ ਮਾਇਆ ਸੀ। ਨ ਕੋਈ (ਉਚੀ ਨੀਵੀਂ) ਜਾਤ ਸੀ, ਨਾ ਕੋਈ (ਕਿਸੇ ਜ਼ਾਤ ਵਿਚ) ਜਨਮ ਲੈਂਦਾ ਅੱਖਾਂ ਨਾਲ ਦਿਸਦਾ ਸੀ। ਨਾ ਮਮਤਾ ਦਾ ਜਾਲ ਸੀ, ਨਾ (ਕਿਸੇ ਦੇ) ਮੱਥੇ ਤੇ ਕਾਲ ਲਿਖਿਆ ਹੋਇਆ ਸੀ (ਅਤੇ) ਨਾ ਹੀ ਕੋਈ ਕਿਸੇ ਦੀ ਉਪਾਸ਼ਨਾ ਕਰਦਾ ਸੀ।੮।

**ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ॥ ਨਾ ਤਦਿ ਗੋਰਖੁ ਨਾ ਮਾਛਿੰਦੋ ॥ ਨਾ ਤਦਿ ਗਿਆਨ ਧਿਆਨੁ ਕੁਲ ਓਪਤਿ, ਨਾ ਕੋ ਗਣਤ ਗਣਾਇਦਾ ॥੯॥ ਵਰਨ ਭੇਖ**

**ਨਹੀ ਬ੍ਰਹਮਣ ਖਤ੍ਰੀ ॥ ਦੇਉ ਨ ਦੇਹੁਰਾ ਗਊ ਗਾਇਤ੍ਰੀ ॥ ਹੋਮ ਜਗ ਨਹੀ ਤੀਰਥਿ ਨਾਵਣ, ਨਾ ਕੋ ਪੂਜਾ ਲਾਇਦਾ ॥੧੦॥ ਨਾ ਕੋ ਮੁਲਾ ਨਾ ਕੋ ਕਾਜੀ ॥ ਨਾ ਕੋ ਸੇਖੁ ਮਸਾਇਕੁ ਹਾਜੀ ॥ ਰਈਅਤਿ ਰਾਉ ਨ ਹਉਮੈ ਦੁਨੀਆ, ਨਾ ਕੋ ਕਹਣੁ ਕਹਾਇਦਾ ॥੧੧॥ ਭਾਉ ਨ ਭਗਤੀ ਨਾ ਸਿਵ ਸਕਤੀ ॥ ਸਾਜਨੁ ਮੀਤੁ ਬਿੰਦੁ ਨਹੀ ਰਕਤੀ ॥ ਆਪੇ ਸਾਹੁ ਆਪੇ ਵਣਜਾਰਾ, ਸਾਚੇ ਏਹੋ ਭਾਇਦਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਣਾਇੰਦਾ, ਲਾਇੰਦਾ, ਦੁਨੀਆਂ। **ਅੱਧਕ ਸਹਿਤ:** ਮੁੱਲਾ।

**ਪਦ ਅਰਥ:** ਨਿੰਦੁ=ਨਿੰਦਾ। ਬਿੰਦੁ=ਖ਼ੁਸ਼ਾਮਦ, ਵਡਿਆਈ। ਜੀਉ=ਜੀਵ। ਜਿੰਦੋ=ਜਿੰਦ, ਜਾਨ। ਗੋਰਖੁ=ਗੋਰਖ ਨਾਲ। ਮਾਛਿੰਦੋ=ਮਾਛਿੰਦ੍ਰ ਨਾਥ। ਕੁਲ ਓਪਤਿ=ਕੁਲਾਂ ਦੀ ਉਤਪਤੀ। ਗਣਤ=ਲੇਖਾ।੯। ਦੇਉ=ਦੇਵ। ਦੇਹੁਰਾ=ਸ਼ਿਵ ਮੰਦਰ। ਗਾਇਤ੍ਰੀ=ਗਾਇਤ੍ਰੀ ਦਾ ਮੰਤਰ। ਹੋਮ=ਹਵਨ। ਜਗ=ਯੱਗ। ਨਾਵਣੁ=ਇਸ਼ਨਾਨ।੧੦। ਮਸਾਇਕ=ਸ਼ੇਖ ਦਾ ਬਹੁ ਵਚਨ। ਰਈਅਤਿ=ਪਰਜਾ। ਰਾਉ=ਰਾਜਾ। ਕਹਣੁ=ਗੱਲ।੧੧। ਭਾਉ=ਪ੍ਰੇਮ। ਸਿਵ ਸਕਤੀ=ਚੇਤਨ ਤੇ ਜੜ੍ਹ, ਜੀਵਾਤਮਾ ਤੇ ਮਾਇਆ। ਬਿੰਦੁ=ਵੀਰਜ। ਰਕਤੀ=ਰੱਤ, ਲਹੂ।੧੨।

**ਅਰਥ:** (ਉਦੋਂ) ਨਾ ਨਿੰਦਾ ਸੀ, ਨਾ ਵਡਿਆਈ ਸੀ, ਨਾ ਜੀਵਾਤਮਾ ਸੀ, ਨਾ ਜਿੰਦ (ਜਾਨ) ਸੀ। ਓਦੋਂ ਨਾ ਕੋਈ ਗੋਰਖ ਜੋਗੀ ਸੀ, ਨਾ ਮਛਿੰਦ੍ਰ ਜੋਗੀ ਸੀ। ਨਾ ਤਦੋਂ ਗਿਆਨ ਚਰਚਾ ਸੀ, ਨਾ ਕੋਈ ਧਿਆਨ ਲਗਾਉਂਦਾ ਸੀ, ਨਾ (ਕਿਸੇ) ਖ਼ਾਨਦਾਨ ਦੀ ਉਪਜ ਸੀ, (ਅਤੇ) ਨਾ ਕੋਈ ਕਰਮਾਂ ਧਰਮ ਦੀ ਗਿਣਤੀ ਕਰਨ ਵਾਲਾ ਸੀ।੯।

(ਉਦੋਂ) ਨਾ ਕੋਈ ਵਰਣ ਸੀ, ਨਾ ਕੋਈ ਭੇਖ ਸੀ, ਨਾ ਕੋਈ ਬ੍ਰਾਹਮਣ ਸੀ, ਨਾ ਕੋਈ ਖਤਰੀ ਸੀ। ਨਾ ਕੋਈ ਦੇਵਤਾ ਸੀ, ਨਾ ਕੋਈ ਮੰਦਰ ਸੀ,ਨਾ ਕਿਤੇ ਗਊ (ਮਾਤਾ) ਸੀ,ਨਾ ਗਾਇਤ੍ਰੀ ਮੰਤਰ ਸੀ। ਨਾ ਕੋਈ ਹਵਨ ਕਰਦਾ ਸੀ, ਨਾ ਕੋਈ ਤੀਰਥਾਂ ਤੇ ਇਸ਼ਨਾਨ ਕਰਦਾ ਸੀ, (ਅਤੇ) ਨਾ ਪੂਜਾ (ਟਿੱਕਾ ਆਦਿ) ਲਾਉਂਦਾ ਸੀ।੧੦।

ਨਾ ਮੁੱਲਾ ਸੀ ਨਾ ਕੋਈ ਕਾਜੀ ਸੀ। ਨਾ ਕੋਈ ਸ਼ੇਖ ਸੀ ਨਾ ਹਾਜੀ ਸੀ। ਨਾ ਰਈਅਤ ਸੀ, ਨਾ ਕੋਈ ਰਾਜਾ ਸੀ, ਨਾ ਹਉਮੈ ਸੀ, (ਅਤੇ) ਨਾ ਕੋਈ ਉਪਦੇਸ਼ ਦੀ ਗੱਲ ਕਹਿਣ ਕਹਾਉਣ ਵਾਲਾ ਸੀ।੧੧।

ਨਾ ਪ੍ਰੇਮ ਸੀ, ਨਾ ਭਗਤੀ ਸੀ, ਨਾ ਜੀਵ ਆਤਮਾ ਸੀ, ਨਾ ਮਾਇਆ ਸੀ। ਨਾ ਕੋਈ ਸਜਣ ਸੀ, ਨਾ ਮਿੱਤਰ ਸੀ, ਨਾ ਪਿਤਾ ਦਾ ਵੀਰਜ ਸੀ, ਨਾ ਮਾਤਾ ਦੀ ਰਕਤ (ਲਹੂ) ਸੀ। (ਓਦੋਂ ਪ੍ਰਭੂ) ਆਪ ਹੀ ਆਪ ਸ਼ਾਹ ਸੀ, (ਆਪ ਹੀ) ਵਪਾਰੀ ਸੀ, ਸਚੇ (ਪ੍ਰਭੂ ਨੂੰ) ਇਹੋ ਚੰਗਾ ਲਗਦਾ ਸੀ।੧੨।

**ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥ ਪਾਠ ਪੁਰਾਣ ਉਦੈ ਨਹੀ ਆਸਤ ॥ ਕਹਤਾ ਬਕਤਾ ਆਪਿ ਅਗੋਚਰੁ, ਆਪੇ ਅਲਖੁ ਲਖਾਇਦਾ ॥੧੩॥ ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥ ਬਾਝੁ ਕਲਾ ਆਡਾਣੁ ਰਹਾਇਆ ॥ ਬ੍ਰਹਮਾ ਬਿਸਨੁ ਮਹੇਸੁ ਉਪਾਏ, ਮਾਇਆ ਮੋਹੁ ਵਧਾਇਦਾ ॥੧੪॥ ਵਿਰਲੇ ਕਉ ਗੁਰ ਸਬਦੁ ਸੁਣਾਇਆ ॥**

**ਕਰਿ ਕਰਿ ਦੇਖੈ ਹੁਕਮੁ ਸਬਾਇਆ ॥ ਖੰਡ ਬ੍ਰਹਮੰਡ ਪਾਤਾਲ ਅਰੰਭੇ, ਗੁਪਤਹੁ ਪਰਗਟੀ ਆਇਦਾ ॥੧੫॥ ਤਾ ਕਾ ਅੰਤੁ ਨ ਜਾਣੈ ਕੋਈ ॥ ਪੂਰੇ ਗੁਰ ਤੇ ਸੋਝੀ ਹੋਈ ॥ ਨਾਨਕ ਸਾਚਿ ਰਤੇ ਬਿਸਮਾਦੀ, ਬਿਸਮ ਭਏ ਗੁਣ ਗਾਇਦਾ ॥੧੬॥੩॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਖਾਇੰਦਾ, ਜਾਂ, ਤਾਂ, ਵਧਾਇੰਦਾ, ਗੁਪਤਹੁੰ, ਗਾਇੰਦਾ, ਪਰਗਟੀਆਇੰਦਾ।

**ਪਦ ਅਰਥ:** ਕਤੇਬ=ਮੁਸਲਮਾਨਾਂ ਦੀਆਂ ਧਰਮ ਪੁਸਤਕਾਂ। ਸਿੰਮ੍ਰਿਤਿ=ਹਿੰਦੂਆਂ ਦੀਆਂ ਧਰਮ ਪੁਸਤਕਾਂ। ਸਾਸਤ=ਸ਼ਾਸਤਰ। ਉਦੈ=ਸੂਰਜ ਦਾ ਚੜ੍ਹਨਾ। ਆਸਤ=ਸੂਰਜ ਦਾ ਡੁੱਬਣਾ। ਕਹਤਾ ਬਕਤਾ=ਕਹਿਣ ਤੇ ਬੋਲਣ ਵਾਲਾ। ਅਗੋਚਰੁ=ਮਨ ਇੰਦਿਆਂ ਦੀ ਪਹੁੰਚ ਤੋਂ ਪਰੇ। ਲਖਾਇਦਾ=ਪ੍ਰਗਟ ਕਰਦਾ ਸੀ।੧੩। ਜਾ=ਜਦੋਂ। ਤਿਸੁ ਭਾਣਾ=ਉਸ (ਪ੍ਰਭੂ) ਨੂੰ ਚੰਗਾ ਲਗਾ। ਬਾਝੁ ਕਲਾ=ਬਿਨਾਂ ਸਰੀਰਕ ਸ਼ਕਤੀ ਦੇ। ਆਡਾਣੁ=ਫੈਲਾਉ, ਪਸਾਰਾ। ਰਹਾਇਆ=ਟਿਕਾਇਆ, ਸਹਾਰਾ ਦਿੱਤਾ।੧੪। ਗੁਰਿ=ਗੁਰੂ ਨੇ। ਸਬਾਇਆ=ਸਭ। ਅਰੰਭੇ=(ਬਣਾਉਣੇ) ਸ਼ੁਰੂ ਕੀਤੇ। ਗੁਪਤੁ=ਗੁਪਤ (ਅਵਸਥਾ) ਤੋਂ। ਪਰਗਟੀਆਇਦਾ=ਪ੍ਰਗਟ ਹੋਇਆ।੧੫। ਤਾ ਕਾ=ਉਸ (ਪ੍ਰਭੂ) ਦਾ। ਤੇ=ਤੋਂ, ਪਾਸੋਂ। ਬਿਸਮਾਦੀ=ਹੈਰਾਨਕੁੰਨ। ਬਿਸਮ ਭਏ=ਹੈਰਾਨ ਹੋਏ।੧੬।

**ਅਰਥ:** ਨਾ ਕੋਈ ਵੇਦ ਸਨ, ਨਾ ਮੁਸਲਮਾਨੀ ਮਤ ਦੀਆਂ ਧਰਮ ਪੁਸਤਕਾਂ ਸਨ, ਨਾ ਸਿੰਮ੍ਰਤੀਆਂ ਸਨ, ਨਾ ਸ਼ਾਸਤਰ ਸਨ, ਨਾ ਕੋਈ ਪੁਰਾਣ (ਪੜ੍ਹਦਾ ਸੀ), ਨਾ (ਸੂਰਜ) ਚੜ੍ਹਦਾ ਸੀ, ਨਾ (ਸੂਰਜ) ਡੁੱਬਦਾ ਸੀ। (ਉਦੋਂ) ਮਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਪ੍ਰਭੂ ਆਪਣੀ ਹਾਲਤ ਆਪ ਹੀ ਆਪਣੇ ਆਪ ਨੂੰ ਦੱਸ ਕੇ ਕਹਿਣ ਤੇ ਬੋਲਣ ਵਾਲਾ ਹੁੰਦਾ ਸੀ (ਅਤੇ) ਆਪ ਹੀ ਅਲਖ ਪ੍ਰਭੂ ਆਪਣੇ ਆਪ ਨੂੰ ਪ੍ਰਗਟ ਕਰਨ ਵਾਲਾ ਸੀ।੧੩।

ਜਦੋਂ (ਉਸ) ਪਰਮਾਤਮਾ ਨੂੰ ਚੰਗਾ ਲਗਾਂ ਤਦੋਂ (ਉਸ ਨੇ) ਜਗਤ ਪੈਦਾ ਕਰ ਦਿੱਤਾ। ਬਿਨਾਂ ਕਿਸੇ ਸਰਗੁਣ ਸ਼ਕਤੀ ਦੇ (ਆਸਰੇ) ਜਗਤ ਪਸਾਰੇ ਨੂੰ ਟਿਕਾਇਆ। ਬ੍ਰਹਮਾ, ਵਿਸ਼ਨੂੰ, ਸ਼ਿਵ (ਉਸ ਪ੍ਰਭੂ ਨੇ) ਪੈਦਾ ਕੀਤੇ (ਅਤੇ ਸੰਸਾਰ ਵਿੱਚ) ਮਾਇਆ ਦਾ ਮੋਹ ਵੀ ਵਧਾ ਦਿੱਤਾ ।੧੪।

(ਜਿਸ) ਕਿਸੇ ਵਿਰਲੇ (ਮਨੁੱਖ) ਨੂੰ ਗੁਰੂ ਨੇ ਸ਼ਬਦ (ਉਪਦੇਸ਼) ਸੁਣਾਇਆ (ਉਸ ਨੂੰ ਸੋਝੀ ਆਈ ਕਿ) ਪ੍ਰਭੂ ਆਪ ਹੀ ਸਭ ਸੰਸਾਰ ਪੈਦਾ ਕਰਕੇ (ਆਪ ਹੀ) ਇਸਦੀ ਸੰਭਾਲ ਕਰ ਰਿਹਾ ਹੈ (ਅਤੇ) ਹਰ ਥਾਂ (ਉਸ ਦਾ) ਹੁਕਮ ਚਲ ਰਿਹਾ ਹੈ। (ਉਸ ਪ੍ਰਭੂ ਨੇ) ਖੰਡ, ਬ੍ਰਹਮੰਡ ਤੇ ਪਾਤਾਲ ਬਣਾਏ ਹਨ (ਅਤੇ ਆਪ ਹੀ) ਗੁਪਤ (ਅਵਸਥਾ, ਨਿਰਗੁਣ ਤੋਂ ਸਰਗੁਣ ਸਰੂਪ ਵਿਚ) ਪ੍ਰਗਟ ਹੋਇਆ ਹੈ।੧੫।

(ਹੇ ਭਾਈ!) ਉਸ (ਪ੍ਰਭੂ) ਦਾ ਅੰਤ ਕੋਈ ਵੀ ਨਹੀਂ ਜਾਣਦਾ। ਪੂਰੇ ਗੁਰੂ ਤੋਂ (ਉਸ ਪ੍ਰਭੂ ਦੀ) ਸੋਝੀ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਜੋ ਸਚ ਵਿਚ ਰੰਗੇ ਜਾਂਦੇ ਹਨ (ਉਹ ਸਚੇ ਪ੍ਰਭੂ ਦੀ ਬੇਅੰਤ ਸ਼ਕਤੀ ਵੇਖ ਕੇ) ਹੈਰਾਨ ਹੋ ਜਾਂਦੇ ਹਨ (ਅਤੇ) ਹੈਰਾਨ ਹੋ ਕੇ ਉਸ ਦੇ ਗੁਣ ਗਾਉਂਦੇ ਰਹਿੰਦੇ ਹਨ।੧੬।੩।੫।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਸੁਖਮਨੀ ਸਾਹਿਬ ਦੀ ੨੧ਵੀਂ ਅਸ਼ਟਪਦੀ ਵਿਚ 'ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ' ਦਾ ਕਥਨ ਹੈ, ਉਸ ਤਰ੍ਹਾਂ ਇਸ ਸੋਲਹੇ ਦੇ ੧੩ਵੇਂ ਅੰਕ ਤੱਕ ਪਰਮੇਸ਼ਰ ਦੀ ਨਿਰਗੁਣ ਅਵਸਥਾ ਦਾ

ਵਿਖਿਆਨ ਹੈ, ਜਦੋਂ ਕਿ ਉਸ ਤੋਂ ਬਿਨਾ ਸਾਰਥਕ ਰੂਪ ਵਿਚ ਹੋਰ ਕੁਝ ਵੀ ਨਜ਼ਰ ਨਹੀਂ ਸੀ ਆਉਂਦਾ। ਬਾਕੀ ਦੇ ਤਿੰਨ ਸਲੋਕਾਂ ਵਿਚ ਸਰਗੁਣ ਸਰੂਪ ਨੂੰ ਬਿਆਨ ਕੀਤਾ ਹੈ 'ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥ ਬਾਝੁ ਕਲਾ ਆਡਾਣੁ ਰਹਾਇਆ' ਦੋਹਾਂ ਹਾਲਤਾਂ ਦੀ ਸੋਝੀ ਗੁਰੂ ਪਾਸੋਂ ਹੀ ਪ੍ਰਾਪਤ ਹੁੰਦੀ ਹੈ। ਜਦੋਂ ਇਹ ਸਮਝ ਆ ਜਾਂਦੀ ਹੈ ਤਾਂ ਜੀਵ ਵਿਸਮਾਦੀ ਰੰਗਾਂ ਵਿਚ ਉਸ ਹਰੀ ਦੇ ਗੁਣ ਗਾਉਣ ਲਗ ਲਗ ਪੈਂਦਾ ਹੈ। ਖੰਡਾਂ, ਬ੍ਰਹਮੰਡਾਂ, ਪਾਤਾਲਾਂ ਦੀ ਆਰੰਭਤਾ ਜਦੋਂ ਗੁਪਤ ਰੂਪ ਤੋਂ ਪ੍ਰਗਟ ਰੂਪ ਵਿਚ ਸਾਹਮਣੇ ਆਈ ਤਾਂ ਸਾਰੀ ਸ੍ਰਿਸ਼ਟੀ ਨੂੰ ਸਿਰਜਣਹਾਰ ਨਾਲ ਜੁੜਨਾ ਪਿਆ ਕਿਉਂਕਿ ਉਦੋਂ ਤੇ ਹੁਣ ਇਕ ਤੋਂ ਬਿਨਾ ਹੋਰ ਕੋਈ ਨਹੀਂ ਹੈ।

**ਮਾਰੂ ਮਹਲਾ ੧ ॥ ਆਪੇ ਆਪੁ ਉਪਾਇ ਨਿਰਾਲਾ ॥ ਸਾਚਾ ਥਾਨੁ ਕੀਓ ਦਇਆਲਾ ॥ ਪਉਣ ਪਾਣੀ ਅਗਨੀ ਕਾ ਬੰਧਨੁ, ਕਾਇਆ ਕੋਟੁ ਰਚਾਇਦਾ ॥ ੧ ॥ ਨਉ ਘਰ ਥਾਪੇ ਥਾਪਣਹਾਰੈ॥ਦਸਵੈ ਵਾਸਾ ਅਲਖ ਅਪਾਰੈ ॥ ਸਾਇਰ ਸਪਤ ਭਰੇ ਜਲਿ ਨਿਰਮਲਿ, ਗੁਰਮੁਖਿ ਮੈਲੁ ਨ ਲਾਇਦਾ ॥੨॥ ਰਵਿ ਸਸਿ ਦੀਪਕ ਜੋਤਿ ਸਬਾਈ ॥ ਆਪੇ ਕਰਿ ਵੇਖੈ ਵਡਿਆਈ ॥ ਜੋਤਿ ਸਰੂਪ ਸਦਾ ਸੁਖ ਦਾਤਾ, ਸਚੇ ਸੋਭਾ ਪਾਇਦਾ ॥੩॥ ਗੜ ਮਹਿ ਹਾਟ ਪਟਣ ਵਾਪਾਰਾ ॥ ਪੂਰੈ ਤੋਲਿ ਤੋਲੈ ਵਣਜਾਰਾ ॥ ਆਪੇ ਰਤਨੁ ਵਿਸਾਹੇ ਲੇਵੈ, ਆਪੇ ਕੀਮਤਿ ਪਾਇਦਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਰਚਾਇੰਦਾ, ਨਉਂ, ਦਸਵੈਂ, ਲਾਇੰਦਾ, ਮਹਿੰ,

**ਪਦ ਅਰਥ:** ਨਿਰਾਲਾ=ਨਿਰਲੇਪ, ਵੱਖਰਾ। ਬੰਧਨੁ=ਜੋੜ, ਮੇਲ। ਕੋਟੁ=ਕਿਲ੍ਹਾ। ਰਚਾਇਦਾ=ਬਣਾਂਦਾ ਹੈ।੧। ਨਉ ਘਰ=ਨੌ ਇੰਦ੍ਰੇ। ਥਾਪੇ=ਬਣਾਏ ਗਏ। ਥਾਪਣਹਾਰੈ=ਬਣਾਉਣ ਵਾਲੇ (ਪਰਮੇਸ਼ਰ) ਨੇ। ਦਸਵੈ=ਦਸਵੇਂ ਘਰ ਭਾਵ ਦਸਮ ਦੁਆਰ (ਵਿਚ)। ਸਾਇਰ=ਸਮੁੰਦਰ। ਸਪਤ=ਸਤ, ਪੰਜ ਗਿਆਨ ਇੰਦ੍ਰੇ ਮਨ ਅਤੇ ਬੁੱਧੀ। ਜਲਿ ਨਿਰਮਲਿ=(ਨਾਮ ਦੇ) ਪਵਿੱਤਰ ਜਲ ਨਾਲ। ਗੁਰਮੁਖਿ=ਗੁਰੂ ਦੀ ਰਾਹੀਂ।੨। ਰਵਿ=ਸੂਰਜ। ਸਸਿ=ਚੰਦਰਮਾ। ਦੀਪਕ=ਦੀਵੇ। ਸਬਾਈ=ਸਾਰੀ। ਗੜ=ਕਿਲ੍ਹਾ। ਪਟਣ=ਸ਼ਹਿਰ। ਵਿਸਾਹੇ=ਖਰੀਦਦਾ ਹੈ।੪।

**ਅਰਥ:** (ਹੇ ਭਾਈ! ਪਰਮੇਸ਼ਰ) ਆਪਣੇ ਆਪ ਨੂੰ (ਸਰਗੁਣ ਰੂਪ ਵਿਚ) ਪੈਦਾ ਕਰਕੇ (ਫਿਰ) ਇਸ ਰੂਪ ਤੋਂ ਵਖਰਾ ਹੀ ਰਹਿੰਦਾ ਹੈ। ਦਇਆਲੂ (ਪ੍ਰਭੂ ਨੇ) ਆਪਣੇ ਰਹਿਣ ਲਈ ਸਚਾ ਥਾਨ (ਦਸਮ ਦੁਆਰ) ਬਣਾਇਆ ਹੈ। (ਉਹ ਆਪ ਹੀ) ਹਵਾ, ਪਾਣੀ ਅੱਗ (ਆਦਿਕ ਤੱਤਾਂ ਦਾ) ਮੇਲ ਕਰਕੇ ਸਰੀਰ ਰੂਪੀ ਕਿਲ੍ਹਾ ਰਚਦਾ (ਬਣਾਂਦਾ) ਹੈ।੧।

(ਹੇ ਭਾਈ!) ਰਚਣਹਾਰ ਹਰੀ ਨੇ (ਸਰੀਰ ਦੇ) ਨੌ (ਕਰਮ ਇੰਦ੍ਰੇ) ਬਣਾ ਦਿਤੇ ਹਨ, ਦਸਵੇਂ ਘਰ (ਦਸਮ ਦੁਆਰ) ਵਿਚ ਉਸ ਅਲਖ ਤੇ ਅਪਾਰ (ਪ੍ਰਭੂ ਦਾ) ਵਾਸਾ ਹੈ। ਗੁਰਮੁਖ ਦੇ ਸੱਤ ਸਰੋਵਰ (ਪੰਜ ਗਿਆਨ ਇੰਦ੍ਰੇ ਮਨ ਤੇ ਬੁੱਧੀ) ਨਿਰਮਲ ਜਲ ਨਾਲ ਭਰੇ ਰਹਿੰਦੇ ਹਨ, (ਉਸ ਨੂੰ ਮਾਇਆ ਦੀ ਕੋਈ) ਮੈਲ ਨਹੀਂ ਲਗਦੀ।੨।

(ਹੇ ਭਾਈ! ਪਰਮੇਸ਼ਰ ਨੇ ਆਪ ਹੀ) ਸੂਰਜ ਤੇ ਚੰਦਰਮਾ (ਸੰਸਾਰ ਦੇ ਦੋ ਦੀਵਿਆਂ ਵਿਚ ਅਤੇ) ਸਾਰੀ (ਸ੍ਰਿਸ਼ਟੀ ਵਿਚ ਆਪਣੀ) ਜੋਤਿ (ਟਿਕਾਈ ਹੋਈ ਹੈ)। (ਉਹ) ਆਪ ਹੀ (ਜਗਤ) ਰਚ ਕੇ (ਜੋਤਿ ਰਖ ਕੇ)

ਆਪਣੀ ਵਡਿਆਈ ਦੇਖਦਾ ਹੈ। (ਉਹ ਪ੍ਰਭੂ) ਪ੍ਰਕਾਸ਼ ਰੂਪ ਹੈ, ਸਦਾ ਸੁਖ ਦੇਣ ਵਾਲਾ ਹੈ (ਉਸ) ਸਚੇ (ਨਾਲ ਲਗ ਕੇ ਹੀ ਹਰ ਕੋਈ) ਸ਼ੋਭਾ ਪਾਉਂਦਾ ਹੈ।੩।

(ਹੇ ਭਾਈ ! ਇਸ ਸਰੀਰ ਰੂਪੀ) ਕਿਲ੍ਹੇ ਵਿਚ (ਗਿਆਨ ਇੰਦ੍ਰੇ ਮਾਨੋ) ਸ਼ਹਿਰ ਤੇ ਹਟ ਹਨ (ਜਿਥੇ ਪਰਮੇਸ਼ਰ ਆਪ ਹੀ) ਵਪਾਰ ਕਰਦਾ ਅਤੇ ਪੂਰੇ ਤੋਲ ਨਾਲ ਤੋਲਦਾ ਹੈ (ਭਾਵ ਸਚ ਦਾ ਵਾਪਾਰ ਕਰਦਾ ਹੈ) ਅਤੇ ਗੁਰਮੁਖ ਦੇ ਹਿਰਦੇ ਵਿਚ ਬੈਠ ਕੇ ਆਪ ਹੀ ਨਾਮ ਰੂਪੀ ਰਤਨ (ਵਸਤੂ ਤੋਲਦਾ ਹੈ)। (ਉਹ ਪ੍ਰਭੂ) ਆਪ ਹੀ ਰਤਨ ਖ਼ਰੀਦਦਾ ਹੈ (ਅਤੇ) ਆਪ ਹੀ (ਉਸ ਦਾ) ਮੁੱਲ ਪਾਉਂਦਾ ਹੈ ।੪।

**ਕੀਮਤਿ ਪਾਈ ਪਾਵਨਹਾਰੈ ॥ ਵੇਪਰਵਾਹ ਪੂਰੇ ਭੰਡਾਰੈ ॥ ਸਰਬ ਕਲਾ ਲੇ ਆਪੇ ਰਹਿਆ, ਗੁਰਮੁਖਿ ਕਿਸੈ ਬੁਝਾਇਦਾ ॥੫॥ ਨਦਰਿ ਕਰੇ ਪੂਰਾ ਗੁਰੁ ਭੇਟੈ ॥ ਜਮ ਜੰਦਾਰੁ ਨ ਮਾਰੈ ਫੇਟੈ ॥ ਜਿਉ ਜਲ ਅੰਤਰਿ ਕਮਲੁ ਬਿਗਾਸੀ, ਆਪੇ ਬਿਗਸਿ ਧਿਆਇਦਾ ॥੬॥ ਆਪੇ ਵਰਖੈ ਅੰਮ੍ਰਿਤ ਧਾਰਾ ॥ ਰਤਨ ਜਵੇਹਰ ਲਾਲ ਅਪਾਰਾ ॥ ਸਤਿਗੁਰੁ ਮਿਲੈ ਤ ਪੂਰਾ ਪਾਈਐ, ਪ੍ਰੇਮ ਪਦਾਰਥੁ ਪਾਇਦਾ ॥੭॥ ਪ੍ਰੇਮ ਪਦਾਰਥੁ ਲਹੈ ਅਮੋਲੋ ॥ ਕਬਹੀ ਨ ਘਾਟਸਿ ਪੂਰਾ ਤੋਲੋ ॥ ਸਚੇ ਕਾ ਵਾਪਾਰੀ ਹੋਵੈ, ਸਚੋ ਸਉਦਾ ਪਾਇਦਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਬੁਝਾਇੰਦਾ, ਧਿਆਇੰਦਾ, ਪਾਇੰਦਾ ।

**ਪਦ ਅਰਥ:** ਕਲਾ=ਸੱਤਾ, ਸ਼ਕਤੀ। ਗੁਰਮੁਖਿ=ਗੁਰੂ ਦੁਆਰਾ।੫। ਭੇਟੈ=ਮਿਲਦਾ ਹੈ। ਜੰਦਾਰੁ=ਅਵੈੜਾ, ਜ਼ਾਲਮ। ਫੇਟੈ=ਸੱਟ ਫੇਟ। ਬਿਗਾਸੀ=ਖਿੜਦਾ ਹੈ।੬। ਲਹੈ=ਲੱਭ ਲੈਂਦਾ ਹੈ। ਤੋਲੋ=ਤੋਲ।੮।

**ਅਰਥ:** (ਹੇ ਭਾਈ! ਨਾਮ ਰਤਨ ਦੀ ਕੀਮਤ) ਪਾਉਣ ਵਾਲੇ ਪ੍ਰਭੂ ਨੇ ਆਪ ਹੀ (ਨਾਮ ਰਤਨ ਦੀ) ਕਦਰ ਪਾਈ ਹੈ। (ਉਸ) ਵੇਪਰਵਾਹ (ਪਰਮਾਤਮਾ ਦੇ) ਖਜ਼ਾਨੇ ਭਰੇ ਪਏ ਹਨ। ਕਿਸੇ (ਵਿਰਲੇ ਨੂੰ) ਗੁਰੂ ਦੀ ਰਾਹੀਂ ਇਹ ਸੋਝੀ ਬਖਸ਼ਦਾ ਹੈ ਕਿ ਉਹ (ਪ੍ਰਭੂ) ਆਪ ਹੀ (ਆਪਣੀ) ਸਾਰੀ ਕਲਾ ਲੈ ਕੇ (ਸਭ ਦੇ ਅੰਦਰ ਧਾਰ)ਰਿਹਾ ਹੈ (ਭਾਵ ਮਿਲਿਆ ਹੋਇਆ ਹੈ)।੫।

(ਹੇ ਭਾਈ!) ਜੇ ਪ੍ਰਭੂ ਬਖਸ਼ਿਸ਼ ਕਰੇ ਤਾਂ (ਜੀਵ ਨੂੰ) ਪੂਰਾ ਗੁਰੂ ਮਿਲਦਾ ਹੈ। (ਫਿਰ) ਜਮ (ਉਸ ਨੂੰ) ਸੱਟ ਨਹੀਂ ਮਾਰਦਾ। ਜਿਵੇਂ ਪਾਣੀ ਵਿਚ ਕਮਲ (ਫੁੱਲ) ਖਿੜਦਾ ਹੈ ਤਿਵੇਂ (ਪ੍ਰਭੂ ਆਪ ਹੀ) ਉਸ (ਮਨੁੱਖ ਦੇ ਅੰਦਰ) ਖਿੜ ਕੇ (ਆਪਣੇ ਆਪ ਨੂੰ) ਸਿਮਰਦਾ ਹੈ।੬।

(ਹੇ ਭਾਈ! ਪ੍ਰਭੂ) ਆਪ ਹੀ (ਨਾਮ ਰੂਪ) ਅੰਮ੍ਰਿਤ ਧਾਰਾ ( ਬਣ ਕੇ) ਵਸਦਾ ਹੈ ਜਿਸ ਵਿਚ ਪ੍ਰਭੂ ਦੇ ਗੁਣਾਂ ਰੂਪੀ ਰਤਨ ਜਵਾਹਰ ਤੇ ਲਾਲ ਹੁੰਦੇ ਹਨ। ਸਤਿਗੁਰੂ ਦੇ ਮੇਲ ਨਾਲ ਪੂਰੇ ਪ੍ਰਭੂ ਦਾ ਮਿਲਾਪ ਹੁੰਦਾ ਹੈ ਅਤੇ ਪ੍ਰੇਮ ਦਾ ਪਦਾਰਥ ਪ੍ਰਾਪਤ ਕਰ ਲਈਦਾ ਹੈ।੭।

(ਹੇ ਭਾਈ !) ਜਿਹੜਾ ਮਨੁੱਖ (ਪ੍ਰਭੂ ਦਾ) ਅਮੋਲਕ ਪ੍ਰੇਮ ਪਦਾਰਥ ਪ੍ਰਾਪਤ ਕਰ ਲੈਂਦਾ ਹੈ, (ਉਹ ਪਦਾਰਥ ਕਦੇ ਵੀ) ਘਟਦਾ ਨਹੀਂ (ਕਿਉਂਕਿ ਉਸ ਪ੍ਰਭੂ ਦਾ) ਤੋਲ ਪੂਰਾ ਹੈ। ਜੋ ਮਨੁੱਖ ਸਚ ਦਾ ਵਪਾਰੀ ਹੈ, ਉਸ ਨੂੰ ਹੀ ਸੱਚਾ ਸੌਦਾ ਮਿਲਦਾ ਹੈ ।੮।

**ਸਚਾ ਸਉਦਾ ਵਿਰਲਾ ਕੋ ਪਾਏ ॥ ਪੂਰਾ ਸਤਿਗੁਰੁ ਮਿਲੈ ਮਿਲਾਏ ॥ ਗੁਰਮੁਖਿ ਹੋਇ ਸੁ ਹੁਕਮੁ ਪਛਾਣੈ, ਮਾਨੈ ਹੁਕਮੁ ਸਮਾਇਦਾ ॥੯॥ ਹੁਕਮੇ ਆਇਆ ਹੁਕਮਿ ਸਮਾਇਆ ॥ ਹੁਕਮੈ ਦੀਸੈ ਜਗਤੁ ਉਪਾਇਆ ॥ ਹੁਕਮੇ ਸੁਰਗੁ ਮਛੁ ਪਇਆਲਾ, ਹੁਕਮੇ ਕਲਾ ਰਹਾਇਦਾ ॥੧੦॥ ਹੁਕਮੇ ਧਰਤੀ ਧਉਲ ਸਿਰਿ ਭਾਰੰ ॥ ਹੁਕਮੇ ਪਉਣ ਪਾਣੀ ਗੈਣਾਰੰ ॥ ਹੁਕਮੇ ਸਿਵ ਸਕਤੀ ਘਰਿ ਵਾਸਾ, ਹੁਕਮੇ ਖੇਲ ਖੇਲਾਇਦਾ ॥੧੧॥ ਹੁਕਮੇ ਆਡਾਣੇ ਆਗਾਸੀ ॥ ਹੁਕਮੇ ਜਲ ਥਲ ਤ੍ਰਿਭਵਣ ਵਾਸੀ ॥ ਹੁਕਮੇ ਸਾਸ ਗਿਰਾਸ ਸਦਾ ਫੁਨਿ ਹੁਕਮੇ ਦੇਖਿ ਦਿਖਾਇਦਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਨੈਂ, ਸਮਾਇੰਦਾ, ਰਹਾਇੰਦਾ, ਖੇਲਾਇੰਦਾ, ਦਿਖਾਇੰਦਾ.

**ਪਦ ਅਰਥ:** ਹੁਕਮਿ=ਹੁਕਮ ਵਿਚ। ਸਮਾਇਆ=ਲੀਨ ਹੋਇਆ। ਹੁਕਮੈ=ਹੁਕਮ ਅਨੁਸਾਰ। ਸਬਾਇਆ=ਸਾਰਾ। ਉਪਾਇਆ=ਪੈਦਾ ਕੀਤਾ ਹੋਇਆ। ਮਛੁ=ਮਾਤ ਲੋਕ। ਪਇਆਲ=ਪਾਤਾਲ ਲੋਕ। ਰਹਾਇਦਾ=ਰਖਦਾ, ਧਾਰਨ ਕਰਦਾ ਹੈ।੧੦। ਧਉਲ=ਬੈਲ। ਗੈਣਾਰੰ=ਆਕਾਸ਼। ਸਿਰਿ ਭਾਰੰ=ਸਿਰ ਉਤੇ ਭਾਰ।੧੧। ਆਡਾਣੇ=ਔਡ ਹੋਏ ਹਨ। ਆਗਾਸੀ=ਆਕਾਸ਼। ਗਿਰਾਸ= ਗਿਰਾਹੀ, ਭਾਵ ਰੋਜ਼ੀ। ਫੁਨਿ=ਫਿਰ, ਮੁੜ ਕੇ।੧੨।

**ਅਰਥ:** (ਹੇ ਭਾਈ! ਨਾਮ ਰੂਪੀ) ਸਚਾ ਸੌਦਾ ਕੋਈ ਵਿਰਲਾ, (ਗੁਰਮੁਖ ਹੀ) ਪਾਉਂਦਾ ਹੈ। (ਜਿਸ ਨੂੰ) ਪੂਰਾ ਸਤਿਗੁਰੂ ਮਿਲਦਾ ਹੈ, ਉਸ ਨੂੰ ਗੁਰੂ ਇਹ ਸੌਦਾ ਦਿਵਾ ਦੇਂਦਾ ਹੈ। ਜੋ ਗੁਰਮੁਖ ਹੁੰਦਾ ਹੈ ਉਹ ਪ੍ਰਭੂ ਦਾ ਹੁਕਮ ਪਛਾਣਦਾ ਹੈ, (ਉਸ ਹੁਕਮ ਨੂੰ ਪਛਾਣ ਕੇ) ਮੰਨਦਾ ਹੈ, (ਅਤੇ ਫਿਰ ਉਸ ਵਿਚ ਹੀ) ਸਮਾਅ ਜਾਂਦਾ ਹੈ।੯।

(ਹੇ ਭਾਈ! ਜੀਵ ਪ੍ਰਭੂ ਦੇ) ਹੁਕਮ ਅਨੁਸਾਰ ਹੀ (ਸੰਸਾਰ ਤੇ ਜਨਮ ਲੈ ਕੇ) ਆਇਆ ਹੈ (ਅਤੇ ਉਸ ਦੇ) ਹੁਕਮ ਵਿਚ ਹੀ ਸਮਾਅ ਗਿਆ ਹੈ। (ਉਸ ਨੂੰ) ਹੁਕਮ ਅਨੁਸਾਰ ਹੀ ਸਾਰਾ ਜਗਤ ਪੈਦਾ ਹੋਇਆ ਦਿਸਦਾ ਹੈ। ਹੁਕਮ ਅਨੁਸਾਰ ਹੀ ਸੁਰਗ ਲੋਕ, ਮਾਤ ਲੋਕ, ਪਾਤਾਲ ਲੋਕ ਬਣੇ ਹਨ (ਅਤੇ) ਹੁਕਮ ਅਨੁਸਾਰ ਹੀ (ਉਸ ਪ੍ਰਭੂ ਨੇ ਸ਼ਕਤੀ ਵਾਲੀ) ਕਲਾ ਟਿਕਾਈ ਹੋਈ ਹੈ।੧੦।

(ਹੇ ਭਾਈ ! ਪ੍ਰਭੂ ਦੇ) ਹੁਕਮ ਵਿਚ ਧਰਤੀ ਬਣੀ ਹੈ (ਜਿਸ ਦਾ) ਭਾਰ (ਧਰਮ ਰੂਪ) ਧਉਲ ਦੇ ਸਿਰ ਉਤੇ ਹੈ। ਹੁਕਮ ਵਿਚ ਹੀ ਹਵਾ, ਪਾਣੀ ਤੇ ਆਕਾਸ਼ (ਖੜੇ ਹਨ)। ਹੁਕਮ ਵਿਚ ਹੀ ਜੀਵਾਤਮਾ ਦਾ ਮਾਇਆ ਦੇ (ਘਰ) ਵਿਚ ਵਾਸਾ ਹੋਇਆ ਹੈ, ਹੁਕਮ ਵਿਚ ਹੀ (ਪ੍ਰਭੂ ਜੀਵਾਂ ਨੂੰ) ਖੇਡਾਂ ਖਿਡਾਉਂਦਾ ਹੈ ।੧੧।

(ਪ੍ਰਭੂ ਦੇ) ਹੁਕਮ ਵਿਚ ਹੀ ਧਰਤੀ ਤੇ ਆਕਾਸ਼ ਬਿਨਾਂ ਥੰਮਾਂ ਤੋਂ ਖਲੋਤੇ ਹੋਏ ਹਨ। (ਹੁਕਮ ਵਿਚ ਹੀ) ਜਲ, ਥਲ ਤੇ ਤ੍ਰਿਭਵਣ ਦੇ ਵਸਨੀਕ (ਬਣੇ ਹਨ, ਉਨ੍ਹਾਂ ਵਿਚ ਪ੍ਰਭੂ ਆਪ ਵਸਦਾ ਹੈ)। ਹੁਕਮ ਵਿਚ ਹੀ ਜੀਵਾਂ ਨੂੰ ਸੁਆਸ ਦਿੰਦਾ ਹੈ, ਸਦਾ ਰੋਜ਼ੀ ਦਿੰਦਾ ਹੈ, ਫਿਰ ਹੁਕਮ ਵਿਚ ਹੀ ਸਭ ਦੀ ਦੇਖ-ਭਾਲ ਕਰਦਾ ਹੈ (ਸਭ ਨੂੰ ਵੇਖਣ ਲਈ ਨਜ਼ਰ ਵੀ ਦਿੰਦਾ ਹੈ)।੧੨।

**ਹੁਕਮਿ ਉਪਾਏ ਦਸ ਅਵਤਾਰਾ ॥ ਦੇਵ ਦਾਨਵ ਅਗਣਤ ਅਪਾਰਾ ॥ ਮਾਨੈ ਹੁਕਮੁ ਸੁ ਦਰਗਹ ਪੈਝੈ, ਸਾਚਿ ਮਿਲਾਇ ਸਮਾਇਦਾ ॥੧੩॥ ਹੁਕਮੇ ਜੁਗ ਛਤੀਹ ਗੁਦਾਰੇ ॥ ਹੁਕਮੇ ਸਿਧ ਸਾਧਿਕ ਵੀਚਾਰੇ ॥ ਆਪਿ ਨਾਥੁ ਨਥੀ ਸਭ ਜਾ ਕੀ, ਬਖਸੇ**

**ਮੁਕਤਿ ਕਰਾਇਦਾ ॥੧੪॥ ਕਾਇਆ ਕੋਟੁ ਗੜੈ ਮਹਿ ਰਾਜਾ ॥ ਨੇਬ ਖਵਾਸ ਭਲਾ ਦਰਵਾਜਾ ॥ ਮਿਥਿਆ ਲੋਭੁ ਨਾਹੀ ਘਰਿ ਵਾਸਾ, ਲਬਿ ਪਾਪਿ ਪਛੁਤਾਇਦਾ ॥੧੫॥ ਸਤੁ ਸੰਤੋਖੁ ਨਗਰ ਮਹਿ ਕਾਰੀ ॥ ਜਤੁ ਸਤੁ ਸੰਜਮੁ ਸਰਣਿ ਮੁਰਾਰੀ ॥ ਨਾਨਕ ਸਹਜਿ ਮਿਲੈ ਜਗਜੀਵਨੁ, ਗੁਰ ਸਬਦੀ ਪਤਿ ਪਾਇਦਾ ॥੧੬॥੪॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਾਇੰਦਾ, ਨਾਹੀਂ, ਪਛੁਤਾਇੰਦਾ।

**ਪਦ ਅਰਥ:** ਦਾਨਵ=ਦੈਂਤ, ਰਾਖ਼ਸ਼। ਪੈਝੈ=ਆਦਰ ਮਾਨ ਪਾਉਂਦਾ ਹੈ।੧੩। ਗੁਦਾਰੇ=ਗੁਜ਼ਾਰੇ। ਸਾਧਿਕ=ਸਾਧਨਾ ਕਰਨ ਵਾਲੇ। ਨਾਥੁ=ਮਾਲਕ। ਨਥੀ=ਨੱਥੀ ਹੋਈ, ਬੱਧੀ ਹੋਈ।੧੪। ਗੜੈ(ਸਰੀਰ ਰੂਪੀ) ਕਿਲ੍ਹੇ ਵਿਚ। ਰਾਜਾ=(ਹਰੀ) ਰਾਜਾ। ਨੇਬ=ਨਾਇਬ (ਕਰਮ ਇੰਦਰੇ)। ਖਵਾਸ=ਖਾਸ ਸੇਵਕ (ਗਿਆਨ ਇੰਦ੍ਰੇ)। ਭਲਾ ਦਰਵਾਜਾ=(ਮੂੰਹ), ਚੰਗਾ ਦਰਵਾਜਾ। ਲਬਿ=ਲੋਭ ਕਰਕੇ। ਪਾਪਿ=ਪਾਪ ਕਰਕੇ।੧੫। ਕਾਰੀ=ਕੰਮ ਕਰਨ ਵਾਲੇ, ਕਾਰਿੰਦੇ। ਸੰਜਮ=ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣਾ। ਸਹਜਿ=ਅਡੋਲ ਅਵਸਥਾ ਵਿਚ। ਜਗਜੀਵਨੁ=ਜਗਤ ਦਾ ਜੀਵਨ, ਪਰਮੇਸ਼ਰ।੧੬।

**ਅਰਥ:** (ਹੇ ਭਾਈ! ਪ੍ਰਭੂ ਨੇ ਹੀ ਆਪਣੇ) ਹੁਕਮ ਵਿਚ ਵਿਸ਼ਨੂੰ ਦੇ ਦਸ ਅਵਤਾਰ ਪੈਦਾ ਕੀਤੇ ਹਨ। ਹੁਕਮ ਵਿਚ ਬੇਅੰਤ ਦੇਵਤੇ ਤੇ ਦੈਂਤ ਬਣਾਏ ਹਨ। (ਜੋ ਰਬੀ) ਹੁਕਮ ਨੂੰ ਮੰਨਦਾ ਹੈ ਰਬੀ ਦਰਗਾਹ ਵਿਚ ਉਸ ਦਾ ਆਦਰ ਹੁੰਦਾ ਹੈ, (ਪ੍ਰਭੂ) ਉਸ ਨੂੰ ਸਚ ਵਿਚ ਜੋੜ ਕੇ ਆਪਣੇ ਚਰਨਾਂ ਨਾਲ ਲੀਨ ਕਰ ਲੈਂਦਾ ਹੈ।੧੩।

(ਹੇ ਭਾਈ! ਪ੍ਰਭੂ ਨੇ ਆਪਣੇ) ਹੁਕਮ ਅਨੁਸਾਰ ਹੀ (ਧੁੰਧੂਕਾਰ ਵਾਲੇ) ਛੱਤੀ ਜੁਗ ਗੁਜ਼ਾਰ ਦਿੱਤੇ। ਆਪਣੇ ਹੁਕਮ ਵਿਚ ਹੀ ਸਿੱਧ ਤੇ ਸਾਧਨਾ ਕਰਨ ਵਾਲੇ ਵਿਚਾਰਵਾਨ ਪੈਦਾ ਕਰ ਦਿੱਤੇ। ਉਹ ਆਪ ਮਾਲਕ ਹੈ ਜਿਸ ਨੇ ਸਾਰੀ ਰਚਨਾ (ਆਪਣੀ) ਰਜ਼ਾ ਵਿਚ ਬੱਧੀ ਹੋਈ ਹੈ। ਉਹ (ਪ੍ਰਭੂ) ਜਿਸ ਤੇ ਮਿਹਰ ਕਰਦਾ ਹੈ ਉਸ ਨੂੰ (ਮਾਇਆ ਦੇ) ਬੰਧਨਾਂ ਚੋਂ ਮੁਕਤ ਕਰ ਦਿੰਦਾ ਹੈ।੧੪।

(ਹੇ ਭਾਈ!) ਸਰੀਰ ਰੂਪੀ ਕੋਟ (ਕਿਲ੍ਹਾ ਹੈ), ਜਿਸ ਵਿਚ ਹਰੀ ਰਾਜਾ ਰਹਿੰਦਾ ਹੈ। (ਇਸ ਕਿਲ੍ਹੇ ਦੇ) ਕਰਮ ਇੰਦ੍ਰੇ ਨਾਇਬ ਹਨ, ਗਿਆਨ ਇੰਦ੍ਰੇ ਵਿਸ਼ੇਸ਼ ਸੇਵਕ ਹਨ ਤੇ ਮੂੰਹ ਚੰਗਾ ਦਰਵਾਜਾ ਹੈ। (ਪਰ) ਝੂਠੇ ਲੋਭ ਕਾਰਨ ਜੀਵ ਨੂੰ ਪ੍ਰਭੂ ਦੀ ਹਜ਼ੂਰੀ ਵਿਚ ਵਸਣਾ ਨਹੀਂ ਮਿਲਦਾ (ਅਤੇ ਜੀਵ) ਲੋਭ ਅਤੇ ਪਾਪ ਕਰਕੇ ਪਛਤਾਂਦਾ ਹੈ।੧੫।

(ਹੇ ਭਾਈ!) ਜਿਸ ਸਰੀਰ ਰੂਪੀ ਨਗਰ ਵਿਚ ਕਰਮ ਇੰਦ੍ਰੇ ਨਾਇਬ (ਰਹਿੰਦੇ ਹਨ, ਉਸ ਵਿਚ ਰਹਿਣ ਵਾਲਾ ਜੀਵ ਸਦਾ) ਪਰਮਾਤਮਾ ਦੀ ਸ਼ਰਣ ਵਿਚ ਟਿਕਿਆ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਨੂੰ) ਸਹਜੇ ਹੀ ਜਗਤ ਦਾ ਜੀਵਨ (ਪ੍ਰਭੂ) ਮਿਲਦਾ ਹੈ (ਅਤੇ ਸ਼ਰਣ ਵਿਚ ਟਿਕਿਆਂ ਹੀ ਜੀਵ) ਗੁਰੂ ਸ਼ਬਦ ਦੁਆਰਾ ਰਬੀ ਦਰਗਾਹ ਵਿਚ ਇਜ਼ਤ ਪਾਉਂਦਾ ਹੈ।੧੬।੪।੧੬।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਨੇ ਪਉਣ, ਪਾਣੀ, ਅਗਨੀ, ਆਦਿ ਤੱਤਾਂ ਨੂੰ ਇਕਠਾ ਕਰਕੇ ਸਰੀਰ ਰੂਪੀ ਕਿਲ੍ਹਾ ਉਸਾਰ ਦਿੱਤਾ। ਇਸ ਸਰੀਰ ਵਿਚ ਨੌਂ ਦੁਆਰੇ ਪ੍ਰਗਟ ਕਰ ਦਿੱਤੇ ਅਤੇ ਦਸਵਾਂ ਦੁਆਰ ਗੁਪਤ ਰਖ ਦਿੱਤਾ, ਜਿਸ ਵਿਚ ਆਪ ਵਸਣ ਲਗ ਪਿਆ। ਮਨੁੱਖੀ ਸਰੀਰ ਵਿਚ ਸੁਰਤਿ, ਮਤਿ, ਮਨਿ ਬੁਧਿ ਅਤੇ ਅਮੋਲਕ ਗੁਣ ਪਾ ਦਿੱਤੇ ਜਿਨ੍ਹਾਂ ਦੇ ਦਰਸ਼ਨ ਜਗਿਆਸੂ ਨੂੰ ਹਰੀ ਆਪ ਹੀ ਆਪਣੀ ਜੋਤਿ-ਸ਼ਕਤੀ ਨਾਲ ਦਿਖਾਂਦਾ ਹੈ।

ਪੂਰਾ ਸਤਿਗੁਰੂ ਮਿਲਣ ਤੇ ਜੀਵ ਨੂੰ ਸਚੇ ਸੌਦੇ ਦੀ ਸੋਝੀ ਆਉਂਦੀ ਹੈ। ਜਿਹੜਾ ਜੀਵ ਗੁਰੂ ਦਾ ਹੁਕਮ ਮੰਨਦਾ ਹੈ। ਜਦ ਉਸ ਦੇ ਸਰੀਰ ਵਿਚ ਸਤ ਸੰਤੋਖ ਆਦਿ ਦੈਵੀ ਗੁਣ ਉਸ ਦੇ ਕਾਰਿੰਦੇ ਬਣ ਕੇ ਕੰਮ ਕਰਨ ਲਗ ਜਾਦੇ ਹਨ ਤਾਂ ਉਸਦਾ ਮਨ ਬੁਰੇ ਪਾਸੇ ਜਾਣ ਤੋਂ ਰੁੱਕ ਜਾਂਦਾ ਹੈ। ਫਿਰ ਉਹ ਗੁਰੂ ਰਾਹੀਂ ਸਭ ਕੁਝ ਪ੍ਰਾਪਤ ਕਰ ਲੈਂਦਾ ਹੈ। ਗੁਰੂ ਵਾਲਾ ਬਣ ਕੇ ਹੀ ਦੇ ਹੁਕਮ ਵਿਚ ਸਮਾਇਆ ਜਾ ਸਕੀਦਾ ਹੈ। ਜਿਤਨਾ ਪਸਾਰਾ ਤੇ ਹੋਰ ਹਸਤੀਆਂ ਹੋਂਦ ਵਿਚ ਆਈਆਂ ਉਹ ਸਭ ਅਕਾਲ ਪੁਰਖ ਜੀ ਦੇ ਹੁਕਮ ਦਾ ਹੀ ਚਮਤਕਾਰ ਹੈ।

**ਮਾਰੂ ਮਹਲਾ ੧ ॥ ਸੁੰਨ ਕਲਾ ਅਪਰੰਪਰਿ ਧਾਰੀ ॥ ਆਪਿ ਨਿਰਾਲਮ ਅਪਰ ਅਪਾਰੀ ॥ ਆਪੇ ਕੁਦਰਤਿ ਕਰਿ ਕਰਿ ਦੇਖੈ, ਸੁੰਨਹੁ ਸੁੰਨੁ ਉਪਾਇਦਾ ॥੧॥ ਪਉਣੁ ਪਾਣੀ ਸੁੰਨੈ ਤੇ ਸਾਜੇ ॥ ਸ੍ਰਿਸਟਿ ਉਪਾਇ ਕਾਇਆ ਗੜ ਰਾਜੇ ॥ ਅਗਨਿ ਪਾਣੀ ਜੀਉ ਜੋਤਿ ਤੁਮਾਰੀ, ਸੁੰਨੇ ਕਲਾ ਰਹਾਇਦਾ ॥੨॥ ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ ॥ ਸੁੰਨੇ ਵਰਤੇ ਜੁਗ ਸਬਾਏ ॥ ਇਸੁ ਪਦ ਵੀਚਾਰੇ ਸੋ ਜਨੁ ਪੂਰਾ, ਤਿਸੁ ਮਿਲੀਐ ਭਰਮੁ ਚੁਕਾਇਦਾ ॥੩॥ ਸੁੰਨਹੁ ਸਪਤ ਸਰੋਵਰ ਥਾਪੇ ॥ ਜਿਨਿ ਸਾਜੇ ਵੀਚਾਰੇ ਆਪੇ ॥ ਤਿਤੁ ਸਤਸਰਿ ਮਨੂਆ ਗੁਰਮੁਖਿ ਨਾਵੈ, ਫਿਰਿ ਬਾਹੁੜਿ ਜੋਨਿ ਨ ਪਾਇਦਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੁੰਨਹੁੰ, ਉਪਾਇੰਦਾ, ਕਾਇਆਂ, ਰਹਾਇੰਦਾ, ਚੁਕਾਇੰਦਾ, ਪਾਇੰਦਾ,

**ਪਦ ਅਰਥ:** ਸੁੰਨ=ਨਿਰਗੁਨ ਸਰੂਪ। ਕਲਾ=ਸਤਿਆ, ਸ਼ਕਤੀ। ਅਪਰੰਪਰਿ ਧਾਰੀ=ਪਰੇ ਤੋਂ ਪਰੇ ਪਰਮਾਤਮਾ ਨੇ ਬਣਾਈ। ਨਿਰਾਲਮੁ=ਨਿਰਲੇਪ। ਸੁੰਨਹੁ=ਸੁੰਨ (ਸ਼ਕਤੀ) ਤੋਂ। ਸਾਜੇ=ਬਣਾਏ। ਕਾਇਆ=ਸਰੀਰ। ਗੜ ਰਾਜੇ=ਕਿਲੇ ਦੇ ਰਾਜੇ (ਭਾਵ ਜੀਵ)। ਜੀਉ=ਜੀਵਾਤਮਾ। ਸੁੰਨੈ=ਸੁੰਨ ਵਿਚ ਹੀ।੨। ਸਬਾਏ=ਸਾਰੇ ਹੀ। ਸਪਤ ਸਰੋਵਰ=ਸਤ ਸਰੋਵਰ (ਪੰਜ ਗਿਆਨ ਇੰਦ੍ਰੇ ਮਨ ਅਤੇ ਬੁਧੀ)। ਜਿਨਿ=ਜਿਸ (ਪ੍ਰਭੂ) ਨੇ। ਤਿਤੁ ਸਤ ਸਰਿ=ਉਸ (ਸਤ) ਸਚੇ ਦੇ ਸਰੋਵਰ ਵਿਚ। ਨਾਵੈ=ਨਹਾਉਂਦਾ ਹੈ। ਬਾਹੁੜਿ=ਮੁੜ ਕੇ, ਫਿਰ।੪।

**ਅਰਥ:** (ਹੇ ਭਾਈ!) ਪਰੇ ਤੋਂ ਪਰੇ ਪਰਮਾਤਮਾ ਨੇ (ਆਪਣੀ) ਸੁੰਨ ਸ਼ਕਤੀ (ਸਦਾ ਲਈ) ਧਾਰੀ ਹੋਈ ਹੈ। (ਉਹ) ਅਪਰ ਤੇ ਅਪਾਰ ਪ੍ਰਭੂ ਆਪ (ਸਰਗੁਣ ਰੂਪ ਹੋ ਕੇ ਵੀ) ਨਿਰਲੇਪ ਹੈ। (ਉਹ ਪ੍ਰਭੂ) ਆਪਣੀ ਕੁਦਰਤਿ (ਰਚਨਾ) ਪੈਦਾ ਕਰ ਕਰਕੇ ਵੇਖਦਾ ਹੈ (ਭਾਵ ਉਸ ਦੀ) ਸੰਭਾਲ ਕਰਦਾ ਹੈ (ਅਤੇ ਜੇ ਉਹ ਚਾਹੇ ਤਾਂ) ਸੁੰਨ ਤੋਂ ਸੁੰਨ (ਭਾਵ ਨਿਰਗੁਣ ਸਰੂਪ ਤੋਂ) ਨਿਰੋਲ ਨਿਰਗੁਣ ਸਰੂਪ ਵਾਲੀ ਹਾਲਤ ਪੈਦਾ ਕਰ ਦਿੰਦਾ ਹੈ।੧।

(ਹੇ ਭਾਈ! ਉਸ ਪ੍ਰਭੂ ਨੇ) ਹਵਾ, ਪਾਣੀ (ਆਦਿ ਤੱਤ ਆਪਣੇ) ਨਿਰਗੁਣ ਸਰੂਪ ਤੋਂ ਹੀ ਪੈਦਾ ਕੀਤੇ ਹਨ। ਸ੍ਰਿਸ਼ਟੀ ਪੈਦਾ ਕਰਕੇ (ਆਪਣੇ ਆਪ ਤੋਂ ਹੀ ਸਰੀਰ ਤੇ) ਸਰੀਰ ਰੂਪੀ ਕਿਲ੍ਹਿਆਂ ਦੇ ਰਾਜੇ ਪੈਦਾ ਕਰ (ਜੀਵਾਤਮਾ) ਪੈਦਾ ਕਰਦਾ ਹੈ। (ਹੇ ਪ੍ਰਭੂ! ਤੂੰ) ਅੱਗ, ਪਾਣੀ (ਆਦਿਕ ਤੱਤਾਂ) ਨੂੰ ਮਿਲਾ ਕੇ ਜੀਵਾਤਮਾ (ਬਣਾਈ ਹੈ ਉਸ ਵਿਚ ਤੇਰੀ) ਜੋਤਿ ਹੈ (ਤੂੰ ਆਪ ਹੀ) ਸੁੰਨ ਵਿਚ ਸ਼ਕਤੀ ਧਾਰਨ ਕਰੀ ਰਖਦਾ ਹੈ।੨।

(ਹੇ ਭਾਈ! ਉਸ ਪ੍ਰਭੂ ਨੇ) ਸੁੰਨ ਤੋਂ ਹੀ ਬ੍ਰਹਮਾ, ਬਿਸ਼ਨ, ਸ਼ਿਵ ਜੀ ਪੈਦਾ ਕੀਤੇ। ਸੁੰਨ ਵਿਚ ਹੀ ਸਾਰੇ ਜੁਗ ਬੀਤਦੇ ਗਏ। ਇਸ ਸੁੰਨ ਵਾਲੇ ਪਦ (ਭਾਵ ਹਾਲਤ ਨੂੰ ਜੋ) ਵੀਚਾਰ ਕੇ (ਸਮਝ ਲਵੇ ਤਾਂ ਜਾਣੋ) ਉਹ ਪੂਰਾ ਸੇਵਕ ਹੈ, ਉਸ ਨੂੰ ਮਿਲਣ ਨਾਲ ਸਾਰੇ ਭਰਮ ਭੁਲੇਖੇ ਦੂਰ ਹੁੰਦੇ ਹਨ।੩।

(ਹੇ ਭਾਈ! ਉਸ ਪਰਮੇਸ਼ਰ ਨੇ ਆਪਣੇ) ਸੁੰਨ (ਵਾਲੇ ਸਰੂਪ ਤੋਂ ਹੀ) ਸਤ ਸਰੋਵਰ (ਪੰਜ ਗਿਆਨ ਇੰਦ੍ਰੇ, ਮਨ ਤੇ ਬੁੱਧੀ) ਬਣਾਏ ਹਨ। ਜਿਸ (ਪ੍ਰਭੂ) ਨੇ ਇਹ ਬਣਾਏ ਹਨ (ਉਹ) ਆਪ ਹੀ (ਇਨ੍ਹਾਂ ਦਾ) ਵੀਚਾਰ (ਖਿਆਲ) ਰਖਦਾ ਹੈ। (ਜਿਸ ਮਨੁੱਖ ਦਾ) ਮਨ ਗੁਰੂ ਦੁਆਰਾ ਉਸ ਸਚੇ ਸਰੋਵਰ ਵਿਚ ਨਹਾਉਂਦਾ ਹੈ, (ਉਹ) ਮੁੜ ਕੇ ਜੂਨਾਂ ਵਿਚ ਨਹੀਂ ਪਾਇਆ ਜਾਂਦਾ।੪।

**ਸੁੰਨਹੁ ਚੰਦੁ ਸੂਰਜੁ ਗੈਣਾਰੇ ॥ ਤਿਸ ਕੀ ਜੋਤਿ ਤ੍ਰਿਭਵਣ ਸਾਰੇ ॥ ਸੁੰਨੇ ਅਲਖ ਅਪਾਰ ਨਿਰਾਲਮੁ, ਸੁੰਨੇ ਤਾੜੀ ਲਾਇਦਾ ॥੫॥ ਸੁੰਨਹੁ ਧਰਤਿ ਅਕਾਸੁ ਉਪਾਏ ॥ ਬਿਨੁ ਥੰਮਾ ਰਾਖੇ ਸਚੁ ਕਲ ਪਾਏ ॥ ਤ੍ਰਿਭਵਣ ਸਾਜਿ ਮੇਖੁਲੀ ਮਾਇਆ, ਆਪਿ ਉਪਾਇ ਖਪਾਇਦਾ ॥੬॥ ਸੁੰਨਹੁ ਖਾਣੀ ਸੁੰਨਹੁ ਬਾਣੀ ॥ ਸੁੰਨਹੁ ਉਪਜੀ ਸੁੰਨਿ ਸਮਾਣੀ ॥ ਉਤਭੁਜੁ ਚਲਤੁ ਕੀਆ ਸਿਰਿ ਕਰਤੈ, ਬਿਸਮਾਦੁ ਸਬਦਿ ਦੇਖਾਇਦਾ ॥੭॥ ਸੁੰਨਹੁ ਰਾਤਿ ਦਿਨਸੁ ਦੁਇ ਕੀਏ ॥ ਓਪਤਿ ਖਪਤਿ ਸੁਖਾ ਦੁਖ ਦੀਏ ॥ ਸੁਖ ਦੁਖ ਹੀ ਤੇ ਅਮਰੁ ਅਤੀਤਾ, ਗੁਰਮੁਖਿ ਨਿਜ ਘਰੁ ਪਾਇਦਾ ॥੮॥**

ਉਚਾਰਨ ਸੇਧ

**ਬਿੰਦੀ ਸਹਿਤ**: ਲਾਇੰਦਾ, ਥੰਮਾਂ, ਖਪਾਇੰਦਾ.

**ਪਦ ਅਰਥ**: ਗੈਣਾਰੇ=ਆਕਾਸ਼। ਤਾੜੀ=ਸਮਾਧੀ। ਕਲ=ਸ਼ਕਤੀ। ਸਾਜਿ=ਬਣਾ ਕੇ। ਮੇਖੁਲੀ=ਤੜਾਗੀ ਰਸੀ (ਬੰਨਣ ਲਈ)। ਖਪਾਇੰਦਾ=ਨਾਸ਼ ਕਰਦਾ ਹੈ।੬। ਖਾਣੀ=ਖਾਣੀਆਂ। ਬਾਣੀ=ਬਾਣੀਆਂ। ਉਪਜੀ=ਪੈਦਾ ਹੁੰਦੀ ਹੈ। ਸੁੰਨਿ=ਸੁੰਨ ਦੁਆਰਾ। ਉਤਭੁਜੁ=ਖਾਣੀ ਭਾਵ ਚਾਰ ਖਾਣੀਆਂ। ਬਾਣੀ=(ਚਾਰ) ਬਾਣੀਆਂ। ਚਲਤੁ=ਖੇਲ, ਕੌਤਕ। ਸਿਰਿ=ਸਿਰ ਉਤੇ। ਕਰਤੈ=ਕਰਤਾਰ ਨੇ। ਬਿਸਮਾਦੁ=ਹੈਰਾਨ।੭। ਦੁਇ=ਦੋਵੇਂ। ਓਪਤਿ=ਉਤਪਤੀ। ਖਪਤਿ=ਨਾਸ਼। ਅਤੀਤਾ=ਮਾਇਆ (ਦੇ ਪ੍ਰਭਾਵ ਤੋਂ ਪਰੇ) ਤਿਆਗੀ ।੮।

**ਅਰਥ**: (ਹੇ ਭਾਈ! ਉਸ ਪ੍ਰਭੂ ਨੇ) ਸੁੰਨ ਤੋਂ ਹੀ ਚੰਨ, ਸੂਰਜ, ਆਕਾਸ਼ ਵਿਚ (ਟਿਕਾਏ ਹਨ)। (ਉਸ ਪ੍ਰਭੂ ਦੀ) ਜੋਤਿ ਤਿੰਨਾਂ ਭਵਣਾਂ ਵਿਚ ਸਭ ਪਾਸੇ ਪਸਰ ਰਹੀ ਹੈ। (ਉਹ) ਅਲਖ, ਅਪਾਰ (ਪ੍ਰਭੂ) ਸੁੰਨ ਵਿਚ ਨਿਰਲੇਪ ਰਹਿੰਦਾ ਹੈ ਅਤੇ (ਪ੍ਰਭੂ) ਸੁੰਨ (ਨਿਰਗੁਣ ਦੀ ਹਾਲਤ ਵਿਚ ਸਦਾ) ਸਮਾਧੀ ਲਾਈ ਰਖਦਾ ਹੈ।੫।

(ਹੇ ਭਾਈ!) ਉਸ (ਪ੍ਰਭੂ ਨੇ) ਸੁੰਨ ਵਾਲੀ ਹਾਲਤ ਤੋਂ ਹੀ ਧਰਤੀ ਤੇ ਆਕਾਸ਼ ਬਣਾਏ ਹਨ। ਬਿਨਾਂ ਥੰਮਾਂ ਭਾਵ (ਸਹਾਰੇ ਤੋਂ ਬਿਨਾਂ) ਇਨ੍ਹਾਂ ਨੂੰ ਟਿਕਾਇਆ ਹੋਇਆਂ ਹੈ। (ਇਨ੍ਹਾਂ ਵਿਚ) ਸੱਚਾ (ਪ੍ਰਭੂ ਆਪਣੀ) ਸ਼ਕਤੀ ਪਾਉਂਦਾ ਹੈ। ਤਿੰਨ ਭਵਨ ਪੈਦਾ ਕਰਕੇ (ਉਹ ਪ੍ਰਭੂ ਆਪ ਹੀ ਇਨ੍ਹਾਂ ਨੂੰ) ਮਾਇਆ ਦੀ ਰਸੀ ਨਾਲ ਬੰਨ੍ਹੀ ਰਖਦਾ ਹੈ, ਆਪ ਹੀ ਪੈਦਾ ਕਰਕੇ (ਆਪ ਹੀ) ਨਾਸ਼ ਕਰਦਾ ਹੈ।੬।

(ਪਰਮਾਤਮਾ ਨੇ ਆਪਣੇ ਸੁੰਨ ਭਾਵ) ਨਿਰਗੁਣ ਸਰੂਪ ਵਿਚ ਹੀ (ਚਾਰ) ਖਾਣੀਆਂ ਤੇ ਚਾਰ ਬਾਣੀਆਂ ਪੈਦਾ ਕੀਤੀਆਂ ਹਨ। ਸਾਰੀ ਸ੍ਰਿਸ਼ਟੀ ਉਸ ਨਿਰਗੁਣ ਰੂਪ ਤੋਂ ਪੈਦਾ ਹੋਈ ਹੈ (ਅਤੇ ਉਸ) ਨਿਰਗੁਣ ਵਿਚ ਹੀ ਸਮਾਅ ਜਾਂਦੀ ਹੈ। ਕਰਤਾਰ ਨੇ ਪਹਿਲਾਂ ਉਤਭੁਜ (ਖਾਣੀਆਂ) ਦਾ ਤਮਾਸ਼ਾ ਕੀਤਾ, (ਆਪਣੇ) ਹੁਕਮ ਦੁਆਰਾ ਇਹ ਅਸਚਰਜ ਖੇਲ ਵਿਖਾਉਂਦਾ ਹੈ।੭।

(ਉਸ ਪ੍ਰਭੂ ਨੇ ਆਪਣੇ) ਨਿਰਗੁਣ ਰੂਪ ਵਿਚ ਹੀ ਦੋਵੇਂ ਰਾਤ ਤੇ ਦਿਨ ਬਣਾਏ। ਜਨਮ ਤੇ ਮੌਤ, ਸੁਖ ਤੇ ਦੁੱਖ ਬਣਾ ਕੇ (ਜੀਵਾਂ ਨੂੰ) ਭੋਗਾਏ। (ਜਿਹੜਾ ਉਹ ਮਨੁੱਖ) ਗੁਰੂ ਦੁਆਰਾ ਦੁਖ ਸੁਖ ਤੋਂ ਨਿਰਲੇਪ ਅਤੇ ਅਮਰ ਹੁੰਦਾ ਹੈ (ਉਹ) ਨਿਜ ਸਰੂਪ ਨੂੰ ਪ੍ਰਾਪਤ ਕਰ ਲੈਂਦਾ ਹੈ।੮।

**ਸਾਮ ਵੇਦੁ ਰਿਗੁ ਜੁਜਰੁ ਅਥਰਬਣੁ ॥ ਬ੍ਰਹਮੇ ਮੁਖਿ ਮਾਇਆ ਹੈ ਤ੍ਰੈ ਗੁਣ ॥ ਤਾ ਕੀ ਕੀਮਤਿ ਕਹਿ ਨ ਸਕੈ ਕੋ, ਤਿਉ ਬੋਲੇ ਜਿਉ ਬੋਲਾਇਦਾ ॥੯॥ ਸੁੰਨਹੁ ਸਪਤ ਪਾਤਾਲ ਉਪਾਏ ॥ ਸੁੰਨਹੁ ਭਵਣ ਰਖੇ ਲਿਵ ਲਾਏ ॥ ਆਪੇ ਕਾਰਣੁ ਕੀਆ ਅਪਰੰਪਰਿ, ਸਭੁ ਤੇਰੋ ਕੀਆ ਕਮਾਇਦਾ ॥੧੦॥ ਰਜ ਤਮ ਸਤ ਕਲ ਤੇਰੀ ਛਾਇਆ ॥ ਜਨਮ ਮਰਣ ਹਉਮੈ ਦੁਖੁ ਪਾਇਆ॥ ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ, ਗੁਣਿ ਚਉਥੈ ਮੁਕਤਿ ਕਰਾਇਦਾ ॥੧੧॥ ਸੁੰਨਹੁ ਉਪਜੇ ਦਸ ਅਵਤਾਰਾ ॥ ਸ੍ਰਿਸਟਿ ਉਪਾਇ ਕੀਆ ਪਾਸਾਰਾ ॥ ਦੇਵ ਦਾਨਵ ਗਣ ਗੰਧਰਬ ਸਾਜੇ, ਸਭਿ ਲਿਖਿਆ ਕਰਮ ਕਮਾਇਦਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਤਿਉਂ, ਬੋਲਾਇੰਦਾ, ਕਮਾਇੰਦਾ, ਕਰਾਇੰਦਾ.

**ਪਦ ਅਰਥ:** ਸਾਮ=ਵੇਦ ਦਾ ਨਾਂ। ਰਿਗੁ=ਰਿਗਵੇਦ। ਜੁਜਰੁ=ਵੇਦ ਦਾ ਨਾਂ। ਅਥਰਬਣ=ਵੇਦ ਦਾ ਨਾਂ। ਬ੍ਰਹਮੇ ਮੁਖਿ=ਬ੍ਰਹਮਾ ਦੇ ਮੁਖ ਤੋਂ ਨਿਕਲੇ। ਤ੍ਰੈ ਗੁਣ=ਰਜੋ, ਤਮੋ, ਸਤੋ।੯। ਸਪਤ=ਸਤ। ਉਪਾਏ=ਪੈਦਾ ਕੀਤੇ। ਭਵਣ=(ਤਿੰਨ) ਭਵਨ। ਲਿਵ ਲਾਏ=ਧਿਆਨ ਨਾਲ। ਕਾਰਣੁ=ਜਗਤ। ਅਪਰੰਪਰਿ=ਪਰੇ ਤੋਂ ਪਰੇ, ਬੇਅੰਤ ਪ੍ਰਭੂ ਨੇ।੧੦। ਰਜ ਤਮ ਸਤ=(ਮਾਇਆ ਦੇ ਤਿੰਨ ਗੁਣ) ਰਜੋ, ਤਮੋ, ਸਤੋ। ਕਲ=ਸ਼ਕਤੀ। ਛਾਇਆ=ਆਸਰਾ। ਗੁਣਿ ਚਉਥੈ=ਚੌਥੇ ਗੁਣ (ਸਹਜ) ਵਿਚ।੧੧। ਉਪਾਇ=ਪੈਦਾ ਕਰਕੇ। ਕੀਆ ਪਾਸਾਰਾ=ਖਿਲਾਰਾ ਕੀਤਾ। ਦੇਵ=ਦੇਵਤੇ। ਦਾਨਵ=ਦੈਂਤ। ਗਣ=ਸ਼ਿਵ ਜੀ ਦੇ ਖਾਸ ਉਪਾਸ਼ਕ, ਸੇਵਕ। ਗੰਧਰਬ=ਇੰਦ੍ਰ ਲੋਕ ਦੇ ਰਾਗੀ।੧੨।

**ਅਰਥ:** ਸ਼ਾਮ, ਰਿਗ, ਜੁਜਰ ਤੇ ਅਥਰਬਣ ਵੇਦ ਹਨ, ਜੋ ਬ੍ਰਹਮਾ ਦੇ ਮੁਖੋ ਨਿਕਲੇ, (ਇਨ੍ਹਾਂ ਸਾਰਿਆਂ ਦੀ) ਮਾਇਆ ਕਰਕੇ ਹੀ ਤਿੰਨਾਂ ਗੁਣਾਂ ਤੋਂ ਉਤਪਤੀ ਹੋਈ ਹੈ। ਉਸ ਪ੍ਰਭੂ ਦੀ ਵਡਿਆਈ ਕੋਈ ਨਹੀਂ ਦਸ ਸਕਦਾ। ਜਿਵੇਂ ਕਿਸੇ ਨੂੰ (ਪ੍ਰਭੂ) ਬੁਲਾਂਦਾ ਹੈ, ਤਿਵੇਂ ਹਰ ਕੋਈ ਬੋਲਦਾ ਹੈ।੯।

(ਉਸ ਅਕਾਲ ਪੁਰਖ ਨੇ) ਸੁੰਨ (ਨਿਰਗੁਣ ਰੂਪ) ਤੋਂ ਸਤ ਸਮੁੰਦਰ ਤੇ ਪਾਤਾਲ ਬਣਾਏ। ਨਿਰਗਣ ਸਰੂਪ ਤੋਂ ਹੀ (ਸਾਰੇ) ਭਵਣ ਹੋਂਦ ਵਿਚ ਆਏ, ਜਿਨ੍ਹਾਂ ਦੀ ਉਹ ਧਿਆਨ ਨਾਲ ਸੰਭਾਲ ਕਰਦਾ ਹੈ। ਪਰੇ ਤੋਂ ਪਰੇ ਹਰੀ ਨੇ ਆਪ ਹੀ ਜਗਤ ਦਾ ਮੁੱਢ ਬਣਾਇਆ ਹੈ। ਹੇ ਪ੍ਰਭੂ! ਹਰ ਕੋਈ ਤੇਰਾ ਪ੍ਰੇਰਿਆ ਹੋਇਆ ਹੀ (ਸਾਰੇ) ਕਰਮ ਕਰਦਾ ਹੈ।੧੦।

(ਹੇ ਪ੍ਰਭੂ!) ਰਜੋ, ਤਮੋ, ਸਤੋ (ਤਿੰਨ ਗੁਣ) ਤੇਰੀ ਸ਼ਕਤੀ ਦਾ ਪਰਛਾਵਾਂ ਹਨ। (ਇਨ੍ਹਾਂ ਤਿੰਨਾਂ ਗੁਣਾਂ ਕਰਕੇ ਹੀ) ਜੀਵ ਜਨਮ ਮਰਨ (ਦੁਖ ਸੁਖ ਆਦਿ) ਭੋਗਦੇ ਹਨ। (ਹੇ ਭਾਈ!) ਜਿਸ ਤੇ ਉਹ (ਪ੍ਰਭੂ) ਕਿਰਪਾ ਕਰਦਾ ਹੈ, ਉਸ ਨੂੰ ਗੁਰੂ ਦੁਆਰਾ ਤਿੰਨਾਂ ਗੁਣਾਂ ਤੋਂ (ਕੱਢ ਕੇ) ਚੌਥੇ ਪਦ ਵਿਚ ਲਿਜਾ ਕੇ ਮੁਕਤ ਕਰ ਦਿੰਦਾ ਹੈ।੧੧।

(ਹੇ ਭਾਈ! ਪ੍ਰਭੂ ਦੇ) ਨਿਰਗੁਣ ਰੂਪ ਤੋਂ ਵਿਸ਼ਨੂੰ ਦੇ ਦਸ ਅਵਤਾਰ ਪੈਦਾ ਹੋਏ। ਸ੍ਰਿਸ਼ਟੀ ਪੈਦਾ ਕਰਕੇ ਉਸ (ਪ੍ਰਭੂ) ਨੇ ਸਾਰਾ ਪਸਾਰਾ ਬਣਾਇਆ। ਦੇਵਤੇ, ਦੈਂਤ, ਦੇਵਤਿਆਂ ਦੇ ਸੇਵਕ ਤੇ ਗਵਈਏ, ਉਸ ਪ੍ਰਭੂ ਨੇ ਹੀ ਬਣਾਏ ਹਨ। ਸਾਰੇ (ਜੀਵ) ਲੋਕ ਉਸ (ਪ੍ਰਭੂ) ਦੇ ਹੁਕਮ ਵਿਚ ਲਿਖੇ ਲੇਖਾਂ ਅਨੁਸਾਰ ਹੀ ਕਰਮ ਕਰਦੇ ਹਨ।੧੨।

**ਗੁਰਮੁਖਿ ਸਮਝੈ ਰੋਗੁ ਨ ਹੋਈ ॥ ਇਹ ਗੁਰ ਕੀ ਪਉੜੀ ਜਾਣੈ ਜਨੁ ਕੋਈ ॥ ਜੁਗਹ ਜੁਗੰਤਰਿ ਮੁਕਤਿ ਪਰਾਇਣ, ਸੋ ਮੁਕਤਿ ਭਇਆ ਪਤਿ ਪਾਇਦਾ ॥੧੩॥ ਪੰਚ ਤਤੁ ਸੁੰਨਹੁ ਪਰਗਾਸਾ ॥ ਦੇਹ ਸੰਜੋਗੀ ਕਰਮ ਅਭਿਆਸਾ ॥ ਬੁਰਾ ਭਲਾ ਦੁਇ ਮਸਤਕਿ ਲੀਖੇ, ਪਾਪੁ ਪੁੰਨੁ ਬੀਜਾਇਦਾ ॥੧੪॥ ਊਤਮ ਸਤਿਗੁਰ ਪੁਰਖੁ ਨਿਰਾਲੇ ॥ ਸਬਦਿ ਰਤੇ ਹਰਿ ਰਸਿ ਮਤਵਾਲੇ ॥ ਰਿਧਿ ਬੁਧਿ ਸਿਧਿ ਗਿਆਨੁ ਗੁਰੂ ਤੇ ਪਾਈਐ, ਪੂਰੈ ਭਾਗਿ ਮਿਲਾਇਦਾ ॥੧੫॥ ਇਸੁ ਮਨ ਮਾਇਆ ਕਉ ਨੇਹੁ ਘਨੇਰਾ ॥ ਕੋਈ ਬੂਝਹੁ ਗਿਆਨੀ ਕਰਹੁ ਨਿਬੇਰਾ ॥ ਆਸਾ ਮਨਸਾ ਹਉਮੈ ਸਹਸਾ, ਨਰੁ ਲੋਭੀ ਕੂੜੁ ਕਮਾਇਦਾ ॥੧੬॥ ਸਤਿਗੁਰ ਤੇ ਪਾਏ ਵੀਚਾਰਾ ॥ ਸੁੰਨ ਸਮਾਧਿ ਸਚੇ ਘਰ ਬਾਰਾ ॥ ਨਾਨਕ, ਨਿਰਮਲ ਨਾਦੁ ਸਬਦ ਧੁਨਿ, ਸਚੁ ਰਾਮੈ ਨਾਮਿ ਸਮਾਇਦਾ ॥੧੭॥੫॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਇੰਦਾ, ਬੀਜਾਇੰਦਾ, ਮਿਲਾਇੰਦਾ, ਕਮਾਇੰਦਾ, ਸਮਾਇੰਦਾ।

**ਪਦ ਅਰਥ:** ਪਉੜੀ=(ਉਪਦੇਸ਼ ਰੂਪੀ) ਪਉੜੀ। ਜਨੁ ਕੋਈ=ਕੋਈ (ਵਿਰਲਾ) ਸੇਵਕ। ਜੁਗਹ ਜੁਗੰਤਰਿ=ਅਨੇਕ ਜੁਗਾਂ ਤੋਂ। ਪਰਾਇਣ=ਪਰਣਾ (ਆਸਰਾ)।੧੩। ਪੰਚ ਤਤੁ=ਪੰਜਾਂ ਤਤਾਂ ਦਾ ਬਣਿਆ ਸਰੀਰ। ਦੇਹ=ਸਰੀਰ। ਸੰਜੋਗੀ=ਸੰਜੋਗ ਦੁਆਰਾ। ਲੀਖੇ=ਲਿਖੇ ਹੋਏ ਹਨ।੧੪। ਨਿਰਾਲੇ=ਨਿਰਲੇਪ। ਸਬਦਿ ਰਤੇ=(ਜੋ) ਸ਼ਬਦ ਵਿਚ ਰੰਗੇ ਹੋਏ ਹਨ। ਹਰਿ ਰਸਿ=ਹਰੀ ਦੇ ਰਸ ਵਿਚ। ਮਤਵਾਲੇ=ਮਸਤ।੧੫। ਨੇਹੁ=ਮੋਹ। ਘਨੇਰਾ=ਬਹੁਤ। ਨਿਬੇਰਾ=ਨਿਬੇੜਾ, ਫੈਸਲਾ। ਮਨਸਾ=ਖਾਹਿਸ਼, ਕਾਮਨਾ। ਸਹਸਾ=ਸਹਿਮ, ਸੰਸਾ੧੬। ਤੇ=ਤੋਂ। ਸੁੰਨ ਸਮਾਧਿ=ਅਫੁਰ ਸਮਾਧੀ ਦੁਆਰਾ। ਸਚੇ ਘਰ ਬਾਰਾ=ਸੱਚੇ ਪ੍ਰਭੂ ਦੀ ਹਜ਼ੂਰੀ ਵਿਚ। ਰਾਮੈ ਨਾਮਿ=ਪਰਮੇਸ਼ਰ ਦੇ ਨਾਮ ਵਿਚ।੧੬।

**ਅਰਥ:** (ਹੇ ਭਾਈ!) ਜਿਹੜਾ ਮਨੁੱਖ ਗੁਰੂ ਦੁਆਰਾ (ਸੁੰਨ ਦਾ ਭੇਦ) ਸਮਝ ਜਾਂਦਾ ਹੈ, ਉਸ ਨੂੰ ਕੋਈ ਦੁਖ ਨਹੀਂ ਵਿਆਪਦਾ। ਇਹ ਗੁਰੂ ਦੀ (ਦਸੀ ਹੋਈ ਉਪਦੇਸ਼ ਰੂਪੀ) ਪਉੜੀ ਹੈ ਪਰ ਇਸ ਪਉੜੀ ਨੂੰ ਕੋਈ ਵਿਰਲਾ (ਸਿੱਖ ਹੀ) ਸਮਝਦਾ ਹੈ। ਜੁਗਾਂ ਜੁਗੰਤਰਾਂ ਤੋਂ ਇਹੋ ਮੁਕਤੀ ਦਾ ਆਸਰਾ ਹੈ, (ਜੋ ਇਸ ਨੂੰ ਸਮਝਦਾ ਹੈ) ਉਹ ਮੁਕਤਾ ਹੁੰਦਾ ਹੈ (ਉਹ ਰਬੀ ਦਰਗਾਹ ਵਿਚ) ਇਜ਼ਤ ਪਾਉਂਦਾ ਹੈ।੧੩।

(ਹੇ ਭਾਈ! ਪ੍ਰਭੂ ਦੇ) ਨਿਰਗੁਣ ਰੂਪ ਤੋਂ ਹੀ ਪੰਜ ਤੱਤ ਪੈਦਾ ਹੋਏ ਹਨ। ਸੰਜੋਗ ਕਰਕੇ ਜੀਵ ਇਨ੍ਹਾਂ ਪੰਜਾਂ ਦੇ ਮੇਲ ਤੋਂ ਦੇਹੀ ਪ੍ਰਾਪਤ ਕਰਦਾ ਹੈ (ਅਤੇ) ਕਰਮਾਂ ਦੀ ਕਿਰਤ ਕਰਦਾ ਹੈ। ਕਰਮਾਂ ਦੇ ਚੰਗੇ ਮੰਦੇ ਲੇਖ ਪ੍ਰਭੂ ਨੇ ਹੀ ਜੀਵ ਦੇ ਮੱਥੇ ਤੇ ਲਿਖੇ ਹਨ (ਅਤੇ) ਪਾਪ ਪੁੰਨ ਦੇ ਬੀਜ ਕਰਕੇ ਹੀ (ਜੀਵ ਆਉਂਦਾ ਜਾਂਦਾ ਭਾਵ ਜੰਮਦਾ ਮਰਦਾ ਰਹਿੰਦਾ ਹੈ)।੧੪।

(ਹੇ ਭਾਈ!) ਜੋ ਜੀਵ ਸਤਿਗੁਰੂ ਦੇ ਸ਼ਬਦ ਦੁਆਰਾ ਉਤਮ ਹੋਏ ਹਨ ਤੇ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਹੋਏ ਹਨ, ਉਹ ਸ਼ਬਦ ਵਿਚ ਰਤੇ ਹਨ (ਅਤੇ) ਨਾਮ ਰਸ ਵਿਚ ਮਗਨ ਹਨ। ਰਿਧੀ, ਬੁੱਧੀ, ਸਿੱਧੀ ਤੇ ਗਿਆਨ ਆਦਿ ਗੁਰੂ ਤੋਂ ਹੀ ਮਿਲਦੇ ਹਨ। ਚੰਗੇ ਭਾਗਾਂ ਨਾਲ ਜੇ ਗੁਰੂ ਮਿਲ ਪਏ ਤਾਂ (ਉਹ) ਜੀਵ ਨੂੰ ਪ੍ਰਭੂ ਨਾਲ ਜੋੜ ਦਿੰਦਾ ਹੈ।੧੫।

(ਹੇ ਭਾਈ!) ਇਸ ਮਨ ਨੂੰ ਮਾਇਆ ਦਾ ਬਹੁਤ ਮੋਹ ਹੈ। ਹੇ ਗਿਆਨਵਾਨ ਪੁਰਸ਼ੋ! ਇਸ ਗਲ ਨੂੰ ਸੋਚੋ ਤੇ ਇਸ (ਮੋਹ) ਨੂੰ ਖਤਮ ਕਰੋ। ਜੋ ਮਨੁੱਖ ਮਾਇਆ ਦੇ ਲੋਭ ਅਧੀਨ ਕੂੜ ਕਮਾਉਂਦਾ ਹੈ, ਉਸ ਨੂੰ ਆਸਾ ਤ੍ਰਿਸ਼ਨਾ ਹਉਮੈਂ ਤੇ ਭਰਮ (ਆਦਿ ਦੁਖ) ਚਮੜੇ ਹੀ ਰਹਿੰਦੇ ਹਨ।੧੬।

(ਹੇ ਭਾਈ!)ਜੋ ਜੀਵ ਸਤਿਗੁਰੂ ਤੋਂ ਵੀਚਾਰ ਪ੍ਰਾਪਤ ਕਰਦਾ ਹੈ (ਉਹ) ਸਦਾ ਥਿਰ ਪ੍ਰਭੂ ਦੀ ਹਜ਼ੂਰੀ ਵਿਚ ਅਫੁਰ ਸਮਾਧੀ ਦੁਆਰਾ ਸਥਿਰ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਮਨੁੱਖ ਦੇ ਅੰਦਰ ਸ਼ਬਦ ਦੀ ਧੁਨੀ ਦਾ (ਪਰਵੇਸ਼ ਹੁੰਦਾ ਹੈ ਉਹ ਨਿਸ਼ਚੇ ਹੀ) ਸਦਾ ਥਿਰ ਪ੍ਰਭੂ ਦੇ ਨਾਮ ਵਿਚ ਸਮਾਅ ਜਾਂਦਾ ਹੈ।੧੭।੫।੧੭।

## ਸਾਰੰਸ਼ ਅਤੇ ਸਿਧਾਂਤ

'ਸੁੰਨ' ਪਦ ਦੇ ਅਰਥ ਅਫੁਰ, ਨਿਰ ਸੰਕਲਪ, ਅਸਚਰਜ ਰੂਪ ਵਿਚ ਸਾਰਿਆਂ ਅੰਦਰ ਸਮਾਇਆ ਹੋਇਆ ਆਦਿ ਹਨ। ਖ਼ਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਵਾਲੇ ਕੋਸ਼ ਵਿਚ ਸੁੰਨ ਤੋਂ ਬਣੇ 'ਸੁੰਨ' ਪਦ ਦੇ ਅਰਥਾਂ ਤੋਂ ਪਤਾ ਲਗਦਾ ਹੈ ਕਿ ਇਹ ਸੰਸਕ੍ਰਿਤ ਦਾ ਪਦ ਹੈ ਜਿਸ ਦੇ ਅਰਥ ਹਨ--ਸ਼ੁਨਯ, ਸਖਣਾ--

**ਅੰਤਰਿ ਸੁੰਨੰ ਬਾਹਰਿ ਸੁੰਨੰ, ਤ੍ਰਿਭਵਣ ਸੁੰਨ ਮਸੁੰਨੰ ॥**
**ਚਉਥੇ ਸੁੰਨੈ ਜੋ ਨਰੁ ਜਾਣੈ,ਤਾਂ ਕਉ ਪਾਪ ਨ ਪੁੰਨੰ ॥**

ਤਿੰਨ ਭੂਮਿਕਾਂ ਵਿਖੇ ਸੁੰਨ ਆਤਮਾ ਪੂਰਣ ਹੈ, ਪਰੰਤੂ ਚੌਥੀ ਭੂਮਿਕਾ ਵਿਖੇ ਅਫੁਰ ਆਤਮਾ ਪੂਰਣ ਹੈ, ਪਰੰਤੂ ਚੌਥੀ ਭੂਮਕਾ ਦੀ ਅਫੁਰ ਆਤਮਾ ਨੂੰ ਜੋ ਪ੍ਰਾਪਤ ਹੁੰਦਾ ਹੈ ਉਸ ਨੂੰ ਪਾਪ ਪੁੰਨ ਦਾ ਲੇਪ ਨਹੀਂ ਹੁੰਦਾ, ਕਿਉਂਕਿ ਜੋ ਚੌਥੀ ਭੂਮਕਾ ਵਿਖੇ ਜੀਵ ਮੁਕਤ ਹੋ ਜਾਂਦਾ ਹੈ। ਉਹ ਇੰਦ੍ਰੀਆਂ ਦਾ ਧਰਮ ਆਤਮਾ ਵਿਖੇ ਨਹੀਂ ਮੰਨਦਾ ਅਰ ਨਾ ਉਸ ਦਾ ਆਤਮਾ ਲਿਪਾਯਮਾਨ ਹੁੰਦਾ ਹੈ।

ਸੁੰਨ ਦੇ ਸੰਕਲਪ ਬਾਰੇ ਗੁਰਮਤਿ ਵਿਆਖਿਆ ਲਈ ਵੇਖੋ ਨੌਵੀਂ ਪੋਥੀ ਦਾ ਪੰਨਾ ੪੭੭-੭੯।

ਇਥੇ ਸੁੰਨ ਤੋਂ ਭਾਵ ਸਭ ਕੁਝ ਸੁੰਨ ਰੂਪ ਹਰੀ ਤੋਂ ਪੈਦਾ ਹੋਇਆ ਹੈ। ਸੁੰਨ ਤੋਂ ਭਾਵ ਸ਼ੂਨ ਨਹੀਂ ਹੈ। ਜੇ 'ਸ਼ੂਨ' ਨੂੰ 'ਸੁਨ' ਮੰਨੀਏ ਤਾਂ ਤਕੜਾ ਭੁਲੇਖਾ ਲਗੇਗਾ। ਸੁੰਨ ਦੇ ਇਹ ਅਰਥ ਜੋਗ ਮਤਿ ਦੇ ਹਨ ਜਦ ਕਿ ਗੁਰਮਤਿ ਵਿਚ 'ਸੁੰਨ' ਤੋਂ 'ਸੁੰਨਹੁ' ਬਣੇ ਸ਼ਬਦ ਤੋਂ ਇਸ ਅਰਥ ਦੀ ਪੁਸ਼ਟੀ ਹੋ ਜਾਂਦੀ ਹੈ ਕਿ 'ਸੁੰਨ' ਵਾਹਿਗੁਰੂ ਹੀ ਹੈ:--

**੧. ਸੁੰਨ ਸਮਾਧਿ ਰਹਹਿ ਲਿਵ ਲਾਗੇ, ਏਕਾ ਏਕੀ ਸਬਦੁ ਬੀਚਾਰ॥**
**ਜਲੁ ਥਲੁ ਧਰਣਿ ਗਗਨੁ ਤਹ ਨਾਹੀ, ਆਪੇ ਆਪੁ ਕੀਆ ਕਰਤਾਰ॥** [ਪੰਨਾ ੫੦੩

**੨. ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ ॥**
**ਓਥੈ ਵੇਦ ਪੁਰਾਨ ਨ ਸਾਸਤਾ, ਆਪੇ ਹਰਿ ਨਰਹਰਿ॥** [ਪੰਨਾ ੫੫੫

**ਮਾਰੂ ਮਹਲਾ ੧ ॥ ਜਹ ਦੇਖਾ ਤਹ ਦੀਨ ਦਇਆਲਾ ॥ ਆਇ ਨ ਜਾਈ ਪ੍ਰਭੁ ਕਿਰਪਾਲਾ ॥ ਜੀਆ ਅੰਦਰਿ ਜੁਗਤਿ ਸਮਾਈ, ਰਹਿਓ ਨਿਰਾਲਮੁ ਰਾਇਆ ॥੧॥ ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ ॥ ਨਾ ਤਿਸੁ ਭੈਣ ਨ ਭਰਾਉ ਕਮਾਇਆ ॥ ਨਾ ਤਿਸੁ ਓਪਤਿ ਖਪਤਿ ਕੁਲ ਜਾਤੀ, ਓਹੁ ਅਜਰਾਵਰੁ ਮਨਿ ਭਾਇਆ**

**॥੨॥ ਤੂੰ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥ ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥ ਸਤ ਸੰਤੋਖਿ ਸਬਦਿ ਅਤਿ ਸੀਤਲੁ, ਸਹਜ ਭਾਇ ਲਿਵ ਲਾਇਆ ॥੩॥ ਤ੍ਰੈ ਵਰਤਾਇ ਚਉਥੇ ਘਰਿ ਵਾਸਾ ॥ ਕਾਲ ਬਿਕਾਲ ਕੀਏ ਇਕ ਗ੍ਰਾਸਾ ॥ ਨਿਰਮਲ ਜੋਤਿ ਸਰਬ ਜਗਜੀਵਨੁ, ਗੁਰਿ ਅਨਹਦ ਸਬਦਿ ਦਿਖਾਇਆ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਦੇਖਾਂ, ਤਹਂ, ਜੀਆਂ, ਨਾਹੀਂ,

**ਪਦ ਅਰਥ:** ਜਹ=ਜਿਥੇ ਜਿਸ ਥਾਂ ਤੇ। ਦੇਖਾ=ਮੈਂ ਵੇਖਦਾ ਹਾਂ। ਤਹ=ਉਸ ਥਾਂ ਤੇ। ਜੁਗਤਿ=ਜੁਗਤੀ, ਤਰੀਕਾ। ਸਮਾਈ=ਟਿਕਾਈ ਹੋਈ ਹੈ। ਨਿਰਾਲਮ=ਨਿਰਲੇਪ। ਰਾਇਆ=ਰਾਜਾ, ਪਰਮਾਤਮਾ। ਛਾਇਆ=ਸਾਇਆ, ਪਰਛਾਵਾਂ ਭਾਵ ਆਸਰਾ। ਮਾਇਆ=ਮਾਂ। ਭਰਾਉ=ਭਾਈ, ਭਰਾ। ਕਮਾਇਆ=ਕੰਮ ਕਰਨ ਵਾਲਾ, ਸੇਵਕ। ਓਪਤਿ=ਉਤਪਤੀ। ਖਪਤਿ=ਨਾਸ਼। ਮਨਿ=ਮਨ ਵਿਚ। ਭਾਇਆ=ਚੰਗਾ ਲਗਾ।੨। ਸਿਰਿ=ਸਿਰ ਉਤੇ। ਕਾਲ=ਮੌਤ। ਅਲੇਖੁ=ਲੇਖ ਤੋਂ ਰਹਿਤ। ਅਗੰਮ=ਅਪਹੁੰਚ। ਸਤ ਸੰਤੋਖਿ=ਸੁੱਚੇ ਆਚਰਨ ਤੇ ਸੰਤੋਖ ਵਿਚ। ਅਤਿ ਸੀਤਲੁ=ਬਹੁਤ ਠੰਡਾ, ਸ਼ਾਂਤੀ ਦੇਣ ਵਾਲਾ। ਸਹਜ ਭਾਇ=ਅਡੋਲਤਾ ਦੇ ਭਾਵ ਨਾਲ। ਲਿਵ ਲਾਇਆ=ਧਿਆਨ ਜੋੜਿਆ।੩। ਤ੍ਰੈ ਵਰਤਾਇ=ਤਿੰਨ (ਗੁਣ, ਰਜੋ, ਤਮੋ, ਸਤੋ) ਵੰਡੇ। ਚਉਥੈ ਘਰਿ=ਚੌਥੇ ਪਦ, ਸਹਜ ਅਵਸਥਾ ਵਿਚ। ਬਿਕਾਲ=ਮੌਤ ਦੇ ਉਲਟ, ਜਨਮ। ਗ੍ਰਾਸਾ=ਗਿਰਾਹੀ। ਜਗ ਜੀਵਨੁ=ਜਗਤ ਦਾ ਜੀਵਨ, ਪ੍ਰਭੂ। ਗੁਰਿ=ਗੁਰੂ ਨੇ। ਅਨਹਦੁ ਸਬਦਿ=ਇਕ ਰਸ ਗੁਰੂ ਦੇ ਸ਼ਬਦ ਦੁਆਰਾ।੪।

**ਅਰਥ:** (ਹੇ ਭਾਈ!) ਮੈਂ ਜਿਥੇ ਵੇਖਦਾ ਹਾਂ, ਉਥੇ ਹੀ (ਮੈਨੂੰ) ਜੀਵਾਂ ਤੇ ਦਇਆ ਕਰਨ ਵਾਲਾ (ਪ੍ਰਭੂ) ਦਿਸਦਾ ਹੈ। (ਉਹ) ਕਿਰਪਾਲੂ ਪ੍ਰਭੂ ਨਾ ਜੰਮਦਾ ਹੈ ਨਾ ਮਰਦਾ ਹੈ। (ਸਾਰੇ) ਜੀਆਂ ਵਿਚ ਉਸ ਦੀ ਜੋਤਿ ਜਗਤੀ;ਸਮਾਈ ਹੋਈ ਹੈ (ਪਰ ਉਹ) ਸਭ ਜੀਆਂ ਦਾ ਰਾਜਾ ਆਪ ਨਿਰਲੇਪ ਰਹਿੰਦਾ ਹੈ।੧।

(ਹੇ ਭਾਈ! ਸਾਰਾ) ਜਗਤ ਉਸ (ਪ੍ਰਭੂ) ਦੀ ਛਾਇਆ (ਪਰਛਾਂਵੇ ਹੇਠ) ਹੈ, ਜਿਸ ਦਾ ਨਾ ਪਿਤਾ ਹੈ ਨਾ ਮਾਤਾ ਹੈ। ਨਾ ਉਸ ਦੀ ਭੈਣ ਹੈ, ਨਾ ਸੇਵਕ ਹੈ, ਨਾ ਉਸ ਨੂੰ ਜਨਮ ਹੈ, ਨਾ ਉਸ ਦੀ ਮੌਤ ਹੈ, ਨਾ ਉਸ ਦੀ ਕੁਲ ਹੈ, ਨਾ ਜਾਤਿ ਹੈ, ਉਹ ਬੁਢੇਪੇ ਤੋਂ ਰਹਿਤ ਹੈ, (ਸ੍ਰੇਸ਼ਟ ਹਸਤੀ ਹੈ, ਜਿਸ ਕਰਕੇ ਉਹ ਮੇਰੇ) ਮਨ ਵਿਚ ਚੰਗਾ ਲੱਗਾ ਹੈ।੨।

ਹੇ ਪ੍ਰਭੂ! ਤੂੰ ਕਾਲ ਤੋਂ ਰਹਿਤ ਪੁਰਖ ਹੈਂ, ਤੇਰੇ ਸਿਰ ਤੇ ਮੌਤ ਨਹੀਂ ਹੈ। ਤੂੰ ਅਲੇਪ ਪੁਰਖ ਹੈਂ, ਕਰਮਾਂ ਦੇ ਲੇਖੇ ਤੋਂ ਪਰੇ ਹੈ? ਪਹੁੰਚ ਤੋਂ ਪਰੇ ਨਿਰਲੇਪ ਹੈਂ। (ਜਿਸ ਮਨੁੱਖ ਨੇ) ਸਤ ਸੰਤੋਖ ਵਾਲਾ (ਜੀਵਨ ਬਿਤਾ ਕੇ) ਗੁਰੂ ਦੇ ਸ਼ਬਦ ਦੁਆਰਾ ਪੂਰਨ ਅਡੋਲ ਅਵਸਥਾ ਵਿਚ (ਵਿਚਰ ਕੇ) ਤੇਰੇ ਚਰਨਾਂ ਵਿਚ ਸੁਰਤਿ ਜੋੜੀ ਹੈ, (ਉਸ ਦਾ ਹਿਰਦਾ) ਠੰਢਾ ਠਾਰ ਹੋ ਗਿਆ ਹੈ।੩।

(ਜਿਸ ਪ੍ਰਭੂ ਨੇ) ਤਿੰਨ ਗੁਣਾਂ ਦਾ ਵਰਤਾਰਾ ਕੀਤਾ ਹੋਇਆ ਹੈ (ਅਤੇ) ਆਪ ਚੌਥੇ ਪਦ ਵਿਚ ਵਸਦਾ ਹੈ (ਉਸ ਨੇ) ਮੌਤ ਤੇ ਜਨਮ ਨੂੰ (ਇਕ) ਗਿਰਾਹੀ ਵਾਂਗ (ਖਾ ਲਿਆ ਭਾਵ ਮੁਕਾ ਦਿੱਤਾ ਹੈ)। (ਜਿਸ ਪਰਮੇਸ਼ਰ ਦੀ ਜੋਤਿ) ਪਵਿੱਤਰ ਹੈ, ਜੋ ਸਾਰੇ ਜਗਤ ਦਾ ਜੀਵਨ ਹੈ, (ਅਜਿਹਾ ਪਰਮੇਸ਼ਰ) ਗੁਰੂ ਨੇ ਅਨਹਦ ਸ਼ਬਦ ਦੁਆਰਾ ਦਿਖਾ ਦਿੱਤਾ ਹੈ।੪।

**ਊਤਮ ਜਨ ਸੰਤ ਭਲੇ ਹਰਿ ਪਿਆਰੇ ॥ ਹਰਿ ਰਸ ਮਾਤੇ ਪਾਰਿ ਉਤਾਰੇ ॥ ਨਾਨਕ ਰੇਣ ਸੰਤ ਜਨ ਸੰਗਤਿ, ਹਰਿ ਗੁਰ ਪਰਸਾਦੀ ਪਾਇਆ ॥੫॥ ਤੂ ਅੰਤਰਜਾਮੀ ਜੀਅ ਸਭਿ ਤੇਰੇ ॥ ਤੂ ਦਾਤਾ ਹਮ ਸੇਵਕ ਤੇਰੇ ॥ ਅੰਮ੍ਰਿਤ ਨਾਮੁ ਕ੍ਰਿਪਾ ਕਰਿ ਦੀਜੈ, ਗੁਰਿ ਗਿਆਨ ਰਤਨੁ ਦੀਪਾਇਆ॥੬॥ ਪੰਚ ਤਤੁ ਮਿਲਿ ਇਹੁ ਤਨੁ ਕੀਆ ॥ ਆਤਮਰਾਮ ਪਾਏ ਸੁਖੁ ਥੀਆ ॥ ਕਰਮ ਕਰਤੂਤਿ ਅੰਮ੍ਰਿਤ ਫਲੁ ਲਾਗਾ, ਹਰਿਨਾਮ ਰਤਨੁ ਮਨਿ ਪਾਇਆ ॥੭॥ ਨਾ ਤਿਸੁ ਭੂਖ ਪਿਆਸ ਮਨੁ ਮਾਨਿਆ॥ ਸਰਬ ਨਿਰੰਜਨੁ ਘਟਿ ਘਟਿ ਜਾਨਿਆ ॥ ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ, ਗੁਰਮਤਿ ਭਾਇ ਸੁਭਾਇਆ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਨਿਆਂ, ਜਾਨਿਆਂ.

**ਪਦ ਅਰਥ:** ਭਲੇ=ਚੰਗੇ। ਮਾਤੇ=ਮਸਤ। ਰੇਣ=ਚਰਨ ਧੂੜ।੫। ਦੀਪਾਇਆ=ਰੌਸ਼ਨ ਕੀਤਾ, ਪ੍ਰਕਾਸ਼ਿਆ।੬। ਆਤਮਰਾਮ=ਪਰਮੇਸ਼ਰ। ਥੀਆ=ਹੋਇਆ। ਕਰਤੂਤਿ=ਕਰਣੀ ਕਰਕੇ। ਅੰਮ੍ਰਿਤਫਲੁ=ਅਮਰ ਜੀਵਨ ਦੇਣ ਵਾਲਾ ਨਾਮ-ਫਲ।੭। ਸਰਬ=ਸਾਰਿਆਂ ਵਿਚ। ਨਿਰੰਜਨੁ=ਮਾਇਆ ਦੇ ਪ੍ਰਭਾਵ ਤੋਂ ਰਹਿਤ ਪ੍ਰਭੂ। ਘਟਿ ਘਟਿ=ਹਰੇਕ ਹਿਰਦੇ ਵਿਚ। ਭਾਇਆ=ਪ੍ਰੇਮ ਦੁਆਰਾ। ਸੁਭਾਇਆ=ਸੋਹਣਾ ਲੱਗਾ।੮।

**ਅਰਥ:** ਜੋ (ਪ੍ਰਭੂ ਦੇ) ਪਿਆਰੇ ਸੰਤ ਜਨ ਹਨ ਉਹ ਸ੍ਰੇਸ਼ਟ ਜੀਵਨ ਵਾਲੇ ਹਨ (ਉਹ) ਹਰੀ ਦੇ (ਨਾਮ) ਵਿਚ ਮਗਨ ਹਨ (ਅਤੇ ਹਰੀ ਨੇ ਸੰਸਾਰ ਸਾਗਰ ਤੋਂ) ਪਾਰ ਕਰ ਦਿੱਤੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਨਾਲ ਸੰਤਾਂ ਦੀ ਚਰਨ ਧੂੜ ਤੇ ਭਗਤ ਜਨਾਂ ਦੀ ਸੰਗਤ ਕਰਕੇ ਹੀ (ਉਸ) ਹਰੀ ਨੂੰ ਪਾਇਆ ਜਾਂਦਾ ਹੈ।੫।

ਹੇ ਪ੍ਰਭੂ! ਤੂੰ ਸਭ ਦੇ ਦਿਲਾਂ ਦੀਆਂ ਜਾਣਨ ਵਾਲਾ ਹੈਂ (ਅਤੇ) ਸਾਰੇ ਜੀਵ ਤੇਰੇ ਹਨ। ਤੂੰ ਦਾਤਾ ਹੈਂ, ਅਸੀਂ ਤੇਰੇ ਸੇਵਕ ਹਾਂ। ਕਿਰਪਾ ਕਰਕੇ (ਤੁਸੀਂ ਆਪਣਾ) ਅੰਮ੍ਰਿਤ ਨਾਮ ਦਿਓ। (ਹੇ ਪ੍ਰਭੂ!) ਜਿਨ੍ਹਾਂ ਤੇ ਤੂੰ ਕਿਰਪਾ ਕਰਦਾ ਹੈਂ, ਉਨ੍ਹਾਂ ਦੇ ਹਿਰਦੇ ਵਿਚ ਹੀ ਗੁਰੂ ਨੇ ਨਾਮ ਰਤਨ ਰੋਸ਼ਨ ਕੀਤਾ ਹੈ।੬।

(ਹੇ ਭਾਈ! ਪ੍ਰਭੂ ਦੇ ਹੁਕਮ ਵਿਚ) ਪੰਜ ਤਤਾਂ ਤੋਂ ਮਿਲ ਕੇ ਇਹ ਸਰੀਰ ਬਣਾਇਆ ਹੈ। (ਜਿਸ ਨੇ) ਪਰਮੇਸ਼ਰ ਨੂੰ ਪਾ ਲਿਆ ਹੈ (ਉਸ ਨੂੰ ਅਪਾਰ) ਸੁਖ ਪ੍ਰਾਪਤ ਹੋਇਆ ਹੈ। (ਜਿਸ ਨੇ) ਨਾਮ ਰਤਨ ਮਨ ਵਿਚ ਪਾ ਲਿਆ ਹੈ (ਉਸ ਨੂੰ ਸ੍ਰੇਸ਼ਟ) ਕਰਮਾਂ ਤੇ ਕਰਣੀ ਕਰਕੇ ਅੰਮ੍ਰਿਤ ਫਲ ਲੱਗਾ ਹੈ।੭।

(ਹੇ ਭਾਈ! ਜਿਸ ਮਨੁੱਖ ਦਾ) ਮਨ (ਪ੍ਰਭੂ ਵਿਚ) ਪਤੀਜਦਾ ਹੈ, ਉਸ ਨੂੰ (ਮਾਇਕ ਪਦਾਰਥਾਂ ਦੀ) ਕੋਈ ਤ੍ਰਿਸ਼ਨਾ ਭੁੱਖ ਨਹੀਂ ਲਗਦੀ। (ਉਸ ਨੇ) ਹਰ ਹਿਰਦੇ ਵਿਚ ਸਭ ਥਾਵਾਂ ਤੇ ਪਰਮੇਸ਼ਰ ਨੂੰ ਜਾਣਿਆ ਹੈ। (ਉਹ) ਬੈਰਾਗੀ ਹੋ ਕੇ ਕੇਵਲ ਨਾਮ ਰੂਪੀ ਅੰਮ੍ਰਿਤ ਰਸ ਵਿਚ ਮਸਤ ਹੁੰਦਾ ਹੈ। ਉਹ ਗੁਰੂ ਦੀ ਸਿਖਿਆ ਤੇ ਪ੍ਰੇਮ ਦੁਆਰਾ ਸ਼ੋਭਨੀਕ ਹੁੰਦਾ ਹੈ।੮।

**ਅਧਿਆਤਮ ਕਰਮ ਕਰੈ ਦਿਨੁ ਰਾਤੀ ॥ ਨਿਰਮਲ ਜੋਤਿ ਨਿਰੰਤਰਿ ਜਾਤੀ ॥ ਸਬਦੁ ਰਸਾਲੁ ਰਸਨ ਰਸਿ ਰਸਨਾ, ਬੇਣੁ ਰਸਾਲੁ ਵਜਾਇਆ ॥੯॥ ਬੇਣੁ ਰਸਾਲੁ ਵਜਾਵੈ ਸੋਈ ॥ ਜਾ ਕੀ ਤ੍ਰਿਭਵਣ ਸੋਝੀ ਹੋਈ ॥ ਨਾਨਕ ਬੂਝਹੁ ਇਹ ਬਿਧਿ ਗੁਰਮਤਿ, ਹਰਿ ਰਾਮ**

**ਨਾਮਿ ਲਿਵ ਲਾਇਆ॥੧੦॥ ਐਸੇ ਜਨ ਵਿਰਲੇ ਸੰਸਾਰੇ ॥ ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ ॥ ਆਪਿ ਤਰਹਿ ਸੰਗਤਿ ਕੁਲ ਤਾਰਹਿ, ਤਿਨ ਸਫਲ ਜਨਮੁ ਜਗਿ ਆਇਆ॥ ੧੧ ॥ ਘਰੁ ਦਰੁ ਮੰਦਰੁ ਜਾਣੈ ਸੋਈ ॥ ਜਿਸੁ ਪੂਰੇ ਗੁਰ ਤੇ ਸੋਝੀ ਹੋਈ ॥ ਕਾਇਆ ਗੜ ਮਹਲ ਮਹਲੀ ਪ੍ਰਭੁ ਸਾਚਾ, ਸਚੁ ਸਾਚਾ ਤਖਤੁ ਰਚਾਇਆ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਵੀਚਾਰਹਿੰ, ਰਹਹਿੰ, ਤਰਹਿੰ, ਤਾਰਹਿੰ, ਕਾਇਆਂ।

**ਪਦ ਅਰਥ:** ਅਧਿਆਤਮ ਕਰਮ=ਜੀਵਾਤਮਾ ਤੇ ਪਰਮਾਤਮਾ ਦੇ ਮਿਲਾਪ ਵਾਲੇ ਕਰਮ। ਨਿਰੰਤਰਿ=ਇਕ ਰਸ। ਰਸਾਲੁ=ਰਸਾਂ ਦਾ ਘਰ। ਰਸਨ=ਰਸਨਾ। ਰਸਿ=ਰਸ ਵਿਚ। ਬੇਣੁ=ਬੰਸਰੀ।੯। ਤ੍ਰਿਭਵਣ ਸੋਝੀ=ਤਿੰਨਾਂ ਭਵਨਾਂ ਵਿਚ (ਵਿਆਪਕ ਪ੍ਰਭੂ ਦੀ) ਸੋਝੀ।੧੦। ਨਿਰਾਰੇ=ਨਿਰਾਲੇ, ਨਿਰਲੇਪ। ਜਗਿ=ਜਗਤ ਵਿਚ।੧੧। ਮਹਲ ਮਹਲੀ=ਮਹਲਾਂ ਦਾ ਮਾਲਕ। ਸਚੁ=ਸਚ ਰੂਪ।੧੨।

**ਅਰਥ:** (ਜੋ ਮਨੁੱਖ) ਦਿਨ ਰਾਤ ਜੀਵਾਤਮਾ ਤੇ ਪਰਮਾਤਮਾ ਦੇ ਮਿਲਾਪ ਵਾਲੇ ਕਰਮ ਕਰਦਾ ਹੈ (ਉਸ ਨੇ ਆਪਣੇ ਹਿਰਦੇ ਅੰਦਰ ਪਰਮਾਤਮਾ ਦੀ) ਪਵਿੱਤਰ ਜੋਤਿ ਪ੍ਰਤੀਤ ਕੀਤੀ ਹੈ। (ਗੁਰੂ ਦਾ) ਸ਼ਬਦ (ਜੋ) ਰਸਾਂ ਦਾ ਘਰ ਹੈ (ਉਸ ਦੇ) ਰਸ ਵਿਚ (ਉਸ ਦੀ) ਜੀਭ ਰਸੀ ਹੋਈ ਹੈ (ਅਤੇ ਉਸ ਨੇ) ਰਸ ਵਾਲੀ ਵੀਣਾ ਨੂੰ ਵਜਾਇਆ ਹੈ।੯।

(ਇਹ) ਰਸ ਵਾਲੀ ਬੰਸਰੀ ਉਹੀ (ਮਨੁੱਖ) ਵਜਾਂਦਾ ਹੈ, ਜਿਸ ਨੂੰ ਤਿੰਨ ਭਵਣਾਂ ਵਿਚ ਵਿਆਪਕ ਪ੍ਰਭੂ ਦੀ ਸੋਝੀ ਹੋਈ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਜਿਸ ਨੇ ਗੁਰੂ ਦੀ ਮਤਿ ਦੁਆਰਾ ਰਾਮ ਨਾਮ ਵਿਚ ਲਿਵ ਲਾਈ ਹੈ, ਉਸ ਨੂੰ (ਬੇਣ ਰਸਾਲ ਵਜਾਉਣ ਦੀ) ਜਾਚ ਆਈ ਹੈ।੧੦।

(ਹੇ ਭਾਈ!) ਸੰਸਾਰ ਵਿਚ ਇਹੋ ਜਿਹੇ ਸੇਵਕ ਜਨ ਵਿਰਲੇ ਹਨ (ਜੋ) ਗੁਰੂ ਦੇ ਸ਼ਬਦ ਦੀ ਵਿਚਾਰ ਕਰਦੇ ਹਨ (ਅਤੇ ਸੰਸਾਰ ਦੇ ਮੋਹ ਮਾਇਆ ਤੋਂ) ਨਿਰਲੇਪ ਰਹਿੰਦੇ ਹਨ। ਉਹ ਆਪ (ਸੰਸਾਰ ਸਾਗਰ ਤੋਂ) ਤਰ ਜਾਂਦੇ ਹਨ, ਸੰਗੀ ਸਾਥੀ ਤੇ ਕੁੱਲਾਂ ਨੂੰ ਤਾਰਦੇ ਹਨ (ਅਤੇ) ਉਨ੍ਹਾਂ ਦਾ ਜਗਤ ਵਿਚ ਜਨਮ ਲਿਆ ਸਫਲ ਹੈ।੧੧।

(ਹੇ ਭਾਈ!) ਉਹ (ਜੀਵ ਪ੍ਰਭੂ ਦਾ) ਘਰ, ਦਰ, ਮਹਲ ਪਾਂਦਾ ਹੈ, ਜਿਸ ਨੂੰ ਪੂਰੇ ਗੁਰੂ ਪਾਸੋਂ ਸੋਝੀ ਪ੍ਰਾਪਤ ਹੁੰਦੀ ਹੈ। ਸੱਚਾ ਪ੍ਰਭੂ (ਇਹਨਾਂ ਸਰੀਰ ਰੂਪੀ ਘਰਾਂ ਦਾ ਮਾਲਕ ਹੈ) ਉਹ ਸੱਚ ਹੈ। ਇਸ ਲਈ ਉਸ ਨੇ ਆਪਣੇ ਲਈ ਦਸਮ ਦੁਆਰ ਰੂਪੀ ਸਚਾ ਤਖਤ ਰਚਾਇਆ ਹੋਇਆ ਹੈ।੧੨।

**ਚਤੁਰ ਦਸ ਹਾਟ ਦੀਵੇ ਦੁਇ ਸਾਖੀ ॥ ਸੇਵਕ ਪੰਚ ਨਾਹੀ ਬਿਖੁ ਚਾਖੀ ॥ ਅੰਤਰਿ ਵਸਤੁ ਅਨੂਪ ਨਿਰਮੋਲਕ, ਗੁਰਿ ਮਿਲਿਐ ਹਰਿ ਧਨੁ ਪਾਇਆ ॥੧੩॥ ਤਖਤਿ ਬਹੈ ਤਖਤੈ ਕੀ ਲਾਇਕ ॥ ਪੰਚ ਸਮਾਏ ਗੁਰਮਤਿ ਪਾਇਕ ॥ ਆਦਿ ਜੁਗਾਦੀ ਹੈ ਭੀ ਹੋਸੀ, ਸਹਸਾ ਭਰਮੁ ਚੁਕਾਇਆ ॥ ੧੪ ॥ ਤਖਤਿ ਸਲਾਮੁ ਹੋਵੈ ਦਿਨੁ ਰਾਤੀ ॥ ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ ॥ ਨਾਨਕ, ਰਾਮੁ ਜਪਹੁ ਤਰੁ ਤਾਰੀ, ਹਰਿ ਅੰਤਿ ਸਖਾਈ ਪਾਇਆ॥੧੫॥੧॥੧੮॥**

**ਪਦ ਅਰਥ:** ਚਤੁਰ ਦਸ ਹਾਟ=ਚੌਦਾਂ ਭਵਨ। ਦੀਵੇ ਦੁਇ=ਸੂਰਜ ਤੇ ਚੰਨ ਦੋ ਦੀਵੇ। ਸਾਖੀ=ਗਵਾਹ। ਬਿਖੁ=ਜ਼ਹਿਰ। ਅਨੂਪ=ਜਿਸ ਦੀ ਉਪਮਾ ਨਾ ਹੋ ਸਕੇ। ਤਖਤਿ=ਤਖਤ ਉਤੇ। ਲਾਇਕ=ਯੋਗ। ਪੰਚ=ਪੰਜ (ਕਾਮਾਦਿਕ)। ਪਾਇਕ=ਸੇਵਕ। ਸਹਸਾ=ਸੰਸਾ। ਚੁਕਾਇਆ=ਦੂਰ ਕੀਤਾ।੧੪। ਲਿਵ=ਸੁਰਤਿ। ਜਾਤੀ=ਜਾਣੀ, ਸਮਝੀ। ਤਰੁ ਤਾਰੀ=ਤਾਰੀ ਤਰੋ। ਅੰਤਿ=ਅੰਤ ਸਮੇਂ। ਸਖਾਈ=ਮਦਦਗਾਰ।੧੫।

**ਅਰਥ:** (ਹੇ ਭਾਈ!) ਚੌਦਾਂ ਭਵਨ, ਚੰਨ ਤੇ ਸੂਰਜ ਦੋ ਦੀਵੇ (ਇਸ ਸਚਾਈ ਦੇ) ਗਵਾਹ ਹਨ ਕਿ ਉਸ ਪ੍ਰਭੂ ਦੇ ਸੇਵਕ ਉਸ ਦੇ ਸੰਤਾਂ (ਪੰਚਾਂ) ਨੇ ਜ਼ਹਰ ਰੂਪੀ ਮਾਇਆ ਨਹੀਂ ਚਖੀ ਕਿਉਂਕਿ (ਉਨ੍ਹਾਂ ਦੇ) ਅੰਦਰ ਹਰੀ ਦਾ ਅਮੋਲਕ ਨਾਮ ਹੈ ਜੋ (ਉਨ੍ਹਾਂ ਨੇ) ਗੁਰੂ ਦੇ ਮਿਲਿਆਂ ਪ੍ਰਾਪਤ ਕੀਤਾ ਹੈ।੧੩।

ਹਰੀ ਦੇ ਤਖਤ ਉਤੇ ਉਹ ਗੁਰਮੁਖ ਬੈਠਦਾ ਹੈ ਜੋ (ਇਸ ਤੇ ਬੈਠਣ ਦੇ) ਯੋਗ ਹੁੰਦਾ ਹੈ ਜਿਸ ਨੇ ਕਾਮਾਦਿਕ ਪੰਜੇ (ਵੈਰੀ) ਮਾਰ ਲਏ ਹਨ ਅਤੇ ਗੁਰੂ ਦੀ ਸਿਖਿਆ ਪਾ ਕੇ ਸੇਵਕ ਬਣ ਗਿਆ ਹੈ। ਜਿਸ ਦੇ ਅੰਦਰ ਆਦਿ ਜੁਗਾਦਿ ਤੋਂ ਮੌਜੂਦ ਪ੍ਰਭੂ (ਜੋ) ਹੁਣ ਹੈ, ਅਗੋਂ ਵੀ ਹੋਵੇਗਾ, (ਪ੍ਰਗਟ ਹੋ ਕੇ ਉਸ ਦਾ) ਸ਼ੱਕ ਤੇ ਭਰਮ ਦੂਰ ਕੀਤਾ ਹੈ।੧੪।

(ਹਿਰਦੇ ਰੂਪੀ) ਤਖ਼ਤ ਉਤੇ (ਬਿਰਾਜ ਰਹੇ ਪ੍ਰਭੂ ਨੂੰ) ਦਿਨ ਰਾਤ ਸਦਾ ਸਲਾਮ ਹੁੰਦੀ ਹੈ, ਸਤਿਕਾਰ ਮਿਲਦਾ ਹੈ। (ਉਸ ਦੀ) ਵਡਿਆਈ ਦਾ ਕਾਰਨ ਉਸ ਦੇ ਅੰਦਰ ਸੱਚ ਵਰਤਦਾ ਹੈ। ਉਸ ਨੇ ਗੁਰਮਤਿ ਦੁਆਰਾ ਪ੍ਰਭੂ ਨਾਲ ਪ੍ਰੀਤ ਦੀ ਮਹਾਨਤਾ ਸਮਝ ਲਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਰਾਮ ਨਾਮ ਜਪੋ, (ਇਸ ਰਾਮ ਨਾਮ ਰਾਹੀਂ) ਸਾਗਰ ਤੋਂ, ਤਾਰੀ ਤਰੋ (ਤੇ ਪਾਰ ਹੋ ਜਾਓ)। ਜੋ ਰਾਮ ਨਾਮ ਜਪਦਾ ਹੈ ਉਹ (ਉਸ) ਪ੍ਰਭੂ ਨੂੰ ਪਾ ਲੈਂਦਾ ਹੈ (ਜੋ) ਅੰਤ ਸਮੇਂ ਤੱਕ (ਉਸਦਾ) ਮਿੱਤਰ ਬਣਿਆ ਰਹਿੰਦਾ ਹੈ।੧੫।੧।੧੮।

## ਸਾਰੰਸ਼ ਅਤੇ ਸਿਧਾਂਤ

ਇਸ ਸੋਲਹੇ ਵਿਚ ਤੂ, ਤਿਸ ਅਤੇ ਤੇਰੇ ਪਦਾਂ ਦੀ ਵਰਤੋਂ ਤੋਂ ਪਤਾ ਲਗਦਾ ਹੈ ਕਿ ਗੁਰਦੇਵ ਪਿਤਾ ਸਿਰਜਣਹਾਰ ਦੀ ਸਿਫਤਿ ਵਿਚ ਓਤਿ ਪੋਤਿ ਹੋਏ ਹਨ ਅਤੇ ਇਹ ਦਸ ਰਹੇ ਹਨ ਕਿ ਜੋ ਕੁਝ ਦਿਸ ਰਿਹਾ ਹੈ ਉਹ ਸਭ ਕੁਝ ਪਰਮੇਸ਼ਰ ਤੋਂ ਹੀ ਪੈਦਾ ਹੋਇਆ ਹੈ ਪਰ ਉਹ ਪਰਮੇਸ਼ਰ ਆਪ "ਸਹਜ ਭਾਇ ਲਿਵ ਲਾਇਆ" ਭਾਵ ਨਿਰਾਲਮ ਰੂਪ ਵਿਚ ਤਾੜੀ ਲਾਈ ਬੈਠਾ ਹੈ।

ਨਾਮ ਜਪਣ ਵਾਲੇ ਵਿਰਲੇ ਜਨ ਦੀ ਵਡਿਆਈ ਦਾ ਜ਼ਿਕਰ ਵੀ ਬੜੇ ਉਤਮ ਰੰਗਾਂ ਵਿਚ ਕੀਤਾ ਹੈ:--

**ਐਸੇ ਜਨ ਵਿਰਲੇ ਸੰਸਾਰੇ ॥ ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ ॥**

**ਆਪਿ ਤਰਹਿ ਸੰਗਤਿ ਕੁਲ ਤਾਰਹਿ, ਤਿਨ ਸਫਲ ਜਨਮੁ ਜਗਿ ਆਇਆ॥**

ਫਿਰ ਇਸੇ ਸੰਦਰਭ ਵਿਚ "ਤਖਤਿ ਬਹੈ ਤਖਤੈ ਕੀ ਲਾਇਕ ॥ ਪੰਚ ਸਮਾਏ ਗੁਰਮਤਿ ਪਾਇਕ॥" ਦਾ ਉਲੇਖ ਵੀ ਬੜੇ ਕਮਾਲ ਦਾ ਹੈ। ਉਸ ਤਖਤ ਉਤੇ ਉਹੀ ਵਿਰਲਾ ਜਨ ਬੈਠਦਾ ਹੈ ਜਿਸ ਦੇ ਅੰਦਰੋਂ ਕਾਮ ਕ੍ਰੋਧ ਆਦਿ ਦੋਸ਼ ਮੁਕ ਗਏ ਹੁੰਦੇ ਹਨ, ਸ਼ੰਕੇ ਤੇ ਭਰਮ ਦੂਰ ਹੋ ਗਏ ਹੁੰਦੇ ਹਨ। ਜਿਸ ਦੇ ਹਿਰਦੇ ਰੂਪੀ ਤਖਤ ਉਤੇ ਪਰਮੇਸ਼ਰ ਆਪ ਬਿਰਾਜਮਾਨ ਹੈ ਉਸ ਨੂੰ ਦਿਨ ਰਾਤ ਸਦਾ ਹੀ ਸਲਾਮ (ਨਮਸਕਾਰ) ਹੁੰਦੀ ਰਹਿੰਦੀ ਹੈ। ਅੰਤ ਵਿਚ 'ਨਾਨਕ ਰਾਮੁ ਜਪਹੁ ਤਰੁ ਤਾਰੀ' ਵਾਲੇ ਸਿਧਾਂਤ ਦਾ ਉਪਦੇਸ਼ ਅੰਕਿਤ ਕਰਕੇ ਸਮਾਪਤੀ ਕਰ ਦਿੱਤੀ ਹੈ।

**ਮਾਰੂ ਮਹਲਾ ੧ ॥ ਹਰਿ ਧਨੁ ਸੰਚਹੁ, ਰੇ ਜਨ ਭਾਈ ॥ ਸਤਿਗੁਰ ਸੇਵਿ ਰਹਹੁ ਸਰਣਾਈ ॥ ਤਸਕਰੁ ਚੋਰੁ ਨ ਲਾਗੈ ਤਾ ਕਉ, ਧੁਨਿ ਉਪਜੈ ਸਬਦਿ ਜਗਾਇਆ ॥੧॥ ਤੂ ਏਕੰਕਾਰੁ ਨਿਰਾਲਮੁ ਰਾਜਾ ॥ ਤੂ ਆਪਿ ਸਵਾਰਹਿ ਜਨ ਕੇ ਕਾਜਾ ॥ ਅਮਰੁ ਅਡੋਲੁ ਅਪਾਰ ਅਮੋਲਕੁ, ਹਰਿ ਅਸਥਿਰ ਥਾਨਿ ਸੁਹਾਇਆ ॥੨॥ ਦੇਹੀ ਨਗਰੀ ਊਤਮ ਥਾਨਾ ॥ ਪੰਚ ਲੋਕ ਵਸਹਿ ਪਰਧਾਨਾ ॥ ਊਪਰਿ ਏਕੰਕਾਰੁ ਨਿਰਾਲਮੁ, ਸੁੰਨ ਸਮਾਧਿ ਲਗਾਇਆ ॥੩॥ ਦੇਹੀ ਨਗਰੀ ਨਉ ਦਰਵਾਜੇ ॥ ਸਿਰਿ ਸਿਰਿ ਕਰਣੈਹਾਰੈ ਸਾਜੇ ॥ ਦਸਵੈ ਪੁਰਖੁ ਅਤੀਤੁ ਨਿਰਾਲਾ, ਆਪੇ ਅਲਖੁ ਲਖਾਇਆ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਵਾਰਹਿਂ, ਵਸਹਿਂ, ਦਸਵੈਂ, ਮਾਹਿਂ।

**ਫੁਟਕਲ:** 'ਅਲਖ' ਦਾ ਉਚਾਰਨ 'ਅ-ਲਖ' ਕਰਨਾ ਹੈ।

**ਪਦ ਅਰਥ:** ਸੰਚਹੁ=ਇਕੱਠਾ ਕਰੋ। ਰੇ=ਹੇ। ਤਸਕਰੁ=ਚੋਰ। ਧੁਨਿ ਉਪਜੈ=ਧੁਨੀ ਉਠਦੀ ਹੈ। ਸਬਦਿ=ਸ਼ਬਦ ਦੁਆਰਾ। ਏਕੰਕਾਰੁ=ਇਕ ਰਸ ਵਿਆਪਕ ਪਰਮਾਤਮਾ। ਕਾਜਾ=ਕੰਮ। ਅਸਥਿਰੁ=ਪੱਕਾ। ਥਾਨ=ਥਾਂ ਤੇ। ਸੁਹਾਇਆ=ਸੁਭਾਇਮਾਨ ਹੋ ਰਿਹਾ ਹੈ।੨। ਪੰਚ ਲੋਕ=ਸੰਤ ਜਨ। ਪਰਧਾਨਾ ਮੰਨੇ=ਪ੍ਰਮੰਨੇ, ਪ੍ਰਮਾਣੀਕ।੩। ਨਉ ਦਰਵਾਜੇ=ਨੌ ਗੋਲਕਾਂ (ਇੰਦ੍ਰੇ)। ਸਿਰਿ ਸਿਰਿ=ਹਰੇਕ ਦੇ ਸਿਰ ਉਤੇ। ਅਤੀਤ=ਤਿਆਗੀ। ਅਲਖ=ਲਖਤਾ ਤੋਂ ਰਹਿਤ, ਹਰੀ।੪।

**ਅਰਥ:** ਹੇ ਭਾਈ ਜਨੋ! ਹਰੀ (ਨਾਮ ਦਾ) ਧਨ ਇਕੱਠਾ ਕਰੋ, ਸਤਿਗੁਰੂ ਦੀ ਸੇਵਾ ਕਰੋ (ਅਤੇ ਸਤਿਗੁਰ ਦੀ) ਸ਼ਰਣ ਵਿਚ (ਟਿਕੇ) ਰਹੋ। ਉਸ (ਮਨੁੱਖ) ਨੂੰ ਕੋਈ (ਕਾਮਾਦਿਕ) ਚੋਰ ਨਹੀਂ ਲਗਦਾ, (ਜਿਸ ਦੇ ਅੰਦਰ ਨਾਮ ਦੀ) ਧੁਨੀ ਪੈਦਾ ਹੁੰਦੀ ਹੈ ਕਿਉਂਕਿ (ਉਸ ਨੂੰ ਗੁਰੂ ਨੇ) ਸ਼ਬਦ ਦੁਆਰਾ ਜਗਾ ਦਿੱਤਾ ਹੈ।੧।

(ਹੇ ਪ੍ਰਭੂ !) ਤੂੰ ਇਕ ਰਸ ਵਿਆਪਕ ਨਿਰਲੇਪ (ਸਾਰੀ ਸ੍ਰਿਸ਼ਟੀ ਦਾ) ਰਾਜਾ ਹੈਂ। ਤੂੰ ਆਪ ਹੀ (ਆਪਣੇ) ਸੇਵਕਾਂ ਦੇ ਕੰਮ ਸਵਾਰਦਾ ਹੈਂ। ਹੇ ਹਰੀ ਤੂੰ ਮੌਤ ਤੋਂ ਰਹਿਤ, ਡੋਲਣ ਤੋਂ ਰਹਿਤ, ਘਰ ਤੋਂ ਰਹਿਤ (ਅਤੇ) ਪਾਰ ਤੋਂ ਰਹਿਤ ਅਮੋਲਕ ਹੈਂ, (ਤੂੰ) ਸਦਾ ਕਾਇਮ ਰਹਿਣ ਵਾਲੇ ਅਸਥਾਨ ਤੇ ਸ਼ੋਭ ਰਿਹਾ ਹੈਂ ।੨।

(ਹੇ ਭਾਈ!) ਦੇਹੀ ਰੂਪ ਨਗਰੀ ਵਿਚ ਸ੍ਰੇਸ਼ਟ ਅਸਥਾਨ ਦਸਮ ਦੁਆਰ ਹੈ ਜਿਥੇ ਪੰਚ ਪਰਵਾਣ ਪੰਚ ਪਰਧਾਨੁ' (ਮੰਨੇ ਪ੍ਰਮੰਨੇ ਸੰਤ ਜਨ) ਵਸਦੇ ਹਨ। (ਉਨ੍ਹਾਂ ਪੰਚਾਂ ਦੇ ਸਭ ਤੋਂ) ਉਪਰ ਇਕ ਰਸ ਵਿਆਪਕ ਨਿਰਲੇਪ ਪ੍ਰਭੂ ਵਸਦਾ (ਦਿਸ ਪੈਂਦਾ ਹੈ ਕਿਉਂਕਿ ਉਨ੍ਹਾਂ ਨੇ ਪਰਮੇਸ਼ਰ ਵਿਚ) ਅਫੁਰ ਸਮਾਧੀ ਲਾਈ ਹੋਈ ਹੈ।੩।

(ਹੇ ਭਾਈ! ਇਹ) ਸਰੀਰ ਰੂਪ ਨਗਰੀ ਹੈ (ਇਸ ਦੇ) ਨੌ ਦਰਵਾਜੇ (ਗੋਲਕਾਂ, ਭਾਵ ਇੰਦ੍ਰੇ) ਹਨ। ਕਰਣਹਾਰ ਕਰਤਾਰ ਨੇ ਹਰ ਸਰੀਰ ਦੇ (ਨੌ ਦਰਵਾਜੇ) ਬਣਾਏ ਹਨ। ਦਸਮ ਦੁਆਰ ਵਿਚ ਉਹ (ਨਿਰਲੇਪ) ਨਿਰਾਲਾ, ਤਿਆਗੀ ਪ੍ਰਭੂ (ਆਪ) ਵਸਦਾ ਹੈ ਜੋ ਲਖਤਾ ਤੋਂ ਰਹਿਤ ਹੈ (ਪਰ ਜਿਸ ਨੂੰ ਚਾਹੇ ਉਹ) ਆਪਣਾ ਆਪਾ ਲਖਾ ਦਿੰਦਾ ਹੈ।੪।

**ਪੁਰਖੁ ਅਲੇਖੁ ਸਚੇ ਦੀਵਾਨਾ ॥ ਹੁਕਮਿ ਚਲਾਏ ਸਚੁ ਨੀਸਾਨਾ ॥ ਨਾਨਕ ਖੋਜਿ ਲਹਹੁ ਘਰੁ ਅਪਨਾ, ਹਰਿ ਆਤਮਰਾਮ ਨਾਮੁ ਪਾਇਆ ॥੫॥ ਸਰਬ ਨਿਰੰਜਨ**

**ਪੁਰਖੁ ਸੁਜਾਨਾ ॥ ਅਦਲੁ ਕਰੇ ਗੁਰ ਗਿਆਨ ਸਮਾਨਾ ॥ ਕਾਮੁ ਕ੍ਰੋਧੁ ਲੈ ਗਰਦਨਿ ਮਾਰੇ, ਹਉਮੈ ਲੋਭੁ ਚੁਕਾਇਆ ॥੬॥ ਸਚੈ ਥਾਨਿ ਵਸੈ ਨਿਰੰਕਾਰਾ ॥ ਆਪਿ ਪਛਾਣੈ ਸਬਦੁ ਵੀਚਾਰਾ ॥ ਸਚੈ ਮਹਲਿ ਨਿਵਾਸੁ ਨਿਰੰਤਰਿ, ਆਵਣ ਜਾਣੁ ਚੁਕਾਇਆ ॥੭॥ ਨਾ ਮਨੁ ਚਲੈ ਨ ਪਉਣੁ ਉਡਾਵੈ ॥ ਜੋਗੀ ਸਬਦੁ ਅਨਾਹਦੁ ਵਾਵੈ ॥ ਪੰਚ ਸਬਦ ਝੁਣਕਾਰੁ ਨਿਰਾਲਮੁ, ਪ੍ਰਭਿ ਆਪੇ ਵਾਇ ਸੁਣਾਇਆ॥੮॥**

**ਪਦ ਅਰਥ:** ਅਲੇਖ=ਲੇਖ ਤੋਂ ਰਹਿਤ। ਹੁਕਮਿ=ਹੁਕਮ ਅਨੁਸਾਰ। ਸਚੁ ਨੀਸਾਨਾ=ਸਚ ਰੂਪ ਪਰਵਾਨਾ। ਖੋਜਿ ਲਹਹੁ=ਖੋਜ ਕੇ ਲਭ ਲਵੋ।੫। ਸੁਜਾਨਾ=ਸਿਆਣਾ। ਅਦਲੁ=ਇਨਸਾਫ। ਗਰਦਨਿ=ਧੌਣ ਤੋਂ (ਫੜ ਕੇ)।੬। ਸਾਚੈ ਥਾਨਿ=ਸਦਾ ਥਿਰ ਰਹਿਣ ਵਾਲੇ ਥਾਂ ਤੇ, ਸਚ ਖੰਡ ਵਿਚ। ਨਿਰੰਕਾਰਾ=ਨਿਰੰਕਾਰ, ਅਕਾਲ ਪੁਰਖ। ਮਹਲਿ=ਮਹਿਲ ਵਿਚ। ਨਿਰੰਤਰਿ=ਇਕ ਰਸ।੭। ਪੰਚ ਸਬਦ ਝੁਣਕਾਰੁ=ਪੰਜਾਂ ਸ਼ਬਦਾਂ ਦੀ ਮਿੱਠੀ ਆਵਾਜ਼। ਨਿਰਾਲਮੁ=ਨਿਰਲੇਪ, ਦੁਨੀਆਂ ਦੇ ਆਸਰੇ ਤੋਂ ਬਿਨਾਂ। ਵਾਇ=ਵਜਾ ਕੇ।੮।

**ਅਰਥ :** (ਹੇ ਭਾਈ ! ਉਹ ਅਕਾਲ) ਪੁਰਖ (ਹਰ ਪ੍ਰਕਾਰ ਦੇ) ਲੇਖੇ ਤੋਂ ਰਹਿਤ ਹੈ, (ਉਸ ਦਾ ਦਰਬਾਰ ਸਦਾ ਰਹਿਣ ਵਾਲਾ ਹੈ। (ਉਹ ਸਭ ਨੂੰ ਆਪਣੇ) ਹੁਕਮ ਵਿੱਚ ਚਲਾ ਰਿਹਾ ਹੈ, (ਉਹ) ਸਚੁ ਰੂਪ ਚਿੰਨ੍ਹ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ- ਹੇ ਭਾਈ!) ਹਿਰਦਾ ਰੂਪੀ ਘਰ ਖੋਜ ਕੇ (ਪ੍ਰਭੂ ਨੂੰ) ਲਭੋ (ਜਿਸ ਨੇ ਖੋਜਿਆ ਹੈ, ਉਸ ਨੇ) ਆਤਮਰਾਮ (ਪਰਮੇਸ਼ਰ ਦਾ ਅੰਮ੍ਰਿਤ) ਨਾਮ ਪਾ ਲਿਆ ਹੈ।੫।

(ਉਹ) ਮਾਇਆ ਤੋਂ ਰਹਿਤ, ਸੁਜਾਣ ਪੁਰਖ ਸਭ ਵਿੱਚ ਸਮਾਇਆ ਹੋਇਆ ਹੈ। ਜਿਹੜਾ ਜੀਵ ਗੁਰੂ ਦੇ ਗਿਆਨ ਵਿਚ ਵਿਚਰਦਾ ਹੈ (ਉਹ ਸਮਝਦਾ ਹੈ ਕਿ ਪਰਮੇਸ਼ਰ ਆਪਣੀ ਇਛਾ ਅਨੁਸਾਰ) ਇਨਸਾਫ਼ ਕਰਦਾ ਹੈ। (ਜਿਸ ਜੀਵ ਨੇ ਆਪਣੇ ਅੰਦਰੋਂ) ਕਾਮ, ਕ੍ਰੋਧ (ਲੋਭ ਆਦਿ) ਧੌਣ ਤੋਂ ਫੜ ਕੇ (ਪਰੇ) ਮਾਰੇ ਹਨ (ਉਸ ਨੇ ਹੀ) ਹਉਮੈ ਤੇ ਲੋਭ ਨੂੰ (ਵੀ ਮਾਰ ਮੁਕਾਇਆ ਹੈ)।੬।

(ਉਹ) ਨਿਰੰਕਾਰ ਸਚੇ ਥਾਨ ਭਾਵ ਸਚ ਖੰਡ ਵਿਚ ਵਸਦਾ ਹੈ। (ਉਹ ਪ੍ਰਭੂ) ਆਪ ਹੀ (ਆਪਣੇ) ਹੁਕਮ ਨੂੰ ਪਛਾਣਦਾ ਤੇ ਵੀਚਾਰਦਾ ਹੈ (ਜਿਸ ਜੀਵ ਨੇ) ਸਚੇ ਪ੍ਰਭੂ ਦੇ ਸਰੂਪ ਵਿਚ ਨਿਰੰਤਰ ਵਾਸਾ ਕਰ ਲਿਆ ਹੈ (ਉਸ ਦਾ ਮਾਨੋ) ਜਨਮ ਮਰਣ (ਵਾਲਾ ਗੇੜਾ) ਦੂਰ ਹੋ ਗਿਆ ਹੈ।੭।

(ਯਾਦ ਰਖੋ ਕਿ ਪ੍ਰਭੂ ਨਾਲ ਜੁੜੇ ਹੋਏ ਮਨੁੱਖ ਦਾ) ਮਨ ਦੌੜਦਾ ਨਹੀਂ (ਨਾ ਉਸ ਨੂੰ ਵਿਸ਼ੇ ਵਿਕਾਰਾਂ) ਦੀ ਵਾਸ਼ਨਾ ਰੂਪ ਹਵਾ ਉਡਾਉਂਦੀ ਹੈ। (ਅਜਿਹਾ) ਜੋਗੀ ਇਕ ਰਸ (ਪੌਣ ਦਾ) ਵਾਜਾ ਵਜਾਂਦਾ ਹੈ। (ਇਸ ਦੇ ਫਲਸਰੂਪ ਜੋਗੀ ਨੂੰ) ਪੰਜ ਸ਼ਬਦ ਦੇ ਵਾਜਿਆਂ ਦੀ ਮਿੱਠੀ ਧੁਨੀ (ਸੁਣਾਈ ਦਿੰਦੀ ਹੈ, ਕਿਉਂਕਿ) ਪ੍ਰਭੂ ਨੇ ਆਪ ਹੀ ਉਸ ਨੂੰ ਵਾਜਾ ਵਜਾ ਕੇ ਸੁਣਾਇਆ (ਹੁੰਦਾ) ਹੈ।੮।

**ਭਉ ਬੈਰਾਗਾ ਸਹਜਿ ਸਮਾਤਾ ॥ ਹਉਮੈ ਤਿਆਗੀ ਅਨਹਦਿ ਰਾਤਾ ॥ ਅੰਜਨੁ ਸਾਰਿ ਨਿਰੰਜਨੁ ਜਾਣੈ, ਸਰਬ ਨਿਰੰਜਨੁ ਰਾਇਆ ॥੯॥ ਦੁਖ ਭੈ ਭੰਜਨੁ ਪ੍ਰਭੁ ਅਬਿਨਾਸੀ ॥ ਰੋਗ ਕਟੇ ਕਾਟੀ ਜਮ ਫਾਸੀ ॥ ਨਾਨਕ ਹਰਿ ਪ੍ਰਭੁ ਸੋ ਭਉ ਭੰਜਨੁ, ਗੁਰਿ ਮਿਲਿਐ ਹਰਿ ਪ੍ਰਭੁ ਪਾਇਆ ॥੧੦॥ ਕਾਲੈ ਕਵਲੁ ਨਿਰੰਜਨੁ ਜਾਣੈ ॥ ਬੂਝੈ**

**ਕਰਮੁ, ਸੁ ਸਬਦੁ ਪਛਾਣੈ ॥ ਆਪੇ ਜਾਣੈ ਆਪਿ ਪਛਾਣੈ, ਸਭੁ ਤਿਸ ਕਾ ਚੋਜ ਸਬਾਇਆ ॥੧੧॥ ਆਪੇ ਸਾਹੁ ਆਪੇ ਵਣਜਾਰਾ ॥ ਆਪੇ ਪਰਖੇ ਪਰਖਣਹਾਰਾ ॥ ਆਪੇ ਕਸਿ ਕਸਵਟੀ ਲਾਏ, ਆਪੇ ਕੀਮਤਿ ਪਾਇਆ ॥੧੨॥**

**ਪਦ ਅਰਥ:** ਬੈਰਾਗਾ=ਬੈਰਾਗ, ਵੈਰਾਗ। ਸਹਜਿ=ਅਡੋਲ ਅਵਸਥਾ ਵਿਚ। ਸਮਾਤਾ=ਸਮਾਅਜਾਂਦਾ ਹੈ। ਅੰਜਨੁ=ਸੁਰਮਾ। ਸਾਰਿ=ਪਾ ਕੇ। ਰਾਇਆ=ਰਾਜਾ।੯। ਭੈ ਭੰਜਨੁ=ਡਰ ਨੂੰ ਨਾਸ਼ ਕਰਨ ਵਾਲਾ।੧੦। ਕਾਲੈ ਕਵਲੁ=ਕਾਲ ਨੂੰ ਗਿਰਾਹੀ ਬਣਾ ਕੇ ਖਾ ਜਾਂਦਾ ਹੈ। ਚੋਜ=ਕੌਤਕ। ਸਬਾਇਆ=ਸਾਰੇ।੧੧। ਕਸਿ=ਘਸਾ ਕੇ। ਕਸਵਟੀ ਲਾਏ=ਕਸਵੱਟੀ ਤੇ ਲਾਉਂਦਾ ਹੈ ਭਾਵ ਪਰਖਦਾ ਹੈ।੧੨।

**ਅਰਥ:** (ਹੇ ਭਾਈ! ਉਹ ਜੋਗੀ) ਪ੍ਰਭੂ ਦੇ ਡਰ ਤੇ ਪ੍ਰੇਮ ਵਾਲਾ ਹੁੰਦਾ ਹੈ, (ਅਤੇ) ਸਹਜ ਅਵਸਥਾ ਵਿਚ ਲੀਨ ਹੁੰਦਾ ਹੈ। ਹਉਮੈ ਨੂੰ ਤਿਆਗ ਕੇ ਉਹ ਅਨਹਦ (ਸ਼ਬਦ ਵਿਚ ਰੰਗਿਆ ਰਹਿੰਦਾ ਹੈ)। ਉਹ (ਗਿਆਨ ਰੂਪੀ) ਸੁਰਮਾ ਪਾ ਕੇ (ਉਸ) ਮਾਇਆ ਤੋਂ ਰਹਿਤ ਪ੍ਰਭੂ ਨੂੰ ਪਛਾਣਦਾ ਹੈ (ਜੋ) ਸਰਬ ਵਿਆਪਕ ਸਭ ਦਾ ਰਾਜਾ (ਮਾਲਕ) ਹੈ।੯।

(ਹੇ ਭਾਈ!) ਅਬਿਨਾਸ਼ੀ ਪ੍ਰਭੂ ਜੀਵ ਦੇ ਦੁਖ ਨੂੰ ਨਾਸ਼ ਕਰਨ ਵਾਲਾ ਹੈ। ਜੀਵਾਂ ਦੇ ਹਉਮੈ ਰੋਗ ਕਟਦਾ ਹੈ ਤੇ ਜਮਾਂ ਦੀ ਫਾਹੀ ਕੱਟ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜਾ ਹਰੀ ਪ੍ਰਭੂ ਹੈ ਉਹ ਡਰ ਨੂੰ ਨਾਸ਼ ਕਰਨ ਵਾਲਾ ਹੈ, ਗੁਰੂ ਦੇ ਮਿਲਣ ਨਾਲ (ਗੁਰਸਿੱਖ ਜੋਗੀ ਨੇ ਉਸ) ਹਰੀ ਪ੍ਰਭੂ ਨੂੰ ਪਾ ਲਿਆ ਹੈ।੧੦।

(ਹੇ ਭਾਈ!) ਜੋ ਨਿਰੰਜਨ ਪ੍ਰਭੂ ਨੂੰ ਜਾਣਦਾ ਹੈ, ਉਹ ਕਾਲ ਨੂੰ ਗਿਰਾਹੀ ਬਣਾ ਕੇ ਖਾ ਲੈਂਦਾ ਹੈ। (ਜੋ ਪ੍ਰਭੂ ਦੀ) ਬਖਸ਼ਿਸ਼ ਨੂੰ ਸਮਝਦਾ ਹੈ, ਉਹ ਸ਼ਬਦ ਨੂੰ ਪਛਾਣਦਾ ਹੈ। (ਪਰਮਾਤਮਾ) ਆਪ ਹੀ (ਜੀਆਂ ਦੇ ਦਿਲ ਦੀ ਹਰੇਕ ਵੇਦਨਾ) ਜਾਣਦਾ (ਤੇ ਉਸ ਨੂੰ) ਪਛਾਣਦਾ ਹੈ, (ਇਹ) ਸਾਰਾ ਕੌਤਕ ਉਸ ਪ੍ਰਭੂ ਦਾ ਸਾਰਿਆਂ ਵਿਚ (ਪਸਰਿਆ ਹੋਇਆ ਹੈ)।੧੧।

(ਹੇ ਭਾਈ!) ਪ੍ਰਭੂ ਆਪ ਹੀ ਸ਼ਾਹ ਹੈ, ਆਪ ਹੀ ਵਪਾਰੀ ਹੈ। ਪ੍ਰਭੂ ਹੀ ਪਰਖਣ ਵਾਲਾ ਹੈ (ਤੇ) ਸੌਦੇ ਨੂੰ ਪਰਖਦਾ ਹੈ। (ਉਹ ਪ੍ਰਭੂ ਆਪ ਹੀ) ਕਸਵਟੀ ਤੇ ਘਸਾ ਕੇ ਪਰਖਦਾ ਹੈ ਤੇ ਆਪ ਹੀ ਮੁੱਲ ਪਾਉਂਦਾ ਹੈ।੧੨।

**ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥ ਘਟਿ ਘਟਿ ਰਵਿ ਰਹਿਆ ਬਨਵਾਰੀ ॥ ਪੁਰਖੁ ਅਤੀਤੁ ਵਸੈ ਨਿਹਕੇਵਲੁ, ਗੁਰ ਪੁਰਖੈ ਪੁਰਖੁ ਮਿਲਾਇਆ ॥੧੩॥ ਪ੍ਰਭੁ ਦਾਨਾ ਬੀਨਾ ਗਰਬੁ ਗਵਾਏ ॥ ਦੂਜਾ ਮੇਟੈ ਏਕੁ ਦਿਖਾਏ ॥ ਆਸਾ ਮਾਹਿ ਨਿਰਾਲਮੁ ਜੋਨੀ, ਅਕੁਲ ਨਿਰੰਜਨੁ ਗਾਇਆ ॥੧੪॥ ਹਉਮੈ ਮੇਟਿ ਸਬਦਿ ਸੁਖੁ ਹੋਈ ॥ ਆਪੁ ਵੀਚਾਰੇ ਗਿਆਨੀ ਸੋਈ ॥ ਨਾਨਕ ਹਰਿ ਜਸੁ ਹਰਿ ਗੁਣ ਲਾਹਾ, ਸਤ ਸੰਗਤਿ ਸਚੁ ਫਲੁ ਪਾਇਆ ॥੧੫॥੨॥੧੯॥**

**ਪਦ ਅਰਥ:** ਪ੍ਰਭਿ=ਪ੍ਰਭੂ ਨੇ। ਬਨਵਾਰੀ=ਜਗਤ ਰੂਪੀ ਬਾਗ ਦਾ ਵਾਲੀ (ਮਾਲਕ) ਪਰਮੇਸ਼ਰ। ਨਿਹਕੇਵਲ=ਵਾਸ਼ਨਾ ਤੋਂ ਰਹਿਤ। ਗੁਰਪੁਰਖੈ=ਗੁਰੂ ਪੁਰਖ ਨੇ। ਪੁਰਖੁ=ਅਕਾਲ ਪੁਰਖ। ਦਾਨਾ=ਸਿਆਣਾ। ਬੀਨਾ=ਵੇਖਣ ਵਾਲਾ। ਗਰਬੁ=ਅਹੰਕਾਰ। ਅਕੁਲ=ਕੁਲ ਤੋਂ ਰਹਿਤ।੧੪। ਮੇਟਿ=ਖਤਮ ਕਰਕੇ। ਲਾਹਾ=ਲਾਭ।੧੫।

**ਅਰਥ:** (ਹੇ ਭਾਈ!) ਦਇਆਲੂ ਪ੍ਰਭੂ ਨੇ ਦਇਆ ਕੀਤੀ ਹੈ। (ਜੋ ਸੰਸਾਰ ਦਾ) ਮਾਲਕ ਪ੍ਰਭੂ ਹੈ, (ਉਹ) ਹਰੇਕ ਹਿਰਦੇ ਵਿਚ ਵਸ ਰਿਹਾ ਹੈ। (ਉਹ ਪ੍ਰਭੂ) ਪੁਰਖ ਜੋ ਮਾਇਆ ਤੋਂ ਨਿਰਲੇਪ ਹੈ ਸਭ ਵਿਚ ਵਸਦਾ ਹੈ, ਗੁਰੂ ਪੁਰਖ ਨੇ ਜੀਵ ਨੂੰ ਉਸ ਹਰੀ ਪੁਰਖ ਨਾਲ ਮਿਲਾ ਦਿੱਤਾ ਹੈ।੧੩।

(ਹੇ ਭਾਈ!) ਪ੍ਰਭੂ ਪਿਆਰਾ ਸਭ ਕੁਝ ਜਾਣਨ ਵਾਲਾ, ਦੇਖਣ ਵਾਲਾ ਤੇ ਹੰਕਾਰ ਨਾਸ਼ ਕਰਨ ਵਾਲਾ ਹੈ। (ਉਹ) ਦਵੈਤ ਨੂੰ ਦੂਰ ਕਰ ਦਿੰਦਾ ਹੈ ਤੇ ਇਕ (ਆਪਣਾ ਆਪ) ਵਿਖਾ ਦਿੰਦਾ ਹੈ। (ਉਹ) ਆਸ਼ਾ ਵਿਚ ਹੁੰਦਾ ਹੋਇਆ ਵੀ ਨਿਰਲੇਪ ਹੈ, (ਜਿਹੜਾ) ਕੁਲ ਤੋਂ ਰਹਿਤ, ਮਾਇਆ ਤੋਂ ਰਹਿਤ (ਪ੍ਰਭੂ) ਹੈ, ਉਸ ਦਾ ਜਸ ਗਾਇਆ ਜਾਂਦਾ ਹੈ।੧੪।

(ਹੇ ਭਾਈ! ਗੁਰੂ ਦੇ) ਸ਼ਬਦ ਦੁਆਰਾ ਹਉਮੈ ਨੂੰ ਮੇਟ ਕੇ ਹੀ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। ਜੋ ਆਪਣੇ ਆਪ ਨੂੰ ਵੀਚਾਰਦਾ ਹੈ, ਉਹੀ ਗਿਆਨੀ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਹਰੀ ਦਾ ਜੱਸ, ਹਰੀ ਦੇ ਗੁਣ ਗਾਉਣੇ ਹੀ ਅਸਲੀ (ਜੀਵਨ) ਦਾ ਲਾਭ ਹੈ (ਜੋ) ਸਤ ਸੰਗਤ ਕਰਕੇ ਸਦਾ ਕਾਇਮ ਰਹਿਣ ਵਾਲਾ ਫਲ ਪਾ ਲਿਆ ਜਾਂਦਾ ਹੈ।੧੫।੨।੧੯।

## ਅਰਥ ਭੇਦ ਅਤੇ ਨਿਰਣੈ

### ਦੇਹੀ ਨਗਰੀ ਊਤਮ ਥਾਨਾ ॥ ਪੰਚ ਲੋਕ ਵਸਹਿ ਪਰਧਾਨਾ ॥

ਵੱਖ ਵੱਖ ਅਰਥ:

੧. ਹੇ ਭਾਈ! ਦੇਹ ਨਗਰ ਮੈਂ ਉਤਮ (ਥਾਨਾ) ਸਰੂਪ ਜੋ ਹੈ ਤਿਸ ਮੈ ਮੁਖ ਰੂਪ ਸੰਤ ਲੋਕ ਵਸਤੇ ਹੈਂ। [ਫ.ਸ

੨. ਉਹ ਦੇਹੀ ਉਤਮ ਹੈ ਜਿਸ ਵਿਚ ਪੰਚ (ਸਤ, ਸੰਤੋਖ ਆਦਿਕ ਗੁਣ)ਪਰਧਾਨ ਹੋ ਕੇ ਵਸਦੇ ਹਨ। [ਸ਼ਬਦਾਰਥ

੩. ਮਨੁੱਖ ਸਰੀਰ ਮਾਨੋਂ ਇਕ ਸ਼ਹਿਰ ਹੈ। ਜਿਸ ਸਰੀਰ-ਸ਼ਹਰ ਵਿਚ ਮੰਨੇ ਪ੍ਰਮੰਨੇ ਸੰਤ ਜਨ ਵਸਦੇ ਹਨ ਉਹ ਸਰੀਰ ਸ਼ਹਰ (ਪਰਮਾਤਮਾ ਦੇ ਵਸਣ ਲਈ) ਸ੍ਰੇਸ਼ਟ ਥਾਂ ਹੈ। [ਦਰਪਣ

**ਨਿਰਣੈ:** 'ਪਰਧਾਨ' ਪਦ ਦੇ ਅਰਥ 'ਪਰਧਾਨ, ਮੁੱਖੀ' ਹਨ। ਇੰਦ੍ਰੇ ਪੰਚ ਦਾ ਭਾਵ ਪੰਜ ਗੁਣ ਸਤ, ਸੰਤੋਖ, ਦਇਆ, ਧਰਮ ਤੇ ਧੀਰਜ ਨਹੀਂ। ਹਾਂ, ਜਿਨ੍ਹਾਂ ਅੰਦਰ ਇਹ ਗੁਣ ਵਸਦੇ ਹਨ, ਉਹ ਪਰਧਾਨ ਹੋ ਸਕਦੇ ਹਨ ਪਰ 'ਪੰਚ ਲੋਕ' ਤੋਂ ਭਾਵ 'ਗੁਰਮਤ ਪੰਚ ਸਖੇ ਗੁਰ ਭਾਈ' ਮੰਨਣਾ ਹੀ ਠੀਕ ਰਹਿਣਗੇ ਕਿਉਂ ਕਿ ਸੰਤ, ਮਿੱਤਰ ਅਤੇ ਗੁਰਭਾਈਆਂ ਦੀ ਗੁਰਮਤ ਦੁਆਰਾ ਹੀ ਸਚੀ ਸਾਂਝ ਹੁੰਦੀ ਹੈ।

ਇਸ ਦੇ ਨਾਲ ਜੁੜਵੀਂ ਪੰਕਤੀ 'ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ' ਤੋਂ ਹੀ ਭਾਵ ਅਰਥ ਸਪਸ਼ਟ ਹੋ ਜਾਂਦਾ ਹੈ ਕਿ ਪੰਜ ਗੁਣ ਸਮਾਧੀ ਨਹੀਂ ਲਾਉਂਦੇ ਸਗੋਂ ਇਕ ਪਰਮਾਤਮਾ ਆਪ ਹੀ ਆਪਣੇ ਸਰੂਪ ਵਿਚ ਸਮਾਧ ਅਸਥਿਤ ਹੈ। ਸੋ, 'ਲੋਕ' ਤੋਂ ਭਾਵ 'ਗੁਣ' ਨਹੀਂ, ਵਿਅਕਤੀ' ਲੈਣੇ ਹੀ ਉਚਿਤ ਹੋਣਗੇ।

## ਸਾਰੰਸ਼ ਅਤੇ ਸਿਧਾਂਤ

ਆਤਮਿਕ ਖੋਜੀਆਂ ਨੂੰ ਇਹ ਸੋਧ ਦਿਤੀ ਹੈ ਕਿ ਹਿਰਦੇ ਅੰਦਰ ਹਰੀ ਨਾਮ ਦਾ ਧਨ ਇਕੱਠਾ ਕਰੋ, ਸਤਿਗੁਰੂ ਦੀ ਸੇਵਾ ਕਰਕੇ ਸਦਾ ਸਤਿਗੁਰੂ ਦੀ ਸ਼ਬਦ ਵਿਚ ਟਿਕੋ। ਇਸ ਦੇ ਫਲ ਸਰੂਪ ਤੁਹਾਡੇ ਮਨ ਵਿਚੋਂ ਮਾੜੇ ਭਾਵਾਂ ਦਾ ਅਭਾਵ ਹੋ ਜਾਵੇਗਾ। ਉਹ ਦੇਹੀ ਉਤਮ ਹੈ ਜਿਸ ਵਿਚ ਸਤਿ ਸੰਤੋਖ ਆਦਿ ਦੈਵੀ ਗੁਣ ਪਰਧਾਨ ਰੂਪ ਵਿਚ ਵਸਦੇ ਹਨ। ਇਹ ਗੁਣ ਹੀ ਅੰਤਰ ਆਤਮੇ ਪ੍ਰਕਾਸ਼ ਦਾ ਅੰਗ ਤੇ ਰੰਗ ਹਨ।

ਕਾਮ, ਕ੍ਰੋਧ ਨੂੰ ਮਾਰ ਕੇ ਅਡੋਲ ਅਵਸਥਾ ਪ੍ਰਾਪਤ ਹੁੰਦੀ ਹੈ। ਜੋ ਜਗਿਆਸੂ ਆਪਣੇ ਮਨ ਨੂੰ ਪਰਮੇਸ਼ਰ ਦੇ ਭੈ ਤੇ ਪ੍ਰੇਮ ਵਿਚ ਰਖਦਾ ਹੈ ਉਸ ਦੇ ਦੁਖ ਤੇ ਰੋਗ ਕੱਟੇ ਜਾਂਦੇ ਹਨ, ਮੌਤ ਦਾ ਦੁਖ ਭੀ ਮਿੱਟ ਜਾਂਦਾ ਹੈ। ਸੱਚ ਜਾਣੋ ਅਜਿਹਾ ਜਗਿਆਸੂ ਹੀ ਮਾਲਕ ਦੀ ਮਿਹਰ ਦਾ ਪਾਤਰ ਬਣਦਾ ਹੈ।

ਸਿਧਾਂਤ ਇਹ ਹੈ ਕਿ ਗੁਰੂ ਸ਼ਬਦ ਨੂੰ ਵੀਚਾਰ ਕੇ ਹੀ ਆਪਣੇ-ਆਪੇ ਦੀ ਪਛਾਣ ਹੁੰਦੀ ਹੈ, ਫਿਰ ਮਨ ਇਧਰ ਉਧਰ ਨਹੀਂ ਡੋਲਦਾ, ਨਿਜ ਘਰ ਵਿਚ ਟਿੱਕ ਜਾਂਦਾ ਹੈ। ਪੰਚ ਸ਼ਬਦ ਦੀ ਮਿੱਠੀ ਮਿੱਠੀ ਝੁਨਕਾਰ ਵਿਚ ਮਸਤ ਹੋ ਜਾਂਦਾ ਹੈ:-

ਅੰਤ ਵਿਚ ਗਿਆਨੀ ਪੁਰਸ਼ ਦੀ ਪਰਿਭਾਸ਼ਾ ਨੂੰ ਇਉਂ ਨਿਰੂਪਣ ਕੀਤਾ ਹੈ:--

**ਹਉਮੈ ਮੇਟਿ ਸਬਦਿ ਸੁਖੁ ਹੋਈ ॥ ਆਪੁ ਵੀਚਾਰੇ ਗਿਆਨੀ ਸੋਈ ॥**

ਨਾਲ ਹੀ ਇਹ ਸੰਕੇਤ ਵੀ ਦਿੱਤਾ ਹੈ ਕਿ ਹਰੀ ਦੇ ਗੁਣ ਅਥਵਾ ਜਸ ਦਾ ਲਾਭ ਸਤਿਸੰਗਤ ਵਿਚੋਂ ਸੱਚ ਫਲ ਦੇ ਰੂਪ ਵਿਚ ਹੀ ਪ੍ਰਾਪਤ ਹੁੰਦਾ ਹੈ, ਇਸ ਲਈ ਸਤਿਸੰਗਤ ਕਰਨੀ ਅਤਿ ਜ਼ਰੂਰੀ ਹੈ।

**ਮਾਰੂ ਮਹਲਾ ੧ ॥ ਸਚੁ ਕਹਹੁ ਸਚੈ ਘਰਿ ਰਹਣਾ ॥ ਜੀਵਤ ਮਰਹੁ ਭਵਜਲੁ ਜਗੁ ਤਰਣਾ ॥ ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ, ਮਨ ਹਰਿ ਜਪਿ ਪਾਰਿ ਲੰਘਾਇਆ ॥੧॥ ਹਉਮੈ ਮਮਤਾ ਲੋਭ ਬਿਨਾਸਨੁ ॥ ਨਉ ਦਰ ਮੁਕਤੇ ਦਸਵੈ ਆਸਨੁ ॥ ਊਪਰਿ ਪਰੈ ਪਰੈ ਅਪਰੰਪਰੁ, ਜਿਨਿ ਆਪੇ ਆਪੁ ਉਪਾਇਆ ॥੨॥ ਗੁਰਮਤਿ ਲੇਵਹੁ ਹਰਿ ਲਿਵ ਤਰੀਐ ॥ ਅਕਲੁ ਗਾਇ ਜਮ ਤੇ ਕਿਆ ਡਰੀਐ ॥ ਜਤ ਜਤ ਦੇਖਉ ਤਤ ਤਤ ਤੁਮ ਹੀ, ਅਵਰੁ ਨ ਦੁਤੀਆ ਗਾਇਆ ॥੩॥ ਸਚੁ ਹਰਿਨਾਮੁ ਸਚੁ ਹੈ ਸਰਣਾ ॥ ਸਚੁ ਗੁਰ ਸਬਦੁ ਜਿਤੈ ਲਗਿ ਤਰਣਾ ॥ ਅਕਥੁ ਕਥੈ ਦੇਖੈ ਅਪਰੰਪਰੁ, ਫੁਨਿ ਗਰਭਿ ਨ ਜੋਨੀ ਜਾਇਆ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਉਂ, ਦਸਵੈਂ, ਦੇਖਉਂ, ਮਹਾਂ, ਚਲਹਿੰ, ਉਪਜਹਿੰ, ਕਿਉਂ, ਚੀਨਹੁੰ, ਕਾਟਹਿੰ, ਆਖੀਂ।

**ਫੁਟਕਲ:** 'ਅਕਲੁ' ਦਾ ਉਚਾਰਨ 'ਅ-ਕਲੁ' ਕਰਨਾ ਹੈ 'ਅਕੁਲ' ਦਾ 'ਅ-ਕੁੱਲ' ਕਰਨਾ ਹੈ।

**ਪਦ ਅਰਥ:** ਸਚੈ ਘਰਿ=ਸੱਚੇ ਵਾਹਿਗੁਰੂ ਦੇ ਘਰ ਵਿਚ। ਜੀਵਤ ਮਰਹੁ=ਜੀਉਂਦਿਆਂ (ਵਿਕਾਰਾਂ) ਵਲੋਂ ਮਰੋਗੇ। ਭਵਜਲੁ ਜਗੁ=ਸੰਸਾਰ ਸਮੁੰਦਰ ਤੋਂ। ਬੋਹਿਥੁ=ਜਹਾਜ਼। ਤੁਲਹਾ=ਨਦੀ ਤੋਂ ਪਾਰ ਹੋਣ ਲਈ ਰੱਸਿਆਂ ਨਾਲ ਕਾਠ ਦਾ ਬੰਨਿਆ ਤੁਲ੍ਹਾ।੧। ਮਮਤਾ=ਮੈਂ, ਮੇਰੀ ਦੀ ਅਪਣਤ। ਨਉ=ਨੌਂ (ਇੰਦ੍ਰੇ, ਕੰਨ, ਨੱਕ ਆਦਿ)। ਮੁਕਤੇ=ਸੁਤੰਤਰ। ਦਸਵੈ=ਦਸਮ (ਦੁਆਰ) ਵਿਚ। ਅਪਰੰਪਰੁ=ਪਰੇ ਤੋਂ ਪਰੇ ਪ੍ਰਭੂ। ਲਿਵ=ਸੁਰਤਿ, ਸਮਾਧੀ। ਅਕਲ=ਕਲਾ ਰਹਿਤ, ਪਰਮੇਸ਼ਰ। ਜਤ ਜਤ=ਜਿਥੇ ਜਿਥੇ। ਤਤ ਤਤ=ਉਥੇ ਉਥੇ। ਅਵਰੁ=ਹੋਰ। ਦੁਤੀਆ=ਦੂਜਾ। ਲਗਿ=ਲਗ ਕੇ। ਅਕਥੁ=ਕਥਨ ਤੋਂ ਰਹਿਤ, ਵਾਹਿਗੁਰੂ। ਫੁਨਿ=ਫਿਰ, ਮੁੜ ਕੇ। ਜਾਇਆ=ਜੰਮਦਾ।੪।

**ਅਰਥ:** (ਹੇ ਭਾਈ!) ਸਚ (ਪਰਮੇਸ਼ਰ ਦੇ ਗੁਣਾਂ ਨੂੰ) ਉਚਾਰਦੇ ਰਹੁ (ਤਾਂ ਹੀ ਤੁਹਾਨੂੰ) ਸੱਚੇ (ਪ੍ਰਭੂ ਦੇ) ਘਰ ਵਿਚ ਰਹਿਣਾ (ਪ੍ਰਾਪਤ ਹੋਵੇਗਾ) ਜੀਵਤ ਭਾਵ ਤੋਂ ਮਰੋਗੇ ਤਾਂ ਹੀ ਸੰਸਾਰ ਸਾਗਰ ਤੋਂ ਤਰਣਾ ਹੋਵੇਗਾ।

(ਸੰਸਾਰ ਸਾਗਰ ਤੋਂ ਤਰਣ ਲਈ) ਗੁਰੂ ਹੀ ਜਹਾਜ ਹੈ, ਗੁਰੂ ਹੀ ਬੇੜੀ ਹੈ, ਗੁਰੂ ਹੀ ਤੁਲ੍ਹਾ ਹੈ। ਹੇ ਮਨ! (ਤੂੰ) ਹਰੀ ਦਾ ਜਾਪ ਕਰ (ਇਸ ਸਿਮਰਨ ਨੇ ਹੀ) ਸਭ ਜੀਆਂ ਨੂੰ ਸੰਸਾਰ ਸਾਗਰ ਤੋਂ ਪਾਰ ਲੰਘਾਇਆ ਹੈ।੧।

(ਹੇ ਭਾਈ!) ਪ੍ਰਭੂ ਦਾ ਨਾਮ ਹੀ ਹਉਮੈ ਤੇ ਮਮਤਾ ਅਤੇ ਲੋਭ ਦੇ ਨਾਸ ਕਰਨ ਵਾਲਾ ਹੈ। (ਨਾਮ ਜਪਣ ਲਈ) ਨੌਂ ਇੰਦ੍ਰਿਆਂ ਤੋਂ ਖਲਾਸੀ ਹੁੰਦੀ ਹੈ ਅਤੇ ਦਸਵੇਂ ਦੁਆਰ ਵਿਚ ਆਸਣ ਲਗ ਜਾਂਦਾ ਹੈ, (ਭਾਵ ਪੂਰਨ ਟਿਕਾਉ ਹੋ ਜਾਂਦਾ ਹੈ)। ਜਿਸ (ਹਰੀ) ਨੇ ਆਪ ਹੀ ਆਪਣੇ ਆਪ ਨੂੰ ਪਦਾ ਕੀਤਾ ਹੈ ਉਹ (ਪ੍ਰਭੂ) ਉਚਾ, ਪਰੇ ਤੋਂ ਪਰੇ ਹੈ। ਉਹ (ਹਰੀ) ਦਸਵੇਂ ਦੁਆਰ ਵਿਚ ਪ੍ਰਗਟ ਹੋ ਜਾਂਦਾ ਹੈ।੨।

(ਹੇ ਭਾਈ!) ਗੁਰੂ ਦੀ ਸਿਖਿਆ ਗ੍ਰਹਿਣ ਕਰੋ, ਹਰੀ ਨਾਲ ਲਿਵ ਲਗਣ ਨਾਲ (ਸੰਸਾਰ ਤੋਂ) ਤਰ ਜਾਈਦਾ ਹੈ। ਕਲਾ (ਬਨਾਵਟ) ਤੋਂ ਰਹਿਤ ਪ੍ਰਭੂ ਦੇ (ਗੁਣ) ਗਾ ਕੇ ਫਿਰ ਜਮ ਤੋਂ ਕਾਹਦੇ ਲਈ ਡਰਨਾ ਹੋਇਆ? (ਭਾਵ ਨਿਡਰ ਹੋ ਜਾਈਦਾ ਹੈ)। (ਹੇ ਪ੍ਰਭੂ!) ਜਿੱਧਰ ਜਿੱਧਰ ਮੈਂ ਵੇਖਦਾ ਹਾਂ ਉਧਰ ਉਧਰ ਤੂੰ ਹੀ (ਵਿਆਪਕ) ਹੈਂ। (ਇਸ ਲਈ ਮੈਂ) ਹੋਰ (ਕਿਸੇ) ਦੂਜੇ ਦੀ ਸਿਫਤਿ ਗਾਇਨ ਨਹੀਂ ਕਰਦਾ।੩।

(ਹੇ ਭਾਈ!) ਪਰਮੇਸ਼ਰ ਦਾ ਨਾਮ ਸਚ ਹੈ (ਅਤੇ ਉਸ ਪਰਮੇਸ਼ਰ ਦੀ) ਸ਼ਰਣ ਵਿਚ ਪੈਣਾ ਹੀ ਸੱਚ ਹੈ। ਗੁਰੂ ਦਾ ਸ਼ਬਦ ਹੀ ਸਚ ਹੈ ਜਿਸ ਨਾਲ ਲਗ ਕੇ (ਸੰਸਾਰ ਸਾਗਰ ਤੋਂ) ਤਰਿਆ ਜਾਂਦਾ ਹੈ। (ਜੋ ਜਗਿਆਸੂ ਗੁਰੂ ਦੇ ਸ਼ਬਦ ਦੁਆਰਾ) ਅਕਥ ਪ੍ਰਭੂ ਨੂੰ ਕੱਥ ਲੈਂਦਾ ਹੈ, ਉਸ ਪਰਮੇਸ਼ਰ ਦੇ ਦਰਸ਼ਨ ਕਰਦਾ ਹੈ, ਮੁੜ ਕੇ (ਉਹ) ਗਰਭ ਜੂਨੀ ਵਿਚ ਨਹੀਂ ਆਉਂਦਾ (ਭਾਵ) ਨਹੀਂ ਜੰਮਦਾ।੪।

**ਸਚ ਬਿਨੁ, ਸਤੁ ਸੰਤੋਖੁ ਨ ਪਾਵੈ ॥ ਬਿਨੁ ਗੁਰ ਮੁਕਤਿ ਨ, ਆਵੈ ਜਾਵੈ ॥ ਮੂਲ ਮੰਤ੍ਰੁ ਹਰਿਨਾਮੁ ਰਸਾਇਣੁ, ਕਹੁ ਨਾਨਕ ਪੂਰਾ ਪਾਇਆ ॥੫॥ ਸਚ ਬਿਨੁ ਭਵਜਲੁ ਜਾਇ ਨ ਤਰਿਆ ॥ ਏਹੁ ਸਮੁੰਦੁ ਅਥਾਹੁ ਮਹਾ ਬਿਖੁ ਭਰਿਆ ॥ ਰਹੈ ਅਤੀਤੁ ਗੁਰਮਤਿ ਲੇ ਊਪਰਿ, ਹਰਿ ਨਿਰਭਉ ਕੈ ਘਰਿ ਪਾਇਆ ॥੬॥ ਝੂਠੀ ਜਗ ਹਿਤ ਕੀ ਚਤੁਰਾਈ ॥ ਬਿਲਮ ਨ ਲਾਗੈ ਆਵੈ ਜਾਈ ॥ ਨਾਮੁ ਵਿਸਾਰਿ ਚਲਹਿ ਅਭਿਮਾਨੀ, ਉਪਜੈ ਬਿਨਸਿ ਖਪਾਇਆ ॥੭॥ ਉਪਜਹਿ ਬਿਨਸਹਿ ਬੰਧਨ ਬੰਧੇ ॥ ਹਉਮੈ ਮਾਇਆ ਕੇ ਗਲਿ ਫੰਧੇ ॥ ਜਿਸੁ ਰਾਮਨਾਮੁ ਨਾਹੀ ਮਤਿ ਗੁਰਮਤਿ, ਸੋ ਜਮਪੁਰਿ ਬੰਧਿ ਚਲਾਇਆ ॥੮॥**

**ਪਦ ਅਰਥ:** ਰਸਾਇਣੁ=ਰਸਾਂ ਦਾ ਘਰ।੫। ਅਥਾਹੁ=ਜਿਸ ਦੀ (ਹਾਥ) ਨਾ ਲੱਭੇ। ਬਿਖੁ=ਜ਼ਹਿਰ। ਅਤੀਤੁ=ਨਿਰਲੇਪ, ਤਿਆਗੀ।੬। ਹਿਤ=ਮੋਹ। ਚਤੁਰਾਈ=ਚਲਾਕੀ। ਬਿਲਮ=ਢਿੱਲ, ਦੇਰੀ। ਖਪਾਇਆ=ਨਾਸ਼ ਕੀਤਾ। ਉਪਜਹਿ=ਪੈਦਾ ਹੁੰਦੇ ਹਨ। ਬਿਨਸਹਿ=ਨਾਸ਼ ਹੁੰਦੇ ਹਨ। ਗਲਿ=ਗਲ ਵਿਚ। ਫੰਧੇ=ਫਾਹੀ। ਬੰਧਿ=ਬੰਨ੍ਹ ਕੇ।੮।

**ਅਰਥ:** (ਹੇ ਭਾਈ!) ਸਚ ਤੋਂ ਬਿਨਾ (ਜਗਿਆਸੂ) ਸਤ ਤੋਂ ਸੰਤੋਖ (ਆਦਿ ਸ੍ਰੇਸ਼ਟ ਗੁਣ) ਪ੍ਰਾਪਤ ਨਹੀਂ ਕਰ ਸਕਦਾ। ਗੁਰੂ ਤੋਂ ਬਿਨਾ ਮੁਕਤੀ ਨਹੀਂ ਹੁੰਦੀ, (ਮਨੁੱਖ) ਆਉਂਦਾ ਜਾਂਦਾ (ਭਾਵ ਜਨਮ ਮਰਨ ਦੇ ਗੇੜ ਵਿਚ ਹੀ ਪਿਆ ਰਹਿੰਦਾ ਹੈ)। ਨਾਨਕ! (ਤੂੰ) ਆਖ ਕਿ ਹਰੀ ਦਾ ਨਾਮ ਹੀ ਸਾਰੇ ਮੰਤਰਾਂ ਦਾ ਮੂਲ ਤੇ ਰਸਾਂ ਦਾ ਘਰ ਹੈ (ਜਿਸ ਨੇ ਜਪਿਆ ਹੈ ਉਸ ਨੇ) ਪੂਰਾ (ਪ੍ਰਭੂ) ਪਾ ਲਿਆ ਹੈ।੫।

(ਹੇ ਭਾਈ!) ਸਚੇ (ਨਾਮ) ਤੋਂ ਬਿਨਾ ਸੰਸਾਰ ਸਮੁੰਦਰ ਤੋਂ ਤਰਿਆ ਨਹੀਂ ਜਾ ਸਕੀਦਾ। ਇਹ ਸੰਸਾਰ ਸਾਗਰ ਬਹੁਤ ਡੂੰਘਾ ਹੈ, (ਅਤੇ ਵਿਸ਼ਿਆਂ ਰੂਪੀ) ਜ਼ਹਰ ਨਾਲ ਭਰਿਆ ਹੋਇਆ ਹੈ। (ਜਿਹੜਾ ਜੀਵ) ਗੁਰੂ ਦੀ ਸਿਖਿਆ ਲੈ ਕੇ (ਵਿਕਾਰਾਂ ਤੋਂ) ਨਿਰਲੇਪ ਹੋਇਆ ਹੈ (ਉਸ ਨੇ) ਨਿਰਭਉ ਪਰਮੇਸ਼ਰ ਨੂੰ (ਹਿਰਦੇ ਰੂਪੀ) ਘਰ ਵਿਚ ਪਾ ਲਿਆ ਹੈ।੬।

(ਹੇ ਭਾਈ!) ਜਗਤ ਦੇ ਮੋਹ ਵਾਲੀ ਸਿਆਣਪ ਕਰਨੀ ਝੂਠੀ ਨਹੀਂ ਲਗਦੀ। (ਜੋ) ਨਾਮ ਨੂੰ ਵਿਸਾਰ ਕੇ ਅਹੰਕਾਰੀ (ਜੀਵ) ਚਲਦੇ (ਭਾਵ ਮਰਦੇ) ਹਨ, (ਇਹੋ ਜਿਹਾ ਹੰਕਾਰੀ ਜੀਵ ਪ੍ਰਭੂ ਦਾ ਨਾਮ ਵਿਸਾਰ ਕੇ) ਜੰਮਦਾ ਹੈ ਤੇ ਫਿਰ ਨਾਸ਼ ਹੋ ਜਾਂਦਾ ਹੈ।੭।

(ਹੇ ਭਾਈ! ਮਾਇਆ ਦੇ) ਬੰਧਨਾਂ ਵਿਚ ਬੱਧੇ ਹੋਏ ਜੀਵ ਜੰਮਦੇ ਤੇ ਮਰਦੇ ਹਨ। ਹੰਕਾਰ ਕਰਕੇ (ਉਨ੍ਹਾਂ ਦੇ) ਗੱਲ ਵਿਚ ਮਾਇਆ ਦੇ ਫਾਹੇ ਪਏ ਹੋਏ ਹਨ। ਜਿਸ ਨੂੰ ਗੁਰੂ ਦੀ ਸਿਖਿਆ ਦੁਆਰਾ ਰਾਮ ਨਾਮ (ਸਿਮਰਨ ਵਾਲੀ) ਮਤ ਨਹੀਂ ਮਿਲੀ ਉਸ ਨੂੰ ਬੰਨ੍ਹ ਕੇ ਜਮਪੁਰੀ ਵਿਚ ਭੇਜਿਆ ਗਿਆ।੮।

**ਗੁਰ ਬਿਨੁ, ਮੋਖ ਮੁਕਤਿ ਕਿਉ ਪਾਈਐ ॥ ਬਿਨੁ ਗੁਰ, ਰਾਮ ਨਾਮੁ ਕਿਉ ਧਿਆਈਐ ॥ ਗੁਰਮਤਿ ਲੇਹੁ ਤਰਹੁ ਭਵ ਦੁਤਰੁ, ਮੁਕਤਿ ਭਏ ਸੁਖ ਪਾਇਆ ॥੯॥ ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ ॥ ਗੁਰਮਤਿ ਸਾਇਰਿ ਪਾਹਣ ਤਾਰੇ ॥ ਗੁਰਮਤਿ ਲੇਹੁ ਪਰਮ ਪਦੁ ਪਾਈਐ, ਨਾਨਕ ਗੁਰਿ ਭਰਮੁ ਚੁਕਾਇਆ ॥੧੦॥ ਗੁਰਮਤਿ ਲੇਹੁ ਤਰਹੁ ਸਚੁ ਤਾਰੀ ॥ ਆਤਮ ਚੀਨਹੁ ਰਿਦੈ ਮੁਰਾਰੀ ॥ ਜਮ ਕੇ ਫਾਹੇ ਕਾਟਹਿ ਹਰਿ ਜਪਿ, ਅਕੁਲ ਨਿਰੰਜਨੁ ਪਾਇਆ ॥੧੧॥ ਗੁਰਮਤਿ ਪੰਚ ਸਖੇ ਗੁਰ ਭਾਈ ॥ ਗੁਰਮਤਿ ਅਗਨਿ ਨਿਵਾਰਿ ਸਮਾਈ ॥ ਮਨਿ ਮੁਖਿ ਨਾਮੁ ਜਪਹੁ ਜਗਜੀਵਨ, ਰਿਦ ਅੰਤਰਿ ਅਲਖੁ ਲਖਾਇਆ ॥੧੨॥**

**ਪਦ ਅਰਥ:** ਭਵ ਦੁਤਰੁ=ਸੰਸਾਰ ਸਮੁੰਦਰ, ਜਿਸ ਤੋਂ ਪਾਰ ਲੰਘਣਾ ਔਖਾ ਹੈ।੯। ਗੁਰਮਤਿ=ਗੁਰੂ ਦੀ ਮਤਿ (ਸਿਖਿਆ) ਦੁਆਰਾ। ਕ੍ਰਿਸਨਿ=ਕ੍ਰਿਸ਼ਨ ਜੀ ਨੇ। ਗੋਵਰਧਨ=ਪਹਾੜ ਦਾ ਨਾਂ। ਧਾਰੇ=(ਉਂਗਲ ਤੇ) ਚੁੱਕ ਲਿਆ ਸੀ। ਸਾਇਰਿ=ਸਮੁੰਦਰ ਉਤੇ। ਪਾਹਣ ਤਾਰੇ=ਪੱਥਰ ਤਾਰ ਦਿੱਤੇ ਸਨ। ਪਰਮ ਪਦੁ=ਮਹਾਨ ਪਦਵੀ। ਗੁਰਿ=ਗੁਰੂ ਨੇ। ਭਰਮੁ ਚੁਕਾਇਆ=ਸੰਸਾ ਦੂਰ ਕਰ ਦਿੱਤਾ।੧੦। ਚੀਨਹੁ=ਪਛਾਣੋ। ਰਿਦੈ=ਹਿਰਦੇ ਵਿਚ। ਮੁਰਾਰੀ=ਪਰਮਾਤਮਾ। ਕਾਟਹਿ=ਕੱਟੇ ਜਾਂਦੇ ਹਨ। ਹਰਿ ਜਪਿ=ਹਰੀ ਦਾ ਨਾਮ (ਜਪ) ਕੇ। ਅਕੁਲ=ਕੁਲ ਤੋਂ ਰਹਿਤ। ਨਿਰੰਜਨੁ=ਮਾਇਆ ਦੇ ਪ੍ਰਭਾਵ ਤੋਂ ਰਹਿਤ।੧੧। ਪੰਚ ਸਖੇ=ਪੰਜ ਮਿੱਤਰ, (ਸਤ, ਸੰਤੋਖ, ਦਇਆ, ਧੀਰਜ, ਧਰਮ)। ਅਗਨਿ ਨਿਵਾਰਿ=ਤ੍ਰਿਸ਼ਨਾ ਦੀ ਅੱਗ ਦੂਰ ਕਰਕੇ। ਮਨਿ=ਮਨ ਵਿਚ। ਮੁਖਿ=ਮੂੰਹ ਨਾਲ।੧੨।

**ਅਰਥ:** (ਹੇ ਭਾਈ!) ਗੁਰੂ ਤੋਂ ਬਿਨਾ (ਮਾਇਆ ਮੋਹ ਦੇ) ਬੰਧਨ ਤੋਂ ਕਿਵੇਂ ਮੁਕਤੀ ਪ੍ਰਾਪਤ ਹੋ ਸਕਦੀ ਹੈ? ਗੁਰੂ ਤੋਂ ਬਿਨਾਂ ਪਰਮੇਸ਼ਰ ਦਾ ਨਾਮ ਕਿਸ ਤਰ੍ਹਾਂ ਸਿਮਰਿਆ ਜਾ ਸਕਦਾ ਹੈ? (ਹੇ ਭਾਈ!) ਗੁਰੂ ਦੀ ਸਿਖਿਆ ਲੈ ਕੇ ਸੰਸਾਰ ਸਾਗਰ ਤੋਂ ਤਰਨਾ ਔਖਾ ਹੈ, ਤਰੋ। (ਜਿਨ੍ਹਾਂ ਨੇ ਗੁਰੂ ਦੀ ਸਿਖਿਆ ਲਈ ਹੈ ਉਹ) ਮੁਕਤ ਹੋ ਗਏ ਹਨ ਅਤੇ ਉਨ੍ਹਾਂ ਨੇ ਆਤਮਿਕ ਸੁਖ ਪ੍ਰਾਪਤ ਕਰ ਲਿਆ ਹੈ।੯।

(ਹੇ ਭਾਈ!) ਗੁਰੂ ਦੀ ਸਿਖਿਆ ਲੈ ਕੇ ਸ੍ਰੀ ਕ੍ਰਿਸ਼ਨ ਜੀ ਨੇ ਗੋਵਰਧਨ (ਪਹਾੜ, ਉਂਗਲ ਤੇ) ਚੁੱਕ ਲਿਆ ਸੀ। ਗੁਰੂ ਦੀ ਸਿਖਿਆ ਦੀ ਬਰਕਤ ਨਾਲ ਹੀ (ਸ੍ਰੀ ਰਾਮਚੰਦਰ ਜੀ ਨੇ) ਪੱਥਰ ਸਮੁੰਦਰ ਉਤੇ ਤਾਰ

ਦਿੱਤੇ ਸਨ। (ਹੇ ਭਾਈ!) ਗੁਰਮਤਿ ਗ੍ਰਹਿਣ ਕਰੋ। (ਇਸ ਤਰ੍ਹਾਂ) ਉਚੀ ਆਤਮਿਕ ਪਦਵੀ ਪ੍ਰਾਪਤ ਕਰ ਲਈਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਨੇ (ਸਭ) ਭਰਮ ਦੂਰ ਕਰ ਦਿੱਤਾ ਹੈ।੧੦।

(ਹੇ ਭਾਈ!) ਗੁਰੂ ਦੀ ਸਿਖਿਆ ਗ੍ਰਹਿਣ ਕਰੋ (ਸੰਸਾਰ ਸਾਗਰ ਤੋਂ) ਤਰਨ ਲਈ ਸਚ ਰੂਪ (ਬੇੜੀ ਦੁਆਰਾ) ਤਰੋ। ਆਤਮ (ਆਪਣੇ ਮੂਲ ਨੂੰ) ਸਮਝੋ (ਤੁਹਾਨੂੰ ਆਪਣੇ) ਹਿਰਦੇ ਵਿਚ ਪਰਮਾਤਮਾ ਮਿਲ ਜਾਵੇਗਾ। ਹਰੀ (ਨਾਮ) ਜਪ ਕੇ ਜਮ ਦੇ ਫਾਹੇ ਕਟੇ ਜਾਂਦੇ ਹਨ (ਗੁਰਮਤਿ ਧਾਰਨ ਵਾਲੇ ਨੇ) ਹਰੀ ਦਾ (ਨਾਮ) ਜਪ ਕੇ ਉਸ ਕੁਲ ਰਹਿਤ ਪਰਮਾਤਮਾ ਨੂੰ ਪਾ ਲਿਆ ਹੈ।੧੧।

(ਹੇ ਭਾਈ!) ਗੁਰੂ ਦੀ ਮਤਿ ਤੇ ਟੁਰਿਆਂ (ਸਤ, ਸੰਤੋਖ ਆਦਿ ਦੈਵੀ ਗੁਣ) ਪੰਜੇ (ਮਿੱਤਰ ਭਾਈ) ਬਣ ਜਾਂਦੇ ਹਨ। ਗੁਰੂ ਦੀ ਸਿਖਿਆਂ ਦੁਆਰਾ (ਜਿਸ ਨੇ) ਤ੍ਰਿਸ਼ਨਾ ਰੂਪੀ ਅੱਗ ਨੂੰ ਦੂਰ ਕਰ ਲਿਆ ਹੈ (ਉਨ੍ਹਾਂ ਦੀ ਪਰਮੇਸ਼ਰ ਵਿਚ ਨਿਰੰਤਰ) ਸਮਾਈ ਹੁੰਦੀ ਹੈ। (ਹੇ ਭਾਈ!) ਜਗਤ ਨੂੰ ਜੀਵਨ ਦੇਣ ਵਾਲੇ ਪਰਮੇਸ਼ਰ ਦਾ ਨਾਮ ਮਨ ਵਿਚ (ਅਤੇ) ਮੂੰਹ ਨਾਲ ਆਪਣੇ ਹਿਰਦੇ ਵਿਚ ਜਪੋ (ਜੋ ਜਪਦਾ ਹੈ ਉਹ) ਹਿਰਦੇ ਵਿਚ ਅਲਖ ਹਰੀ ਨੂੰ ਸਮਝ ਲੈਂਦਾ ਹੈ।੧੨।

**ਗੁਰਮੁਖਿ ਬੂਝੈ ਸਬਦਿ ਪਤੀਜੈ ॥ ਉਸਤਤਿ ਨਿੰਦਾ ਕਿਸ ਕੀ ਕੀਜੈ ॥ ਚੀਨਹੁ ਆਪੁ ਜਪਹੁ ਜਗਦੀਸਰੁ, ਹਰਿ ਜਗੰਨਾਥੁ ਮਨਿ ਭਾਇਆ ॥੧੩॥ ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥ ਗੁਰਮੁਖਿ ਬੂਝਹੁ ਸਬਦਿ ਪਛਾਣਹੁ ॥ ਘਟਿ ਘਟਿ ਭੋਗੇ ਭੋਗਣਹਾਰਾ, ਰਹੈ ਅਤੀਤੁ ਸਬਾਇਆ ॥੧੪॥ ਗੁਰਮਤਿ ਬੋਲਹੁ ਹਰਿ ਜਸੁ ਸੂਚਾ ॥ ਗੁਰਮਤਿ ਆਖੀ ਦੇਖਹੁ ਊਚਾ ॥ ਸ੍ਰਵਣੀ ਨਾਮੁ ਸੁਣੈ ਹਰਿ ਬਾਣੀ, ਨਾਨਕ ਹਰਿ ਰੰਗਿ ਰੰਗਾਇਆ ॥੧੫॥੩॥੨੦॥**

**ਪਦ ਅਰਥ:** ਗੁਰਮੁਖਿ=ਗੁਰੂ ਦੀ ਰਾਹੀਂ। ਬੂਝੈ=ਸਮਝ ਲੈਂਦਾ ਹੈ। ਸਬਦਿ=ਸ਼ਬਦ ਵਿਚ। ਪਤੀਜੈ=ਪ੍ਰਸੰਨ ਹੋ ਜਾਂਦਾ ਹੈ। ਜਗੰਨਾਥੁ=ਜਗਤ ਦਾ ਮਾਲਕ। ਭਾਇਆ=ਚੰਗਾ ਲਗਾ।੧੩। ਬ੍ਰਹਮੰਡਿ=ਜਗਤ ਵਿਚ। ਖੰਡਿ=ਸਰੀਰ ਵਿਚ। ਸਬਾਇਆ=ਸਾਰਾ, ਪੂਰੀ ਤਰ੍ਹਾਂ।੧੪। ਸੂਚਾ=ਪਵਿੱਤਰ। ਆਖੀ=ਅੱਖਾਂ ਨਾਲ। ਸ੍ਰਵਣੀ=ਕੰਨਾਂ ਨਾਲ। ਹਰਿ ਰੰਗਿ=ਪ੍ਰਭੂ ਦੇ ਪ੍ਰੇਮ ਵਿਚ।੧੫।

**ਅਰਥ:** (ਹੇ ਭਾਈ! ਜਿਹੜਾ ਜੀਵ) ਗੁਰੂ ਦੁਆਰਾ (ਜੀਵਨ ਉਪਦੇਸ਼) ਸਮਝਦਾ ਹੈ, (ਉਹ) ਸ਼ਬਦ ਰਾਹੀਂ ਪਤੀਜ ਜਾਂਦਾ ਹੈ। ਫਿਰ ਉਹ ਹਰੀ ਤੋਂ ਬਿਨਾ ਕਿਸੇ ਦੀ ਉਸਤਤਿ ਨਹੀਂ ਕਰਦਾ। (ਹੇ ਭਾਈ!) ਪ੍ਰਭੂ ਦਾ ਨਾਮ ਜਪੋ ਤੇ ਆਪਣੇ ਆਪ ਨੂੰ ਪਛਾਣੋ (ਜਿਸ ਜਗਿਆਸੂ ਨੇ ਮਨ ਵਿਚ ਨਾਮ ਜਪਿਆ ਹੈ, ਉਸ ਦੇ ਮਨ ਵਿਚ) ਜਗਤ ਦਾ ਮਾਲਕ ਪਿਆਰਾ ਲੱਗਾ ਹੈ।੧੩।

(ਹੇ ਭਾਈ!) ਜਿਹੜਾ (ਪਰਮੇਸ਼ਰ) ਸਾਰੇ ਸੰਸਾਰ ਵਿਚ (ਵਸ ਰਿਹਾ ਹੈ) ਉਸ ਨੂੰ (ਆਪਣੇ) ਸਰੀਰ ਵਿਚ (ਵੀ ਵਸਦਾ) ਜਾਣੋ। ਗੁਰੂ ਦੁਆਰਾ (ਉਸ ਪ੍ਰਭੂ ਨੂੰ) ਬੁਝੋ ਅਤੇ ਸ਼ਬਦ ਦੁਆਰਾ (ਉਸ ਨੂੰ) ਪਛਾਣੋ। (ਉਹ) ਭੋਗਣ ਵਾਲਾ ਹਰੀ ਘਟਾਂ ਘਟਾਂ ਵਿਚ (ਸਾਰਿਆਂ ਰਸਾਂ ਨੂੰ) ਭੋਗਦਾ ਹੈ (ਅਤੇ) ਫਿਰ ਸਭ ਤੋਂ ਨਿਰਲੇਪ ਵੀ ਰਹਿੰਦਾ ਹੈ।੧੪।

(ਹੇ ਭਾਈ!) ਗੁਰੂ ਦੀ ਸਿਖਿਆ ਦੁਆਰਾ ਜੋ ਪਵਿੱਤਰ ਹਰੀ ਦਾ ਜਸ ਹੈ (ਉਹ) ਬੋਲੋ। ਗੁਰੂ ਸਿਖਿਆ ਦੁਆਰਾ ਉਸ ਉਚੇ ਹਰੀ ਨੂੰ (ਬੇਅੰਨ) ਅੱਖਾਂ ਨਾਲ ਵੇਖੋ (ਦੀਦਾਰ ਕਰੋ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ) ਕੰਨਾਂ ਦੁਆਰਾ ਹਰੀ ਦਾ ਨਾਮ ਤੇ ਬਾਣੀ ਸੁਣਦਾ ਹੈ, ਉਹ ਆਪ ਹਰੀ ਦੇ ਪ੍ਰੇਮ ਰੰਗ ਵਿਚ ਰੰਗਿਆ ਹੋਇਆ ਹੈ (ਜਿਹੜਾ ਉਸਦਾ ਸੰਗੀ ਹੋਵੇ ਉਸ ਨੂੰ ਵੀ ਉਸ ਨੇ) ਹਰੀ ਦੇ ਨਾਮ ਰੰਗ ਵਿਚ ਰੰਗ ਦਿੱਤਾ ਹੈ।੧੫।੩।੨੦।

## ਸਾਰੰਸ਼ ਅਤੇ ਸਿਧਾਂਤ

ਗੁਰੂ ਨਾਨਕ ਪਾਤਿਸ਼ਾਹ ਸੱਚ ਦੇ ਘਰ ਵਿਚ ਰਹਿੰਦੇ ਹਨ। ਇਸ ਲਈ ਆਪ ਗੁਰਸਿੱਖ ਪੁਤਰਾਂ ਨੂੰ ਵੀ ਇਹੋ ਉਪਦੇਸ਼ ਦਿੰਦੇ ਹਨ ਕਿ 'ਸਚ ਕਹਹੁ ਸਚੈ ਘਰਿ ਰਹਣਾ' ਜੇ ਤੁਸੀਂ ਸੱਚੇ ਘਰ ਵਿਚ ਰਹਿਣਾ ਲੋਚਦੇ ਹੋ ਤਾਂ ਸਦਾ ਸੱਚ ਬੋਲੋ- "ਬੋਲਹੁ ਸਚੁ ਨਾਮੁ ਕਰਤਾਰੁ॥ ਫੁਰਿ ਬਹੁੜਿ ਨ ਆਵਣਵਾਰ" (ਪੰਨਾ ੧੩੨੯) ਹਉਮੈ ਤੇ ਮਮਤਾ ਕਮਾਉਣ ਨਾਲ ਜੀਵਨ ਨਾਸ਼ ਹੁੰਦਾ ਹੈ ਅਤੇ ਸਚ ਦੀ ਰਹਿਣੀ ਰਹਿਤ ਨਾਲ ਜਨਮ ਸਫਲ ਹੁੰਦਾ ਹੈ। ਗੁਰੂ ਦੀ ਮਤਿ ਲੈ ਕੇ ਹਰੀ ਨਾਲ ਲਿਵ ਜੋੜਨ ਦੀ ਲੋੜ ਹੈ।

ਗੁਰੂ ਤੋਂ ਬਿਨਾ, ਸਤਿ ਸੰਤੋਖ ਦੀ ਪ੍ਰਾਪਤੀ ਨਹੀਂ ਹੁੰਦੀ। ਹਰੀ ਦਾ ਨਾਮ ਜੋ ਮੂਲ ਮੰਤਰ ਹੈ, ਸਭ ਮੰਤਰਾਂ ਦਾ ਸ਼੍ਰੋਮਣੀ ਨਿਰੋਧਰ ਮੰਤਰ ਹੈ, ਇਸ ਦੀ ਪ੍ਰਾਪਤੀ ਵੀ ਗੁਰੂ ਪਾਸੋਂ ਹੁੰਦੀ ਹੈ।

ਗੁਰਦੇਵ ਜੀ ਇਹ ਸਿਖਿਆ ਦਿੰਦੇ ਹਨ:-

**ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥ ਗੁਰਮੁਖਿ ਬੂਝਹੁ ਸਬਦਿ ਪਛਾਣਹੁ ॥**

ਰਸਨਾ ਦੁਆਰਾ ਸਚ ਬੋਲਹੁ, ਕੰਨਾਂ ਨਾਲ ਸਚ ਸੁਣੋ ਅਤੇ ਅੱਖਾਂ ਨਾਲ ਸਚ ਵੇਖੋ। ਇਸ ਤਰ੍ਹਾਂ ਆਤਮਾ ਨਾਮ ਰੰਗ ਵਿਚ ਰੰਗੀ ਜਾਂਦੀ ਹੈ। ਇਹੋ ਸਿਧਾਂਤ ਗੁਰਦੇਵ ਪਿਤਾ ਜੀ ਨੇ ਅੰਤਲੀ ਪੰਕਤੀ ਵਿਚ ਬਖਸ਼ਿਸ਼ ਕੀਤਾ ਹੈ:-

**ਗੁਰਮਤਿ ਬੋਲਹੁ ਹਰਿ ਜਸੁ ਸੂਚਾ॥ ਗੁਰਮਤਿ ਆਖੀ ਦੇਖਹੁ ਊਚਾ ॥**
**ਸ੍ਰਵਣੀ ਨਾਮੁ ਸੁਣੈ, ਹਰਿ ਬਾਣੀ, ਨਾਨਕ ਹਰਿ ਰੰਗਿ ਰੰਗਾਇਆ ॥**

**ਮਾਰੂ ਮਹਲਾ ੧ ॥ ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ ॥ ਲਬੁ ਲੋਭੁ ਤਜਿ ਹੋਹੁ ਨਿਚਿੰਦਾ ॥ ਭ੍ਰਮ ਕਾ ਸੰਗਲੁ ਤੋੜਿ ਨਿਰਾਲਾ, ਹਰਿ ਅੰਤਰਿ ਹਰਿ ਰਸੁ ਪਾਇਆ ॥੧॥ ਨਿਸਿ ਦਾਮਨਿ ਜਿਉ ਚਮਕਿ ਚੰਦਾਇਣੁ ਦੇਖੈ ॥ ਅਹਿਨਿਸਿ ਜੋਤਿ ਨਿਰੰਤਰਿ ਪੇਖੈ ॥ ਆਨੰਦ ਰੂਪੁ ਅਨੂਪੁ ਸਰੂਪਾ, ਗੁਰਿ ਪੂਰੈ ਦੇਖਾਇਆ ॥ ੨ ॥ ਸਤਿਗੁਰ ਮਿਲਹੁ ਆਪੇ ਪ੍ਰਭੁ ਤਾਰੇ ॥ ਸਸਿ ਘਰਿ ਸੂਰੁ ਦੀਪਕੁ ਗੈਣਾਰੇ ॥ ਦੇਖਿ ਅਦਿਸਟੁ ਰਹਹੁ ਲਿਵ ਲਾਗੀ, ਸਭੁ ਤ੍ਰਿਭਵਣਿ ਬ੍ਰਹਮੁ ਸਬਾਇਆ ॥੩॥ ਅੰਮ੍ਰਿਤ ਰਸੁ ਪਾਏ ਤ੍ਰਿਸਨਾ ਭਉ ਜਾਏ ॥ ਅਨਭਉ ਪਦੁ ਪਾਵੈ ਆਪੁ ਗਵਾਏ ॥ ਊਚੀ ਪਦਵੀ ਊਚੋ ਊਚਾ, ਨਿਰਮਲ ਸਬਦੁ ਕਮਾਇਆ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਤਿਉਂ, ਤਿਹੁੰ।

**ਪਦ ਅਰਥ:** ਪਰਹਰੁ=ਛੋੜ ਕੇ। ਤਜਿ=ਤਿਆਗ ਕੇ। ਹੋਹੁ ਨਿਚਿੰਦਾ=ਨਿਸ਼ਚਿੰਤ ਹੋ ਜਾ। ਤੋੜਿ=ਤੋੜ ਕੇ। ਨਿਰਾਲਾ=ਸੁਤੰਤਰ।੧। ਨਿਸਿ=ਰਾਤ ਸਮੇਂ। ਦਾਮਨਿ=ਬਿਜਲੀ। ਚਮਕਿ=ਚਮਕ ਨਾਲ। ਚੰਦਾਇਣ=ਚਾਨਣ। ਨਿਰੰਤਰਿ=ਇਕ ਰਸ। ਗੁਰਿ ਪੂਰੈ=ਪੂਰੈ ਗੁਰੂ ਨੇ।੨। ਸਸਿ ਘਰਿ=ਚੰਦਰਮਾ ਦੇ ਘਰ ਵਿਚ (ਭਾਵ ਹਿਰਦੇ ਵਿਚ)। ਸੂਰੁ=ਸੂਰਜ (ਪ੍ਰਕਾਸ਼)। ਦੀਪਕੁ=ਦੀਵਾ। ਗੈਣਾਰੇ=(ਹਿਰਦੇ) ਆਕਾਸ਼ ਵਿਚ। ਦੇਖਿ=ਵੇਖ ਕੇ। ਅਦਿਸਟੁ=ਨ ਦਿਸਣ ਵਾਲਾ (ਪਰਮਾਤਮਾ)। ਤ੍ਰਿਭਵਣਿ=ਤਿੰਨਾਂ ਭਵਣਾਂ ਵਿਚ। ਸਬਾਇਆ=ਸਭ ਪਾਸੇ।੩। ਅਨਭਉ ਪਦ=ਅਨੁਭਵੀ ਗਿਆਨ ਵਾਲਾ ਰੁਤਬਾ। ਆਪੁ=ਆਪਾ, ਅਹੰਕਾਰ। ਗਵਾਏ=ਦੂਰ ਕੀਤੇ।੪।

**ਅਰਥ:** (ਹੇ ਭਾਈ!) ਕਾਮ, ਕ੍ਰੋਧ ਤੇ ਪਰਾਈ ਨਿੰਦਾ ਕਰਨੀ ਛੱਡ ਦੇ (ਖਾਣ ਦਾ) ਲੋਭ ਤੇ (ਧਨ ਇਕੱਠਾ ਕਰਨ ਦਾ) ਲਾਲਚ ਤਿਆਗ ਕੇ ਨਿਸ਼ਚਿੰਤ ਹੋ ਜਾ। (ਜਿਹੜਾ ਮਨੁੱਖ) ਭਰਮ ਦਾ ਸੰਗਲ ਤੋੜ ਕੇ ਵਖਰਾ (ਨਿਰਲੇਪ ਹੋਇਆ ਹੈ) ਉਸ ਨੇ ਹਰੀ ਦਾ ਨਾਮ ਰਸ (ਆਪਣੇ) ਅੰਦਰ ਹੀ ਪ੍ਰਾਪਤ ਕਰ ਲਿਆ ਹੈ।੧।

(ਹੇ ਭਾਈ!) ਜਿਵੇਂ ਰਾਤ ਨੂੰ ਬਿਜਲੀ ਦੀ ਚਮਕ ਨਾਲ ਹਰ ਕੋਈ ਚਾਨਣ ਵੇਖਦਾ ਹੈ (ਇਸੇ ਤਰ੍ਹਾਂ ਕਾਮ, ਕ੍ਰੋਧ ਨੂੰ ਤਿਆਗਣ ਵਾਲਾ ਮਨੁੱਖ) ਦਿਨ ਰਾਤ ਲਗਾਤਾਰ ਪਰਮੇਸ਼ੁਰ ਦੀ ਜੋਤਿ ਵੇਖਦਾ ਹੈ। (ਪਰਮੇਸ਼ੁਰ) ਅਨੰਦ ਰੂਪ ਹੈ, ਸੁੰਦਰ ਸਰੂਪ ਹੈ, ਪੂਰੇ ਗੁਰੂ ਨੇ (ਉਸ ਮਨੁੱਖ ਨੂੰ) ਵਿਖਾ ਦਿੱਤਾ ਹੈ।੨।

(ਹੇ ਭਾਈ! ਜਦੋਂ) ਸਤਿਗੁਰੂ ਨੂੰ ਮਿਲੋਗੇ (ਤਾਂ ਉਹ) ਪ੍ਰਭੂ ਆਪ ਹੀ ਤੁਹਾਨੂੰ ਸੰਸਾਰ ਸਾਗਰ ਤੋਂ) ਤਾਰ ਲਵੇਗਾ। ਜਿਵੇਂ ਚੰਦਰਮਾ ਦੇ ਘਰ ਵਿਚ ਸੂਰਜ ਪ੍ਰਕਾਸ਼ ਦਿੰਦਾ ਹੈ, (ਤਿਵੇਂ ਤੁਹਾਡੇ ਹਿਰਦੇ ਰੂਪੀ) ਆਕਾਸ਼ ਵਿਚ ਗੁਰੂ ਦੇ ਗਿਆਨ ਦਾ ਦੀਵਾ ਬਲ ਜਾਏਗਾ। ਆਪਣੇ ਅੰਦਰ ਨਾ ਦਿੱਸਣ ਵਾਲੇ ਪ੍ਰਭੂ ਨੂੰ ਵੇਖ ਕੇ ਉਸ ਵਿਚ ਲਿਵ ਲਾਈ ਰਖੋ, (ਫਿਰ) ਤੁਹਾਨੂੰ ਸਾਰੇ ਬ੍ਰਹਮੰਡ ਵਿਚ ਬ੍ਰਹਮ ਹੀ ਬ੍ਰਹਮ ਦਿਸੇਗਾ।੩।

(ਹੇ ਭਾਈ! ਜਿਹੜਾ ਮਨੁੱਖ) ਅੰਮ੍ਰਿਤ ਰਸ (ਨਾਮ) ਪ੍ਰਾਪਤ ਕਰ ਲੈਂਦਾ ਹੈ (ਉਸ ਦੀ) ਪਦਾਰਥਕ ਤ੍ਰਿਸ਼ਨਾ ਤੇ (ਮੌਤ ਦਾ) ਡਰ ਮੁੱਕ ਜਾਂਦਾ ਹੈ। ਉਸ ਨੂੰ ਅਨੁਭਵੀ ਗਿਆਨ ਵਾਲਾ ਪਦ ਪ੍ਰਾਪਤ ਹੋ ਜਾਂਦਾ ਹੈ ਕਿਉਂਕਿ ਉਹ (ਆਪਣਾ) ਆਪ ਭਾਵ ਹੰਕਾਰ ਮੁਕਾ ਦਿੰਦਾ ਹੈ ਉਹ ਨਿਰਾਲੇ ਉਪਦੇਸ਼ ਨੂੰ ਕਮਾਉਂਦਾ ਹੈ ਅਤੇ ਉਚੀ ਪਦਵੀ ਪਾ ਕੇ ਉਚੇ ਤੋਂ ਉਚਾ ਹੋ ਜਾਂਦਾ ਹੈ।੪।

**ਅਦ੍ਰਿਸਟ ਅਗੋਚਰੁ ਨਾਮੁ ਅਪਾਰਾ ॥ ਅਤਿ ਰਸੁ ਮੀਠਾ ਨਾਮੁ ਪਿਆਰਾ ॥ ਨਾਨਕ ਕਉ ਜੁਗਿ ਜੁਗਿ ਹਰਿ ਜਸੁ ਦੀਜੈ, ਹਰਿ ਜਪੀਐ ਅੰਤੁ ਨ ਪਾਇਆ ॥੫॥ ਅੰਤਰਿ ਨਾਮੁ ਪਰਾਪਤਿ ਹੀਰਾ ॥ ਹਰਿ ਜਪਤੇ, ਮਨੁ ਮਨ ਤੇ ਧੀਰਾ ॥ ਦੁਘਟ ਘਟ ਭਉ ਭੰਜਨੁ ਪਾਈਐ, ਬਾਹੁੜਿ ਜਨਮਿ ਨ ਜਾਇਆ ॥੬॥ ਭਗਤਿ ਹੇਤਿ ਗੁਰ ਸਬਦਿ ਤਰੰਗਾ ॥ ਹਰਿ ਜਸੁ ਨਾਮੁ ਪਦਾਰਥੁ ਮੰਗਾ ॥ ਹਰਿ ਭਾਵੈ ਗੁਰ ਮੇਲਿ ਮਿਲਾਏ, ਹਰਿ ਤਾਰੇ ਜਗਤੁ ਸਬਾਇਆ ॥੭॥ ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾ ਕੇ ॥ ਜਮ ਕੰਕਰ ਕਾਲੁ ਸੇਵਕ ਪਗ ਤਾ ਕੇ ॥ ਊਤਮ ਸੰਗਤਿ ਗਤਿ ਮਿਤਿ ਊਤਮ, ਜਗੁ ਭਉਜਲੁ ਪਾਰਿ ਤਰਾਇਆ ॥੮॥**

**ਪਦ ਅਰਥ:** ਅਦ੍ਰਿਸਟ=ਨਾ ਦਿੱਸਣ ਵਾਲਾ। ਅਗੋਚਰੁ=ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਜੁਗਿ ਜੁਗਿ=ਹਰੇਕ ਜੁਗ ਵਿਚ।੫। ਮਨ ਤੇ=ਮਨ ਤੋਂ। ਧੀਰਾ=ਧੀਰਜ। ਦੁਘਟ=ਔਖਾ। ਘਟ=ਰਸਤਾ। ਭਉ ਭੰਜਨ=ਡਰ ਨਾਸ਼ ਕਰਨ ਵਾਲਾ। ਬਾਹੁੜਿ=ਮੁੜ ਕੇ।੬। ਭਗਤਿ ਹੇਤਿ=ਭਗਤੀ ਦੀ ਖਾਤਰ। ਗੁਰ

ਸਬਦਿ=ਗੁਰੂ ਦੇ ਸ਼ਬਦ ਰਾਹੀਂ। ਤਰੰਗਾ=ਲਹਿਰਾਂ, ਵਲਵਲੇ। ਮੰਗਾਂ=ਮੈਂ ਮੰਗਿਆ।੭। ਜਿਨਿ=ਜਿਸ (ਮਨੁੱਖ) ਨੇ। ਵਾ ਕੇ=ਉਸ ਦੇ (ਪਾਸ)। ਜਮ ਕੰਕਰ=ਜਮ ਦੇ ਸੇਵਕ। ਕਾਲੁ=ਮੌਤ। ਪਗ ਤਾ ਕੇ=ਉਹਦੇ ਚਰਨਾਂ ਦੇ। ਗਤਿ=ਅਵਸਥਾ, ਮੁਕਤੀ। ਮਿਤਿ=ਜੀਵਨ ਮਰਯਾਦਾ।੮।

**ਅਰਥ**: (ਹੇ ਭਾਈ!) ਅਦ੍ਰਿਸ਼ਟ ਤੇ ਅਪਾਰ ਹਰੀ ਦਾ ਨਾਮ ਮਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ। ਇਹ ਨਾਮ (ਬਹੁਤ) ਪਿਆਰਾ (ਅਤੇ ਇਸਦਾ) ਰਸ ਬਹੁਤ ਹੀ ਮਿੱਠਾ ਹੈ। ਹੇ ਪ੍ਰਭੂ! ਮੈਂ ਨਾਨਕ ਨੂੰ ਜੁਗ ਜੁਗ ਵਿਚ (ਭਾਵ ਹਰ ਸਮੇਂ ਸਦਾ ਹੀ ਆਪਣੀ) ਸਿਫਤ ਸਾਲਾਹ ਬਖਸ਼ੋ, ਹੇ ਹਰੀ! (ਤੇਰਾ ਨਾਮ ਸਦਾ) ਜਪਦੇ ਰਹੀਏ (ਜਿਸ ਦਾ) ਅੰਤ ਕਿਸੇ ਤੋਂ ਵੀ ਨਹੀਂ ਪਾਇਆ ਜਾਂਦਾ।੫।

(ਹੇ ਭਾਈ! ਜਿਸ ਹਰੀ ਦੇ ਹਿਰਦੇ) ਅੰਦਰ ਨਾਮ ਹੈ (ਮਾਨੋ ਉਸ ਨੂੰ ਹਰੀ) ਹੀਰਾ ਪ੍ਰਾਪਤ ਹੋ ਗਿਆ ਹੈ। ਹਰੀ ਦਾ (ਨਾਮ) ਜਪਦੇ ਜਪਦੇ (ਮਨੁੱਖੀ) ਮਨ, (ਆਪਣੇ) ਮਨ ਤੋਂ ਹੀ ਧੀਰਜ ਵਾਲਾ ਬਣ ਜਾਂਦਾ ਹੈ। ਜੇ ਜੀਵਨ ਦੇ ਔਖੇ ਰਸਤੇ ਵਿਚ ਡਰ ਨਾਸ਼ ਕਰਨ ਨਾਲ ਪ੍ਰਭੂ ਮਿਲ ਪਏ (ਤਾਂ ਜੀਵ) ਮੁੜ ਕੇ ਜਨਮ ਵਿਚ ਨਹੀਂ ਆਉਂਦਾ।੬।

(ਹੇ ਭਾਈ!) ਭਗਤੀ ਦੀ ਖ਼ਾਤਰ ਗੁਰੂ ਦੇ ਸ਼ਬਦ ਦੁਆਰਾ (ਨਾਮ ਦੀਆਂ) ਲਹਿਰਾਂ (ਉਠਦੀਆਂ ਹਨ)। (ਇਸ ਲਈ ਮੈਂ) ਹਰੀ ਦਾ ਜਸ ਤੇ ਨਾਮ ਪਦਾਰਥ ਮੰਗਿਆ ਹੈ (ਜੇ) ਹਰੀ ਨੂੰ ਭਾਵੇ ਤਾਂ ਉਹ ਗੁਰੂ ਦੇ ਮੇਲ ਵਿਚ ਮਿਲਾ ਲਵੇ, (ਇਸ ਤਰ੍ਹਾਂ) ਹਰੀ ਸਾਰੇ ਜਗਤ ਨੂੰ (ਗੁਰੂ ਰਾਹੀਂ) ਤਾਰ ਲਵੇਗਾ।੭।

ਜਿਸ ਨੇ ਨਾਮ ਜਪਿਆ ਹੈ ਉਸ ਦੇ ਅੰਦਰ ਗੁਰੂ ਦੀ ਮਤ ਟਿਕੀ ਹੋਈ ਹੈ, ਜਮਦੂਤ ਤੇ ਕਾਲ ਉਸ ਦੇ ਪੈਰਾਂ ਦੇ ਸੇਵਕ ਹਨ। (ਉਹ ਦੀ) ਉਤਮ ਸੰਗਤ ਕਰਕੇ (ਮੁਕਤੀ ਦੀ) ਮਰਯਾਦਾ ਉਤਮ ਹੋ ਜਾਂਦੀ ਹੈ, (ਉਤਮ ਸੰਗਤ ਨੇ ਸਾਰੇ) ਜਗਤ ਨੂੰ ਸੰਸਾਰ ਸਾਗਰ ਤੋਂ ਪਾਰ ਲੰਘਾਇਆ ਹੈ।੮।

**ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ ॥ ਅੰਤਰ ਕੀ ਦੁਬਿਧਾ ਅੰਤਰਿ ਜਰੀਐ ॥ ਪੰਚ ਬਾਣ ਲੇ ਜਮ ਕਉ ਮਾਰੈ, ਗਗਨੰਤਰਿ ਧਣਖੁ ਚੜਾਇਆ ॥੯॥ ਸਾਕਤ ਨਰਿ ਸਬਦਿ ਸੁਰਤਿ ਕਿਉ ਪਾਈਐ ॥ ਸਬਦੁ ਸੁਰਤਿ ਬਿਨੁ,ਆਈਐ ਜਾਈਐ ॥ ਨਾਨਕ ਗੁਰਮੁਖਿ ਮੁਕਤਿ ਪਰਾਇਣੁ, ਹਰਿ ਪੂਰੈ ਭਾਗਿ ਮਿਲਾਇਆ ॥੧੦॥ ਨਿਰਭਉ ਸਤਿਗੁਰੁ ਹੈ ਰਖਵਾਲਾ ॥ ਭਗਤਿ ਪਰਾਪਤਿ ਗੁਰ ਗੋਪਾਲਾ ॥ ਧੁਨਿ ਅਨੰਦ ਅਨਾਹਦੁ ਵਾਜੈ, ਗੁਰ ਸਬਦਿ ਨਿਰੰਜਨੁ ਪਾਇਆ ॥੧੧॥ ਨਿਰਭਉ ਸੋ ਸਿਰਿ ਨਾਹੀ ਲੇਖਾ ॥ ਆਪਿ ਅਲੇਖੁ ਕੁਦਰਤਿ ਹੈ ਦੇਖਾ ॥ ਆਪਿ ਅਤੀਤੁ ਅਜੋਨੀ ਸੰਭਉ, ਨਾਨਕ,ਗੁਰਮਤਿ ਸੋ ਪਾਇਆ ॥੧੨॥**

**ਪਦ ਅਰਥ**: ਭਵਜਲੁ=ਸੰਸਾਰ, ਸਮੁੰਦਰ। ਸਬਦਿ ਗੁਰ=ਗੁਰੂ ਦੇ ਸ਼ਬਦ ਦੁਆਰਾ। ਦੁਬਿਧਾ=ਦੁਚਿਤਾਪਨ, ਅਸ਼ਾਂਤੀ। ਜਰੀਐ=ਸੜ ਜਾਂਦੀ ਹੈ। ਪੰਚ ਬਾਣ=ਪੰਜ ਤੀਰ (ਸਤ, ਸੰਤੋਖ, ਦਇਆ, ਧਰਮੁ, ਧੀਰਜ)। ਗਗਨੰਤਰਿ=ਆਕਾਸ਼ ਵਿਚ। ਧਣਖੁ=ਚਿੱਲਾ।੯। ਸਾਕਤ ਨਰਿ=ਮਾਇਆ ਦੀ ਉਪਾਸ਼ਨਾ ਕਰਨ ਵਾਲੇ ਮਨੁੱਖ ਵਿਚ। ਸਬਦ ਸੁਰਤਿ=ਸ਼ਬਦ ਦੀ ਸੋਝੀ। ਗੁਰਮੁਖਿ=ਗੁਰੂ। ਪਰਾਇਣੁ=ਵਸੀਲਾ। ਪੂਰੈ

ਭਾਗਿ=ਪੂਰੇ ਭਾਗਾਂ ਨਾਲ।੧੦। ਅਨਾਹਦੁ=ਇਕ ਰਸ। ਵਾਜੈ=ਵਜਦੀ ਹੈ।੧੧। ਸਿਰਿ=ਸਿਰ ਉਤੇ। ਲੇਖਾ=ਕਰਮਾਂ ਦਾ ਹਿਸਾਬ। ਅਲੇਖੁ=ਲੇਖੇ ਤੋਂ ਰਹਿਤ। ਅਤੀਤੁ=ਨਿਰਲੇਪ। ਅਜੋਨੀ=ਜੂਨਾਂ ਤੋਂ ਰਹਿਤ। ਸੰਭਉ=ਆਪਣੇ ਆਪ ਤੋਂ ਪ੍ਰਗਟ ਹੋਣ ਵਾਲਾ।੧੨।

**ਅਰਥ:** (ਹੇ ਭਾਈ!) ਇਹ ਸੰਸਾਰ ਸਾਗਰ ਗੁਰੂ ਦੇ ਸ਼ਬਦ ਦੁਆਰਾ ਤਰਿਆ ਜਾਂਦਾ ਹੈ। (ਫਿਰ) ਅੰਦਰ ਦੀ ਦ੍ਵੈਤ-ਭਾਵਨਾ ਅੰਦਰ ਹੀ ਸੜ ਜਾਂਦੀ ਹੈ। (ਉਹ ਜੀਵ) ਪੰਜ (ਸਤ, ਸੰਤੋਖ, ਦਇਆ, ਧਰਮ, ਧੀਰਜ ਦੈਵੀ ਗੁਣ ਰੂਪ) ਬਾਣ ਲੈ ਕੇ (ਉਦੋਂ) ਜਮ ਨੂੰ ਮਾਰ ਲੈਂਦਾ ਹੈ (ਜਦੋਂ ਉਹ) ਦਸਮ ਦੁਆਰ ਵਿਚ ਸ਼ਬਦ ਰੂਪ ਧਨੁੱਖ (ਚਿੱਲਾ) ਚੜ੍ਹਾਂਦਾ ਹੈ।੯।

(ਹੇ ਭਾਈ!) ਮਾਇਆ ਦੇ ਉਪਾਸ਼ਕ ਨੂੰ ਸ਼ਬਦ ਦੀ ਸੋਝੀ ਕਿਵੇਂ ਆ ਸਕਦੀ ਹੈ? (ਭਾਵ ਨਹੀਂ ਆ ਸਕਦੀ, ਇਸ ਲਈ) ਸ਼ਬਦ ਸੁਰਤਿ ਤੋਂ ਬਿਨਾਂ (ਉਸ ਲਈ) ਜੰਮਣ ਮਰਣ (ਭਾਵ ਆਵਾਗਵਣ) ਬਣਿਆ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ (ਮੋਹ ਮਾਇਆ ਤੋਂ) ਮੁਕਤੀ (ਕਰਾਉਣ ਦਾ) ਵਸੀਲਾ ਹੈ (ਉਸ ਗੁਰੂ ਨੇ) ਪੂਰਬਲੇ ਭਾਗਾਂ ਅਨੁਸਾਰ ਹਰੀ ਮਿਲਾ ਦਿੱਤਾ ਹੈ।੧੦।

(ਹੇ ਭਾਈ!) ਜਿਸ ਦਾ ਰਾਖਾ ਸਤਿਗੁਰੂ ਹੈ (ਉਹ) ਡਰ ਤੋਂ ਰਹਿਤ ਹੋ ਜਾਂਦਾ ਹੈ। (ਉਸ ਨੂੰ) ਗੁਰ-ਪਰਮੇਸ਼ਰ ਦੀ ਭਗਤੀ ਮਿਲੀ ਹੈ। (ਉਸ ਮਨੁੱਖ ਦੇ ਅੰਦਰ) ਅਨਹਤ ਧੁਨੀ ਦਾ ਸੰਗੀਤ ਵਜਦਾ ਹੈ ਜਿਸ ਨੇ ਗੁਰ ਦੇ ਸ਼ਬਦ ਦੁਆਰਾ (ਉਸ) ਨਿਰੰਜਨ ਪ੍ਰਭੂ ਨੂੰ ਪਾਇਆ ॥੧੧॥

(ਹੇ ਭਾਈ!) ਉਹ ਪ੍ਰਭੂ ਨਿਰਭਉ ਹੈ ਜਿਸ ਦੇ ਸਿਰ ਉਤੇ ਕਰਮਾਂ ਦਾ ਹਿਸਾਬ ਕਿਤਾਬ ਨਹੀਂ ਹੈ। ਉਹ ਕਰਮਾਂ ਦੇ ਲੇਖੇ ਤੋਂ ਪਰੇ ਹੈ (ਅਤੇ ਆਪਣੀ ਰਚੀ) ਕੁਦਰਤ ਦੁਆਰਾ ਦਿਸਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਹਰੀ ਨਿਰਲੇਪ ਹੈ, ਜਨਮ ਤੋਂ ਰਹਿਤ ਹੈ, ਆਪਣੇ ਆਪ ਤੋਂ ਪ੍ਰਕਾਸ਼ਮਾਨ ਹੋਇਆ ਹੈ, ਉਸ ਨੂੰ (ਜੀਵ ਨੇ) ਗੁਰਮਤਿ ਦੁਆਰਾ ਪਾਇਆ ਹੈ।੧੨।

**ਅੰਤਰ ਕੀ ਗਤਿ ਸਤਿਗੁਰੁ ਜਾਣੈ॥ ਸੋ ਨਿਰਭਉ ਗੁਰ ਸਬਦਿ ਪਛਾਣੈ ॥ ਅੰਤਰੁ ਦੇਖਿ ਨਿਰੰਤਰਿ ਬੂਝੈ, ਅਨਤ ਨ ਮਨੁ ਡੋਲਾਇਆ ॥੧੩॥ ਨਿਰਭਉ ਸੋ ਅਭ ਅੰਤਰਿ ਵਸਿਆ ॥ ਅਹਿਨਿਸਿ ਨਾਮਿ ਨਿਰੰਜਨ ਰਸਿਆ ॥ ਨਾਨਕ ਹਰਿ ਜਸੁ ਸੰਗਤਿ ਪਾਈਐ, ਹਰਿ ਸਹਜੇ ਸਹਜਿ ਮਿਲਾਇਆ ॥੧੪॥ ਅੰਤਰਿ ਬਾਹਰਿ ਸੋ ਪ੍ਰਭੁ ਜਾਣੈ ॥ ਰਹੈ ਅਲਿਪਤੁ ਚਲਤੇ ਘਰਿ ਆਣੈ ॥ ਊਪਰਿ ਆਦਿ ਸਰਬ ਤਿਹੁ ਲੋਈ, ਸਚੁ ਨਾਨਕ ਅੰਮ੍ਰਿਤ ਰਸੁ ਪਾਇਆ ॥੧੫॥੪॥੨੧॥**

**ਪਦ ਅਰਥ:** ਗਤਿ=ਹਾਲਤ। ਅੰਤਰੁ=ਅੰਦਰਲਾ, ਹਿਰਦਾ। ਨਿਰੰਤਰਿ=ਇਕ ਰਸ। ਅਨਤ=ਹੋਰ ਪਾਸੇ।੧੩। ਅਭ ਅੰਤਰਿ=ਹਿਰਦੇ ਵਿਚ। ਅਹਿਨਿਸਿ=ਦਿਨ ਰਾਤ, ਸਦਾ ਹੀ। ਨਾਮਿ=ਨਾਮ ਵਿਚ। ਸੰਗਤਿ=ਸੰਗਤ ਵਿਚ। ਸਹਜਿ=ਸਹਿਜ ਦੁਆਰਾ।੧੪। ਅਲਿਪਤ=ਨਿਰਲੇਪ। ਚਲਤੇ=ਚਲਦੇ ਭਾਵ ਚੰਚਲ ਮਨ। ਘਰਿ=ਘਰ ਵਿਚ। ਆਣੈ=ਲਿਆਉਂਦਾ ਹੈ। ਤਿਹੁ ਲੋਈ=ਤਿਨਾਂ ਲੋਕਾਂ ਵਿਚ।੧੫।

**ਅਰਥ:** (ਜਿਹੜਾ ਜੀਵ) ਸਤਿਗੁਰੂ ਨੂੰ ਜਾਣਦਾ ਹੈ ਉਸ ਨੂੰ ਆਪਣੇ ਹਿਰਦੇ ਦੀ ਅਸਲ ਹਾਲਤ ਦਾ ਪਤਾ ਲਗ ਜਾਂਦਾ ਹੈ। ਉਹ ਗੁਰੂ ਸ਼ਬਦ ਦੁਆਰਾ ਆਪੇ ਦੀ ਪਛਾਣ ਕਰਦਾ ਹੈ ਤੇ (ਇਸ ਤਰ੍ਹਾਂ ਉਹ) ਨਿਰਭਉ

ਹੋ ਜਾਂਦਾ ਹੈ। (ਆਪਣੇ ਹਿਰਦੇ) ਅੰਦਰ ਚੰਗੀ ਤਰ੍ਹਾਂ ਪਛਾਣ ਕੇ ਉਹ ਸਭ ਥਾਵਾਂ ਤੇ (ਉਸ ਪ੍ਰਭੂ ਨੂੰ) ਵਿਆਪਕ ਵੇਖਦਾ ਹੈ (ਇਸ ਲਈ ਉਸਨੇ) ਹੋਰ ਕਿਸੇ ਪਾਸੇ (ਆਪਣੇ) ਮਨ ਨੂੰ ਨਹੀਂ ਡੁਲਾਇਆ।੧੩।

(ਹੇ ਭਾਈ!) ਉਹ ਨਿਰਭਉ (ਪ੍ਰਭੂ ਉਸ ਦੇ) ਅੰਦਰ ਵਸ ਗਿਆ ਹੈ ਅਤੇ (ਉਹ) ਦਿਨ ਰਾਤ ਨਾਮ-ਸਿਮਰਨ ਦੁਆਰਾ ਨਿਰੰਜਨ ਪ੍ਰਭੂ ਦੇ ਰਸ ਵਿਚ ਲੀਨ ਹੋ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਹਰੀ ਦਾ ਜਸ ਸੰਗਤ ਵਿਚ ਪਾਈਦਾ ਹੈ, ਜਿਸ ਨੇ (ਹਰੀ ਜਸ ਪ੍ਰਾਪਤ ਕੀਤਾ ਹੈ) ਉਸ ਨੂੰ ਹਰੀ ਨੇ ਸੁੱਤੇ ਹੀ ਸਹਿਜ (ਅਵਸਥਾ) ਵਿਚ (ਆਪਣੇ ਨਾਲ) ਮਿਲਾ ਲਿਆ ਹੈ।੧੪।

(ਜੋ ਮਨੁੱਖ ਉਸ ਪ੍ਰਭੂ ਨੂੰ ਆਪਣੇ) ਅੰਦਰ ਤੇ ਬਾਹਰ ਵਿਆਪਕ ਜਾਣਦਾ ਹੈ, (ਉਹ) ਮਾਇਆ ਤੋਂ ਨਿਰਲੇਪ ਰਹਿੰਦਾ ਹੈ। (ਉਹ) ਦੌੜਦੇ ਮਨ ਨੂੰ ਆਪਣੇ ਨਿਜ ਸਰੂਪ ਵਿਚ ਟਿਕਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਸੱਚ (ਜੋ) ਸਭ ਤੋਂ ਸ਼੍ਰੋਮਣੀ ਤੇ ਆਦਿ ਵਿਚ ਹੈ, ਅਤੇ ਤਿੰਨਾਂ ਲੋਕਾਂ ਵਿਚ ਰਵਿਆ ਹੋਇਆ ਹੈ (ਉਸ ਤੋਂ) ਜੀਵ ਨੇ ਸਦਾ ਥਿਰ ਰਹਿਣ ਵਾਲਾ ਅੰਮ੍ਰਿਤ ਰਸ ਪ੍ਰਾਪਤ ਕਰ ਲਿਆ ਹੈ।੧੫।੪।੨੧।

## ਅਰਥ ਭੇਦ ਅਤੇ ਨਿਰਣੈ

**ਨਾਨਕ, ਗੁਰਮੁਖਿ ਮੁਕਤਿ ਪਰਾਇਣੁ, ਗੁਰਿ ਪੂਰੈ ਭਾਗਿ ਮਿਲਾਇਆ ॥**

ਵਖ ਵਖ ਅਰਥ:

੧. ਸ੍ਰੀ ਗੁਰੂ ਜੀ ਕਹਿਤੇ ਹੈ ਜੋ ਗੁਰਮੁਖ ਹੈ, ਸੋ ਮੁਕਤੀ ਮੈ (ਪਰਾਇਣ) ਤਤਪਰ ਹੈ ਤਿਨ ਕੇ ਪੂਰੇ ਭਾਗਾਂ ਨੇ ਹਰੀ ਮੈ ਤਿਨ ਕੋ ਮਿਲਾਇ ਦੀਆ ਹੈ। [ਫ.ਸ.

੨. ਗੁਰਮੁਖ ਨੂੰ ਹੀ ਮੁਕਤੀ ਦਾ ਆਸਰਾ ਮਿਲਦਾ ਹੈ। [ਸ਼ਬਦਾਰਥ

੩. ਹੇ ਨਾਨਕ ਗੁਰੂ ਦੀ ਸ਼ਰਨ ਪੈਣਾ ਹੀ (ਮਾਇਆ ਦੇ ਮੋਹ ਤੋਂ) ਖਲਾਸੀ ਦਾ ਵਸੀਲਾ ਹੈ, ਤੇ ਪਰਮਾਤਮਾ ਪੂਰੀ ਕਿਸਮਤ ਨਾਲ ਹੀ ਗੁਰੂ ਮਿਲਾਂਦਾ ਹੈ। [ਦਰਪਣ

**ਨਿਰਣੈ:** ਨੰਬਰ ੨ ਵਾਲੇ ਅਰਥ ਜੋ ਸ਼ਬਦਾਰਥੀ ਵਿਦਵਾਨਾਂ ਨੇ ਕੀਤੇ ਹਨ, ਠੀਕ ਨਹੀਂ ਜਾਪਦੇ ਕਿਉਂਕਿ ਗੁਰਮੁਖ ਨੂੰ ਮੁਕਤੀ ਦੇ ਆਸਰੇ ਦੀ ਲੋੜ ਨਹੀਂ। ਗੁਰਵਾਕ ਹਨ:--

**ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥**

ਅਥਵਾ **ਰਾਜੁ ਨ ਚਾਹਉ ਮੁਕਤਿ ਨ ਚਾਹਉ, ਮਨਿ ਪ੍ਰੀਤਿ ਚਰਨ ਕਮਲਾਰੇ॥** [ਪੰਨਾ ੫੩੪

ਇਹ ਪਾਵਨ ਪੰਕਤੀਆਂ ਸਾਡੀ ਅਗਵਾਈ ਲਈ ਮੌਜੂਦ ਹਨ। ਮੁਕਤੀ, ਗੁਰਮੁਖ ਦੇ ਆਸਰੇ ਹੀ ਹੋ ਸਕਦੀ ਹੈ ਪਰ ਗੁਰਮੁਖ ਮੁਕਤੀ ਦੇ ਆਸਰੇ ਨਹੀਂ ਹੋ ਸਕਦਾ। ਨੰਬਰ ੧ ਵਾਲੇ ਅਰਥ ਵੀ ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਨਹੀਂ ਹਨ। ਨੰਬਰ ੩ ਵਾਲੇ ਅਰਥ ਹੀ ਗੁਰਮਤਿ ਸਿਧਾਂਤ ਦੇ ਅਨੁਕੂਲ ਹਨ।

## ਸਾਰੰਸ਼ ਅਤੇ ਸਿਧਾਂਤ

ਕਾਮ, ਕ੍ਰੋਧ, ਲੋਭ, ਮੋਹ ਆਦਿ ਅਉਗਣ ਸਰੀਰ ਚੋਂ ਨਿਕਲਣ ਤਾਂ ਆਤਮਿਕ ਰਸ ਦੀ ਪਰਤੀਤੀ ਹੋ ਆਉਂਦੀ ਹੈ ਅਤੇ ਆਨੰਦ ਰੂਪ ਪਰਮ ਜੋਤਿ ਦੇ ਦਰਸ਼ਨ ਪ੍ਰਾਪਤ ਹੁੰਦੇ ਹਨ। ਭਰਮ ਦੇ ਬੰਧਨ ਤੋੜਿਆਂ ਹੀ ਸੁਤੰਤਰਤਾ ਦਾ ਸੁਆਦ ਮਾਣਿਆ ਜਾ ਸਕਦਾ ਹੈ। ਅਸਲ ਦਰਸ਼ਨ ਤਾਂ ਦ੍ਰਿਸ਼ਟੇ ਚੋਂ ਨਿਕਲ ਕੇ ਅਦ੍ਰਿਸ਼ਟੇ ਨੂੰ ਵੇਖਣਾ ਹੈ ਪਰ ਉਹ ਗੁਰੂ ਦੀ ਕਿਰਪਾ ਦੁਆਰਾ ਨਾਮ ਦੀ ਕਮਾਈ ਕੀਤਿਆਂ ਹੀ ਨਸੀਬ ਹੁੰਦੇ ਹਨ।

ਗੁਰ-ਸ਼ਬਦ ਦੀ ਕਮਾਈ ਕੀਤਿਆਂ ਹੀ ਮਨ ਅੰਦਰੋਂ ਤ੍ਰਿਸ਼ਨਾ ਤੇ ਡਰ ਦੂਰ ਹੁੰਦੇ ਹਨ। ਫਿਰ ਹਰੀ ਦਾ ਨਾਮ ਅਤਿ ਰਸ ਮਿੱਠਾ ਤੇ ਪਿਆਰਾ ਲਗਣ ਲਗ ਜਾਂਦਾ ਹੈ। ਇਸ ਸੋਲਹੇ ਵਿਚ ਸਾਰਾ ਜ਼ੋਰ ਗੁਰਮਤਿ ਪਛਾਣਨ ਤੇ ਦਿੱਤਾ ਗਿਆ ਹੈ। ਗੁਰਮਤਿ ਮਿਲਣ ਦੀ ਬਿਧੀ ਵੀ ਦਸੀ ਹੈ:-

**ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾ ਕੇ ॥**

ਭਾਵ ਜਿਸ ਨੇ ਪਰਮੇਸ਼ਰ ਦਾ ਨਾਮ ਜਪਿਆ ਹੈ, ਉਸ ਨੂੰ ਗੁਰੂ ਦੀ ਮਤਿ ਪ੍ਰਾਪਤ ਹੋਈ ਹੈ। ਸਾਕਤਾਂ ਨੂੰ ਗੁਰੂ ਸ਼ਬਦ ਦੀ ਸੋਝੀ ਨਹੀਂ ਹੁੰਦੀ ਕਿਉਂਕਿ ਉਹ ਸ਼ਬਦ ਸੁਰਤਿ ਦਾ ਪਰਚਾ ਨਹੀਂ ਪਾਉਂਦੇ ਅਤੇ ਸ਼ਬਦ ਸੁਰਤਿ ਤੋਂ ਬਿਨਾ ਮਨੁੱਖ ਦਾ ਆਵਾਗਵਣ ਬਣਿਆ ਰਹਿੰਦਾ ਹੈ। ਗੁਰੂ ਸਾਹਿਬ ਦਾ ਇਹ ਫੁਰਮਾਨ ਚੇਤੇ ਰਖਣ ਵਾਲਾ ਹੈ ਕਿ ਹਰੀ ਦਾ ਜਸ ਸਤਿ ਸੰਗਤ ਵਿਚ ਬੈਠ ਕੇ ਹੀ ਪਾਈਦਾ ਹੈ। ਸਿਧਾਂਤ ਇਹ ਹੈ ਕਿ ਸ਼ਬਦ ਦੀ ਕਮਾਈ ਕੀਤਿਆਂ ਹੀ ਆਪਣੇ ਆਪੇ ਦੀ ਅਤੇ ਉਸ ਹਰੀ ਦੀ ਪਛਾਣ ਹੁੰਦੀ ਹੈ ਜੋ ਸਭ ਥਾਵਾਂ ਤੇ ਵਿਆਪਕ ਹੋ ਰਿਹਾ ਹੈ।

**ਮਾਰੂ ਮਹਲਾ ੧ ॥ ਕੁਦਰਤਿ ਕਰਨੈਹਾਰ ਅਪਾਰਾ ॥ ਕੀਤੇ ਕਾ ਨਾਹੀ ਕਿਹੁ ਚਾਰਾ ॥ ਜੀਅ ਉਪਾਇ ਰਿਜਕੁ ਦੇ ਆਪੇ, ਸਿਰਿ ਸਿਰਿ ਹੁਕਮੁ ਚਲਾਇਆ ॥੧॥ ਹੁਕਮੁ ਚਲਾਇ ਰਹਿਆ ਭਰਪੂਰੇ ॥ ਕਿਸੁ ਨੇੜੈ ਕਿਸੁ ਆਖਾਂ ਦੂਰੇ ॥ ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ, ਵਰਤੈ ਤਾਕੁ ਸਬਾਇਆ ॥੨॥ ਜਿਸ ਕਉ ਮੇਲੇ ਸੁਰਤਿ ਸਮਾਏ ॥ ਗੁਰ ਸਬਦੀ ਹਰਿਨਾਮੁ ਧਿਆਏ ॥ ਆਨਦ ਰੂਪ ਅਨੂਪ ਅਗੋਚਰ, ਗੁਰ ਮਿਲਿਐ ਭਰਮੁ ਜਾਇਆ ॥੩॥ ਮਨ ਤਨ ਧਨ ਤੇ ਨਾਮੁ ਪਿਆਰਾ ॥ ਅੰਤਿ ਸਖਾਈ ਚਲਣਵਾਰਾ ॥ ਮੋਹ ਪਸਾਰ ਨਹੀ ਸੰਗਿ ਬੇਲੀ, ਬਿਨੁ ਹਰਿ ਗੁਰ, ਕਿਨਿ ਸੁਖੁ ਪਾਇਆ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਨਹੀਂ,

**ਪਦ ਅਰਥ:** ਅਪਾਰਾ=ਬੇਅੰਤ। ਕਿਹੁ=ਕੁਝ ਭੀ। ਚਾਰਾ=ਪੇਸ਼, ਜ਼ੋਰ। ਉਪਾਇ=ਪੈਦਾ ਕਰਕੇ। ਰਿਜਕੁ=ਰਿਜ਼ਕ, ਦੌਲਤ। ਸਿਰਿ ਸਿਰਿ=ਹਰੇਕ ਸਿਰ ਉਤੇ।੧। ਭਰਪੂਰੇ=ਵਿਆਪਕ। ਵਰਤੈ=ਵਰਤਦਾ ਹੈ, ਮੌਜੂਦ ਹੈ। ਤਾਕੁ=ਆਪ ਹੀ ਆਪ। ਸਬਾਇਆ=ਸਾਰੇ ਪਾਸੇ।੨। ਸੁਰਤਿ ਸਮਾਇ=ਸੁਰਤੀ ਵਿਚ ਸਮਾਅ ਜਾਂਦੀ ਹੈ। ਗੁਰ ਸਬਦੀ=ਗੁਰੂ ਦੇ ਉਪਦੇਸ਼ ਦੁਆਰਾ। ਆਨਦ ਰੂਪ=ਵਿਗਾਸ ਰੂਪ। ਅਨੂਪ=ਉਪਮਾ ਰਹਿਤ। ਅਗੋਚਰੁ=ਇੰਦ੍ਰਿਆਂ ਦੀ ਪਹੁੰਚ ਤੋਂ ਪਰੇ।੩। ਤੇ=ਤਾਂ। ਸਖਾਈ=ਸਾਥੀ। ਚਲਣਵਾਲਾ=ਨਾਲ ਜਾਣ ਵਾਲਾ। ਮੋਹ ਪਸਾਰ=ਮੋਹ ਦੇ ਖਿਲਾਰੇ। ਬੇਲੀ=ਸਾਥੀ। ਕਿਨਿ=ਕਿਸ ਨੇ।੪।

**ਅਰਥ:** (ਹੇ ਭਾਈ!) ਕੁਦਰਤ ਨੂੰ ਰਚਣਵਾਲਾ (ਪ੍ਰਭੂ) ਬੇਅੰਤ ਹੈ। (ਉਸ ਪ੍ਰਭੂ ਦੇ ਪੈਦਾ) ਕੀਤੇ ਹੋਏ (ਜੀਵ) ਵਿਚਾਰੇ ਦਾ (ਉਸ ਅਗੇ) ਕੁਝ ਚਾਰਾ (ਜ਼ੋਰ) ਨਹੀਂ ਚਲ ਸਕਦਾ। ਜੀਆਂ ਨੂੰ ਪੈਦਾ ਕਰਕੇ (ਪਰਮੇਸ਼ਰ) ਆਪ ਹੀ ਹਰੇਕ ਜੀਵ ਨੂੰ ਰਿਜ਼ਕ ਦਿੰਦਾ ਹੈ ਅਤੇ ਹਰੇਕ ਦੇ ਸਿਰ ਉਤੇ (ਆਪਣਾ) ਹੁਕਮ ਚਲਾ ਰਿਹਾ ਹੈ।੧।

(ਹੇ ਭਾਈ! ਉਹ ਪਰਮਾਤਮਾ) ਹੁਕਮ ਚਲਾ ਕੇ (ਸਾਰੀ ਸ੍ਰਿਸ਼ਟੀ ਵਿਚ) ਵਿਆਪਕ ਹੋ ਰਿਹਾ ਹੈ (ਇਹ ਮੈਂ ਕਿਵੇਂ) ਆਖਾਂ ਕਿ ਉਹ ਕਿਸ (ਮਨੁੱਖ ਦੇ) ਨੇੜੇ ਹੈ ਤੇ ਕਿਸ ਤੋਂ ਦੂਰ ਹੈ? (ਹੇ ਭਾਈ! ਉਸ) ਪਰਮੇਸ਼ਰ ਨੂੰ ਹਰ

ਸਰੀਰ ਵਿਚ ਗੁਪਤ ਤੇ ਪ੍ਰਗਟ (ਰੂਪ ਵਿਚ) ਵੇਖੋ (ਉਹ) ਸਾਰਿਆਂ ਵਿਚ ਇਕੱਲਾ (ਆਪ ਹੀ ਆਪ) ਵਰਤ ਰਿਹਾ ਹੈ।੨।

(ਹੇ ਭਾਈ!) ਜਿਸ (ਮਨੁੱਖ) ਨੂੰ (ਪ੍ਰਭੂ ਆਪਣੇ ਨਾਲ) ਮੇਲਦਾ ਹੈ, ਉਸ ਦੀ ਸੁਰਤਿ ਪ੍ਰਭੂ ਵਿਚ ਸਮਾਉਂਦੀ (ਭਾਵ ਲੀਨ ਹੋ ਜਾਂਦੀ) ਹੈ। (ਉਹ) ਗੁਰੂ ਦੇ ਸ਼ਬਦ ਦੁਆਰਾ ਹਰੀ ਦਾ ਨਾਮ ਧਿਆਉਂਦਾ ਹੈ (ਜਿਸ ਦੇ ਅੰਦਰ ਉਹ) ਅਨੰਦ ਸਰੂਪ, ਉਪਮਾ ਰਹਿਤ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਵਾਲਾ ਪ੍ਰਭੂ ਵਸਦਾ ਹੈ, ਗੁਰੂ ਦੇ ਮਿਲਣ ਨਾਲ (ਉਸ ਦਾ) ਭਰਮ ਦੂਰ ਹੋ ਜਾਂਦਾ ਹੈ।੩।

(ਹੇ ਭਾਈ! ਜਿਸ ਮਨੁੱਖ ਨੇ) ਮਨ, ਤਨ ਤੇ ਧਨ ਤੋਂ ਨਾਮ ਨੂੰ (ਪਿਆਰਾ) ਜਾਣਿਆ ਹੈ (ਇਹ ਨਾਮ ਉਸ ਦੇ) ਅੰਤ ਸਮੇਂ ਸਾਥੀ (ਬਣ ਕੇ ਉਸ ਦੇ ਨਾਲ) ਚਲਣ ਵਾਲਾ (ਬਣਿਆ ਹੈ)। (ਪਦਾਰਥਾਂ ਦੇ) ਮੋਹ ਪਸਾਰੇ ਸੰਗੀ ਸਾਥੀ ਨਹੀਂ ਬਣਦੇ, ਹਰੀ ਗੁਰੂ ਦੀ ਸ਼ਰਨ ਤੋਂ ਬਿਨਾ ਕਦੇ ਵੀ ਕਿਸੇ ਨੂੰ ਸੁਖ ਪ੍ਰਾਪਤ ਨਹੀਂ ਹੋਇਆ।੪।

**ਜਿਸ ਕਉ ਨਦਰਿ ਕਰੇ ਗੁਰੁ ਪੂਰਾ ॥ ਸਬਦਿ ਮਿਲਾਏ ਗੁਰਮਤਿ ਸੂਰਾ ॥ ਨਾਨਕ ਗੁਰ ਕੇ ਚਰਨ ਸਰੇਵਹੁ, ਜਿਨਿ ਭੂਲਾ ਮਾਰਗਿ ਪਾਇਆ ॥੫॥ ਸੰਤ ਜਨਾ ਹਰਿ ਧਨੁ ਜਸੁ ਪਿਆਰਾ॥ ਗੁਰਮਤਿ ਪਾਇਆ ਨਾਮ ਤੁਮਾਰਾ ॥ ਜਾਚਿਕੁ ਸੇਵ ਕਰੇ ਦਰਿ ਹਰਿ ਕੇ, ਹਰਿ ਦਰਗਹ ਜਸੁ ਗਾਇਆ॥੬॥ ਸਤਿਗੁਰੁ ਮਿਲੈ ਤ ਮਹਲਿ ਬੁਲਾਏ॥ ਸਾਚੀ ਦਰਗਹ ਗਤਿ ਪਤਿ ਪਾਏ ॥ ਸਾਕਤ ਠਉਰ ਨਾਹੀ ਹਰਿ ਮੰਦਰ, ਜਨਮ ਮਰੈ ਦੁਖ ਪਾਇਆ ॥੭॥ ਸੇਵਹੁ ਸਤਿਗੁਰ ਸਮੁੰਦੁ ਅਥਾਹਾ ॥ ਪਾਵਹੁ ਨਾਮੁ ਰਤਨ ਧਨੁ ਲਾਹਾ ॥ ਬਿਖਿਆ ਮਲੁ ਜਾਇ ਅੰਮ੍ਰਿਤਸਰਿ ਨਾਵਹੁ, ਗੁਰ ਸਰ ਸੰਤੋਖੁ ਪਾਇਆ ॥੮॥**

**ਪਦ ਅਰਥ:** ਸੂਰਾ=ਸੂਰਮਾ। ਸਰੇਵਹੁ=ਸੇਵੋ। ਜਿਨਿ=ਜਿਸ (ਗੁਰੂ) ਨੇ। ਮਾਰਗਿ=(ਸਹੀ) ਰਸਤੇ ਉਤੇ।੫। ਜਾਚਿਕੁ=ਮੰਗਤਾ। ਦਰਿ ਹਰਿ ਕੇ=ਹਰੀ ਦੇ ਦਰ ਉਤੇ।੬। ਮਹਲਿ=ਆਪਣੇ ਮਹਲ (ਹਜ਼ੂਰੀ) ਵਿਚ। ਗਤਿ=ਗਤੀ। ਪਤਿ=ਇਜ਼ਤ। ਸਾਕਤ=ਮਾਇਆ ਦਾ ਉਪਾਸ਼ਕ, (ਪਰਮੇਸ਼ਰ ਤੋਂ ਵੇਮੁਖ)। ਠਉਰ=ਟਿਕਾਣਾ।੭। ਅਥਾਹ=ਜਿਸ ਦੀ ਡੂੰਘਾਈ ਦੀ ਥਾਹ ਨਹੀਂ। ਲਾਹਾ=ਲਾਭ। ਬਿਖਿਆ ਮਲੁ=ਮਾਇਆ ਦੀ ਮੈਲ। ਅੰਮ੍ਰਿਤਸਰਿ*=ਅੰਮ੍ਰਿਤ (ਨਾਮ) ਦੇ ਸਰੋਵਰ ਵਿਚ। ਨਾਵਹੁ=ਇਸ਼ਨਾਨ ਕਰੋ।੮।

**ਅਰਥ:** ਜਿਸ (ਮਨੁੱਖ) ਉਤੇ ਪੂਰਾ ਗੁਰੂ ਮਿਹਰ ਦੀ ਨਜ਼ਰ ਕਰ ਦੇਵੇ, (ਉਸ ਨੂੰ) ਸ਼ਬਦ ਵਿਚ ਮਿਲਾ ਦੇਵੇ, (ਉਹ) ਗੁਰੂ ਦੀ ਸਿਖਿਆ ਲੈ ਕੇ (ਕਾਮਾਦਿ ਵੈਰੀਆਂ ਨੂੰ ਮਾਰਨ ਵਾਲਾ) ਸੂਰਮਾ (ਬਹਾਦਰ ਬਣ ਜਾਂਦਾ ਹੈ)। ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ ਹੇ ਭਾਈ!) ਅਜਿਹੇ ਗੁਰੂ ਦੇ ਚਰਨ ਸੇਵੋ (ਪੂਜੋ), ਜਿਸ ਨੇ ਭੁੱਲਾ ਹੋਇਆ (ਮਨ ਠੀਕ) ਰਸਤੇ ਤੇ ਪਾ ਦਿੱਤਾ ਹੈ।੫।

(ਹੇ ਭਾਈ!) ਸੰਤ ਜਨਾਂ ਨੂੰ ਹਰੀ ਦਾ ਨਾਮ ਹਰੀ ਦਾ ਜਸ ਪਿਆਰਾ (ਚੰਗਾ) ਲਗਦਾ ਹੈ। (ਹੇ ਪ੍ਰਭੂ! ਅਜਿਹੇ ਜਗਿਆਸੂ ਨੇ) ਗੁਰੂ ਦੀ ਸਿਖਿਆ ਦੁਆਰਾ ਤੇਰਾ ਨਾਮ ਪ੍ਰਾਪਤ ਕੀਤਾ ਹੈ। (ਉਹੀ) ਪ੍ਰਭੂ ਦੇ ਦਰ ਦਾ ਮੰਗਤਾ (ਬਣ ਕੇ) ਪ੍ਰਭੂ ਦੇ ਦਰ ਉਤੇ ਸੇਵਾ ਕਰਦਾ ਹੈ (ਅਤੇ) ਪਰਮੇਸ਼ਰ ਦੀ ਦਰਗਾਹ ਵਿਚ ਵੀ (ਉਸ ਨੇ)

***ਨੋਟ- ਹੱਥ ਲਿਖਤੀ ਸਰੂਪਾਂ ਵਿੱਚ 'ਅੰਮ੍ਰਿਤਸਰ' ਪਾਠ ਵੀ ਉਪਲਬਧ ਹੈ।**

ਪਰਮੇਸ਼ਰ ਦਾ ਜਸ ਹੀ ਗਾਇਨ ਕੀਤਾ ਹੈ।੬।

(ਹੇ ਭਾਈ! ਜਿਸ ਮਨੁੱਖ ਨੂੰ) ਸਤਿਗੁਰੂ ਮਿਲਦਾ ਹੈ (ਉਸ ਨੂੰ ਆਪਣੀ ਹਜ਼ੂਰੀ ਵਿਚ ਬੁਲਾਂਦਾ ਹੈ। (ਉਹ) ਸਚੀ ਦਰਗਾਹ ਵਿਚ ਉਚੀ ਆਤਮਿਕ ਅਵਸਥਾ ਤੇ ਇਜ਼ਤ ਪਾਉਂਦਾ ਹੈ। ਸਾਕਤ (ਪੁਰਸ਼ ਨੂੰ) ਹਰੀ ਦੇ ਮੰਦਰ ਵਿਚ ਟਿਕਾਣਾ ਨਹੀਂ ਮਿਲਦਾ (ਜਿਸ ਕਰਕੇ ਉਹ) ਜੰਮਣ ਤੇ ਮਰਨ ਦਾ ਦੁਖ ਪਾਉਂਦਾ ਹੈ।੭।

(ਹੇ ਭਾਈ! ਉਸੇ) ਸਤਿਗੁਰੂ ਦੀ ਸੇਵਾ ਕਰੋ ਜੋ ਅਥਾਹ ਸਮੁੰਦਰ (ਵਾਂਗ ਗੰਭੀਰ ਹੈ)। (ਉਸ ਗੁਰੂ ਤੋਂ ਅਮੋਲਕ) ਨਾਮ ਰਤਨ ਰੂਪ ਧਨ ਤੇ ਲਾਭ ਪ੍ਰਾਪਤ ਕਰੋ। (ਜਦੋਂ ਤੁਸੀਂ) ਗੁਰੂ ਦੇ ਨਾਮ ਰੂਪੀ ਅੰਮ੍ਰਿਤ ਸਰੋਵਰ ਵਿਚ (ਇਸ਼ਨਾਨ ਕਰੋਗੇ ਤਾਂ) ਮਾਇਆ ਦੀ ਮੈਲ ਉਤਰ ਜਾਵੇਗੀ। ਤੁਹਾਨੂੰ ਸੰਤੋਖ ਰੂਪੀ (ਜਲ) ਪ੍ਰਾਪਤ ਹੋ ਜਾਵੇਗਾ।੮।

**ਸਤਿਗੁਰ ਸੇਵਹੁ ਸੰਕ ਨ ਕੀਜੈ ॥ ਆਸਾ ਮਾਹਿ ਨਿਰਾਸੁ ਰਹੀਜੈ ॥ ਸੰਸਾ ਦੂਖ ਬਿਨਾਸਨੁ ਸੇਵਹੁ, ਫਿਰਿ ਬਾਹੁੜਿ ਰੋਗੁ ਨ ਲਾਇਆ ॥੯॥ ਸਾਚੇ ਭਾਵੈ ਤਿਸੁ ਵਡੀਆਏ ॥ ਕਉਨੁ ਸੁ ਦੂਜਾ ਤਿਸੁ ਸਮਝਾਏ ॥ ਹਰਿ ਗੁਰ ਮੂਰਤਿ ਏਕਾ ਵਰਤੈ, ਨਾਨਕ, ਹਰਿ ਗੁਰ ਭਾਇਆ ॥੧੦॥ ਵਾਚਹਿ ਪੁਸਤਕ ਵੇਦ ਪੁਰਾਨਾ॥ ਇਕਿ ਬਹਿ ਸੁਨਹਿ ਸੁਨਾਵਹਿ ਕਾਨਾਂ ॥ ਅਜਗਰ ਕਪਟ ਕਹਹੁ ਕਿਉ ਖੁਲੈ, ਬਿਨੁ ਸਤਿਗੁਰ ਤਤੁ ਨ ਪਾਇਆ ॥੧੧॥ ਕਰਹਿ ਬਿਭੂਤਿ ਲਗਾਵਹਿ ਭਸਮੈ ॥ ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ॥ ਪਾਖੰਡ ਕੀਨੇ ਜੋਗੁ ਨ ਪਾਈਐ, ਬਿਨੁ ਸਤਿਗੁਰ ਅਲਖੁ ਨ ਪਾਇਆ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ**: ਮਾਹਿਂ, ਵਾਚਹਿਂ, ਸੁਨਹਿਂ, ਸੁਨਾਵਹਿਂ, ਕਿਉਂ, ਕਰਹਿਂ, ਲਗਾਵਹਿਂ,

**ਪਦ ਅਰਥ**: ਸੰਕ=ਸ਼ੰਕਾ, ਭਰਮ। ਨਿਰਾਸੁ=ਨਿਰਲੇਪ। ਰਹੀਜੈ=ਰਹਿਣਾ ਚਾਹੀਦਾ ਹੈ। ਬਾਹੁੜਿ=ਮੁੜ ਕੇ, ਫੇਰ।੯। ਵਡੀਆਏ=ਆਦਰ ਹੁੰਦਾ ਹੈ। ਤਿਸੁ=ਉਸ (ਵਾਹਿਗੁਰੂ) ਨੂੰ। ਮੂਰਤਿ=ਹਸਤੀ।੧੦। ਵਾਚਹਿ=ਪੜ੍ਹਦੇ ਹਨ। ਇਕਿ=ਕਈ। ਬਹਿ=ਬੈਠ ਕੇ। ਕਾਨਾ=ਕੰਨਾਂ ਦੇ ਨਾਲ। ਅਜਗਰ=ਬਹੁਤ ਵੱਡਾ। ਕਪਟ=ਦਰਵਾਜਾ। ਕਿਉ=ਕਿਵੇਂ?। ਤਤੁ=ਨਿਚੋੜ।੧੧। ਬਿਭੂਤਿ=ਸੁਆਹ। ਭਸਮੈ=ਸੁਆਹ ਨੂੰ।੧੨।

**ਅਰਥ**: (ਹੇ ਭਾਈ!) ਸਤਿਗੁਰੂ ਦੀ (ਦਸੀ) ਸੇਵਾ ਕਰੋ, (ਪਰ ਗੁਰੂ ਦੇ ਹੁਕਮ ਉਤੇ) ਸ਼ੰਕਾ ਨਾ ਕਰੋ (ਸ਼ਰਧਾਹੀਣ ਨਾ ਬਣੋ)। (ਸੰਸਾਰਕ ਜੀਵਨ ਜੀਉਂਦਿਆਂ) ਆਸਾ ਵਿਚ ਨਿਰਲੇਪ ਰਹੋ। ਸੰਸਾ ਤੇ ਦੁੱਖਾਂ ਦੇ ਨਾਸ਼ ਕਰਨ ਵਾਲਾ (ਗੁਰੂ) ਸੇਵੋ (ਸਿਮਰੋ), ਮੁੜ ਕੇ (ਤੁਹਾਨੂੰ ਕਿਸੇ ਪ੍ਰਕਾਰ ਦਾ) ਰੋਗ ਨਹੀਂ ਲਗੇਗਾ।੯।

(ਹੇ ਭਾਈ! ਜਿਹੜਾ ਮਨੁੱਖ) ਸਚੇ (ਪ੍ਰਭੂ) ਨੂੰ ਜਾਣਦਾ ਹੈ, ਉਸ ਨੂੰ (ਪ੍ਰਭੂ) ਵਡਿਆਈ ਦਿੰਦਾ ਹੈ। ਪ੍ਰਭੂ ਤੋਂ (ਬਿਨਾ) ਹੋਰ ਦੂਜਾ ਕੌਣ ਹੈ ਜੋ ਉਸ (ਪ੍ਰਭੂ) ਨੂੰ ਸਮਝਾਏ? ਭਾਵ ਸਲਾਹ ਦੇਵੇ। ਹਰੀ ਤੇ ਗੁਰੂ ਦੀ ਹਸਤੀ ਇਕ ਹੋ ਕੇ ਵਰਤਦੀ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਹਰੀ ਨੂੰ ਚੰਗਾ ਲਗੇ (ਉਹ ਹੀ) ਗੁਰੂ ਨੂੰ ਚੰਗਾ ਲਗਦਾ ਹੈ, ਜੇ ਗੁਰੂ ਨੂੰ ਭਾਉਂਦਾ ਹੈ ਉਹ ਹਰੀ ਨੂੰ ਭਾਇਆ ਹੈ।੧੦।

(ਹੇ ਭਾਈ! ਪੰਡਿਤ ਲੋਕ) ਵੇਦ ਪੁਰਾਣ (ਧਾਰਮਿਕ) ਪੁਸਤਕਾਂ ਵਾਚਦੇ (ਪੜ੍ਹਦੇ ਤੇ ਵੀਚਾਰਦੇ ਹਨ)। ਕਈ ਮਨੁੱਖ (ਪੰਡਤਾਂ ਕੋਲ ਬੈਠ) ਕੇ (ਜੋ ਕੁਝ ਉਹ) ਸੁਣਾਉਂਦੇ ਹਨ, ਕੰਨਾਂ ਨਾਲ ਸੁਣਦੇ ਹਨ। (ਪਰ ਮਾਇਆ

ਮੋਹ ਦਾ ਬਹੁਤ) ਕਰੜਾ ਦਰਵਾਜਾ ਕਿਵੇਂ ਖੁਲ੍ਹ ਸਕਦਾ ਹੈ? (ਭਾਵ ਨਹੀਂ ਖੁਲ੍ਹ ਸਕਦਾ) ਅਤੇ ਸਤਿਗੁਰੂ ਤੋਂ ਬਿਨਾਂ (ਕਿਸੇ ਨੇ ਵੀ) ਤੱਤ ਰੂਪ ਪਰਮੇਸ਼ਰ ਨੂੰ ਨਹੀਂ ਪਾਇਆ।੧੧।

(ਹੇ ਭਾਈ! ਕਈ) ਸੁਆਹ ਇਕਠੀ ਕਰਦੇ ਹਨ (ਤੇ ਲੋਕਾਂ ਨੂੰ ਵਿਖਾਣ ਲਈ ਸਰੀਰ ਤੇ) ਸੁਆਹ ਮਲਦੇ ਹਨ (ਪਰ ਉਨ੍ਹਾਂ) ਭੇਖੀ ਲੋਕਾਂ ਦੇ ਅੰਦਰ ਕ੍ਰੋਧ, ਤੇ ਹੰਕਾਰ (ਵਿਸ਼ੇ ਵਿਕਾਰ ਵੜੇ ਹੁੰਦੇ ਹਨ)। (ਨਿਰਾ) ਪਖੰਡ (ਵਿਖਾਵਾ) ਕਰਨ ਨਾਲ ਜੋਗ ਨਹੀਂ ਪਾ ਸਕੀਦਾ, (ਅਤੇ) ਸਤਿਗੁਰੂ ਤੋਂ ਬਿਨਾਂ ਕਿਸੇ ਨੇ ਵੀ ਅਲਖ ਪ੍ਰਭੂ ਨੂੰ ਨਹੀਂ ਪਾਇਆ।੧੨।

**ਤੀਰਥ ਵਰਤ ਨੇਮ ਕਰਹਿ ਉਦਿਆਨਾ ॥ ਜਤੁ ਸਤੁ ਸੰਜਮੁ ਕਥਹਿ ਗਿਆਨਾ ॥ ਰਾਮਨਾਮ ਬਿਨੁ ਕਿਉ ਸੁਖੁ ਪਾਈਐ, ਬਿਨੁ ਸਤਿਗੁਰ ਭਰਮੁ ਨ ਜਾਇਆ ॥੧੩॥ ਨਿਉਲੀ ਕਰਮ ਭੁਇਅੰਗਮ ਭਾਠੀ ॥ ਰੇਚਕ ਕੁੰਭਕ ਪੂਰਕ ਮਨ ਹਾਠੀ ॥ ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ, ਗੁਰ ਸਬਦ ਮਹਾ ਰਸੁ ਪਾਇਆ ॥੧੪॥ ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥ ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ ॥ ਨਾਨਕ ਆਤਮਰਾਮੁ ਸਬਾਇਆ, ਗੁਰ ਸਤਿਗੁਰ ਅਲਖੁ ਲਖਾਇਆ ॥੧੫॥੫॥੨੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਥਹਿਂ, ਸਉਂ, ਮਹਾਂਰਸ, ਮਾਨਿਆਂ, ਪਛਾਨਿਆਂ।

**ਪਦ ਅਰਥ:** ਉਦਿਆਨਾ=ਜੰਗਲਾਂ ਵਿਚ। ਸੰਜਮੁ=ਇੰਦ੍ਰਿਆਂ ਤੇ ਕਾਬੂ ਪਾਉਣ ਦਾ ਯਤਨ ਤਰੀਕਾ।੧੩। ਨਿਉਲੀ ਕਰਮੁ=ਸਿਧੇ ਬੈਠ ਕੇ ਪੇਟ ਨੂੰ ਇਧਰ ਉਧਰ ਘੁਮਾਣ ਦੀ ਕ੍ਰਿਆ, ਆਂਦਰਾਂ ਨੂੰ ਸਾਫ ਕਰਨ ਦੀ ਕ੍ਰਿਆ। ਭੁਇਅੰਗਮ=ਭੁਜੰਗਮ- ਜੋ ਸਪਣੀ ਵਾਂਗੂੰ ਕੁੰਡਲ ਮਾਰ ਕੇ ਬੈਠੀ ਹੋਈ ਹੈ। ਇਸ ਨਾੜੀ ਚੋਂ ਸੁਆਸ ਲੰਘ ਕੇ ਦਸਮ ਦੁਆਰ ਵਿਚ ਜਾਂਦੇ ਹਨ। (ਮ. ਕੋ.)। ਭਾਠੀ=ਭੱਠੀ। ਰੇਚਕ=ਯੋਗ ਮਤ ਅਨੁਸਾਰ ਰੁੱਕੇ ਹੋਏ ਸੁਆਸਾਂ ਨੂੰ ਬਾਹਰ ਕੱਢਣ ਦੀ ਕ੍ਰਿਆ। ਕੁੰਭਕ=:ਯੋਗ ਮਤ ਅਨੁਸਾਰ ਸੁਆਸਾਂ ਨੂੰ ਅੰਦਰ ਖਿੱਚਣ (ਰੋਕਣ) ਦੀ ਕ੍ਰਿਆ। ਪੂਰਕ=ਸੁਆਸਾਂ ਨੂੰ ਅੰਦਰ ਟਿਕਾਉਣ ਦੀ ਕ੍ਰਿਆ। ਮਨ ਹਾਠੀ=ਮਨ ਦੇ ਹੱਠ ਕਰਕੇ। ਸਉ=ਸਿਉਂ, ਨਾਲ।੧੪। ਆਤਮ ਰਾਮੁ=ਵਿਆਪਕ ਵਾਹਿਗੁਰੂ। ਅਲਖੁ=ਲਖਤਾ ਤੋਂ ਰਹਿਤ ਵਾਹਿਗੁਰੂ ਨੂੰ। ਲਖਾਇਆ=ਜਣਾਇਆ, ਜਾਣ-ਪਛਾਣ ਕਰਾਈ।੧੫।

**ਅਰਥ:** (ਹੇ ਭਾਈ! ਲੋਕ) ਤੀਰਥਾਂ ਤੇ (ਇਸ਼ਨਾਨ) ਕਰਦੇ ਹਨ, (ਕਈ) ਵਰਤ ਨੇਮ (ਕਰਦੇ ਹਨ ਕਈ) ਜੰਗਲਾਂ ਵਿਚ (ਫਿਰਦੇ ਹਨ)। (ਕਈ) ਜਤ, ਸਤ ਤੇ ਸੰਜਮ (ਆਦਿ ਸਾਧਨ ਕਰਦੇ ਹਨ ਅਤੇ) ਗਿਆਨ ਦੀਆਂ ਗੱਲਾਂ ਵੀ ਕਰਦੇ ਹਨ। (ਪਰ) ਰਾਮ ਨਾਮ (ਸਿਮਰਨ) ਤੋਂ ਬਿੰਨਾਂ ਕਿਵੇਂ (ਆਤਮਿਕ) ਸੁਖ ਪ੍ਰਾਪਤ ਹੋ ਸਕਦਾ ਹੈ? ਸਤਿਗੁਰੂ ਤੋਂ ਬਿਨਾਂ (ਮਨ ਦਾ) ਭਰਮ ਦੂਰ ਨਹੀਂ ਹੁੰਦਾ।੧੩।

(ਹੇ ਭਾਈ! ਕਈ) ਨਿਉਲੀ ਕਰਮ (ਭਾਵ ਬਰੀਕ ਕਪੜੇ ਨਾਲ ਆਪਣੀਆਂ ਆਂਦਰਾਂ ਨੂੰ ਸਾਫ਼ ਕਰਦੇ ਹਨ), ਸਪ ਵਰਗੀ ਨਾੜੀ (ਜਿਹੜੀ ਪਿੱਠ ਦੇ ਪਿੱਛੇ ਹੈ, ਉਸ ਦੇ ਰਾਹੀਂ) ਦਸਮ ਦੁਆਰ ਵਿਚ ਪ੍ਰਾਣ ਚੜ੍ਹਾਉਂਦੇ ਹਨ। ਪ੍ਰਾਣਾਂ ਦਾ ਉਤਾਰਨਾ, ਚੜ੍ਹਾਉਣਾ, ਰੋਕਣਾ (ਇਹ) ਮਨ ਹਠ ਵਾਲੇ (ਕਰਮ ਕਰਦੇ ਹਨ)। ਉਹ ਪ੍ਰਭੂ ਨਾਲ ਪ੍ਰੀਤ ਨਹੀਂ ਕਰਦੇ, (ਨਿਰਾ) ਪਖੰਡ ਕਰਦੇ ਹਨ। (ਜਿਸ ਨੇ ਸਹੀ ਅਰਥਾਂ ਵਿਚ) ਗੁਰੂ ਦਾ ਸ਼ਬਦ (ਕਮਾਇਆ ਹੈ, ਉਸ ਨੇ ਨਾਮ ਦਾ ਮਹਾਨ ਰਸ ਪਾਇਆ (ਭਾਵ ਮਾਣਿਆ) ਹੈ।੧੪।

(ਹੇ ਭਾਈ! ਜੋ) ਕੁਦਰਤ ਵਿਚ (ਕਾਦਰ ਨੂੰ) ਵੇਖ ਰਹੇ ਹਨ, (ਉਨ੍ਹਾਂ ਦਾ) ਮਨ (ਪਰਮੇਸ਼ਰ ਨਾਲ) ਮੰਨਿਆ (ਪਤੀਜਿਆ ਹੈ)। (ਉਨ੍ਹਾਂ ਨੇ) ਗੁਰੂ ਦੇ ਸ਼ਬਦ ਦੁਆਰਾ ਸਭ ਪਾਸੇ ਬ੍ਰਹਮ ਨੂੰ ਪਛਾਣਿਆ ਹੈ (ਭਾਵ ਉਸ ਨਾਲ ਸਾਂਝ ਪਾਈ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਨੂੰ) ਸਭ ਪਾਸੇ ਸਰਬ ਵਿਆਪਕ ਪਰਮਾਤਮਾ ਦਿਸਿਆ ਹੈ, (ਅਤੇ) ਸਤਿਗੁਰੂ ਹੀ ਅਲੱਖ (ਪ੍ਰਭੂ) ਨੂੰ ਜਣਾਉਂਦਾ ਹੈ।੧੫।੧੫।੨੨।

## ਅਰਥ ਭੇਦ ਅਤੇ ਨਿਰਣੈ

**ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ, ਵਰਤੈ ਤਾਕੁ ਸਬਾਇਆ॥**

ਵਖ ਵਖ ਅਰਥ:

੧. ਤਿਸ ਹਰੀ ਕੋ ਗੁਪਤ ਕੋ ਪ੍ਰਗਟ ਹੀ ਸਭ ਘਟੋ ਘਟੋ ਮੈਂ ਦੇਖੋ ਹੈ (ਤਾਕੁ) ਏਕੋ ਪਰੰਤੂ ਆਇਆ ਹੂਆ ਸਭ ਮੈਂ ਵਰਤਤਾ ਹੈ। ਜੈਸੇ ਆਕਾਸ਼ ਸਭ ਮੈਂ ਏਕ ਹੀ ਆਇਆ ਹੂਆ ਹੈ। [ਫ਼.ਸ.

੨. ਸਭ ਵਿਚ ਤਾਕ ਹੋ ਕੇ (ਸੋਚ ਸਮਝ ਕੇ) ਵਰਤਦਾ ਹੈ। ਦੇਖੋ ਪੰਨਾ ੪੬੪ ਨੋਟ। [ਸ਼ਬਦਾਰਥ

੩. (ਹੇ ਭਾਈ!) ਹਰੇਕ ਸਰੀਰ ਵਿਚ ਹਰੀ ਨੂੰ ਗੁਪਤ ਭੀ ਤੇ ਪ੍ਰਗਟ ਭੀ ਵਸਦਾ ਵੇਖੋ, ਉਹ ਸਾਰੀ ਰਚਨਾ ਵਿਚ ਇਕ ਆਪ ਹੀ ਆਪ ਮੌਜੂਦ ਹੈ। [ਦਰਪਣ

**ਨਿਰਣੈ:** 'ਤਾਕੁ' ਦੇ ਅਰਥ 'ਸੋਚ ਸਮਝ ਕੇ' ਕਰਨੇ ਗੁਰਬਾਣੀ ਲਗਮਾਤਰੀ ਨੇਮਾਂ ਦੀ ਉਲੰਘਣਾ ਹੈ ਕਿਉਂਕਿ 'ਔਂਕੜ' ਚੋਂ ਕਦੇ ਵੀ 'ਕੇ' ਦੇ ਅਰਥ ਨਹੀਂ ਮਿਲਦੇ, ਜੇ 'ਸਿਹਾਰੀ' ਹੋਵੇ ਤਾਂ 'ਕੇ' ਅਰਥ ਦਿੰਦੀ ਹੈ। 'ਆਸਾ ਕੀ ਵਾਰ' ਵਿਚ 'ਵਰਤੈ ਤਾਕੋ ਤਾਕੁ' ਪੰਕਤੀ ਮੌਜੂਦ ਹੈ, ਜੋ ਅਰਥ ਉਥੇ ਹਨ, ਓਹੀ ਅਰਥ ਇਥੇ ਕਰਨੇ ਠੀਕ ਹੋਣਗੇ। 'ਤਾਕੁ' ਤੇ 'ਜਸਤ' ਗਿਣਤੀ ਨਾਲ ਸੰਬੰਧਤ ਹਨ। ਇਥੇ 'ਤਾਕੁ' ਤੋਂ ਭਾਵ 'ਇਕੋ ਇਕ' ਹੈ। ਜਿਵੇਂ ਅਸੀਂ ਕਹਿੰਦੇ ਹਾਂ ਕਿ ਅਮਕਾ ਮਨੁੱਖ ਵਿਦਿਆ ਵਿਚੋਂ ਬੜਾ ਤਾਕੁ (ਚੁਸਤ) ਉਹ ਭਾਵ ਇਥੇ ਨਹੀਂ ਲੈਣਾ। ਅਰਥ ਪਿਛੇ ਕਰ ਦਿੱਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਕਰਨਹਾਰ ਕਰਤਾਰ ਦੇ ਦਰਸ਼ਨ ਉਸ ਦੀ ਸਾਜੀ ਹੋਈ ਕੁਦਰਤਿ ਵਿਚੋਂ ਹੁੰਦੇ ਹਨ ਕਿਉਂਕਿ ਉਹ ਹਰੀ ਹਰ ਥਾਂ ਤੇ ਹਰੇਕ ਰੰਗ ਰੂਪ ਵਿਚ ਵਰਤ ਰਿਹਾ ਹੈ। ਗੁਰੂ ਦਾ ਸ਼ਬਦ ਸਭ ਤੋਂ ਉਤਮ ਵਸਤੂ ਹੈ। ਜਿਸ ਨੂੰ ਹਰੀ ਨੇ ਮਿਲਣਾ ਹੁੰਦਾ ਹੈ, ਉਸ ਦੀ ਸੁਰਤਿ ਵਿਚ ਆਪ ਮਲਕੜੇ ਜਿਹੇ ਆ ਕੇ ਪਰਵੇਸ਼ ਕਰ ਜਾਂਦਾ ਹੈ।

ਗੁਰੂ ਦੇ ਸ਼ਬਦ ਦੀ ਪ੍ਰਾਪਤੀ ਲਈ ਗੁਰੂ ਦੀ ਸ਼ਰਨ ਲੈਣੀ ਜ਼ਰੂਰੀ ਹੈ। ਸਤਿਗੁਰੂ ਤੋਂ ਬਿਨਾ ਹੋਰ ਕਚੇ ਮਨੁੱਖ ਦੀਆਂ ਕਥਨੀਆਂ ਮਨੁੱਖਾਂ ਦੇ ਕਪਾਟ ਨਹੀਂ ਖੋਲ੍ਹ ਸਕਦੀਆਂ ਅਤੇ ਨਾ ਹੀ ਵਿਖਾਵੇ ਦੇ ਕਰਮ ਧਰਮ ਮਨੁੱਖਾਂ ਦਾ ਕੁਝ ਸਵਾਰ ਸਕਦੇ ਹਨ। ਜਿਹੜੇ ਮਨੁੱਖ ਸਰੀਰ ਤੇ ਸੁਆਹ ਮਲਦੇ ਹਨ, ਉਨ੍ਹਾਂ ਦੇ ਅੰਦਰੋਂ ਕ੍ਰੋਧ ਚੰਡਾਲ ਅਤੇ ਹਉਮੈ ਆਦਿ ਅਉਗਣ ਦੂਰ ਨਹੀਂ ਹੁੰਦੇ। ਤੀਰਥ-ਇਸ਼ਨਾਨ, ਨੇਮ, ਵਰਤ ਆਦਿ ਸਾਰੇ ਕਰਮ ਕਾਂਡ ਭਰਮ ਦੇ ਜਾਲ ਵਿਚ ਫਸਾਉਂਦੇ ਹਨ। ਬ੍ਰਹਮ ਦੀ ਪਛਾਣ ਗੁਰੂ ਦੇ ਸ਼ਬਦ ਦੁਆਰਾ ਹੋ ਸਕਦੀ ਹੈ। ਸਿਧਾਂਤ ਇਹ ਹੈ ਕਿ ਗੁਰੂ ਦਾ ਸ਼ਬਦ ਹੀ ਮਨ ਦੀ ਪੂਰੀ ਤਸੱਲੀ ਕਰਾ ਸਕਦਾ ਹੈ ਅਤੇ ਪ੍ਰਭੂ ਮਿਲਾਪ ਲਈ ਸਿਵਾਏ ਸ਼ਬਦ ਦੀ ਕਮਾਈ ਦੇ ਹੋਰ ਕੋਈ ਸਾਧਨ ਸਫਲ ਨਹੀਂ ਹੋ ਸਕਦਾ।

## ਮਾਰੂ ਸੋਲਹੇ ਮਹਲਾ ੩ ॥

**੧ੴ ਸਤਿਗੁਰ ਪ੍ਰਸਾਦਿ ॥ ਹੁਕਮੀ ਸਹਜੇ ਸ੍ਰਿਸਟਿ ਉਪਾਈ॥ ਕਰਿ ਕਰਿ ਵੇਖੈ ਆਪਣੀ ਵਡਿਆਈ ॥ ਆਪੇ ਕਰੇ ਕਰਾਏ ਆਪੇ, ਹੁਕਮੇ ਰਹਿਆ ਸਮਾਈ ਹੇ॥੧॥ ਮਾਇਆ ਮੋਹੁ ਜਗਤੁ ਗੁਬਾਰਾ ॥ ਗੁਰਮੁਖਿ ਬੂਝੈ ਕੋ ਵੀਚਾਰਾ ॥ ਆਪੇ ਨਦਰਿ ਕਰੇ ਸੋ ਪਾਏ, ਆਪੇ ਮੇਲਿ ਮਿਲਾਈ ਹੇ॥੨॥ ਆਪੇ ਮੇਲੇ ਦੇ ਵਡਿਆਈ ॥ ਗੁਰ ਪਰਸਾਦੀ ਕੀਮਤਿ ਪਾਈ ॥ ਮਨਮੁਖਿ ਬਹੁਤੁ ਫਿਰੈ ਬਿਲਲਾਦੀ, ਦੂਜੈ ਭਾਇ ਖੁਆਈ ਹੇ ॥੩॥ ਹਉਮੈ ਮਾਇਆ ਵਿਚੇ ਪਾਈ ॥ ਮਨਮੁਖ ਭੂਲੇ ਪਤਿ ਗਵਾਈ ॥ ਗੁਰਮੁਖਿ ਹੋਵੈ ਸੋ ਨਾਇ ਰਾਚੈ, ਸਾਚੈ ਰਹਿਆ ਸਮਾਈ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਿਲਲਾਂਦੀ, ਨਾਇਂ।

**ਪਦ ਅਰਥ:** ਹੁਕਮੀ=ਹੁਕਮ ਦੁਆਰਾ। ਸਹਜੇ=ਅਡੋਲ ਹੀ। ਉਪਾਈ=ਬਣਾਈ ਹੈ।੧। ਗੁਬਾਰਾ=ਹਨੇਰਾ। ਕੋ=ਕੋਈ। ਗੁਰ ਪਰਸਾਦੀ=ਗੁਰੂ ਦੀ ਕਿਰਪਾ ਨਾਲ। ਬਿਲਲਾਦੀ=ਵਿਲਕਦੀ, ਰੋਂਦੀ। ਦੂਜੈ ਭਾਇ=ਦੂਜੇ ਪਿਆਰ ਵਿਚ। ਖੁਆਈ=ਖੁੰਝੀ ਹੋਈ ਹੈ। ਵਿਚੇ=ਵਿਚ ਹੀ। ਨਾਇ=ਨਾਮ ਵਿਚ। ਰਾਚੈ=ਰਚਦਾ ਹੈ, ਲੀਨ ਹੁੰਦਾ ਹੈ।੪।

**ਅਰਥ:** (ਹੇ ਭਾਈ! ਪਰਮੇਸ਼ਰ ਨੇ ਆਪਣੇ) ਹੁਕਮ ਦੁਆਰਾ ਸੁਤੇ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ। (ਉਹ) ਪ੍ਰਭੂ) ਜੀਵ ਜੰਤ ਪੈਦਾ ਕਰਕੇ ਆਪਣੀ ਵਡਿਆਈ (ਆਪ ਹੀ) ਵੇਖ ਰਿਹਾ ਹੈ। ਆਪ ਹੀ (ਸਭ ਕੁਝ) ਕਰ ਰਿਹਾ ਹੈ (ਅਤੇ ਆਪਣੇ) ਹੁਕਮ ਅਨੁਸਾਰ ਹੀ (ਸ੍ਰਿਸ਼ਟੀ ਵਿਚ) ਵਿਆਪਕ ਹੋ ਰਿਹਾ ਹੈ।੧।

(ਹੇ ਭਾਈ!) ਸੰਸਾਰ (ਇਕ) ਹਨੇਰਾ ਹੈ (ਕਿਉਂਕਿ ਇਸ ਵਿਚ) ਮਾਇਆ ਦਾ ਮੋਹ (ਵਰਤਿਆ ਹੋਇਆ ਹੈ)। (ਇਸ) ਵੀਚਾਰ ਨੂੰ ਕੋਈ (ਵਿਰਲਾ) ਗੁਰਮੁਖ ਹੀ ਸਮਝਦਾ ਹੈ। (ਜਿਸ ਮਨੁੱਖ ਉਤੇ ਪ੍ਰਭੂ) ਆਪ ਮਿਹਰ ਦੀ ਨਜ਼ਰ ਕਰਦਾ ਹੈ ਉਹ ਹੀ (ਇਹ ਵੀਚਾਰ) ਪ੍ਰਾਪਤ ਕਰਦਾ ਹੈ (ਕਿ ਪ੍ਰਭੂ ਨੇ) ਆਪ ਹੀ (ਸ੍ਰਿਸ਼ਟੀ ਨੂੰ ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾਈ ਹੈ।੨।

(ਹੇ ਭਾਈ! ਪ੍ਰਭੂ) ਆਪ ਹੀ (ਗੁਰਮੁਖ ਨੂੰ ਸਤਿਸੰਗਤ ਨਾਲ) ਮੇਲ ਕੇ ਵਡਿਆਈ ਦੇਂਦਾ ਹੈ। ਗੁਰੂ ਦੀ ਕਿਰਪਾ ਨਾਲ (ਉਹ ਜੀਵ ਹੀ ਮਨੁੱਖਾ ਜਨਮ ਤੇ ਸਤਿਸੰਗਤ ਦੀ) ਕੀਮਤ ਪਾਂਦਾ ਹੈ (ਭਾਵ ਕਦਰ ਜਾਣਦਾ ਹੈ)। ਮਨ ਦੇ ਮਗਰ ਲਗਣ ਵਾਲੀ (ਸ੍ਰਿਸ਼ਟੀ ਦ੍ਵੈਤ ਭਾਵ ਵਿਚ ਲਗਣ ਕਰਕੇ ਬਹੁਤ ਰੋਂਦੀ-ਕੁਰਲਾਂਦੀ ਰਹਿੰਦੀ ਹੈ।੩।

(ਹੇ ਭਾਈ! ਪ੍ਰਭੂ ਨੇ ਆਪ ਹੀ ਸ੍ਰਿਸ਼ਟੀ ਪੈਦਾ ਕਰਕੇ ਇਸ) ਵਿਚ ਮਾਇਆ ਤੇ ਹਉਮੈ ਪਾਈ ਹੈ। ਮਨਮੁਖ (ਜੀਵ ਮਾਇਆ ਵਿਚ) ਭੁਲੇ ਹੋਏ ਹਨ (ਜਿਸ ਕਾਰਨ ਇਹਨਾਂ ਨੇ ਆਪਣੀ) ਇਜ਼ਤ ਗਵਾ ਲਈ ਹੈ। (ਜਿਹੜਾ) ਗੁਰੂ ਅਨੁਸਾਰੀ (ਜੀਵ) ਹੁੰਦਾ ਹੈ ਉਹ (ਪਰਮਾਤਮਾ ਦੇ) ਨਾਮ ਵਿਚ ਰਚਦਾ ਹੈ ਅਤੇ ਉਹ ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ ਲੀਨ ਹੋਇਆ ਰਹਿੰਦਾ ਹੈ।੪।

**ਗੁਰ ਤੇ ਗਿਆਨੁ ਨਾਮ ਰਤਨੁ ਪਾਇਆ ॥ ਮਨਸਾ ਮਾਰਿ ਮਨ ਮਾਹਿ ਸਮਾਇਆ ॥ ਆਪੇ ਖੇਲ ਕਰੇ ਸਭਿ ਕਰਤਾ, ਆਪੇ ਦੇਇ ਬੁਝਾਈ ਹੇ ॥੫॥ ਸਤਿਗੁਰੁ ਸੇਵੇ ਆਪੁ ਗਵਾਏ ॥ ਮਿਲਿ ਪ੍ਰੀਤਮ ਸਬਦਿ ਸੁਖੁ ਪਾਏ ॥ ਅੰਤਰਿ ਪਿਆਰੁ ਭਗਤੀ ਰਾਤਾ, ਸਹਜਿ ਮਤੇ ਬਣਿ ਆਈ ਹੇ ॥੬॥ ਦੂਖ ਨਿਵਾਰਣੁ ਗੁਰ ਤੇ ਜਾਤਾ ॥ ਆਪਿ ਮਿਲਿਆ ਜਗ ਜੀਵਨੁ ਦਾਤਾ ॥ ਜਿਸ ਨੋ ਲਾਏ ਸੋਈ ਬੂਝੈ, ਭਉ ਭਰਮੁ ਸਰੀਰਹੁ ਜਾਈ ਹੇ ॥੭॥ ਆਪੇ ਗੁਰਮੁਖਿ ਆਪੇ ਦੇਵੈ ॥ ਸਚੈ ਸਬਦਿ ਸਤਿਗੁਰੁ ਸੇਵੈ ॥ ਜਰਾ ਜਮੁ ਤਿਸੁ ਜੋਹਿ ਨ ਸਾਕੈ, ਸਾਚੇ ਸਿਉ ਬਣਿ ਆਈ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ, ਸਰੀਰਹੁਂ, ਸਿਉਂ.

**ਪਦ ਅਰਥ:** ਗੁਰ ਤੇ=ਗੁਰੂ ਤੋਂ। ਮਨਸਾ=ਮਨ ਦੀ ਖਾਹਿਸ਼। ਸਹਜਿ ਮਤੇ=ਸਹਜ ਵਾਲੀ ਮਤਿ ਦੁਆਰਾ।੬। ਦੂਖ ਨਿਵਾਰਣੁ=ਦੁਖਾਂ ਨੂੰ ਦੂਰ ਕਰਨ ਵਾਲਾ ਵਾਹਿਗੁਰੂ। ਭਉ=ਡਰ। ਭਰਮ=ਭਟਕਣਾ। ਸਰੀਰਹੁ=ਸਰੀਰ ਵਿਚੋਂ ।੭। ਜਰਾ=ਬੁਢੇਪਾ। ਜਮੁ=ਮੌਤ। ਜੋਹਿ ਨ ਸਾਕੈ=ਵੇਖ ਨਹੀਂ ਸਕਦਾ। ਸਾਚੇ ਸਿਉ=ਸੱਚੇ ਵਾਹਿਗੁਰੂ ਨਾਲ।੮।

**ਅਰਥ:** (ਹੇ ਭਾਈ! ਜਿਸ ਮਨੁੱਖ ਨੇ) ਗੁਰੂ ਤੋਂ ਗਿਆਨ ਅਤੇ ਨਾਮ ਰਤਨ ਪ੍ਰਾਪਤ ਕੀਤਾ ਹੈ, ਉਹ ਆਪਣੀ ਮਨਸਾ (ਖਾਹਿਸ਼ਾਂ) ਨੂੰ ਮਾਰ ਕੇ ਅੰਤਰ ਆਤਮੇ ਵਿਚ ਸਮਾਇਆ ਰਹਿੰਦਾ ਹੈ। ਸਾਰੇ ਖੇਲ ਕਰਤਾ (ਪੁਰਖ) ਆਪ ਹੀ ਕਰ ਰਿਹਾ ਹੈ (ਅਤੇ ਉਹ) ਆਪ ਹੀ (ਇਹ ਗਲ) ਸਮਝਾ ਦਿੰਦਾ ਹੈ।੫।

(ਹੇ ਭਾਈ! ਜਿਹੜਾ ਮਨੁੱਖ) ਆਪਾ-ਭਾਵ (ਹੰਕਾਰ) ਦੂਰ ਕਰਕੇ ਸਤਿਗੁਰੂ ਸੇਂਵਦਾ (ਸਿਮਰਦਾ) ਹੈ (ਉਹ ਪਿਆਰੇ) ਪਰਮੇਸ਼ਰ ਨੂੰ ਮਿਲ ਕੇ (ਗੁਰੂ ਦੇ) ਸ਼ਬਦ ਦੁਆਰਾ (ਆਤਮਿਕ) ਸੁਖ ਪਾਂਦਾ ਹੈ। (ਉਸ ਮਨੁੱਖ) ਅੰਦਰ (ਪ੍ਰਭੂ ਦਾ) ਪਿਆਰ (ਹੁੰਦਾ ਹੈ, ਉਹ ਪ੍ਰੇਮਾ ਭਗਤੀ) ਵਿਚ ਰੰਗਿਆ ਰਹਿੰਦਾ ਹੈ (ਅਤੇ) ਸਹਜ-ਅਵਸਥਾ ਵਿਚ ਮਗਨ ਹੋਇਆ (ਉਸ ਦੀ ਹਰੀ ਨਾਲ ਪ੍ਰੀਤ) ਬਣੀ ਰਹਿੰਦੀ ਹੈ।੬।

(ਹੇ ਭਾਈ! ਜਿਸ ਮਨੁੱਖ ਨੇ) ਦੁਖਾਂ ਦੇ ਦੂਰ ਕਰਨ ਵਾਲਾ (ਪਰਮਾਤਮਾ) ਗੁਰੂ ਤੋਂ ਜਾਣਿਆ ਹੈ, (ਉਸ ਨੂੰ) ਜਗਤ ਦਾ ਜੀਵਨ ਦਾਤਾ ਪ੍ਰਭੂ ਆਪ ਆ ਮਿਲਿਆ ਹੈ। ਜਿਸ ਨੂੰ (ਪ੍ਰਭੂ ਆਪਣੀ ਪ੍ਰੇਮਾ-ਭਗਤੀ ਵਿਚ) ਜੋੜਦਾ ਹੈ ਉਹੀ (ਆਤਮਿਕ ਜੀਵਨ ਨੂੰ) ਸਮਝਦਾ ਹੈ (ਉਸ ਦੇ) ਸਰੀਰ ਵਿਚੋਂ ਡਰ ਤੇ ਭਰਮ ਦੂਰ ਹੋ ਜਾਂਦਾ ਹੈ।੭।

(ਹੇ ਭਾਈ! ਉਹ ਪ੍ਰਭੂ) ਆਪ ਹੀ (ਜਿਸ ਮਨੁੱਖ ਨੂੰ) ਗੁਰੂ ਦੀ ਰਾਹੀਂ (ਪ੍ਰੇਮਾ ਭਗਤੀ ਵਾਲੇ ਜੀਵਨ ਦੀ ਦਾਤ ਦਿੰਦਾ ਹੈ, ਉਹ ਸਚੇ ਸ਼ਬਦ ਦੁਆਰਾ ਸਤਿਗੁਰੂ ਨੂੰ ਸੇਂਵਦਾ ਹੈ। ਜਿਸ ਦੀ (ਪ੍ਰੀਤ) ਸਚੇ (ਪਰਮੇਸ਼ਰ ਨਾਲ) ਬਣਦੀ ਹੈ, ਉਸ ਵਲ ਨਾ ਬੁਢੇਪਾ ਵੇਖ ਸਕਦਾ ਹੈ ਨਾ ਜਮ ਵੇਖ ਸਕਦਾ ਹੈ।੮।

**ਤ੍ਰਿਸਨਾ ਅਗਨਿ ਜਲੈ ਸੰਸਾਰਾ ॥ ਜਲਿ ਜਲਿ ਖਪੈ ਬਹੁਤੁ ਵਿਕਾਰਾ ॥ ਮਨਮੁਖ ਠਉਰ ਨ ਪਾਏ ਕਬਹੂ, ਸਤਿਗੁਰ ਬੂਝ ਬੁਝਾਈ ਹੇ ॥੯॥ ਸਤਿਗੁਰੁ ਸੇਵਨਿ**

**ਸੇ ਵਡਭਾਗੀ ॥ ਸਾਚੈ ਨਾਮਿ ਸਦਾ ਲਿਵ ਲਾਗੀ ॥ ਅੰਤਰਿ ਨਾਮੁ ਰਵਿਆ ਨਿਹਕੇਵਲ, ਤ੍ਰਿਸਨਾ ਸਬਦਿ ਬੁਝਾਈ ਹੇ ॥੧੦॥ ਸਚਾ ਸਬਦੁ ਸਚੀ ਹੈ ਬਾਣੀ ॥ ਗੁਰਮੁਖਿ ਵਿਰਲੈ ਕਿਨੈ ਪਛਾਣੀ ॥ ਸਚੇ ਸਬਦਿ ਰਤੇ ਬੈਰਾਗੀ, ਆਵਣੁ ਜਾਣੁ ਰਹਾਈ ਹੇ ॥੧੧। ਸਬਦੁ ਬੁਝੈ ਸੋ ਮੈਲੁ ਚੁਕਾਏ ॥ ਨਿਰਮਲ ਨਾਮੁ ਵਸੈ ਮਨਿ ਆਏ ॥ ਸਤਿਗੁਰੁ ਅਪਣਾ ਸਦਹੀ ਸੇਵਹਿ, ਹਉਮੈ ਵਿਚਹੁ ਜਾਈ ਹੇ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਬਹੂੰ, ਸੇਵਹਿੰ, ਹਉਮੈਂ, ਵਿਚਹੁੰ।

**ਪਦ ਅਰਥ:** ਤ੍ਰਿਸਨਾ ਅਗਨਿ=ਮਾਇਕ ਪਦਾਰਥਾਂ ਦੀ ਭੁਖ ਦੀ ਅੱਗ ਵਿਚ। ਜਲਿ ਜਲਿ=ਸੜ ਸੜ ਕੇ। ਖਪੈ=ਖੁਆਰ ਹੁੰਦਾ ਹੈ। ਮਨਮੁਖ=ਮਨ-ਹੁਦਰਾ।੯। ਨਾਮਿ=ਨਾਮ ਵਿਚ। ਨਿਹਕੇਵਲ=ਵਾਸ਼ਨਾ ਰਹਿਤ। ਸਬਦਿ=ਸ਼ਬਦ ਦੁਆਰਾ।੧੦। ਵਿਰਲੈ ਕਿਨੈ=ਕਿਸੇ ਵਿਰਲੇ ਨੇ। ਰਹਾਈ=ਮੁੱਕ ਗਿਆ ਹੈ।੧੧। ਚੁਕਾਏ=ਦੂਰ ਕਰ ਲੈਂਦਾ ਹੈ। ਸੇਵਹਿ=ਸੇਵਦੇ ਹਨ। ਵਿਚਹੁ=ਅੰਦਰੋਂ।੧੨।

**ਅਰਥ:** (ਹੇ ਭਾਈ! ਸਾਰਾ) ਸੰਸਾਰ ਤ੍ਰਿਸ਼ਨਾ ਦੀ ਅੱਗ ਵਿਚ ਸੜ ਰਿਹਾ ਹੈ। ਵਿਕਾਰਾਂ ਵਿਚ ਸੜ ਸੜ ਕੇ ਬਹੁਤ ਦੁੱਖੀ ਹੋ ਰਿਹਾ ਹੈ। ਸਤਿਗੁਰੂ (ਜਿਸ ਮਨੁੱਖ ਨੂੰ ਆਤਮਿਕ ਜੀਵਨ ਦੀ) ਸੋਝੀ ਬਖਸ਼ ਦਿੰਦਾ ਹੈ (ਉਹੀ ਇਸ ਭੇਦ ਨੂੰ ਸਮਝਦਾ ਸਕਦਾ ਹੈ), ਮਨਮੁਖ ਜੀਵ (ਤ੍ਰਿਸ਼ਨਾ ਤੋਂ ਬਚਣ ਲਈ) ਕਦੇ (ਵੀ ਸ਼ਾਂਤੀ ਵਾਲਾ) ਥਾਂ ਪ੍ਰਾਪਤ ਨਹੀਂ ਕਰ ਸਕਦਾ।੯।

(ਹੇ ਭਾਈ!) ਉਹ ਮਨੁੱਖ ਵਡੇ ਭਾਗਾਂ ਵਾਲੇ ਹਨ ਜੋ ਸਤਿਗੁਰੂ ਨੂੰ ਸੇਵਦੇ (ਸਿਮਰਦੇ) ਹਨ। ਸਚੇ (ਪ੍ਰਭੂ ਦੇ) ਨਾਮ ਵਿਚ ਉਨ੍ਹਾਂ ਦੀ ਲਿਵ ਸਦਾ ਹੀ ਲਗੀ ਰਹਿੰਦੀ ਹੈ। (ਉਹਨਾਂ ਦੇ ਹਿਰਦੇ) ਵਿਚ ਪਰਮਾਤਮਾ ਦਾ ਪਵਿੱਤਰ ਨਾਮ ਰਮਿਆ ਤੇ ਰਸਿਆ ਹੋਇਆ ਹੈ, (ਗੁਰੂ ਦੇ) ਸ਼ਬਦ ਦੁਆਰਾ (ਉਨ੍ਹਾਂ ਨੇ) ਤ੍ਰਿਸ਼ਨਾ ਦੀ (ਅੱਗ) ਬੁਝਾ ਲਈ ਹੈ।੧੦।

(ਹੇ ਭਾਈ!) ਗੁਰੂ ਦਾ ਸ਼ਬਦ (ਉਪਦੇਸ਼) ਸੱਚਾ (ਸਦਾ ਥਿਰ ਰਹਿਣ ਵਾਲਾ) ਹੈ (ਅਤੇ ਉਸ ਦੀ) ਬਾਣੀ ਵੀ ਸੱਚੀ ਭਾਵ ਸਦਾ ਥਿਰ ਰਹਿਣ ਵਾਲੀ ਹੈ। (ਪਰ ਇਹ ਵਸਤੂ) ਕਿਸੇ ਵਿਰਲੇ ਗੁਰਮੁਖ ਨੇ ਪਛਾਣੀ ਹੈ। (ਜਿਹੜੇ ਮਨੁੱਖ) ਸੱਚੇ ਸ਼ਬਦ ਵਿਚ ਰੰਗੇ ਰਹਿੰਦੇ ਹਨ ਸਹੀ ਅਰਥਾਂ ਵਿਚ ਉਹ ਬੈਰਾਗੀ ਹਨ (ਅਤੇ ਉਨ੍ਹਾਂ ਦਾ) ਜਨਮ ਮਰਣਾ ਮੁੱਕ ਗਿਆ ਹੈ।੧੧।

(ਹੇ ਭਾਈ! ਜਿਹੜਾ ਮਨੁੱਖ ਗੁਰੂ ਦਾ) ਉਪਦੇਸ਼ ਸਮਝਦਾ ਹੈ ਉਹ ਆਪਣੇ (ਅੰਦਰੋਂ ਪਾਪਾਂ ਵਿਕਾਰਾਂ ਦੀ) ਮੈਲ ਦੂਰ ਕਰ ਲੈਂਦਾ ਹੈ। (ਪਰਮੇਸ਼ਰ ਦਾ) ਪਵਿੱਤਰ ਨਾਮ (ਉਸ ਮਨੁੱਖ ਦੇ) ਮਨ ਵਿਚ ਆ ਵਸਦਾ ਹੈ। (ਜਿਹੜੇ ਮਨੁੱਖ) ਸਦਾ ਹੀ ਆਪਣੇ ਸਤਿਗੁਰੂ ਨੂੰ ਸੇਂਵਦੇ (ਸਿਮਰਦੇ) ਹਨ (ਉਨ੍ਹਾਂ ਦੇ ਅੰਦਰੋਂ) ਹਉਮੈ ਦੂਰ ਹੋ ਜਾਂਦੀ ਹੈ।੧੨।

**ਗੁਰ ਤੇ ਬੂਝੈ ਤਾ ਦਰੁ ਸੂਝੈ ॥ ਨਾਮ ਵਿਹੂਣਾ ਕਥਿ ਕਥਿ ਲੂਝੈ ॥ ਸਤਿਗੁਰ ਸੇਵੇ ਕੀ ਵਡਿਆਈ ਤ੍ਰਿਸਨਾ ਭੂਖ ਗਵਾਈ ਹੇ ॥੧੩॥ ਆਪੇ ਆਪਿ ਮਿਲੈ ਤਾ ਬੂਝੈ**

**॥ ਗਿਆਨ ਵਿਹੂਣਾ ਕਿਛੂ ਨ ਸੂਝੈ ॥ ਗੁਰ ਕੀ ਦਾਤਿ ਸਦਾ ਮਨ ਅੰਤਰਿ, ਬਾਣੀ ਸਬਦਿ ਵਜਾਈ ਹੇ ॥੧੪॥ ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥ ਕੋਇ ਨ ਮੇਟੈ ਧੁਰਿ ਫੁਰਮਾਇਆ ॥ ਸਤ ਸੰਗਤਿ ਮਹਿ ਤਿਨ ਹੀ ਵਾਸਾ, ਜਿਨ ਕਉ ਧੁਰਿ ਲਿਖਿ ਪਾਈ ਹੇ ॥੧੫॥ ਆਪਣੀ ਨਦਰਿ ਕਰੇ ਸੋ ਪਾਏ ॥ ਸਚੈ ਸਬਦਿ ਤਾੜੀ ਚਿਤੁ ਲਾਏ ॥ ਨਾਨਕ ਦਾਸ ਕਹੈ ਬੇਨੰਤੀ, ਭੀਖਿਆ ਨਾਮੁ ਦਰਿ ਪਾਈ ਹੇ ॥੧੬॥੧॥**

**ਪਦ ਅਰਥ**: ਗੁਰ ਤੇ=ਗੁਰੂ ਪਾਸੋਂ। ਬੂਝੈ=(ਜੀਵਨ ਮਾਰਗ) ਸਮਝਦਾ ਹੈ। ਤਾ=ਤਦੋਂ। ਦਰੁ=(ਪ੍ਰਭੂ ਦੀ) ਦਰਗਾਹ। ਸੂਝੈ=ਲਭ ਪੈਂਦਾ ਹੈ। ਕਥਿ=ਕੱਥ ਕੇ, ਬਿਆਨ ਕਰਕੇ। ਲੂਝੈ=ਸੜਦਾ ਰਹਿੰਦਾ ਹੈ।੧੩। ਆਪੇ ਆਪਿ=ਆਪਣੇ ਆਪ ਹੀ, ਸੁਤੇ ਹੀ। ਵਿਹੂਣਾ=ਸਖਣਾ। ਵਜਾਈ=ਪ੍ਰਗਟਾਈ, ਪ੍ਰਭਾਵ ਪਾਇਆ।੧੪। ਧੁਰਿ=ਹਰੀ ਦੀ ਦਰਗਾਹ। ਨ ਮੇਟੈ=ਨਹੀਂ ਮਿਟਾ ਸਕਦਾ। ਸਚੈ ਸਬਦਿ=ਸੱਚੇ ਸ਼ਬਦ ਦੀ ਰਾਹੀਂ। ਤਾੜੀ=ਸਮਾਧੀ ਵਿਚ। ਭੀਖਿਆ=ਭਿਛਿਆ। ਦਰਿ=ਪ੍ਰਭੂ ਦੇ ਦਰ ਤੋਂ।੧੬।

**ਅਰਥ**: (ਹੇ ਭਾਈ! ਜਦੋਂ ਜੀਵ) ਗੁਰੂ ਤੋਂ (ਤੱਤ ਗਲ) ਸਮਝ ਲੈਂਦਾ ਹੈ ਤਾਂ (ਉਸ ਨੂੰ ਪਰਮੇਸ਼ਰ ਦਾ) 'ਸੋ ਦਰੁ' ਪਤਾ ਲਗ ਜਾਂਦਾ ਹੈ। (ਪਰ ਜਿਹੜਾ ਮਨੁੱਖ) ਨਾਮ ਤੋਂ ਸਖਣਾ ਹੈ (ਉਹ ਬਾਹਰਮੁਖੀ ਕਥਨੀ) ਕਥ ਕਥ ਕੇ ਲੜਦਾ ਝਗੜਦਾ ਹੀ ਰਹਿੰਦਾ ਹੈ। ਸਤਿਗੁਰੂ ਦੀ ਸੇਵਾ ਕਰਨ ਦੀ (ਇਹ) ਵਡਿਆਈ ਹੈ (ਕਿ ਇਸ ਨਾਲ ਮਾਇਆ ਦੀ) ਤ੍ਰਿਸ਼ਨਾ ਤੇ ਭੁਖ ਦੂਰ ਹੋ ਜਾਂਦੀ ਹੈ।੧੩।

(ਹੇ ਭਾਈ ! ਪਰਮਾਤਮਾ) ਆਪਣੇ ਆਪ ਸੁਤੇ ਹੀ ਮਿਲ ਪਵੇ ਤਾਂ (ਮਨੁੱਖ ਨੂੰ ਜੀਵਨ ਦੀ) ਸੂਝ ਬੂਝ ਆ ਸਕਦੀ ਹੈ (ਜਿਹੜਾ ਮਨੁੱਖ ਗੁਰੂ ਦੇ) ਗਿਆਨ ਤੋਂ ਖ਼ਾਲੀ ਹੈ ਉਸ ਨੂੰ (ਮਾਇਕ ਤ੍ਰਿਸ਼ਨਾ ਤੋਂ ਬਿਨਾ ਹੋਰ) ਕੁਝ ਨਹੀਂ ਸੁਝਦਾ। (ਜਿਸ ਮਨੁੱਖ ਦੇ) ਮਨ ਵਿਚ ਗੁਰੂ ਦੀ ਦਾਤਿ ਸਦਾ ਲਈ ਵਸ ਗਈ ਹੈ (ਉਸ ਨੇ ਹੀ) ਸ਼ਬਦ ਵਿਚ ਜੁੜ ਕੇ (ਪਰਮੇਸ਼ਰ ਦੀ ਸਿਫਤਿ ਸਲਾਹ ਵਾਲੀ) ਬਾਣੀ ਵਜਾਈ (ਭਾਵ ਪ੍ਰਗਟਾਈ ਹੈ)।੧੪।

(ਹੇ ਭਾਈ! ਜੀਵ ਦੇ ਕੀ ਵਸ ਹੈ?) ਜੋ ਧੁਰ ਤੋਂ ਪਰਮੇਸ਼ਰ ਨੇ ਇਸ ਦੇ (ਮੱਥੇ ਉੱਤੇ ਲਖ) ਲਿਖਿਆ ਹੈ, ਉਹੀ ਕਰਮ (ਇਸ ਨੇ) ਕਮਾਇਆ ਹੈ। ਧੁਰੋਂ ਹੋਏ (ਰਬੀ) ਫੁਰਮਾਨ ਨੂੰ ਕੋਈ (ਜੀਵ) ਮੇਟ ਨਹੀਂ ਸਕਦਾ। ਸਤਿ ਸੰਗਤ ਵਿਚ (ਉਨ੍ਹਾਂ ਮਨੁੱਖਾਂ ਨੂੰ ਬੈਠਣਾ ਨਸੀਬ ਹੁੰਦਾ ਹੈ) ਜਿਨ੍ਹਾਂ ਦੇ (ਮੱਥੇ) ਉਤੇ ਧੁਰ ਤੋਂ ਲਿਖ ਕੇ (ਇਹ ਲਿਖਤ) ਪਾਈ ਗਈ ਹੈ।੧੫।

(ਹੇ ਭਾਈ! ਜਿਸ ਜੀਵ ਉਤੇ ਪ੍ਰਭੂ) ਆਪਣੀ ਕਿਰਪਾ ਦ੍ਰਿਸ਼ਟੀ ਕਰੇ, ਉਹ (ਜੀਵ ਹੀ ਸਤਿਸੰਗਤ) ਪ੍ਰਾਪਤ ਕਰਦਾ ਹੈ। ਸੱਚੇ (ਪਰਮੇਸ਼ਰ ਦੇ) ਸ਼ਬਦ ਵਿਚ ਚਿਤ ਜੋੜ ਕੇ ਸਮਾਧੀ ਲਾਉਂਦਾ ਹੈ। ਦਾਸ ਨਾਨਕ (ਇਹ ਬੇਨਤੀ) ਕਰਦਾ ਹੈ (ਕਿ ਅਜਿਹੇ) ਮਨੁੱਖ ਨੇ (ਪ੍ਰਭੂ ਦੇ) ਦਰ ਤੋਂ ਨਾਮ ਰੂਪੀ ਭਿਛਿਆ ਪ੍ਰਾਪਤ ਕੀਤੀ ਹੈ।੧੬।੧।

## ਅਰਥ ਭੇਦ ਅਤੇ ਨਿਰਣੈ

**ਗੁਰ ਕੀ ਦਾਤਿ ਸਦਾ ਮਨ ਅੰਤਰਿ, ਬਾਣੀ ਸਬਦਿ ਵਜਾਈ ਹੇ ॥**

ਵਖ ਵਖ ਅਰਥ:

੧. ਜਿਸ ਦੇ ਮਨ ਬੀਚ ਗੁਰੋਂ ਕੀ ਦਾਤਿ ਭਾਵ ਸਿਖਯਾ ਹੈ ਤਿਨੋ ਨੇ ਆਗੇ ਜਗਯਾਸੂਓ ਪ੍ਰਤੀ ਗੁਰ ਉਪਦੇਸ ਰੂਪ ਬਾਣੀ ਪ੍ਰਗਟ ਕਰੀ ਹੈ। [ਫ.ਸ., ਸੰ.ਸ.,

੨. ਸ਼ਬਦ ਵਿਚ ਜੁੜ ਕੇ ਬਾਣੀ ਉਚਾਰੀ ਹੈ। [ਸ਼ਬਦਾਰਥ

੩. ਜਿਸ ਮਨੁੱਖ ਦੇ ਮਨ ਵਿਚ ਗੁਰੂ ਦੀ ਬਖਸ਼ੀ (ਆਤਮ ਜੀਵਨ ਦੀ ਸੂਝ ਦੀ) ਦਾਤਿ ਸਦਾ ਵਸਦੀ ਹੈ, ਉਹ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਪਰਮਾਤਮਾ ਦੀ ਸਿਫਤਿ ਸਾਲਾਹ ਦਾ ਪ੍ਰਭਾਵ ਆਪਣੇ ਅੰਦਰ ਬਣਾਈ ਰਖਦਾ ਹੈ। ਜਿਵੇਂ ਵੱਜ ਰਹੇ ਵਾਜਿਆਂ ਦੇ ਕਾਰਨ ਕੋਈ ਹੋਰ ਨਿਕੀ-ਮੋਟੀ ਆਵਾਜ਼ ਨਹੀਂ ਸੁਣੀ ਜਾਂਦੀ। [ਦਰਪਣ

**ਨਿਰਣੈ**: 'ਵਜਾਈ' ਦੇ ਅਰਥ ਗਜ ਵਜ ਕੇ ਪ੍ਰਗਟ ਕਰਨਾ ਹੀ ਠੀਕ ਹਨ। ਸ਼ਬਦਾਰਥ ਤੇ ਦਰਪਣ ਦੋਹਾਂ ਨੇ 'ਜੁੜ ਕੇ' ਅਖਰਾਂ ਦੀ ਵਰਤੋਂ ਕੀਤੀ ਹੈ, ਇਹ ਕਿਹੜੇ ਪਦ ਦੇ ਅਰਥ ਹਨ?

ਅਸਲ ਵਿਚ ਸਚੀ ਬਾਣੀ ਤੇ ਸ਼ਬਦ ਦੋਵੇਂ ਹੀ ਪਰਸਪਰ ਓਤਿ-ਪੋਤਿ ਹਨ। ਗੁਰੂ ਦੀ ਦਾਤਿ (ਬਾਣੀ) ਸਦਾ ਹੀ ਮਨ ਅੰਦਰ ਮੌਜੂਦ ਹੈ (ਪਰ ਉਹ ਦਾਤਿ) ਤੇ ਬਾਣੀ ਗੁਰੂ ਦੇ ਸ਼ਬਦ ਦੁਆਰਾ ਹੀ ਪ੍ਰਗਟ ਹੁੰਦੀ ਹੈ।

## ਸਾਰੰਸ਼ ਅਤੇ ਸਿਧਾਂਤ

ਹਰੀ ਨੇ ਸਾਰੀ ਸ੍ਰਿਸ਼ਟੀ ਆਪਣੇ ਹੁਕਮ ਵਿਚ ਸਿਰਜੀ ਹੈ ਅਤੇ ਉਹ ਸਭ ਕੁਝ ਆਪਣੇ ਹੁਕਮ ਅੰਦਰ ਹੀ ਕਰਦਾ ਹੈ। ਮਨਮੁਖ ਹਉਮੈ ਵਿਚ ਹੋਣ ਕਾਰਨ ਮਾਇਆ ਸ਼ਕਤੀ ਦਾ ਪੁਜਾਰੀ ਬਣਿਆ ਰਹਿੰਦਾ ਹੈ। ਜਿਸ ਕਰਕੇ ਉਹ ਪਰਮੇਸ਼ਰ ਦਾ ਟਿਕਾਣਾ ਨਹੀਂ ਪਾ ਸਕਦਾ। ਜਦੋਂ ਹਰੀ ਦੀ ਕਿਰਪਾ ਹੁੰਦੀ ਹੈ ਤਾਂ ਗੁਰੂ ਦਾ ਮਿਲਾਪ ਹੁੰਦਾ ਹੈ। ਫਿਰ ਗੁਰੂ ਆਪਣੀ ਕਿਰਪਾ ਅਤੇ ਬਾਣੀ ਦੁਆਰਾ ਜੀਵ ਦੇ ਅੰਦਰ ਗਿਆਨ ਅਤੇ ਨਾਮ ਰਤਨ ਦਾ ਚਾਨਣ ਕਰਦਾ ਹੈ:--

**ਸਚਾ ਸਬਦੁ ਸਚੀ ਹੈ ਬਾਣੀ ॥ ਗੁਰਮੁਖਿ ਵਿਰਲੈ ਕਿਨੈ ਪਛਾਣੀ ॥**

ਜਿਹੜਾ ਜਗਿਆਸੂ ਸਚੀ ਬਾਣੀ ਨਾਲ ਜੀਵਨ-ਸਾਂਝ ਬਣਾ ਲੈਂਦਾ ਹੈ, ਉਹ ਆਵਾਗਵਣ ਦੇ ਚਕਰ ਤੋਂ ਮੁਕਤ ਹੋ ਜਾਂਦਾ ਹੈ। ਗੁਰੂ ਦੇ ਉਪਦੇਸ਼ ਵਿਚ ਜੁੜਿਆਂ ਹੀ ਬਾਣੀ ਦਾ ਰਸ ਆਉਂਦਾ ਹੈ।

ਅੰਤ ਵਿਚ ਇਸ ਸਿਧਾਂਤ ਨੂੰ ਪ੍ਰਗਟਾਇਆ ਹੈ ਕਿ ਹਰ ਕੋਈ ਧੁਰ ਤੋਂ ਲਿਖੇ ਅਨੁਸਾਰ ਹੀ ਜੀਵਨ-ਫਲ ਪਾ ਰਿਹਾ ਹੈ। ਸੋ 'ਸਤ ਸੰਗਤਿ ਮਹਿ ਤਿਨ ਹੀ ਵਾਸਾ, ਜਿਨ ਕਉ ਧੁਰਿ ਲਿਖਿ ਪਾਈ ਹੇ' ਅਨੁਸਾਰ ਜਿਹੜਾ ਮਨੁੱਖ ਸਚ ਸ਼ਬਦ ਵਿਚ ਜੁੜ ਕੇ ਸਮਾਧੀ ਲਾਉਂਦਾ ਹੈ, ਉਹ ਹਰੀ ਤੋਂ 'ਭੀਖਿਆ ਨਾਮੁ ਦਰਿ ਪਾਈ ਹੇ' ਵਾਲੀ ਰੱਟ ਸਦਾ ਹੀ ਲਾਈ ਰਖਦਾ ਹੈ।

**ਮਾਰੂ ਮਹਲਾ ੩ ॥ ਏਕੋ ਏਕੁ ਵਰਤੈ ਸਭੁ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਏਕੋ ਰਵਿ ਰਹਿਆ ਸਭ ਅੰਤਰਿ, ਤਿਸੁ ਬਿਨੁ ਅਵਰੁ ਨ ਕੋਈ ਹੇ॥੧॥ ਲਖ ਚਉਰਾਸੀਹ ਜੀਅ ਉਪਾਏ ॥ ਗਿਆਨੀ ਧਿਆਨੀ ਆਖਿ ਸੁਣਾਏ ॥ ਸਭਨਾ ਰਿਜਕੁ ਸਮਾਹੇ ਆਪੇ, ਕੀਮਤਿ ਹੋਰ ਨ ਹੋਈ ਹੇ ॥ ੨ ॥ ਮਾਇਆ ਮੋਹੁ ਅੰਧੁ ਅੰਧਾਰਾ ॥ ਹਉਮੈ ਮੇਰਾ ਪਸਰਿਆ ਪਾਸਾਰਾ ॥ ਅਨਦਿਨੁ ਜਲਤ ਰਹੈ ਦਿਨੁ ਰਾਤੀ, ਗੁਰ ਬਿਨੁ ਸਾਂਤਿ ਨ ਹੋਈ ਹੇ ॥ ੩ ॥। ਆਪੇ ਜੋੜਿ ਵਿਛੋੜੇ ਆਪੇ ॥ ਆਪੇ ਥਾਪਿ ਉਥਾਪੇ ਆਪੇ ॥ ਸਚਾ ਹੁਕਮੁ ਸਚਾ ਪਾਸਾਰਾ, ਹੋਰਨਿ ਹੁਕਮੁ ਨ ਹੋਈ ਹੇ ॥੪॥**

**ਪਦ ਅਰਥ:** ਵਰਤੈ=ਵਰਤਦਾ ਹੈ, ਮੌਜੂਦ ਹੈ। ਸੋਈ=ਉਹੀ (ਪਰਮਾਤਮਾ)। ਗੁਰਮੁਖਿ=ਗੁਰੂ ਅਨੁਸਾਰੀ ਸਿੱਖ।੧। ਜੀਅ ਉਪਾਏ=ਜੀਵ ਪੈਦਾ ਕੀਤੇ। ਆਖਿ=ਆਖ ਕੇ। ਸਮਾਹੇ=ਪਹੁੰਚਾਂਦਾ ਹੈ।੨। ਅੰਧੁ ਅੰਧਾਰਾ=ਘੁੱਪ ਹਨੇਰਾ। ਪਸਰਿਆ=ਖਿਲਰਿਆ ਹੋਇਆ ਹੈ। ਅਨਦਿਨੁ=ਹਰ ਰੋਜ਼। ਜਲਤ ਰਹੈ=ਸੜਦਾ ਰਹਿੰਦਾ ਹੈ।੩। ਥਾਪਿ=ਬਣਾ ਕੇ। ਉਥਾਪੇ=ਨਾਸ਼ ਕਰਦਾ ਹੈ। ਹੋਰਨਿ=ਕਿਸੇ ਹੋਰ ਪਾਸੋਂ।੪।

**ਅਰਥ:** (ਹੇ ਭਾਈ!) ਉਹ ਇਕ (ਪਰਮਾਤਮਾ ਹੀ) ਸਭ ਥਾਵਾਂ ਤੇ ਵਰਤ ਰਿਹਾ ਹੈ (ਭਾਵ ਮੌਜੂਦ ਹੈ)। (ਪਰ) ਕੋਈ ਵਿਰਲਾ ਗੁਰਮੁਖ ਹੀ (ਇਸ ਭੇਦ ਨੂੰ) ਸਮਝਦਾ ਹੈ। ਇਕੋ (ਪਰਮੇਸ਼ਰ ਹੀ) ਸਭ (ਜੀਆਂ ਦੇ) ਅੰਦਰ ਵਿਆਪਕ ਹੋ ਰਿਹਾ ਹੈ, ਉਸ ਤੋਂ ਬਿਨਾਂ ਹੋਰ (ਦੂਜਾ) ਕੋਈ ਨਹੀਂ ਹੈ।੧।

(ਹੇ ਭਾਈ! ਪਰਮਾਤਮਾ ਨੇ) ਚੌਰਾਸੀ ਲਖ (ਜੂਨਾਂ ਦੇ) ਜੀਵ ਪੈਦਾ ਕੀਤੇ ਹਨ। ਗਿਆਨੀ ਤੇ ਧਿਆਨੀ (ਪੁਰਸ਼ ਵੀ ਇਹ ਗਲ) ਆਖ ਕੇ ਸੁਣਾਉਂਦੇ ਹਨ। ਸਭ (ਜੀਆਂ ਨੂੰ ਪਰਮੇਸ਼ਰ) ਆਪ ਹੀ ਰਿਜ਼ਕ ਪਹੁੰਚਾਂਦਾ ਹੈ। (ਹਰੀ ਦੇ ਕਰਤਿਆਂ ਦੀ) ਕਰਣੀ ਕੀਮਤ (ਹਰੀ ਬਿਨਾਂ) ਹੋਰ (ਕਿਸੇ ਤੋਂ) ਨਹੀਂ ਹੋ ਸਕਦੀ ।੨।

(ਸੰਸਾਰ ਵਿਚ) ਮਾਇਆ ਮੋਹ ਰੂਪ ਘੁੱਪ ਹਨੇਰਾ ਹੈ। (ਹਰ ਪਾਸੇ) ਹੰਗਤਾ ਤੇ ਮਮਤਾ ਦਾ ਹੀ ਪਸਾਰਾ ਖਿਲਰਿਆ ਹੋਇਆ ਹੈ। (ਸੰਸਾਰ) ਹਰ ਰੋਜ਼ ਦਿਨ ਰਾਤ ਹੀ (ਹੰਗਤਾ ਤੇ ਮਮਤਾ ਦੀ ਅੱਗ ਵਿਚ) ਸੜ ਰਿਹਾ ਹੈ, ਗੁਰੂ ਤੋਂ ਬਿਨਾ (ਕਿਸੇ ਨੂੰ ਵੀ) ਸ਼ਾਂਤੀ ਪ੍ਰਾਪਤ ਨਹੀਂ ਹੋ ਸਕਦੀ ਹੈ।੩।

(ਹੇ ਭਾਈ! ਪਰਮੇਸ਼ਰ ਆਪੇ ਹੀ) ਜੀਵਾਂ ਨੂੰ ਪਰਸਪਰ ਜੋੜਦਾ ਹੈ (ਅਤੇ) ਆਪੇ ਹੀ (ਇਕ ਦੂਜੇ ਨਾਲੋਂ ਵਿਛੋੜਦਾ) ਹੈ। ਆਪ ਹਰੀ (ਸ੍ਰਿਸ਼ਟੀ) ਨੂੰ ਬਣਾਂਦਾ ਹੈ ਆਪ ਹੀ (ਇਸ ਨੂੰ) ਨਾਸ਼ ਕਰ ਦਿੰਦਾ ਹੈ। (ਉਸ ਪ੍ਰਭੂ ਦਾ) ਹੁਕਮ ਸੱਚਾ ਹੈ, ਪਸਾਰਾ ਵੀ ਸੱਚਾ ਹੈ, (ਕਿਸੇ) ਹੋਰ ਤੋਂ (ਐਸਾ) ਹੁਕਮ ਨਹੀਂ ਹੋ ਸਕਦਾ।੪।

**ਆਪੇ ਲਾਇ ਲਏ ਸੋ ਲਾਗੈ ॥ ਗੁਰ ਪਰਸਾਦੀ ਜਮ ਕਾ ਭਉ ਭਾਗੈ ॥ ਅੰਤਰਿ ਸਬਦੁ ਸਦਾ ਸੁਖਦਾਤਾ, ਗੁਰਮੁਖਿ ਬੂਝੈ ਕੋਈ ਹੇ ॥ ੫ ॥ ਆਪੇ ਮੇਲੇ ਮੇਲਿ ਮਿਲਾਏ ॥ ਪੁਰਬਿ ਲਿਖਿਆ ਸੋ ਮੇਟਣਾ ਨ ਜਾਏ ॥ ਅਨਦਿਨੁ ਭਗਤਿ ਕਰੇ ਦਿਨੁ ਰਾਤੀ, ਗੁਰਮੁਖਿ ਸੇਵਾ ਹੋਈ ਹੇ ॥ ੬ ॥ ਸਤਿਗੁਰੁ ਸੇਵਿ ਸਦਾ ਸੁਖ ਜਾਤਾ ॥ ਆਪੇ ਆਇ ਮਿਲਿਆ ਸਭਨਾ ਕਾ ਦਾਤਾ ॥ ਹਉਮੈ ਮਾਰਿ ਤ੍ਰਿਸਨਾ ਅਗਨਿ ਨਿਵਾਰੀ, ਸਬਦੁ ਚੀਨਿ ਸੁਖੁ ਹੋਈ ਹੇ ॥ ੭ ॥ ਕਾਇਆ ਕੁਟੰਬੁ ਮੋਹੁ ਨ ਬੂਝੈ ॥ ਗੁਰਮੁਖਿ ਹੋਵੈ ਤ ਆਖੀ ਸੂਝੈ॥ ਅਨਦਿਨੁ ਨਾਮੁ ਰਵੈ ਦਿਨੁ ਰਾਤੀ, ਮਿਲਿ ਪ੍ਰੀਤਮ ਸੁਖੁ ਹੋਈ ਹੇ॥੮॥**

## ਉਚਾਰਨ ਸੇਧ

**ਬਿੰਦੀ ਸਹਿਤ;** ਕਾਇਆਂ, ਆਖੀਂ,

**ਪਦ ਅਰਥ:** ਭਉ ਭਾਗੈ=ਡਰ ਨਸ ਜਾਂਦਾ ਹੈ। ਪੁਰਬਿ=ਪਹਿਲਾਂ, ਪਿਛਲੇ ਜਨਮ ਵਿਚ।੬। ਨਿਵਾਰੀ=ਦੂਰ ਕੀਤੀ। ਚੀਨੀ=ਪਛਾਣ ਕੇ।੭। ਨ ਬੂਝੈ=ਸਮਝਦਾ ਨਹੀਂ ਹੈ। ਆਖੀ=ਅੱਖਾਂ ਨਾਲ। ਸੂਝੈ=ਦਿਸ ਪੈਂਦਾ ਹੈ।੮।

**ਅਰਥ:** (ਹੇ ਭਾਈ! ਜਿਸ ਮਨੁੱਖ ਨੂੰ ਪਰਮਾਤਮਾ) ਆਪ (ਸਿਮਰਨ ਵਿਚ) ਲਾ ਲੈਂਦਾ ਹੈ ਉਹ (ਮਨੁੱਖ ਹੀ) ਪ੍ਰਭੂ ਦੇ ਸਿਮਰਨ ਵਿਚ ਲਗਦਾ ਹੈ। ਗੁਰੂ ਦੀ ਕਿਰਪਾ ਨਾਲ (ਉਸ ਦੇ ਅੰਦਰੋਂ) ਜਮ ਦਾ ਡਰ ਦੂਰ ਹੋ

ਜਾਂਦਾ ਹੈ। (ਉਸ ਦੇ ਹਿਰਦੇ) ਅੰਦਰ ਸਦਾ ਹੀ ਸੁਖਾਂ ਦਾ ਦਾਤਾ (ਅਤੇ ਗੁਰੂ ਦਾ) ਸ਼ਬਦ (ਵਸਦਾ ਹੈ, ਪਰ ਇਸ ਭੇਦ ਨੂੰ) ਕੋਈ (ਵਿਰਲਾ) ਗੁਰਮੁਖ ਹੀ ਸਮਝ ਸਕਦਾ ਹੈ।੫।

(ਹੇ ਭਾਈ! ਪਰਮਾਤਮਾ) ਆਪ ਹੀ (ਗੁਰੂ ਨਾਲ ਮੇਲ ਕੇ) ਆਪਣੇ ਨਾਲ ਮੇਲਦਾ ਹੈ। (ਜੋ) ਪੂਰਬਲੇ (ਕਰਮਾਂ ਅਨੁਸਾਰ ਜੀਵ ਦੇ ਮੱਥੇ ਉਤੇ ਲੇਖ) ਲਿਖਿਆ ਹੁੰਦਾ ਹੈ, ਉਹ (ਕਿਸੇ ਪਾਸੋਂ) ਮਿਟਾਇਆ ਨਹੀਂ ਜਾ ਸਕਦਾ। (ਉਹ ਗੁਰਮੁਖ ਜੀਉੜਾ) ਦਿਨ ਰਾਤ (ਪਰਮੇਸ਼ਰ ਦੀ) ਭਗਤੀ ਕਰਦਾ ਹੈ, ਅਤੇ ਗੁਰੂ ਦੁਆਰਾ (ਉਸ ਪਾਸੋਂ ਸਦਾ ਹੀ ਪ੍ਰਭੂ ਦੀ) ਸੇਵਾ (ਭਗਤੀ) ਹੋਈ ਹੈ।੬।

(ਹੇ ਭਾਈ!) ਸਤਿਗੁਰੂ ਨੂੰ ਸੇਵ ਕੇ (ਗੁਰਮੁਖ ਨੇ) ਸਦਾ ਲਈ (ਆਤਮਿਕ) ਸੁਖ ਨੂੰ ਜਾਣਿਆ ਹੈ। ਸਭਨਾਂ ਦਾ ਦਾਤਾ (ਪ੍ਰਭੂ) ਆਪੇ ਹੀ (ਭਾਵ ਸੁਤੇ ਹੀ ਗੁਰਮੁਖ ਨੂੰ) ਆ ਮਿਲਿਆ ਹੈ। (ਉਸ ਨੇ) ਹੰਗਤਾ ਮਾਰ ਕੇ (ਆਪਣੀ) ਤ੍ਰਿਸ਼ਨਾ ਦੀ ਅੱਗ ਦੂਰ ਕੀਤੀ ਹੈ, ਸੋ (ਗੁਰੂ ਦੇ) ਸ਼ਬਦ ਨੂੰ ਪਛਾਣ ਕੇ ਹੀ (ਸਦਾ) ਸੁਖ ਪ੍ਰਾਪਤ ਹੁੰਦਾ ਹੈ।੭।

(ਹੇ ਭਾਈ!) ਪਰਵਾਰ (ਤੇ) ਸਰੀਰ ਦੇ ਮੋਹ ਨੂੰ (ਅਗਿਆਨੀ ਜੀਵ) ਨਹੀਂ ਸਮਝਦਾ। ਜੇ ਗੁਰਮੁਖ ਹੋ ਜਾਵੇ (ਤਾਂ ਇਸ ਨੂੰ ਗਿਆਨ ਰੂਪੀ) ਅੱਖਾਂ ਨਾਲ ਸਭ ਕੁਝ ਦਿਸ ਪਵੇ। (ਫਿਰ) ਦਿਨ ਰਾਤ (ਲਗਾਤਾਰ) ਨਾਮ ਨੂੰ ਉਚਾਰਦਾ ਰਹੇ ਇਸ ਤਰ੍ਹਾਂ ਪ੍ਰੀਤਮ (ਪ੍ਰਭੂ ਨੂੰ) ਮਿਲ ਕੇ ਸਦੀਵੀ ਸੁਖ (ਪ੍ਰਾਪਤ) ਹੋ ਜਾਂਦਾ ਹੈ।੮।

**ਮਨਮੁਖ ਧਾਤੁ ਦੂਜੈ ਹੈ ਲਾਗਾ ॥ ਜਨਮਤ ਕੀ ਨ ਮੂਓ ਆਭਾਗਾ ॥ ਆਵਤ ਜਾਤ ਬਿਰਥਾ ਜਨਮੁ ਗਵਾਇਆ, ਬਿਨੁ ਗੁਰ ਮੁਕਤਿ ਨ ਹੋਈ ਹੇ ॥ ੯ ॥ ਕਾਇਆ ਕੁਸੁਧ ਹਉਮੈ ਮਲੁ ਲਾਈ ॥ ਜੇ ਸਉ ਧੋਵਹਿ ਤਾ ਮੈਲੁ ਨ ਜਾਈ ॥ ਸਬਦਿ ਧੋਪੈ ਤਾ ਹਛੀ ਹੋਵੈ, ਫਿਰਿ ਮੈਲੀ ਮੂਲਿ ਨ ਹੋਈ ਹੇ ॥੧੦॥ ਪੰਚ ਦੂਤ ਕਾਇਆ ਸੰਘਾਰਹਿ ॥ ਮਰਿ ਮਰਿ ਜੰਮਹਿ ਸਬਦੁ ਨ ਵੀਚਾਰਹਿ ॥ ਅੰਤਰਿ ਮਾਇਆ ਮੋਹ ਗੁਬਾਰਾ, ਜਿਉ ਸੁਪਨੈ ਸੁਧਿ ਨ ਹੋਈ ਹੇ ॥੧੧॥ ਇਕਿ ਪੰਚਾ ਮਾਰਿ ਸਬਦਿ ਹੈ ਲਾਗੇ ॥ ਸਤਿਗੁਰੁ ਆਇ ਮਿਲਿਆ ਵਡਭਾਗੇ ॥ ਅੰਤਰਿ ਸਾਚੁ ਰਵਹਿ ਰੰਗਿ ਰਾਤੇ, ਸਹਜਿ ਸਮਾਵੈ ਸੋਈ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਧੋਵਹਿੰ, ਤਾਂ, ਜੰਮਹਿੰ, ਵੀਚਾਰਹਿੰ,

**ਪਦ ਅਰਥ:** ਧਾਤੁ=ਮਾਇਆ। ਦੂਜੈ=ਦੂਜੇ (ਦੇ ਪਿਆਰ ਵਿਚ)। ਜਨਮਤ=ਜੰਮਦਿਆਂ ਹੀ। ਅਭਾਗਾ=ਬਦਨਸੀਬ। ਬਿਰਥਾ=ਵਿਅਰਥ।੯। ਕੁਸੁਧ=ਅਪਵਿੱਤਰ। ਸਉ=ਸੌ (ਵਾਰੀ)। ਧੋਪੈ=ਧੋਤੀ ਜਾਏ। ਪੰਚ ਦੂਤ=ਕਾਮਾਦਿਕ ਪੰਜ ਵੈਰੀ। ਸੰਘਾਰਹਿ=ਨਾਸ਼ ਕਰਦੇ ਹਨ। ਮਰਿ ਮਰਿ=ਮਰ ਮਰ ਕੇ। ਜੰਮਹਿ=ਜੰਮਦੇ ਹਨ। ਗੁਬਾਰਾ=ਹਨੇਰਾ। ਸੁਪਨੈ=ਸੁਪਨੇ ਵਿਚ।੧੨।

**ਅਰਥ:** (ਹੇ ਭਾਈ! ਮਨਮੁਖ ਜੀਵ)ਮਾਇਆ ਰੂਪੀ ਧਾਤ (ਅਥਵਾ) ਦ੍ਵੈਤ-ਭਾਵ ਵਿਚ ਲੱਗਾ ਹੋਇਆ ਹੈ। (ਪਰ ਅਜਿਹਾ) ਅਭਾਗਾ (ਮਨੁੱਖ) ਜੰਮਦਿਆਂ ਹੀ ਕਿਉਂ ਨ ਮਰ ਗਿਆ? (ਜੋ ਜੀਵ) ਆਉਂਦਾ ਜਾਂਦਾ (ਭਾਵ

ਜੰਮਦਾ ਮਰਦਾ ਰਹਿੰਦਾ ਹੈ, ਉਸ ਨੇ ਮਾਨੋ ਆਪਣਾ) ਜੀਵਨ (ਵਿਅਰਥ ਹੀ) ਗੁਆ ਲਿਆ ਹੈ (ਕਿਉਂਕਿ ਗੁਰੂ ਵਾਲਾ ਨਾ ਬਣ ਸਕਿਆ), ਗੁਰੂ ਤੋਂ ਬਿਨਾਂ (ਜੀਵ ਦੀ ਆਵਾਗਉਣ ਤੋਂ) ਖ਼ਲਾਸੀ ਨਹੀਂ ਹੁੰਦੀ।੯।

(ਹੇ ਭਾਈ ! ਮਨਮੁਖ ਦੀ) ਕਾਇਆ ਅਪਵਿੱਤਰ ਹੈ ਕਿਉਂਕਿ ਉਸ ਨੇ ਇਸ ਨੂੰ) ਹਉਮੈ ਦੀ ਮੈਲ ਲਾਈ ਹੋਈ ਹੈ। (ਅਜਿਹੀ ਕਾਇਆ ਨੂੰ) ਜੇ (ਜੀਵ) ਸੈਂਕੜੇ ਵਾਰ ਪਿਆ ਧੋਵੇ ਤਾਂ ਵੀ (ਹੰਗਤਾ ਦੀ) ਮੈਲ ਦੂਰ ਨਹੀਂ ਹੁੰਦੀ। (ਹਾਂ, ਜੇ ਗੁਰੂ ਦੇ) ਉਪਦੇਸ਼ ਰੂਪ ਪਾਣੀ ਨਾਲ ਧੋਤਾ ਜਾਏ ਤਾਂ (ਇਹ ਪਵਿੱਤਰ) ਹੋ ਸਕਦੀ ਹੈ (ਅਤੇ) ਫਿਰ ਕਦੇ ਵੀ ਮੈਲੀ ਨਹੀਂ ਹੁੰਦੀ ।੧੦।

(ਹੇ ਭਾਈ! ਕਾਮ, ਕ੍ਰੋਧ ਆਦਿ) ਪੰਜ ਵੈਰੀ (ਇਸ) ਸਰੀਰ ਨੂੰ ਮਾਰਦੇ (ਗਾਲਦੇ) ਹਨ (ਉਹ) ਮਰ ਮਰ ਕੇ ਜੰਮਦੇ ਰਹਿੰਦੇ ਹਨ (ਕਿਉਂਕਿ) ਗੁਰੂ ਦੇ ਸ਼ਬਦ ਨੂੰ ਨਹੀਂ ਵੀਚਾਰਦੇ। (ਉਨ੍ਹਾਂ ਦੇ ਹਿਰਦੇ) ਅੰਦਰ ਮਾਇਆ ਦਾ ਘੁੱਪ ਹਨੇਰਾ ਹੁੰਦਾ ਹੈ, (ਉਨ੍ਹਾਂ ਨੂੰ ਆਪਣੇ ਆਪ ਦੀ) ਸੋਝੀ ਨਹੀਂ ਹੁੰਦੀ, ਉਹ (ਇਸ ਤਰ੍ਹਾਂ ਹਨ) ਜਿਵੇਂ ਸੁਪਨੇ ਵਿਚ ਪਏ ਹੋਏ ਮਨੁੱਖ ਨੂੰ ਜਾਗਣ ਵਾਲਿਆਂ ਦੀ ਸੋਝੀ ਨਹੀਂ ਹੁੰਦੀ।੧੧।

(ਹੇ ਭਾਈ!) ਕਈ (ਗੁਰਮੁਖ ਜੀਵ) ਪੰਜਾਂ (ਕਾਮ, ਕ੍ਰੋਧ ਆਦਿ ਵੈਰੀਆਂ ਨੂੰ) ਮਾਰ ਕੇ (ਗੁਰੂ ਦੇ) ਸ਼ਬਦ ਵਿਚ ਲਗ ਗਏ ਹਨ (ਭਾਵ ਜੁੜ ਗਏ ਹਨ)। (ਉਨ੍ਹਾਂ ਨੂੰ) ਸਤਿਗੁਰੂ ਆ ਮਿਲਿਆ ਹੈ (ਅਤੇ ਉਹ) ਵਡੇਭਾਗਾਂ ਵਾਲੇ ਹੋ ਗਏ ਹਨ। (ਉਹ ਆਪਣੇ ਦਿਲ) ਅੰਦਰ ਸਚੇ (ਪਰਮੇਸ਼ਰ ਨੂੰ) ਸਿਮਰਦੇ ਰਹਿੰਦੇ ਹਨ (ਅਤੇ ਉਸ ਪ੍ਰਭੂ ਦੇ) ਪ੍ਰੇਮ ਰੰਗ ਵਿਚ ਰੰਗੇ ਰਹਿੰਦੇ ਹਨ, ਉਹ (ਵਡਭਾਗੀ) ਅਡੋਲ ਅਵਸਥਾ ਵਿਚ ਲੀਨ ਰਹਿੰਦੇ ਹਨ।੧੨।

**ਗੁਰ ਕੀ ਚਾਲ ਗੁਰੂ ਤੇ ਜਾਪੈ ॥ ਪੂਰਾ ਸੇਵਕੁ ਸਬਦਿ ਸਿਞਾਪੈ ॥ ਸਦਾ ਸਬਦੁ ਰਵੈ ਘਟ ਅੰਤਰਿ, ਰਸਨਾ ਰਸੁ ਚਾਖੈ ਸਚੁ ਸੋਈ ਹੇ ॥੧੩॥ ਹਉਮੈ ਮਾਰੇ ਸਬਦਿ ਨਿਵਾਰੇ ॥ ਹਰਿ ਕਾ ਨਾਮੁ ਰਖੈ ਉਰਿ ਧਾਰੇ ॥ ਏਕਸੁ ਬਿਨੁ ਹਉ ਹੋਰੁ ਨ ਜਾਣਾ, ਸਹਜੇ ਹੋਇ ਸੁ ਹੋਈ ਹੇ॥੧੪॥ ਬਿਨੁ ਸਤਿਗੁਰ ਸਹਜੁ ਕਿਨੈ ਨਹੀ ਪਾਇਆ॥ ਗੁਰਮੁਖਿ ਬੂਝੈ ਸਚਿ ਸਮਾਇਆ ॥ ਸਚਾ ਸੇਵਿ ਸਬਦਿ ਸਚ ਰਾਤੇ, ਹਉਮੈ ਸਬਦੇ ਖੋਈ ਹੇ ॥੧੫॥ ਆਪੇ ਗੁਣ ਦਾਤਾ ਬੀਚਾਰੀ ॥ ਗੁਰਮੁਖਿ ਦੇਵਹਿ ਪਕੀ ਸਾਰੀ ॥ ਨਾਨਕ, ਨਾਮਿ ਸਮਾਵਹਿ ਸਾਚੈ, ਸਾਚੇ ਤੇ ਪਤਿ ਹੋਈ ਹੇ ॥੧੬॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਪੰਚਾਂ, ਹੈਂ, ਦੇਵਹਿਂ, ਸਮਾਵਹਿਂ।

**ਪਦ ਅਰਥ:** ਸੁਧਿ=ਖ਼ਬਰ।੧੩। ਚਾਲ=(ਜੀਵਨ) ਮਰਯਾਦਾ, ਜੁਗਤੀ। ਤੇ=ਤੇਰੇ ਤੋਂ, ਪਾਸੋਂ। ਸਿਞਾਪੈ=ਪਛਾਣਿਆ ਜਾਂਦਾ ਹੈ। ਰਵੈ=ਵਸਾਈ ਰਖਦਾ ਹੈ।੧੪। ਖੋਈ=ਦੂਰ ਕੀਤੀ ਹੈ।੧੫। ਪਕੀ ਸਾਰੀ=ਪੱਕੀਆਂ ਨਰਦਾਂ।੧੬।

**ਅਰਥ:** (ਹੇ ਭਾਈ!) ਗੁਰੂ ਦੀ (ਥਾਪੀ ਹੋਈ) ਮਰਯਾਦਾ ਦਾ ਗੁਰੂ ਪਾਸੋਂ ਹੀ ਪਤਾ ਲਗ ਸਕਦਾ ਹੈ (ਜੋ ਗੁਰੂ ਦਾ) ਪੂਰਨ ਸੇਵਕ ਹੈ (ਉਹ ਗੁਰੂ ਦੇ) ਸ਼ਬਦ ਦੁਆਰਾ ਹੀ ਪਛਾਣਿਆ ਜਾਂਦਾ ਹੈ। (ਉਹ) ਹਮੇਸ਼ਾਂ (ਗੁਰੂ ਦਾ) ਸ਼ਬਦ (ਆਪਣੇ) ਹਿਰਦੇ ਅੰਦਰ ਵਸਾਈ ਰਖਦਾ ਹੈ। ਉਹ (ਮਨੁੱਖ ਆਪਣੀ) ਰਸਨਾ ਦੁਆਰਾ ਨਾਮ ਰਸ ਹੀ ਚੱਖਦਾ ਰਹਿੰਦਾ ਹੈ।੧੩।

(ਹੇ ਭਾਈ! ਉਹ ਸਿਖ ਗੁਰੂ ਦੇ) ਸ਼ਬਦ ਦੁਆਰਾ ਹਉਮੈ ਨੂੰ ਮਾਰ ਕੇ ਦੂਰ ਕਰ ਦਿੰਦਾ ਹੈ। ਪਰਮੇਸ਼ਰ ਦਾ ਨਾਮ (ਸਦਾ) ਹਿਰਦੇ ਵਿਚ ਧਾਰੀ (ਟਿਕਾਈ) ਰਖਦਾ ਹੈ। (ਉਹ ਇਉਂ ਆਖਦਾ ਹੈ ਹੈ ਕਿ) ਮੈਂ ਇਕ ਪਰਮੇਸ਼ਰ ਤੋਂ ਬਿਨਾ ਹੋਰ ਕੁਝ ਨਹੀਂ ਜਾਣਦਾ, (ਜੋ ਕੁਝ) ਹੁੰਦਾ ਹੈ ਉਹ ਸਹਿਜ ਵਿਚ (ਪਰਮੇਸ਼ਰ ਦੀ ਰਜ਼ਾ ਵਿਚ) ਹੋ ਰਿਹਾ ਹੈ।੧੪।

(ਹੇ ਭਾਈ!) ਸਤਿਗੁਰੂ ਤੋਂ ਬਿਨਾ ਸਹਜ ਗਿਆਨ ਅਵਸਥਾ ਵਾਲਾ ਚੌਥਾ ਪਦ) ਕਿਸੇ ਨੇ ਨਹੀਂ ਪਾਇਆ। (ਗੁਰਮੁਖ) ਗੁਰੂ ਦੁਆਰਾ (ਤੱਤ ਗਿਆਨ ਨੂੰ) ਸਮਝਦਾ ਹੈ, (ਅਤੇ) ਉਹ ਸਚ ਵਿਚ ਸਮਾਇਆ ਰਹਿੰਦਾ ਹੈ। ਜਿਹੜੇ (ਜੀਵ) ਸੱਚਾ (ਗੁਰੂ) ਸੇਵ ਕੇ ਸੱਚੇ ਸ਼ਬਦ ਵਿਚ ਰੰਗੇ ਗਏ ਹਨ (ਉਨ੍ਹਾਂ ਨੇ) ਸ਼ਬਦ ਦੀ ਰਾਹੀਂ ਹੀ ਹਉਮੈ ਨਾਸ਼ ਕਰ ਦਿਤੀ ਹੈ।੧੫।

(ਹੇ ਪ੍ਰਭੂ !) ਤੂੰ ਆਪ ਹੀ ਵੀਚਾਰ ਕੇ (ਸਭ ਜੀਆਂ ਨੂੰ) ਗੁਣ ਦੇਣ ਵਾਲਾ ਹੈਂ। (ਜਿਨ੍ਹਾਂ) ਨੂੰ ਤੂੰ ਗੁਰੂ ਰਾਹੀਂ ਨਾਮ ਦੀ (ਦਾਤਿ) ਦੇਂਦਾ ਹੈਂ (ਉਨ੍ਹਾਂ ਦੀ ਜੀਵਨ-ਬਾਜੀ ਵਾਲੀ) ਨਰਦ ਪੁਗ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁੱਖ) ਸੱਚੇ (ਪਰਮੇਸ਼ਰ ਦੇ) ਨਾਮ ਵਿਚ ਸਮਾਅ ਜਾਂਦੇ ਹਨ (ਅਤੇ) ਸਚੇ (ਪਰਮੇਸ਼ਰ) ਤੋਂ ਹੀ (ਉਨ੍ਹਾਂ ਨੂੰ ਲੋਕ-ਪਰਲੋਕ ਦੀ) ਇਜ਼ਤ ਪ੍ਰਾਪਤ ਹੋਈ ਹੁੰਦੀ ਹੈ।੧੬।੨।

## ਸਾਰੰਸ਼ ਅਤੇ ਸਿਧਾਂਤ

ਸਭ ਥਾਵਾਂ ਤੇ ਇਕੋ ਇਕ ਪਰਮੇਸ਼ਰ ਹੀ ਵਿਆਪਕ ਹੋ ਰਿਹਾ ਹੈ ਪਰ ਇਸ ਗਲ ਦਾ ਵਿਸ਼ਵਾਸ਼ੀ ਕੋਈ ਵਿਰਲਾ ਗੁਰਮੁਖ ਹੀ ਹੁੰਦਾ ਹੈ ਜਿਸ ਨੂੰ ਸੋਝੀ ਹੁੰਦੀ ਹੈ ਕਿ ਸਾਰੇ ਪਸਾਰੇ ਵਿਚ ਇਕ ਹਰੀ ਦਾ ਹੁਕਮ ਹੀ ਚਲ ਰਿਹਾ ਹੈ।

ਮਨਮੁਖ ਜੀਵ ਹਉਮੈ ਦੀ ਮੈਲ ਕਰਕੇ ਕੁਸੁੱਧ ਹੈ,, ਜਿਸ ਕਰਕੇ ਕਾਮਾਦਿਕ ਵੈਰੀ ਇਸ ਨੂੰ ਤੰਗ ਕਰਦੇ ਰਹਿੰਦੇ ਹਨ। ਸੇਵਕ ਦੀ ਪਛਾਣ ਗੁਰੂ ਦੇ ਸ਼ਬਦ ਦੁਆਰਾ ਹੀ ਹੁੰਦੀ ਹੈ। ਸਤਿਗੁਰੂ ਤੋਂ ਬਿਨਾ ਪੂਰਨ ਗਿਆਨ ਕਿਸੇ ਨੂੰ ਪ੍ਰਾਪਤ ਨਹੀਂ ਹੋਇਆ ਅਤੇ ਨਾ ਹੀ ਹੋ ਸਕਦਾ ਹੈ। ਇਸ ਲਈ ਗੁਰਮੁਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਸੇਵਾ ਤੇ ਨਾਮ ਵਿਚ ਲੀਨ ਰਹਿੰਦਾ ਹੈ।

**ਮਾਰੂ ਮਹਲਾ ੩ ॥ ਜਗਜੀਵਨੁ ਸਾਚਾ ਏਕੋ ਦਾਤਾ ॥ ਗੁਰ ਸੇਵਾ ਤੇ ਸਬਦਿ ਪਛਾਤਾ ॥ ਏਕੋ ਅਮਰੁ ਏਕਾ ਪਾਤਿਸਾਹੀ ਜੁਗੁ ਜੁਗੁ ਸਿਰਿ ਕਾਰ ਬਣਾਈ ਹੇ ॥੧॥ ਸੋ ਜਨੁ ਨਿਰਮਲੁ ਜਿਨਿ ਆਪੁ ਪਛਾਤਾ ॥ ਆਪੇ ਆਇ ਮਿਲਿਆ ਸੁਖਦਾਤਾ ॥ ਰਸਨਾ ਸਬਦਿ ਰਤੀ ਗੁਣ ਗਾਵੈ, ਦਰਿ ਸਾਚੈ ਪਤਿ ਪਾਈ ਹੇ ॥੨॥ ਗੁਰਮੁਖਿ ਨਾਮਿ ਮਿਲੈ ਵਡਿਆਈ ॥ ਮਨਮੁਖਿ ਨਿੰਦਕਿ ਪਤਿ ਗਵਾਈ ॥ ਨਾਮਿ ਰਤੇ ਪਰਮਹੰਸ ਬੈਰਾਗੀ, ਨਿਜਘਰਿ ਤਾੜੀ ਲਾਈ ਹੇ ॥੩॥ ਸਬਦਿ ਮਰੈ ਸੋਈ ਜਨੁ ਪੂਰਾ ॥ ਸਤਿਗੁਰੁ ਆਖਿ ਸੁਣਾਏ ਸੂਰਾ ॥ ਕਾਇਆ ਅੰਦਰਿ ਅੰਮ੍ਰਿਤਸਰੁ ਸਾਚਾ, ਮਨੁ ਪੀਵੈ ਭਾਇ ਸੁਭਾਈ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਾਇਆਂ, **ਛੁਟਕਲ:** ਪਾਤਿਸ਼ਾਹੀ।

**ਪਦ ਅਰਥ:** ਜਗ ਜੀਵਨੁ=ਜਗਤ ਨੂੰ ਜ਼ਿੰਦਗੀ ਦੇਣ ਵਾਲਾ ਪ੍ਰਭੂ। ਤੇ=ਤੋਂ। ਸਬਦਿ=(ਗੁਰੂ ਦੇ) ਸ਼ਬਦ ਦੁਆਰਾ। ਅਮਰੁ=ਹੁਕਮ। ਜੁਗੁ ਜੁਗੁ=ਹਰੇਕ ਜੁਗ ਤੋਂ। ਸਿਰਿ=ਹਰੇਕ (ਜੀਵ ਦੇ) ਸਿਰ ਉਤੇ। ਕਾਰ=(ਕਰਮਾਂ ਦੀ) ਕਾਰ ਸੇਵਾ।੧। ਜਿਨਿ=ਜਿਸ (ਪਰਮੇਸ਼ਰ) ਨੇ। ਆਪੁ=ਆਪਣੇ ਆਪ ਨੂੰ। ਰਸਨਾ=ਜੀਭ ਨਾਲ। ਸਬਦਿ=ਸ਼ਬਦ ਵਿਚ। ਰਤੀ=ਰੰਗੀ ਹੋਈ। ਦਰਿ ਸਾਚੈ=ਸਚੇ (ਪ੍ਰਭੂ ਦੇ) ਦਰ ਉਤੇ।੨। ਨਿੰਦਕਿ=ਨਿੰਦਕ ਨੇ। ਨਾਮਿ=ਨਾਮ ਵਿਚ। ਪਰਮਹੰਸ=ਵਡੇ ਗੁਰਮੁਖ, ਚੰਗੇ ਮੰਦੇ ਦਾ ਨਿਰਣਾ ਕਰਨ ਵਾਲੇ। ਨਿਜਘਰਿ=ਆਪਣੇ ਘਰ (ਸਰੂਪ) ਵਿੱਚ। ਤਾੜੀ=ਸਮਾਧੀ।੩। ਸਬਦਿ ਮਰੈ(ਜੋ ਗੁਰੂ ਦੇ) ਸ਼ਬਦ ਦੁਆਰਾ ਮਰਦਾ ਹੈ। ਸੂਰਾ=ਸੂਰਮਾ। ਅੰਮ੍ਰਿਤਸਰੁ=ਅੰਮ੍ਰਿਤ (ਨਾਮ ਦਾ) ਸਰੋਵਰ। ਸਾਚਾ=ਸੱਚਾ, ਸਦਾ ਥਿਰ ਰਹਿਣ ਵਾਲਾ।੪।

**ਅਰਥ:** (ਹੇ ਭਾਈ!) ਜਗਤ ਨੂੰ ਜੀਵਨ ਦੇਣ ਵਾਲਾ ਇਕ ਹੀ ਸੱਜਣ ਦਾਤਾ ਹੈ। (ਉਹ ਦਾਤਾ) ਗੁਰੂ ਦੀ ਸੇਵਾ ਤੋਂ, (ਗੁਰੂ ਦੇ) ਸ਼ਬਦ ਦੁਆਰਾ ਹੀ ਪਛਾਣਿਆ ਜਾਂਦਾ ਹੈ। (ਹਰ ਪਾਸੇ) ਇਕ (ਪ੍ਰਭੂ ਦੀ) ਪਾਤਿਸ਼ਾਹੀ ਹੈ, ਇਕੋ ਦਾ ਹੀ ਹੁਕਮ (ਚਲ ਰਿਹਾ ਹੈ)। ਹਰੇਕ ਜੁਗ ਤੋਂ (ਉਸ ਹਰੀ ਨੇ ਹਰੇਕ ਜੀਵ ਦੇ) ਸਿਰ ਉਤੇ (ਕਰਨ ਜੋਗਾ) ਕੰਮ ਕਾਰ ਨਿਸ਼ਚਿਤ ਕੀਤਾ ਹੋਇਆ ਹੈ।੧।

(ਹੇ ਭਾਈ!) ਉਹ (ਸੇਵਕ) ਜਨ ਪਵਿੱਤਰ ਹੈ ਜਿਸ ਨੇ ਆਪਣੇ ਆਪ ਨੂੰ ਪਛਾਣ ਲਿਆ ਹੈ। (ਉਸ ਨੂੰ) ਆਪੇ ਹੀ ਸੁੱਖਾਂ ਦਾ ਦਾਤਾ (ਪਰਮਾਤਮਾ) ਆ ਕੇ ਮਿਲਿਆ ਹੈ। (ਉਸ ਦੀ) ਜੀਭ (ਗੁਰੂ ਦੇ) ਸ਼ਬਦ ਵਿਚ ਰੰਗੀ ਹੋਈ (ਪ੍ਰਭੂ ਦੇ) ਗੁਣ ਗਾਉਂਦੀ ਹੈ, (ਇਸ ਲਈ ਉਸ ਨੇ) ਸਚੇ (ਪ੍ਰਭੂ ਦੇ) ਦਰ ਉਤੇ (ਸਚੀ) ਇਜ਼ਤ ਪਾ ਲਈ ਹੈ।੨।

(ਹੇ ਭਾਈ!) ਗੁਰਮੁਖ ਨੂੰ ਨਾਮ ਦੀ ਬਰਕਤ ਨਾਲ (ਲੋਕ ਪਰਲੋਕ ਵਿਚ) ਵਡਿਆਈ ਮਿਲਦੀ ਹੈ। ਮਨਮੁਖ ਨਿੰਦਕ ਨੇ (ਲੋਕ ਪਰਲੋਕ ਵਿਚ ਆਪਣੀ) ਇਜ਼ਤ ਗਵਾ ਲਈ ਹੈ। (ਜੋ ਪਰਮਾਤਮਾ ਦੇ) ਨਾਮ ਵਿਚ ਰੰਗੇ ਗਏ ਹਨ (ਉਹ) ਪਰਮ ਹੰਸ ਬੈਰਾਗੀ ਹਨ (ਉਨ੍ਹਾਂ ਨੇ) ਆਪਣੇ ਨਿਜ (ਸਰੂਪ) ਘਰ ਵਿਚ ਸਮਾਧੀ ਲਾਈ ਹੋਈ ਹੈ।੩।

(ਹੇ ਭਾਈ! ਜਿਹੜਾ ਮਨੁੱਖ) ਗੁਰੂ ਦੇ ਸਬਦ ਦੁਆਰਾ (ਜੀਵਤ ਭਾਵ ਤੋਂ) ਮਰਦਾ ਹੈ ਓਹੀ (ਅਸਲੀ) ਸੂਰਮਾ ਹੈ। ਸਤਿਗੁਰੂ ਸੂਰਮੇ ਨੇ (ਇਹ) ਬਚਨ ਆਖ ਕੇ ਸੁਣਾ ਦਿਤਾ ਹੈ ਕਿ (ਇਸ) ਸਰੀਰ ਦੇ ਅੰਦਰ ਹੀ ਸਦਾ ਥਿਰ ਰਹਿਣ ਵਾਲਾ ਨਾਮ ਰੂਪੀ ਅੰਮ੍ਰਿਤ ਸਰੋਵਰ ਹੈ (ਜਿਸ ਵਿਚ) ਮਨ (ਅੰਮ੍ਰਿਤ ਨਾਮ ਜਲ) ਸੁਭਾਵਿਕ ਹੀ ਪ੍ਰੇਮ ਭਾਵਨਾ ਨਾਲ ਪੀਂਦਾ ਰਹਿੰਦਾ ਹੈ।੪।

**ਪੜਿ ਪੰਡਿਤੁ ਅਵਰਾ ਸਮਝਾਏ ॥ ਘਰ ਜਲਤੇ ਕੀ ਖਬਰਿ ਨ ਪਾਏ ॥ ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ, ਪੜਿ ਥਾਕੇ ਸਾਂਤਿ ਨ ਆਈ ਹੇ ॥੫॥ ਇਕਿ ਭਸਮ ਲਗਾਇ ਫਿਰਹਿ ਭੇਖਧਾਰੀ ॥ ਬਿਨੁ ਸਬਦੈ ਹਉਮੈ ਕਿਨਿ ਮਾਰੀ ॥ ਅਨਦਿਨੁ ਜਲਤ ਰਹਹਿ ਦਿਨੁ ਰਾਤੀ, ਭਰਮਿ ਭੇਖਿ ਭਰਮਾਈ ਹੇ ॥੬॥ ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ ॥ ਸਬਦਿ ਮੁਏ ਹਰਿਨਾਮਿ ਨਿਵਾਸੀ ॥ ਅਨਦਿਨੁ ਸਦਾ ਰਹਹਿ ਰੰਗਿ ਰਾਤੇ, ਭੈ ਭਾਇ ਭਗਤਿ ਚਿਤੁ ਲਾਈ ਹੇ ॥੭॥ ਮਨਮੁਖੁ ਨਿੰਦਾ ਕਰਿ ਕਰਿ ਵਿਗੁਤਾ ॥ ਅੰਤਰਿ ਲੋਭੁ ਭਉਕੈ ਜਿਸੁ ਕੁਤਾ॥ ਜਮਕਾਲੁ ਤਿਸੁ ਕਦੇ ਨ ਛੋਡੈ, ਅੰਤਿ ਗਇਆ ਪਛੁਤਾਈ ਹੇ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਅਵਰਾਂ, ਫਿਰਹਿਂ, ਮਹਿਂ, ਭਉਕੈਂ,

**ਪਦ ਅਰਥ:** ਪੜਿ=ਪੜ੍ਹ ਕੇ। ਅਵਰਾ=ਹੋਰਨਾਂ ਨੂੰ। ਜਲਤੇ ਕੀ=ਸੜਦੇ ਦੀ।੫। ਭਸਮ=ਸੁਆਹ। ਭੇਖਧਾਰੀ=ਵਿਖਾਵੇਂ ਵਾਲੇ, ਵੇਸ ਕਰਨ ਵਾਲੇ ਪਾਖੰਡੀ। ਕਿਨਿ=ਕਿਸ ਨੇ। ਭਰਮਿ=ਭਟਕਣਾ ਵਿਚ। ਭੇਖਿ=ਪਹਿਰਾਵੇ ਵਿਚ।੬। ਇਕਿ=ਕਈ। ਨਾਮਿ=ਨਾਮ ਵਿਚ। ਨਿਵਾਸੀ=ਵਾਸਾ ਕਰਨ ਵਾਲੇ। ਭਾਇ ਭਗਤਿ=ਪ੍ਰੇਮਾ ਭਗਤੀ ਦੁਆਰਾ।੭। ਵਿਗੁਤਾ=ਖੁਆਰ ਹੋ ਰਿਹਾ ਹੈ। ਭਉਕੈ=ਭੌਂਕਦਾ ਹੈ।੮।

**ਅਰਥ:** (ਹੇ ਭਾਈ!) ਪੰਡਿਤ (ਧਾਰਮਿਕ ਪੁਸਤਕਾਂ) ਪੜ੍ਹ ਕੇ ਹੋਰਨਾਂ ਨੂੰ (ਉਪਦੇਸ਼ ਦੇ ਕੇ) ਸਮਝਾਂਦਾ ਹੈ। (ਪਰ ਉਸ ਨੂੰ ਮਾਇਆ ਦੀ ਤ੍ਰਿਸ਼ਨਾ ਨਾਲ) ਸੜ ਰਹੇ (ਆਪਣੇ) ਘਰ ਦਾ ਪਤਾ ਨਹੀਂ ਲੱਗਦਾ। (ਹੇ ਭਾਈ!) ਸਤਿਗੁਰੂ ਨੂੰ ਸੇਵੇ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ (ਪੰਡਿਤ ਲੋਕ ਵੇਦ ਪੜ੍ਹ ਕੇ) ਥੱਕ ਗਏ ਹਨ (ਪਰ ਉਨ੍ਹਾਂ ਦੇ ਮਨ ਵਿਚ) ਬਿਲਕੁਲ ਸ਼ਾਂਤੀ ਨਹੀਂ ਆਈ।੫।

(ਹੇ ਭਾਈ!) ਕਈ ਭੇਖ ਧਾਰਨ ਵਾਲੇ (ਆਪਣੇ ਸਰੀਰ ਤੇ) ਸੁਆਹ ਮਲ ਕੇ (ਲੋਕਾਂ ਨੂੰ ਠੱਗੀ) ਫਿਰਦੇ ਹਨ। (ਗੁਰੂ ਦੇ) ਸ਼ਬਦ ਤੋਂ ਬਿਨਾਂ (ਦਸੋ) ਕਿਸ ਨੇ ਹਉਮੈ ਮਾਰੀ ਹੈ? (ਭਾਵ ਕਿਸੇ ਨੇ ਨਹੀਂ ਮਾਰੀ)। (ਭੇਖਧਾਰੀ ਲੋਕ) ਦਿਨ ਰਾਤ (ਤ੍ਰਿਸ਼ਨਾ ਦੀ ਅੱਗ ਵਿਚ) ਸੜਦੇ ਰਹਿੰਦੇ ਹਨ, ਭੇਖ ਤੇ ਭਰਮ ਨੇ (ਬਹੁਤੇਰੀ) ਲੋਕਾਈ ਭਰਮਾਈ ਹੋਈ ਹੈ।੬।

(ਹੇ ਭਾਈ!) ਕਈ (ਜੀਵ) ਗ੍ਰਿਹਸਤ ਵਿਚ, ਪਰਵਾਰ ਵਿਚ (ਰਹਿੰਦੇ ਹੋਏ ਵੀ) ਸਦਾ ਉਦਾਸ (ਨਿਰਲੇਪ) ਰਹਿੰਦੇ ਹਨ। (ਉਹ ਗੁਰੂ ਦੇ) ਸ਼ਬਦ ਦੁਆਰਾ (ਜੀਵਤ ਭਾਵ ਤੋਂ) ਮਰ ਗਏ ਹਨ (ਅਤੇ) ਨਾਮ ਵਿਚ ਨਿਵਾਸ ਕਰ ਰਹੇ ਹਨ। (ਉਹ) ਦਿਨ ਰਾਤ ਸਦਾ ਹੀ (ਨਾਮ ਦੇ) ਪ੍ਰੇਮ ਵਿਚ ਰੰਗੇ ਰਹਿੰਦੇ ਹਨ, ਪ੍ਰਭੂ ਦੇ (ਨਿਰਮਲ) ਭਉ ਤੇ ਪ੍ਰੇਮ-ਕਰਕੇ ਭਗਤੀ ਵਿਚ ਚਿਤ (ਬ੍ਰਿਤੀ) ਲਾਈ ਰਖਦੇ ਹਨ।੭।

(ਹੇ ਭਾਈ!) ਆਪਹੁਦਰਾ ਮਨੁੱਖ (ਦੂਜਿਆਂ ਦੀ) ਨਿੰਦਾ ਕਰ ਕਰਕੇ ਖ਼ਰਾਬ ਹੋ ਰਿਹਾ ਹੈ, ਜਿਸ ਦੇ ਅੰਦਰ ਲੋਭ ਰੂਪੀ ਕੁੱਤਾ (ਹਰ ਵੇਲੇ) ਭੌਂਕਦਾ ਰਹਿੰਦਾ ਹੈ, ਉਸ ਨੂੰ ਜਮਕਾਲ ਵੀ ਕਦੇ ਨਹੀਂ ਛੱਡਦਾ, ਅੰਤ ਵੇਲੇ (ਉਹ) ਪਛਤਾਵਾ ਕਰਕੇ (ਦੁਨੀਆਂ ਤੋਂ) ਚਲਾ ਜਾਂਦਾ ਹੈ।੮।

**ਸਚੈ ਸਬਦਿ ਸਚੀ ਪਤਿ ਹੋਈ ॥ ਬਿਨੁ ਨਾਵੈ ਮੁਕਤਿ ਨ ਪਾਵੈ ਕੋਈ ॥ ਬਿਨੁ ਸਤਿਗੁਰ ਕੋ ਨਾਉ ਨ ਪਾਏ, ਪ੍ਰਭਿ ਐਸੀ ਬਣਤ ਬਣਾਈ ਹੇ ॥੯॥ ਇਕਿ ਸਿਧ ਸਾਧਿਕ ਬਹੁਤੁ ਵੀਚਾਰੀ ॥ ਇਕਿ ਅਹਿਨਿਸਿ ਨਾਮਿ ਰਤੇ ਨਿਰੰਕਾਰੀ ॥ ਜਿਸ ਨੋ ਆਪਿ ਮਿਲਾਏ ਸੋ ਬੂਝੈ, ਭਗਤਿ ਭਾਇ ਭਉ ਜਾਈ ਹੇ ॥੧੦॥ ਇਸਨਾਨੁ ਦਾਨੁ ਕਰੇ ਨਹੀ ਬੂਝਹਿ ॥ ਇਕਿ ਮਨੂਆ ਮਾਰਿ ਮਨੈ ਸਿਉ ਲੂਝਹਿ ॥ ਸਾਚੈ ਸਬਦਿ ਰਤੇ ਇਕ ਰੰਗੀ, ਸਾਚੈ ਸਬਦਿ ਮਿਲਾਈ ਹੇ ॥੧੧॥ ਆਪੇ ਸਿਰਜੇ ਦੇ ਵਡਿਆਈ ॥ ਆਪੇ ਭਾਣੈ ਦੇਇ ਮਿਲਾਈ ॥ ਆਪੇ ਨਦਰਿ ਕਰੇ ਮਨਿ ਵਸਿਆ, ਮੇਰੈ ਪ੍ਰਭਿ ਇਉ ਫੁਰਮਾਈ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਕਰਹਿਂ, ਬੁਝਹਿਂ, ਸਿਉਂ, ਲੂਝਹਿਂ, ਇਉਂ ।

**ਪਦ ਅਰਥ:** ਸਚੈ ਸਬਦਿ=ਸਚੇ ਸ਼ਬਦ ਦੁਆਰਾ। ਪ੍ਰਭਿ=ਪ੍ਰਭੂ ਨੇ।੯। ਇਕਿ=ਕਈ। ਸਾਧਿਕ=ਸਾਧਨਾ ਕਰਨ ਵਾਲੇ ਜੋਗੀ। ਅਹਿਨਿਸਿ=ਦਿਨ ਰਾਤ, ਸਦਾ ਹੀ। ਨਿਰੰਕਾਰੀ=ਨਿਰ ਅਕਾਰ ਪ੍ਰਭੂ ਵਿਚ। ਭਗਤਿ ਭਾਇ=ਭਗਤੀ ਤੇ ਪ੍ਰੇਮ ਰਾਹੀਂ। ਭਉ=ਡਰ।੧੦। ਕਰਹਿ=ਕਰਦੇ ਹਨ। ਨਹੀ ਬੂਝਹਿ=ਸਮਝਦੇ ਨਹੀਂ ਹਨ। ਮਨੈ ਸਿਉ=ਮਨ ਨਾਲ ਹੀ। ਲੂਝਹਿ=ਜੁੱਧ ਕਰਦੇ ਹਨ। ਇਕ ਰੰਗੀ=ਇਕ (ਪ੍ਰਭੂ ਦੇ) ਪਿਆਰ ਵਾਲੇ।੧੧। ਸਿਰਜੇ=ਪੈਦਾ ਕੀਤੇ ਹਨ। ਭਾਣੈ=ਭਾਣੇ ਅਨੁਸਾਰ। ਇਉ=ਇਸ ਤਰ੍ਹਾਂ।੧੨।

**ਅਰਥ:** (ਹੇ ਭਾਈ! ਗੁਰੂ ਦੇ) ਸੱਚੇ ਸ਼ਬਦ ਦੁਆਰਾ ਹੀ ਸੱਚੀ ਇਜ਼ਤ ਪ੍ਰਾਪਤ ਹੁੰਦੀ ਹੈ। (ਸੱਚੇ) ਨਾਮ ਤੋਂ ਬਿਨਾਂ ਕੋਈ ਮਨੁੱਖ (ਮਾਇਆ ਮੋਹ ਤੋਂ) ਛੁਟਕਾਰਾ ਨਹੀਂ ਪਾ ਸਕਦਾ। ਸਤਿਗੁਰੂ ਤੋਂ ਬਿਨਾਂ ਕੋਈ (ਮਨੁੱਖ ਵੀ) ਨਾਮ ਨਹੀਂ ਪ੍ਰਾਪਤ ਕਰ ਸਕਦਾ, ਪਰਮੇਸ਼ਰ ਨੇ ਇਸ ਤਰ੍ਹਾਂ ਦੀ ਬਣਤ (ਵਿਉਂਤ) ਬਣਾਈ ਹੋਈ ਹੈ।੯।

(ਹੇ ਭਾਈ! ਸੰਸਾਰ ਵਿਚ) ਕਈ ਪੁੱਗੇ ਹੋਏ ਜੋਗੀ, ਕਈ ਸਾਧਨਾ ਕਰਨ ਵਾਲੇ ਜੋਗੀ, ਕਈ ਵੀਚਾਰਵਾਨ ਹਨ। ਕਈ ਦਿਨ ਰਾਤ ਨਾਮ ਵਿਚ ਰੰਗੇ ਰਹਿੰਦੇ ਹਨ, ਨਿਰੰਕਾਰ ਨਾਲ (ਸੁਰਤਿ ਜੋੜੀ ਰਖਦੇ ਹਨ)। ਜਿਸ (ਮਨੁੱਖ) ਨੂੰ (ਪਰਮੇਸ਼ਰ) ਆਪ ਇਹ (ਜੀਵਨ ਜੁਗਤੀ) ਸਮਝਾ ਦੇਂਦਾ ਹੈ, ਪ੍ਰੇਮਾ ਭਗਤੀ ਦੁਅਰਾ (ਉਸ ਦੇ ਅੰਦਰੋਂ ਹਰ ਕਿਸਮ ਦਾ) ਡਰ ਦੂਰ ਹੋ ਜਾਂਦਾ ਹੈ।੧੦।

(ਹੇ ਭਾਈ! ਕਈ ਮਨਮੁਖ) ਇਸ਼ਨਾਨ ਤੇ ਦਾਨ (ਆਦਿ) ਕਰਦੇ ਹਨ ਪਰ (ਅਸਲੀਅਤ ਨੂੰ) ਨਹੀਂ ਸਮਝਦੇ। ਕਈ (ਮਨਮੁਖ ਆਪਣਾ) ਮਨ ਮਾਰ ਕੇ, ਮਨ ਨਾਲ ਹੀ ਜੁੱਧ ਕਰਦੇ ਰਹਿੰਦੇ ਹਨ। ਇਕ (ਪ੍ਰਭੂ) ਦੇ ਪ੍ਰੇਮ ਵਾਲੇ ਸੱਚੇ ਸ਼ਬਦ ਵਿਚ ਰਤੇ ਹੀ ਰਹਿੰਦੇ ਹਨ, ਸ਼ਬਦ ਦੁਆਰਾ (ਉਨ੍ਹਾਂ ਦੀ ਪ੍ਰਭੂ ਨਾਲ) ਮਿਲਣੀ ਹੋਈ ਰਹਿੰਦੀ ਹੈ।੧੧।

(ਹੇ ਭਾਈ! ਪਰਮੇਸ਼ਰ) ਆਪ ਹੀ (ਜੀਵ) ਪੈਦਾ ਕਰਕੇ ਵਡਿਆਈ ਦੇਂਦਾ ਹੈ। ਆਪਣੇ ਭਾਣੇ ਅਨੁਸਾਰ (ਜੀਆਂ ਨੂੰ ਗੁਰੂ ਨਾਲ) ਮਿਲਾ ਦੇਂਦਾ ਹੈ। (ਪ੍ਰਭੂ) ਆਪ ਹੀ ਮਿਹਰ ਦੀ ਨਜ਼ਰ ਕਰਕੇ (ਕਈ ਪ੍ਰੇਮੀਆਂ ਦੇ) ਮਨ ਵਿਚ ਆ ਵਸਿਆ ਹੈ, ਮੇਰੇ ਪ੍ਰਭੂ ਨੇ ਮੈਨੂੰ ਇਸ ਤਰ੍ਹਾਂ ਦੀ (ਮਿਲਣ-ਜੁਗਤੀ) ਦਸੀ ਹੈ।੧੨।

**ਸਤਿਗੁਰੁ ਸੇਵਹਿ ਸੇ ਜਨ ਸਾਚੇ ॥ ਮਨਮੁਖ ਸੇਵਿ ਨ ਜਾਣਨਿ ਕਾਚੇ ॥ ਆਪੇ ਕਰਤਾ ਕਰਿ ਕਰਿ ਵੇਖੈ, ਜਿਉ ਭਾਵੈ ਤਿਉ ਲਾਈ ਹੇ ॥੧੩॥ ਜੁਗਿ ਜੁਗਿ ਸਾਚਾ ਏਕੋ ਦਾਤਾ ॥ ਪੂਰੈ ਭਾਗਿ ਗੁਰ ਸਬਦੁ ਪਛਾਤਾ ॥ ਸਬਦਿ ਮਿਲੇ ਸੇ ਵਿਛੁੜੇ ਨਾਹੀ, ਨਦਰੀ ਸਹਜਿ ਮਿਲਾਈ ਹੇ ॥੧੪॥ ਹਉਮੈ ਮਾਇਆ ਮੈਲੁ ਕਮਾਇਆ ॥ ਮਰਿ ਮਰਿ ਜੰਮਹਿ ਦੂਜਾ ਭਾਇਆ ॥ ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ, ਮਨਿ ਦੇਖਹੁ ਲਿਵ ਲਾਈ ਹੇ ॥ ੧੫ ॥ ਜੋ ਤਿਸੁ ਭਾਵੈ ਸੋਈ ਕਰਸੀ ॥ ਆਪਹੁ ਹੋਆ ਨਾ ਕਿਛੁ ਹੋਸੀ ॥ ਨਾਨਕ, ਨਾਮੁ ਮਿਲੈ ਵਡਿਆਈ, ਦਰਿ ਸਾਚੈ ਪਤਿ ਪਾਈ ਹੇ ॥੧੬॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੇਵਹਿੰ, ਜਿਉਂ, ਤਿਉਂ, ਨਾਹੀਂ, ਜੰਮਹਿੰ,

**ਪਦ ਅਰਥ:** ਸੇਵਹਿ=ਸੇਂਵਦੇ ਹਨ।੧੩। ਜੁਗਿ ਜੁਗਿ=ਹਰੇਕ ਜੁਗ ਵਿਚ। ਪੂਰੈ ਭਾਗਿ=ਪੂਰੇ ਭਾਗਾਂ ਨਾਲ। ਨਦਰੀ=ਪ੍ਰਭੂ ਦੀ ਮਹਰ ਦੀ ਨਜ਼ਰ ਨਾਲ। ਕਮਾਇਆ=ਖਟਿਆ, ਇਕੱਠਾ ਕੀਤਾ। ਦੂਜਾ=ਮਾਇਆ

(ਮੋਹ) ਪਦਾਰਥ ਆਦਿ। ਭਾਇਆ=ਚੰਗਾ ਲੱਗਾ।੧੫। ਕਰਸੀ=ਕਰੇਗਾ। ਆਪਹੁ=ਆਪਣੇ ਆਪ ਤੋਂ। ਨਾ=ਇਥੇ ਦੇਹੁਰੀ ਦੀਪਕ ਰੂਪ ਵਰਤਿਆ ਗਿਆ ਹੈ। ਦਰਿ ਸਾਚੈ=ਸੱਚੇ (ਪਰਮੇਸ਼ਰ ਦੇ) ਦਰ ਤੇ।੧੬।

**ਅਰਥ:** (ਹੇ ਭਾਈ! ਜਿਹੜੇ ਮਨੁੱਖ) ਸਤਿਗੁਰੂ ਨੂੰ ਸੇਂਵਦੇ ਹਨ, ਉਹ ਜਨ ਸੱਚੇ (ਸੇਵਕ ਹਨ)। ਮਨਮੁਖ (ਜੀਵ ਗੁਰੂ ਦੀ) ਸੇਵਾ ਕਰਨੀ ਨਹੀਂ ਜਾਣਦੇ (ਇਸ ਕਰਕੇ ਉਹ) ਕੱਚੇ ਹਨ। ਕਰਤਾ ਪੁਰਖ ਆਪ ਹੀ (ਸ੍ਰਿਸ਼ਟੀ ਪੈਦਾ) ਕਰ ਕਰਕੇ ਵੇਖਦਾ ਹੈ (ਭਾਵ ਸਾਰ ਲੈਂਦਾ ਹੈ), ਜਿਵੇਂ (ਪ੍ਰਭੂ ਨੂੰ) ਚੰਗਾ ਲਗਦਾ ਹੈ, ਤਿਵੇਂ (ਉਸ ਨੇ ਸਾਰੀ ਸ੍ਰਿਸ਼ਟੀ ਆਹਰੇ) ਲਾਈ ਹੋਈ ਹੈ।੧੩।

(ਹੇ ਭਾਈ!) ਹਰੇਕ ਜੁਗ ਵਿਚ ਸੱਚਾ (ਪਰਮੇਸ਼ਰ ਹੀ) ਇਕੋ ਦਾਤਾ ਹੈ। ਪੂਰੇ ਭਾਗਾਂ ਕਰਕੇ ਹੀ (ਜੀਵ ਨੇ) ਗੁਰੂ ਦੇ ਸ਼ਬਦ ਨੂੰ ਪਛਾਣਿਆ ਹੈ। (ਜਿਹੜੇ ਜੀਵ) ਸ਼ਬਦ ਦੁਆਰਾ (ਪ੍ਰਭੂ ਨਾਲ) ਮਿਲੇ ਹਨ, ਉਹ (ਕਦੇ ਵੀ ਪ੍ਰਭੂ ਨਾਲੋਂ) ਨਹੀਂ ਵਿਛੁੜਦੇ ਹਨ। (ਜਿਹੜੀ ਜੀਵਾਤਮਾ ਪ੍ਰਭੂ ਨੇ) ਅਡੋਲ ਅਵਸਥਾ ਵਿਚ ਟਿਕਾ ਕੇ (ਆਪਣੇ ਨਾਲ) ਮਿਲਾਈ ਹੈ (ਉਹ ਆਪਣੀ) ਮਿਹਰ ਦੀ ਨਜ਼ਰ ਕਰਕੇ ਹੀ (ਮਿਲਾਈ ਹੈ)।੧੪।

(ਹੇ ਭਾਈ! ਜਿਨ੍ਹਾਂ ਮਨੁੱਖਾਂ ਨੇ) ਹਉਮੈ ਕਰਕੇ ਮਾਇਆ ਦੀ ਮੈਲ ਨੂੰ ਕਮਾਇਆ (ਭਾਵ ਇਕੱਠਾ ਕੀਤਾ) ਹੈ। ਜਿਨ੍ਹਾਂ ਨੂੰ ਦੂਜਾ (ਦ੍ਵੈਤ ਭਾਵ) ਚੰਗਾ ਲੱਗਾ ਹੈ, (ਉਹ) ਮਰ ਮਰ ਕੇ ਫਿਰ ਜੰਮਦੇ ਹਨ। ਸਤਿਗੁਰੂ ਦੀ ਸੇਵਾ ਤੋਂ ਬਿਨਾ ਕਿਸੇ ਦੀ ਮੁਕਤੀ ਨਹੀਂ ਹੁੰਦੀ, (ਬੇਸ਼ਕ ਕੋਈ ਆਪਣੇ) ਮਨ ਵਿਚ ਲਿਵ ਲਾ ਕੇ ਵੇਖ ਲਵੇ।੧੫।

(ਹੇ ਭਾਈ!) ਜੋ ਉਸ (ਪ੍ਰਭੂ) ਨੂੰ ਭਾਉਂਦਾ ਹੈ, ਉਹ ਉਹੀ ਕੁਝ ਕਰਦਾ ਹੈ। ਆਪਣੇ ਆਪ ਤੋਂ (ਹੁਣ ਤੱਕ ਕਿਸੇ ਪਾਸੋਂ) ਕੁਝ (ਨਹੀਂ) ਹੋਇਆ ਹੈ (ਅਤੇ) ਨਾ (ਅੱਗੇ ਤੋਂ ਕੁਝ ਹੋਵੇਗਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਨੂੰ) ਨਾਮ ਰੂਪੀ ਵਡਿਆਈ ਮਿਲੀ ਹੈ, (ਉਸ ਨੇ ਹੀ) ਸੱਚੇ (ਪ੍ਰਭੂ) ਦੇ ਦਰ ਉਤੇ ਇਜ਼ਤ ਪਾਈ ਹੈ।੧੬।੩।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਸੇਵਾ ਕਰਨ ਤੇ ਹੀ ਇਹ ਸੋਝੀ ਆਉਂਦੀ ਹੈ ਕਿ ਸਾਰੇ ਜਗਤ ਨੂੰ ਜੀਵਨ ਦੇਣ ਵਾਲਾ ਇਕੋ ਦਾਤਾ ਹੈ, ਸਭ ਪਾਸੇ ਉਸ ਦਾ ਰਾਜ ਹੀ ਚਲ ਰਿਹਾ ਹੈ। ਸਹੀ ਅਰਥਾਂ ਵਿਚ ਪਰਮ-ਹੰਸ, ਵੈਰਾਗੀ, ਪੰਡਿਤ ਤੇ ਉਦਾਸੀ ਆਦਿ ਓਹੀ ਹੈ ਜੋ ਗੁਰੂ ਦੇ ਸ਼ਬਦ ਰਾਹੀਂ ਹਉਮੈ ਮਾਰ ਕੇ ਹਰੀ ਦੇ ਨਾਮ ਵਿਚ ਜੁੜਿਆ ਹੈ।

ਸਿਧਾਂਤ ਇਹ ਹੈ ਕਿ ਸਤਿਗੁਰੂ ਤੋਂ ਬਿਨਾਂ ਕੋਈ ਮਨੁੱਖ ਵੀ ਨਾਮ ਪ੍ਰਾਪਤ ਨਹੀਂ ਕਰ ਸਕਦਾ, ਪਰਮੇਸ਼ਰ ਨੇ ਇਹ ਅੱਟਲ ਨੇਮ ਬਣਾ ਦਿੱਤਾ ਹੈ। ਜਿਹੜੇ ਜਨ ਸਤਿਗੁਰੂ ਨੂੰ ਸੇਂਵਦੇ ਹਨ, ਕੇਵਲ ਓਹੀ ਸਚੇ ਗਿਣੇ ਜਾਂਦੇ ਹਨ, ਬਾਕੀ ਸਭ ਕੱਚੇ ਹੁੰਦੇ ਹਨ। ਸੰਸਾਰ ਵਿਚ ਸਦਾ ਥਿਰ ਰਹਿਣ ਵਾਲਾ ਇਕੋ ਕਰਤਾਰ ਹੈ, ਉਸ ਤੋਂ ਬਿਨਾਂ ਹੋਰ ਕੋਈ ਨਿਹਚਲ ਨਹੀਂ ਹੈ।

**ਮਾਰੂ ਮਹਲਾ ੩ ॥ ਜੋ ਆਇਆ ਸੋ ਸਭੁ ਕੋ ਜਾਸੀ ॥ ਦੂਜੈ ਭਾਇ ਬਾਧਾ ਜਮ ਫਾਸੀ ॥ ਸਤਿਗੁਰਿ ਰਾਖੇ ਸੇ ਜਨ ਉਬਰੇ, ਸਾਚੇ ਸਾਚਿ ਸਮਾਈ ਹੇ ॥੧॥ ਆਪੇ ਕਰਤਾ ਕਰਿ ਕਰਿ ਵੇਖੈ ॥ ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ ॥ ਗੁਰਮੁਖਿ ਗਿਆਨੁ ਤਿਸ ਸਭੁ ਕਿਛੁ ਸੂਝੈ, ਅਗਿਆਨੀ ਅੰਧੁ ਕਮਾਈ ਹੇ ॥੨॥ ਮਨਮੁਖ ਸਹਸਾ ਬੂਝ ਨ ਪਾਈ ॥ ਮਰਿ ਮਰਿ ਜੰਮੈ ਜਨਮੁ ਗਵਾਈ ॥ ਗੁਰਮੁਖਿ ਨਾਮਿ ਰਤੇ ਸੁਖੁ ਪਾਇਆ, ਸਹਜੇ ਸਾਚਿ ਸਮਾਈ**

**ਹੇ ॥੩॥ ਧੰਧੈ ਧਾਵਤ ਮਨੁ ਭਇਆ ਮਨੂਰਾ ॥ ਫਿਰਿ ਹੋਵੈ ਕੰਚਨੁ ਭੇਟੈ ਗੁਰੁ ਪੂਰਾ ॥ ਆਪੇ ਬਖਸਿ ਲਏ ਸੁਖੁ ਪਾਏ, ਪੂਰੈ ਸਬਦਿ ਮਿਲਾਈ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੀਂਗਾਰ, ਨਹਂ, ਜਾਂ, ਜਿਉਂ, ਤਿਵੈਂ, ਇਕ ਥੈਂ, ਦੇਹਿਂ।

**ਫੁਟਕਲ:** 'ਮੋਹਿ' ਨੂੰ 'ਮੋਹੇ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਜਾਸੀ=(ਚਲਾ) ਜਾਵੇਗਾ (ਭਾਵ ਮਰ ਜਾਵੇਗਾ)! ਦੂਜੈ ਭਾਇ=ਦ੍ਵੈਤ ਭਾਵ ਵਿਚ। ਬਾਧਾ=ਬੱਧਾ ਹੋਇਆ ਹੈ। ਉਬਰੇ=ਬਚ ਗਏ।੧। ਕਰਿ ਕਰਿ=(ਜੀਵ ਪੈਦਾ) ਕਰ ਕਰਕੇ। ਵੇਖੈ=ਵੇਖਦਾ ਹੈ, ਭਾਵ ਸੰਭਾਲਦਾ ਹੈ। ਲੇਖੈ=ਲੇਖੇ ਵਿਚ, ਪਰਵਾਨ ਹੋਇਆਂ ਦੀ ਗਿਣਤੀ ਵਿਚ। ਅੰਧੁ=ਅੰਨ੍ਹਿਆਂ ਵਾਲਾ ਕੰਮ।੨। ਸਹਸਾ=ਸੰਸਾ। ਬੂਝ=ਸੋਝੀ। ਸਾਚਿ=ਸਚ ਵਿਚ।੩। ਧੰਧੈ=ਦੁਨੀਆ ਦੇ ਝੂਠੇ ਧੰਧਿਆਂ ਵਿਚ। ਧਾਵਤ=ਦੌੜਦਿਆਂ। ਮਨੂਰਾ=ਸੜੇ ਹੋਏ ਲੋਹੇ ਦਾ ਨਿਕੰਮਾ ਚੂਰਾ। ਕੰਚਨੁ=ਸੋਨਾ। ਭੇਟੈ=ਮਿਲਦਾ ਹੈ। ਪੂਰੈ ਸਬਦਿ=ਪੂਰਨ (ਪ੍ਰਭੂ ਦੇ) ਸ਼ਬਦ ਵਿਚ।੪।

**ਅਰਥ:** (ਹੇ ਭਾਈ!) ਜੋ (ਜੀਵ ਸੰਸਾਰ ਵਿਚ) ਆਇਆ ਹੈ, ਉਹ ਹਰ ਕੋਈ (ਸਰੀਰ ਛੱਡ ਕੇ ਇਥੋਂ) ਚਲਾ ਜਾਵੇਗਾ। ਦ੍ਵੈਤ ਭਾਵ ਕਰਕੇ (ਜਮ) ਦੀ ਫਾਹੀ ਵਿਚ ਬੱਧਾ ਹੋਇਆ ਜਾਂਦਾ ਹੈ। ਸਤਿਗੁਰੂ ਨੇ (ਜਿਹੜੇ ਜੀਵ ਮਾਇਆ-ਮੋਹ ਅਤੇ ਦ੍ਵੈਤ ਭਾਵਨਾ ਤੋਂ) ਰਖ ਲਏ ਹਨ, ਉਹ (ਜਮ ਦੀ ਫਾਹੀ) ਤੋਂ ਬਚ ਗਏ ਹਨ (ਕਿਉਂਕਿ ਉਨ੍ਹਾਂ ਦੀ ਸੁਰਤਿ) ਸਦਾ ਸੱਚੇ (ਪ੍ਰਭੂ ਵਿਚ) ਸਮਾਅ ਰਹੀ ਹੈ।੧।

(ਹੇ ਭਾਈ! ਸਭ ਜੀਆਂ) ਦਾ ਕਰਤਾ ਆਪ ਹੀ (ਜੀਵ ਪੈਦਾ) ਕਰ ਕਰਕੇ (ਆਪਣਾ ਖੇਲ) ਵੇਖ ਰਿਹਾ ਹੈ। ਜਿਸ ਉਤੇ (ਪ੍ਰਭੂ ਆਪਣੀ) ਮਿਹਰ ਦੀ ਨਜ਼ਰ ਕਰਦਾ ਹੈ, ਉਹੀ ਮਨੁੱਖ ਲੇਖੇ ਦੇ ਵਿਚ ਪੈਂਦਾ ਹੈ ਭਾਵ ਪਰਵਾਨ ਹੁੰਦਾ ਹੈ। (ਜਿਸ ਮਨੁੱਖ ਨੂੰ) ਗੁਰੂ ਦੁਆਰਾ ਗਿਆਨ (ਪ੍ਰਾਪਤ ਹੋਇਆ ਹੈ) ਉਸ ਨੂੰ ਸਭ ਕੁਝ ਸਮਝ ਆ ਜਾਂਦਾ ਹੈ। (ਪਰ) ਗਿਆਨ ਤੋਂ ਸਖਣਾ ਮਨੁੱਖ ਅੰਨ੍ਹਿਆਂ ਵਾਲੇ (ਅਗਿਆਨਤਾ ਭਰੇ) ਕੰਮ ਹੀ ਕਰਦਾ ਹੈ।੨।

(ਹੇ ਭਾਈ!) ਮਨਮੁਖ (ਜੀਵ ਹਰ ਵੇਲੇ) ਸੰਸੇ ਵਿਚ ਹੀ ਪਿਆ ਰਹਿੰਦਾ ਹੈ (ਉਸ ਨੂੰ ਆਤਮਿਕ ਜੀਵਨ ਦੀ) ਸਮਝ ਨਹੀਂ ਪੈਂਦੀ। (ਉਹ) ਮਰ ਮਰ ਕੇ ਜੰਮਦਾ ਹੈ (ਭਾਵ ਆਵਾਗਵਨ ਵਿਚ ਹੀ ਪਿਆ ਰਹਿੰਦਾ ਹੈ ਅਤੇ ਆਪਣਾ) ਜਨਮ (ਵਿਅਰਥ) ਗਵਾ ਕੇ ਜਾਂਦਾ ਹੈ। (ਪਰ ਜਿਹੜੇ) ਗੁਰਮੁਖ ਹਨ (ਉਹ) ਨਾਮ ਵਿਚ ਰੰਗੇ ਹੋਏ ਹਨ (ਉਨ੍ਹਾਂ ਨੇ ਆਤਮਿਕ) ਸੁਖ ਪ੍ਰਾਪਤ ਕੀਤਾ ਹੈ (ਅਤੇ ਉਨ੍ਹਾਂ ਦੀ ਸੁਰਤਿ ਅਡੋਲ ਅਵਸਥਾ ਵਿਚ ਸਮਾਈ ਰਹਿੰਦੀ ਹੈ।੩।

(ਹੇ ਭਾਈ ! ਦੁਨਿਆਵੀ ਝੂਠੇ) ਧੰਧਿਆਂ ਵਿਚ ਦੌੜਦਾ ਹੋਇਆ ਮਨ ਸੜੇ ਹੋਏ ਲੋਹੇ ਵਰਗਾ ਨਿਕੰਮ ਚੂਰਾ ਬਣ ਜਾਂਦਾ ਹੈ। (ਜਦ ਇਸ ਨੂੰ) ਪੂਰਾ ਗੁਰੂ ਮਿਲਦਾ ਹੈ (ਇਹ) ਮੁੜ ਕੇ (ਬਾਰ੍ਹਾਂ ਵੰਨੀ ਦਾ) ਸੋਨਾ ਹੋ ਜਾਂਦਾ ਹੈ। (ਉਹ ਪ੍ਰਭੂ) ਆਪ ਹੀ (ਜੀਵ ਨੂੰ) ਬਖ਼ਸ਼ ਲਏ (ਤਾਂ ਇਸ ਨੂੰ ਆਤਮਿਕ) ਸੁੱਖ ਪ੍ਰਾਪਤ ਹੁੰਦਾ ਹੈ (ਇਸ ਤਰ੍ਹਾਂ) ਪੂਰੇ (ਗੁਰੂ ਪ੍ਰਮੇਸ਼ਰ) ਦੇ ਸ਼ਬਦ ਵਿੱਚ (ਇਸ ਦੀ) ਸਮਾਈ ਹੁੰਦੀ ਹੈ।੪।
(ਇਸ ਤਰ੍ਹਾਂ ਉਹ) ਸਚਾ ਸੁਖ ਪ੍ਰਾਪਤ ਕਰ ਲੈਂਦਾ ਹੈ।੪।

**ਦੁਰਮਤਿ ਝੂਠੀ ਬੁਰੀ ਬੁਰਿਆਰਿ ॥ ਅਉਗਣਿਆਰੀ ਅਉਗਣਿਆਰਿ ॥ ਕਚੀ ਮਤਿ ਫੀਕਾ ਮੁਖਿ ਬੋਲੈ, ਦੁਰਮਤਿ ਨਾਮੁ ਨ ਪਾਈ ਹੇ॥੫॥ ਅਉਗਣਿਆਰੀ**

**ਕੰਤ ਨ ਭਾਵੈ ॥ ਮਨ ਕੀ ਜੂਠੀ ਜੂਠੁ ਕਮਾਵੈ ॥ ਪਿਰ ਕਾ ਸਾਉ ਨ ਜਾਣੈ ਮੂਰਖਿ, ਬਿਨੁ ਗੁਰ ਬੂਝ ਨ ਪਾਈ ਹੇ ॥੬॥ ਦੁਰਮਤਿ ਖੋਟੀ ਖੋਟੁ ਕਮਾਵੈ ॥ ਸੀਗਾਰੁ ਕਰੇ ਪਿਰ ਖਸਮ ਨ ਭਾਵੈ ॥ ਗੁਣਵੰਤੀ ਸਦਾ ਪਿਰੁ ਰਾਵੈ, ਸਤਿਗੁਰਿ ਮੇਲਿ ਮਿਲਾਈ ਹੇ ॥੭॥ ਆਪੇ ਹੁਕਮੁ ਕਰੇ ਸਭੁ ਵੇਖੈ ॥ ਇਕਨਾ ਬਖਸਿ ਲਏ ਧੁਰਿ ਲੇਖੈ ॥ ਅਨਦਿਨੁ ਨਾਮਿ ਰਤੇ ਸਚੁ ਪਾਇਆ, ਆਪੇ ਮੇਲਿ ਮਿਲਾਈ ਹੇ ॥੮॥**

**ਪਦ ਅਰਥ:** ਦੁਰਮਤਿ=ਖੋਟੀ ਮਤਿ ਵਾਲੀ (ਜੀਵ ਇਸਤਰੀ)। ਬੁਰੀ ਬੁਰਿਆਰਿ=ਭੈੜੀ ਤੋਂ ਭੈੜੀ। ਅਉਗਣਿਆਰੀ=ਅਵਗੁਣਾਂ ਨਾਲ ਭਰੀ ਹੋਈ। ਕਚੀ ਮਤਿ=ਅਸ਼ੁੱਧ ਮਤਿ। ਮੁਖਿ=ਮੂੰਹ ਤੋਂ। ਦੁਰਮਤਿ=ਖੋਟੀ ਮਤਿ ਹੋਣ ਕਰਕੇ।੫। ਕੰਤ ਨ ਭਾਵੈ=ਪਤੀ ਨੂੰ ਚੰਗੀ ਨਹੀਂ ਲਗਦੀ। ਜੂਠੀ=ਅਪਵਿੱਤਰ। ਜੂਠੁ=ਗੰਦ। ਸਾਉ=ਸੁਆਦ। ਮੂਰਖਿ=ਮੂਰਖ ਜੀਵ ਇਸਤਰੀ। ਪਿਰੁ=ਹਰੀ ਪ੍ਰਭੂ। ਰਾਵੈ=ਭੋਗਦਾ, ਭਾਵ ਅਨੰਦ ਮਾਣਦਾ ਹੈ। ਸਤਿਗੁਰਿ=ਸਤਿਗੁਰੂ ਨੇ। ਮੇਲਿ=ਮੇਲ ਕੇ।੭। ਧੁਰਿ=ਧੁਰ ਤੋਂ (ਮੁੱਢੋਂ ਹੀ)। ਲੇਖੈ=ਲੇਖੇ ਵਿਚ ਹੀ।੮।

**ਅਰਥ:** (ਹੇ ਭਾਈ!) ਖੋਟੀ ਮਤਿ ਵਾਲੀ ਜੀਵ ਇਸਤਰੀ ਬਹੁਤ ਹੀ ਭੈੜੀ ਹੈ। ਔਗੁਣਾਂ ਵਾਲੀ (ਬ੍ਰਿਤੀ ਇਸ ਨੂੰ) ਅਉਗਣਹਾਰੀ ਹੀ ਬਣਾ ਦਿੰਦੀ ਹੈ। ਕੱਚੀ (ਵਿਕਾਰਾਂ ਵਾਲੀ) ਮਤ ਹੋਣ ਕਰਕੇ ਇਹ (ਫਿੱਕਾ ਬੋਲਦੀ) ਹੈ, ਖੋਟੀ ਮਤਿ ਹੋਣ ਕਰਕੇ ਨਾਮ ਨੂੰ ਪ੍ਰਾਪਤ ਨਹੀਂ ਕਰ ਸਕਦੀ।੫।

(ਹੇ ਭਾਈ!) ਔਗੁਣਾਂ ਭਰੀ ਜੀਵ ਇਸਤਰੀ ਪਤੀ-ਪਰਮਾਤਮਾ ਨੂੰ ਚੰਗੀ ਨਹੀਂ ਲਗਦੀ (ਕਿਉਂਕਿ) ਮਨ ਦੀ ਜੂਠੀ (ਮੰਦੀ ਹੋਣ ਕਰਕੇ) ਜੂਠ (ਵਿਕਾਰ ਹੀ) ਕਮਾਂਦੀ ਹੈ। ਮੂਰਖ ਜੀਵ (ਇਸਤਰੀ) ਪਤੀ-ਪਰਮਾਤਮਾ ਦਾ ਸੁਆਦ ਨਹੀਂ ਜਾਣਦੀ (ਅਤੇ) ਗੁਰੂ ਤੋਂ ਬਿਨਾਂ (ਉਹ ਆਤਮਿਕ ਜੀਵਨ ਦੀ) ਸੋਝੀ ਨਹੀਂ ਪਾ ਸਕਦੀ।੬।

(ਹੇ ਭਾਈ!) ਖੋਟੀ ਮਤਿ ਵਾਲੀ (ਇਸਤਰੀ) ਨਿਰਾ ਖੋਟ ਹੀ ਕਮਾਂਦੀ ਹੈ। (ਉਹ ਆਪਣੇ ਵਲੋਂ ਬਾਹਰਮੁੱਖੀ ਹਾਰ) ਸ਼ਿੰਗਾਰ ਕਰਦੀ ਹੈ ਪਰ ਮਾਲਕ ਨੂੰ ਚੰਗੀ ਨਹੀਂ ਲਗਦੀ। ਹਾਂ, ਆਤਮਿਕ ਗੁਣਾਂ ਵਾਲੀ ਜੀਵ-ਇਸਤਰੀ ਸਦਾ ਮਾਲਕ ਦਾ ਅਨੰਦ ਮਾਣਦੀ ਹੈ (ਕਿਉਂਕਿ ਉਹ) ਸਤਿਗੁਰੂ ਨੇ (ਆਪਣੇ ਨਾਲ) ਮੇਲ ਕੇ (ਪ੍ਰਭੂ ਨਾਲ) ਮਿਲਾਈ ਹੈ।੭।

(ਹੇ ਭਾਈ! ਪਰਮੇਸਰ ਸਭ ਥਾਵਾਂ ਤੇ) ਆਪ ਹੀ (ਆਪਣਾ) ਹੁਕਮ ਕਰਕੇ ਸਭ ਨੂੰ ਵੇਖਦਾ ਹੈ। ਕਈ (ਮਨੁੱਖਾਂ) ਨੂੰ ਧੁਰੋਂ (ਪ੍ਰਭੂ ਆਪਣੇ ਹੁਕਮ ਅਨੁਸਾਰ ਕਰਮਾਂ ਦੇ) ਲੇਖੇ ਤੋਂ ਵੀ ਬਖਸ਼ ਲੈਂਦਾ ਹੈ। (ਉਹ ਮਨੁੱਖ) ਦਿਨ ਰਾਤ ਸਦਾ ਹੀ ਨਾਮ ਵਿਚ ਰੰਗੇ ਰਹਿੰਦੇ ਹਨ (ਅਤੇ) ਉਨ੍ਹਾਂ ਨੇ ਸਚ (ਪਰਮਾਤਮਾ) ਨੂੰ ਪਾ ਲਿਆ ਹੈ (ਅਤੇ) ਪ੍ਰਭੂ ਨੇ ਆਪ ਹੀ (ਗੁਰੂ ਨਾਲ) ਮੇਲ ਕੇ (ਉਨ੍ਹਾਂ ਦੀ ਸੁਰਤਿ) ਆਪਣੇ ਨਾਲ ਮਿਲਾਈ (ਜੋੜੀ) ਹੋਈ ਹੈ।੮।

**ਹਉਮੈ ਧਾਤੁ ਮੋਹ ਰਸਿ ਲਾਈ ॥ ਗੁਰਮੁਖਿ ਲਿਵ ਸਾਚੀ ਸਹਜਿ ਸਮਾਈ ॥ ਆਪੇ ਮੇਲੇ ਆਪੇ ਕਰਿ ਵੇਖੈ, ਬਿਨੁ ਸਤਿਗੁਰ ਬੂਝ ਨ ਪਾਈ ਹੇ ॥੯॥ ਇਕਿ ਸਬਦੁ ਵੀਚਾਰਿ ਸਦਾ ਜਨ ਜਾਗੇ ॥ ਇਕਿ ਮਾਇਆ ਮੋਹਿ ਸੋਇ ਰਹੇ ਅਭਾਗੇ ॥ ਆਪੇ ਕਰੇ ਕਰਾਏ ਆਪੇ, ਹੋਰੁ ਕਰਣਾ ਕਿਛੂ ਨ ਜਾਈ ਹੇ ॥੧੦॥ ਕਾਲੁ ਮਾਰਿ ਗੁਰਸਬਦਿ ਨਿਵਾਰੇ ॥ ਹਰਿ ਕਾ ਨਾਮੁ ਰਖੈ ਉਰਧਾਰੇ ॥ ਸਤਿਗੁਰਿ ਸੇਵਾ ਤੇ ਸੁਖੁ ਪਾਇਆ, ਹਰਿ ਕੈ ਨਾਮਿ ਸਮਾਈ ਹੇ**

**॥੧੧॥ ਦੂਜੈ ਭਾਇ ਫਿਰੈ ਦੇਵਾਨੀ ॥ ਮਾਇਆ ਮੋਹਿ ਦੁਖ ਮਾਹਿ ਸਮਾਨੀ ॥ ਬਹੁਤੇ ਭੇਖ ਕਰੈ ਨਹ ਪਾਏ, ਬਿਨੁ ਸਤਿਗੁਰ ਸੁਖੁ ਨ ਪਾਈ ਹੇ ॥੧੨॥**

**ਪਦ ਅਰਥ:** ਧਾਤੁ=ਮਾਇਆ। ਮੋਹ ਰਸਿ=ਮੋਹ ਦੇ ਰਸ ਵਿਚ। ਸਹਜਿ=ਅਡੋਲ ਅਵਸਥਾ ਵਿਚ। ਸਮਾਈ=ਲੀਨ ਕਰੀ ਰਖਦੀ ਹੈ।੯। ਇਕਿ=ਕਈ। ਵੀਚਾਰਿ=ਵਿਚਾਰ ਕੇ।ਮੋਹਿ=ਮੋਹ ਵਿਚ। ਅਭਾਗੇ=ਖੋਟੇ ਕਰਮਾਂ ਵਾਲੇ।੧੦। ਕਾਲੁ=ਮੌਤ। ਨਿਵਾਰੇ=ਦੂਰ ਕਰ ਦਿਤਾ ਹੈ। ਉਰਧਾਰੇ=ਹਿਰਦੇ ਵਿਚ ਵਸਾਈ ਰਖਦਾ ਹੈ। ਤੇ=ਤੋਂ।੧੧। ਦੂਜੈ ਭਾਇ=ਦ੍ਵੈਤ-ਭਾਵ ਵਿਚ। ਫਿਰੈ ਦੇਵਾਨੀ=(ਦੁਨੀਆ) ਕਮਲੀ ਹੋਈ ਫਿਰਦੀ ਹੈ। ਮਾਹਿ=ਵਿਚ। ਭੇਖ=ਧਾਰਮਿਕ ਵਿਖਾਵੇ ਵਾਲੇ ਪਹਿਰਾਵੇ।੧੨।

**ਅਰਥ:** (ਹੇ ਭਾਈ!) ਦੌੜ ਭੱਜ ਵਾਲੀ (ਮਾਇਆ ਜੀਵ ਨੂੰ) ਮੋਹ ਦੇ ਰਸ ਵਿਚ ਲਾਉਂਦੀ ਹੈ। (ਪਰ) ਗੁਰਮੁਖ ਦੀ ਬਿਰਤੀ ਸਚੀ ਹੈ (ਜੋ ਸਦਾ) ਅਡੋਲ ਅਵਸਥਾ ਵਿਚ ਸਮਾਈ ਰਹਿੰਦੀ ਹੈ। (ਪ੍ਰਭੂ) ਆਪ ਹੀ (ਜੀਵ ਨੂੰ ਆਪਣੇ ਨਾਲ) ਮੇਲਦਾ ਹੈ (ਅਤੇ) ਆਪ ਹੀ (ਆਪਣਾ ਖੇਲ) ਕਰਕੇ ਵੇਖਦਾ ਹੈ (ਪਰ) ਸਤਿਗੁਰੂ ਤੋਂ ਬਿਨਾ (ਇਸ ਖੇਲ ਦੀ) ਸੋਝੀ (ਕਿਸੇ ਨੂੰ) ਪ੍ਰਾਪਤ ਨਹੀਂ ਹੁੰਦੀ।੯।

(ਹੇ ਭਾਈ!) ਕਈ ਸੇਵਕ ਜਨ (ਇਹੋ ਜਿਹੇ ਹਨ ਜੋ ਗੁਰੂ ਦਾ) ਸ਼ਬਦ ਵੀਚਾਰ ਕੇ (ਮਾਇਆ ਤੇ ਹੰਗਤਾ ਦੇ ਹਮਲਿਆਂ ਵਲੋਂ) ਸਦਾ ਚੇਤੰਨ ਰਹਿੰਦੇ ਹਨ। ਕਈ (ਅਜਿਹੇ) ਮੰਦ-ਭਾਗੇ (ਮਨੁੱਖ ਹਨ ਜੋ) ਮਾਇਆ ਦੇ ਮੋਹ ਵਿਚ ਹੀ ਸੁੱਤੇ ਰਹਿੰਦੇ ਹਨ। (ਪ੍ਰਭੂ) ਆਪ ਹੀ (ਵਿਆਪਕ ਰੂਪ ਵਿਚ ਸਭ ਕੁਝ) ਕਰਦਾ ਹੈ (ਤੇ ਜੀਆਂ ਪਾਸੋਂ) ਕਰਾਉਂਦਾ ਹੈ, (ਉਸ ਤੋਂ ਬਿਨਾਂ, ਆਪਣੇ ਆਪ ਕਿਸੇ ਤੋਂ) ਹੋਰ ਕੁਝ ਵੀ ਨਹੀਂ ਕੀਤਾ ਜਾ ਸਕਦਾ।੧੦।

(ਹੇ ਭਾਈ! ਜਿਹੜਾ ਮਨੁੱਖ) ਗੁਰੂ ਦੇ ਸ਼ਬਦ ਦੁਆਰਾ (ਨਾਮ-ਅਭਿਆਸ ਨਾਲ) ਮੌਤ ਨੂੰ ਮਾਰ ਕੇ ਦੂਰ ਕਰ ਦਿੰਦਾ ਹੈ (ਉਹ) ਪਰਮੇਸ਼ਰ ਦਾ ਨਾਮ (ਆਪਣੇ) ਹਿਰਦੇ ਵਿਚ ਟਿਕਾ ਕੇ ਰੱਖਦਾ ਹੈ। (ਉਸ ਨੇ) ਸਤਿਗੁਰੂ ਦੀ ਸੇਵਾ ਤੋਂ ਹੀ (ਆਤਮਿਕ) ਸੁਖ ਪਾਇਆ ਹੈ (ਅਤੇ ਉਸ ਦੀ ਬਿਰਤੀ) ਹਰੀ ਦੇ ਨਾਮ ਵਿਚ ਲੀਨ ਹੋਈ ਰਹਿੰਦੀ ਹੈ।੧੧।

(ਹੇ ਭਾਈ!) ਦ੍ਵੈਤ-ਭਾਵ ਵਿਚ (ਸਾਰੀ ਸ੍ਰਿਸ਼ਟੀ) ਕਮਲੀ ਹੋਈ (ਫਿਰਦੀ) ਹੈ। ਮਾਇਆ ਦੇ ਮੋਹ ਕਰਕੇ ਦੁੱਖ ਵਿਚ ਪਰਵੇਸ਼ ਹੋਈ ਰਹਿੰਦੀ ਹੈ। (ਜੋ ਮਨੁੱਖ) ਬਹੁਤੇ ਭੇਖ ਕਰਦਾ ਹੈ (ਉਹ ਅਭੇਖ ਪ੍ਰਭੂ) ਨਹੀਂ ਪਾ ਸਕਦਾ, ਸਤਿਗੁਰੂ ਤੋਂ ਬਿਨਾਂ (ਸਾਰੀ ਸ੍ਰਿਸ਼ਟੀ ਆਤਮਿਕ) ਸੁਖ ਨਹੀਂ ਪਾ ਸਕਦੀ।੧੨।

**ਕਿਸ ਨੋ ਕਹੀਐ ਜਾ ਆਪਿ ਕਰਾਏ ॥ ਜਿਤੁ ਭਾਵੈ ਤਿਤੁ ਰਾਹਿ ਚਲਾਏ ॥ ਆਪੇ ਮਿਹਰਵਾਨੁ ਸੁਖਦਾਤਾ, ਜਿਉ ਭਾਵੈ ਤਿਵੈ ਚਲਾਈ ਹੇ ॥ ੧੩ ॥ ਆਪੇ ਕਰਤਾ ਆਪੇ ਭੁਗਤਾ ॥ ਆਪੇ ਸੰਜਮੁ ਆਪੇ ਜੁਗਤਾ ॥ ਆਪੇ ਨਿਰਮਲੁ ਮਿਹਰਵਾਨੁ ਮਧੁਸੂਦਨੁ, ਜਿਸ ਦਾ ਹੁਕਮੁ ਨ ਮੇਟਿਆ ਜਾਈ ਹੇ ॥ ੧੪ ॥ ਸੇ ਵਡਭਾਗੀ ਜਿਨੀ ਏਕੋ ਜਾਤਾ ॥ ਘਟਿ ਘਟਿ ਵਸਿ ਰਹਿਆ ਜਗਜੀਵਨੁ ਦਾਤਾ ॥ ਇਕਥੈ ਗੁਪਤੁ ਪਰਗਟੁ ਹੈ ਆਪੇ, ਗੁਰਮੁਖਿ ਭ੍ਰਮੁ ਭਉ ਜਾਈ ਹੇ ॥ ੧੫ ॥ ਗੁਰਮੁਖਿ ਹਰਿ ਜੀਉ ਏਕੋ ਜਾਤਾ ॥ ਅੰਤਰਿ ਨਾਮੁ ਸਬਦਿ ਪਛਾਤਾ ॥ ਜਿਸੁ ਤੂ ਦੇਹਿ ਸੋਈ ਜਨੁ ਪਾਏ, ਨਾਨਕ ਨਾਮਿ ਵਡਾਈ ਹੇ ॥੧੬॥੪॥**

**ਪਦ ਅਰਥ:** ਜਾ=ਜਦੋਂ। ਜਿਤੁ=ਜਿਸ। ਤਿਤੁ ਰਾਹਿ=ਉਸ ਰਸਤੇ ਤੇ।੧੩। ਭੁਗਤਾ=ਭੋਗਣ ਵਾਲਾ। ਸੰਜਮੁ=ਸੰਕੋਚ (ਕਰਨ ਵਾਲਾ), ਵੱਖਰਾ। ਜੁਗਤਾ=ਜੁੜਿਆ, ਮਿਲਿਆ ਹੋਇਆ। ਮਧੁ ਸੂਦਨੁ=ਮਧੁ ਦੈਂਤ ਨੂੰ ਮਾਰਨ ਵਾਲਾ, ਪਰਮੇਸ਼ਰ।੧੪। ਜਿਨੀ=ਜਿਨ੍ਹਾਂ ਨੇ। ਜਾਤਾ=ਜਾਣਿਆ ਹੈ। ਘਟਿ ਘਟਿ=ਹਰੇਕ ਸਰੀਰ ਵਿਚ। ਇਕਥੈ=(ਕਿਸੇ) ਇਕ ਥਾਂ ਤੇ। ਗੁਪਤੁ=ਲੁਕਿਆ ਹੋਇਆ। ਪਰਗਟੁ=ਪਰਤੱਖ। ਗੁਰਮੁਖਿ=ਗੁਰੂ ਦੁਆਰਾ।੧੫। ਦੇਹਿ=ਦਿੰਦਾ ਹੈ। ਨਾਮਿ=ਨਾਮ ਕਰਕੇ।੧੬।

**ਅਰਥ:** (ਹੇ ਭਾਈ! ਉਸ ਪਰਮੇਸ਼ਰ ਤੋਂ ਬਿਨਾਂ) ਕਿਸ ਨੂੰ ਆਖੀਏ (ਭਾਵ ਉਸ ਤੋਂ ਬਿਨਾਂ ਕੋਈ ਹੋਰ ਹੋਵੇ ਤਾਂ ਗਿਲਾ ਕਰੀਏ) ਜਦ ਕਿ (ਪਰਮੇਸ਼ਰ) ਆਪ ਹੀ (ਸਭ ਕੁਝ) ਕਰ ਰਿਹਾ ਹੈ। ਜਿਸ ਤਰ੍ਹਾਂ (ਉਸ ਪ੍ਰਭੂ ਨੂੰ) ਭਾਉਂਦਾ ਹੈ ਉਸ ਤਰ੍ਹਾਂ ਰਸਤੇ ਤੇ ਚਲਾਂਦਾ ਹੈ। (ਪਰਮੇਸ਼ਰ) ਆਪ ਹੀ ਮਿਹਰਬਾਨ ਤੇ ਸੁੱਖਾਂ ਦਾ ਦਾਤਾ ਹੈ, ਜਿਸ ਤਰ੍ਹਾਂ ਠੀਕ ਹੈ, ਉਸ ਤਰ੍ਹਾਂ (ਉਹ ਸ੍ਰਿਸ਼ਟੀ ਨੂੰ) ਚਲਾਈ ਜਾਂਦਾ ਹੈ।੧੩।

(ਹੇ ਭਾਈ! ਪਰਮੇਸ਼ਰ) ਆਪ ਹੀ (ਸਭ ਕੁਝ) ਕਰਨ ਵਾਲਾ ਹੈ (ਅਤੇ) ਆਪ ਹੀ ਭੋਗਣ ਵਾਲਾ ਹੈ (ਆਪ ਹੀ ਸੰਜਮ (ਰਖਣ ਵਾਲਾ ਸੰਜਮੀ ਹੈ ਅਤੇ) ਆਪ ਹੀ (ਸਾਰਿਆਂ ਨਾਲ) ਜੁਗਤਾ (ਭਾਵ ਜੁੜਿਆ ਹੋਇਆ) ਹੈ। (ਪਰਮੇਸ਼ਰ) ਆਪ ਹੀ ਪਵਿੱਤਰ ਅਤੇ ਮਿਹਰਵਾਨ ਹੈ (ਜੋ) ਹੰਕਾਰੀ ਮਧੂ ਦੈਂਤ ਨੂੰ ਨਾਸ਼ ਕਰਨ ਵਾਲਾ ਹੈ, ਜਿਸ ਦਾ ਹੁਕਮ (ਕਿਸੇ ਕੋਲੋਂ ਵੀ) ਮੇਟਿਆ ਨਹੀਂ ਜਾ ਸਕਦਾ।੧੪।

(ਹੇ ਭਾਈ!) ਉਹ (ਮਨੁੱਖ) ਵਡੇਭਾਗਾਂ ਵਾਲੇ ਹਨ, ਜਿਨ੍ਹਾਂ ਨੇ ਇਕ (ਪਰਮੇਸ਼ਰ) ਨੂੰ ਜਾਣਿਆ ਹੈ। (ਉਹ) ਜਗਤ ਨੂੰ ਜੀਵਨ ਦੇਣ ਵਾਲਾ ਦਾਤਾ ਘਟਾਂ ਘਟਾਂ ਵਿਚ ਵਸ ਰਿਹਾ ਹੈ। (ਉਹ ਦਾਤਾ) ਇਕ ਥਾਂ ਗੁਪਤ (ਲੁਕਿਆ ਹੋਇਆ ਹੈ ਦੂਜੇ ਥਾਂ) ਆਪ ਹੀ ਪ੍ਰਗਟ ਹੈ, (ਜੇ ਇਹ ਸਮਝ ਆ ਜਾਵੇ ਤਾਂ) ਗਰੂ ਦੁਆਰਾ (ਹਰ ਪ੍ਰਕਾਰ ਦਾ) ਭਰਮ ਦੂਰ ਹੋ ਜਾਂਦਾ ਹੈ।੧੫।

ਗੁਰਮੁਖ ਨੇ (ਹਰ ਥਾਂ ਤੇ) ਇਕੋ ਹਰੀ ਜੀਉ ਨੂੰ (ਵਿਆਪਕ) ਜਾਣਿਆ ਹੈ। (ਉਸ ਦੇ) ਅੰਦਰ ਪਰਮੇਸ਼ਰ ਦਾ) ਨਾਮ ਹੈ (ਜਿਸ ਨੂੰ ਉਸ ਨੇ ਗੁਰੂ) ਸ਼ਬਦ ਦੁਆਰਾ ਪਛਾਣਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ! ਜਿਸ ਮਨੁੱਖ) ਨੂੰ ਤੂੰ ਬਖਸ਼ਿਸ਼ ਕਰ ਦਿੰਦਾ ਹੈਂ ਉਹੀ ਸੇਵਕ ਜਨ (ਪਰਮੇਸ਼ਰ ਨੂੰ) ਪਾਉਂਦਾ ਹੈ (ਅਤੇ ਉਸ ਨੂੰ) ਨਾਮ ਵਿਚ (ਲੀਨ ਹੋਣ ਵਾਲੀ) ਵਡਿਆਈ (ਮਿਲਦੀ ਹੈ)।੧੬।੪।

## ਸਾਰੰਸ਼ ਅਤੇ ਸਿਧਾਂਤ

ਮੌਤ ਇਕ ਐਸੀ ਚੀਜ਼ ਹੈ ਜਿਸ ਤੋਂ ਕਿਸੇ ਨੂੰ ਛੋਟ ਨਹੀਂ। ਜਿਹੜਾ ਇਸ ਸੰਸਾਰ ਵਿਚ ਸਰੀਰ ਧਾਰ ਕੇ ਆਇਆ ਹੈ ਉਸ ਨੇ ਨਿਸ਼ਚਿਤ ਸਮੇਂ ਤੇ ਸਰੀਰ ਰੂਪੀ ਚੋਲਾ ਛੱਡ ਕੇ ਇਕ ਦਿਨ ਇਥੋਂ ਚਲਾ ਜਾਣਾ ਹੈ। ਗੁਰਵਾਕ ਹਨ:-

**ਮਰਣੁ ਲਿਖਾਇ ਮੰਡਲ ਮਹਿ ਆਏ॥ ਕਿਉ ਰਹੀਐ ਚਲਣਾ ਪਰਥਾਏ॥**

ਗਿਆਨੀ ਪੁਰਸ਼ ਇਸ ਸਚਾਈ ਤੋਂ ਚੰਗੀ ਤਰ੍ਹਾਂ ਜਾਣੂੰ ਹੁੰਦਾ ਹੈ, ਇਸ ਲਈ ਉਹ ਸਦਾ ਸਚ ਵਿਚ ਲੀਨ ਰਹਿੰਦਾ ਹੈ। ਹਉਮੈ ਹੀ ਜੀਵ ਨੂੰ ਮੋਹ ਦੇ ਰਸ ਵਿਚ ਲਾਉਂਦੀ ਤੇ ਫਸਾਂਦੀ ਹੈ। ਜਿਹੜੇ ਜੀਵ ਗੁਰੂ ਦੇ ਸ਼ਬਦ ਵਿਚ ਲਗ ਕੇ ਜਾਗੇ ਹਨ, ਉਨ੍ਹਾਂ ਨਾਮ ਤੇ ਸੇਵਾ ਵਿਚ ਲਗ ਕੇ ਸਦੀਵੀ ਸੁਖ ਪ੍ਰਾਪਤ ਕੀਤਾ ਹੈ। ਪ੍ਰਭੂ ਦੀ ਮਿਹਰ ਦਾ ਸਦਕਾ ਜਿਸ ਨੂੰ ਗੁਰੂ ਮਿਲਦਾ ਹੈ, ਗੁਰੂ ਰਾਹੀਂ ਉਸ ਨੂੰ ਹਰ ਥਾਂ ਤੇ ਉਸ ਪਰਮਾਤਮਾ ਦਾ ਪ੍ਰਕਾਸ਼ ਦਿਸ ਪੈਂਦਾ ਹੈ।

ਸਿਧਾਂਤ ਇਹ ਹੈ ਕਿ ਹਰੀ ਨੂੰ ਛੱਡ ਕੇ ਦੂਜੇ ਨਾਲ ਜੁੜੀ ਹੋਣ ਕਾਰਨ ਦੁਨੀਆ ਦਿਵਾਨੀ (ਕਮਲੀ) ਹੋਈ ਫਿਰਦੀ ਹੈ। ਬਹੁਤੇ ਭੇਖ ਧਾਰਨ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ। ਮਿਹਰਵਾਨ ਪ੍ਰਭੂ ਆਪ ਹੀ ਸਭ ਕੁਝ ਕਰਨ ਵਾਲਾ

ਹੈ। ਗੁਰਮੁਖ ਨੇ ਨਾਮ ਜਪ ਕੇ ਇਸ ਭੇਦ ਨੂੰ ਸਮਝਿਆ ਹੈ ਅਤੇ ਉਹ ਨਾਮ ਵਿਚ ਲੀਨ ਹੋਇਆ ਰਹਿੰਦਾ ਹੈ।

**ਮਾਰੂ ਮਹਲਾ ੩ ॥ ਸਚੁ ਸਾਲਾਹੀ ਗਹਿਰ ਗੰਭੀਰੈ ॥ ਸਭੁ ਜਗੁ ਹੈ ਤਿਸ ਹੀ ਕੈ ਚੀਰੈ ॥ ਸਭਿ ਘਟ ਭੋਗਵੈ ਸਦਾ ਦਿਨੁ ਰਾਤੀ, ਆਪੇ ਸੂਖ ਨਿਵਾਸੀ ਹੇ ॥੧॥ ਸਚਾ ਸਾਹਿਬੁ ਸਚੀ ਨਾਈ ॥ ਗੁਰਪਰਸਾਦੀ ਮੰਨਿ ਵਸਾਈ ॥ ਆਪੇ ਆਇ ਵਸਿਆ ਘਟ ਅੰਤਰਿ, ਤੂਟੀ ਜਮ ਕੀ ਫਾਸੀ ਹੇ॥੨॥ ਕਿਸੁ ਸੇਵੀ ਤੈ ਕਿਸੁ ਸਾਲਾਹੀ ॥ ਸਤਿਗੁਰੁ ਸੇਵੀ ਸਬਦਿ ਸਾਲਾਹੀ ॥ ਸਚੈ ਸਬਦਿ ਸਦਾ ਮਤਿ ਊਤਮ, ਅੰਤਰਿ ਕਮਲੁ ਪ੍ਰਗਾਸੀ ਹੇ॥੩॥ ਦੇਹੀ ਕਾਚੀ ਕਾਗਦ ਮਿਕਦਾਰਾ ॥ ਬੂੰਦ ਪਵੈ ਬਿਨਸੈ ਢਹਤ ਨ ਲਾਗੈ ਬਾਰਾ ॥ ਕੰਚਨ ਕਾਇਆ ਗੁਰਮੁਖਿ ਬੂਝੈ, ਜਿਸੁ ਅੰਤਰਿ ਨਾਮੁ ਨਿਵਾਸੀ ਹੇ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਾਲਾਹੀਂ, ਵਸਾਈਂ, ਸੇਵੀਂ, ਕਾਇਆਂ,

**ਪਦ ਅਰਥ:** ਸਚੁ=ਸਦਾ ਥਿਰ ਰਹਿਣ ਵਾਲਾ (ਪ੍ਰਭੂ)। ਸਾਲਾਹੀ=ਮੈਂ ਸਲਾਹੁੰਦਾ ਹਾਂ। ਗਹਿਰ=ਗਹਿਰਾ, ਬਹੁਤ ਡੂੰਘਾ। ਗੰਭੀਰੈ=ਵੱਡੇ ਜਿਗਰੇ ਵਾਲੇ ਨੂੰ, ਸੰਜੀਦਾ ਹਸਤੀ ਵਾਲੇ ਨੂੰ। ਚੀਰੈ=ਪਲੇ ਵਿਚ ਭਾਵ ਹੁਕਮ ਵਿਚ। ਭੋਗਵੈ=ਮਾਣਦਾ ਹੈ।੧। ਨਾਈ=ਵਡਿਆਈ। ਮੰਨਿ=ਮਨ ਵਿਚ। ਘਟ ਅੰਤਰਿ=ਹਿਰਦੇ ਵਿਚ। ਫਾਸੀ=ਫਾਹੀ।੨। ਕਿਸ ਸੇਵੀ=ਕਿਸ ਨੂੰ ਮੈਂ ਸੇਵਾਂ। ਤੈ=ਅਤੇ। ਸੇਵੀ=ਮੈਂ ਸੇਵਾਂ। ਸਾਲਾਹੀ=ਮੈਂ ਸਲਾਹਵਾਂ। ਕਮਲੁ=ਹਿਰਦਾ ਕੰਵਲ ਫੁੱਲ। ਪ੍ਰਗਾਸੀ=ਖਿੜਿਆ ਰਹਿੰਦਾ ਹੈ।੩। ਕਾਚੀ=ਨਾਸ਼ਵੰਤ। ਕਾਗਦ=ਕਾਗਜ਼। ਮਿਕਦਾਰਾ=ਬਰਾਬਰ। ਬੂੰਦ=ਪਾਣੀ ਦੀ ਬੂੰਦ। ਕੰਚਨ ਕਾਇਆ=ਸੋਨੇ ਵਰਗੀ ਸੋਹਣੀ ਦੇਹੀ।੪।

**ਅਰਥ:** (ਹੇ ਭਾਈ!) ਮੈਂ (ਉਸ) ਅਤਿ ਡੂੰਘੇ ਤੇ ਵੱਡੇ ਜਿਗਰੇ ਵਾਲੇ ਸੰਜੀਦਾ (ਪਰਮੇਸ਼ਰ) ਨੂੰ ਸਲਾਹੁੰਦਾ ਹਾਂ। ਸਾਰਾ ਜਗਤ ਉਸ (ਪ੍ਰਭੂ ਦੇ) ਹੁਕਮ ਵਿਚ (ਹੀ ਚਲ ਰਿਹਾ) ਹੈ। (ਉਹ ਪਰਮੇਸ਼ਰ) ਦਿਨ ਰਾਤ ਸਦਾ ਹੀ ਸਾਰੇ ਘਟਾਂ ਨੂੰ (ਭੋਗਦਾ ਹੈ ਅਤੇ) ਆਪ ਹੀ ਸਾਰੇ ਸੁੱਖਾਂ ਦਾ ਵਾਲੀ ਹੈ।੧।

(ਹੇ ਭਾਈ! ਉਹ) ਮਾਲਕ ਸੱਚਾ ਹੈ (ਅਤੇ ਉਸ ਦੀ) ਵਡਿਆਈ ਸੱਚੀ ਹੈ। ਗੁਰੂ ਦੀ ਕਿਰਪਾ ਨਾਲ ਹੀ (ਪ੍ਰਭੂ ਦੀ ਵਡਿਆਈ) ਮਨ ਵਿਚ ਵਸਾਈ (ਜਾਂਦੀ ਹੈ)।(ਪਰਮੇਸ਼ਰ) ਆਪ ਹੀ (ਜਿਸ) ਹਿਰਦੇ ਅੰਦਰ ਆ ਕੇ ਵਸ ਗਿਆ ਹੈ (ਉਸ ਦੀ) ਜਮਾਂ ਦੀ ਫਾਹੀ ਟੁੱਟ ਗਈ ਹੈ।੨।

(ਹੇ ਭਾਈ!) ਮੈਂ ਕਿਸ ਨੂੰ ਸੇਵਾਂ ਅਤੇ ਕਿਸ ਨੂੰ ਸਲਾਹਵਾਂ? (ਇਸ ਦਾ ਉਤਰ ਇਹ ਹੈ ਕਿ ਮੈਂ) ਸਤਿਗੁਰੂ ਨੂੰ ਸੇਵਾਂ (ਅਤੇ ਗੁਰੂ ਦੇ) ਸ਼ਬਦ ਦੁਆਰਾ (ਪਰਮਾਤਮਾ ਨੂੰ) ਸਲਾਹਵਾਂ। ਸਚੇ (ਗੁਰੂ ਦੇ) ਸ਼ਬਦ (ਉਪਦੇਸ਼) ਦੁਆਰਾ (ਪ੍ਰਭੂ ਨੂੰ ਸਲਾਹ ਕੇ) ਮਨੁੱਖ ਦੀ ਅਕਲ ਸਦਾ ਸ੍ਰੇਸ਼ਟ ਰਹਿੰਦੀ ਹੈ (ਅਤੇ ਉਸ ਦੇ ਹਿਰਦੇ) ਅੰਦਰ ਕੰਵਲ ਖਿੜ ਪੈਂਦਾ ਹੈ।੩।

(ਹੇ ਭਾਈ! ਮਨੁੱਖਾ) ਦੇਹੀ ਕਾਗਜ਼ ਵਾਂਗੂ ਕੱਚੀ (ਨਾਸ਼ਵੰਤ) ਹੈ। ਕਾਗਜ਼ (ਉਤੇ ਜਦੋਂ ਪਾਣੀ ਦੀ) ਬੂੰਦ ਪੈਂਦੀ ਹੈ ਤਾਂ ਉਸ ਨੂੰ ਗਲਦਿਆਂ ਦੇਰੀ ਨਹੀਂ ਲਗਦੀ। ਜਿਸ ਦੇ ਹਿਰਦੇ ਅੰਦਰ ਨਾਮ ਵਸ ਚੁਕਿਆ ਹੈ, ਉਹੀ ਮਨੁੱਖ ਗੁਰੂ ਦੁਆਰਾ ਸਮਝਦਾ ਹੈ ਕਿ (ਵਿਕਾਰਾਂ ਤੋਂ ਕੁਆਰੀ) ਕਾਇਆਂ ਸੋਨੇ ਵਾਂਗ ਹੈ।੪।

**ਸਚਾ ਚਉਕਾ ਸੁਰਤਿ ਕੀ ਕਾਰਾ ॥ ਹਰਿਨਾਮੁ ਭੋਜਨੁ ਸਚੁ ਆਧਾਰਾ ॥ ਸਦਾ ਤ੍ਰਿਪਤਿ ਪਵਿਤ੍ਰੁ ਹੈ ਪਾਵਨੁ, ਜਿਤੁ ਘਟਿ ਹਰਿਨਾਮੁ ਨਿਵਾਸੀ ਹੇ ॥੫॥ ਹਉ ਤਿਨ ਬਲਿਹਾਰੀ ਜੋ ਸਾਚੈ ਲਾਗੇ ॥ ਹਰਿ ਗੁਣ ਗਾਵਹਿ ਅਨਦਿਨੁ ਜਾਗੇ ॥ ਸਾਚਾ ਸੂਖੁ ਸਦਾ ਤਿਨ ਅੰਤਰਿ, ਰਸਨਾ ਹਰਿ ਰਸਿ ਰਾਸੀ ਹੇ॥੬॥ ਹਰਿਨਾਮੁ ਚੇਤਾ ਅਵਰੁ ਨ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ ॥ ਪੂਰੈ ਗੁਰਿ ਸਭੁ ਸਚੁ ਦਿਖਾਇਆ, ਸਚੈ ਨਾਮਿ ਨਿਵਾਸੀ ਹੇ॥੭॥ ਭ੍ਰਮਿ ਭ੍ਰਮਿ ਜੋਨੀ ਫਿਰਿ ਫਿਰਿ ਆਇਆ॥ ਆਪਿ ਭੂਲਾ ਜਾ ਖਸਮਿ ਭੁਲਾਇਆ॥ ਹਰਿ ਜੀਉ ਮਿਲੈ ਤਾ ਗੁਰਮੁਖਿ ਬੂਝੈ, ਚੀਨੈ ਸਬਦੁ ਅਬਿਨਾਸੀ ਹੇ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਕੀਂ, ਹਉਂ, ਗਾਵਹਿਂ, ਸੇਵੀਂ, ਜਾਂ, ਤਾਂ।

**ਪਦ ਅਰਥ:** ਕੀ=ਦੀਆਂ। ਕਾਰਾ=ਕਾਰਾਂ, ਲਕੀਰਾਂ। ਆਧਾਰਾ=ਆਸਰਾ। ਤ੍ਰਿਪਤਿ=ਰਜਿਆ ਰਹਿੰਦਾ ਹੈ। ਪਾਵਨ=ਪਵਿੱਤਰ। ਜਿਤੁ=ਜਿਸ (ਹਿਰਦੇ ਵਿਚ)।੫। ਅਨਦਿਨੁ=ਹਰ ਰੋਜ਼। ਰਸਨਾ=ਜੀਭ। ਹਰਿ ਰਸਿ=ਹਰੀ ਦੇ ਰਸ ਵਿਚ। ਰਾਸੀ=ਰਸੀ ਹੋਈ।੬। ਚੇਤਾ=ਚੇਤਿਆ, ਯਾਦ ਰਖਿਆ ਹੈ। ਸੇਵੀ=ਸੇਵਿਆ ਹੈ। ਪੂਰੈ ਗੁਰਿ=ਪੂਰੇ ਗੁਰੂ ਨੇ।੭। ਭ੍ਰਮਿ ਭ੍ਰਮਿ ਜੋਨੀ=ਜੂਨੀਆਂ ਵਿਚ ਭਟਕਦੇ। ਫਿਰਿ ਫਿਰਿ=ਮੁੜ ਮੁੜ ਕੇ। ਆਪਿ ਭੁਲਾ=(ਕੀ) ਆਪ ਹੀ ਭੁਲਿਆ ਹੈ?। ਖਸਮਿ=ਮਾਲਕ ਨੇ। ਗੁਰਮੁਖਿ=ਗੁਰੂ ਦੀ ਰਾਹੀਂ। ਚੀਨੈ=ਪਛਾਣ ਲੈਂਦਾ ਹੈ। ਸਬਦੁ ਅਬਿਨਾਸੀ=ਨਾਸ਼ ਰਹਿਤ ਪ੍ਰਭੂ ਦਾ ਸ਼ਬਦ, ਹੁਕਮ।੮।

**ਅਰਥ:** (ਹੇ ਭਾਈ!) ਗੁਰਮੁਖ ਦਾ ਹਿਰਦਾ ਰੂਪੀ ਚੌਂਕਾ (ਸਦਾ ਸੁੱਚਾ) ਰਹਿੰਦਾ ਹੈ (ਕਿਉਂਕਿ ਉਹ) ਸੋਝੀ ਦੀਆਂ ਲਕੀਰਾਂ ਕਢਦਾ ਹੈ (ਭਾਵ ਵਿਕਾਰਾਂ ਨੂੰ ਚੌਂਕੇ ਤੇ ਨਹੀਂ ਚੜ੍ਹਨ ਦਿੰਦਾ) ਪਰਮੇਸ਼ਰ ਦਾ ਨਾਮ ਹੀ (ਉਸ ਦਾ) ਉਤਮ ਸਚ ਰੂਪੀ ਭੋਜਨ ਤੇ ਆਸਰਾ ਹੈ। ਜਿਸ ਹਿਰਦੇ ਵਿਚ ਪਰਮਾਤਮਾ ਦਾ ਨਾਮ ਵਸਦਾ ਹੈ (ਉਹ ਹਿਰਦਾ) ਪਦਾਰਥਾਂ ਦੀ ਤ੍ਰਿਸ਼ਨਾ ਵਲੋਂ ਸਦਾ ਰਜਿਆ ਰਹਿੰਦਾ ਹੈ (ਅਤੇ) ਪਵਿੱਤਰ ਹੈ।੫।

(ਹੇ ਭਾਈ!) ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ ਜੋ ਸੱਚੇ ਨਾਮ ਵਿਚ ਜੁੜੇ ਹੋਏ ਹਨ। (ਉਹ) ਦਿਨ ਰਾਤ ਜਾਗ ਕੇ ਹਰੀ ਦੇ ਗੁਣ ਗਾਉਂਦੇ ਹਨ। ਉਨ੍ਹਾਂ ਦੇ ਅੰਦਰ ਸੱਚਾ (ਆਤਮਿਕ) ਸੁਖ ਟਿਕਿਆ ਰਹਿੰਦਾ ਹੈ (ਕਿਉਂਕਿ ਉਨ੍ਹਾਂ ਦੀ) ਰਸਨਾ ਹਰੀ ਦੇ ਨਾਮ-ਰਸ ਵਿਚ ਰਸੀ ਰਹਿੰਦੀ ਹੈ।੬।

(ਹੇ ਭਾਈ! ਉਸ ਨੇ ਇਕ) ਹਰੀ ਨਾਮ ਨੂੰ ਚੇਤਿਆ ਹੈ, ਹੋਰ ਕਿਸੇ ਨੂੰ ਨਹੀਂ ਪੂਜਿਆ। (ਉਸ ਨੇ) ਇਕ ਨੂੰ ਸੇਵਿਆ ਹੈ (ਉਹ) ਹੋਰ (ਕੋਈ ਦੂਜਾ) ਨਹੀਂ ਜਾਣਦਾ। ਪੂਰੇ ਗੁਰੂ ਨੇ (ਉਸ ਨੂੰ) ਸਭ ਥਾਵਾਂ ਤੇ ਸਚ (ਪਰਮਾਤਮਾ ਵਸਦਾ) ਵਿਖਾ ਦਿੱਤਾ ਹੈ (ਜਿਸ ਕਰਕੇ ਉਹ) ਸੱਚੇ ਨਾਮ ਵਿਚ ਲੀਨ ਰਹਿੰਦਾ ਹੈ।੭।

(ਹੇ ਭਾਈ! ਇਹ) ਜੀਵ ਭਟਕ ਭਟਕ ਕੇ ਜੂਨਾਂ ਵਿਚ ਫਿਰ ਫਿਰ ਕੇ (ਮਨੁੱਖਾ ਜਨਮ ਵਿਚ) ਆਇਆ ਹੈ। (ਕੀ ਇਹ ਜੀਵ) ਆਪ, ਭੁੱਲਾ ਹੋਇਆ ਹੈ ਜਾਂ (ਇਸ ਨੂੰ) ਮਾਲਕ ਨੇ ਭੁਲਾਇਆ ਹੈ? (ਇਸ ਦਾ ਉਤਰ ਇਹ ਹੈ ਕਿ ਜਦੋਂ ਜੀਵ) ਗੁਰੂ ਦੀ ਰਾਹੀਂ (ਜੀਵਨ-ਲਕਸ਼) ਸਮਝਦਾ ਹੈ (ਤਾਂ ਇਸ ਨੂੰ) ਪਰਮਾਤਮਾ ਮਿਲਦਾ ਹੈ, (ਫਿਰ) ਅਬਿਨਾਸ਼ੀ (ਪ੍ਰਭੂ) ਦਾ ਹੁਕਮ ਪਛਾਣਦਾ ਹੈ।੮।

**ਕਾਮਿ ਕ੍ਰੋਧਿ ਭਰੇ ਹਮ ਅਪਰਾਧੀ ॥ ਕਿਆ ਮੁਹੁ ਲੈ ਬੋਲਹ, ਨਾ ਹਮ ਗੁਣ ਨ ਸੇਵਾ ਸਾਧੀ ॥ ਡੁਬਦੇ ਪਾਥਰ ਮੇਲਿ ਲੈਹੁ ਤੁਮ ਆਪੇ, ਸਾਚੁ ਨਾਮੁ ਅਬਿਨਾਸੀ ਹੇ॥੯॥ ਨਾ ਕੋਈ ਕਰੇ ਨ ਕਰਣੈ ਜੋਗਾ॥ ਆਪੇ ਕਰਹਿ ਕਰਾਵਹਿ ਸੁ ਹੋਇਗਾ ॥ ਆਪੇ ਬਖਸਿ ਲੈਹਿ ਸੁਖੁ ਪਾਏ, ਸਦਹੀ ਨਾਮਿ ਨਿਵਾਸੀ ਹੇ॥੧੦॥ ਇਹੁ ਤਨੁ ਧਰਤੀ ਸਬਦੁ ਬੀਜਿ ਅਪਾਰਾ ॥ ਹਰਿ ਸਾਚੇ ਸੇਤੀ ਵਣਜੁ ਵਾਪਾਰਾ॥ ਸਚੁ ਧਨੁ ਜੰਮਿਆ ਤੋਟਿ ਨ ਆਵੈ, ਅੰਤਰਿ ਨਾਮੁ ਨਿਵਾਸੀ ਹੇ॥੧੧॥ ਹਰਿ ਜੀਉ ਅਵਗਣਿਆਰੇ ਨੋ ਗੁਣੁ ਕੀਜੈ ॥ ਆਪੇ ਬਖਸਿ ਲੈਹਿ ਨਾਮੁ ਦੀਜੈ ॥ ਗੁਰਮੁਖਿ ਹੋਵੈ ਸੋ ਪਤਿ ਪਾਏ, ਇਕਤੁ ਨਾਮਿ ਨਿਵਾਸੀ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੁਹੁੰ, ਬੋਲਹੰ, ਕਰਹਿੰ, ਕਰਾਵਹਿੰ, ਲੈਹਿੰ।

**ਪਦ ਅਰਥ:** ਕਾਮਿ=ਕਾਮ ਵਾਸ਼ਨਾ ਨਾਲ। ਕ੍ਰੋਧਿ=ਗੁੱਸੇ ਨਾਲ। ਭਰੇ=ਲਿਬੜੇ ਹੋਏ। ਅਪਰਾਧੀ=ਗੁਨਹਗਾਰ, ਪਾਪੀ। ਮੁਹੁ=ਮੂੰਹ। ਲੈ=ਲੈ ਕੇ। ਬੋਲਹ=ਬੋਲੀਏ। ਸਾਧੀ=ਕੀਤੀ। ਪਾਥਰ=ਪੱਥਰ।੯। ਕਰਣੈ ਜੋਗਾ=ਕਰਨ ਦੇ ਸਮਰਥ। ਕਰਹਿ=ਤੂੰ ਕਰਦਾ ਹੈਂ। ਕਰਾਵਹਿ=ਤੂੰ ਕਰਾਵੇਂਗਾ। ਸੁ=ਉਹ। ਬਖਸਿ ਲੈਹਿ=(ਜਿਸ ਨੂੰ) ਬਖਸ਼ ਲੈਂਦਾ ਹੈ।੧੦। ਤਨੁ ਧਰਤੀ=ਸਰੀਰ ਰੂਪੀ ਧਰਤੀ ਵਿਚ। ਬੀਜਿ=ਬੀਜਿਆ ਹੈ। ਅਪਾਰਾ=ਬੇਅੰਤ ਪ੍ਰਭੂ ਦਾ। ਸੇਤੀ=ਨਾਲ। ਜੰਮਿਆ=ਪੈਦਾ ਹੋ ਗਿਆ। ਤੋਟਿ=ਕਮੀ।੧੧। ਹਰਿ ਜੀਉ=ਹੇ ਪ੍ਰਭੂ ਜੀਉ!। ਅੰਤਰਿ=(ਹਿਰਦੇ) ਵਿਚ। ਨੋ=ਨੂੰ। ਪਤਿ=ਇਜ਼ਤ। ਇਕਤੁ ਨਾਮਿ=(ਕੇਵਲ) ਇਕ ਨਾਮ ਵਿਚ।੧੨।

**ਅਰਥ:** (ਹੇ ਪ੍ਰਭੂ!) ਅਸੀਂ (ਜੀਵ) ਕਾਮ ਤੇ ਕ੍ਰੋਧ ਨਾਲ ਗੰਦੇ ਹੋਏ ਹਾਂ। ਕਿਹੜਾ ਮੂੰਹ ਲੈ ਕੇ (ਤੇਰੇ ਸਾਹਮਣੇ) ਬੋਲੀਏ? ਨਾ ਸਾਡੇ ਵਿਚ ਕੋਈ ਗੁਣ ਹੈ ਨਾ (ਅੱਸਾਂ ਕੋਈ) ਸੇਵਾ ਕੀਤੀ ਹੈ। (ਡੁੱਬੇ) ਰਹੇ ਪਥਰ (ਵਤ ਪਾਪੀਆਂ ਨੂੰ) ਤੁਸੀਂ ਆਪ ਹੀ (ਆਪਣੇ ਨਾਲ) ਮੇਲ ਲਉ (ਕਿਉਂਕਿ ਤੁਹਾਡਾ) ਨਾਮ ਸੱਚ ਹੈ (ਜੋ) ਨਾਸ਼ ਰਹਿਤ ਹੈ।੯।

(ਹੇ ਪ੍ਰਭੂ! ਤੇਰੇ ਹੁਕਮ ਤੋਂ ਬਿਨਾਂ) ਕੋਈ (ਜੀਵ ਕੁਝ ਵੀ) ਨਹੀਂ ਕਰ ਸਕਦਾ (ਅਤੇ) ਨਾ ਹੀ ਕੁਝ ਕਰਣ ਦੇ ਸਮਰਥ ਹੈ। (ਤੂੰ) ਆਪ ਹੀ ਕਰਤਾ ਹੈਂ (ਜੋ ਤੂੰ ਕਿਸੇ ਤੋਂ) ਕਰਾਵੇਂਗਾ, ਉਹੀ ਹੋਵੇਗਾ। (ਹੇ ਪ੍ਰਭੂ! ਜਿਸ ਨੂੰ ਤੂੰ) ਆਪ ਹੀ ਬਖਸ਼ ਲੈਂਦਾ ਹੈ (ਉਹ) ਸਦਾ ਨਾਮ ਵਿਚ ਲੀਨ ਹੋ ਕੇ (ਸੱਚਾ) ਸੁਖ ਪਾਉਂਦਾ ਹੈ।੧੦।

(ਹੇ ਭਾਈ!) ਇਹ ਸਰੀਰ ਧਰਤੀ (ਸਮਝ ਕੇ ਇਸ ਵਿਚ) ਬੇਅੰਤ ਪ੍ਰਭੂ ਦਾ ਸ਼ਬਦ ਬੀਜਿਆ ਜਾਏ (ਫਿਰ) ਸਚੇ ਹਰੀ ਨਾਲ (ਨਾਮ ਦਾ) ਵਣਜ ਵਪਾਰ (ਕਰੋ)। (ਇਸ ਤਰ੍ਹਾਂ) ਸਚਾ ਨਾਮ ਧਨ ਪੈਦਾ ਹੋਣ ਲਗਿਆਂ ਕਦੇ ਕਮੀ ਨਹੀਂ ਆਉਂਦੀ (ਜਿਹੜਾ ਜੀਵ ਇਸ ਤਰ੍ਹਾਂ ਉਦਮ ਕਰਦਾ ਹੈ ਉਸ ਦੇ) ਅੰਦਰ ਨਾਮ ਵਸਿਆ ਰਹਿੰਦਾ ਹੈ।੧੧।

ਹੇ ਪ੍ਰਭੂ! (ਤੁਸੀਂ) ਅਉਗਣ ਵਾਲਿਆਂ ਨੂੰ (ਸਿਫਤਿ ਸਾਲਾਹ ਦਾ) ਗੁਣ (ਬਖਸ਼ਿਸ਼) ਕਰਦੇ ਹੋ। (ਤੁਸੀਂ) ਆਪ ਹੀ (ਉਨ੍ਹਾਂ ਨੂੰ) ਬਖਸ਼ ਲੈਂਦੇ ਹੋ (ਅਤੇ) ਨਾਮ (ਰੂਪ ਦਾਤ) ਦੇਂਦੇ ਹੋ। ਜੋ ਗੁਰਮੁਖ ਹੁੰਦਾ ਹੈ ਉਹ (ਤੁਹਾਡੇ ਦਰਬਾਰ) ਵਿਚ ਇਜ਼ਤ ਪਾਉਂਦਾ ਹੈ (ਅਤੇ ਉਹ ਤੁਹਾਡੇ) ਇਕ ਨਾਮ ਵਿਚ ਲੀਨ ਹੋਇਆ ਰਹਿੰਦਾ ਹੈ।੧੨।

**ਅੰਤਰਿ ਹਰਿ ਧਨੁ ਸਮਝ ਨ ਹੋਈ ॥ ਗੁਰ ਪਰਸਾਦੀ ਬੂਝੈ ਕੋਈ ॥ ਗੁਰਮੁਖਿ ਹੋਵੈ ਸੋ ਧਨੁ ਪਾਏ, ਸਦ ਹੀ ਨਾਮਿ ਨਿਵਾਸੀ ਹੇ ॥੧੩॥ ਅਨਲ ਵਾਉ ਭਰਮਿ ਭੁਲਾਈ ॥ ਮਾਇਆ ਮੋਹਿ ਸੁਧਿ ਨ ਕਾਈ ॥ ਮਨਮੁਖ ਅੰਧੇ ਕਿਛੂ ਨ ਸੂਝੈ, ਗੁਰਮਤਿ ਨਾਮੁ ਪ੍ਰਗਾਸੀ ਹੇ ॥੧੪॥ ਮਨਮੁਖ ਹਉਮੈ ਮਾਇਆ ਸੂਤੇ ॥ ਅਪਣਾ ਘਰੁ ਨ ਸਮਾਲਹਿ ਅੰਤਿ ਵਿਗੂਤੇ ॥ ਪਰਨਿੰਦਾ ਕਰਹਿ ਬਹੁ ਚਿੰਤਾ ਜਾਲੈ, ਦੁਖੇ ਦੁਖਿ ਨਿਵਾਸੀ ਹੇ ॥੧੫॥ ਆਪੇ ਕਰਤੈ ਕਾਰ ਕਰਾਈ ॥ ਆਪੇ ਗੁਰਮੁਖਿ ਦੇਇ ਬੁਝਾਈ ॥ ਨਾਨਕ, ਨਾਮਿ ਰਤੇ ਮਨੁ ਨਿਰਮਲੁ, ਨਾਮੇ ਨਾਮਿ ਨਿਵਾਸੀ ਹੇ ॥੧੬॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਮਾਲਹਿੰ।

**ਪਦ ਅਰਥ:** ਅੰਤਰਿ=(ਹਿਰਦੇ) ਵਿਚ।੧੩। ਅਨਲ=ਅੱਗ। ਵਾਉ=ਹਵਾ। ਭਰਮਿ ਭੁਲਾਈ=ਭਰਮ ਵਿਚ ਪੈ ਕੇ ਭੁੱਲਾ ਦਿਤੀ। ਮਾਇਆ ਮੋਹਿ=ਮਾਇਆ ਦੇ ਮੋਹ ਵਿਚ। ਸੁਧਿ=ਸੂਝ-ਬੂਝ। ਨ ਕਾਈ=ਕੋਈ ਨਹੀਂ। ਅੰਧੇ=ਅੰਨ੍ਹੇ, ਅਗਿਆਨੀ। ਗੁਰਮਤਿ=ਗੁਰੂ ਦੀ ਮਤ (ਗ੍ਰਹਿਣ ਕੀਤਿਆਂ)। ਪ੍ਰਗਾਸੀ=ਚਮਕ ਪੈਂਦੀ ਹੈ।੧੪। ਸੂਤ=ਸੁੱਤੇ ਪਏ ਹਨ। ਨ ਸਮਾਲਹਿ=ਨਹੀਂ ਸੰਭਾਲਦੇ ਹਨ। ਅੰਤਿ=ਓੜਕ ਸਮੇਂ। ਵਿਗੂਤੇ=ਖ਼ਰਾਬ ਹੁੰਦੇ ਹਨ। ਪਰ=ਪਰਾਈ। ਜਾਲੈ=ਸਾੜਦੀ ਹੈ। ਦੁਖੇ ਦੁਖਿ=ਨਿਰੋਲ ਦੁੱਖ ਵਿਚ ਹੀ।੧੫। ਕਰਤੈ=ਕਰਤਾ (ਪੁਰਖ) ਨੇ। ਦੇਇ ਬੁਝਾਈ=ਸਮਝਾ ਦਿੰਦਾ ਹੈ। ਨਾਮੇ ਨਾਮਿ=ਨਿਰੋਲ ਨਾਮ ਵਿਚ।੧੬।

**ਅਰਥ:** (ਹੇ ਭਾਈ!) ਪਰਮੇਸ਼ਰ ਦਾ ਨਾਮ (ਹਰੇਕ ਮਨੁੱਖ ਦੇ) ਅੰਦਰ ਹੈ (ਪਰ ਇਸ ਦੀ ਹਰੇਕ ਮਨੁੱਖ ਨੂੰ) ਸਮਝ ਨਹੀਂ ਹੁੰਦੀ। ਗੁਰੂ ਦੀ ਕਿਰਪਾ ਨਾਲ ਕੋਈ (ਵਿਰਲਾ ਮਨੁੱਖ ਹੀ ਇਸ ਭੇਦ) ਨੂੰ ਸਮਝਦਾ ਹੈ। (ਜਿਹੜਾ) ਗੁਰਮੁਖ ਹੁੰਦਾ ਹੈ ਉਹ (ਨਾਮ) ਧਨ ਨੂੰ ਪ੍ਰਾਪਤ ਕਰਦਾ ਹੈ (ਅਤੇ ਉਹ) ਸਦਾ ਨਾਮ ਵਿਚ ਹੀ ਵਸਦਾ ਰਸਦਾ ਹੈ।੧੩।

(ਹੇ ਭਾਈ!) ਤ੍ਰਿਸ਼ਨਾ ਰੂਪੀ ਅੱਗ ਅਤੇ ਵਾਸ਼ਨਾ ਰੂਪੀ ਹਵਾ ਨੇ (ਸਾਰੀ ਦੁਨੀਆ) ਭਰਮ ਵਿਚ ਭੁਲਾਈ ਹੋਈ ਹੈ। ਮਾਇਆ ਦੇ ਮੋਹ ਵਿਚ (ਫਸੇ ਹੋਏ ਜੀਵ ਨੂੰ) ਕੋਈ ਸੂਝ-ਬੂਝ ਨਹੀਂ ਹੈ। ਮਨਮੁਖ ਅਗਿਆਨੀ ਨੂੰ ਕੁਝ ਨਹੀਂ ਸੁਝਦਾ, (ਪਰ)) ਗੁਰੂ ਦੀ ਮਤ ਲੈਣ ਕਰਕੇ (ਹਿਰਦੇ) ਅੰਦਰ ਨਾਮ ਰੂਪੀ ਚਾਨਣ ਹੋ ਜਾਂਦਾ ਹੈ।੧੪।

(ਹੇ ਭਾਈ!) ਮਨਮੁਖ (ਜੀਵ) ਹੰਗਤਾ ਕਰਕੇ ਮਾਇਆ ਦੀ (ਨੀਂਦ ਵਿਚ) ਸੁਤੇ ਪਏ ਹਨ। ਆਪਣਾ ਘਰ (ਹਿਰਦਾ) ਨਹੀਂ ਸੰਭਾਲਦੇ, (ਜਿਸ ਕਾਰਨ) ਅੰਤ ਸਮੇਂ ਖਰਾਬ ਹੁੰਦੇ ਹਨ। ਪਰਾਈ ਨਿੰਦਾ ਕਰਦੇ ਹਨ (ਜਿਸ ਕਰਕੇ) ਚਿੰਤਾ ਉਨ੍ਹਾਂ ਨੂੰ ਬਹੁਤ ਸਾੜਦੀ ਹੈ (ਅਤੇ ਉਹ) ਨਿਰੋਲ ਦੁਖ ਵਿਚ ਪਏ ਰਹਿੰਦੇ ਹਨ।੧੫।

(ਹੇ ਭਾਈ!) ਪਰਮੇਸ਼ਰ ਆਪ ਹੀ (ਜੀਵਾਂ ਤੋਂ) ਕਾਰ ਕਰਾਉਂਦਾ ਹੈ ਆਪ ਹੀ ਗੁਰਮੁਖਾਂ ਨੂੰ (ਆਤਮਿਕ ਜੀਵਨ ਦੀ) ਸੋਝੀ ਬਖਸ਼ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ) ਨਾਮ ਵਿਚ ਲੀਨ ਹੋ ਜਾਂਦੇ ਹਨ (ਉਨ੍ਹਾਂ ਦਾ) ਮਨ ਪਵਿੱਤਰ ਹੋ ਜਾਂਦਾ ਹੈ ਅਤੇ ਉਹ ਨਿਰੋਲ ਨਾਮ ਵਿਚ ਵਸਣ ਵਾਲੇ ਬਣ ਜਾਂਦੇ ਹਨ।੧੬।੫।

## ਸਾਰੰਸ਼ ਅਤੇ ਸਿਧਾਂਤ

ਸਾਰਾ ਜਗਤ ਜਿਸ ਹਰੀ ਦੇ ਵਸ ਵਿਚ ਹੈ, ਉਸ ਗਹਿਰ ਗੰਭੀਰ ਨੂੰ ਹਰ ਵੇਲੇ ਚੇਤੇ ਰਖਣਾ ਚਾਹੀਦਾ ਹੈ। ਇਹ ਦੇਹੀ ਕਾਗਜ਼ ਵਾਂਗੂ ਕੱਚੀ ਹੈ ਪਰ ਜਦੋਂ ਗੁਰੂ ਦੁਆਰੇ ਨਾਮ ਜਪਣ ਦੀ ਸੋਝੀ ਆ ਜਾਂਦੀ ਹੈ ਤਾਂ ਨਾਮ ਮਨ ਦੇ ਅੰਦਰ ਆ ਵਸਦਾ ਹੈ ਅਤੇ ਹਿਰਦਾ ਪਾਵਨ ਪਵਿੱਤਰ ਹੋ ਜਾਂਦਾ ਹੈ। ਫਿਰ ਜਗਿਆਸੂ ਦੀ ਇਹ ਰੁਚੀ ਹੋ ਜਾਂਦੀ ਹੈ:-

**ਹਰਿਨਾਮੁ ਚੇਤਾ ਅਵਰੁ ਨ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ॥**

ਗੱਲ ਕੀ ਉਸ ਨੂੰ ਸਭ ਪਾਸੇ ਸਚ ਹੀ ਸਚ ਨਜ਼ਰ ਆਉਣ ਲਗ ਪੈਂਦਾ ਹੈ।

ਜਗਿਆਸੂ ਰੂਪ ਵਿਚ ਜੋ ਭਾਵਨਾ ਇਸ ਸੋਲਹੇ ਵਿਚ ਪ੍ਰਗਟਾਈ ਹੈ, ਉਹ ਨਿਤ ਦੀ ਅਰਦਾਸਿ ਦਾ ਅੰਗ ਹੈ। ਸਾਨੂੰ ਇਹ ਅਰਦਾਸਿ ਹਰ ਰੋਜ਼ ਕਰਨੀ ਚਾਹੀਦੀ ਹੈ:--

ੳ) **ਕਾਮਿ ਕ੍ਰੋਧਿ ਭਰੇ ਹਮ ਅਪਰਾਧੀ॥ ਕਿਆ ਮੁਹੁ ਲੈ ਬੋਲਹ,**
**ਨਾ ਹਮ ਗੁਣ ਨ ਸੇਵਾ ਸਾਧੀ ॥**
**ਡੂਬਦੇ ਪਾਥਰ ਮੇਲ ਲੈਹੁ ਤੁਮ ਆਪੇ, ਸਾਚੁ ਨਾਮੁ ਅਬਿਨਾਸੀ ਹੇ॥**

ਅ) **ਹਰਿ ਜੀਉ ਅਵਗਣਿਆਰੇ ਨੋ ਗੁਣ ਕੀਜੈ॥ ਆਪੇ ਬਖਸਿ ਲੈਹਿ ਨਾਮੁ ਦੀਜੈ॥**

ਸਿਧਾਂਤ ਇਹ ਹੈ ਕਿ ਹਰੀ ਨੂੰ ਹਿਰਦੇ ਅੰਦਰ ਵਸਾਉਣ ਨਾਲ ਮੌਤ ਦਾ ਡਰ ਦੂਰ ਹੁੰਦਾ ਹੈ, ਮਤਿ ਨਿਰਮਲ ਹੁੰਦੀ ਹੈ, ਦੇਹੀ ਅਰੋਗ ਤੇ ਸੁਖੀ ਹੁੰਦੀ ਹੈ।

ਮਨਮੁਖਾਂ ਨੂੰ ਆਪਣੇ ਅਸਲੀ ਘਰ ਦੀ ਸੋਝੀ ਨਹੀਂ ਹੁੰਦੀ, ਜਿਸ ਕਾਰਨ ਉਹ ਸਦਾ ਖੁਆਰ ਹੁੰਦੇ ਰਹਿੰਦੇ ਹਨ ਪਰ ਗੁਰਮੁਖ ਨਾਮ ਵਿਚ ਰੰਗੇ ਰਹਿੰਦੇ ਹਨ, ਜਿਸ ਕਰਕੇ ਉਨ੍ਹਾਂ ਦਾ ਵਾਸਾ ਸਦਾ ਨਿਰਮਲ ਨਾਮ ਵਿਚ ਹੋਇਆ ਰਹਿੰਦਾ ਹੈ।

**ਮਾਰੂ ਮਹਲਾ ੩ ॥ ਏਕੋ ਸੇਵੀ ਸਦਾ ਥਿਰੁ ਸਾਚਾ ॥ ਦੂਜੈ ਲਾਗਾ ਸਭੁ ਜਗੁ ਕਾਚਾ ॥ ਗੁਰਮਤੀ ਸਦਾ ਸਚੁ ਸਾਲਾਹੀ, ਸਾਚੇ ਹੀ ਸਾਚਿ ਪਤੀਜੈ ਹੇ ॥੧॥ ਤੇਰੇ ਗੁਣ ਬਹੁਤੇ ਮੈ ਏਕੁ ਨ ਜਾਤਾ ॥ ਆਪੇ ਲਾਇ ਲਏ ਜਗ ਜੀਵਨੁ ਦਾਤਾ ॥ ਆਪੇ ਬਖਸੇ ਦੇ ਵਡਿਆਈ, ਗੁਰਮਤਿ ਇਹੁ ਮਨੁ ਭੀਜੈ ਹੇ ॥੨॥ ਮਾਇਆ ਲਹਰਿ ਸਬਦਿ ਨਿਵਾਰੀ ॥ ਇਹੁ ਮਨੁ ਨਿਰਮਲੁ ਹਉਮੈ ਮਾਰੀ ॥ ਸਹਜੇ ਗੁਣ ਗਾਵੈ ਰੰਗਿ ਰਾਤਾ, ਰਸਨਾ ਰਾਮੁ ਰਵੀਜੈ ਹੇ ॥੩॥ ਮੇਰੀ ਮੇਰੀ ਕਰਤ ਵਿਹਾਣੀ ॥ ਮਨਮੁਖਿ ਨ ਬੂਝੈ ਫਿਰੈ ਇਆਣੀ ॥ ਜਮਕਾਲੁ ਘੜੀ ਮੂਹਤੁ ਨਿਹਾਲੇ, ਅਨਦਿਨੁ ਆਰਜਾ ਛੀਜੈ ਹੇ ॥੪॥**

### ਉਚਾਰਨ ਸੇਧ

**ਬਿੰਦੀ ਸਹਿਤ:** ਸੇਵੀਂ, ਸਾਲਾਹੀਂ,

**ਪਦ ਅਰਥ:** ਸੇਵੀ=ਮੈਂ ਸੇਵਦਾ ਹਾਂ। ਥਿਰੁ=ਪੱਕਾ, ਕਾਇਮ। ਸਾਲਾਹੀ=ਮੈਂ ਸਲਾਹੁੰਦਾ ਹਾਂ। ਸਾਚਿ ਪਤੀਜੈ=ਸੱਚ ਵਿਚ ਭਿੱਜ ਜਾਂਦਾ ਹੈ।੧।ਵਿਹਾਣੀ=ਬੀਤ ਗਈ ਹੈ। ਮੂਹਤੁ=ਦੋ ਘੜੀ। ਨਿਹਾਲੇ=ਵੇਖਦਾ ਹੈ।

ਛੀਜੈ=ਨਾਸ਼ ਹੁੰਦੀ ਹੈ। ਭੀਜੈ=ਭਿੱਜ ਜਾਂਦਾ ਹੈ, ਪ੍ਰਸੰਨ ਹੁੰਦਾ ਹੈ।੨। ਨਿਵਾਰੀ=ਦੂਰ ਕਰ ਦਿੱਤੀ। ਰਵੀਜੈ=ਉਚਾਰਨਾ ਚਾਹੀਦਾ ਹੈ।੩।

**ਅਰਥ**: (ਹੇ ਭਾਈ!) ਮੈਂ ਇਕ (ਪਰਮਾਤਮਾ) ਨੂੰ ਸੇਵਦਾ ਹਾਂ (ਜੋ) ਸਦਾ ਥਿਰ ਰਹਿਣ ਵਾਲਾ ਹੈ। ਦ੍ਵੈਤ (ਭਾਵ ਮਾਇਆ ਦੇ ਪਿਆਰ ਵਿਚ) ਲੱਗਾ ਹੋਇਆ ਸਾਰਾ ਜਗਤ ਹੀ ਕੱਚਾ (ਨਾਸ਼ਵੰਤ) ਹੈ। (ਮੈਂ) ਗੁਰੂ ਦੀ ਮਤਿ ਦੁਆਰਾ ਸਦਾ ਸਚ ਨੂੰ ਸਲਾਹੁੰਦਾ ਹਾਂ (ਅਤੇ) ਸਚੇ ਦੀ ਬਰਕਤ ਨਾਲ ਸਚੇ (ਪ੍ਰਭੂ) ਵਿਚ (ਮੇਰਾ ਮਨ) ਪਤੀਜ ਗਿਆ ਹੈ (ਭਾਵ ਨਿਸ਼ਚੇ ਸਹਿਤ ਹੋ ਗਿਆ ਹੈ)।੧।

(ਹੇ ਪ੍ਰਭੂ!) ਤੇਰੇ ਗੁਣ (ਉਪਕਾਰ) ਬਹੁਤ ਹਨ (ਪਰ) ਮੈਂ ਇਕ ਵੀ ਨਹੀਂ ਸਮਝ ਸਕਿਆ, (ਹੇ ਭਾਈ!) ਜਗਤ ਦਾ ਜੀਵਨ ਦਾਤਾ ਆਪ ਹੀ (ਜੀਵ ਨੂੰ) ਆਪਣੇ ਪਲੇ ਨਾਲ ਲਾ ਲੈਂਦਾ ਹੈ। (ਉਹ) ਆਪ ਹੀ ਬਖਸ਼ ਕੇ ਵਡਿਆਈ ਦਿੰਦਾ ਹੈ (ਅਤੇ) ਗੁਰੂ ਦੀ ਸਿਖਿਆ ਰਾਹੀਂ ਇਹ ਮਨ ਭਿੱਜ ਜਾਂਦਾ ਹੈ (ਭਾਵ ਪ੍ਰਸੰਨ ਹੋ ਜਾਂਦਾ ਹੈ)।੨।

(ਹੇ ਭਾਈ! ਜਿਸ ਨੇ) ਮਾਇਆ ਦੀ ਲਹਿਰ (ਗੁਰੂ ਦੇ) ਸ਼ਬਦ ਦੁਆਰਾ ਦੂਰ ਕਰ ਲਈ ਹੈ, ਹੰਗਤਾ ਨੂੰ ਮਾਰ ਕੇ (ਉਸ ਦਾ) ਮਨ ਵੀ ਪਵਿੱਤਰ ਹੋ ਗਿਆ ਹੈ। ਉਹ ਅਡੋਲ ਅਵਸਥਾ ਵਿਚ ਟਿੱਕ ਕੇ (ਪ੍ਰਭੂ ਦੇ) ਗੁਣ ਗਾਉਂਦਾ ਹੈ (ਅਤੇ ਪ੍ਰਭੂ ਦੇ ਪ੍ਰੇਮ) ਰੰਗ ਵਿਚ ਰੰਗਿਆ ਗਿਆ ਹੈ (ਅਤੇ) ਰਸਨਾ ਨਾਲ ਰਾਮ (ਨਾਮ) ਉਚਾਰਦਾ ਰਹਿੰਦਾ ਹੈ।੩।

(ਹੇ ਭਾਈ! ਮਨਮੁਖ ਦੀ) ਸਾਰੀ ਉਮਰ ਮੇਰੀ ਮੇਰੀ ਕਰਦਿਆਂ ਬੀਤ ਜਾਂਦੀ ਹੈ। ਮਨਮੁਖ (ਜੀਵ-ਇਸਤਰੀ ਇਆਣੀ ਹੋਣ ਕਰਕੇ) ਜੀਵਨ ਦਾ ਸਹੀ ਮਾਰਗ ਨਹੀਂ ਸਮਝਦੀ। ਜਮ ਕਾਲ (ਇਸ ਨੂੰ ਮਾਰਨ ਲਈ) ਘੜੀ ਪਲ ਵੇਖ ਰਿਹਾ ਹੈ (ਹਰ ਰੋਜ਼ ਇਸ ਦੀ) ਉਮਰ ਘੱਟ ਰਹੀ ਹੈ।੪।

**ਅੰਤਰਿ ਲੋਭੁ ਕਰੈ, ਨਹੀ ਬੂਝੈ ॥ ਸਿਰ ਊਪਰਿ ਜਮਕਾਲੁ ਨ ਸੂਝੈ ॥ ਐਥੈ ਕਮਾਣਾ ਸੁ ਅਗੈ ਆਇਆ, ਅੰਤਕਾਲਿ ਕਿਆ ਕੀਜੈ ਹੇ ॥੫॥ ਜੋ ਸਚਿ ਲਾਗੇ ਤਿਨ ਸਾਚੀ ਸੋਇ ॥ ਦੂਜੈ ਲਾਗੇ ਮਨਮੁਖਿ ਰੋਇ ॥ ਦੁਹਾ ਸਿਰਿਆ ਕਾ ਖਸਮੁ ਹੈ ਆਪੇ, ਆਪੇ ਗੁਣ ਮਹਿ ਭੀਜੈ ਹੇ ॥੬॥ ਗੁਰ ਕੈ ਸਬਦਿ ਸਦਾ ਜਨੁ ਸੋਹੈ ॥ ਨਾਮ ਰਸਾਇਣਿ ਇਹੁ ਮਨੁ ਮੋਹੈ ॥ ਮਾਇਆ ਮੋਹ ਮੈਲੁ ਪਤੰਗੁ ਨ ਲਾਗੈ, ਗੁਰਮਤੀ ਹਰਿਨਾਮਿ ਭੀਜੈ ਹੇ ॥੭॥ ਸਭਨਾ ਵਿਚਿ ਵਰਤੈ ਇਕੁ ਸੋਈ ॥ ਗੁਰ ਪਰਸਾਦੀ ਪਰਗਟੁ ਹੋਈ ॥ ਹਉਮੈ ਮਾਰਿ ਸਦਾ ਸੁਖੁ ਪਾਇਆ, ਨਾਇ ਸਾਚੈ ਅੰਮ੍ਰਿਤ ਪੀਜੈ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ**: ਮਹਿਂ, ਨਾਇਂ,

**ਪਦ ਅਰਥ**: ਸੋਇ=ਸ਼ੋਭਾ। ਦੁਹਾ ਸਿਰਿਆ ਕਾ=(ਲੋਕ ਪਰਲੋਕ) ਦੋਹਾਂ ਦਾ। ਖਸਮੁ=ਮਾਲਕ। ਭੀਜੈ=ਭਿੱਜਦਾ, ਪ੍ਰਸੰਨ ਹੁੰਦਾ ਹੈ। ਸੋਹੈ=ਸ਼ੋਭਾ ਪਾਉਂਦਾ ਹੈ। ਨਾਮ ਰਸਾਇਣਿ=ਨਾਮ ਦੇ ਸੋਹਣੇ ਰਸਾਂ ਵਾਲੇ ਘਰ ਵਿਚ। ਮੋਹੈ=ਮਸਤ ਰਹਿੰਦਾ ਹੈ। ਪਤੰਗੁ=ਰਤਾ ਭਰ ਭੀ। ਗੁਰਮਤੀ=ਗੁਰਮਤਿ ਦੁਆਰਾ। ਨਾਮਿ=ਨਾਮ ਵਿਚ।੮।

**ਅਰਥ:** (ਮਨਮੁਖ ਜੀਵ ਆਪਣੇ) ਅੰਦਰ (ਬਹੁਤ) ਲੋਭ ਕਰਦਾ ਹੈ ਇਹ ਨਹੀਂ ਸਮਝਦਾ ਕਿ ਜਮ ਕਾਲ (ਇਸ ਦੇ) ਸਿਰ ਉਤੇ (ਖੜਾ ਹੈ, ਇਸ ਨੂੰ ਉਕੀ) ਸੋਝੀ ਨਹੀਂ ਹੈ। (ਜੀਵ ਇਸਤਰੀ ਨੇ ਜਿਹੜਾ ਕਰਮ) ਇਸ ਲੋਕ ਵਿਚ ਕਮਾਇਆ ਹੈ ਉਹ (ਪਰਲੋਕ ਵਿਚ ਉਸਦੇ) ਅਗੇ ਆਇਆ ਭਾਵ ਉਸ ਨੂੰ ਭੁਗਤਣ ਤੋਂ ਛੁਟਕਾਰਾ ਪਾਉਣ ਦਾ ਕੋਈ ਸਾਧਨ ਨਹੀਂ ਸਮਝਾ ਸਕਦਾ)।੫।

(ਹੇ ਭਾਈ! ਜਿਹੜੇ ਮਨੁੱਖ ਸਚ (ਪਰਮੇਸ਼ਰ) ਵਿਚ ਲਗੇ ਹਨ, ਉਨ੍ਹਾਂ ਦੀ ਸ਼ੋਭਾ ਵੀ ਸਚੀ ਹੁੰਦੀ ਹੈ। (ਜਿਹੜੇ) ਦੂਜੇ ਭਾਵ ਵਿਚ ਲਗੇ ਹਨ, (ਉਹ) ਮਨਮੁਖ (ਜੀਵ ਸਦਾ) ਰੋਂਦੇ (ਭਾਵ ਦੁੱਖੀ ਹੁੰਦੇ ਰਹਿੰਦੇ) ਹਨ। ਦੋਹਾਂ ਸਿਰਿਆਂ (ਭਾਵ ਲੋਕ ਪਰਲੋਕ) ਦਾ ਮਾਲਕ (ਪਰਮੇਸ਼ਰ) ਆਪ ਹੈ (ਅਤੇ ਉਹ) ਆਪ ਹੀ (ਆਪਣੇ) ਗੁਣਾਂ ਵਿਚ ਭਿੱਜਦਾ (ਪ੍ਰਸੰਨ) ਹੁੰਦਾ ਹੈ।੬।

(ਜਿਹੜਾ ਸੇਵਕ) ਜਨ ਹੈ (ਉਹ) ਗੁਰੂ ਦੇ ਸ਼ਬਦ ਵਿਚ ਸਦਾ ਸੋਹਣਾ ਲਗਦਾ ਹੈ (ਉਸ ਦਾ ਮਨ) ਨਾਮ ਦੇ ਸੋਹਣੇ ਰਸ ਵਾਲੇ ਘਰ ਵਿਚ ਮਸਤ ਰਹਿੰਦਾ ਹੈ। (ਉਸ ਨੂੰ) ਮਾਇਆ ਦੇ ਮੋਹ ਦੀ ਮੈਲ ਰਤਾ ਭਰ ਵੀ ਨਹੀਂ ਲਗਦੀ, ਗੁਰੂ ਦੀ ਮਤਿ ਦੁਆਰਾ (ਉਸ ਦਾ ਮਨ) ਪਰਮੇਸ਼ਰ ਦੇ ਨਾਮ (ਰਸ) ਵਿਚ ਭਿੱਜਿਆ ਰਹਿੰਦਾ ਹੈ।੭।

(ਹੇ ਭਾਈ!) ਉਹ ਇਕ (ਪਰਮੇਸ਼ਰ) ਸਾਰਿਆਂ ਜੀਵਾਂ ਵਿਚ ਵਸਦਾ ਹੈ ਪਰ ਗੁਰੂ ਦੀ ਕਿਰਪਾ ਨਾਲ (ਜਿਸ ਕਿਸੇ ਦੇ ਹਿਰਦੇ ਵਿਚ) ਪਰਗਟ ਹੁੰਦਾ ਹੈ, (ਉਸ ਨੇ) ਹੰਗਤਾ ਮਾਰ ਕੇ ਸਦਾ (ਆਤਮਿਕ) ਸੁਖ ਪਾਇਆ ਹੈ (ਅਤੇ) ਸਚੇ ਨਾਮ ਦੁਆਰਾ ਅੰਮ੍ਰਿਤ ਰਸ (ਪੀਤਾ ਹੈ)।੮।

**ਕਿਲਬਿਖ ਦੂਖ ਨਿਵਾਰਣਹਾਰਾ ॥ ਗੁਰਮੁਖਿ ਸੇਵਿਆ ਸਬਦਿ ਵੀਚਾਰਾ ॥ ਸਭੁ ਕਿਛੁ ਆਪੇ ਆਪਿ ਵਰਤੈ, ਗੁਰਮੁਖਿ ਤਨੁ ਮਨੁ ਭੀਜੈ ਹੇ ॥੯॥ ਮਾਇਆ ਅਗਨਿ ਜਲੈ ਸੰਸਾਰੇ ॥ ਗੁਰਮੁਖਿ ਨਿਵਾਰੈ ਸਬਦਿ ਵੀਚਾਰੇ ॥ ਅੰਤਰਿ ਸਾਂਤਿ ਸਦਾ ਸੁਖੁ ਪਾਇਆ, ਗੁਰਮਤੀ ਨਾਮੁ ਲੀਜੈ ਹੇ ॥੧੦॥ ਇੰਦ੍ਰ ਇੰਦ੍ਰਾਸਣਿ ਬੈਠੇ ਜਮ ਕਾ ਭਉ ਪਾਵਹਿ ॥ ਜਮੁ ਨ ਛੋਡੈ ਬਹੁ ਕਰਮ ਕਮਾਵਹਿ ॥ ਸਤਿਗੁਰੁ ਭੇਟੈ ਤਾ ਮੁਕਤਿ ਪਾਈਐ, ਹਰਿ ਹਰਿ ਰਸਨਾ ਪੀਜੈ ਹੇ ॥੧੧॥ ਮਨਮੁਖਿ ਅੰਤਰਿ ਭਗਤਿ ਨ ਹੋਈ ॥ ਗੁਰਮੁਖਿ ਭਗਤਿ ਸਾਂਤਿ ਸੁਖੁ ਹੋਈ ॥ ਪਵਿਤ੍ਰ ਪਾਵਨ ਸਦਾ ਹੈ ਬਾਣੀ, ਗੁਰਮਤਿ ਅੰਤਰੁ ਭੀਜੈ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਵਹਿਂ, ਕਮਾਵਹਿਂ, ਤਾਂ,

**ਪਦ ਅਰਥ:** ਕਿਲਬਿਖ=ਪਾਪ। ਨਿਵਾਰਣਹਾਰਾ=ਦੂਰ ਕਰਨ ਵਾਲਾ। ਗੁਰਮੁਖਿ=ਗੁਰੂ ਅਨੁਸਾਰੀ ਜੀਵ।੯। ਜਲੈ=ਸੜ ਰਿਹਾ ਹੈ। ਸਬਦਿ ਵੀਚਾਰੇ=ਸ਼ਬਦ ਦੁਆਰਾ ਵੀਚਾਰ ਕੇ।੧੦। ਇੰਦ੍ਰਾਸਣਿ=ਇੰਦ੍ਰ ਦੇ ਆਸਣ ਉਤੇ। ਭਉ=ਡਰ। ਪਾਵਹਿ=ਪਾਉਂਦੇ ਹਨ। ਕਮਾਵਹਿ=ਕਮਾਉਂਦੇ ਹਨ।੧੧। ਮਨਮੁਖਿ=ਮਨ ਮਗਰ ਚਲਣ ਵਾਲੇ ਮਨੁੱਖ। ਭੀਜੈ=ਭਿੱਜਦਾ (ਪਤੀਜਦਾ) ਹੈ। ਅੰਤਰੁ=ਹਿਰਦਾ।੧੨।

**ਅਰਥ:** (ਉਹ ਪਰਮੇਸ਼ਰ ਸਾਰੇ) ਪਾਪਾਂ ਤੇ ਦੁੱਖਾਂ ਨੂੰ ਦੂਰ ਕਰਨ ਵਾਲਾ ਹੈ। ਗੁਰਮੁਖ ਨੇ (ਗੁਰੂ ਦੇ) ਸ਼ਬਦ ਵਿਚ (ਜੁੜ ਕੇ ਇਹ) ਵੀਚਾਰਿਆ ਹੈ ਕਿ ਪ੍ਰਭੂ ਸਭ ਕੁਝ ਆਪ ਹੀ ਕਰਦਾ ਹੈ। ਗੁਰਮੁਖ ਦਾ ਸਰੀਰ ਤੇ ਮਨ (ਨਾਮ ਵਿਚ) ਭਿੱਜਿਆ ਰਹਿੰਦਾ ਹੈ।੦।

(ਹੇ ਭਾਈ!) ਮਾਇਆ ਦੀ ਅੱਗ ਸੰਸਾਰ ਵਿਚ ਬਲ ਰਹੀ ਹੈ। ਗੁਰਮੁਖ ਸ਼ਬਦ ਵੀਚਾਰ ਕੇ (ਮਾਇਆ ਦੀ ਅੱਗ) ਦੂਰ ਕਰ ਲੈਂਦਾ ਹੈ। (ਉਸ ਦੇ ਹਿਰਦੇ) ਅੰਦਰ ਸ਼ਾਂਤੀ ਬਣੀ ਰਹਿੰਦੀ ਹੈ, (ਅਤੇ ਉਸ ਨੇ) ਸਦਾ ਹੀ (ਆਤਮਿਕ) ਸੁਖ ਪਾਇਆ ਹੈ, ਇਸ ਲਈ ਸਭ ਨੂੰ ਗੁਰੂ ਦੀ ਮਤਿ ਅਨੁਸਾਰ (ਪਰਮੇਸ਼ਰ ਦਾ) ਨਾਮ ਜਪਣਾ ਚਾਹੀਦਾ ਹੈ।੧੦।

(ਹੇ ਭਾਈ!) ਇੰਦਰ (ਤੇ ਹੋਰ ਰਾਜੇ ਰਾਜ) ਤਖਤ ਉਤੇ ਬੈਠੇ ਹੋਏ ਵੀ ਜਮ ਦਾ ਡਰ ਪਾਉਂਦੇ ਹਨ (ਭਾਵ ਮੌਤ ਤੋਂ ਡਰਦੇ ਹਨ)। ਜਮ (ਉਨ੍ਹਾਂ ਨੂੰ) ਨਹੀਂ ਛੱਡਦਾ। (ਭਾਵੇਂ ਉਹ) ਬਹੁਤ ਕਰਮ ਕਮਾਉਂਦੇ ਹਨ (ਅਸਲ ਵਿਚ) ਸਤਿਗੁਰੂ ਮਿਲੇ ਤਾਂ ਹੀ (ਫੋਕਟ ਕਰਮ ਅਤੇ ਮੌਤ ਦੇ ਭੈ ਤੋਂ) ਛੁਟਕਾਰਾ ਪਾਈਦਾ ਹੈ (ਅਤੇ) ਹਰੀ ਦਾ ਨਾਮ ਰਸ ਪੀਤਾ ਜਾਂਦਾ ਹੈ।੧੧।

(ਹੇ ਭਾਈ!) ਮਨਮੁਖ ਦੇ (ਹਿਰਦੇ) ਅੰਦਰ ਪਰਮਾਤਮਾ ਦੀ ਭਗਤੀ ਨਹੀਂ ਹੁੰਦੀ। (ਪਰ) ਗੁਰਮੁਖ ਦੇ (ਹਿਰਦੇ ਅੰਦਰ ਪਰਮੇਸ਼ਰ ਦੀ) ਭਗਤੀ (ਹੁੰਦੀ ਹੈ ਜਿਸ ਕਰਕੇ ਉਸ ਦੇ ਅੰਦਰ) ਸ਼ਾਂਤੀ ਤੇ (ਆਤਮਿਕ) ਸੁਖ ਹੁੰਦਾ ਹੈ। (ਗੁਰੂ ਦੀ) ਬਾਣੀ ਸਦਾ ਹੀ ਪਵਿੱਤਰ ਹੈ ਤੇ ਪਵਿੱਤਰ (ਕਰਨ ਵਾਲੀ ਹੈ ਇਸ ਲਈ) ਗੁਰੂ ਦੀ ਸਿਖਿਆ ਦੁਆਰਾ (ਗੁਰਮੁਖ ਦਾ) ਹਿਰਦਾ ਭਿਜਿਆ ਰਹਿੰਦਾ ਹੈ।੧੨।

**ਬ੍ਰਹਮਾ ਬਿਸਨੁ ਮਹੇਸੁ ਵੀਚਾਰੀ ॥ ਤ੍ਰੈਗੁਣ ਬਧਕ ਮੁਕਤਿ ਨਿਰਾਰੀ ॥ ਗੁਰਮੁਖਿ ਗਿਆਨੁ ਏਕੋ ਹੈ ਜਾਤਾ, ਅਨਦਿਨੁ ਨਾਮੁ ਰਵੀਜੈ ਹੇ ॥੧੩॥ ਬੇਦ ਪੜਹਿ ਹਰਿਨਾਮੁ ਨ ਬੂਝਹਿ ॥ ਮਾਇਆ ਕਾਰਣਿ ਪੜਿ ਪੜਿ ਲੂਝਹਿ ॥ ਅੰਤਰਿ ਮੈਲੁ ਅਗਿਆਨੀ ਅੰਧਾ, ਕਿਉਕਰਿ ਦੁਤਰੁ ਤਰੀਜੈ ਹੇ ॥੧੪॥ ਬੇਦ ਬਾਦ ਸਭਿ ਆਖਿ ਵਖਾਣਹਿ ॥ ਨ ਅੰਤਰੁ ਭੀਜੈ ਨ ਸਬਦਿ ਪਛਾਣਹਿ ॥ ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ, ਗੁਰਮੁਖਿ ਅੰਮ੍ਰਿਤੁ ਪੀਜੈ ਹੇ ॥੧੫॥ ਆਪੇ ਸਾਚਾ ਏਕੋ ਸੋਈ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥ ਨਾਨਕ, ਨਾਮਿ ਰਤੇ ਮਨੁ ਸਾਚਾ, ਸਚੋ ਸਚੁ ਰਵੀਜੈ ਹੇ ॥੧੬॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੜਹਿਂ, ਬੂਝਹਿਂ, ਲੂਝਹਿਂ, ਕਿਉਂਕਰਿ, ਵਖਾਣਹਿਂ, ਪਛਾਣਹਿਂ।

**ਪਦ ਅਰਥ:** ਵੀਚਾਰੀ=ਵੀਚਾਰਵਾਨ। ਤ੍ਰੈਗੁਣ ਬਧਕ=ਤਿੰਨਾਂ ਗੁਣਾਂ ਦੇ ਸ਼ਿਕਾਰੀ, ਤਿੰਨਾਂ ਗੁਣਾਂ ਵਿਚ ਬੱਧੇ ਹੋਏ। ਨਿਰਾਰੀ=ਨਿਰਾਲੀ, ਵੱਖਰੀ। ਅਨਦਿਨੁ=ਹਰ ਰੋਜ਼। ਰਵੀਜੈ=ਸਿਮਰਨਾ ਚਾਹੀਦਾ ਹੈ।੧੩। ਕਾਰਣਿ=ਵਾਸਤੇ। ਲੂਝਹਿ=ਖਪਦੇ ਸੜਦੇ ਰਹਿੰਦੇ ਹਨ। ਦੁਤਰੁ=ਔਖਾ ਤਰਿਆ ਜਾਣ ਵਾਲਾ (ਸੰਸਾਰ ਸਾਗਰ)। ਤਰੀਜੈ=ਤਰਿਆ ਜਾ ਸਕਦਾ ਹੈ।੧੪। ਬੇਦ ਬਾਦ=ਵੇਦਾਂ ਦੇ ਝਗੜੇ, ਬਹਿਸ-ਮੁਬਹਿਸਾਂ ਆਦਿ। ਬੇਦਿ=ਬੇਦ ਨੇ। ਦ੍ਰਿੜਾਇਆ=ਪੱਕਾ ਕਰਾਇਆ ਹੈ।੧੫। ਸੋਈ=ਉਹੀ। ਅਵਰੁ=ਹੋਰ। ਸਚੋ ਸਚੁ=ਨਿਰੋਲ ਸੱਚ।੧੬।

**ਅਰਥ:** (ਹੇ ਭਾਈ!) ਬ੍ਰਹਮਾ, ਵਿਸ਼ਨੂੰ ਸ਼ਿਵ ਆਦਿ (ਹਹੋਰ ਜੋ) ਵੀਚਾਰਵਾਨ ਤਿੰਨ ਗੁਣਾਂ ਵਿਚ ਬੱਝੇ ਪਏ ਹਨ, ਮੁਕਤੀ ਉਨ੍ਹਾਂ ਤੋਂ ਨਿਰਾਲੀ (ਭਾਵ ਵਖਰੀ) ਹੈ। ਗੁਰਮੁਖ ਨੇ ਇਕੋ ਗਿਆਨ ਜਾਣਿਆ ਹੈ ਕਿ ਦਿਨ ਰਾਤ (ਪਰਮੇਸ਼ਰ ਦਾ ਨਾਮ) ਸਿਮਰਨਾ ਚਾਹੀਦਾ ਹੈ।੧੩।

(ਹੇ ਭਾਈ! ਪੰਡਿਤ ਲੋਕ) ਵੇਦ (ਧਾਰ੍ਮਿਕ ਪੁਸਤਕਾਂ) ਪੜ੍ਹਦੇ ਹਨ (ਪਰ ਉਹ ਪਰਮੇਸ਼ਰ ਦਾ) ਨਾਮ (ਸਿਮਰਨਾ) ਨਹੀਂ ਸਮਝਦੇ। (ਉਹ) ਮਾਇਆ ਦੀ ਖ਼ਾਤਰ ਹੀ ਪੜ੍ਹ ਪੜ੍ਹ ਕੇ ਲੜਦੇ ਝਗੜਦੇ ਰਹਿੰਦੇ ਹਨ। (ਜਿਸ ਮਨੁੱਖ ਦੇ) ਅੰਦਰ (ਹਉਮੈ ਦੀ) ਮੈਲ ਹੈ (ਉਹ) ਬੇ-ਸਮਝ ਤੇ ਅੰਨ੍ਹਾ ਹੈ (ਉਹ) ਕਿਸ ਤਰ੍ਹਾਂ ਔਖੇ ਤਰੇ ਜਾਣ ਵਾਲੇ ਸੰਸਾਰ ਤੋਂ ਤਰ ਸਕਦਾ ਹੈ?।੧੪।

ਸਾਰੇ (ਪੰਡਿਤ ਲੋਕ) ਵੇਦਾਂ ਦੇ ਝਗੜੇ ਆਖ ਕੇ ਵਖਿਆਨ ਕਰਦੇ ਰਹਿੰਦੇ ਹਨ। ਨਾ (ਉਨ੍ਹਾਂ ਦਾ) ਹਿਰਦਾ ਭਿੱਜਦਾ ਹੈ (ਅਤੇ) ਨਾ ਉਹ ਸ਼ਬਦ ਨੂੰ ਪਛਾਣਦੇ ਹਨ। ਵੇਦ ਨੇ ਸਭ ਪੁੰਨ ਪਾਪ (ਰੂਪੀ ਕਰਮਾਂ) ਨੂੰ ਦ੍ਰਿੜ ਕਰਾਇਆ ਹੈ (ਕਿ ਕਿਸ ਦੇ ਹਿਰਦੇ ਪੁੰਨ ਕਰਮ ਹੈ ਤੇ ਕਿਹੜਾ ਪਾਪ ਕਰਮ ਕਰਦਾ ਹੈ ਪਰ) ਗੁਰੂ ਅਨੁਸਾਰੀ ਸਿੱਖ ਤਾਂ ਸਦਾ ਹੀ ਨਾਮ ਅੰਮ੍ਰਿਤ ਪੀਂਦਾ ਹੈ।੧੫।

(ਹੇ ਭਾਈ!) ਉਹ (ਪਰਮੇਸ਼ਰ) ਇਕੋ ਆਪ ਹੀ ਸੱਚਾ ਹੈ। ਉਸ ਤੋਂ ਬਿਨਾਂ ਦੂਜਾ ਹੋਰ ਕੋਈ ਸੱਚਾ (ਸਦਾ ਥਿਰ ਰਹਿਣ ਵਾਲਾ) ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ) ਨਾਮ ਵਿਚ ਰੰਗੇ ਗਏ ਹਨ (ਉਨ੍ਹਾਂ ਦਾ) ਮਨ ਸਦਾ ਕਾਇਮ (ਭਾਵ ਅਡੋਲ ) ਰਹਿੰਦਾ ਹੈ (ਕਿਉਂਕਿ ਉਹ) ਨਿਰੋਲ ਸਚ ਨੂੰ ਸਿਮਰਦੇ ਹਨ।੧੬।੬।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਹਿਰਦੇ ਦੀ ਭਾਵਨਾ ਇਹ ਹੈ ਕਿ ਸਦੀਵੀ ਹੋਂਦ ਵਾਲੀ ਹਸਤੀ ਕੇਵਲ ਹਰੀ ਹੈ ਅਤੇ ਉਸ ਦੀ ਸਿਫਤਿ ਸਾਲਾਹ ਕਰਕੇ ਹੀ ਸਦੀਵੀ ਜੀਵਨ ਮਿਲ ਸਕਦਾ ਹੈ। ਗੁਰਮਤਿ ਦੁਆਰਾ ਹੀ ਸਾਈਂ ਦੀ ਸ਼ਲਾਘਾ ਸਿੱਖੀ ਜਾਂਦੀ ਹੈ। ਪਹਿਲਾਂ ਹਉਮੈ ਤੇ ਮਾਇਆ ਵਲੋਂ ਮਨ ਦਾ ਝੁਕਾਉ ਹਟੇ, ਫਿਰ ਪ੍ਰੇਮ ਨਾਲ ਹਰੀ ਦੇ ਗੁਣ ਗਾਏ ਜਾਣ। ਇਸ ਤਰ੍ਹਾਂ ਮਨ ਨਾਮ ਵਿਚ ਮਗਨ ਹੁੰਦਾ ਹੈ, ਜਿਸ ਦੀ ਬਰਕਤ ਨਾਲ ਹਉਮੈ ਤੇ ਪਾਪ ਆਦਿ ਦੁਖ ਦੂਰ ਹੁੰਦੇ ਹਨ ਭਾਵ ਆਪਣਾ ਅਸਰ ਨਹੀਂ ਕਰ ਸਕਦੇ।

ਮਨਮੁਖ ਜੀਵ ਹਉਮੈ ਵਿਚ ਲਗੇ ਹੋਣ ਕਾਰਨ ਮੌਤ ਦਾ ਸ਼ਿਕਾਰ ਹੁੰਦੇ ਹਨ। ਜੀਵਨ ਵਿਚ ਸਭ ਤੋਂ ਵੱਡੀ ਲੋੜ ਗੁਰੂ ਦੇ ਭੇਟਣ ਦੀ ਹੈ। ਜਿਹੜੇ ਗੁਰੂ ਨੂੰ ਨਹੀਂ ਭੇਟਦੇ ਓਹ ਭਗਤੀ ਹੀ ਨਹੀਂ ਕਰ ਸਕਦੇ। ਕੇਵਲ ਗੁਰਮੁਖ ਹੀ ਪੂਰਨ ਗਿਆਨ ਰਾਹੀਂ ਤਿੰਨ ਗੁਣਾਂ ਦੇ ਪ੍ਰਭਾਵ ਤੋਂ ਅਤੀਤ ਹੋ ਕੇ ਨਾਮ ਵਿਚ ਲੀਨ ਹੁੰਦੇ ਹਨ।

ਵੇਦ ਤੇ ਹੋਰ ਪੁਸਤਕਾਂ ਪੜ੍ਹਨ ਵਾਲੇ ਪਾਪ ਪੁੰਨ ਦੀਆਂ ਫੋਕੀਆਂ ਵਿਚਾਰਾਂ ਵਿਚ ਖਚਿਤ ਰਹਿੰਦੇ ਹਨ, ਉਨ੍ਹਾਂ ਨੂੰ ਨਾਮ ਰਸ ਦੀ ਸੋਝੀ ਹੀ ਨਹੀਂ ਹੁੰਦੀ।

੧੧ਵੇਂ ਪਦੇ ਵਿਚ ਗੁਰੂ ਸਾਹਿਬ ਜੀ ਫੁਰਮਾ ਰਹੇ ਹਨ:-

**ਇੰਦ੍ਰ ਇੰਦ੍ਰਸਣਿ ਬੈਠੇ ਜਮ ਕਾ ਭਉ ਪਾਵਹਿ ॥**
**ਜਮੁ ਨ ਛੋਡੈ ਬਹੁ ਕਰਮ ਕਮਾਵਹਿ ॥**
**ਸਤਿਗੁਰ ਭੇਟੈ ਤਾ ਮੁਕਤਿ ਪਾਈਐ, ਹਰਿ ਹਰਿ ਰਸਨਾ ਪੀਜੈ ਹੇ ॥**

ਗੁਰਮੁਖ ਨੂੰ ਜੀਵਨ ਦੀ ਸੋਝੀ ਹੈ। ਉਹ ਗੁਰੂ ਰਾਹੀਂ ਕੇਵਲ ਇਕ ਹਰੀ ਨਾਲ ਸਾਂਝ ਪਾਉਂਦਾ ਹੈ ਅਤੇ ਹਰ ਰੋਜ਼ ਨਾਮ ਸਿਮਰਦਾ ਹੈ। ਵੇਦਾਂ ਵਿਚ ਸਭ ਪਾਪਾਂ ਪੁੰਨਾਂ ਦੀਆਂ ਕਹਾਣੀਆਂ ਹੀ ਹਨ। ਇਸ ਲਈ ਜਿਹੜਾ ਜੀਵ ਨਾਮ ਵਿਚ ਰੰਗਿਆ ਜਾਂਦਾ ਹੈ, ਉਸ ਦਾ ਮਨ ਸਚਿਆਰ ਹੁੰਦਾ ਹੈ ਅਤੇ ਉਹ ਰਸਨਾ ਦੁਆਰਾ ਨਾਮ ਸਿਮਰਦਾ ਹੈ।

**ਮਾਰੂ ਮਹਲਾ ੩ ॥ ਸਚੈ ਸਚਾ ਤਖਤੁ ਰਚਾਇਆ ॥ ਨਿਜ ਘਰਿ ਵਸਿਆ ਤਿਥੈ ਮੋਹੁ ਨ ਮਾਇਆ ॥ ਸਦ ਹੀ ਸਾਚੁ ਵਸਿਆ ਘਟਿ ਅੰਤਰਿ, ਗੁਰਮੁਖਿ ਕਰਣੀ ਸਾਰੀ ਹੇ ॥੧॥ ਸਚਾ ਸਉਦਾ ਸਚੁ ਵਾਪਾਰਾ ॥ ਨ ਤਿਥੈ ਭਰਮੁ ਨ ਦੂਜਾ ਪਸਾਰਾ ॥ ਸਚਾ ਧਨੁ ਖਟਿਆ ਕਦੇ ਤੋਟਿ ਨ ਆਵੈ, ਬੂਝੈ ਕੋ ਵੀਚਾਰੀ ਹੇ ॥੨॥ ਸਚੈ ਲਾਏ ਸੇ ਜਨ ਲਾਗੇ ॥ ਅੰਤਰਿ ਸਬਦੁ ਮਸਤਕਿ ਵਡਭਾਗੇ ॥ ਸਚੈ ਸਬਦਿ ਸਦਾ ਗੁਣ ਗਾਵਹਿ, ਸਬਦਿ ਰਤੇ ਵੀਚਾਰੀ ਹੇ ॥੩॥ ਸਚੋ ਸਚਾ ਸਚੁ ਸਾਲਾਹੀ॥ ਏਕੋ ਵੇਖਾ ਦੂਜਾ ਨਾਹੀ॥ ਗੁਰਮਤਿ ਊਚੋ ਊਚੀ ਪਉੜੀ, ਗਿਆਨਿ ਰਤਨਿ ਹਉਮੈ ਮਾਰੀ ਹੇ॥੪॥**

## ਉਚਾਰਨ ਸੇਧ

**ਬਿੰਦੀ ਸਹਿਤ**: ਗਾਵਹਿੰ, ਸਾਲਾਹੀਂ, ਵੇਖਾਂ, ਨਾਹੀਂ ।

**ਫੁਟਕਲ**: 'ਖਟਿਆ' ਦਾ ਉਚਾਰਨ 'ਖਟਿਆਂ' ਕਰਨਾ ਅਸ਼ੁੱਧ ਹੈ।

**ਪਦ ਅਰਥ**: ਸਚੈ=ਸਦਾ ਥਿਰ ਰਹਿਦ ਵਾਲੇ (ਪ੍ਰਭੂ) ਨੂੰ। ਸਚਾ ਤਖਤੁ=ਸਦਾ ਕਾਇਮ ਰਹਿਣ ਵਾਲਾ ਤਖਤ। ਵੀਚਾਰੀ=ਵੀਚਾਰਵਾਨ। ਨਿਜ ਘਰਿ=ਆਪਣੇ ਘਰ (ਸਰੂਪ) ਵਿਚ। ਘਟਿ ਅੰਤਰਿ=ਹਿਰਦੇ ਅੰਦਰੇ ਸਾਰੀ=ਸ੍ਰੇਸ਼ਟ।੧। ਪਸਾਰਾ=ਖਿਲਾਰਾ। ਖਟਿਆ=ਕਮਾਇਆ। ਮਸਤਕਿ=ਮੱਥੇ ਉਤੇ।੩। ਸਾਲਾਹੀ=ਮੈਂ ਸਲਾਹੁੰਦਾ ਹਾਂ। ਵੇਖਾ=ਵੇਖਦਾ ਹਾਂ। ਗਿਆਨਿ ਰਤਨਿ=ਗਿਆਨ ਵਾਲੇ ਰਤਨ ਰਾਹੀਂ।੪।

**ਅਰਥ**: (ਹੇ ਭਾਈ!) ਸਚੇ (ਪ੍ਰਭੂ ਪਾਤਿਸ਼ਾਹ) ਨੇ (ਆਪਣੇ ਬੈਠਣ ਲਈ) ਸੱਚਾ ਤਖਤ (ਭਾਵ ਨਿਜ ਘਰ) ਬਣਾਇਆ ਹੋਇਆ ਹੈ। (ਉਹ) ਆਪਣੇ ਘਰ (ਸ੍ਵੈ-ਸਰੂਪ) ਵਿਚ ਵਸ ਰਿਹਾ ਹੈ, ਉਥੇ ਮਾਇਆ ਦਾ ਮੋਹ (ਪ੍ਰਭਾਵ ਉਕਾ ਹੀ) ਨਹੀਂ ਹੈ। (ਜਿਸ) ਗੁਰਮੁਖ ਦੀ ਕਰਣੀ ਸ੍ਰੇਸ਼ਟ ਹੈ (ਉਸ ਦੇ) ਹਿਰਦੇ ਅੰਦਰ ਸਦਾ ਸੱਚ (ਪਰਮੇਸ਼ਰ) ਵਸਿਆ ਰਹਿੰਦਾ ਹੈ।੧।

(ਹੇ ਭਾਈ! ਨਾਮ ਰੂਪੀ) ਵਪਾਰ ਸੱਚਾ ਅਤੇ ਸੌਦਾ ਵੀ ਸੱਚਾ ਹੈ। ਨਾ ਉਥੇ ਭਰਮ ਹੈ ਨਾ ਦ੍ਵੈਤ ਦਾ ਖਿਲਾਰਾ ਹੈ। (ਜਿਸ ਨੇ) ਸੱਚਾ (ਨਾਮ) ਧਨ ਖੱਟਿਆ ਹੈ (ਉਸ ਨੂੰ) ਕਦੇ ਕਮੀ ਨਹੀਂ ਆਉਂਦੀ (ਪਰ ਇਸ ਗੱਲ ਨੂੰ) ਕੋਈ ਵੀਚਾਰਵਾਨ ਹੀ ਸਮਝਦਾ ਹੈ।੨।

(ਹੇ ਭਾਈ!) ਸਚੇ (ਪਰਮੇਸਰ) ਨੇ (ਜਿਹੜੇ ਜੀਵ ਨਾਮ ਵਿਚ) ਲਾਏ ਹਨ (ਉਹੀ ਸੇਵਕ)) ਜਨ (ਨਾਮ ਦੇ ਵਪਾਰ ਵਿਚ) ਲਗੇ ਹਨ। (ਉਨ੍ਹਾਂ ਦੇ ਹਿਰਦੇ ਵਿਚ ਗੁਰੂ ਦਾ) ਸ਼ਬਦ (ਵਸਦਾ ਹੈ, ਅਤੇ ਉਨ੍ਹਾਂ ਦੇ) ਮੱਥੇ ਉਤੇ ਵੱਡੇ ਭਾਗ ਹਨ। (ਉਹ ਗੁਰੂ ਦੇ ਸੱਚੇ ਸ਼ਬਦ ਦੁਆਰਾ ਸਦਾ ਹੀ ਪਰਮੇਸ਼ਰ ਦੇ) ਗੁਣ ਗਾਉਂਦੇ ਹਨ, ਉਹ ਵੀਚਾਰਵਾਨ (ਸਦਾ) ਸ਼ਬਦ ਵਿਚ ਰੰਗੇ ਰਹਿੰਦੇ ਹਨ।੩।

(ਹੇ ਭਾਈ! ਜੋ) ਸਦਾ ਥਿਰ ਰਹਿਣ ਵਾਲਾ ਪ੍ਰਭੂ ਹੈ, (ਗੁਰਮੁਖ ਜੀਉੜਾ ਉਸ) ਨਿਰੋਲ ਸੱਚ ਨੂੰ ਹੀ ਸਲਾਹੁੰਦਾ ਹੈ। (ਉਸ ਨੇ ਹਰ ਪਾਸੇ) ਇਕ ਨੂੰ ਵੇਖਿਆ ਹੈ (ਉਸ ਦੇ ਭਾਣੇ) ਦੂਜਾ ਕੋਈ ਨਹੀਂ ਹੈ। ਗੁਰਮਤਿ ਤੇ (ਚਲਿਆਂ ਜੀਵਨ ਮਾਰਗ ਦੀ) ਉਚੀ ਤੋਂ ਉਚੀ ਪਉੜੀ ਤੇ (ਚੜ੍ਹ ਜਾਈਦਾ ਹੈ)। (ਗੁਰੂ ਦੇ) ਗਿਆਨ ਦੁਆਰਾ (ਨਾਮ) ਰਤਨ ਦੀ ਬਰਕਤ ਨਾਲ (ਗੁਰਮੁਖ ਨੇ ਆਪਣੀ) ਹਉਮੈ ਮਾਰ ਦਿੱਤੀ ਹੈ।੪।

**ਮਾਇਆ ਮੋਹੁ ਸਬਦਿ ਜਲਾਇਆ ॥ ਸਚੁ ਮਨਿ ਵਸਿਆ ਜਾ ਤੁਧੁ ਭਾਇਆ ॥ ਸਚੇ ਕੀ ਸਭ ਸਚੀ ਕਰਣੀ, ਹਉਮੈ ਤਿਖਾ ਨਿਵਾਰੀ ਹੇ ॥੫॥ ਮਾਇਆ ਮੋਹੁ ਸਭੁ ਆਪੇ ਕੀਨਾ ॥ ਗੁਰਮੁਖਿ ਵਿਰਲੈ ਕਿਨਹੀ ਚੀਨਾ ॥ ਗੁਰਮੁਖਿ ਹੋਵੈ ਸੁ ਸਚੁ ਕਮਾਵੈ, ਸਾਚੀ ਕਰਣੀ ਸਾਰੀ ਹੇ ॥੬॥ ਕਾਰ ਕਮਾਈ ਜੋ ਮੇਰੇ ਪ੍ਰਭ ਭਾਈ ॥ ਹਉਮੈ ਤ੍ਰਿਸਨਾ ਸਬਦਿ ਬੁਝਾਈ ॥ ਗੁਰਮਤਿ ਸਦਹੀ ਅੰਤਰੁ ਸੀਤਲੁ, ਹਉਮੈ ਮਾਰਿ ਨਿਵਾਰੀ ਹੇ ॥੭॥ ਸਚਿ ਲਗੇ ਤਿਨ ਸਭੁ ਕਿਛੁ ਭਾਵੈ ॥ ਸਚੈ ਸਬਦੇ ਸਚਿ ਸੁਹਾਵੈ ॥ ਐਥੈ ਸਾਚੇ ਸੇ ਦਰਿ ਸਾਚੇ, ਨਦਰੀ ਨਦਰਿ ਸਵਾਰੀ ਹੇ ॥੮॥**

**ਪਦ ਅਰਥ:** ਤਿਖਾ=(ਮਾਇਆ ਦੀ) ਪਿਆਸ। ਨਿਵਾਰੀ=ਦੂਰ ਕੀਤੀ ਹੈ।੫। ਕਿਨਹੀ=ਕਿਸੇ ਨੇ ਹੀ। ਚੀਨਾ=ਪਛਾਣਿਆ।੬। ਭਾਈ=ਚੰਗੀ ਲੱਗੀ।੭। ਸਚਿ=ਸੱਚ ਵਿਚ। ਭਾਵੈ=ਚੰਗਾ ਲਗਦਾ ਹੈ। ਸਚੈ ਸਬਦੇ=ਸਚੇ ਸ਼ਬਦ ਦੀ ਰਾਹੀਂ। ਸੁਹਾਵੈ=ਸੋਹਣਾ ਲਗਦਾ ਹੈ। ਐਥੈ=ਇਸ ਲੋਕ ਵਿਚ। ਦਰਿ=(ਪ੍ਰਭੂ ਦੇ) ਦਰ ਉਤੇ। ਨਦਰੀ=ਨਦਰ ਕਰਨ ਵਾਲਾ ਵਾਹਿਗੁਰੂ। ਸਵਾਰੀ=ਸਵਾਰ ਦਿੰਦਾ ਹੈ।੮।

**ਅਰਥ:** (ਹੇ ਪ੍ਰਭੂ! ਜਿਸ ਨੇ) ਮਾਇਆ ਦਾ ਮੋਹ (ਗੁਰੂ ਦੇ) ਸ਼ਬਦ ਦੁਆਰਾ ਸਾੜ ਦਿੱਤਾ ਹੈ, (ਉਹ) ਜਦੋਂ ਤੈਨੂੰ ਚੰਗਾ ਲਗਾ ਤਾਂ (ਉਸ ਮਨੁੱਖ ਦੇ) ਮਨ ਵਿਚ ਸਚ (ਨਾਮ) ਵਸ ਗਿਆ। (ਜਿਸ ਨੇ) ਹਉਮੈ ਤੇ (ਮਾਇਆ ਦੀ) ਤ੍ਰਿਸ਼ਨਾ ਦੂਰ ਕਰ ਦਿੱਤੀ ਹੈ (ਉਸ ਨੂੰ) ਸੱਚੇ (ਪ੍ਰਭੂ) ਦੀ ਸਾਰੀ ਕਰਣੀ ਸੱਚੀ (ਜਾਪਣ ਲਗ ਪਈ ਹੈ)।੫।

(ਹੇ ਭਾਈ!) ਮਾਇਆ ਦਾ ਸਾਰਾ ਮੋਹ (ਪਰਮਾਤਮਾ ਨੇ) ਆਪ ਹੀ ਪੈਦਾ ਕੀਤਾ ਹੈ। (ਪਰ) ਇਸ ਭੇਦ ਨੂੰ ਕਿਸੇ ਵਿਰਲੇ ਗੁਰਮੁਖ ਨੇ ਹੀ ਜਾਣਿਆ ਪਛਾਣਿਆ ਹੈ। (ਜਿਹੜਾ) ਗੁਰੂ ਅਨੁਸਾਰੀ ਸਿੱਖ ਹੁੰਦਾ ਹੈ ਉਹ (ਹਮੇਸ਼ਾਂ) ਸੱਚ ਹੀ ਕਮਾਉਂਦਾ ਹੈ (ਅਤੇ ਉਸ ਦੀ) ਕਰਣੀ ਸੱਚੀ ਤੇ ਸ੍ਰੇਸ਼ਟ ਹੁੰਦੀ ਹੈ।੬।

(ਉਸ ਨੇ ਉਹ) ਕਾਰ (ਕਮਾਈ) ਕੀਤੀ ਹੈ ਜੋ ਮੇਰੇ ਪ੍ਰਭੂ ਦੇ (ਮਨ ਨੂੰ) ਚੰਗੀ ਲੱਗੀ ਹੈ (ਉਸ ਨੇ) ਸ਼ਬਦ ਦੁਆਰਾ ਹਉਮੈ ਤੇ (ਪਦਾਰਥਾਂ ਦੀ) ਤ੍ਰਿਸ਼ਨਾ ਦੂਰ ਕਰ ਲਈ ਹੈ। (ਹੁਣ) ਗੁਰੂ ਦੀ ਮਤਿ ਦੁਆਰਾ (ਉਸ ਦਾ) ਹਿਰਦਾ ਸਦਾ ਹੀ ਸ਼ਾਂਤ ਰਹਿੰਦਾ ਹੈ, (ਕਿਉਂਕਿ ਉਸ ਨੇ) ਹਉਮੈ ਮਾਰ ਕੇ ਦੂਰ ਕਰ ਦਿੱਤੀ ਹੈ।੭।

(ਹੇ ਭਾਈ! ਜਿਹੜੇ ਮਨੁੱਖ) ਸਚ (ਪਰਮਾਤਮਾ) ਵਿਚ ਲਗੇ ਹਨ (ਭਾਵ ਜੁੜੇ ਹੋਏ ਹਨ) ਉਨ੍ਹਾਂ ਨੂੰ (ਪ੍ਰਭੂ ਦਾ ਕੀਤਾ ਹੋਇਆ) ਸਭ ਕੁਝ ਚੰਗਾ ਲਗਦਾ ਹੈ। (ਜਿਹੜਾ) ਸਚੇ ਸ਼ਬਦ ਨਾਲ (ਜੁੜਿਆ ਹੋਵੇ, ਉਹ) ਸਚ ਵਿਚ (ਲਗ ਕੇ ਆਪਣਾ ਜੀਵਨ ਸੋਹਣਾ ਬਣਾ ਲੈਂਦਾ ਹੈ)। (ਜਿਹੜੇ) ਇਸ ਲੋਕ ਵਿੱਚ ਸੱਚੇ ਹਨ ਉਹ (ਪਰਮੇਸ਼ਰ ਦੇ) ਦਰ ਉਤੇ ਵੀ ਸੱਚੇ ਹਨ ਅਤੇ ਨਦਰ ਕਰਨ ਵਾਲੇ ਪ੍ਰਭੂ ਨੇ ਆਪਣੀ ਮਿਹਰ ਦੀ ਦ੍ਰਿਸ਼ਟੀ ਨਾਲ (ਉਨ੍ਹਾਂ ਦੀ ਜ਼ਿੰਦਗੀ) ਸਵਾਰ ਦਿੱਤੀ ਹੈ।੮।

**ਬਿਨੁ ਸਾਚੇ ਜੋ ਦੂਜੈ ਲਾਇਆ ॥ ਮਾਇਆ ਮੋਹ ਦੁਖ ਸਬਾਇਆ ॥ ਬਿਨੁ ਗੁਰ ਦੁਖੁ ਸੁਖੁ ਜਾਪੈ ਨਾਹੀ, ਮਾਇਆ ਮੋਹ ਦੁਖੁ ਭਾਰੀ ਹੇ ॥੯॥ ਸਾਚਾ ਸਬਦੁ ਜਿਨਾ ਮਨਿ ਭਾਇਆ ॥ ਪੂਰਬਿ ਲਿਖਿਆ ਤਿਨੀ ਕਮਾਇਆ ॥ ਸਚੋ ਸੇਵਹਿ ਸਚੁ ਧਿਆਵਹਿ, ਸਚਿ ਰਤੇ ਵੀਚਾਰੀ ਹੇ ॥੧੦॥ ਗੁਰ ਕੀ ਸੇਵਾ ਮੀਠੀ ਲਾਗੀ ॥ ਅਨਦਿਨੁ ਸੂਖ ਸਹਜ ਸਮਾਧੀ ॥ ਹਰਿ ਹਰਿ ਕਰਤਿਆ ਮਨੁ ਨਿਰਮਲੁ ਹੋਆ, ਗੁਰ ਕੀ ਸੇਵ ਪਿਆਰੀ ਹੇ॥੧੧॥ ਸੇ ਜਨ ਸੁਖੀਏ ਸਤਿਗੁਰਿ ਸਚੇ ਲਾਏ॥ ਆਪੇ ਭਾਣੇ ਆਪਿ ਮਿਲਾਏ॥ ਸਤਿਗੁਰਿ ਰਾਖੇ ਸੇ ਜਨ ਉਬਰੇ, ਹੋਰ ਮਾਇਆ ਮੋਹ ਖੁਆਰੀ ਹੇ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਸੇਵਹਿੰ, ਧਿਆਵਹਿੰ, ਕਰਤਿਆਂ, ਜੀਆਂ, ਕਮਾਵਹਿੰ, ਦੇਹਿੰ।

**ਪਦ ਅਰਥ:** ਦੂਜੈ=ਦ੍ਵੈਤ ਵਿਚ, ਮਾਇਆ ਦੇ ਪਿਆਰ ਵਿਚ। ਸਬਾਇਆ=ਸਾਰੇ। ਜਾਪੈ ਨਾਹੀ=ਮਹਿਸੂਸ ਨਹੀਂ ਹੁੰਦਾ।੯। ਭਾਇਆ=ਚੰਗਾ ਲਗਦਾ ਹੈ। ਪੂਰਬਿ ਲਿਖਿਆ=ਪਹਿਲਾਂ ਤੋਂ ਲਿਖਿਆ। ਤਿਨੀ=ਉਨ੍ਹਾਂ ਨੇ। ਸੇਵਹਿ=ਸੇਵਾ ਭਗਤੀ ਕਰਦੇ ਹਨ। ਸਚਿ ਰਤੇ=ਸੱਚ ਵਿਚ ਰੰਗੇ ਹੋਏ। ਵੀਚਾਰੀ=ਵੀਚਾਰ ਵਾਲੇ।੧੦। ਸਹਜ=ਅਡੋਲਤਾ। ਕਰਤਿਆ=ਕਰਦਿਆਂ। ਭਾਣੇ=ਚੰਗੇ ਲਗੇ। ਸਤਿਗੁਰਿ=ਸਤਿਗੁਰੂ ਨੇ। ਉਬਰੇ=ਬੱਚ ਗਏ। ਖੁਆਰੀ=ਖਜਲ ਖੁਆਰ।੧੨।

**ਅਰਥ:** (ਹੇ ਭਾਈ! ਜਿਸ ਮਨੁੱਖ ਨੇ) ਸਚੇ ਪਰਮੇਸ਼ਰ ਤੋਂ ਬਿਨਾਂ ਦੂਜੇ (ਭਾਵ ਵਿਚ) ਆਪਣਾ ਮਨ) ਲਾਇਆ (ਜੋੜਿਆ) ਹੈ (ਉਸ ਨੂੰ) ਮਾਇਆ ਦਾ ਮੋਹ ਤੇ ਸਾਰੇ ਦੁਖ (ਲਗੇ ਰਹਿੰਦੇ ਹਨ)। ਗੁਰੂ ਤੋਂ ਬਿਨਾਂ ਦੁਖ ਤੇ ਸੁਖ ਦਾ ਕੀ ਕਾਰਨ ਹੈ, ਸਮਝਿਆ ਨਹੀਂ ਜਾ ਸਕਦਾ (ਕਿਉਂਕਿ ਉਸ ਨੂੰ) ਮਾਇਆ ਮੋਹ ਦਾ ਵੱਡਾ ਦੁਖ ਵਾਪਰਿਆ ਰਹਿੰਦਾ ਹੈ।੯।

(ਹੇ ਭਾਈ! ਗੁਰੂ ਦਾ) ਸੱਚਾ ਸ਼ਬਦ ਜਿਨਾਂ ਦੇ ਮਨ ਵਿਚ ਚੰਗਾ ਲਗਾ ਹੈ, ਪੂਰਬਲੇ (ਜਨਮ ਦੇ ਕਰਮਾਂ ਅਨੁਸਾਰ) ਲਿਖਿਆ (ਲੇਖ) ਉਨ੍ਹਾਂ ਨੇ ਕਮਾਇਆ ਹੈ (ਭਾਵ ਨਾਮ ਸਿਮਰਿਆ ਹੈ)। (ਉਹ) ਸਚ ਨੂੰ ਸੇਵਦੇ ਹਨ, ਸਚ ਨੂੰ ਧਿਆਉਂਦੇ ਹਨ (ਅਤੇ ਉਹ) ਵੀਚਾਰਵਾਨ ਸਚ ਵਿਚ ਰੰਗੇ ਹੋਏ ਹਨ।੧੦।

(ਹੇ ਭਾਈ! ਜਿਸ ਨੂੰ) ਗੁਰੂ ਦੀ ਸੇਵਾ ਮਿੱਠੀ ਲਗੀ ਹੈ (ਉਸ ਨੂੰ) ਦਿਨ ਰਾਤ (ਭਾਵ ਹਰ ਵੇਲੇ) ਸੁਖ ਸਹਿਜ ਦੀ ਸਮਾਧੀ (ਪ੍ਰਾਪਤ ਹੋਈ ਰਹਿੰਦੀ ਹੈ)। ਹਰੀ (ਨਾਮ ਦਾ ਜਾਪ) ਕਰਦਿਆਂ (ਉਸ ਦਾ ਮਨ) ਪਵਿੱਤਰ ਹੋ ਗਿਆ ਹੈ (ਅਤੇ) ਗੁਰੂ ਦੀ ਸੇਵਾ (ਉਸ ਨੂੰ) ਪਿਆਰੀ ਤੇ (ਮਿੱਠੀ) ਲੱਗੀ ਹੈ।੧੧।

(ਹੇ ਭਾਈ!) ਉਹ ਮਨੁੱਖ ਸੁਖੀ ਹਨ (ਜਿਹੜੇ) ਗੁਰੂ ਨੇ ਸਚ ਵਿਚ ਲਾਏ ਹਨ। ਆਪਣੀ ਮਰਜ਼ੀ ਅਨੁਸਾਰ (ਗੁਰੂ ਨੇ ਕਈ ਸੇਵਕ) ਆਪ ਹੀ ਮਿਲਾ ਲਏ ਹਨ। (ਜਿਹੜੇ ਮਨੁੱਖ) ਸਤਿਗੁਰੂ ਨੇ ਰਖ ਲਏ ਹਨ, ਉਹ (ਮਾਇਆ ਮੋਹ ਤੋਂ) ਬਚ ਗਏ ਹਨ। ਹੋਰ (ਸਾਰੀ ਸ੍ਰਿਸ਼ਟੀ ਨੂੰ ਮਾਇਆ ਦਾ ਮੋਹ ਖੁਆਰ ਕਰ ਰਿਹਾ ਹੈ।੧੨।

**ਗੁਰਮੁਖਿ ਸਾਚਾ ਸਬਦਿ ਪਛਾਤਾ ॥ ਨਾ ਤਿਸੁ ਕੁਟੰਬੁ ਨਾ ਤਿਸੁ ਮਾਤਾ ॥ ਏਕੋ ਏਕੁ ਰਵਿਆ ਸਭ ਅੰਤਰਿ, ਸਭਨਾ ਜੀਆ ਕਾ ਆਧਾਰੀ ਹੇ ॥੧੩॥ ਹਉਮੈ ਮੇਰਾ ਦੂਜਾ ਭਾਇਆ ॥ ਕਿਛੁ ਨ ਚਲੈ ਧੁਰਿ ਖਸਮਿ ਲਿਖਿ ਪਾਇਆ ॥ ਗੁਰ ਸਾਚੇ ਤੇ ਸਾਚੁ ਕਮਾਵਹਿ, ਸਾਚੈ ਦੂਖ ਨਿਵਾਰੀ ਹੇ ॥੧੪॥ ਜਾ ਤੂ ਦੇਹਿ ਸਦਾ ਸੁਖੁ ਪਾਏ॥ ਸਾਚੈ ਸਬਦੇ ਸਾਚੁ ਕਮਾਏ ॥ ਅੰਦਰੁ ਸਾਚਾ ਮਨੁ ਤਨੁ ਸਾਚਾ, ਭਗਤਿ ਭਰੇ ਭੰਡਾਰੀ ਹੇ ॥੧੫॥ ਆਪੇ ਵੇਖੈ ਹੁਕਮਿ ਚਲਾਏ ॥ ਅਪਣਾ ਭਾਣਾ ਆਪਿ ਕਰਾਏ ॥ ਨਾਨਕ ਨਾਮਿ ਰਤੇ ਬੈਰਾਗੀ, ਮਨੁ ਤਨੁ ਰਸਨਾ ਨਾਮਿ ਸਵਾਰੀ ਹੇ ॥੧੬॥੭॥**

**ਪਦ ਅਰਥ:** ਰਵਿਆ=ਵਿਆਪਕ ਹੋ ਰਿਹਾ ਹੈ। ਆਧਾਰੀ=ਆਸਰਾ।੧੩। ਕਿਛੁ ਨ ਚਲੈ=(ਕੋਈ ਜ਼ੋਰ) ਨਹੀਂ ਚਲਦਾ। ਧੁਰਿ=ਧਰ ਤੋਂ।੧੪। ਦੇਹਿ=ਦੇਵੇਂ, ਦੇਂਦਾ ਹੈਂ।੧੫। ਅੰਦਰੁ=ਹਿਰਦਾ। ਭੰਡਾਰੀ=ਖਜ਼ਾਨੇ। ਬੈਰਾਗੀ=ਵੈਰਾਗ ਵਾਲਾ। ਨਾਮਿ=ਨਾਮ ਰਾਹੀਂ।੧੬।

**ਅਰਥ:** (ਹੇ ਭਾਈ!) ਗੁਰਮੁਖ ਨੇ (ਗੁਰੂ ਦੇ) ਸ਼ਬਦ ਦੁਆਰਾ ਸੱਚ, (ਪਰਮੇਸ਼ਰ) ਪਛਾਣ ਲਿਆ ਹੈ। ਉਸ (ਪਰਮੇਸ਼ਰ) ਦਾ ਨਾਂ ਪਰਵਾਰ ਹੈ ਨਾ ਉਸ ਦੀ ਮਾਤਾ ਹੈ। (ਉਹ) ਇਕੋ ਇਕ ਹੀ ਸਾਰਿਆਂ ਦੇ ਅੰਦਰ ਵਿਆਪਕ ਹੋ ਰਿਹਾ ਹੈ, (ਅਤੇ) ਸਾਰੇ ਜੀਵਾਂ ਦਾ ਆਸਰਾ ਹੈ।੧੩।

(ਹੇ ਭਾਈ!) ਹੰਗਤਾ-ਮਮਤਾ ਕਰਕੇ (ਮਨੁੱਖ ਨੂੰ) ਦੂਜਾ ਭਾਉ ਚੰਗਾ ਲੱਗਾ ਹੈ। ਮਾਲਕ ਨੇ ਧੁਰ ਤੋਂ (ਇਹ ਲੇਖ) ਲਿਖ ਕੇ ਪਾ ਦਿੱਤਾ ਹੈ। ਇਸ ਨਾਲ ਕਿਸੇ ਦਾ ਕੁਝ ਜ਼ੋਰ ਨਹੀਂ ਚਲ ਸਕਦਾ। (ਜਿਹੜੇ ਮਨੁੱਖ) ਸਚੇ ਗੁਰੂ ਤੋਂ (ਸਿਖਿਆ ਪ੍ਰਾਪਤ ਕਰਕੇ) ਸਚ ਨੂੰ ਕਮਾਉਂਦੇ ਹਨ, ਸੱਚੇ (ਪ੍ਰਭੂ) ਨੇ (ਉਹਨਾਂ ਦੀ) ਦੁਖ ਪੀੜਾ (ਆਪ ਹੀ) ਦੂਰ ਕਰ ਦਿੱਤੀ ਹੈ।੧੪।

(ਹੇ ਪ੍ਰਭੂ!) ਜਦੋਂ ਤੂੰ (ਕਿਸੇ ਜੀਵ ਨੂੰ ਆਪਣੀ ਦਾਤਿ) ਦੇਂਦਾ ਹੈਂ (ਤਾਂ ਉਹ) ਸਦਾ ਸੁਖ ਪਾਉਂਦਾ ਹੈ। ਸਚੇ ਸ਼ਬਦ ਵਿਚ (ਟਿੱਕ ਕੇ ਉਹ ਨਿਰੋਲ) ਸਚ ਨੂੰ ਕਮਾਉਂਦਾ ਹੈ। (ਉਸ ਦਾ) ਹਿਰਦਾ ਮਨ, ਤਨ, (ਸਭ ਕੁਝ) ਨਿਰੋਲ ਸੱਚਾ (ਹੋ ਜਾਂਦਾ ਹੈ) ਅਤੇ ਉਹ ਭਗਤੀ ਦੇ ਭਰੇ ਹੋਏ (ਖਜ਼ਾਨਿਆਂ ਦਾ) ਭੰਡਾਰੀ (ਬਣ ਜਾਂਦਾ ਹੈ)।੧੫।

(ਹੇ ਭਾਈ! ਪ੍ਰਭੂ) ਆਪ ਹੀ (ਸਭ ਜੀਆਂ ਦੇ ਕਰਮ) ਵੇਖਦਾ ਹੈ (ਅਤੇ ਸਭ ਨੂੰ ਆਪਣੇ) ਹੁਕਮ ਵਿਚ ਚਲਾਂਦਾ ਹੈ। ਆਪਣਾ ਭਾਣਾ (ਜੀਆਂ ਤੋਂ) ਆਪ ਹੀ ਮਨਵਾਉਂਣਾ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਜੀਵ) ਨਾਮ ਵਿਚ ਰੰਗੇ ਰਹਿੰਦੇ ਹਨ (ਉਹ) ਮਾਇਆ ਮੋਹ ਤੋਂ ਨਿਰਲੇਪ ਹੋ ਜਾਂਦੇ ਹਨ, (ਉਨ੍ਹਾਂ ਦਾ) ਮਨ, ਸਰੀਰ ਤੇ ਰਸਨਾ ਨਾਮ ਨੇ ਸਵਾਰ ਦਿੱਤੀ ਹੁੰਦੀ ਹੈ (ਇਸ ਤਰ੍ਹਾਂ ਉਹ ਸੱਚ ਧਾਰਨ ਕਰਕੇ ਸੋਹਣੇ ਹੋ ਗਏ ਹਨ)।੧੬।੭।

## ਸਾਰੰਸ਼ ਅਤੇ ਸਿਧਾਂਤ

ਜਿਸ ਹਿਰਦੇ ਵਿਚ ਮਾਇਆ ਦਾ ਮੋਹ ਨਹੀਂ, ਨਿਰੋਲ ਸੱਚੀ ਕਰਣੀ ਹੈ, ਉਸ ਹਿਰਦੇ ਵਿੱਚ ਪਰਮੇਸ਼ਰ ਆਪਣਾ ਤਖ਼ਤ ਬਣਾ ਕੇ ਸੁਭਾਇਮਾਨ ਹੁੰਦਾ ਹੈ। ਜਿਥੇ ਸੱਚ ਹੋਵੇ ਉਥੇ ਹਉਮੈ ਲਈ ਕੋਈ ਥਾਂ ਨਹੀਂ ਹੁੰਦੀ। ਸੱਚ ਵਿਚ ਲਗਣਾ ਵੱਡੇ ਭਾਗਾਂ ਦੀ ਨਿਸ਼ਾਨੀ ਹੈ। ਸੱਚ ਵਿਚ ਪਰਵਿਰਤ ਹੋਇਆਂ ਹੀ ਹਉਮੈਂ ਤੇ ਮੋਹ ਆਦਿ ਮੰਦੇ ਭਾਵਾਂ ਦਾ ਅਭਾਵ ਹੁੰਦਾ ਹੈ।

ਗੁਰਮੁਖ ਆਪਣੇ ਜੀਵਨ ਵਿਚ ਸਦਾ ਸੱਚੀ ਕਾਰ ਕਰਕੇ ਆਪਣਾ ਜਨਮ ਸਫਲਾਉਂਦੇ ਹਨ। ਪਰ ਮਨਮੁਖ ਦ੍ਵੈਤ-ਭਾਵ ਵਿਚ ਫਸੇ ਹੋਏ ਸਦਾ ਦੁਖ ਹੀ ਭੋਗਦੇ ਹਨ। ਸਚਾ ਸ਼ਬਦ ਜਿਨਾਂ ਦੇ ਮਨ ਨੂੰ ਸੁਖਾਇਆ ਹੈ, ਉਹੀ ਸਚ ਵਿਚ ਲਗੇ ਹਨ। ਅਸਲ ਵਿਚ ਗੁਰੂ ਹੀ ਜੀਵ ਨੂੰ ਸਚ ਵਿਚ ਲਾਉਂਦਾ ਹੈ ਅਤੇ ਮਾਇਆ ਦੇ ਮੋਹ ਤੋਂ ਬਚਾਉਂਦਾ ਹੈ। ਜਿਨ੍ਹਾਂ ਨੂੰ ਗੁਰੂ ਦੀ ਸੇਵਾ ਮਿੱਠੀ ਲਗੀ ਹੈ, ਉਹ ਸਦਾ ਹੀ ਸਹਿਜ ਸਮਾਧੀ ਵਾਲਾ ਸੁਖ ਆਨੰਦ ਮਾਣਦੇ ਹਨ। ਜਦੋਂ ਇਹ ਸਮਝ ਆ ਜਾਂਦੀ ਹੈ ਕਿ ਸੱਚਾ ਹਰੀ ਸਭ ਵਿਚ ਵਿਆਪਕ ਹੋ ਰਿਹਾ ਹੈ ਤਾਂ ਜਗਿਆਸੂ ਸਚ ਵਿਚ ਲਗ ਕੇ ਨਾਮ ਦੀ ਕਮਾਈ ਕਰਨ ਲਗ ਜਾਂਦਾ ਹੈ। ਨਾਮ ਵਿਚ ਰਤਿਆਂ ਹੀ ਇਹ ਵਿਸ਼ਵਾਸ਼ ਬਣਦਾ ਹੈ ਕਿ ਸਭ ਕੁਝ ਹਰੀ ਦੇ ਆਪਣੇ ਵਸ ਵਿਚ ਹੈ ਅਤੇ ਉਸ ਦੇ ਭਾਣੇ ਵਿਚ ਹੀ ਸਭ ਕੁਝ ਰਿਹਾ ਹੈ।

**ਮਾਰੂ ਮਹਲਾ ੩ ॥ ਆਪੇ ਆਪੁ ਉਪਾਇ ਉਪੰਨਾ ॥ ਸਭ ਮਹਿ ਵਰਤੈ ਏਕੁ ਪਰਛੰਨਾ ॥ ਸਭਨਾ ਸਾਰ ਕਰੈ ਜਗ ਜੀਵਨੁ, ਜਿਨਿ ਅਪਣਾ ਆਪੁ ਪਛਾਤਾ ਹੇ ॥੧॥ ਜਿਨਿ ਬ੍ਰਹਮਾ ਬਿਸਨੁ ਮਹੇਸੁ ਉਪਾਏ ॥ ਸਿਰਿ ਸਿਰਿ ਧੰਧੈ ਆਪੇ ਲਾਏ ॥ ਜਿਸੁ ਭਾਵੈ ਤਿਸੁ ਆਪੇ ਮੇਲੇ, ਜਿਨਿ ਗੁਰਮੁਖਿ ਏਕੋ ਜਾਤਾ ਹੇ ॥੨॥ ਆਵਾਗਉਣੁ ਹੈ ਸੰਸਾਰਾ ॥ ਮਾਇਆ ਮੋਹੁ ਬਹੁ ਚਿਤੈ ਬਿਕਾਰਾ ॥ ਥਿਰੁ ਸਾਚਾ ਸਾਲਾਹੀ ਸਦਹੀ, ਜਿਨਿ ਗੁਰ ਕਾ ਸਬਦੁ ਪਛਾਤਾ ਹੇ ॥੩॥ ਇਕਿ ਮੂਲਿ ਲਗੇ ਓਨੀ ਸੁਖੁ ਪਾਇਆ ॥ ਡਾਲੀ ਲਾਗੇ ਤਿਨੀ ਜਨਮੁ ਗਵਾਇਆ ॥ ਅੰਮ੍ਰਿਤ ਫਲ ਤਿਨ ਜਨ ਕਉ ਲਾਗੇ, ਜੋ ਬੋਲਹਿ ਅੰਮ੍ਰਿਤ ਬਾਤਾ ਹੇ ॥੪॥**

ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਓਨੀਂ, ਤਿਨ੍ਹੀਂ, ਬੋਲਹਿਂ।

**ਪਦ ਅਰਥ:** ਉਪਾਇ=ਪੈਦਾ ਕਰਕੇ। ਉਪੰਨਾ=ਪ੍ਰਕਾਸ਼ਮਾਨ ਹੋਇਆ। ਮਹਿ=ਵਿੱਚ। ਪਰਛੰਨਾ=ਲੁਕਿਆ ਹੋਇਆ, ਗੁਪਤ। ਸਾਰ=ਸੰਭਾਲ, ਖ਼ਬਰ। ਜਿਨਿ=ਜਿਸ (ਪਰਮਾਤਮਾ) ਨੇ। ਉਪਾਏ=ਪੈਦਾ ਕੀਤੇ। ਸਿਰਿ ਸਿਰਿ=ਹਰੇਕ (ਜੀਵ) ਦੇ ਸਿਰੇ ਉਤੇ। ਧੰਧੈ=ਧੰਧੇ ਵਿਚ। ਗੁਰਮੁਖਿ=ਗੁਰੂ ਦੀ ਰਾਹੀਂ।੨। ਆਵਾਗਉਣ=ਜੰਮਣ ਮਰਨ ਦਾ ਚੱਕਰ। ਚਿਤੈ=ਚਿਤਵਦਾ ਹੈ। ਬਿਕਾਰਾ=ਵਿਕਾਰ। ਥਿਰੁ=ਪੱਕਾ। ਸਾਲਾਹੀ=ਸਲਾਹੁੰਦਾ ਹੈ।੩। ਇਕਿ=ਕਈ। ਮੂਲਿ=ਆਦਿ ਵਾਲੇ ਪ੍ਰਭੂ ਨਾਲ। ਡਾਲੀ=ਸ਼ਾਖਾ, ਦੇਵੀ ਦੇਵਤੇ। ਤਿਨੀ=ਉਨ੍ਹਾਂ ਨੇ। ਅੰਮ੍ਰਿਤ ਬਾਤਾ=ਅਮਰ ਕਰ ਦੇਣ ਵਾਲੀਆਂ ਗੱਲਾਂ, ਅੰਮ੍ਰਿਤ ਬਚਨ।੪।

**ਅਰਥ:** (ਹੇ ਭਾਈ! ਉਹ ਪ੍ਰਭੂ) ਆਪਣੇ ਆਪ ਤੋਂ ਹੀ ਪ੍ਰਕਾਸ਼ਮਾਨ ਹੋਇਆ ਹੈ। ਸਾਰਿਆਂ ਵਿਚ ਇਕ (ਪਰਮਾਤਮਾ ਹੀ) ਗੁਪਤ ਰੂਪ ਹੋ ਕੇ ਵਰਤ ਰਿਹਾ ਹੈ। ਜਿਸ (ਮਨੁੱਖ) ਨੇ ਆਪਣਾ ਆਪ ਪਛਾਣਿਆ ਹੈ (ਉਸ ਨੂੰ ਸੋਝੀ ਆ ਗਈ ਹੈ ਕਿ) ਸਾਰੇ (ਜੀਵਾਂ ਦੀ) ਸਾਰ-ਸੰਭਾਲ ਜਗਤ ਦਾ ਜੀਵਨ (ਪਰਮੇਸ਼ਰ ਆਪ ਹੀ) ਕਰ ਰਿਹਾ ਹੈ।੧।

(ਹੇ ਭਾਈ!) ਜਿਸ (ਪਰਮਾਤਮਾ) ਨੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਪੈਦਾ ਕੀਤੇ ਹਨ (ਉਸ ਨੇ) ਸਾਰੇ ਜੀਵ ਆਪੋ ਆਪਣੇ ਧੰਧੇ ਵਿਚ ਲਾ ਦਿੱਤੇ ਹਨ। ਜਿਸ (ਮਨੁੱਖ) ਨੇ ਗੁਰੂ ਦੁਆਰਾ ਇਕ ਨੂੰ ਜਾਣਿਆ ਹੈ (ਉਸ ਨੂੰ ਸੋਝੀ ਆ ਗਈ ਹੈ ਕਿ) ਜਿਸ ਨੂੰ (ਉਹ ਪ੍ਰਭੂ) ਚਾਹੁੰਦਾ ਹੈ ਉਸ ਨੂੰ ਆਪੇ ਹੀ (ਆਪਣੇ ਨਾਲ) ਮੇਲ ਲੈਂਦਾ ਹੈ।੨।

(ਹੇ ਭਾਈ!) ਇਹ ਸੰਸਾਰ ਜਨਮ ਮਰਨ ਦਾ ਚੱਕਰ ਹੈ। (ਮਨਮੁਖ) ਮਾਇਆ ਦਾ ਮੋਹ (ਅਤੇ ਹੋਰ) ਬਹੁਤ ਵਿਕਾਰ (ਕਰਨੇ ਹੀ) ਚਿਤਵਦਾ ਰਹਿੰਦਾ ਹੈ। (ਪਰ) ਜਿਸ (ਮਨੁੱਖ) ਨੇ ਗੁਰੂ ਦਾ ਸ਼ਬਦ ਪਛਾਣਿਆ ਹੈ (ਉਹ) ਸਦਾ ਕਾਇਮ ਰਹਿਣ ਵਾਲੇ (ਪਰਮਾਤਮਾ) ਨੂੰ ਸਲਾਹੁੰਦਾ ਰਹਿੰਦਾ ਹੈ।੩।

(ਹੇ ਭਾਈ!) ਕਈ (ਮਨੁੱਖ ਐਸੇ ਹਨ ਜੋ) ਮੂਲ (ਪਰਮੇਸ਼ਰ) ਨਾਲ ਲਗੇ ਹਨ, (ਉਨ੍ਹਾਂ ਆਤਮਿਕ) ਸੁਖ ਪਾ ਲਿਆ ਹੈ (ਕਈ ਮਨੁੱਖ) ਡਾਲੀ (ਦੇਵੀ ਦੇਵਤਿਆਂ) ਅਤੇ ਮਾਇਆ ਨਾਲ ਲਗੇ ਹਨ ਉਨ੍ਹਾਂ ਨੇ (ਆਪਣਾ) ਜਨਮ ਹੀ ਗਵਾ ਲਿਆ ਹੈ। ਅੰਮ੍ਰਿਤ (ਜੀਵਨ ਦੇਣ ਵਾਲੇ) ਫਲ (ਕੇਵਲ) ਉਨ੍ਹਾਂ (ਮਨੁੱਖਾਂ ਨੂੰ) ਲਗਦੇ ਹਨ ਜਿਹੜੇ (ਗੁਰੂ ਦੇ) ਅੰਮ੍ਰਿਤ ਬਚਨ ਬੋਲਦੇ ਹਨ (ਅਗਮ ਪ੍ਰਭੂ ਦੀ ਸਿਫਤਿ ਸਾਲਾਹ ਕਰਦੇ ਹਨ)।੪।

**ਹਮ ਗੁਣ ਨਾਹੀ ਕਿਆ ਬੋਲਹ ਬੋਲ ॥ ਤੂ ਸਭਨਾ ਦੇਖਹਿ ਤੋਲਹਿ ਤੋਲ ॥ ਜਿਉ ਭਾਵੈ ਤਿਉ ਰਾਖਹਿ ਰਹਣਾ, ਗੁਰਮੁਖਿ ਏਕੋ ਜਾਤਾ ਹੇ ॥੫॥ ਜਾ ਤੁਧੁ ਭਾਣਾ ਤਾ ਸਚੀ ਕਾਰੈ ਲਾਏ ॥ ਅਵਗਣ ਛੋਡਿ ਗੁਣ ਮਾਹਿ ਸਮਾਏ ॥ ਗੁਣ ਮਹਿ ਏਕੋ ਨਿਰਮਲੁ ਸਾਚਾ, ਗੁਰ ਕੈ ਸਬਦਿ ਪਛਾਤਾ ਹੇ ॥੬॥ ਜਹ ਦੇਖਾ ਤਹ ਏਕੋ ਸੋਈ ॥ ਦੂਜੀ ਦੁਰਮਤਿ ਸਬਦੇ ਖੋਈ ॥ ਏਕਸੁ ਮਹਿ ਪ੍ਰਭੁ ਏਕੁ ਸਮਾਣਾ, ਅਪਣੈ ਰੰਗਿ ਸਦਾ ਰਾਤਾ ਹੇ ॥੭॥ ਕਾਇਆ ਕਮਲੁ ਹੈ ਕੁਮਲਾਣਾ ॥ ਮਨਮੁਖੁ ਸਬਦੁ ਨ ਬੁਝੈ ਇਆਣਾ ॥ ਗੁਰ ਪਰਸਾਦੀ ਕਾਇਆ ਖੋਜੇ, ਪਾਏ ਜਗ ਜੀਵਨ ਦਾਤਾ ਹੇ ॥੮॥**

**ਪਦ ਅਰਥ:** ਕਿਆ ਬੋਲਹ=ਕੀ ਬੋਲੀਏ?। ਦੇਖਹਿ=ਵੇਖਦਾ ਹੈਂ। ਤੋਲਹਿ=ਤੋਲਦਾ ਹੈਂ। ਰਾਖਹਿ=ਤੂੰ ਰਖਦਾ ਹੈਂ। ਗੁਰਮੁਖਿ=ਗੁਰੂ ਅਨੁਸਾਰੀ ਸਿੱਖ ਨੇ। ਨਦਰੀ ਅੰਦਰ=ਆਪਣੀ ਕਿਰਪਾ ਵਿਚ।੫। ਜਾ=ਜਦੋਂ। ਭਾਣਾ=ਚੰਗਾ ਲੱਗਾ। ਕਾਰੈ=ਕਾਰ ਵਿਚ। ਦੁਰਮਤਿ=ਖੋਟੀ ਮਤਿ। ਸਬਦੇ ਖੋਈ=(ਗੁਰੂ ਦੇ) ਸ਼ਬਦ ਦੁਆਰਾ (ਨਾਸ਼ ਕੀਤੀ)। ਜਹ=ਜਿਥੇ। ਦੇਖਾ=ਮੈਂ ਵੇਖਦਾ ਹਾਂ। ਤਹ=ਉਥੇ। ਏਕਸ ਮਹਿ=ਇਕ ਆਪਣੇ ਆਪ ਵਿਚ। ਸਮਾਣਾ=ਸਮਾਇਆ, ਲੀਨ ਹੋਇਆ। ਰੰਗਿ=ਮੌਜ ਵਿਚ।੭। ਕਾਇਆ ਕਮਲੁ=ਸਰੀਰ ਦਾ ਹਿਰਦਾ ਕੌਲ ਫੁੱਲ। ਕੁਮਲਾਣਾ=ਮੁਰਝਾਇਆ ਰਹਿੰਦਾ ਹੈ। ਗੁਰ ਪਰਸਾਦੀ=ਗੁਰੂ ਦੀ ਕਿਰਪਾ ਨਾਲ।੮।

**ਅਰਥ:** (ਹੇ ਪ੍ਰਭੂ!) ਸਾਡੇ ਵਿਚ (ਕੋਈ) ਗੁਣ ਨਹੀਂ ਹੈ (ਅਸੀਂ ਤੇਰੀ ਸਿਫਤਿ ਸਾਲਾਹ ਦਾ) ਕਿਹੜਾ ਬੋਲ ਬੋਲਣ ਜੋਗੇ ਹਾਂ। ਤੂੰ ਸਭ (ਜੀਆਂ ਦੇ ਕਰਮ ਆਪ) ਵੇਖਦਾ ਹੈਂ (ਅਤੇ ਉਨ੍ਹਾਂ ਨੂੰ) ਤੋਲ ਨਾਲ ਤੋਲਦਾ ਹੈਂ (ਭਾਵ ਪਰਖਦਾ ਹੈਂ)। ਜਿਵੇਂ ਤੈਨੂੰ ਚੰਗਾ ਲਗਦਾ ਹੈ ਤੂੰ ਉਸ ਤਰ੍ਹਾਂ ਸਾਨੂੰ ਰਖਦਾ ਹੈਂ (ਅਤੇ ਅਸਾਂ ਵੀ) ਉਸੇ ਤਰ੍ਹਾਂ ਹੀ ਰਹਿਣਾ ਹੈ, ਗੁਰਮੁਖ (ਜੀਵ) ਨੇ ਇਕ (ਤੈਨੂੰ ਹੀ) ਸਭ ਕੁਝ ਜਾਣਿਆ ਹੈ।੫।

(ਹੇ ਪ੍ਰਭੂ!) ਜਦੋਂ ਤੈਨੂੰ ਚੰਗਾ ਲਗਿਆ ਤਾਂ (ਤੂੰ ਜੀਵ ਨਾਮ ਜਪਣ ਵਾਲੀ) ਸਚੀ ਕਾਰ ਵਿਚ ਲਾ ਦਿੱਤੇ। (ਉਹ) ਔਗੁਣ ਛੱਡ ਕੇ (ਤੇਰੇ ਗੁਣਾਂ) ਵਿਚ ਲੀਨ ਹੋ ਗਏ। ਗੁਣਾਂ ਵਿਚ (ਜੁੜਿਆਂ ਉਨ੍ਹਾਂ) ਨੂੰ ਇਕੋ ਪਵਿੱਤਰ ਪਰਮਾਤਮਾ ਹੀ (ਦਿੱਸਿਆ ਹੈ ਅਤੇ ਉਨ੍ਹਾਂ) ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਨੂੰ) ਪਛਾਣਿਆ ਹੈ।੬।

(ਹੇ ਭਾਈ!) ਜਿਥੇ ਮੈਂ ਦੇਖਦਾ ਹਾਂ ਉਥੇ ਉਹੀ ਇਕ (ਪਰਮਾਤਮਾ ਦਿਸ ਰਿਹਾ ਹੈ)। ਦੂਜੀ ਖੋਟੀ ਮਤਿ (ਗੁਰੂ ਦੇ) ਸ਼ਬਦ ਦੁਆਰਾ ਨਾਸ਼ ਹੋ ਗਈ ਹੈ। (ਹੁਣ ਇਉਂ ਪ੍ਰਤੀਤ ਹੁੰਦਾ ਹੈ ਕਿ) ਇਕ (ਪ੍ਰਭੂ) ਆਪਣੇ ਆਪ ਵਿਚ ਸਮਾਇਆ ਹੋਇਆ ਹੈ, (ਅਤੇ) ਹਮੇਸ਼ਾਂ ਆਪਣੇ ਰੰਗ ਵਿਚ ਹੀ ਰੱਤਾ ਰਹਿੰਦਾ ਹੈ।੭।

(ਹੇ ਭਾਈ!) ਮਨਮੁਖ ਜੀਵ ਇਆਣਾ (ਬੇਸਮਝ) ਹੈ। (ਗੁਰੂ ਦੇ) ਸ਼ਬਦ ਨੂੰ ਨਹੀਂ ਸਮਝਦਾ ਜਿਸ ਕਰਕੇ (ਇਸ ਦਾ) ਹਿਰਦਾ ਕੰਵਲ ਮੁਰਝਾਇਆ ਰਹਿੰਦਾ ਹੈ। ਗੁਰੂ ਦੀ ਕਿਰਪਾ ਨਾਲ (ਜੋ) ਕਾਇਆ ਦੇ ਅੰਦਰ (ਪ੍ਰਭੂ ਨੂੰ) ਖੋਜੇ (ਉਹ) ਜਗਤ ਜੀਵਨ ਦੇਣ ਵਾਲਾ ਦਾਤਾ ਪ੍ਰਾਪਤ ਕਰ ਲੈਂਦਾ ਹੈ।੮।

**ਕੋਟ ਗਹੀ ਕੇ ਪਾਪ ਨਿਵਾਰੇ ॥ ਸਦਾ ਹਰਿ ਜੀਉ ਰਾਖੈ ਉਰਧਾਰੇ ॥ ਜੋ ਇਛੇ ਸੋਈ ਫਲੁ ਪਾਏ, ਜਿਉ ਰੰਗੁ ਮਜੀਠੈ ਰਾਤਾ ਹੇ ॥੯॥ ਮਨਮੁਖੁ ਗਿਆਨੁ ਕਥੇ ਨ ਹੋਈ ॥ ਫਿਰਿ ਫਿਰਿ ਆਵੈ ਠਉਰ ਨ ਕੋਈ ॥ ਗੁਰਮੁਖਿ ਗਿਆਨੁ ਸਦਾ ਸਾਲਾਹੇ, ਜੁਗਿ ਜੁਗਿ ਏਕੋ ਜਾਤਾ ਹੇ ॥੧੦॥ ਮਨਮੁਖੁ ਕਾਰ ਕਰੇ ਸਭਿ ਦੁਖ ਸਬਾਏ ॥ ਅੰਤਰਿ ਸਬਦੁ ਨਾਹੀ ਕਿਉ ਦਰਿ ਜਾਏ ॥ ਗੁਰਮੁਖਿ ਸਬਦੁ ਵਸੈ ਮਨਿ ਸਾਚਾ, ਸਦ ਸੇਵੇ ਸੁਖ ਦਾਤਾ ਹੇ ॥੧੧॥ ਜਹ ਦੇਖਾ ਤੂ ਸਭਨੀ ਥਾਈ ॥ ਪੂਰੈ ਗੁਰਿ ਸਭ ਸੋਝੀ ਪਾਈ ॥ ਨਾਮੋ ਨਾਮੁ ਧਿਆਈਐ ਸਦਾ ਸਦ, ਇਹੁ ਮਨੁ ਨਾਮੇ ਰਾਤਾ ਹੇ ॥੧੨॥**

**ਪਦ ਅਰਥ:** ਕੋਟ=(ਸਰੀਰ ਰੂਪੀ) ਕਿਲਾ। ਗਹੀ=ਪਕੜਨ ਵਾਲੇ। ਨਿਵਾਰੇ=ਦੂਰ ਕਰ ਲੈਂਦਾ ਹੈ। ਉਰਧਾਰੇ=ਹਿਰਦੇ ਵਿਚ (ਟਿਕਾ ਕੇ) ਰਖਦਾ ਹੈ। ਰੋਗੁ ਮਜੀਠੈ=ਮਜੀਠ ਦਾ ਰੰਗ। ਰਾਤਾ=ਰੰਗਿਆ ਹੋਇਆ ਹੈ।੯। ਗਿਆਨੁ ਕਥੈ=ਗਿਆਨ ਨੂੰ ਕਥਦਾ ਹੈ, ਵਿਆਖਿਆ ਕਰਦਾ ਹੈ। ਠਉਰ=ਟਿਕਾਣਾ। ਜੁਗਿ ਜੁਗਿ=ਹਰੇਕ ਜੁੱਗ ਵਿਚ।੧੦। ਕਾਰ=ਕੰਮ। ਸਬਾਏ=ਸਾਰੇ। ਕਿਉ=ਕਿਵੇਂ?। ਦਰਿ=(ਪ੍ਰਭੂ) ਦੇ ਦਰ ਉਤੇ।੧੧। ਜਹ=ਜਿਥੇ। ਦੇਖਾ=ਮੈਂ ਵੇਖਦਾ ਹਾਂ। ਨਾਮੋ ਨਾਮੁ=ਨਿਰੋਲ ਨਾਮ। ਨਾਮੇ=ਨਾਮ ਵਿਚ।੧੨।

**ਅਰਥ:** (ਹੇ ਭਾਈ! ਜਿਹੜਾ ਮਨੁੱਖ) ਪਰਮਾਤਮਾ ਨੂੰ ਸਦਾ ਆਪਣੇ ਹਿਰਦੇ ਵਿਚ ਟਿਕਾਈ ਰਖਦਾ ਹੈ (ਉਹ ਮਨੁੱਖ) ਸਰੀਰ ਰੂਪੀ ਕਿਲੇ ਨੂੰ ਪਕੜਨ ਵਾਲੇ ਪਾਪਾਂ ਨੂੰ ਦੂਰ ਕਰ ਲੈਂਦਾ ਹੈ। (ਉਹ ਮਨੁੱਖ) ਜੋ ਚਿਤਵਦਾ ਹੈ ਉਹੀ ਫਲ ਪ੍ਰਾਪਤ ਕਰ ਲੈਂਦਾ ਹੈ। (ਉਹ ਇਸ ਤਰ੍ਹਾਂ ਪਰਮਾਤਮਾ ਦੇ ਨਾਮ ਰੰਗ) ਵਿਚ ਰੰਗਿਆ ਰਹਿੰਦਾ ਹੈ ਜਿਵੇਂ ਮਜੀਠ ਦਾ ਪੱਕਾ ਰੰਗ ਹੁੰਦਾ ਹੈ।੯।

(ਹੇ ਭਾਈ!) ਮਨਮੁਖ (ਜੀਵ ਪਾਸ ਬਾਹਰਮੁਖੀ) ਗਿਆਨ ਹੁੰਦਾ ਹੈ (ਇਸ ਤਰ੍ਹਾਂ ਨਿਰੀਆਂ ਗੱਲਾਂ ਨਾਲ ਗੁਰੂ ਦਾ ਗਿਆਨ) ਨਹੀਂ ਮਿਲਦਾ। ਉਹ ਫਿਰ ਫਿਰ ਕੇ (ਜੂਨੀਆਂ ਵਿਚ) ਆਉਂਦਾ ਹੈ (ਉਸ ਨੂੰ ਕਿਤੇ ਵੀ) ਕੋਈ ਟਿਕਾਣਾ ਨਹੀਂ ਮਿਲਦਾ। ਗੁਰਮੁਖ (ਜੀਉੜੇ ਦੇ) ਅੰਦਰ (ਰਬੀ) ਗਿਆਨ ਹੈ (ਉਹ) ਸਦਾ ਹੀ (ਪਰਮਾਤਮਾ ਨੂੰ ਸਲਾਹੁੰਦਾ ਹੈ (ਅਤੇ ਉਸ ਨੇ) ਹਰ ਸਮੇਂ ਵਿਚ ਇਕੋ (ਪਰਮਾਤਮਾ ਨੂੰ) ਜਾਣਿਆ ਹੈ।੧੦।

(ਹੇ ਭਾਈ!) ਮਨਮੁਖ ਜੋ ਕਾਰ ਕਰਦਾ ਹੈ (ਉਸ ਨੂੰ) ਸਾਰੇ ਦੁਖ ਹੀ ਚੰਬੜਦੇ ਹਨ। ਉਸ ਦੇ ਹਿਰਦੇ ਅੰਦਰ (ਗੁਰੂ ਦਾ) ਸ਼ਬਦ ਨਹੀਂ ਹੁੰਦਾ (ਇਸ ਲਈ ਉਹ ਪਰਮੇਸ਼ਰ ਦੇ) ਦਰ ਉਤੇ ਕਿਵੇਂ ਪਹੁੰਚ ਜਾਏ? ਭਾਵ ਨਹੀਂ ਪਹੁੰਚਦਾ। (ਪਰ) ਗੁਰਮੁਖ ਦੇ ਮਨ ਵਿਚ ਸਦਾ (ਗੁਰੂ ਦਾ) ਸ਼ਬਦ ਵਸਦਾ ਹੈ (ਅਤੇ ਉਹ) ਸਦਾ ਹੀ ਸੁਖਾਂ ਦੇ ਦਾਤੇ (ਪ੍ਰਭੂ ਨੂੰ) ਸੇਂਵਦਾ ਹੈ।੧੧।

(ਹੇ ਪ੍ਰਭੂ! ਮੈਂ) ਜਿਥੇ ਦੇਖਦਾ ਹਾਂ ਉਥੇ ਹੀ ਤੂੰ ਸਭਨਾਂ ਥਾਵਾਂ ਤੇ ਮੌਜੂਦ ਹੈਂ। ਪੂਰੇ ਗੁਰੂ ਨੇ (ਮੇਰੇ ਅੰਦਰ ਇਹ) ਸਾਰੀ ਸੋਝੀ ਪਾਈ ਹੈ। (ਹੇ ਭਾਈ!) ਸਦਾ ਹੀ ਨਿਰੋਲ (ਪਰਮੇਸ਼ਰ ਦਾ) ਨਾਮ ਸਿਮਰਨਾ ਚਾਹੀਦਾ ਹੈ (ਫਿਰ) ਇਹ ਮਨ ਨਾਮ ਵਿਚ ਹੀ ਰੰਗਿਆ ਰਹਿੰਦਾ ਹੈ।੧੨।

**ਨਾਮੇ ਰਾਤਾ ਪਵਿਤੁ ਸਰੀਰਾ ॥ ਬਿਨੁ ਨਾਵੈ ਡੂਬਿ ਮੁਏ ਬਿਨੁ ਨੀਰਾ ॥ ਆਵਹਿ ਜਾਵਹਿ ਨਾਮੁ ਨਹੀ ਬੂਝਹਿ, ਇਕਨਾ ਗੁਰਮੁਖਿ ਸਬਦੁ ਪਛਾਤਾ ਹੇ ॥੧੩॥ ਪੂਰੈ ਸਤਿਗੁਰਿ ਬੂਝ ਬੁਝਾਈ ॥ ਵਿਣੁ ਨਾਵੈ ਮੁਕਤਿ ਕਿਨੈ ਨ ਪਾਈ ॥ ਨਾਮੇ ਨਾਮਿ ਮਿਲੈ ਵਡਿਆਈ, ਸਹਜਿ ਰਹੈ ਰੰਗਿ ਰਾਤਾ ਹੇ ॥੧੪॥ ਕਾਇਆ ਨਗਰੁ ਢਹੈ ਢਹਿ ਢੇਰੀ ॥ ਬਿਨੁ ਸਬਦੈ ਚੂਕੈ ਨਹੀ ਫੇਰੀ ॥ ਸਾਚੁ ਸਾਲਾਹੇ ਸਾਚਿ ਸਮਾਵੈ, ਜਿਨਿ ਗੁਰਮੁਖਿ ਏਕੋ ਜਾਤਾ ਹੇ ॥੧੫॥ ਜਿਸਨੋ ਨਦਰਿ ਕਰੇ ਸੋ ਪਾਏ ॥ ਸਾਚਾ ਸਬਦੁ ਵਸੈ ਮਨਿ ਆਏ ॥ ਨਾਨਕ,ਨਾਮਿ ਰਤੇ ਨਿਰੰਕਾਰੀ, ਦਰਿ ਸਾਚੈ ਸਾਚੁ ਪਛਾਤਾ ਹੇ ॥੧੬॥੮॥**

**ਪਦ ਅਰਥ:** ਰਾਤਾ=ਰੰਗਿਆ ਹੋਇਆ। ਬਿਨੁ ਨੀਰਾ=ਪਾਣੀ ਤੋਂ ਬਿਨਾ। ਗੁਰਮੁਖਿ=ਗੁਰੂ ਦੀ ਰਾਹੀਂ। ਸਤਿਗੁਰ=ਸਤਿਗੁਰੂ ਨੇ। ਸਹਜਿ=ਅਡੋਲ ਅਵਸਥਾ ਵਿਚ।੧੪। ਢਹਿ ਢੇਰੀ=ਢਹਿ ਕੇ ਢੇਰੀ ਹੋ ਜਾਂਦਾ ਹੈ। ਚੂਕੈ ਨਹੀ=ਦੂਰ ਨਹੀਂ ਹੁੰਦੀ। ਫੇਰੀ=ਜਨਮ ਮਰਣ ਦੀ ਆਵਾਜਾਈ।੧੫। ਨਾਮਿ=ਨਾਮ ਵਿਚ। ਸਾਚੁ ਪਛਾਤਾ=ਸਚ ਨੂੰ ਪਛਾਣ ਲਿਆ ਹੈ।੧੬।

**ਅਰਥ:** (ਹੇ ਭਾਈ! ਜਿਹੜਾ ਮਨੁੱਖ) ਨਾਮ ਵਿਚ ਰੱਤਾ ਹੋਇਆ ਹੈ (ਉਸ ਦਾ) ਸਰੀਰ ਪਵਿੱਤਰ ਹੈ। ਨਾਮ ਤੋਂ ਬਿਨਾਂ (ਅਨੇਕਾਂ ਮਨੁੱਖ) ਬਿਨਾਂ ਪਾਣੀ ਤੋਂ ਹੀ ਡੁੱਬ ਕੇ (ਵਿਕਾਰਾਂ ਵਿਚ) ਮਰ ਰਹੇ ਹਨ। (ਉਹ) ਆਉਂਦੇ ਜਾਂਦੇ ਹਨ (ਭਾਵ ਜੰਮਦੇ ਮਰਦੇ ਰਹਿੰਦੇ ਹਨ), ਨਾਮ ਨੂੰ ਨਹੀਂ ਸਮਝਦੇ, (ਪਰ ਕਈਆਂ ਨੇ) ਗੁਰੂ ਦੁਆਰਾ ਸ਼ਬਦ ਨੂੰ ਪਛਾਣ ਲਿਆ ਹੈ (ਭਾਵ ਸਿਮਰਨ ਨਾਲ ਸਾਂਝ ਪਾ ਲਈ ਹੈ)।੧੩।

(ਹੇ ਭਾਈ!) ਪੂਰੇ ਗੁਰੂ ਨੇ ਇਹ ਸੋਝੀ ਬਖਸ਼ੀ ਹੈ ਕਿ ਨਾਮ ਤੋਂ ਬਿਨਾਂ ਕਿਸੇ ਨੇ ਵੀ ਮੁਕਤੀ ਪ੍ਰਾਪਤ ਨਹੀਂ ਕੀਤੀ। (ਜਿਹੜਾ ਮਨੁੱਖ) ਨਿਰੋਲ ਨਾਮ ਵਿਚ (ਲੀਨ) ਰਹਿੰਦਾ ਹੈ (ਉਸ ਨੂੰ ਸੱਚੀ) ਵਡਿਆਈ ਮਿਲਦੀ ਹੈ (ਅਤੇ ਉਹ) ਅਡੋਲ ਅਵਸਥਾ ਵਿਚ (ਸਦਾ ਹੀ ਨਾਮ ਦੇ) ਰੰਗ ਵਿਚ ਰੰਗਿਆ ਰਹਿੰਦਾ ਹੈ।੧੪।

(ਹੇ ਭਾਈ! ਇਹ) ਸਰੀਰ ਰੂਪੀ ਨਗਰ ਢਹਿ ਕੇ ਢੇਰੀ ਹੋ ਜਾਂਦਾ ਹੈ। (ਪਰ ਗੁਰੂ ਦੇ) ਸ਼ਬਦ ਤੋਂ ਬਿਨਾਂ (ਆਵਾਗਵਣ ਵਾਲੀ) ਫੇਰੀ ਨਹੀਂ ਮੁਕਦੀ। ਜਿਸ ਗੁਰਮੁਖ ਨੇ ਇਕ (ਪਰਮਾਤਮਾ) ਨੂੰ ਜਾਣਿਆ ਹੈ ਉਹ (ਸਦਾ) ਸਚ ਨੂੰ ਸਲਾਹੁੰਦਾ ਹੈ (ਅਤੇ) ਸਚ ਵਿਚ ਹੀ ਸਮਾਉਂਦਾ ਹੈ।੧੫।

(ਹੇ ਭਾਈ!) ਜਿਸ ਉਤੇ ਪ੍ਰਭੂ ਆਪਣੀ ਮਿਹਰ ਦੀ ਨਜ਼ਰ ਕਰਦਾ ਹੈ ਉਹੀ (ਮਨੁੱਖ ਸਿਫਤਿ ਸਾਲਾਹ ਦੀ ਦਾਤਿ) ਪ੍ਰਾਪਤ ਕਰਦਾ ਹੈ। ਸਚਾ ਸ਼ਬਦ (ਉਸ ਦੇ) ਮਨ ਵਿਚ ਆ ਕੇ ਵਸ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ ਮਨੁੱਖ ਨਿਰੰਕਾਰ ਦੇ ਨਾਮ ਵਿਚ ਰੰਗੇ ਹੋਏ ਹਨ (ਉਹ) ਸੱਚੇ (ਪਰਮੇਸ਼ਰ ਦੇ) ਦਰ ਉਤੇ (ਹਾਜ਼ਰ ਰਹਿੰਦੇ ਹਨ ਕਿਉਂਕਿ ਉਨ੍ਹਾਂ ਨੇ ਨਿਰੋਲ) ਸੱਚ ਨੂੰ ਪਛਾਣ ਲਿਆ ਹੈ।੧੬।੮।

## ਸਾਰੰਸ਼ ਅਤੇ ਸਿਧਾਂਤ

ਜਿਸ ਜਗਿਆਸੂ ਨੇ ਆਪਣਾ ਮੂਲ ਪਛਾਣ ਲਿਆ ਹੈ, ਉਸ ਨੂੰ ਇਹ ਸੋਝੀ ਆ ਗਈ ਹੈ ਕਿ ਇਕ ਹਰੀ ਹੀ ਸਦਾ ਥਿਰ ਰਹਿਣ ਵਾਲੀ ਹਸਤੀ ਹੈ, ਬਾਕੀ ਸਭ ਆਉਣ ਜਾਣ ਵਾਲੇ ਹਨ। ਜਿਹੜੇ ਜੀਵ ਸਰਬ ਵਿਆਪਕ ਹਰੀ ਨਾਲ ਜੁੜ ਗਏ ਹਨ, ਉਹ ਸਦਾ ਹੀ 'ਮਿਠਾ ਬੋਲਣ ਨਿਵ ਚਲਣ, ਹਥਹੁ ਦੇ ਕੇ ਭਲਾ

ਮਨਾਏ' (ਭਾ. ਗੁ. ਵਾ. ੨-੧੫) ਵਾਲੀ ਕ੍ਰਿਆ ਕਮਾਉਂਦੇ ਹਨ। ਜਿਹੜੇ ਮਨੁੱਖ ਦ੍ਵੈਤ ਭਾਵਨਾ ਦੂਰ ਕਰਕੇ ਮਨ ਨੂੰ ਨਿਜ ਘਰ ਵਿਚ ਟਿਕਾਂਦੇ ਹਨ, ਗੁਰੂ ਸ਼ਬਦ ਦੀ ਸਾਧਨਾ ਰਾਹੀਂ ਉਨ੍ਹਾਂ ਨੂੰ ਹਰੀ ਆਪਣੇ ਅੰਦਰ ਹੀ ਵਸਦਾ ਦਿਸ ਪੈਂਦਾ ਹੈ। ਜਦੋਂ ਹਿਰਦੇ ਅੰਦਰ ਪ੍ਰੇਮ ਲਗਦਾ ਹੈ ਤਾਂ ਪਾਪ ਆਪਣੇ ਆਪ ਹੀ ਭਜ ਜਾਂਦੇ ਹਨ।

ਮਨਮੁਖ ਜੀਵ ਉਤੇ ਗਿਆਨ ਦਾ ਕੋਈ ਅਸਰ ਨਹੀਂ ਹੁੰਦਾ ਕਿਉਂਕਿ ਉਹ ਜੋ ਕੁਝ ਕਰਦਾ ਹੈ ਆਪਣੀ ਮਰਜ਼ੀ ਨਾਲ ਕਰਦਾ ਹੈਂ, ਜਿਸ ਕਰਕੇ ਦੁਖ ਹੀ ਦੁਖ ਸਹੇੜਦਾ ਹੈ। ਪਰ ਗੁਰਮੁਖ ਸਦਾ ਮਾਲਕ ਦੀ ਸਿਫਤਿ ਸਾਲਾਹ ਵਿਚ ਰੰਗਿਆ ਰਹਿੰਦਾ ਹੈ ਅਤੇ ਸੁਖ ਦਾ ਸਾਂਝੀਵਾਲ ਬਣਦਾ ਹੈ। ਗੁਰਮੁਖ ਗੁਰੂ ਦੇ ਗਿਆਨ ਵਿਚ ਦ੍ਰਿੜ ਵਿਸ਼ਵਾਸ਼ ਰਖਦਾ ਹੈ। ਨਾਮ ਤੋਂ ਬਿਨਾਂ ਜੀਵਨ ਵਿਅਰਥ ਜਾਂਦਾ ਹੈ। ਨਾਮ ਦੀ ਦਾਤਿ ਵੀ ਗੁਰੂ ਦੇ ਸ਼ਬਦ ਰਾਹੀਂ ਹੀ ਮਿਲਦੀ ਹੈ। ਜੀਵਨ ਦੀ ਸਾਰੀ ਸਫਲਤਾ ਹੀ ਗੁਰੂ ਦੀ ਮਿਹਰ ਤੇ ਨਿਰਭਰ ਕਰਦੀ ਹੈ। ਜਿਸ ਤੇ ਨਿਰੰਕਾਰ ਦੀ ਮਿਹਰ ਭਰੀ ਨਦਰ ਹੁੰਦੀ ਹੈ ਉਹੀ ਸਚ ਪਛਾਣਦਾ ਹੈ। ਸਿਧਾਂਤ ਇਹ ਹੈ ਕਿ ਜਿਹੜੇ ਨਿਰੰਕਾਰ ਦੇ ਨਾਮ ਵਿਚ ਰੰਗੇ ਗਏ ਹਨ, ਓਹੀ ਨਿਰੰਕਾਰੀ ਹਨ, ਬਾਕੀ ਸਾਰੇ ਵਿਕਾਰੀ ਹੀ ਸਮਝੋ।

**ਮਾਰੂ ਸੋਲਹੇ ॥ ਆਪੇ ਕਰਤਾ ਸਭੁ ਜਿਸੁ ਕਰਣਾ ॥ ਜੀਅ ਜੰਤ ਸਭਿ ਤੇਰੀ ਸਰਣਾ ॥ ਆਪੇ ਗੁਪਤੁ ਵਰਤੈ ਸਭ ਅੰਤਰਿ, ਗੁਰ ਕੈ ਸਬਦਿ ਪਛਾਤਾ ਹੇ ॥੧॥ ਹਰਿ ਕੇ ਭਗਤਿ ਭਰੇ ਭੰਡਾਰਾ ॥ ਆਪੇ ਬਖਸੇ ਸਬਦਿ ਵੀਚਾਰਾ ॥ ਜੋ ਤੁਧੁ ਭਾਵੈ ਸੋਈ ਕਰਸਹਿ, ਸਚੇ ਸਿਉ ਮਨੁ ਰਾਤਾ ਹੇ ॥੨॥ ਆਪੇ ਹੀਰਾ ਰਤਨੁ ਅਮੋਲੋ ॥ ਆਪੇ ਨਦਰੀ ਤੋਲੇ ਤੋਲੋ ॥ ਜੀਅ ਜੰਤ ਸਭਿ ਸਰਣਿ ਤੁਮਾਰੀ, ਕਰਿ ਕਿਰਪਾ ਆਪਿ ਪਛਾਤਾ ਹੇ ॥੩॥ ਜਿਸ ਨੋ ਨਦਰਿ ਹੋਵੈ ਧੁਰਿ ਤੇਰੀ ॥ ਮਰੈ ਨ ਜੰਮੈ ਚੂਕੈ ਫੇਰੀ ॥ ਸਾਚੇ ਗੁਣ ਗਾਵੈ ਦਿਨੁ ਰਾਤੀ, ਜੁਗਿ ਜੁਗਿ ਏਕੋ ਜਾਤਾ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਸਹਿਂ, ਸਿਉਂ, ਵਿਰਲੀਂ, ਪੜਹਿਂ, ਬੂਝਹਿਂ।

**ਨੋਟ-** ਸ੍ਰੀ ਕਰਤਾਰਪੁਰ ਵਾਲੇ ਸਰੂਪ ਵਿਚ ਨਾ ਮਹਲਾ ਦਿੱਤਾ ਹੈ ਤੇ ਨਾ ਅੰਕ ਹੈ।

**ਪਦ ਅਰਥ:** ਕਰਣਾ=ਬਣਾਇਆ ਹੋਇਆ। ਗੁਪਤੁ=ਸੂਖਮ ਰੂਪ ਵਿਚ। ਕਰਸਹਿ=ਤੂੰ ਕਰਦਾ ਹੈਂ। ਸਿਉ=ਨਾਲ। ਰਾਤਾ=ਰੰਗਿਆ ਹੋਇਆ।੨। ਅਮੋਲੋ=ਅਮੋਲਕ। ਤੋਲੇ ਤੋਲੋ=ਤੋਲਦਾ, ਜਾਚਦਾ ਹੈ।੩। ਧੁਰਿ=ਧੁਰ ਤੋਂ। ਫੇਰੀ=ਚਕਰ, ਗੇੜਾ।੪।

**ਅਰਥ:** (ਹੇ ਪ੍ਰਭੂ! ਤੂੰ) ਆਪ ਹੀ ਕਰਤਾ (ਪੁਰਖ) ਹੈਂ। ਜਿਸ ਦਾ ਸਭ ਕੁਝ ਬਣਾਇਆ ਹੋਇਆ ਹੈ। ਸਾਰੇ ਜੀਵ ਜੰਤ ਤੇਰੀ ਸ਼ਰਣ ਵਿਚ ਹਨ। (ਹੇ ਭਾਈ! ਪ੍ਰਭੂ) ਆਪ ਹੀ ਸਭ ਦੇ ਅੰਦਰ ਗੁਪਤ ਰੂਪ ਵਿਚ ਵਰਤਦਾ ਹੈ (ਅਤੇ) ਗੁਰੂ ਦੇ ਸ਼ਬਦ ਰਾਹੀਂ ਪਛਾਣਿਆ ਜਾਂਦਾ ਹੈ।੧।

(ਹੇ ਭਾਈ!) ਹਰੀ ਦੇ (ਪਾਸ) ਭਗਤੀ ਦੇ ਭੰਡਾਰੇ ਭਰੇ ਪਏ ਹਨ। ਸ਼ਬਦ ਦੀ ਵੀਚਾਰ ਦੁਆਰਾ (ਇਹ ਪਤਾ ਚਲਦਾ ਹੈ ਕਿ ਉਹ ਪ੍ਰਭੂ) ਆਪ ਭਗਤੀ ਦੀ ਬਖਸ਼ਿਸ਼ ਕਰਦਾ ਹੈ। (ਹੇ ਪ੍ਰਭੂ!) ਜੋ ਤੈਨੂੰ ਚੰਗਾ ਲਗੇਗਾ (ਤੂੰ) ਉਹੀ ਕਰੇਂਗਾ, (ਇਸ ਲਈ ਭਗਤ ਦਾ) ਮਨ ਸਚੇ ਨਾਮ ਵਿਚ ਰੰਗਿਆ ਰਹਿੰਦਾ ਹੈ।੨।

**ਮਾਇਆ ਮੋਹਿ ਸਭੁ ਜਗਤੁ ਉਪਾਇਆ ॥ ਬ੍ਰਹਮਾ ਬਿਸਨੁ ਦੇਵ ਸਬਾਇਆ ॥ ਜੋ ਤੁਧੁ ਭਾਣੇ ਸੇ ਨਾਮਿ ਲਾਗੇ, ਗਿਆਨ ਮਤੀ ਪਛਾਤਾ ਹੇ ॥੫॥ ਪਾਪ ਪੁੰਨ ਵਰਤੈ ਸੰਸਾਰਾ ॥ ਹਰਖੁ ਸੋਗੁ ਸਭੁ ਦੁਖੁ ਹੈ ਭਾਰਾ ॥ ਗੁਰਮੁਖਿ ਹੋਵੈ ਸੋ ਸੁਖੁ ਪਾਏ, ਜਿਨਿ ਗੁਰਮੁਖਿ ਨਾਮੁ ਪਛਾਤਾ ਹੇ ॥੬॥ ਕਿਰਤੁ ਨ ਕੋਈ ਮੇਟਣਹਾਰਾ ॥ ਗੁਰ ਕੈ ਸਬਦੇ ਮੋਖ ਦੁਆਰਾ ॥ ਪੂਰਬਿ ਲਿਖਿਆ ਸੋ ਫਲੁ ਪਾਇਆ, ਜਿਨਿ ਆਪੁ ਮਾਰਿ ਪਛਾਤਾ ਹੇ ॥੭॥ ਮਾਇਆ ਮੋਹਿ ਹਰਿ ਸਿਉ ਚਿਤੁ ਨ ਲਾਗੈ ॥ ਦੂਜੈ ਭਾਇ ਘਣਾ ਦੁਖੁ ਆਗੈ ॥ ਮਨਮੁਖ ਭਰਮਿ ਭੁਲੇ ਭੇਖਧਾਰੀ, ਅੰਤਕਾਲਿ ਪਛੁਤਾਤਾ ਹੇ ॥੮॥**

**ਪਦ ਅਰਥ:** ਉਪਾਇਆ=ਪੈਦਾ ਕੀਤਾ ਹੈ। ਸਬਾਇਆ=ਸਾਰੇ। ਗਿਆਨ ਮਤੀ=ਗਿਆਨ ਵਾਲੀ ਮਤਿ।੫। ਹਰਖੁ=ਖੁਸ਼ੀ। ਸੋਗ=ਗ਼ਮੀ। ਸਭੁ=ਸਭ ਥਾਵਾਂ ਤੇ। ਜਿਨਿ=ਜਿਸ ਨੇ।੬। ਮਾਰਿ=ਮਾਰ ਕੇ।੭। ਪੂਰਬਿ=ਪਹਿਲਾਂ ਤੋਂ ਹੀ (ਧੁਰ ਦਰਗਾਹੋਂ)। ਦੂਜੈ ਭਾਇ=ਦ੍ਵੈਤ ਭਾਵ ਕਰਕੇ। ਘਣਾ=ਬਹੁਤਾ। ਆਗੈ=ਅਗੇ ਪਰਲੋਕ ਵਿਚ। ਭਰਮਿ=ਭਟਕਣਾ ਵਿਚ। ਭੇਖ ਧਾਰੀ=ਵਿਖਾਵੇ ਦੇ ਵੇਸ ਧਾਰਨ ਵਾਲੇ।੮।

**ਅਰਥ:** (ਹੇ ਪ੍ਰਭੂ! ਤੂੰ ਜੋ ਵੀ) ਜਗਤ ਪੈਦਾ ਕੀਤਾ ਹੈ, ਸਾਰਾ ਹੀ ਮਾਇਆ ਮੋਹ ਵਿਚ (ਫਸਿਆ ਹੋਇਆ ਹੈ)। ਬ੍ਰਹਮਾ, ਵਿਸ਼ਨੂੰ, ਮਹੇਸ਼ (ਇਤਾਦਿ) ਸਾਰੇ ਦੇਵਤੇ ਹੀ (ਮਾਇਆ ਦੇ ਮੋਹ ਵਿਚ ਪਏ ਹੋਏ ਹਨ)। (ਹਾਂ, ਜਿਹੜੇ ਜੀਵ) ਤੈਨੂੰ ਚੰਗੇ ਲਗੇ ਹਨ (ਉਹ) ਤੇਰੇ ਨਾਮ ਵਿਚ ਲਗੇ (ਜੁੜੇ) ਹੋਏ ਹਨ (ਉਨ੍ਹਾਂ ਨੇ ਗੁਰੂ ਦੇ) ਗਿਆਨ ਵਾਲੀ ਮਤਿ ਦੁਆਰਾ ਹੀ (ਤੈਨੂੰ) ਪਛਾਣਿਆ ਹੈ।੫।

(ਹੇ ਭਾਈ! ਸਾਰਾ) ਸੰਸਾਰ ਪਾਪ ਤੇ ਪੁੰਨ (ਕਰਮਾਂ ਵਿਚ ਹੀ) ਵਰਤ ਰਿਹਾ ਹੈ। (ਪਾਪ ਪੁੰਨ ਵਿਚ ਕਿਤੇ) ਖੁਸ਼ੀ ਹੈ (ਕਿਤੇ) ਗ਼ਮੀ ਹੈ, ਸਭ (ਜਗਤ ਨੂੰ ਇਹ) ਵੱਡਾ ਦੁਖ (ਲਗਾ ਹੋਇਆ ਹੈ)। (ਜਿਹੜਾ ਗੁਰੂ ਅਨੁਸਾਰੀ ਹੋਵੇ) ਉਹ (ਮਨੁੱਖ ਆਤਮਿਕ) ਸੁੱਖ ਪਾਉਂਦਾ ਹੈ। ਜਿਸ ਨੇ ਗੁਰੂ ਦੁਆਰਾ ਨਾਮ ਨੂੰ ਪਛਾਣਿਆ ਹੈ (ਉਸ ਨੇ ਨਾਮ-ਸਿਮਰਨ ਨਾਲ ਸਾਂਝ ਪਾਈ ਹੈ)।੬।

(ਹੇ ਭਾਈ! ਕਰਮ ਦੀ) ਕਿਰਤ ਨੂੰ ਮੇਟਣ ਵਾਲਾ ਕੋਈ ਨਹੀਂ ਹੈ। ਗੁਰੂ ਦੇ ਸ਼ਬਦ ਰਾਹੀਂ ਹੀ ਮੁਕਤੀ ਦਾ ਦਰਵਾਜਾ (ਰਬੀ ਗਿਆਨ) ਪ੍ਰਾਪਤ ਹੁੰਦਾ ਹੈ। ਜਿਸ ਨੇ ਆਪਾ ਭਾਵ (ਹੰਕਾਰ) ਮਿਟਾ ਕੇ (ਨਾਮ ਨੂੰ) ਪਛਾਣਿਆ ਹੈ (ਉਸ ਨੇ) ਪੂਰਬਲੇ ਜਨਮ ਵਿਚ (ਜੋ ਕੁਝ ਕਮਾਇਆ ਸੀ) ਉਹ ਲਿਖਿਆ ਹੋਇਆ ਫਲ ਹੁਣ (ਮਨੁੱਖਾ ਜਨਮ ਵਿਚ) ਪਾ ਲਿਆ ਹੈ।੭।

(ਹੇ ਭਾਈ!) ਮਾਇਆ ਮੋਹ ਵਿਚ (ਫਸੇ ਹੋਣ ਕਰਕੇ) ਮਨੁੱਖ ਦਾ ਚਿਤ ਪਰਮੇਸ਼ਰ ਨਾਲ ਨਹੀਂ ਜੁੜਦਾ। ਦ੍ਵੈਤ ਭਾਵ ਵਿਚ ਫਸ ਕੇ, ਅਗੇ (ਪਰਲੋਕ ਵਿਚ) ਬਹੁਤ ਦੁਖ ਭੋਗਣਾ ਪੈਂਦਾ ਹੈ। ਮਨਮੁਖ ਭਰਮ ਵਿਚ ਭੁਲ ਕੇ ਭੇਖਧਾਰੀ ਬਣਿਆ ਵਿਚਰਦਾ ਹੈ (ਪਰ) ਅੰਤ ਸਮੇਂ (ਅਜਿਹੇ ਵਿਖਾਵੇ ਦੇ ਕ਼ਰਮ ਤੇ) ਪਛਤਾਉਂਦਾ ਹੈ।੮।

**ਹਰਿ ਕੈ ਭਾਣੈ ਹਰਿ ਗੁਣ ਗਾਏ ॥ ਸਭਿ ਕਿਲਬਿਖ ਕਾਟੇ ਦੂਖ ਸਬਾਏ ॥ ਹਰਿ ਨਿਰਮਲੁ ਨਿਰਮਲ ਹੈ ਬਾਣੀ, ਹਰਿ ਸੇਤੀ ਮਨੁ ਰਾਤਾ ਹੇ ॥੯॥ ਜਿਸਨੋ ਨਦਰਿ ਕਰੇ ਸੋ ਗੁਣਨਿਧਿ ਪਾਏ ॥ ਹਉਮੈ ਮੇਰਾ ਠਾਕਿ ਰਹਾਏ ॥ ਗੁਣ ਅਵਗਣ ਕਾ ਏਕੋ**

**ਦਾਤਾ, ਗੁਰਮੁਖਿ ਵਿਰਲੀ ਜਾਤਾ ਹੇ ॥੧੦॥ ਮੇਰਾ ਪ੍ਰਭੁ ਨਿਰਮਲੁ ਅਤਿ ਅਪਾਰਾ ॥ ਆਪੇ ਮੇਲੈ ਗੁਰ ਸਬਦਿ ਵੀਚਾਰਾ ॥ ਆਪੇ ਬਖਸੇ ਸਚੁ ਦ੍ਰਿੜਾਏ, ਮਨੁ ਤਨੁ ਸਾਚੈ ਰਾਤਾ ਹੇ ॥੧੧॥ ਮਨੁ ਤਨੁ ਮੈਲਾ ਵਿਚ ਜੋਤਿ ਅਪਾਰਾ ॥ ਗੁਰਮਤਿ ਬੂਝੈ ਕਰਿ ਵੀਚਾਰਾ ॥ ਹਉਮੈ ਮਾਰਿ ਸਦਾ ਮਨੁ ਨਿਰਮਲੁ,ਰਸਨਾ ਸੇਵਿ ਸੁਖ ਦਾਤਾ ਹੇ ॥੧੨॥**

**ਪਦ ਅਰਥ:** ਭਾਣੈ=ਰਜ਼ਾ ਵਿਚ। ਕਿਲਬਿਖ=ਪਾਪ। ਸਬਾਏ=ਸਾਰੇ। ਸੇਤੀ=ਨਾਲ। ਨਿਰਮਲੁ=ਪਵਿੱਤਰ। ਰਾਤਾ=ਰਤਾ ਰਹਿੰਦਾ ਹੈ।੯। ਗੁਣ ਨਿਧਿ=ਗੁਣਾਂ ਦਾ ਖਜ਼ਾਨਾ। ਠਾਕਿ ਰਹਾਏ=ਰੋਕ ਕੇ ਰਖਦਾ ਹੈ। ਵਿਰਲੀ=ਵਿਰਲਿਆਂ ਨੇ।੧੦। ਅਤਿ=ਬਹੁਤ ਹੀ। ਅਪਾਰਾ=ਬੇਅੰਤ। ਸਚੁ ਦ੍ਰਿੜਾਏ=ਸਚ ਦ੍ਰਿੜ (ਪੱਕਾ) ਕਰਾਉਂਦਾ। ਸਾਚੈ=ਸਚੇ (ਪ੍ਰਭੂ) ਵਿਚ।੧੧। ਜੋਤਿ ਅਪਾਰਾ=ਬੇਅੰਤ ਪ੍ਰਭੂ ਦੀ ਜੋਤਿ। ਕਰਿ ਵੀਚਾਰਾ=ਵੀਚਾਰ ਕਰਕੇ। ਰਸਨਾ=ਜੀਭ ਨਾਲ। ਸੇਵਿ=ਸਿਮਰ ਕੇ।੧੨।

**ਅਰਥ:** (ਹੇ ਭਾਈ! ਜਿਸ ਮਨੁੱਖ ਨੇ) ਪਰਮਾਤਮਾ ਦੇ ਭਾਣੇ ਵਿਚ ਰਹਿ ਕੇ ਪਰਮਾਤਮਾ ਦੇ ਗੁਣ ਗਾਇਨ ਕੀਤੇ, (ਉਸ ਨੇ ਆਪਣੇ) ਸਾਰੇ ਦੁਖ ਤੇ ਪਾਪ ਦੂਰ ਕਰ ਲਏ। ਹਰੀ (ਆਪ) ਪਵਿੱਤਰ ਹੈ (ਉਸ ਦੀ ਬਾਣੀ ਵੀ ਪਵਿੱਤਰ ਹੈ, ਬਾਣੀ ਦੁਆਰਾ (ਉਸ ਦਾ) ਮਨ ਹਰੀ ਨਾਲ ਰੱਤਾ ਰਹਿੰਦਾ ਹੈ।੯।

(ਹੇ ਭਾਈ! ਪਰਮਾਤਮਾ) ਜਿਸ ਉਤੇ ਮਿਹਰ ਦੀ ਨਜ਼ਰ ਕਰੇ ਉਹ (ਮਨੁੱਖ) ਗੁਣਾਂ ਦਾ ਖਜ਼ਾਨਾ (ਹਰੀ) ਪਾ ਲੈਂਦਾ ਹੈ। (ਉਹ ਮਨੁੱਖ ਆਪਣੇ) ਅੰਦਰੋਂ ਹੰਗਤਾ-ਮਮਤਾ ਨੂੰ ਰੋਕ ਦੇਂਦਾ ਹੈ। ਗੁਣ ਤੇ ਔਗੁਣ ਦੇਣ ਵਾਲਾ ਇਕੋ ਹੀ ਦਾਤਾਰ ਹੈ (ਪਰ) ਗੁਰੂ ਦੁਆਰਾ (ਕਿਸੇ) ਵਿਰਲੇ ਮਨੁੱਖ ਨੇ (ਇਹ ਭੇਦ) ਜਾਣਿਆ ਹੈ।੧੦।

(ਹੇ ਭਾਈ!) ਮੇਰਾ ਪ੍ਰਭੂ ਬਹੁਤ ਹੀ ਪਵਿੱਤਰ ਅਤੇ ਬੇਅੰਤ ਹੈ। (ਉਹ) ਆਪ ਹੀ ਗੁਰੂ ਦੇ ਸ਼ਬਦ ਰਾਹੀਂ ਵੀਚਾਰ (ਦੇ ਕੇ ਆਪਣੇ ਨਾਲ) ਮੇਲ ਲੈਂਦਾ ਹੈ। (ਉਹ) ਆਪ ਹੀ ਬਖਸ਼ਿਸ਼ ਕਰਦਾ ਹੈ, ਸਚ ਨੂੰ ਦ੍ਰਿੜ ਕਰਾਉਂਦਾ ਹੈ (ਅਤੇ ਮਨੁੱਖ ਦਾ) ਮਨ ਤਨ ਸਚੇ (ਪ੍ਰਭੂ) ਵਿਚ ਰੰਗਿਆ ਜਾਂਦਾ ਹੈ।੧੧।

(ਹੇ ਭਾਈ! ਮਨੁੱਖ ਦਾ) ਮਨ ਤਨ ਮੈਲਾ (ਰਹਿੰਦਾ) ਹੈ (ਪਰ ਉਸਦੇ ਅੰਦਰ ਬੇਅੰਤ) ਪਰਮਾਤਮਾ ਦੀ ਜੋਤਿ ਵੀ ਮੌਜੂਦ ਹੈ। (ਮਨੁੱਖ) ਗੁਰੂ ਦੀ ਮਤਿ ਦੁਆਰਾ ਵੀਚਾਰ ਕਰਕੇ ਹੀ (ਜੀਵਨ ਭੇਦ ਨੂੰ) ਸਮਝ ਸਕਦਾ ਹੈ। ਹਉਮੈ ਨੂੰ ਮਾਰ ਕੇ ਰਸਨਾ ਦੁਆਰਾ ਸੁਖ ਦਾਤੇ (ਨਾਮ ਨੂੰ) ਸਿਮਰ ਕੇ ਉਸ ਦਾ ਮਨ ਸਦਾ ਲਈ ਪਵਿੱਤਰ ਹੋ ਜਾਂਦਾ ਹੈ।੧੨।

**ਗੜ ਕਾਇਆ ਅੰਦਰਿ ਬਹੁ ਹਟ ਬਾਜਾਰਾ ॥ ਤਿਸ ਵਿਚਿ ਨਾਮੁ ਹੈ ਅਤਿ ਅਪਾਰਾ ॥ ਗੁਰ ਕੈ ਸਬਦਿ ਸਦਾ ਦਰਿ ਸੋਹੈ, ਹਉਮੈ ਮਾਰਿ ਪਛਾਤਾ ਹੇ ॥੧੩॥ ਰਤਨੁ ਅਮੋਲਕੁ ਅਗਮ ਅਪਾਰਾ ॥ ਕੀਮਤਿ ਕਵਣੁ ਕਰੇ ਵੇਚਾਰਾ ॥ ਗੁਰ ਕੈ ਸਬਦੇ ਤੋਲਿ ਤੋਲਾਏ, ਅੰਤਰਿ ਸਬਦਿ ਪਛਾਤਾ ਹੇ ॥੧੪॥ ਸਿਮ੍ਰਿਤਿ ਸਾਸਤ੍ਰ ਬਹੁਤੁ ਬਿਸਥਾਰਾ ॥ ਮਾਇਆ ਮੋਹੁ ਪਸਰਿਆ ਪਾਸਾਰਾ ॥ ਮੂਰਖ ਪੜਹਿ ਸਬਦੁ ਨ ਬੂਝਹਿ, ਗੁਰਮੁਖਿ ਵਿਰਲੈ ਜਾਤਾ ਹੇ ॥੧੫॥ ਆਪੇ ਕਰਤਾ ਕਰੇ ਕਰਾਏ ॥ ਸਚੀ ਬਾਣੀ ਸਚੁ ਦ੍ਰਿੜਾਏ ॥ ਨਾਨਕ, ਨਾਮੁ ਮਿਲੈ ਵਡਿਆਈ, ਜੁਗਿ ਜੁਗਿ ਏਕੋ ਜਾਤਾ ਹੇ ॥੧੬॥੯॥**

**ਪਦ ਅਰਥ:** ਗੜ ਕਾਇਆ ਅੰਦਰਿ=ਸ਼ਰੀਰ ਰੂਪੀ ਕਿਲ੍ਹੇ ਅੰਦਰ। ਹਟ ਬਜਾਰਾ=ਹਟੀਆਂ ਤੇ ਬਾਜ਼ਾਰ (ਭਾਵ ਮਨ ਤੇ ਗਿਆਨ ਇੰਦ੍ਰੇ ਆਦਿਕ)। ਦਰਿ=ਦਰ ਉਤੇ। ਸੋਹੈ=ਸੋਹਣਾ ਲਗਦਾ ਹੈ।੧੩। ਅਮੋਲਕੁ=ਬਹੁਤ ਹੀ ਕੀਮਤੀ। ਵੇਚਾਰਾ=ਵਿਚਾਰਾ (ਜੀਵ)। ਸਬਦੇ=ਸ਼ਬਦ ਦੀ ਰਾਹੀਂ। ਤੋਲਿ=ਤੋਲ ਕੇ, ਪਰਖ ਕੇ। ਤੋਲਾਏ=(ਹੋਰਨਾਂ ਤੋਂ ਵੀ) ਤੁਲਾਉਂਦਾ ਹੈ। ਅੰਤਰਿ=ਅੰਦਰ ਹੀ। ਸਬਦਿ=ਸ਼ਬਦ ਦੁਆਰਾ।੧੪। ਬਿਸਥਾਰਾ=(ਕਰਮ ਕਾਂਡਾਂ ਦਾ) ਵਿਸਥਾਰ (ਧਾਰਮਿਕ ਗ੍ਰੰਥ ਪੜਦੇ ਹਨ)। ਸਬਦੁ=(ਰਬੀ) ਹੁਕਮ ਨੂੰ।੧੫। ਕਰਾਏ=ਕਰਾਉਂਦਾ ਹੈ। ਸਚੀ ਬਾਣੀ=ਰਬੀ ਸਿਫਤਿ ਸਾਲਾਹ।੧੬।

**ਅਰਥ:** (ਇਸ) ਸਰੀਰ ਰੂਪੀ ਕਿਲ੍ਹੇ ਦੇ ਅੰਦਰ (ਮਨ ਤੇ ਗਿਆਨ ਇੰਦ੍ਰੇ ਆਦਿਕ) ਕਈ ਹਟ ਤੇ ਕਈ ਬਾਜ਼ਾਰ ਹਨ। ਉਸ (ਸਰੀਰ) ਵਿਚ ਬੇਅੰਤ ਪ੍ਰਭੂ ਦਾ ਅਤਿ (ਕੀਮਤੀ) ਨਾਮ ਹੈ। ਗੁਰੂ ਦੇ ਸ਼ਬਦ ਦੁਆਰਾ (ਉਹ ਮਨੁੱਖ ਪ੍ਰਭੂ ਦੇ) ਦਰ ਉਤੇ ਸਚਾ ਸੋਹਣਾ ਲਗਦਾ ਹੈ (ਜਿਸ ਨੇ) ਹਉਮੈ ਮਾਰ ਕੇ (ਪ੍ਰਭੂ ਨੂੰ) ਪਛਾਣ ਲਿਆ ਹੈ।੧੩।

(ਹੇ ਭਾਈ!) ਅਪਹੁੰਚ ਤੇ ਬੇਅੰਤ ਪ੍ਰਭੂ ਦਾ (ਨਾਮ ਇਕ ਰਤਨ ਅਮੋਲਕ ਹੈ)। (ਇਸ ਰਤਨ ਦੀ) ਕੀਮਤ ਕੌਣ ਪਾ ਸਕਦਾ ਹੈ? (ਜੀਵ) ਵਿਚਾਰਾ (ਕੀ ਹੈ? ਭਾਵ ਕੋਈ ਵੀ ਕੀਮਤ ਨਹੀਂ ਪਾ ਸਕਦਾ)। (ਹਾਂ,) ਗੁਰੂ ਦੇ ਸ਼ਬਦ ਦੁਆਰਾ (ਜਿਸ ਮਨੁੱਖ ਨੇ) ਇਸ ਨਾਮ ਰਤਨ ਨੂੰ ਤੋਲ ਕੇ ਤੁਲਾਇਆ (ਭਾਵ ਖਰੀਦਿਆ ਹੋਵੇ ਉਸ ਨੇ) ਹਿਰਦੇ ਅੰਦਰ ਹੀ ਸ਼ਬਦ ਦੁਆਰਾ (ਨਾਮ ਰਤਨ ਨੂੰ) ਪਛਾਣਿਆ ਹੁੰਦਾ ਹੈ।੧੪।

(ਹੇ ਭਾਈ!) ਸਿਮ੍ਰਤੀਆਂ ਤੇ ਸ਼ਾਸਤਰਾਂ ਨੇ (ਕਰਮ ਕਾਂਡਾਂ ਦਾ) ਬਹੁਤ ਖਿਲਾਰਾ ਪਾਇਆ ਹੈ। (ਇਹ ਸਾਰਾ) ਮਾਇਆ ਦਾ ਮੋਹ ਰੂਪੀ ਖਿਲਾਰਾ ਹੀ ਖ਼ਿਲਰਿਆ ਹੋਇਆ ਹੈ। ਮੂਰਖ ਲੋਕ (ਪੁਸਤਕਾਂ ਤਾਂ) ਪੜ੍ਹਦੇ ਹਨ ਪਰ ਉਹ ਸ਼ਬਦ (ਰਬੀ ਉਪਦੇਸ਼) ਨੂੰ ਨਹੀਂ ਸਮਝਦੇ, (ਕਿਸੇ) ਵਿਰਲੇ ਗੁਰਮੁਖ ਜੀਵ ਨੇ (ਇਸ ਤੱਤ ਨੂੰ) ਸਮਝਿਆ ਹੈ।੧੫।

(ਹੇ ਭਾਈ!) ਕਰਤਾ ਪੁਰਖ ਆਪ ਹੀ (ਸਭ ਕੁਝ) ਕਰ ਰਿਹਾ ਹੈ ਤੇ (ਜੀਵਾਂ ਤੋਂ) ਕਰਵਾ ਰਿਹਾ ਹੈ। (ਉਹ ਆਪ ਹੀ ਕਿਸੇ ਨੂੰ) ਸਚੀ ਬਾਣੀ ਦਆਰਾ ਸਚ (ਸ਼ਬਦ) ਦ੍ਰਿੜ ਕਰਵਾ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੂੰ) ਨਾਮ ਰੂਪੀ ਵਡਿਆਈ ਮਿਲ ਜਾਂਦੀ ਹੈ (ਉਹ) ਹਰੇਕ ਸਮੇਂ ਕੇਵਲ ਇਕ (ਪਰਮਾਤਮਾ) ਨੂੰ ਹੀ ਜਾਣਦਾ ਹੈ।੧੬।੯।

## ਸਾਰੰਸ਼ ਅਤੇ ਸਿਧਾਂਤ

ਸਾਰੀ ਸ੍ਰਿਸ਼ਟੀ ਦਾ ਰਚਨਹਾਰਾ ਹਰੀ ਆਪ ਹੈ। ਗੁਪਤ ਪ੍ਰਗਟ ਰੂਪ ਵਿਚ ਸਭ ਕੁਝ ਆਪ ਹੀ ਆਪ ਕਰਨ ਵਾਲਾ ਹੈ। ਜਗਤ ਵਿਚ ਮਾਇਆ ਦਾ ਮੋਹ ਭੀ ਹਰੀ ਨੇ ਆਪ ਹੀ ਪੈਦਾ ਕੀਤਾ ਹੋਇਆਹੈ। ਉਹ ਜਿਸ ਨੂੰ ਚਾਹੇ ਗੁਰਮਤਿ ਗਿਆਨ ਦੁਆਰਾ ਨਾਮ ਦੇ ਕੇ ਮਾਇਆ-ਮੋਹ ਤੋਂ ਬਚਾਅ ਸਕਦਾ ਹੈ।

ਮਨੁੱਖ ਆਪਣੀ ਪੂਰਬੀ ਕਿਰਤ ਅਨੁਸਾਰ ਮਾਇਆ-ਮੋਹ ਵਿਚ ਫਸਦਾ ਤੇ ਦੁਖ ਪਾਉਂਦਾ ਹੈ। ਜੇ ਪ੍ਰਭੂ ਦੀ ਮਿਹਰ ਹੋ ਜਾਵੇ ਤਾਂ ਜੀਵ ਨਾਮ ਪ੍ਰਾਪਤ ਕਰਕੇ ਦੁਖਾਂ ਤੇ ਪਾਪਾਂ ਨੂੰ ਦੂਰ ਕਰ ਸਕਦਾ ਹੈ।

ਪਰਮੇਸ਼ਰ ਬੇਅੰਤ ਤੇ ਨਿਰਮਲ ਹੈ, ਉਹ ਆਪ ਹੀ ਗੁਰੂ ਸ਼ਬਦ ਦੀ ਵਿਚਾਰ ਦੁਆਰਾ ਜੀਵ ਨੂੰ ਆਪਣੇ ਨਾਲ ਮੇਲ ਲੈਂਦਾ ਹੈ। ਗੁਰਮਤਿ ਦੁਆਰਾ ਜੀਵ ਨੂੰ ਇਹ ਸੋਝੀ ਹੋ ਜਾਂਦੀ ਹੈ ਕਿ ਉਸ ਦੇ ਅੰਦਰੋਂ ਪਾਪ ਬਿਰਤੀ ਦੇ

ਨਾਲ ਹਰੀ ਦੀ ਜੋਤਿ ਭੀ ਮੌਜੂਦ ਹੈ ਪਰ ਹਉਮੈ ਤੇ ਪਾਪਾਂ ਦੀ ਮੈਲ ਕਾਰਨ ਮਨ ਨਿਰਮਲ ਨਹੀਂ ਹੁੰਦਾ ਜਿਸ ਕਾਰਨ ਜੋਤਿ ਦਰਸ਼ਨ ਤੋਂ ਵਾਂਝਿਆ ਰਹਿੰਦਾ ਹੈ। ਸਿਧਾਂਤ ਇਹ ਹੈ ਕਿ ਉਸ ਜੋਤੀ ਦੀ ਸੋਝੀ ਗੁਰ-ਸ਼ਬਦ ਰਾਹੀਂ ਹੁੰਦੀ ਹੈ।

ਸਿਮਰਤੀਆਂ ਸ਼ਾਸਤਰਾਂ ਦਾ ਵਿਸਥਾਰ ਮਾਇਆ ਮੋਹ ਦਾ ਹੀ ਪਸਾਰਾ ਹੈ। ਇਨ੍ਹਾਂ ਨੂੰ ਪੜ੍ਹਨ ਨਾਲ ਸਚ ਦੀ ਸੋਝੀ ਨਹੀਂ ਹੁੰਦੀ। ਹਾਂ, ਪਰਮੇਸ਼ਰ ਦੀ ਮਿਹਰ ਹੋਵੇ ਤਾਂ ਉਹ ਕਰਤਾ ਪੁਰਖ ਆਪ ਸਚੀ ਬਾਣੀ ਦੁਆਰਾ ਤੱਤ ਪਰਮਾਰਥ ਦੀ ਸੋਝੀ ਕਰਾ ਦਿੰਦਾ ਹੈ ਅਤੇ ਨਾਮ ਦੀ ਵਡਿਆਈ ਬਖਸ਼ ਕੇ ਨਿਹਾਲ ਨਿਹਾਲ ਕਰ ਦਿੰਦਾ ਹੈ।

**ਮਾਰੂ ਮਹਲਾ ੩ ॥ ਸੋ ਸਚੁ ਸੇਵਿਹੁ ਸਿਰਜਣਹਾਰਾ ॥ ਸਬਦੇ ਦੂਖ ਨਿਵਾਰਣਹਾਰਾ ॥ ਅਗਮੁ ਅਗੋਚਰੁ ਕੀਮਤਿ ਨਹੀ ਪਾਈ, ਆਪੇ ਅਗਮ ਅਥਾਹਾ ਹੇ ॥੧॥ ਆਪੇ ਸਚਾ ਸਚੁ ਵਰਤਾਏ॥ ਇਕਿ ਜਨ ਸਾਚੈ ਆਪੇ ਲਾਏ ॥ ਸਾਚੋ ਸੇਵਹਿ ਸਾਚੁ ਕਮਾਵਹਿ, ਨਾਮੇ ਸਚਿ ਸਮਾਹਾ ਹੇ ॥੨॥ ਧੁਰਿ ਭਗਤਾ ਮੇਲੇ ਆਪਿ ਮਿਲਾਏ ॥ ਸਚੀ ਭਗਤੀ ਆਪੇ ਲਾਏ ॥ ਸਾਚੀ ਬਾਣੀ ਸਦਾ ਗੁਣ ਗਾਵੈ, ਇਸੁ ਜਨਮੈ ਕਾ ਲਾਹਾ ਹੇ ॥੩॥ ਗੁਰਮੁਖਿ ਵਣਜੁ ਕਰਹਿ,ਪਰੁ ਆਪੁ ਪਛਾਣਹਿ ॥ ਏਕਸ ਬਿਨੁ ਕੋ ਅਵਰੁ ਨ ਜਾਣਹਿ ॥ ਸਚਾ ਸਾਹੁ ਸਚੇ ਵਣਜਾਰੇ, ਪੂੰਜੀ ਨਾਮੁ ਵਿਸਾਹਾ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਸੇਵਹਿ, ਕਮਾਵਹਿ, ਭਗਤਾਂ, ਕਰਹਿੰ, ਪਛਾਣਹਿੰ, ਜਾਣਹਿੰ।

**ਪਦ ਅਰਥ:** ਸੇਵਿਹੁ=ਸਿਮਰਦੇ ਰਿਹਾ ਕਰੋ। ਸੁਬਦੇ=ਸ਼ਬਦ ਦੁਆਰਾ। ਨਿਵਾਰਣਹਾਰਾ=ਦੂਰ ਕਰਨ ਵਾਲਾ। ਅਗਮੁ=ਅਪਹੁੰਚ। ਅਗੋਚਰੁ=ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਅਥਾਹਾ=ਜਿਸ ਦੀ ਡੂੰਘਾਈ ਦੀ ਹਾਥ ਨਾ ਲਭੀ ਜਾ ਸਕੇ।੧। ਇਕਿ=ਕਈ। ਸਾਚੈ=ਸਚੇ ਵਾਹਿਗੁਰੂ ਨੇ। ਸੇਵਹਿ=ਸੇਂਵਦੇ ਹਨ। ਸਚਿ=ਸਚ ਵਿਚ ਹੀ।੨। ਧੁਰਿ=ਧੁਰ (ਦਰਗਾਹ) ਤੋਂ। ਸਾਚੀ ਬਾਣੀ=ਸੱਚੀ ਬਾਣੀ ਰਾਹੀਂ। ਲਾਹਾ=ਲਾਭ।੩। ਵਣਜੁ ਕਰਹਿ=ਵਾਪਾਰ ਕਰਦੇ ਹਨ। ਆਪੁ=ਆਪਣੇ ਆਪ ਨੂੰ। ਅਵਰੁ=ਹੋਰ। ਪੂੰਜੀ=ਰਾਸਿ। ਵਿਸਾਹਾ=ਖ਼ਰੀਦਦੇ ਹਨ।੪।

**ਅਰਥ:** (ਹੇ ਭਾਈ!) ਪਰਮੇਸ਼ਰ (ਜੋ ਸਭ ਨੂੰ) ਪੈਦਾ ਕਰਨ ਵਾਲਾ ਹੈ ਉਸ ਸਦਾ ਥਿਰ ਰਹਿਣ ਵਾਲੇ ਪਰਮਾਤਮਾ ਨੂੰ ਸਿਮਰਦੇ ਰਹਿਆ ਕਰੋ। (ਉਹ ਪਰਮਾਤਮਾ) ਗੁਰੂ ਦੇ ਸ਼ਬਦ ਦੁਆਰਾ (ਸਾਰੇ) ਦੁਖ ਦੂਰ ਕਰਨ ਵਾਲਾ ਹੈ। (ਉਸ) ਅਪਹੁੰਚ ਤੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ (ਪ੍ਰਭੂ ਦੀ) ਕੀਮਤਿ ਨਹੀਂ ਪਾਈ ਜਾ ਸਕਦੀ, (ਕਿਉਂਕਿ ਉਹ) ਅਪਹੁੰਚ ਤੇ ਅਥਾਹ (ਪ੍ਰਭੂ ਆਪਣੇ ਵਰਗਾ) ਆਪ ਹੀ ਹੈ।੧।

(ਹੇ ਭਾਈ! ਉਹ ਪਰਮਾਤਮਾ) ਆਪ ਹੀ ਸਦਾ ਥਿਰ ਰਹਿਣ ਵਾਲਾ ਹੈ (ਅਤੇ ਆਪਣਾ) ਸਚ ਰੂਪ (ਹੁਕਮ) ਵਰਤਾ ਰਿਹਾ ਹੈ। ਕਈ (ਸੇਵਕ) ਜਨ ਸਚੇ ਨੂੰ ਸੇਂਵਦੇ ਹਨ, ਸਚੇ (ਨਾਮ) ਨੂੰ ਹੀ ਕਮਾਉਂਦੇ ਹਨ (ਅਤੇ ਉਹ) ਨਾਮ ਕਰਕੇ ਸਚੇ ਵਿਚ ਲੀਨ ਰਹਿੰਦੇ ਹਨ।੨।

(ਹੇ ਭਾਈ!) ਧੁਰ ਤੋਂ (ਭਾਵ ਮੁੱਢ ਤੋਂ ਜੋ) ਭਗਤ (ਪ੍ਰਭੂ ਨੇ) ਮੇਲੇ ਹਨ (ਉਹ ਉਸ ਨੇ) ਆਪ ਹੀ (ਆਪਣੇ ਨਾਲ) ਮਿਲਾਏ ਹਨ। (ਉਹ ਭਗਤ) ਸਚੀ ਭਗਤੀ ਵਿਚ ਆਪ ਹੀ ਲਾਏ (ਭਾਵ ਜੋੜੇ) ਹਨ। (ਜੋ

ਭਗਤ) ਸਚੀ ਬਾਣੀ ਦੁਆਰਾ ਸਦਾ (ਪਰਮੇਸ਼ਰ ਦੇ). ਗੁਣ ਗਾਉਂਦਾ ਹੈ (ਉਸ ਨੂੰ ਪ੍ਰਭੂ ਦੀ ਸਿਫਤਿ ਸਾਲਾਹ ਵਾਲੀ ਖਟੀ ਹੀ) ਇਸ ਜਨਮ ਦਾ ਲਾਭ ਹੈ।੩।

(ਹੇ ਭਾਈ!) ਗੁਰਮੁਖ (ਜਗਿਆਸੂ ਨਾਮ ਦਾ) ਵਪਾਰ ਕਰਦੇ ਹਨ। ਪ੍ਰੰਤੂ (ਉਹ) ਆਪਣੇ ਆਪ ਨੂੰ ਪਛਾਣਦੇ ਹਨ। (ਉਹ) ਇਕ (ਪਰਮੇਸ਼ਰ ਤੋਂ) ਬਿਨਾਂ ਹੋਰ ਕਿਸੇ ਨੂੰ ਨਹੀਂ ਜਾਣਦੇ। ਸਚਾ ਸ਼ਾਹ (ਪਰਮਾਤਮਾ) ਸਦਾ ਕਾਇਮ ਰਹਿਣ ਵਾਲਾ ਹੈ (ਅਤੇ ਉਸ ਦੇ) ਵਣਜਾਰੇ (ਸਿੱਖ) ਵੀ ਸਚੇ ਹਨ। ਉਹ ਸਚੀ ਪੂੰਜੀ ਲੈ ਕੇ ਨਾਮ (ਸਿਮਰਨ ਰੂਪ ਸੌਚਾ ਸੌਦਾ) ਖਰੀਦਦੇ ਹਨ।੪।

**ਆਪੇ ਸਾਜੇ ਸ੍ਰਿਸਟਿ ਉਪਾਏ ॥ ਵਿਰਲੇ ਕਉ ਗੁਰ ਸਬਦੁ ਬੁਝਾਏ ॥ ਸਤਿਗੁਰੁ ਸੇਵਹਿ ਸੇ ਜਨ ਸਾਚੇ, ਕਾਟੇ ਜਮ ਕਾ ਫਾਹਾ ਹੇ ॥੫॥ ਭੰਨੈ ਘੜੇ ਸਵਾਰੇ ਸਾਜੇ ॥ ਮਾਇਆ ਮੋਹਿ ਦੂਜੈ ਜੰਤ ਪਾਜੇ ॥ ਮਨਮੁਖ ਫਿਰਹਿ ਸਦਾ ਅੰਧੁ ਕਮਾਵਹਿ, ਜਮ ਕਾ ਜੇਵੜਾ ਗਲਿ ਫਾਹਾ ਹੇ ॥੬॥ ਆਪੇ ਬਖਸੇ ਗੁਰ ਸੇਵਾ ਲਾਏ ॥ ਗੁਰਮਤੀ ਨਾਮੁ ਮੰਨਿ ਵਸਾਏ ॥ ਅਨਦਿਨੁ ਨਾਮੁ ਧਿਆਏ ਸਾਚਾ, ਇਸੁ ਜਗ ਮਹਿ ਨਾਮੋ ਲਾਹਾ ਹੇ ॥੭॥ ਆਪੇ ਸਚਾ ਸਚੀ ਨਾਈ ॥ ਗੁਰਮੁਖਿ ਦੇਵੈ ਮੰਨਿ ਵਸਾਈ ॥ ਜਿਨ ਮਨਿ ਵਸਿਆ ਸੇ ਜਨ ਸੋਹਹਿ, ਤਿਨ ਸਿਰਿ ਚੂਕਾ ਕਾਹਾ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ**: ਫਿਰਹਿਂ, ਕਮਾਵਹਿਂ, ਮਹਿਂ, ਸੋਹਹਿਂ, ਪਾਵਹਿਂ, ਸੇਵਹਿਂ।

**ਪਦ ਅਰਥ**: ਸਾਜੇ=ਪੈਦਾ ਕੀਤੇ। ਉਪਾਏ=ਪੈਦਾ ਕੀਤੇ। ਬੁਝਾਏ=ਮਸਝਾਉਂਦਾ ਹੈ।੫। ਭੰਨੈ=ਭੰਨਦਾ ਹੈ। ਘੜੇ=ਘੜ ਕੇ। ਸਵਾਰ ਸਾਜੇ=ਸੋਹਣੇ ਬਣਾਉਂਦਾ ਹੈ। ਮੋਹਿ=ਮੋਹ ਵਿਚ। ਦੂਜੈ=ਦ੍ਵੈਤ ਵਿਚ। ਪਾਜੇ=ਪਾਏ ਹੋਏ ਹਨ। ਅੰਧੁ=ਅਗਿਆਨਤਾ ਵਾਲਾ ਕੰਮ। ਜੇਵੜਾ=ਰੱਸਾ। ਗਲਿ=ਗਲ ਵਿਚ।੬। ਮੰਨਿ=ਮਨ ਵਿਚ। ਅਨਦਿਨੁ=ਹਰ ਰੋਜ਼। ਨਾਮੋ=ਨਾਮ ਰੂਪ।੭। ਨਾਈ=ਵਡਿਆਈ। ਗੁਰਮੁਖਿ=ਗੁਰੂ ਅਨੁਸਾਰੀ ਸਿਖ ਨੂੰ। ਸੋਹਹਿ=ਸੋਹਣੇ ਲਗਦੇ ਹਨ, ਸੋਭਦੇ ਹਨ। ਸਿਰਿ=ਸਿਰ ਉਤੇ (ਪਿਆ ਹੋਇਆ)। ਕਾਹਾ=ਝਗੜਾ। ਚੂਕਾ=ਮੁਕ ਗਿਆ।੮।

**ਅਰਥ**: (ਹੇ ਭਾਈ! ਪ੍ਰਭੂ ਨੇ ਪਹਿਲਾਂ) ਆਪ ਹੀ (ਜੀਵ ਜੰਤੂ) ਬਣਾਏ ਤੇ ਸ੍ਰਿਸ਼ਟੀ ਪੈਦਾ ਕੀਤੀ। (ਕਿਸੇ) ਵਿਰਲੇ ਨੂੰ ਹੀ ਗੁਰੂ ਦੇ ਸ਼ਬਦ ਰਾਹੀਂ (ਇਹ) ਸੂਝ-ਬੂਝ ਬਖਸ਼ਦਾ ਹੈ। (ਜਿਹੜੇ ਮਨੁੱਖ) ਸਤਿਗੁਰੂ ਨੂੰ ਸੇਂਵਦੇ ਹਨ, ਓਹ (ਸੇਵਕ) ਜਨ ਸਚੇ ਹਨ (ਅਤੇ ਪ੍ਰਭੂ ਉਨ੍ਹਾਂ ਦਾ) ਜਮ ਦਾ ਫਾਹਾ ਕਟ ਦਿੰਦਾ ਹੈ।੫।

(ਹੇ ਭਾਈ! ਪ੍ਰਭੂ ਆਪ ਜੀਵਾਂ ਦੇ ਸਰੀਰ ਰੂਪੀ) ਭਾਂਡੇ ਭੰਨਦਾ ਹੈ (ਫਿਰ) ਘੜ ਕੇ (ਆਪ ਹੀ) ਬਣਾਉਂਦਾ ਤੇ ਸਵਾਰਦਾ ਹੈ। ਮਾਇਆ ਦੇ ਮੋਹ ਅਤੇ ਦ੍ਵੈਤ ਭਾਵ ਵਿਚ ਵੀ (ਜੀਵ ਜੰਤੂ ਉਸ ਪ੍ਰਭੂ ਨੇ) ਆਪ ਹੀ ਪਾਏ ਹਨ। ਮਨਮੁਖ ਸਦਾ ਅੰਨ੍ਹਿਆਂ ਵਾਲੇ ਕੰਮ ਕਰਦੇ ਹਨ (ਅਤੇ ਜੂਨਾਂ ਵਿਚ) ਫਿਰਦੇ ਰਹਿੰਦੇ ਹਨ (ਉਹਨਾਂ ਦੇ) ਗਲ ਵਿਚ ਜਮ ਦਾ ਰੱਸਾ, ਫਾਹਾ (ਪਿਆ ਹੀ ਰਹਿੰਦਾ ਹੈ)।੬।

(ਹੇ ਭਾਈ! ਪ੍ਰਭੂ) ਆਪ ਹੀ ਗੁਰੂ ਦੀ ਸੇਵਾ ਵਿਚ ਲਾ ਕੇ (ਜੀਵਨ) ਬਖਸ਼ਦਾ ਹੈ। ਗੁਰੂ ਦੀ ਮਤਿ ਦੁਆਰਾ (ਆਪ ਹੀ ਉਨ੍ਹਾਂ ਦੇ) ਮਨ ਵਿਚ ਨਾਮ ਵਸਾਂਦਾ ਹੈ। (ਜਿਹੜਾ ਮਨੁੱਖ) ਹਰ ਵੇਲੇ ਸੱਚਾ ਨਾਮ ਸਿਮਰਦਾ ਹੈ, (ਉਹੋ ਹੀ) ਨਾਮ ਰੂਪ ਲਾਭ ਇਸ ਜਗ ਵਿਚ (ਖਟਦਾ ਹੈ)।੭।

(ਹੇ ਭਾਈ! ਪਰਮੇਸ਼ਰ) ਆਪ ਸੱਚਾ ਹੈ, ਉਸ ਦੀ ਵਡਿਆਈ ਸਚੀ ਹੈ। ਗੁਰੂ ਦੁਆਰਾ (ਉਹ ਆਪਣੀ ਵਡਿਆਈ ਮਨੁੱਖੀ) ਮਨ ਵਿਚ ਵਸਾ ਦਿੰਦਾ ਹੈ। ਜਿਨ੍ਹਾਂ ਦੇ ਮਨ ਵਿਚ (ਨਾਮ) ਵਸ ਗਿਆ ਹੈ ਉਹ ਸੇਵਕ ਜਨ (ਹਰ ਥਾਂ) ਸ਼ੋਭਾ ਪਾਉਂਦੇ ਹਨ (ਅਤੇ ਉਨ੍ਹਾਂ ਦੇ) ਸਿਰ ਤੋਂ ਜਮ ਦਾ ਸਭ ਝਗੜਾ ਝਾਂਜਾ ਮੁੱਕ ਗਿਆ ਹੈ (ਭਾਵ ਲੇਖੇ ਤੋਂ ਮੁਕਤ ਹੋ ਗਏ ਹਨ)।੮।

**ਅਗਮ ਅਗੋਚਰੁ ਕੀਮਤਿ ਨਹੀ ਪਾਈ ॥ ਗੁਰ ਪਰਸਾਦੀ ਮੰਨਿ ਵਸਾਈ ॥ ਸਦਾ ਸਬਦਿ ਸਾਲਾਹੀ ਗੁਣ ਦਾਤਾ, ਲੇਖਾ ਕੋਇ ਨ ਮੰਗੈ ਤਾਹਾ ਹੇ ॥੯॥ ਬ੍ਰਹਮਾ ਬਿਸਨੁ ਰੁਦ੍ਰੁ ਤਿਸ ਕੀ ਸੇਵਾ ॥ ਅੰਤੁ ਨ ਪਾਵਹਿ ਅਲਖ ਅਭੇਵਾ ॥ ਜਿਨ ਕਉ ਨਦਰਿ ਕਰਹਿ ਤੂ ਆਪਣੀ, ਗੁਰਮੁਖਿ ਅਲਖੁ ਲਖਾਹਾ ਹੇ ॥੧੦॥ ਪੂਰੈ ਸਤਿਗੁਰਿ ਸੋਝੀ ਪਾਈ ॥ ਏਕੋ ਨਾਮੁ ਮੰਨਿ ਵਸਾਈ ॥ ਨਾਮੁ ਜਪੀ ਤੈ ਨਾਮੁ ਧਿਆਈ, ਮਹਲੁ ਪਾਇ ਗੁਣ ਗਾਹਾ ਹੇ ॥੧੧॥ ਸੇਵਕ ਸੇਵਹਿ ਮੰਨਿ ਹੁਕਮੁ ਅਪਾਰਾ ॥ ਮਨਮੁਖ ਹੁਕਮੁ ਨ ਜਾਣਹਿ ਸਾਰਾ ॥ ਹੁਕਮੇ ਮੰਨੇ ਹੁਕਮੇ ਵਡਿਆਈ, ਹੁਕਮੇ ਵੇਪਰਵਾਹਾ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਰਹਿਤ:** ਵਸਾਈ, ਸਾਲਾਹੀ, ਜਪੀ, ਧਿਆਈ,

**ਪਦ ਅਰਥ:** ਗੁਰ ਪਰਸਾਦੀ=ਗੁਰੂ ਦੀ ਕਿਰਪਾ ਨਾਲ। ਮੰਨਿ=ਮਨ ਵਿਚ। ਵਸਾਈ=ਵਸਾਉਂਦਾ ਹੈ। ਸਾਲਾਹੀ=ਮੈਂ ਸਿਫਤਿ ਸਾਲਾਹ ਕਰਦਾ ਹਾਂ। ਲੇਖਾ=ਹਿਸਾਬ। ਤਾਹਾ=ਉਸ ਦਾ।੯। ਰੁਦ੍ਰੁ=ਸ਼ਿਵ। ਅਲਖ=ਲਖਤਾ ਤੋਂ ਰਹਿਤ। ਅਭੇਵਾ=ਭੇਦ ਤੋਂ ਰਹਿਤ। ਗੁਰਮੁਖਿ=ਗੁਰੂ ਦੁਆਰਾ। ਲਖਾਹਾ=ਜਣਾ ਦਿੰਦਾ ਹੈ। ਜਪੀ=ਮੈਂ ਜਪਦਾ ਹਾਂ। ਤੈ=ਅਤੇ। ਧਿਆਈ=ਮੈਂ ਧਿਆਉਂਦਾ ਹਾਂ। ਮਹਲੁ=ਟਿਕਾਣਾ, ਹਜ਼ੂਰੀ। ਗਾਹਾ=ਮੈਂ ਗਾਉਂਦਾ ਹਾਂ।੧੧। ਮੰਨਿ=ਮਨ ਕੇ। ਅਪਾਰਾ=ਬੇਅੰਤ (ਪ੍ਰਭੂ) ਦਾ। ਸਾਰਾ=ਸਾਰ, ਕਦਰ।੧੨।

**ਅਰਥ:** (ਹੇ ਭਾਈ! ਪਰਮਾਤਮਾ) ਅਪਹੁੰਚ ਤੇ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, (ਉਸ ਦੀ) ਕੀਮਤ (ਕਿਸੇ ਤੋਂ) ਨਹੀਂ ਪਾਈ ਜਾ ਸਕਦੀ। ਗੁਰੂ ਦੀ ਕਿਰਪਾ ਨਾਲ ਹੀ (ਉਸ ਦੀ ਵਡਿਆਈ) ਮਨ ਵਿਚ ਵਸਾਈ (ਜਾ ਸਕਦੀ ਹੈ)। (ਇਸ ਲਈ ਗੁਰੂ ਦੇ) ਸ਼ਬਦ ਦੁਆਰਾ ਗੁਣਾਂ ਦਾ ਦਾਤਾ (ਪ੍ਰਭੂ) ਸਲਾਹੁਣਾ ਚਾਹੀਦਾ ਹੈ, (ਜਿਹੜਾ ਸਲਾਹੁੰਦਾ ਹੈ) ਉਸ ਤੋਂ ਕੋਈ (ਜਮ ਆਦਿ) ਲੇਖਾ ਨਹੀਂ ਮੰਗਦਾ।੯।

(ਹੇ ਭਾਈ!) ਬ੍ਰਹਮਾ, ਵਿਸ਼ਨੂੰ, ਸ਼ਿਵ ਉਸ (ਪਰਮੇਸ਼ਰ) ਦੀ ਸੇਵਾ ਵਿਚ ਲਗੇ ਰਹਿੰਦੇ ਹਨ, (ਪਰ ਉਸ) ਲਖਤਾ ਤੋਂ ਭੇਦ ਤੋਂ ਰਹਿਤ (ਪਰਮੇਸ਼ਰ ਦਾ) ਅੰਤ ਨਹੀਂ ਪਾ ਸਕਦੇ। (ਹੇ ਪ੍ਰਭੂ!) ਜਿਨ੍ਹਾਂ ਤੇ ਤੂੰ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈਂ, ਉਨ੍ਹਾਂ ਨੂੰ (ਤੂੰ) ਗੁਰੂ ਦੁਆਰਾ (ਆਪਣਾ) ਅਲਖ ਰੂਪ ਲਖਾ ਦਿੰਦਾ ਹੈਂ।੧੦।

(ਹੇ ਭਾਈ! ਜਿਸਨੂੰ) ਪੂਰੇ ਸਤਿਗੁਰੂ ਨੇ ਸੋਝੀ ਬਖਸ਼ੀ ਹੈ (ਉਹੋ ਹੀ) ਇਕ ਨਾਮ (ਆਪਣੇ) ਮਨ ਵਿਚ ਵਸਾਂਦਾ ਹੈ। (ਉਹ) ਨਾਮ ਜਪਦਾ ਹੈ ਅਤੇ ਨਾਮ ਨੂੰ ਧਿਆਉਂਦਾ ਹੈ (ਉਹ ਪਰਮੇਸ਼ਰ ਦਾ) ਮਹਲ (ਸਰੂਪ) ਪਾ ਕੇ ਉਸ (ਪ੍ਰਭੂ) ਦੇ ਗੁਣ ਗਾਉਂਦਾ ਹੈ।੧੧।

(ਹੇ ਭਾਈ!) ਜਿਹੜੇ ਪ੍ਰਭੂ ਦੇ ਸੇਵਕ ਹਨ (ਓਹ) ਬੇਅੰਤ (ਪ੍ਰਭੂ ਦਾ) ਹੁਕਮ ਮੰਨ ਕੇ (ਉਸ ਨੂੰ) ਸੇਂਵਦੇ ਹਨ। ਮਨਮੁਖ (ਜੀਵ ਰਬੀ) ਹੁਕਮ ਦੀ ਸਾਰ (ਕਦਰ) ਨਹੀਂ ਜਾਣਦੇ। (ਜਿਹੜਾ ਜੀਵ) ਹੁਕਮ ਨੂੰ ਮੰਨਦਾ ਹੈ

(ਉਸ ਨੂੰ) ਹੁਕਮ ਮੰਨਣ ਕਰਕੇ (ਹੀ) ਵਡਿਆਈ-ਪ੍ਰਾਪਤ ਹੁੰਦੀ ਹੈ (ਕਿਉਂਕਿ ਉਹ) ਬੇਪਰਵਾਹ (ਪ੍ਰਭੂ ਦੇ) ਹੁਕਮ ਵਿਚ (ਸਦਾ ਲੀਨ ਰਹਿੰਦਾ ਹੈ)।੧੨।

**ਗੁਰਪਰਸਾਦੀ ਹੁਕਮੁ ਪਛਾਣੈ ॥ ਧਾਵਤੁ ਰਾਖੈ ਇਕਤੁ ਘਰਿ ਆਣੈ ॥ ਨਾਮੇ ਰਾਤਾ ਸਦਾ ਬੈਰਾਗੀ, ਨਾਮੁ ਰਤਨੁ ਮਨਿ ਤਾਹਾ ਹੇ ॥੧੩॥ ਸਭ ਜਗ ਮਹਿ ਵਰਤੈ ਏਕੋ ਸੋਈ ॥ ਗੁਰ ਪਰਸਾਦੀ ਪਰਗਟੁ ਹੋਈ ॥ ਸਬਦੁ ਸਲਾਹਹਿ ਸੇ ਜਨ ਨਿਰਮਲ, ਨਿਜ ਘਰਿ ਵਾਸਾ ਤਾਹਾ ਹੇ ॥੧੪॥ ਸਦਾ ਭਗਤ ਤੇਰੀ ਸਰਣਾਈ ॥ ਅਗਮ ਅਗੋਚਰ ਕੀਮਤਿ ਨਹੀ ਪਾਈ ॥ ਜਿਉ ਤੁਧੁ ਭਾਵੈ ਤਿਉ ਤੂ ਰਾਖਹਿ, ਗੁਰਮੁਖਿ ਨਾਮੁ ਧਿਆਹਾ ਹੇ ॥੧੫॥ ਸਦਾ ਸਦਾ ਤੇਰੇ ਗੁਣ ਗਾਵਾ ॥ ਸਚੇ ਸਾਹਿਬ ਤੇਰੈ ਮਨਿ ਭਾਵਾ ॥ ਨਾਨਕੁ ਸਾਚੁ ਕਹੈ ਬੇਨੰਤੀ, ਸਚੁ ਦੇਵਹੁ ਸਚਿ ਸਮਾਹਾ ਹੇ ॥੧੬॥੧॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਲਾਹਹਿੰ, ਜਿਉਂ, ਭਾਵੈਂ, ਤਿਉਂ, ਰਾਖਹਿੰ, ਗਾਵਾਂ, ਭਾਵਾਂ, ਸਮਾਂਹਾ।

**ਪਦ ਅਰਥ:** ਧਾਵਤੁ=ਭੱਜਣ ਵਾਲਾ, ਚੰਚਲ ਮਨ।੧੩। ਇਕਤੁ ਘਰਿ=ਇਕ (ਘਰ) ਵਿਚ। ਤਾਹਾ=ਉਸ ਦੇ।੧੪। ਧਿਆਹਾ=ਧਿਆਉਂਦੇ ਹਨ।੧੫। ਸਚਿ ਸਮਾਹਾ=ਸਚੇ ਵਿਚ ਸਮਾਇਆ ਰਹਾਂ।੧੬।

**ਅਰਥ:** (ਹੇ ਭਾਈ!) ਗੁਰੂ ਦੀ ਕਿਰਪਾ ਨਾਲ (ਜਿਹੜਾ ਜੀਵ) ਹੁਕਮ ਨੂੰ ਪਛਾਣਦਾ ਹੈ (ਉਹ) ਦੌੜਦੇ ਚੰਚਲ ਮਨ ਨੂੰ (ਮਾਰ ਕੇ) ਇਕ ਘਰ ਵਿਚ ਟਿਕਾਈ ਰਖਦਾ ਹੈ। ਨਾਮ ਵਿਚ ਰੱਤਾ ਹੋਇਆ (ਮਨੁੱਖ) ਸਦਾ ਹੀ ਵੈਰਾਗੀ ਵਿਰੱਕਤ) ਹੈ, (ਉਸ ਦੇ) ਮਨ ਵਿਚ ਨਾਮ ਰਤਨ ਸਦਾ ਵਸਿਆ ਰਹਿੰਦਾ ਹੈ।੧੩।

(ਹੇ ਭਾਈ!) ਸਾਰੇ ਜਗਤ ਵਿਚ ਇਕ ਓਹੀ ਪਰਮਾਤਮਾ ਵਰਤਦਾ (ਵਸਦਾ) ਹੈ। ਗੁਰੂ ਦੀ ਕਿਰਪਾ ਨਾਲ ਹੀ (ਉਹ ਕਿਸੇ ਵਿਰਲੇ ਹਿਰਦੇ ਵਿਚ) ਪ੍ਰਗਟ ਹੁੰਦਾ ਹੈ। (ਜਿਹੜਾ ਗੁਰੂ ਦੇ) ਸ਼ਬਦ ਨੂੰ ਸਲਾਹੁੰਦਾ ਹੈ ਉਹ ਜਨ ਪਵਿੱਤਰ ਹੈ, ਉਸ ਦਾ ਨਿਜ ਘਰ (ਭਾਵ ਸ੍ਵੈ-ਸਰੂਪ) ਵਿਚ ਵਾਸਾ ਹੁੰਦਾ ਹੈ।੧੪।

(ਹੇ ਪ੍ਰਭੂ!) ਤੇਰੇ ਭਗਤ ਸਦਾ ਤੇਰੀ ਸ਼ਰਨ ਵਿਚ ਰਹਿੰਦੇ ਹਨ। ਅਪਹੁੰਚ ਤੇ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਪ੍ਰਭੂ! (ਤੇਰੀ ਕੀਮਤ ਕਿਸੇ ਤੋਂ) ਨਹੀਂ ਪਾਈ ਜਾ ਸਕਦੀ। (ਹੇ ਪ੍ਰਭੂ!) ਜਿਵੇਂ ਤੈਨੂੰ (ਤੇਰੇ ਭਗਤ) ਭਾਉਂਦੇ ਹਨ ਤਿਵੇਂ ਤੂੰ ਉਨ੍ਹਾਂ ਨੂੰ ਰਖਦਾ ਹੈਂ, ਗੁਰੂ ਦੁਆਰਾ (ਉਨ੍ਹਾਂ ਨੇ) ਨਾਮ ਧਿਆਇਆ ਹੈ।੧੫।

(ਹੇ ਪ੍ਰਭੂ! ਮੇਰੇ ਤੇ ਕਿਰਪਾ ਕਰੋ ਕਿ ਮੈਂ) ਸਦਾ ਤੇਰੇ ਗੁਣ ਗਾਉਂਦਾ ਰਹਾਂ। ਹੇ ਸਚੇ ਸਾਹਿਬ! (ਗੁਣ ਗਾ ਕੇ) ਤੇਰੇ ਮਨ ਵਿਚ ਚੰਗਾ ਲਗਦਾ ਰਹਾਂ। (ਤੇਰਾ ਦਾਸ) ਨਾਨਕ (ਤੇਰੇ ਚਰਨਾਂ ਵਿਚ) ਬੇਨਤੀ ਕਰਦਾ ਹੈ (ਕਿ ਮੈਨੂੰ) ਸਦਾ ਥਿਰ ਰਹਿਣ ਵਾਲਾ, ਨਾਮ ਦਿਓ (ਜਿਸ ਦਾ ਸਦਕਾ ਮੈਂ) ਸਚ (ਨਾਮ) ਵਿਚ ਲੀਨ ਹੋਇਆ ਰਹਾਂ।੧੬।੧।੧੦।

## ਅਰਥ ਭੇਦ ਅਤੇ ਨਿਰਣੈ

**ਪੂਰੈ ਸਤਿਗੁਰਿ ਸੋਝੀ ਪਾਈ ॥ ਏਕੋ ਨਾਮੁ ਮੰਨਿ ਵਸਾਈ ॥**
**ਨਾਮੁ ਜਪੀ ਤੈ ਨਾਮੁ ਧਿਆਈ ਮਹਲੁ ਪਾਏ ਗੁਣ ਗਾਹਾ ਹੇ ॥**

ਵੱਖ ਵੱਖ ਅਰਥ:

੧) ਇਹ ਸੋਝੀ ਭੀ ਪੂਰੇ ਸਤਿਗੁਰੋਂ ਸੇ ਪਾਈ ਹੈ। ਇਸ ਤੇ ਏਕ ਨਾਮ ਕੋ ਮਨ ਮੈਂ ਵਸਾਇ ਹੂਏ ਹੈਂ। ਤਾਂ ਤੇ ਤੁਮ ਭੀ ਰਸਨਾ ਦੁਆਰਾ ਨਾਮ ਕੋ ਜਪੋ (ਤੈ) ਬਹੁੜੋ ਮਨ ਕਰਕੇ ਨਾਮ ਹੀ ਕੇ ਧਿਆਈ ਹੋਵਹੁ ਕਿਉਂਕਿ ਪਰਮੇਸ਼ਰ ਕੇ ਗੁਣੋਂ ਕੋ ਗਾਵਨੇ ਵਾਲਾ ਹੀ ਸਰੂਪ ਕੋ ਪਾਵਤਾ ਹੈ। [ਫ.ਸ.

੨) ਜਿਸ ਵੇਲੇ ਪੂਰੇ ਸਤਿਗਰਾਂ ਨੇ ਸ਼ੁਭ ਗਿਆਤ ਪਾਈ ਤਾਂ ਮਨ ਵਿਚ ਇਕ ਨਾਮ ਸਿਮਰਨ ਦੀ ਪ੍ਰੀਤੀ ਵਸਾ ਲਈ। ਬਾਣੀ ਕਰਕੇ ਨਾਮ ਨੂੰ ਜਪਦਾ ਹਾਂ ਅਤੇ ਮਨ ਕਰਕੇ ਨਾਮ ਨੂੰ ਧਿਆਉਂਦਾ ਹਾਂ. ਪ੍ਰਭੂ ਦੇ ਗੁਣਾਂ ਨੂੰ ਗਾ ਕੇ ਮਹਲੁ ਪਾਇ ਸਰੂਪ ਨੂੰ ਪਾ ਲਿਆ ਹੈ। [ਸੰ.ਸ.

੩) ਹੇ ਭਾਈ! ਪੂਰੇ ਸਤਿਗੁਰੂ ਨੇ (ਮੈਨੂੰ ਆਤਮ ਜੀਵਨ ਦੀ) ਸਮਝ ਬਖਸ਼ੀ ਹੈ, ਹੁਣ ਮੈਂ ਪਰਮਾਤਮਾ ਦਾ ਹੀ ਨਾਮ ਆਪਣੇ ਮਨ ਵਿਚ ਵਸਾਂਦਾ ਹਾਂ। ਮੈਂ ਪਰਮਾਤਮਾ ਦਾ ਨਾਮ ਜਪਦਾ ਹਾਂ ਅਤੇ ਉਸ ਦਾ ਨਾਮ ਧਿਆਉਂਦਾ ਹਾਂ, (ਨਾਮ ਦੀ ਬਰਕਤ ਨਾਲ ਪ੍ਰਭੂ ਚਰਨਾਂ ਵਿਚ) ਟਿਕਾਣਾ ਪ੍ਰਾਪਤ ਕਰਕੇ ਮੈਂ ਉਸ ਦੇ ਗੁਣ ਵਿਚ ਚੁਭੀ ਲਾ ਰਿਹਾ ਹਾਂ। [ਦਰਪਣ

**ਨਿਰਣੈ:** ਨੰਬਰ ੧ ਵਾਲੇ ਅਰਥ ਵਿਚ 'ਨਾਮ ਕੇ ਹੀ ਧਿਆਈ ਹੋਵਹੁ' ਅਤੇ ਗੁਣੋ ਕੋ ਗਾਵਨੇ ਵਾਲਾ ਹੀ ਸਰੂਪ ਕੋ ਪਾਵਤਾ ਹੈ' ਅਰਥ ਮਧਮ ਪੁਰਖ ਰੂਪ ਵਿਚ ਕੀਤੇ ਗਏ ਠੀਕ ਜਾਪਦੇ ਹਨ। ਇਥੇ ਅਰਥ ਉਤਮ ਪੁਰਖ ਦੇ ਲਖਾਇਕ ਨਹੀਂ ਹਨ ਜਿਵੇਂ ਕਿ ਨੰਬਰ ੨ ਤੇ ੩ ਵਾਲੇ ਟੀਕਾਕਾਰਾਂ ਨੇ ਕੀਤੇ ਹਨ। ਇਸ ਦੇ ਨਾਲ ਹੀ ਨੰਬਰ ੨ ਵਿਚ ਜੋ 'ਪਾਈ' ਤੇ 'ਵਸਾਈ' ਪਦਾਂ ਦੇ ਅਰਥ ਭੂਤ ਕਾਲ ਵਿਚ ਕੀਤੇ ਹਨ, ਉਹ ਵੀ ਠੀਕ ਨਹੀਂ। ਇਨ੍ਹਾਂ ਪੰਕਤੀਆਂਵਿਚ ਅਨ-ਪਰਖ ਵਾਲੀ ਕ੍ਰਿਆ ਹੈ, ਉਤਮ ਪੁਰਖ ਵਾਲੀ ਦਸ਼ਾ ਨਹੀਂ।

## ਸਾਰੰਸ਼ ਅਤੇ ਸਿਧਾਂਤ

ਉਹ ਬੇਅੰਤ ਹਰੀ ਗੁਰ-ਉਪਦੇਸ਼ ਦੁਆਰਾ ਸਾਰੇ ਦੁਖ ਦੂਰ ਕਰਨ ਵਾਲਾ ਹੈ। ਇਸ ਮਨੁੱਖਾ ਜਨਮ ਦਾ ਸਭ ਤੋਂ ਵੱਡਾ ਲਾਭ ਤਾਂ ਹੀ ਹੈ ਜੇ ਜੀਵ ਪਰਮੇਸ਼ਰ ਦੀ ਸਚੀ ਬਾਣੀ ਸਦਾ ਹੀ ਗਾਉਂਦਾ ਰਹੇ। ਸਾਰੀ ਸ੍ਰਿਸ਼ਟੀ ਦਾ ਕਰਤਾ ਧਰਤਾ ਪਰਮੇਸ਼ਰ ਆਪ ਹੈ। ਪਰ ਗੁਰੂ ਸ਼ਬਦ ਦੀ ਸੋਝੀ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੁੰਦੀ ਹੈ। ਗੁਰੂ ਦੇ ਸ਼ਬਦ ਨੂੰ ਸੇਵਣ ਵਾਲਿਆਂ ਦੀ ਜਮ ਦੀ ਫਾਹੀ ਕੱਟੀ ਜਾਂਦੀ ਹੈ।

ਕਲਜੁਗਿ ਵਿਚ ਵੱਡਾ ਲਾਹਾ ਹਰਿਨਾਮ ਦਾ ਹੈ। ਜਿਸ ਨੂੰ ਸਤਿਗੁਰੂ ਸੋਝੀ ਦੇਂਦਾ ਹੈ ਉਹ ਮਨੁੱਖ ਆਪਣੇ ਮਨ ਵਿਚ ਸਦਾ 'ਸਤਿਨਾਮੁ' ਵਸਾਈ ਰਖਦਾ ਹੈ। ਮਨਮੁਖ ਪਰਮੇਸ਼ਰ ਦੇ ਹੁਕਮ ਦੀ ਸਾਰ ਨਹੀਂ ਜਾਣਦਾ ਜਦੋਂ ਕਿ ਗੁਰਮੁਖ ਗੁਰੂ ਦੀ ਕਿਰਪਾ ਨਾਲ ਰਬੀ ਹੁਕਮ ਨੂੰ ਪਛਾਣਦਾ ਹੈ, ਜਿਸ ਦੀ ਬਰਕਤ ਨਾਲ ਉਹ ਨਾਮ ਵਿਚ ਰੰਗਿਆ ਰਹਿੰਦਾ ਹੈ। ਗਲ ਕੀ, ਕਰਤਾ ਪੁਰਖ ਸਭ ਕੁਝ ਆਪ ਕਰਦਾ ਹੈ। ਆਪ ਹੀ ਗੁਰਮੁਖ ਬਣਾ ਕੇ ਆਪਣੇ ਨਾਲ ਮਿਲਾ ਲੈਂਦਾ ਹੈ। ਅੰਤ ਵਿਚ ਪਰਮੇਸ਼ਰ ਦੇ ਚਰਨਾਂ ਵਿਚ ਇਉਂ ਬੇਨਤੀ ਕੀਤੀ ਹੈ:–

**ਸਦਾ ਸਦਾ ਤੇਰੇ ਗੁਣ ਗਾਵਾ ॥ ਸਚੇ ਸਾਹਿਬ ਤੇਰੈ ਮਨਿ ਭਾਵਾ ॥**
**ਨਾਨਕੁ ਸਾਚੁ ਕਹੈ ਬੇਨੰਤੀ, ਸਚੁ ਦੇਵਹੁ ਸਚਿ ਸਮਾਹਾ ਹੇ ॥**

**ਮਾਰੂ ਮਹਲਾ ੩ ॥ ਸਤਿਗੁਰੁ ਸੇਵਨਿ ਸੇ ਵਡਭਾਗੀ ॥ ਅਨਦਿਨੁ ਸਾਚਿ ਨਾਮਿ ਲਿਵ ਲਾਗੀ ॥ ਸਦਾ ਸੁਖਦਾਤਾ ਰਵਿਆ ਘਟ ਅੰਤਰਿ, ਸਬਦਿ ਸਚੈ ਓਮਾਹਾ**

**ਹੇ ॥੧॥ ਨਦਰਿ ਕਰੇ ਤਾ ਗੁਰੂ ਮਿਲਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਹਰਿ ਮਨਿ ਵਸਿਆ ਸਦਾ ਸੁਖਦਾਤਾ, ਸਬਦੈ ਮਨਿ ਓਮਾਹਾ ਹੇ ॥੨॥ ਕ੍ਰਿਪਾ ਕਰੇ ਤਾ ਮੇਲਿ ਮਿਲਾਏ ॥ ਹਉਮੈ ਮਮਤਾ ਸਬਦਿ ਜਲਾਏ ॥ ਸਦਾ ਮੁਕਤੁ ਰਹੈ ਇਕ ਰੰਗੀ, ਨਾਹੀ ਕਿਸੈ ਨਾਲਿ ਕਾਹਾ ਹੇ॥੩॥ ਬਿਨੁ ਸਤਿਗੁਰ ਸੇਵੇ ਘੋਰ ਅੰਧਾਰਾ ॥ ਬਿਨੁ ਸਬਦੈ ਕੋਇ ਨ ਪਾਵੈ ਪਾਰਾ॥ ਜੋ ਸਬਦਿ ਰਾਤੇ ਮਹਾ ਬੈਰਾਗੀ, ਸੋ ਸਚੁ ਸਬਦੇ ਲਾਹਾ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਹਂ, ਮਹਾਂ, ਬੈਰਾਗੀਂ.

**ਪਦ ਅਰਥ:** ਸੇਵਨਿ=ਸੇਂਵਦੇ ਹਨ। ਸੇ=ਓਹ। ਅਨਦਿਨੁ=ਹਰ ਰੋਜ਼। ਸਾਚਿ ਨਾਮਿ=ਸੱਚੇ ਨਾਮ ਵਿਚ। ਰਵਿਆ=ਵਰਤ ਰਿਹਾ ਹੈ। ਘਟ ਅੰਤਰਿ=ਹਿਰਦੇ ਅੰਦਰ। ਓਮਾਹਾ=ਉਤਸ਼ਾਹ, ਖ਼ੁਸ਼ੀ।੧। ਨਦਰਿ ਕਰੇ=(ਮਿਹਰ ਵਾਲੀ) ਨਜ਼ਰ, ਦ੍ਰਿਸ਼ਟੀ ਕਰੇ। ਮੰਨਿ=ਮਨ ਵਿਚ।੨। ਮਮਤਾ=ਮੈਂ ਮੇਰੀ। ਜਲਾਏ=ਸਾੜ ਲੈਂਦਾ ਹੈ। ਮੁਕਤੁ=ਬੰਧਨ ਤੋਂ ਆਜ਼ਾਦ। ਇਕ ਰੰਗੀ=ਇਕ ਦੇ ਰੰਗ ਵਿਚ। ਕਾਹਾ=ਝਗੜਾ-ਝੇੜਾ।੩। ਘੋਰ ਅੰਧਾਰਾ=ਘੁੱਪ ਹਨੇਰਾ। ਪਾਰਾ=ਪਾਰਲਾ ਪਾਸਾ। ਮਹਾ ਬੈਰਾਗੀ=ਵਡੇ ਵੈਰਾਗਵਾਨ, ਤਿਆਗੀ। ਲਾਹਾ=ਲਾਭ।੪।

**ਅਰਥ:** (ਹੇ ਭਾਈ! ਜਿਹੜੇ ਮਨੁੱਖ) ਸਤਿਗੁਰੂ ਨੂੰ ਸੇਂਵਦੇ ਹਨ ਓਹ ਵਡੇਭਾਗਾਂ ਵਾਲੇ ਹਨ। ਸਚੇ ਨਾਮ ਵਿਚ (ਉਨ੍ਹਾਂ ਦੀ) ਲਿਵ ਦਿਨ ਰਾਤ (ਭਾਵ ਹਰ ਵੇਲੇ) ਲਗੀ ਰਹਿੰਦੀ ਹੈ। (ਸਾਰੇ) ਸੁਖਾਂ ਦਾ ਦਾਤਾ ਸਦਾ ਹੀ ਉਨ੍ਹਾਂ ਦੇ ਹਿਰਦੇ ਵਿਚ ਵਸਿਆ ਰਹਿੰਦਾ ਹੈ (ਅਤੇ ਗੁਰੂ ਦੇ) ਸਚੇ ਸ਼ਬਦ ਦੁਆਰਾ (ਉਨ੍ਹਾਂ ਦੇ ਹਿਰਦੇ ਵਿਚ) ਆਤਮਿਕ ਖੇੜਾ ਬਣਿਆ ਰਹਿੰਦਾ ਹੈ।੧।

(ਹੇ ਭਾਈ! ਜੇ ਪ੍ਰਭੂ ਆਪਣੀ) ਮਿਹਰ ਦੀ ਦ੍ਰਿਸ਼ਟੀ ਕਰੇ ਤਾਂ (ਉਹ ਜੀਵ ਨੂੰ) ਗੁਰੂ ਮਿਲਾਉਂਦਾ ਹੈ। (ਫਿਰ ਗੁਰੂ ਦੀ ਕਿਰਪਾ ਨਾਲ ਜੀਵ) ਹਰੀ ਦਾ ਨਾਮ (ਆਪਣੇ) ਮਨ ਵਿਚ ਵਸਾਂਦਾ ਹੈ। (ਜਦੋਂ) ਸਾਰੇ ਸੁਖਾਂ ਦਾ ਦਾਤਾ ਹਰੀ ਮਨ ਵਿਚ ਵਸ ਗਿਆ ਤਾਂ ਸ਼ਬਦ ਕਮਾ ਕੇ (ਜੀਵ ਦੇ) ਮਨ ਵਿਚ ਉਤਸ਼ਾਹ ਬਣਿਆ ਰਹਿੰਦਾ ਹੈ।੨।

(ਹੇ ਭਾਈ! ਪ੍ਰਭੂ ਆਪਣੀ) ਕਿਰਪਾ ਕਰੇ (ਤਾਂ ਜੀਵ ਨੂੰ ਗੁਰੂ ਨਾਲ) ਮਿਲਾ ਕੇ (ਆਪਣੇ ਨਾਲ) ਮਿਲਾਂਦਾ ਹੈ। (ਉਹ ਮਨੁੱਖ ਗੁਰੂ ਦੇ) ਸ਼ਬਦ ਦੀ ਰਾਹੀਂ ਹੰਗਤਾ ਤੇ ਮੈਂ-ਮੇਰੀ ਸਾੜ ਦਿੰਦਾ ਹੈ। (ਉਹ ਸੰਸਾਰਕ ਧੰਧਿਆਂ ਅਥਵਾ ਮਾਇਆ ਦੇ ਬੰਧਨਾਂ ਤੋਂ) ਸਦਾ ਲਈ ਮੁਕਤ ਹੋ ਜਾਂਦਾ ਹੈ। (ਉਹ) ਇਕ ਆਤਮਿਕ ਅਨੰਦ ਵਿਚ ਰੰਗਿਆ ਜਾਂਦਾ ਹੈ (ਅਤੇ) ਕਿਸੇ ਨਾਲ ਝਗੜਾ ਝੇੜਾ ਨਹੀਂ ਕਰਦਾ।੩।

(ਹੇ ਭਾਈ!) ਸਤਿਗੁਰੂ ਦੀ ਸੇਵਾ ਤੋਂ ਬਿਨਾ (ਜੀਵਨ ਅੰਦਰ) ਘੁੱਪ ਹਨੇਰਾ ਬਣਿਆ ਰਹਿੰਦਾ ਹੈ। (ਗੁਰੂ ਦੇ) ਸ਼ਬਦ ਤੋਂ ਬਿਨਾਂ ਕੋਈ (ਮਨੁੱਖ ਵੀ ਇਸ ਘੁੱਪ ਹਨੇਰੇ ਵਿਚ) ਪਾਰਲਾ ਪਾਸਾ ਨਹੀਂ ਲਭ ਸਕਦਾ। ਜਿਹੜੇ (ਮਨੁੱਖ ਸਤਿਗੁਰੂ ਦੇ) ਸ਼ਬਦ ਵਿਚ ਰਤੇ ਰਹਿੰਦੇ ਹਨ ਓਹ ਪੂਰੇ ਬੈਰਾਗੀ ਤੇ ਤਿਆਗੀ ਹਨ। (ਗੁਰੂ ਦੇ) ਸ਼ਬਦ ਦੁਆਰਾ ਉਨ੍ਹਾਂ ਨੂੰ ਸਚ ਰੂਪ (ਪ੍ਰਾਪਤ ਹੋਣ ਦਾ ਵੱਡਾ ਜੀਵਨ) ਲਾਭ ਮਿਲਿਆ ਹੈ।੪।

**ਦੁਖੁ ਸੁਖੁ ਕਰਤੈ ਧੁਰਿ ਲਿਖਿ ਪਾਇਆ ॥ ਦੂਜਾ ਭਾਉ ਆਪਿ ਵਰਤਾਇਆ ॥ ਗੁਰਮੁਖਿ ਹੋਵੈ ਸੁ ਅਲਿਪਤੋ ਵਰਤੈ, ਮਨਮੁਖ ਕਾ ਕਿਆ ਵੇਸਾਹਾ ਹੇ ॥੫॥ ਸੇ**

**ਮਨਮੁਖ ਜੋ ਸਬਦੁ ਨ ਪਛਾਣਹਿ ॥ ਗੁਰ ਕੇ ਭੈ ਕੀ ਸਾਰ ਨ ਜਾਣਹਿ ॥ ਭੈ ਬਿਨੁ ਕਿਉ ਨਿਰਭਉ ਸਚੁ ਪਾਈਐ, ਜਮੁ ਕਾਢਿ ਲਏਗਾ ਸਾਹਾ ਹੇ ॥੬॥ ਅਫਰਿਓ ਜਮੁ ਮਾਰਿਆ ਨ ਜਾਈ ॥ ਗੁਰ ਕੈ ਸਬਦੇ ਨੇੜਿ ਨ ਆਈ ॥ ਸਬਦੁ ਸੁਣੇ ਤਾ ਦੂਰਹੁ ਭਾਗੈ, ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥੭॥ ਹਰਿ ਜੀਉ ਕੀ ਹੈ ਸਭ ਸਿਰਕਾਰਾ ॥ ਏਹੁ ਜਮੁ ਕਿਆ ਕਰੇ ਵਿਚਾਰਾ ॥ ਹੁਕਮੀ ਬੰਦਾ ਹੁਕਮੁ ਕਮਾਵੈ, ਹੁਕਮੇ ਕਢਦਾ ਸਾਹਾ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਛਾਣਹਿਂ, ਜਾਣਹਿਂ, ਕਿਉਂ, ਦੂਰਹੁਂ, ਰਹਹਿਂ, ਲੈਂਦੇ, ਸੋਹਹਿਂ, ਰਾਵਹਿਂ।

**ਪਦ ਅਰਥ:** ਕਰਤੈ=ਕਰਤਾਰ ਨੇ। ਧੁਰਿ=ਧੁਰ (ਦਰਗਾਹ) ਤੋਂ। ਦੂਜਾ ਭਾਉ=ਮਾਇਆ ਦਾ ਪਿਆਰ। ਅਲਿਪਤੋ=ਨਿਰਲੇਪ। ਵੇਸਾਹਾ=ਇਤਬਾਰ, ਭਰੋਸਾ।੫। ਭੈ ਕੀ=ਡਰ (ਅਦਬ) ਦੀ। ਸਾਰ=ਕਦਰ।੬। ਅਫਰਿਓ=ਅਮੋੜ। ਦੂਰਹੁ=ਦੂਰ ਤੋਂ। ਮਤੁ=ਮਤਾਂ।੭। ਸਿਰਕਾਰਾ=ਹਕੂਮਤ। ਹੁਕਮੀ ਬੰਦਾ=ਹੁਕਮ ਦੀ ਪਾਲਨਾ ਕਰਨ ਵਾਲਾ ਬੰਦਾ।੮।

**ਅਰਥ:** (ਹੇ ਭਾਈ!) ਦੁਖ ਤੇ ਸੁਖ ਕਰਤਾਰ ਨੇ ਧੁਰ (ਦਰਗਾਹ) ਤੋਂ ਹੀ (ਜੀਵ ਦੇ ਮੱਥੇ ਤੇ) ਲਿੱਖ ਦਿੱਤਾ ਹੈ। ਦੂਜਾ ਭਾਉ (ਮਾਇਆ ਦਾ ਪਿਆਰ ਵੀ ਕਰਤਾਰ ਨੇ) ਆਪ ਹੀ (ਜਗਤ ਵਿਚ) ਵਰਤਾਇਆ ਹੈ। (ਜਿਹੜਾ) ਗੁਰੂ ਅਨੁਸਾਰੀ ਹੈ ਉਹ (ਮਾਇਆ ਤੋਂ ਸਦਾ) ਨਿਰਲੇਪ ਹੋ ਕੇ ਵਰਤਦਾ ਹੈ (ਪਰ) ਮਨਮੁਖ ਦਾ ਕੋਈ ਇਤਬਾਰ ਨਹੀਂ (ਕਿ ਉਹ ਕਿਸੇ ਵੇਲੇ ਮਾਇਆ ਦੇ ਮੋਹ ਭਰਮ ਵਿਚ ਫਸ ਜਾਏ)।੫।

(ਹੇ ਭਾਈ!) ਮਨਮੁਖ ਓਹ ਹਨ ਜੋ (ਗੁਰੂ ਦਾ) ਸ਼ਬਦ (ਉਪਦੇਸ਼) ਨਹੀਂ ਪਛਾਣਦੇ ਹਨ। (ਉਹ) ਗੁਰੂ ਦੇ ਡਰ (ਅਦਬ ਵਿਚ ਰਹਿਣ ਦੀ) ਕਦਰ ਹੀ ਨਹੀਂ ਜਾਣਦੇ ਹਨ। (ਗੁਰੂ ਦੇ) ਡਰ ਤੋਂ ਬਿਨਾਂ ਨਿਰਭਉ (ਪ੍ਰਭੂ) ਨੂੰ ਕਿਵੇਂ ਪਾਇਆ ਜਾ ਸਕਦਾ ਹੈ? (ਭਾਵ ਨਹੀਂ ਪਾਇਆ ਜਾ ਸਕਦਾ, ਇਸ ਲਈ ਉਨ੍ਹਾਂ ਨੂੰ ਹਰ ਵੇਲੇ ਇਹ ਡਰ ਲਗਾ ਰਹਿੰਦਾ ਹੈ ਕਿ) ਜਮ ਜਿੰਦ (ਨਿਮਾਣੀ ਚੋਂ) ਸੁਆਸ ਕਢ ਲਏਗਾ।੬।

(ਹੇ ਭਾਈ!) ਜਮ ਅਮੋੜ ਹੈ, (ਇਹ) ਮਾਰਿਆ ਨਹੀਂ ਜਾ ਸਕਦਾ। (ਹਾਂ) ਗੁਰੂ ਦੇ ਸ਼ਬਦ ਵਿਚ (ਜੁੜਿਆਂ ਪ੍ਰਾਪਤ ਹੋਈ ਸ਼ਕਤੀ ਦਾ ਸਦਕਾ) ਜਮ ਨੇੜੇ ਨਹੀਂ ਆ ਸਕਦਾ। (ਜਦੋਂ ਇਹ ਗੁਰੂ ਦਾ) ਸ਼ਬਦ ਸੁਣਦਾ ਹੈ ਤਾਂ ਦੂਰ ਤੋਂ ਹੀ ਭਜ ਜਾਂਦਾ ਹੈ ਮਤਾਂ ਵੇਪਰਵਾਹ ਹਰੀ ਕਿਤੇ ਮਾਰ ਨਾ ਦੇਵੇ (ਭਾਵ ਉਹ ਹਰੀ ਦੀ ਮਾਰ ਤੋਂ ਡਰਦਾ ਹੈ)।੭।

(ਹੇ ਭਾਈ!) ਸਾਰੀ ਸ੍ਰਿਸ਼ਟੀ ਉਤੇ ਹਰੀ ਪਰਮਾਤਮਾ ਦਾ (ਰਾਜ ਹੈ)। ਜਮਰਾਜ ਵਿਚਾਰਾ (ਗੁਰਮੁਖ ਦਾ) ਕੀ ਵਿਗਾੜ ਸਕਦਾ ਹੈ?। ਜਮਰਾਜ ਤਾਂ ਆਪ ਹੁਕਮੀ ਬੰਦਾ ਹੈ (ਉਸ ਨੂੰ ਜੋ ਪ੍ਰਭੂ ਹੁਕਮ ਦਿੰਦਾ ਹੈ, ਉਸ) ਹੁਕਮ ਨੂੰ ਕਮਾਉਂਦਾ ਹੈ (ਉਸ ਹੁਕਮ ਦੀ ਪਾਲਨਾ ਕਰਦਾ ਹੈ) ਅਤੇ ਉਸ ਹੁਕਮ ਅਨੁਸਾਰ ਹੀ (ਸਰੀਰ ਚੋਂ) ਸਾਹ ਕਢ ਲੈਂਦਾ ਹੈ।੮।

**ਗੁਰਮੁਖਿ ਸਾਚੈ ਕੀਆ ਅਕਾਰਾ ॥ ਗੁਰਮੁਖਿ ਪਸਰਿਆ ਸਭੁ ਪਾਸਾਰਾ ॥ ਗੁਰਮੁਖਿ ਹੋਵੈ ਸੋ ਸਚੁ ਬੂਝੈ, ਸਬਦਿ ਸਚੈ ਸੁਖੁ ਤਾਹਾ ਹੇ ॥੯॥ ਗੁਰਮੁਖਿ ਜਾਤਾ**

**ਕਰਮਿ ਬਿਧਾਤਾ ॥ ਜੁਗ ਚਾਰੇ ਗੁਰ ਸਬਦਿ ਪਛਾਤਾ ॥ ਗੁਰਮੁਖਿ ਮਰੈ ਨ ਜਨਮੈ ਗੁਰਮੁਖਿ, ਗੁਰਮੁਖਿ ਸਬਦਿ ਸਮਾਹਾ ਹੇ ॥੧੦॥ ਗੁਰਮੁਖਿ ਨਾਮਿ ਸਬਦਿ ਸਾਲਾਹੇ ॥ ਅਗਮ ਅਗੋਚਰ ਵੇਪਰਵਾਹੇ ॥ ਏਕ ਨਾਮਿ ਜੁਗ ਚਾਰਿ ਉਧਾਰੇ, ਸਬਦੇ ਨਾਮ ਵਿਸਾਹਾ ਹੇ ॥੧੧॥ ਗੁਰਮੁਖਿ ਸਾਂਤਿ ਸਦਾ ਸੁਖੁ ਪਾਏ ॥ ਗੁਰਮੁਖਿ ਹਿਰਦੈ ਨਾਮੁ ਵਸਾਏ ॥ ਗੁਰਮੁਖਿ ਹੋਵੈ ਸੋ ਨਾਮੁ ਬੂਝੈ, ਕਾਟੇ ਦੁਰਮਤਿ ਫਾਹਾ ਹੇ ॥੧੨॥**

**ਪਦ ਅਰਥ**: ਗੁਰਮੁਖਿ ਸਾਚੈ=ਸਚੇ ਵਾਹਿਗੁਰੂ ਨੇ। ਅਕਾਰਾ=ਸਰੀਰ, ਜਗਤ। ਪਸਰਿਆ=ਫੈਲਿਆ ਹੋਇਆ ਹੈ। ਪਸਾਰਾ=ਖਿਲਾਰਾ।੯। ਕਰਮਿ=ਬਖਸ਼ਿਸ਼ ਰਾਹੀਂ। ਬਿਧਾਤਾ=ਸਿਰਜਣਹਾਰ। ਜੁਗ ਚਾਰੇ=ਚੌਹਾਂ ਜੁਗਾਂ ਵਿਚ। ਸਬਦਿ=ਸ਼ਬਦ ਵਿਚ। ਸਮਾਹਾ=ਲੀਨ ਹੁੰਦਾ ਹੈ।੧੦। ਨਾਮਿ=ਨਾਮ ਵਿਚ (ਜੁੜ ਕੇ)। ਏਕ ਨਾਮਿ=ਇਕ (ਪ੍ਰਭੂ) ਦੇ ਨਾਮ ਨੇ। ਉਧਾਰੇ=ਤਾਰ ਦਿੱਤੇ ਹਨ। ਦੁਰਮਤਿ ਫਾਹਾ=ਖੋਟੀ ਮਤ ਦਾ ਫਾਹਾ।੧੨।

**ਅਰਥ**: (ਹੇ ਭਾਈ!) ਗੁਰਮੁਖ (ਜਾਣਦਾ ਹੈ ਕਿ) ਸਚੇ (ਪ੍ਰਭੂ) ਨੇ (ਸਾਰੇ ਸੰਸਾਰ ਦਾ) ਪਸਾਰਾ ਬਣਾਇਆ ਹੈ। ਗੁਰਮੁਖਿ (ਜਾਣਦਾ ਹੈ ਕਿ) ਸਾਰਾ (ਜਗਤ) ਖਿਲਾਰਾ (ਪਰਮਾਤਮਾ ਨੇ) ਖਿਲਾਰਿਆ ਹੋਇਆ ਹੈ। (ਜੋ) ਗੁਰਮੁਖ ਹੁੰਦਾ ਹੈ ਉਹ ਸਚ ਨੂੰ ਸਮਝਦਾ ਹੈ ਸਚੇ ਸ਼ਬਦ-ਕਰਕੇ (ਉਸ ਨੂੰ ਆਤਮਿਕ) ਸੁਖ (ਪ੍ਰਾਪਤ ਹੋਇਆ ਰਹਿੰਦਾ ਹੈ)।੯।

(ਹੇ ਭਾਈ!) ਗੁਰਮੁਖ ਨੇ (ਪ੍ਰਭੂ ਦੀ) ਬਖਸ਼ਿਸ਼ ਨਾਲ (ਉਸ) ਸਿਰਜਣਹਾਰ (ਨੂੰ) ਜਾਣਿਆ ਪਛਾਣਿਆ ਹੈ (ਜੋ ਪ੍ਰਭੂ ਸਭ ਕਰਮਾਂ ਦਾ ਫਲ) ਪਰਦਾਤਾ ਹੈ। (ਇਹ ਇਕ ਅਟਲ ਸਚਾਈ ਹੈ ਕਿ) ਚੌਹਾਂ ਜੁਗਾਂ ਵਿਚ ਗੁਰੂ ਦੇ ਸ਼ਬਦ ਦੁਆਰਾ ਹੀ (ਹਰੀ ਨਾਮ ਦੀ) ਜਾਣ-ਪਛਾਣ ਹੁੰਦੀ ਆਈ ਹੈ। ਨਾ ਗੁਰਮੁਖ ਜੰਮਦਾ ਹੈ, ਨਾ ਗੁਰਮੁਖ ਮਰਦਾ ਹੈ, ਗੁਰਮੁਖ (ਤਾਂ ਸਦਾ ਗੁਰੂ ਦੇ) ਸ਼ਬਦ ਵਿਚ ਸਮਾਇਆ ਰਹਿੰਦਾ ਹੈ।੧੦।

(ਹੇ ਭਾਈ!) ਗੁਰਮੁਖ (ਸਦਾ) ਨਾਮ ਵਿਚ ਜੁੜਦਾ ਹੈ, ਗੁਰੂ ਦੇ ਸ਼ਬਦ ਦੁਆਰਾ (ਨਾਮ) ਸਲਾਹੁੰਦਾ ਹੈ। (ਉਹ ਨਾਮ ਉਸ) ਵੇਪਰਵਾਹ (ਪਰਮੇਸ਼ਰ ਦਾ ਹੈ ਜੋ) ਅਪਹੁੰਚ ਹੈ ਤੇ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ। ਇਕ ਨਾਮ ਨੇ ਚੌਹਾਂ ਜੁਗਾਂ ਦੇ ਜੀਵ ਤਾਰ ਦਿੱਤੇ ਹਨ (ਇਸ ਲਈ ਇਹ ਨਿਸ਼ਚੇ ਹੈ ਕਿ ਗੁਰੂ ਦੇ) ਸ਼ਬਦ ਰਾਹੀਂ ਹੀ ਨਾਮ ਵਿਚ (ਜੁੜ ਕੇ ਨਾਮ) ਖ਼ਰੀਦਿਆ ਜਾ ਸਕਦਾ ਹੈ।੧੧।

(ਹੇ ਭਾਈ!) ਗੁਰਮੁਖ ਸ਼ਾਂਤੀ ਵਿਚ ਹੋਣ ਕਰਕੇ ਸਦਾ (ਆਤਮਿਕ) ਸੁਖ ਪਾਂਦਾ ਹੈ। ਗੁਰਮੁਖ (ਆਪਣੇ) ਹਿਰਦੇ ਵਿਚ (ਸਦਾ) ਨਾਮ ਨੂੰ ਵਸਾਈ ਰਖਦਾ ਹੈ। ਜਿਹੜਾ ਗੁਰਮੁਖ ਹੁੰਦਾ ਹੈ ਉਹ ਨਾਮ ਨੂੰ ਸਮਝਦਾ ਹੈ (ਅਤੇ ਉਹ) ਖੋਟੀ ਮਤ ਕਰਕੇ ਪੈਣ ਵਾਲੀ (ਜਮ ਦੀ) ਫਾਹੀ ਨੂੰ ਕੱਟ ਲੈਂਦਾ ਹੈ।੧੨।

**ਗੁਰਮੁਖਿ ਉਪਜੈ ਸਾਚਿ ਸਮਾਵੈ ॥ ਨਾ ਮਰਿ ਜੰਮੈ ਨ ਜੂਨੀ ਪਾਵੈ ॥ ਗੁਰਮੁਖਿ ਸਦਾ ਰਹਹਿ ਰੰਗਿ ਰਾਤੇ, ਅਨਦਿਨੁ ਲੈਦੇ ਲਾਹਾ ਹੇ ॥੧੩॥ ਗੁਰਮੁਖਿ ਭਗਤ ਸੋਹਹਿ ਦਰਬਾਰੇ ॥ ਸਚੀ ਬਾਣੀ ਸਬਦਿ ਸਵਾਰੇ ॥ ਅਨਦਿਨੁ ਗੁਣ ਗਾਵੈ ਦਿਨੁ ਰਾਤੀ, ਸਹਜ ਸੇਤੀ ਘਰਿ ਜਾਹਾ ਹੇ ॥੧੪॥ ਸਤਿਗੁਰੁ ਪੂਰਾ ਸਬਦੁ ਸੁਣਾਏ ॥ ਅਨਦਿਨੁ ਭਗਤਿ ਕਰਹੁ ਲਿਵ ਲਾਇ ॥ ਹਰਿ ਗੁਣ ਗਾਵਹਿ ਸਦਹੀ ਨਿਰਮਲ,**

**ਨਿਰਮਲ ਗੁਣ ਪਾਤਿਸਾਹਾ ਹੇ ॥੧੫॥ ਗੁਣ ਕਾ ਦਾਤਾ ਸਚਾ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਨਾਨਕ ਜਨੁ ਨਾਮੁ ਸਲਾਹੇ ਬਿਗਸੈ, ਸੋ ਨਾਮੁ ਬੇਪਰਵਾਹਾ ਹੇ ॥੧੬॥੨॥੧੧॥**

**ਪਦ ਅਰਥ**: ਉਪਜੈ=ਪੈਦਾ ਹੁੰਦਾ ਹੈ। ਸਾਚਿ=ਸੱਚ ਵਿਚ। ਮਰਿ=ਮਰ ਕੇ। ਰਹਹਿ ਰੰਗ ਰਾਤੇ=(ਪ੍ਰਭੂ ਦੇ) ਪ੍ਰੇਮ ਵਿਚ ਰਤੇ ਰਹਿੰਦੇ ਹਨ।੧੩। ਸੋਹਹਿ=ਸੋਹਣੇ ਲਗਦੇ ਹਨ। ਸਚੀ ਬਾਣੀ=ਸੱਚੀ ਬਾਣੀ ਰਾਹੀਂ। ਸਬਦਿ=ਸ਼ਬਦ ਵਿਚ। ਘਰਿ=ਪ੍ਰਭੂ ਦੇ ਘਰ ਵਿਚ।੧੪। ਸਬਦੁ=ਹੁਕਮ, ਉਪਦੇਸ਼। ਭਗਤਿ=ਭਗਤੀ। ਬਿਗਸੈ=ਖਿੜਦਾ ਹੈ।੧੬।

**ਅਰਥ**: (ਹੇ ਭਾਈ! ਜਿਸ ਪ੍ਰਭੂ ਤੋਂ ਸਾਰਾ ਸੰਸਾਰ) ਪੈਦਾ ਹੁੰਦਾ ਹੈ, ਗੁਰਮੁਖ (ਉਸ) ਸਚੇ ਪ੍ਰਭੂ ਵਿਚ ਲੀਨ ਰਹਿੰਦਾ ਹੈ। ਨਾ ਉਹ ਮਰ ਕੇ ਜੰਮਦਾ ਹੈ ਨਾ ਜੂਨਾਂ ਵਿਚ ਪੈਂਦਾ ਹੈ, ਗੁਰਮੁਖ (ਜੀਉੜੇ) ਸਦਾ (ਪਰਮਾਤਮਾ ਦੇ) ਪ੍ਰੇਮ ਵਿਚ ਰੰਗੇ ਰਹਿੰਦੇ ਹਨ ਤੇ ਦਿਨ ਰਾਤ ਜੀਵਨ ਦਾ ਲਾਹਾ ਲੈਂਦੇ ਹਨ।੧੩।

(ਹੇ ਭਾਈ!) ਗੁਰਮੁਖ ਭਗਤ ਜਨ (ਸਦਾ) ਪਰਮਾਤਮਾ ਦੇ ਦਰਬਾਰ ਵਿਚ ਸ਼ੋਭਾ ਪਾਉਂਦੇ ਹਨ (ਕਿਉਂਕਿ ਪ੍ਰਭੂ ਦੀ) ਸਚੀ ਬਾਣੀ ਤੇ ਗੁਰੂ ਦੇ ਸ਼ਬਦ ਨਾਲ ਸਵਾਰੇ ਹੋਏ ਹੁੰਦੇ ਹਨ। (ਜਿਹੜਾ ਮਨੁੱਖ) ਦਿਨ ਰਾਤ (ਪਰਮਾਤਮਾ ਦੇ) ਗੁਣ ਗਾਉਂਦਾ ਹੈ ਅਡੋਲ ਹੀ (ਨਿਜ) ਘਰ ਵਿਚ ਪਹੁੰਚ ਜਾਂਦਾ ਹੈ।੧੪।

(ਹੇ ਭਾਈ!) ਪੂਰਾ ਸਤਿਗੁਰੂ (ਇਹ) ਉਪਦੇਸ਼ ਸੁਣਾਂਦਾ ਹੈ (ਕਿ) ਦਿਨ ਰਾਤ (ਹਰ ਵੇਲੇ) ਸੁਰਤਿ ਜੋੜ ਕੇ ਪਰਮੇਸ਼ਰ ਦੀ ਭਗਤੀ ਕਰੋ। (ਜਿਹੜੇ ਮਨੁੱਖ) ਪਰਮਾਤਮਾ ਦੇ ਗੁਣ ਗਾਉਂਦੇ ਹਨ (ਉਹ) ਸਦਾ ਹੀ ਪਵਿੱਤਰ ਹਨ (ਕਿਉਂਕਿ ਉਹ) ਪਵਿੱਤਰ ਗੁਣਾਂ ਵਾਲੇ ਪ੍ਰਭੂ ਪਾਤਸ਼ਾਹ ਦੇ (ਗੁਣ ਗਾਉਂਦੇ ਹਨ)।੧੫।

(ਹੇ ਭਾਈ!) ਉਹ ਸੱਚਾ (ਪ੍ਰਭੂ ਸਮੂਹ) ਗੁਣਾਂ ਦਾ ਦਾਤਾ ਹੈ (ਪਰ ਇਹ ਗਲ ਵੀ) ਕੋਈ ਵਿਰਲਾ ਗੁਰਮੁਖ ਹੀ ਸਮਝਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ ਦਾ) ਸੇਵਕ ਨਾਮ ਨੂੰ ਸਲਾਹ ਕੇ ਪ੍ਰਸੰਨ ਹੁੰਦਾ ਹੈ (ਕਿਉਂਕਿ) ਉਹ ਨਾਮ ਵੇਪਰਵਾਹ (ਪ੍ਰਭੂ ਦਾ) ਹੈ (ਭਾਵ ਜਿਹੜਾ ਜੀਵ ਵੇਪਰਵਾਹ ਨੂੰ ਜਪਦਾ ਹੈ ਉਹ ਵੀ ਵੇਪਰਵਾਹ ਹੋ ਜਾਂਦਾ ਹੈ)।੧੬।੨।੧੧।

## ਸਾਰੰਸ਼ ਅਤੇ ਸਿਧਾਂਤ

ਜਿਹੜੇ ਜਗਿਆਸੂ ਸਤਿਗੁਰੂ ਦੀ ਸੇਵਾ ਕਰਦੇ ਹਨ, ਉਨ੍ਹਾਂ ਦੇ ਹਿਰਦੇ ਵਿਚ ਸਦਾ ਆਤਮਿਕ ਖੇੜਾ ਬਣਿਆ ਰਹਿੰਦਾ ਹੈ। ਸ਼ਬਦ ਵਿਚ ਰਤੇ ਹੋਏ ਬੈਰਾਗੀ ਗੁਰਮੁਖ ਜਨ ਦੀ ਮਹਿਮਾ ਅਗਾਧ ਬੋਧ ਹੈ।

ਇਸ ਸੋਲਹੇ ਵਿਚ ਗੁਰਮੁਖ ਹੋਣ ਦੀਆਂ ਵਡਿਆਈਆਂ ਦਾ ਵਰਣਨ ਹੈ। ਗੁਰਮੁਖ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦਾ ਕਿਉਂਕਿ ਉਹ ਹੁਕਮੀ ਬੰਦਾ ਬਣ ਕੇ ਪਰਮੇਸ਼ਰ ਦੇ ਨਾਮ ਵਿਚ ਸਮਾਇਆ ਰਹਿੰਦਾ ਹੈ। ਪਰਮੇਸ਼ਰ ਅਪਹੁੰਚ ਹੈ, ਪਰ ਗੁਰੂ ਦੀ ਕਿਰਪਾ ਦੁਆਰਾ ਗੁਰਮੁਖ ਜੀਉੜਾ ਪ੍ਰਭੂ ਨੂੰ ਮਿਲ ਪੈਂਦਾ ਹੈ। ਪਰਮੇਸਰ ਦੇ ਨਾਮ ਦੀ ਬੇਅੰਤ ਵਡਿਆਈ ਹੈ ਕਿਉਂਕਿ ਇਸ ਨਾਮ ਨੇ ਚਾਰ ਜੁਗਾਂ ਦੇ ਲੋਕ ਤਾਰ ਦਿੱਤੇ ਹਨ।

ਅੰਤਲੇ ਪਦੇ ਵਿਚ ਗੁਰਮੁਖ ਦੀ ਜੀਵਨ ਕਿਰਿਆ ਨੂੰ ਹੀ ਨਿਰੂਪਣ ਕੀਤਾ ਹੈ ਕਿ ਗੁਰਮੁਖ ਜਨ ਪਰਮੇਸ਼ਰ ਦੇ ਨਾਮ ਨੂੰ ਸਲਾਹ ਕੇ ਵੱਡਿਆ ਕੇ ਖਿੜਦਾ ਹੈ। ਸਿਧਾਂਤ ਇਹ ਹੈ ਕਿ ਗੁਰਮੁਖ ਹਰ ਵੇਲੇ ਪਰਮੇਸ਼ਰ ਦੇ ਗੁਣ ਗਾਉਂਦਾ ਹੈ ਅਤੇ ਹਰੀ ਦਾ ਅਨੰਦ ਮਾਣਦਾ ਹੈ।

**ਮਾਰੂ ਮਹਲਾ ੩ ॥ ਹਰਿ ਜੀਉ ਸੇਵਿਹੁ ਅਗਮ ਅਪਾਰਾ ॥ ਤਿਸ ਦਾ ਅੰਤੁ ਨ ਪਾਈਐ ਪਰਵਾਰਾ ॥ ਗੁਰ ਪਰਸਾਦਿ ਰਵਿਆ ਘਟ ਅੰਤਰਿ, ਤਿਤੁ ਘਟਿ ਮਤਿ ਅਗਾਹਾ ਹੇ ॥੧॥ ਸਭ ਮਹਿ ਵਰਤੈ ਏਕੋ ਸੋਈ ॥ ਗੁਰ ਪਰਸਾਦੀ ਪਰਗਟੁ ਹੋਈ ॥ ਸਭਨਾ ਪ੍ਰਤਿਪਾਲ ਕਰੇ ਜਗਜੀਵਨੁ, ਦੇਦਾ ਰਿਜਕੁ ਸੰਬਾਹਾ ਹੇ ॥੨॥ ਪੂਰੈ ਸਤਿਗੁਰਿ ਬੂਝਿ ਬੁਝਾਇਆ ॥ ਹੁਕਮੇ ਹੀ ਸਭੁ ਜਗਤੁ ਉਪਾਇਆ ॥ ਹੁਕਮੁ ਮੰਨੇ ਸੋਈ ਸੁਖੁ ਪਾਏ, ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ ॥੩॥ ਸਚਾ ਸਤਿਗੁਰ ਸਬਦੁ ਅਪਾਰਾ ॥ ਤਿਸ ਦੈ ਸਬਦਿ ਨਿਸਤਰੈ ਸੰਸਾਰਾ ॥ ਆਪੇ ਕਰਤਾ ਕਰਿ ਕਰਿ ਵੇਖੈ, ਦੇਦਾ ਸਾਸ ਗਿਰਾਹਾ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਦੇਂਦਾ, ਸ਼ਾਹਾਂ, ਪਾਤਿਸ਼ਾਹਾਂ.

**ਪਦ ਅਰਥ:** ਸੇਵਿਹੁ=ਸੇਵੋ, ਸਿਮਰਿਆ ਕਰੋ। ਅਗਮ=ਅਪਹੁੰਚ। ਅਪਾਰਾ=ਬੇਅੰਤ। ਪਾਰਾਵਾਰਾ=ਪਾਰਲਾ ਤੇ ਉਰਾਰਲਾ ਪਾਸਾ। ਤਿਤੁ ਘਟਿ=ਉਸ ਹਿਰਦੇ ਵਿਚ। ਮਤਿ=ਬੁਧੀ। ਅਗਾਹਾ=ਅਥਾਹ, ਬਹੁਤ ਡੂੰਘਾ।੧। ਵਰਤੈ=ਵਰਤ ਰਿਹਾ। ਸੋਈ=ਓਹੀ। ਪਰਗਟੁ=ਪਰਤੱਖ। ਪ੍ਰਤਿਪਾਲ=ਪਾਲਣਾ। ਜਗ ਜੀਵਨ=ਜਗਤ ਦਾ ਜੀਵਨ ਦਾਤਾ। ਸੰਬਾਹੁ=ਪਹੁੰਚਾਂਦਾ ਹੈ। ਉਪਾਇਆ=ਪੈਦਾ ਕੀਤਾ ਹੈ। ਹੁਕਮੈ=ਹੁਕਮ ਵਿਚ। ਸਿਰਿ=ਸਿਰ ਉਤੇ।੩। ਅਪਾਰਾ=ਬੇਅੰਤ। ਸਬਦਿ=ਸ਼ਬਦ ਦੁਆਰਾ। ਨਿਸਤਰੈ=ਤਰ ਜਾਂਦਾ ਹੈ। ਕਰਿ ਕਰਿ ਵੇਖੈ=(ਪੈਦਾ) ਕਰਕੇ ਵੇਖਦਾ ਹੈ ਭਾਵ ਸੰਭਾਲ ਕਰਦਾ ਹੈ। ਸਾਸ=ਸੁਆਸ। ਗਿਰਾਹਾ=ਗਿਰਾਹੀ, ਭੋਜਨ।੪।

**ਅਰਥ:** (ਹੇ ਭਾਈ!) ਅਪਹੁੰਚ ਤੇ ਬੇਅੰਤ ਪ੍ਰਭੂ ਜੀ ਨੂੰ ਸਿਮਰਿਆ ਕਰੋ। ਉਸ (ਪ੍ਰਭੂ ਦੇ ਗੁਣਾਂ ਦਾ) ਕੋਈ ਅੰਤ ਨਹੀਂ ਪਾ ਸਕਦਾ, (ਉਸ ਦਾ ਕੋਈ) ਉਰਾਰਲਾ ਜਾਂ ਪਾਰਲਾ ਪਾਸਾ (ਨਹੀਂ ਲਭ ਸਕਦਾ)। (ਹਾਂ,) ਗੁਰੂ ਦੀ ਕਿਰਪਾ ਨਾਲ (ਉਹ) ਜਿਸ ਹਿਰਦੇ ਵਿਚ ਆ ਵਸਦਾ ਹੈ, ਉਸ ਹਿਰਦੇ ਵਿਚ ਅਥਾਹ ਡੂੰਘੀ ਮਤ ਦਾ ਪ੍ਰਕਾਸ਼ ਹੋ ਜਾਂਦਾ ਹੈ।੧।

ਉਹ ਇਕ (ਪਰਮਾਤਮਾ ਜੋ) ਸਾਰਿਆਂ (ਜੀਆਂ) ਵਿਚ ਵਿਆਪਕ ਹੋ ਰਿਹਾ ਹੈ ਗੁਰੂ ਦੀ ਕਿਰਪਾ ਨਾਲ ਹੀ ਪ੍ਰਗਟ ਹੁੰਦਾ ਹੈ। (ਉਹ) ਜਗਤ ਨੂੰ ਜੀਵਨ ਦੇਣ ਵਾਲਾ ਪ੍ਰਭੂ ਸਭ (ਜੀਆਂ ਦੀ) ਪਾਲਣਾ ਕਰਦਾ ਹੈ (ਅਤੇ ਸਭ ਨੂੰ) ਰਿਜ਼ਕ ਪਹੁੰਚਾਂਦਾ ਹੈ।੨।

(ਹੇ ਭਾਈ!) ਪੂਰੇ ਸਤਿਗੁਰੂ ਨੇ (ਆਪ) ਸਮਝ ਕੇ (ਸਭ ਸੰਸਾਰ ਨੂੰ ਇਹ) ਸਮਝਾਇਆ ਹੈ (ਕਿ ਪ੍ਰਭੂ ਨੇ ਆਪਣੇ) ਹੁਕਮ ਵਿਚ ਹੀ ਸਾਰਾ ਜਗਤ ਪੈਦਾ ਕੀਤਾ ਹੈ। (ਜਿਹੜਾ ਪ੍ਰਭੂ ਦਾ) ਹੁਕਮ ਮੰਨੇਗਾ ਓਹ ਸੁਖ ਪਾਵੇਗਾ (ਉਸ ਦਾ) ਹੁਕਮ ਸ਼ਾਹਾਂ ਤੇ ਪਾਤਿਸ਼ਾਹਾਂ ਦੇ ਸਿਰ ਉਤੇ (ਵੀ ਚਲ ਰਿਹਾ) ਹੈ।੩।

(ਹੇ ਭਾਈ!) ਸਤਿਗੁਰੂ ਸਦਾ ਥਿਰ ਰਹਿਣ ਵਾਲਾ ਹੈ (ਅਤੇ ਉਸ ਦਾ) ਸ਼ਬਦ (ਹੁਕਮ) ਭੀ ਬੇਅੰਤ ਹੈ। ਉਸ (ਗੁਰੂ) ਦੇ ਸ਼ਬਦ ਰਾਹੀਂ (ਸਾਰਾ) ਸੰਸਾਰ ਤਰਦਾ ਹੈ।੪।

**ਕੋਟਿ ਮਧੇ ਕਿਸਹਿ ਬੁਝਾਏ ॥ ਗੁਰ ਕੈ ਸਬਦਿ ਰਤੇ ਰੰਗੁ ਲਾਏ ॥ ਹਰਿ ਸਾਲਾਹਹਿ ਸਦਾ ਸੁਖਦਾਤਾ, ਹਰਿ ਬਖਸੇ ਭਗਤਿ ਸਲਾਹਾ ਹੇ ॥੫॥ ਸਤਿਗੁਰੁ**

**ਸੇਵਹਿ ਸੇ ਜਨ ਸਾਚੇ ॥ ਜੋ ਮਰਿ ਜੰਮਹਿ ਕਾਚ ਨਿਕਾਚੇ ॥ ਅਗਮ ਅਗੋਚਰੁ ਵੇਪਰਵਾਹਾ, ਭਗਤਿ ਵਛਲੁ ਅਥਾਹਾ ਹੇ ॥੬॥ ਸਤਿਗੁਰੁ ਪੂਰਾ ਸਾਚੁ ਦ੍ਰਿੜਾਏ ॥ ਸਚੈ ਸਬਦਿ ਸਦਾ ਗੁਣ ਗਾਏ ॥ ਗੁਣ ਦਾਤਾ ਵਰਤੈ ਸਭ ਅੰਤਰਿ, ਸਿਰਿ ਸਿਰਿ ਲਿਖਦਾ ਸਾਹਾ ਹੇ ॥੭॥ ਸਦਾ ਹਦੂਰਿ ਗੁਰਮੁਖਿ ਜਾਪੈ ॥ ਸਬਦੇ ਸੇਵੈ ਸੋ ਜਨੁ ਧ੍ਰਾਪੈ ॥ ਅਨਦਿਨੁ ਸੇਵਹਿ ਸਚੀ ਬਾਣੀ, ਸਬਦਿ ਸਚੈ ਓਮਾਹਾ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਾਲਾਹਹਿੰ, ਸੇਵਹਿੰ, ਜੰਮਹਿੰ,

**ਪਦ ਅਰਥ:** ਕੋਟਿ ਮਧੇ=ਕ੍ਰੋੜਾਂ ਵਿਚ। ਕਿਸਹਿ=ਕਿਸੇ (ਵਿਰਲੇ) ਨੂੰ ਹੀ। ਰੰਗੁ ਲਾਏ=ਪਿਆਰ ਲਾ ਕੇ। ਸਾਲਾਹਹਿ=ਸਲਾਹੁੰਦੇ ਹਨ। ਭਗਤਿ ਸਲਾਹਾ=ਭਗਤੀ ਤੋਂ ਸਿਫਤਿ ਸਾਲਾਹ।੫। ਸੇਵਹਿ=ਸੇਂਵਦੇ ਹਨ। ਕਾਚ ਨਿਕਾਚੇ=ਨਿਰੋਲ ਕੱਚੇ। ਭਗਤਿ ਵਛਲੁ=ਭਗਤੀ ਨਾਲ ਪਿਆਰ ਕਰਨ ਵਾਲਾ। ਆਥਾਹਾ=ਅਤਿਅੰਤ ਡੂੰਘਾ।੬। ਸਾਚੁ ਦ੍ਰਿੜਾਏ=ਸਚ ਨੂੰ ਦ੍ਰਿੜ (ਪੱਕਾ) ਕਰਾਉਂਦਾ ਹੈ। ਸਿਰਿ ਸਿਰਿ=ਹਰੇਕ (ਜੀਵ ਦੇ) ਸਿਰ ਉਤੇ। ਸਾਹਾ=ਮਹੂਰਤ (ਸੰਬਤ ਸਾਹਾ ਲਿਖਿਆ)।੭। ਹਦੂਰ=ਹਾਜ਼ਰ ਨਾਜ਼ਰ। ਗੁਰਮੁਖਿ=ਗੁਰੂ ਅਨੁਸਾਰੀ ਜੀਵ ਨੂੰ। ਜਾਪੈ=ਪਤਾ ਲਗਦਾ ਹੈ, ਦਿਸਦਾ ਹੈ। ਧ੍ਰਾਪੈ=ਰੱਜ ਜਾਦਾ ਹੈ। ਅਨਦਿਨੁ=ਰਾਤ ਦਿਨ ਭਾਵ ਹਰ ਵੇਲੇ। ਸੇਵਹਿ=ਸੇਂਵਦੇ, ਸਿਮਰਦੇ ਹਨ। ਸਚੀ ਬਾਣੀ=ਸਚੀ ਬਾਣੀ ਦੁਆਰਾ। ਸਬਦਿ ਸਚੈ=ਸਚੇ ਪ੍ਰਭੂ ਦੇ ਸ਼ਬਦ ਰਾਹੀਂ। ਓਮਾਹਾ=ਖੇੜਾ, ਅਨੰਦ।੮।

**ਅਰਥ:** (ਹੇ ਭਾਈ!) ਕ੍ਰੋੜਾਂ ਵਿਚੋਂ ਕਿਸੇ (ਵਿਰਲੇ ਮਨੁੱਖ) ਨੂੰ (ਪ੍ਰਭੂ ਆਪਣਾ ਆਪ) ਸਮਝਾਉਂਦਾ ਹੈ। (ਵਿਰਲੇ ਮਨੁੱਖ ਹੀ) ਗੁਰੂ ਦੇ ਸ਼ਬਦ ਵਿਚ ਲੀਨ ਹੋ ਕੇ (ਪ੍ਰਭੂ ਨਾਲ) ਪਿਆਰ ਲਾਉਂਦੇ ਹਨ (ਉਹ) ਸੁਖਾਂ ਦੇ ਦਾਤੇ ਪ੍ਰਭੂ ਨੂੰ ਸਲਾਹੁੰਦੇ ਹਨ (ਅਤੇ ਪ੍ਰਭੂ ਉਨ੍ਹਾਂ ਨੂੰ ਹੋਰ) ਭਗਤੀ ਤੇ ਸਿਫਤਿ ਸਾਲਾਹ ਦੀ (ਦਾਤਿ) ਬਖਸ਼ਦਾ ਹੈ।੫।

(ਹੇ ਭਾਈ! ਜੋ) ਸਤਿਗੁਰੂ ਨੂੰ ਸੇਂਵਦੇ (ਸਿਮਰਦੇ) ਹਨ ਓਹ ਜਨ ਸੱਚੇ ਹਨ। ਜਿਹੜੇ (ਜੀਵ) ਮਰ ਕੇ ਜੰਮਦੇ ਹਨ (ਭਾਵ ਆਵਾਗਵਣ ਵਿਚ ਪਏ ਰਹਿੰਦੇ ਹਨ) ਉਹ ਨਿਰੋਲ ਕਚੇ ਹਨ। (ਉਹ) ਅਪਹੁੰਚ ਤੇ ਬੇਅੰਤ ਪ੍ਰਭੂ ਵੇਪਰਵਾਹ ਹੈ, (ਉਹ) ਭਗਤੀ ਨਾਲ ਪਿਆਰ ਕਰਨ ਵਾਲਾ (ਦਾਤਾ) ਅਥਾਹ ਡੂੰਘਾ ਹੈ।੬।

(ਹੇ ਭਾਈ!) ਪੂਰਾ ਸਤਿਗੁਰੂ ਸਚੇ (ਪਰਮੇਸ਼ਰ) ਨੂੰ ਦ੍ਰਿੜ ਕਰਾਉਂਦਾ ਹੈ (ਫਿਰ ਜੀਵ ਗੁਰੂ) ਸ਼ਬਦ ਦੀ ਰਾਹੀਂ ਮਰ ਕੇ ਹਮੇਸ਼ਾਂ (ਪਰਮੇਸ਼ਰ ਦੇ) ਗੁਣ ਗਾਉਂਦਾ ਹੈ। ਗੁਣ ਦਾ ਦਾਤਾ (ਪਰਮੇਸ਼ਰ) ਸਭ (ਜੀਆਂ ਦੇ) ਅੰਦਰ ਵਸ ਰਿਹਾ ਹੈ, ਹਰੇਕ ਦੇ ਸਿਰ ਉਤੇ ਸਾਹਾ (ਮਹੂਰਤ) ਲਿਖਦਾ ਹੈ।੭।

(ਹੇ ਭਾਈ!) ਗੁਰਮੁਖ (ਜੀਉੜੇ) ਨੂੰ (ਉਹ ਪਰਮੇਸ਼ਰ) ਸਦਾ ਹਾਜ਼ਰ (ਅੰਗ-ਸੰਗ ਵਸਦਾ) ਪ੍ਰਤੀਤ ਹੁੰਦਾ ਹੈ। ਜਿਹੜਾ (ਮਨੁੱਖ ਗੁਰੂ ਦੇ) ਸ਼ਬਦ ਦੀ ਰਾਹੀਂ (ਪ੍ਰਭੂ ਨੂੰ) ਸੇਂਵਦਾ ਹੈ ਉਹ ਗੁਰਮੁਖ ਜਨ (ਹਰ ਤਰ੍ਹਾਂ) ਰਜ ਜਾਂਦਾ ਹੈ। (ਜਿਹੜੇ ਗੁਰਮੁਖ) ਦਿਨ ਰਾਤ (ਹਰ ਸਮੇਂ ਪਰਮੇਸ਼ਰ ਦੀ) ਸੇਵਾ ਭਗਤੀ ਕਰਦੇ ਹਨ, ਸਚੇ ਸ਼ਬਦ ਦੁਆਰਾ (ਉਨ੍ਹਾਂ ਦੇ ਹਿਰਦੇ ਅੰਦਰ ਸੱਚਾ) ਆਤਮਿਕ ਅਨੰਦ ਬਣਿਆ ਰਹਿੰਦਾ ਹੈ।੮।

**ਅਗਿਆਨੀ ਅੰਧਾ ਬਹੁ ਕਰਮੁ ਦ੍ਰਿੜਾਏ ॥ ਮਨ ਹਠਿ ਕਰਮ ਫਿਰਿ ਜੋਨੀ ਪਾਏ ॥ ਬਿਖਿਆ ਕਾਰਣਿ ਲਬੁ ਲੋਭੁ ਕਮਾਵਹਿ, ਦੁਰਮਤਿ ਕਾ ਦੋਰਾਹਾ ਹੇ ॥੯॥ ਪੂਰਾ ਸਤਿਗੁਰੁ ਭਗਤਿ ਦ੍ਰਿੜਾਏ ॥ ਗੁਰ ਕੈ ਸਬਦਿ ਹਰਿਨਾਮਿ ਚਿਤੁ ਲਾਏ ॥ ਮਨਿ ਤਨਿ ਹਰਿ ਰਵਿਆ ਘਟ ਅੰਤਰਿ, ਮਨਿ ਭੀਨੈ ਭਗਤਿ ਸਲਾਹਾ ਹੇ ॥੧੦॥ ਮੇਰਾ ਪ੍ਰਭੁ ਸਾਚਾ ਅਸੁਰ ਸੰਘਾਰਣੁ ॥ ਗੁਰ ਕੈ ਸਬਦਿ ਭਗਤਿ ਨਿਸਤਾਰਣੁ ॥ ਮੇਰਾ ਪ੍ਰਭੁ ਸਾਚਾ ਸਦਹੀ ਸਾਚਾ, ਸਿਰਿ ਸਾਹਾ ਪਾਤਿਸਾਹਾ ਹੇ ॥੧੧॥ ਸੇ ਭਗਤ ਸਚੇ ਤੇਰੈ ਮਨਿ ਭਾਏ ॥ ਦਰਿ ਕੀਰਤਨੁ ਕਰਹਿ ਗੁਰ ਸਬਦਿ ਸੁਹਾਏ ॥ ਸਾਚੀ ਬਾਣੀ ਅਨਦਿਨੁ ਗਾਵਹਿ, ਨਿਰਧਨ ਕਾ ਨਾਮੁ ਵੇਸਾਹਾ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਮਾਵਹਿਂ, ਕਰਹਿਂ,

**ਪਦ ਅਰਥ:** ਅੰਧਾ=ਅੰਨ੍ਹਾ, (ਮਾਇਆ ਦੇ ਮੋਹ ਵਿਚ ਗਰਕ ਹੋਇਆ ਅਗਿਆਨੀ)। ਦ੍ਰਿੜਾਏ=ਪੱਕੇ ਕਰਦਾ ਹੈ। ਬਿਖਿਆ ਕਾਰਣਿ=ਮਾਇਆ ਲਈ। ਲਬੁ=ਲੋਭ, ਲਾਲਚ। ਦੁਰਮਤਿ=ਖੋਟੀ ਮਤਿ। ਦੋਰਾਹਾ=ਦ੍ਵੈਤ ਵਾਲਾ ਰਸਤਾ।੯। ਮਨਿ=ਮਨ ਵਿਚ। ਤਨਿ=ਸਰੀਰ ਵਿਚ। ਘਟ ਅੰਤਰਿ=ਹਿਰਦੇ ਵਿਚ। ਭੀਨੈ=ਭਿਜ ਜਾਂਦਾ ਹੈ। ਸਿਰਿ ਸਾਹਾ=ਸ਼ਾਹਾਂ ਦੇ ਸਿਰ ਉਤੇ।੧੧। ਸੇ=ਉਹ। ਤੇਰੈ ਮਨਿ=ਤੇਰੇ ਮਨ ਵਿਚ। ਭਾਏ=ਚੰਗੇ ਲਗੇ ਹਨ। ਦਰਿ=ਦਰ ਉਤੇ। ਕਰਹਿ=ਕਰਦੇ ਹਨ। ਸੁਹਾਏ=ਸੋਹਣੇ ਲਗੇ ਹਨ। ਗਾਵਹਿ=ਗਾਉਂਦੇ ਹਨ। ਨਿਰਧਨ=ਧਨਹੀਣ। ਨਾਮ ਵੇਸਾਹਾ=ਨਾਮ ਉਤੇ ਭਰੋਸਾ।੧੨।

**ਅਰਥ:** (ਹੇ ਭਾਈ!) ਬੇ-ਸਮਝ ਤੇ ਅੰਨ੍ਹਾਂ ਮਨੁੱਖ (ਨਾਮ ਵਿਸਾਰ ਕੇ ਹੋਰ) ਬਹੁਤ (ਪ੍ਰਕਾਰ) ਦੇ ਕਰਮ ਦ੍ਰਿੜ ਕਰਾਉਂਦਾ ਰਹਿੰਦਾ ਹੈ। ਮਨ ਦੇ ਹਠ ਨਾਲ (ਕੀਤੇ) ਕਰਮਾਂ ਕਰਕੇ ਫਿਰ ਜੂਨੀਆਂ ਵਿਚ ਪਾਇਆ ਜਾਂਦਾ ਹੈ। (ਮਨਮੁਖ ਜੀਵ) ਮਾਇਆ ਦੀ ਖਾਤਰ ਲਬ-ਲੋਭ ਹੀ ਕਮਾਉਂਦੇ ਹਨ (ਜਿਸ ਕਾਰਨ ਉਹ) ਖੋਟੀ ਮਤਿ ਦੇ ਦ੍ਵੈਤ ਵਾਲੇ ਰਾਹ ਤੇ ਚਲਦੇ ਹਨ।੯।

(ਹੇ ਭਾਈ!) ਪੂਰਾ ਸਤਿਗੁਰੂ (ਸਿਖ ਨੂੰ ਪ੍ਰੇਮਾ) ਭਗਤੀ ਦ੍ਰਿੜ ਕਰਾਉਂਦਾ ਹੈ। (ਤਾਂ ਹੀ ਜੀਵ) ਗੁਰੂ ਦੇ ਸ਼ਬਦ ਦੁਆਰਾ ਹਰੀ ਦੇ ਨਾਮ ਵਿਚ (ਆਪਣਾ) ਚਿਤ ਜੋੜਦਾ ਹੈ। (ਉਸ ਦੇ) ਮਨ ਤੇ ਸਰੀਰ ਵਿਚ (ਪਰਮਾਤਮਾ) ਵਸਿਆਂ ਰਹਿੰਦਾ ਹੈ, ਭਿਜੇ ਹੋਏ ਮਨ ਨਾਲ (ਉਹ ਸਦਾ ਪਰਮੇਸ਼ਰ ਦੀ) ਭਗਤੀ ਤੇ ਸਿਫਤਿ ਸਲਾਹ ਕਰਦਾ ਰਹਿੰਦਾ ਹੈ।੧੦।

(ਹੇ ਭਾਈ!) ਮੇਰਾ ਸਚਾ ਪ੍ਰਭੂ ਅਸੁਰ (ਦ੍ਵੈਤ ਬ੍ਰਿਤੀ ਨੂੰ) ਨਾਸ਼ ਕਰਨ ਵਾਲਾ ਹੈ। ਗੁਰੂ ਦੇ ਸ਼ਬਦ ਦੀ ਰਾਹੀਂ ਭਗਤੀ ਵਿਚ (ਲਾ ਕੇ ਸੰਸਾਰ ਸਮੁੰਦਰ ਤੋਂ) ਤਾਰਨ ਵਾਲਾ ਹੈ। ਮੇਰਾ ਪ੍ਰਭੂ ਸਚਾ ਹੈ, ਸਦਾ ਹੀ ਸੱਚਾ ਹੈ, (ਉਹ) ਸ਼ਾਹਾਂ ਪਾਤਿਸ਼ਾਹਾਂ ਦੇ ਸਿਰ ਉਤੇ (ਹੁਕਮ ਚਲਾਉਣ ਵਾਲਾ ਹੈ)।੧੧।

(ਹੇ ਪ੍ਰਭੂ!) ਉਹ ਭਗਤ ਸੱਚੇ ਹਨ (ਜਿਹੜੇ) ਤੇਰੇ ਮਨ ਵਿਚ ਪਿਆਰੇ ਲਗੇ ਹਨ। (ਉਹ ਤੇਰੇ) ਦਰ ਉਤੇ ਕੀਰਤਨ (ਜਸ) ਕਰਦੇ ਹਨ, ਗੁਰੂ ਦੇ ਸ਼ਬਦ ਦੁਆਰਾ ਸੋਹਣੇ ਲਗਦੇ ਹਨ। (ਉਹ) ਦਿਨ ਰਾਤ (ਹਰ ਵੇਲੇ) ਸਚੀ ਬਾਣੀ ਗਾਉਂਦੇ ਹਨ, ਨਿਰਧਨਾ ਲਈ ਨਾਮ ਹੀ (ਸਚਾ ਸਰਮਾਇਆ ਤੇ) ਭਰੋਸਾ ਹੈ।੧੨।

**ਜਿਨ ਆਪੇ ਮੇਲਿ ਵਿਛੋੜਹਿ ਨਾਹੀ ॥ ਗੁਰ ਕੈ ਸਬਦਿ ਸਦਾ ਸਾਲਾਹੀ ॥ ਸਭਨਾ ਸਿਰਿ ਤੂ ਏਕੋ ਸਾਹਿਬੁ, ਸਬਦੇ ਨਾਮੁ ਸਲਾਹਾ ਹੇ ॥੧੩॥ ਬਿਨੁ ਸਬਦੈ ਤੁਧੁ ਨੋ ਕੋਈ ਨ ਜਾਣੀ ॥ ਤੁਧੁ ਆਪੇ ਕਥੀ ਅਕਥ ਕਹਾਣੀ ॥ ਆਪੇ ਸਬਦੁ ਸਦਾ ਗੁਰੁ ਦਾਤਾ ਹਰਿਨਾਮੁ ਜਪਿ ਸੰਬਾਹਾ ਹੇ ॥੧੪॥ ਤੂ ਆਪੇ ਕਰਤਾ ਸਿਰਜਣਹਾਰਾ ॥ ਤੇਰਾ ਲਿਖਿਆ ਕੋਇ ਨ ਮੇਟਣਹਾਰਾ॥ ਗੁਰਮੁਖਿ ਨਾਮੁ ਦੇਵਹਿ ਤੂ ਆਪੇ, ਸਹਸਾ ਗਣਤ ਨ ਤਾਹਾ ਹੇ ॥੧੫॥ ਭਗਤ ਸਚੇ ਤੇਰੈ ਦਰਵਾਰੇ ॥ ਸਬਦੇ ਸੇਵਨਿ ਭਾਇ ਪਿਆਰੇ ॥ ਨਾਨਕ ਨਾਮਿ ਰਤੇ ਬੈਰਾਗੀ, ਨਾਮੇ ਕਾਰਜੁ ਸੋਹਾ ਹੇ ॥੧੬॥੩॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਛੋੜਹਿੰ, ਨਾਹੀਂ, ਸਾਲਾਹੀਂ, ਦੇਵਹਿੰ।

**ਪਦ ਅਰਥ:** ਜਿਨ=ਜਿਨ੍ਹਾਂ ਨੂੰ। ਮੇਲਿ=ਮੇਲ ਕੇ। ਸਬਦਿ=ਸ਼ਬਦ ਦੁਆਰਾ। ਸਾਲਾਹੀ=ਸਲਾਹੁੰਦੇ ਹਨ। ਸਭਨਾ ਸਿਰਿ=ਸਭ ਦੇ ਸਿਰ ਉਤੇ।੧੩। ਮੇਟਣਹਾਰਾ=ਮਿਟਾਉਣ ਵਾਲਾ। ਦੇਵਹਿ ਤੂ=ਤੂੰ ਦੇਂਦਾ ਹੈਂ। ਸਹਸਾ=ਸੰਸਾ। ਗਣਤ=ਗਿਣਤੀ, ਚਿੰਤਾ ਤਾਹਾ=ਉਸ ਨੂੰ।੧੫। ਤੇਰੇ ਦਰਵਾਰੈ=ਤੇਰੇ ਦਰਬਾਰ ਵਿਚ। ਸੇਵਨਿ=ਸੇਂਵਦੇ ਹਨ। ਭਾਇ=ਪ੍ਰੇਮ ਨਾਲ। ਨਾਮਿ=ਨਾਮ ਵਿਚ। ਰਤੇ=ਰੰਗੇ ਹੋਏ। ਸੋਹਾ ਹੇ=ਸੋਹਣਾ ਲਗਦਾ ਹੈ।੧੬।

**ਅਰਥ:** (ਹੇ ਪ੍ਰਭੂ!) ਜਿਨ੍ਹਾਂ (ਮਨੁੱਖਾਂ) ਨੂੰ (ਤੂੰ ਆਪਣੇ ਨਾਲ) ਮੇਲ ਕੇ (ਫਿਰ) ਵਿਛੋੜਦਾ ਨਹੀਂ ਹੈਂ (ਓਹ) ਗੁਰੂ ਦੇ ਸ਼ਬਦ ਰਾਹੀਂ (ਤੈਨੂੰ) ਸਦਾ ਸਲਾਹੁੰਦੇ ਰਹਿੰਦੇ ਹਨ। ਸਭ (ਜੀਵਾਂ ਦੇ) ਸਿਰ ਉਤੇ ਇਕੋ ਤੂੰ ਹੀ ਮਾਲਕ ਹੈਂ (ਅਤੇ ਉਹ) ਸ਼ਬਦ ਦੁਆਰਾ (ਤੇਰਾ) ਨਾਮ ਸਲਾਹੁੰਦੇ ਹਨ।੧੩।

(ਹੇ ਪ੍ਰਭੂ! ਗੁਰੂ ਦੇ) ਸ਼ਬਦ ਤੋਂ ਬਿਨਾਂ ਤੈਨੂੰ ਕੋਈ (ਮਨੁੱਖ) ਨਹੀਂ ਸਮਝ ਸਕਦਾ (ਭਾਵ ਤੇਰੇ ਨਾਲ ਸਾਂਝ ਨਹੀਂ ਪਾ ਸਕਦਾ); ਤੂੰ ਆਪ ਹੀ (ਆਪਣੇ) ਅਕਥ (ਸਰੂਪ ਦੀ) ਕਹਾਣੀ ਕਥੀ ਹੈ। (ਤੂੰ) ਆਪ ਹੀ ਸ਼ਬਦ ਰੂਪ ਹੈਂ, ਸਦਾ ਹੀ ਗੁਰੂ ਰੂਪ ਦਾਤਾ ਹੈਂ (ਤੂੰ ਆਪ ਹੀ) ਹਰੀ ਦਾ ਨਾਮ ਜਪ ਕੇ (ਸਾਰੇ ਜੀਆਂ ਨੂੰ ਰਿਜ਼ਕ) ਪਹੁੰਚਾ ਰਿਹਾ ਹੈਂ।੧੪।

(ਹੇ ਪ੍ਰਭੂ!) ਤੂੰ ਆਪ (ਸ੍ਰਿਸ਼ਟੀ ਨੂੰ) ਸਿਰਜਣ ਵਾਲਾ ਕਰਤਾ (ਪੁਰਖ) ਹੈਂ; ਤੇਰਾ ਲਿਖਿਆ ਹੋਇਆ (ਹੁਕਮ) ਕੋਈ ਜੀਵ ਮਿਟਾਉਣ ਜੋਗਾ ਨਹੀਂ ਹੈ। ਗੁਰੂ ਦੁਆਰਾ ਤੂੰ ਹੀ (ਜੀਵ ਨੂੰ) ਨਾਮ ਰੂਪੀ (ਦਾਤਿ) ਦੇਂਦਾ ਹੈਂ, (ਜਿਸ ਨੂੰ ਨਾਮ ਦੇਂਦਾ ਹੈਂ ਉਸ) ਨੂੰ ਕਿਸੇ ਤਰ੍ਹਾਂ ਸੰਸਾ ਚਿੰਤਾ ਨਹੀਂ ਲਗ ਸਕਦੀ।੧੫।

(ਹੇ ਪ੍ਰਭੂ!) ਸਦਾ ਥਿਰ ਰਹਿਣ ਵਾਲੇ ਤੇਰੇ ਭਗਤ ਤੇਰੇ ਦਰਬਾਰ ਵਿਚ ਹੀ ਰਹਿੰਦੇ ਹਨ। (ਓਹ ਗੁਰੂ ਦੇ) ਸ਼ਬਦ ਦੁਆਰਾ ਪਿਆਰ ਭਾਵਨਾ ਸਹਿਤ (ਤੇਰੀ) ਸੇਵਾ ਭਗਤੀ ਕਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਨਾਮ ਵਿਚ ਲੀਨ ਹੋ ਗਏ ਹਨ (ਉਹ ਅਸਲ) ਬੈਰਾਗੀ (ਪੁਰਸ਼) ਹਨ (ਅਤੇ) ਨਾਮ ਦੀ (ਸ਼ਕਤੀ ਨਾਲ ਹੀ ਉਨ੍ਹਾਂ ਦਾ ਹਰੇਕ) ਕੰਮ ਸਫਲ ਹੋਇਆ ਹੈ।੧੬।੩।੧੨।

## ਸਾਰੰਸ਼ ਅਤੇ ਸਿਧਾਂਤ

ਇਸ ਸੋਲਹੇ ਵਿਚ ਗੁਰਦੇਵ ਪਿਤਾ ਸਿੱਖ ਸੰਗਤਾਂ ਨੂੰ ਪਾਵਨ ਉਪਦੇਸ਼ ਦੇ ਰਹੇ ਹਨ ਕਿ ਉਸ ਬੇਅੰਤ, ਅਗਮ ਅਗੋਚਰ ਹਰੀ ਜੋ ਸਭ ਵਿਚ ਵਿਆਪਕ ਹੋ ਰਿਹਾ ਹੈ, ਗੁਰੂ ਦੀ ਸ਼ਰਨ ਪੈ ਕੇ ਉਸ ਦੀ ਸੇਵਾ ਕਰੋ।

ਗੁਰੂ ਦੀ ਕਿਰਪਾ ਨਾਲ ਹੀ ਪਰਮੇਸ਼ਰ ਨੇ ਜੀਵ ਦੇ ਹਿਰਦੇ ਵਿਚ ਪਰਗਟ ਹੋਣਾ ਹੈ। ਸਤਿਗੁਰੂ ਦਾਤਾ ਹੀ ਜਗਿਆਸੂ ਨੂੰ ਪਰਮੇਸ਼ਰ ਦੀ ਸਿਫਤਿ ਸਲਾਹ ਕਰਨ ਦੀ ਜਾਚ ਸਿਖਾਂਦਾ ਹੈ, ਪ੍ਰੇਮਾ-ਭਗਤੀ ਦ੍ਰਿੜ ਕਰਾਉਂਦਾ ਹੈ। ਹੁਣ ਬੇਨਤੀ ਕਰਦੇ ਹਨ ਕਿ ਪ੍ਰਭੂ! ਤੇਰੇ ਭਗਤ ਸਦਾ ਤੇਰੇ ਦਰ ਉਤੇ ਕੀਰਤਨ ਕਰਦੇ ਹਨ ਅਤੇ ਗੁਰੂ ਦੇ ਸ਼ਬਦ ਵਿਚ ਜੁੜੇ ਹੋਏ ਸੋਹਣੇ ਲਗਦੇ ਹਨ। ਗੁਰਵਾਕ ਹਨ:--

**ਭਗਤ ਤੇਰੈ ਮਨਿ ਭਾਵਦੇ, ਦਰਿ ਸੋਹਨਿ ਕੀਰਤਿ ਗਾਵਦੇ ॥**

**ਨਾਨਕ ਕਰਮਾ ਬਾਹਰੇ, ਦਰਿ ਢੋਅ ਨ ਲਹਨੀ ਧਾਵਦੇ ॥** [ਆਸਾ ਕੀ ਵਾਰ

ਸਿਧਾਂਤ ਇਹ ਹੈ ਕਿ ਜੋ ਪਰਮੇਸ਼ਰ ਦੇ ਨਾਮ ਵਿਚ ਰੰਗੇ ਗਏ ਹਨ ਓਹ ਅਸਲੀ ਬੈਰਾਗੀ ਹਨ ਅਤੇ ਨਾਮ ਜਪ ਕੇ ਹੀ ਜੀਵਨ-ਕਾਰਜ ਚੰਗੀ ਤਰ੍ਹਾਂ ਸਵਰਦਾ ਹੈ।

**ਮਾਰੂ ਮਹਲਾ ੩ ॥ ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥ ਕੋਇ ਨ ਕਿਸਹੀ ਜੇਹਾ ਉਪਾਇਆ॥ ਆਪੇ ਫਰਕੁ ਕਰੇ ਵੇਖਿ ਵਿਗਸੈ, ਸਭਿ ਰਸ ਦੇਹੀ ਮਾਹਾ ਹੇ ॥੧॥ ਵਾਜੈ ਪਉਣੁ ਤੈ ਆਪਿ ਵਜਾਏ ॥ ਸਿਵ ਸਕਤੀ ਦੇਹੀ ਮਹਿ ਪਾਏ ॥ ਗੁਰਪਰਸਾਦੀ ਉਲਟੀ ਹੋਵੈ, ਗਿਆਨ ਰਤਨੁ ਸਬਦੁ ਤਾਹਾ ਹੇ॥੨॥ ਅੰਧੇਰਾ ਚਾਨਣੁ ਆਪੇ ਕੀਆ ॥ ਏਕੋ ਵਰਤੈ ਅਵਰੁ ਨ ਬੀਆ ॥ ਗੁਰਪਰਸਾਦੀ ਆਪੁ ਪਛਾਣੈ, ਕਮਲੁ ਬਿਗਸੈ ਬੁਧਿ ਤਾਹਾ ਹੇ॥੩॥ ਅਪਣੀ ਗਹਣ ਗਤਿ ਆਪੇ ਜਾਣੈ॥ ਹੋਰੁ ਲੋਕੁ ਸੁਣਿ ਸੁਣਿ ਆਖਿ ਵਖਾਣੈ॥ ਗਿਆਨੀ ਹੋਵੈ ਸੁ ਗੁਰਮੁਖਿ ਬੂਝੈ, ਸਾਚੀ ਸਿਫਤਿ ਸਲਾਹਾ ਹੇ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੈਂ, ਮਹਿਂ,

**ਪਦ ਅਰਥ:** ਮੇਰੈ ਪ੍ਰਭਿ ਸਾਚੈ=ਮੇਰੇ ਸਚੇ ਪ੍ਰਭੂ ਨੇ। ਖੇਲੁ ਰਚਾਇਆ=ਤਮਾਸ਼ਾ (ਜਗਤ) ਬਣਾਇਆ। ਜੇਹਾ=ਵਰਗਾ। ਉਪਾਇਆ=ਪੈਦਾ ਕੀਤਾ। ਵਿਗਸੈ=ਖੁਸ਼ ਹੁੰਦਾ ਹੈ। ਦੇਹੀ ਮਾਹਾ=ਸਰੀਰ ਦੇ ਵਿਚ।੧। ਵਾਜੈ=ਵਜਦਾ ਹੈ। ਪਉਣੁ=ਸੁਆਸ। ਤੈ=ਤੂੰ। ਸਿਵ=ਸ਼ਿਵ, ਜੀਵਾਤਮਾ। ਸ਼ਕਤੀ=ਮਾਇਆ, ਪ੍ਰਕਿਰਤੀ। ਗੁਰ ਪਰਸਾਦੀ=ਗੁਰੂ ਦੀ ਕਿਰਪਾ ਨਾਲ। ਉਲਟੀ ਹੋਵੈ=(ਮਾਇਆ ਵਲੋਂ) ਪਲਟਦੀ ਹੈ। ਤਾਹਾ=ਉਸ (ਮਨੁੱਖ) ਨੂੰ।੨। ਅੰਧੇਰਾ=ਅਗਿਆਨਤਾ। ਚਾਨਣੁ=(ਜੀਵਨ ਦੀ) ਰੌਸ਼ਨੀ, ਸੂਝ-ਬੂਝ। ਬੀਆ=ਦੂਜਾ। ਆਪੁ=ਆਪਣੇ ਆਪ ਨੂੰ, ਮੂਲ ਨੂੰ। ਕਮਲ=ਹਿਰਦਾ ਕੌਲ ਫੁਲ। ਬਿਗਸੈ=ਖਿੜਦਾ ਹੈ।੩। ਗਹਣ=ਡੂੰਘੀ। ਗਤਿ=ਹਾਲਤ, ਅਵਸਥਾ ਵਖਾਣੈ=ਬਿਆਨ ਕਰਦਾ ਹੈ। ਗੁਰਮੁਖਿ=ਗੁਰੂ ਦੀ ਰਾਹੀਂ।੪।

**ਅਰਥ:** (ਹੇ ਭਾਈ!) ਮੇਰੇ ਸਚੇ ਪ੍ਰਭੂ ਨੇ (ਇਹ ਜਗਤ) ਇਕ ਤਮਾਸ਼ਾ ਬਣਾਇਆ ਹੈ। ਕੋਈ (ਜੀਵ ਨੂੰ) ਕਿਸੇ ਵਰਗਾ ਪੈਦਾ ਨਹੀਂ ਕੀਤਾ। (ਉਹ ਪ੍ਰਭੂ) ਆਪ ਹੀ (ਜੀਆਂ ਦੀਆਂ ਸ਼ਕਲਾਂ ਵਿਚ) ਫਰਕ ਕਰਕੇ (ਉਨ੍ਹਾਂ ਨੂੰ) ਵੇਖ ਕੇ ਖੁਸ਼ ਹੁੰਦਾ ਹੈ, (ਉਸ ਪ੍ਰਭੂ ਨੇ) ਸਾਰੇ (ਜੋਤਿ ਅਤੇ ਮਾਇਆ ਦੇ) ਰਸ ਸਰੀਰ ਵਿਚ (ਪਾ ਰਖੇ ਹਨ)।੧।

(ਹੇ ਪ੍ਰਭੂ!) ਪਉਣ (ਭਾਵ ਸੁਆਸਾਂ ਰੂਪੀ) ਵਾਜੇ ਤੂੰ ਆਪ ਹੀ ਵਜਾਏ ਹਨ। ਜੀਵਾਤਮਾ ਤੇ ਮਾਇਆ (ਸ਼ਕਤੀ ਦੇ ਮੇਲ ਵੀ ਇਸ) ਦੇਹੀ ਵਿਚ (ਤੂੰ ਹੀ ਬਣਾ ਕੇ) ਪਾਏ ਹਨ। ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੀ ਸੁਰਤਿ (ਮਾਇਆ ਵਲੋਂ) ਪਲਟ ਜਾਂਦੀ ਹੈ, ਉਸ ਨੂੰ (ਗਿਆਨ ਰੂਪੀ) ਰਤਨ ਸ਼ਬਦ ਪ੍ਰਾਪਤ ਹੋ ਜਾਂਦਾ ਹੈ।੨।

(ਹੇ ਭਾਈ!) ਅਗਿਆਨਤਾ ਦਾ ਹਨੇਰਾ ਤੇ (ਆਤਮਿਕ) ਚਾਨਣਾ (ਪ੍ਰਭੂ) ਆਪ ਹੀ ਬਣਾਇਆ ਹੈ। ਇਕੋ (ਪ੍ਰਭੂ ਹੀ) ਵਿਆਪਕ ਹੋ ਰਿਹਾ ਹੈ, ਹੋਰ ਕੋਈ ਦੂਜਾ ਨਹੀਂ ਹੈ। ਗੁਰੂ ਦੀ ਕਿਰਪਾ ਨਾਲ (ਜਿਹੜਾ ਮਨੁੱਖ) ਆਪਣੇ ਆਪ ਨੂੰ ਪਛਾਣਦਾ ਹੈ, ਉਸਦਾ ਹਿਰਦਾ ਕੌਲ-ਫੁੱਲ ਖਿੜਿਆ ਰਹਿੰਦਾ ਹੈ।੩।

(ਹੇ ਭਾਈ! ਪਰਮਾਤਮਾ) ਆਪਣੀ ਗਹਿਰਾਈ ਦੀ ਗਤੀ (ਭਾਵ ਡੂੰਘੀ ਅਵਸਥਾ ਨੂੰ) ਆਪ ਹੀ ਜਾਣਦਾ ਹੈ। ਹੋਰ ਲੋਕ (ਇਕ ਦੂਜੇ ਪਾਸੋਂ) ਸੁਣ ਕੇ (ਜਾਂ ਪੁਸਤਕਾਂ ਪੜ੍ਹ ਕੇ)ਆਖ ਕੇ ਬਿਆਨ ਕਰਦਾ ਹੈ। (ਜਿਹੜਾ) ਗਿਆਨੀ (ਪੁਰਸ਼) ਹੁੰਦਾ ਹੈ, ਉਹ ਗੁਰੂ ਦੁਆਰਾ (ਸਚੇ ਜੀਵਨ ਨੂੰ) ਸਮਝਦਾ ਹੈ (ਅਤੇ ਪ੍ਰਭੂ ਦੀ) ਸਚੀ ਸਿਫਤਿ ਸਾਲਾਹ ਕਰਦਾ ਰਹਿੰਦਾ ਹੈ।੪।

**ਦੇਹੀ ਅੰਦਰਿ ਵਸਤੁ ਅਪਾਰਾ ॥ ਆਪੇ ਕਪਟ ਖੁਲਾਵਣਹਾਰਾ ॥ ਗੁਰਮੁਖਿ ਸਹਜੇ ਅੰਮ੍ਰਿਤੁ ਪੀਵੈ, ਤ੍ਰਿਸਨਾ ਅਗਨਿ ਬੁਝਾਹਾ ਹੇ ॥੫॥ ਸਭਿ ਰਸ ਦੇਹੀ ਅੰਦਰਿ ਪਾਏ ॥ ਵਿਰਲੈ ਕਉ ਗੁਰੁ ਸਬਦੁ ਬੁਝਾਏ ॥ ਅੰਦਰੁ ਖੋਜੇ ਸਬਦੁ ਸਾਲਾਹੇ, ਬਾਹਰਿ ਕਾਹੇ ਜਾਹਾ ਹੇ ॥੬॥ ਵਿਣੁ ਚਾਖੇ ਸਾਦੁ ਕਿਸੈ ਨ ਆਇਆ ॥ ਗੁਰ ਕੈ ਸਬਦਿ ਅੰਮ੍ਰਿਤੁ ਪੀਆਇਆ ॥ ਅੰਮ੍ਰਿਤੁ ਪੀ ਅਮਰਾਪਦੁ ਹੋਏ, ਗੁਰ ਕੈ ਸਬਦਿ ਰਸੁ ਤਾਹਾ ਹੇ ॥੭॥ ਆਪੁ ਪਛਾਣੈ ਸੋ ਸਭਿ ਗੁਣ ਜਾਣੈ ॥ ਗੁਰ ਕੈ ਸਬਦਿ ਹਰਿਨਾਮੁ ਵਖਾਣੈ ॥ ਅਨਦਿਨੁ ਨਾਮਿ ਰਤਾ ਦਿਨੁ ਰਾਤੀ, ਮਾਇਆ ਮੋਹੁ ਚੁਕਾਹਾ ਹੇ ॥੮॥**

**ਪਦ ਅਰਥ:** ਕਪਟ=ਕਿਵਾੜ। ਖੁਲਾਵਣਹਾਰਾ=ਖੁਲ੍ਹਵਾਉਣ ਵਾਲਾ।੫। ਅੰਦਰੁ=ਹਿਰਦਾ। ਕਾਹੇ ਜਾਹਾ ਹੇ=ਕਿਉਂ ਜਾਵੇਗਾ?।੬। ਅਮਰਾ ਪਦ=ਉਹ ਪਦ ਜਿਸ ਉਤੇ ਮੌਤ ਆਪਣਾ ਅਸਰ ਨਹੀਂ ਕਰ ਸਕਦੀ।੭। ਆਪੁ ਪਛਾਣੈ=(ਜੋ ਆਪਣਾ) ਆਪ ਪਛਾਣਦਾ ਹੈ। ਵਖਾਣੈ=ਉਚਾਰਦਾ ਹੈ। ਚੁਕਾਹਾ=ਦੂਰ ਕਰ ਲੈਂਦਾ ਹੈ।੮।

**ਅਰਥ:** (ਹੇ ਭਾਈ! ਇਸ) ਸਰੀਰ ਦੇ ਅੰਦਰ ਬੇਅੰਤ (ਪ੍ਰਭੂ ਦੀ ਨਾਮ ਰੂਪੀ) ਵਸਤੂ (ਮੌਜੂਦ) ਹੈ। (ਪ੍ਰਭੂ) ਆਪ ਹੀ (ਅਗਿਆਨਤਾ ਦੇ) ਕਿਵਾੜ ਨੂੰ ਖੋਲ੍ਹਣ ਵਾਲਾ ਹੈ। ਗੁਰਮੁਖ ਅਡੋਲ ਅਵਸਥਾ ਵਿਚ ਟਿੱਕ ਕੇ (ਅੰਮ੍ਰਿਤ ਨਾਮ ਰੂਪੀ ਜਲ) ਪੀਂਦਾ ਹੈ (ਅਤੇ ਉਹ ਆਪਣੀ) ਤ੍ਰਿਸ਼ਨਾ ਦੀ ਅਗ ਬੁਝਾ ਲੈਂਦਾ ਹੈ।੫।

(ਹੇ ਭਾਈ! ਉਸ ਪ੍ਰਭੂ ਨੇ) ਸਾਰੇ ਰਸ (ਇਸ) ਸਰੀਰ ਵਿਚ ਪਾਏ ਹਨ। (ਪਰ ਕਿਸੇ) ਵਿਰਲੇ (ਮਨੁੱਖ) ਨੂੰ ਗੁਰੂ (ਆਪਣਾ) ਸ਼ਬਦ (ਭਾਵ ਉਪਦੇਸ਼) ਸਮਝਾਉਂਦਾ ਹੈ। (ਫਿਰ ਜੋ ਮਨੁੱਖ ਆਪਣਾ) ਹਿਰਦਾ ਖੋਜਦਾ ਹੈ, ਸ਼ਬਦ ਨੂੰ ਸਲਾਹੁੰਦਾ ਰਹਿੰਦਾ ਹੈ, (ਉਹ) ਬਾਹਰ ਕਿਸ ਲਈ ਜਾਵੇ? (ਭਾਵ ਉਹ ਬਾਹਰ ਜੰਗਲਾਂ ਵਿਚ ਨਹੀਂ ਜਾਂਦਾ)।੬।

(ਹੇ ਭਾਈ! ਨਾਮ ਦਾ ਰਸ) ਚਖੇ ਬਿਨਾਂ ਕਿਸੇ ਨੂੰ ਵੀ (ਨਾਮ ਦਾ) ਸੁਆਦ ਨਹੀਂ ਆਇਆ। ਗੁਰੂ ਦੇ ਸ਼ਬਦ ਰਾਹੀਂ ਹੀ (ਪਰਮੇਸ਼ਰ ਨੇ) ਅੰਮ੍ਰਿਤ (ਨਾਮ) ਪਿਲਾਇਆ ਹੈ। (ਜਿਸ ਨੇ) ਅੰਮ੍ਰਿਤ ਪੀਤਾ ਹੈ (ਉਹ) ਅਮਰ-ਪਦਵੀ ਨੂੰ ਪ੍ਰਾਪਤ ਹੋਇਆ ਹੈ (ਅਤੇ) ਗੁਰੂ ਦੇ ਸ਼ਬਦ ਦੁਆਰਾ ਉਸ ਨੂੰ (ਨਾਮ ਦਾ) ਸੁਆਦ ਆਇਆ ਹੈ।੭।

(ਹੇ ਭਾਈ! ਜਿਹੜਾ ਮਨੁੱਖ) ਆਪਣੇ ਆਪ ਨੂੰ ਪਛਾਣਦਾ ਹੈ, ਓਹ ਸਾਰੇ (ਰਬੀ) ਗੁਣਾਂ ਨੂੰ ਜਾਣਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਉਹ ਵਾਹਿਗੁਰੂ) ਨਾਮ ਉਚਾਰਦਾ ਹੈ। ਉਹ ਦਿਨ ਰਾਤ (ਹਰ ਵੇਲੇ ਪਰਮਾਤਮਾ ਦੇ) ਨਾਮ ਵਿਚ ਰੰਗਿਆ ਰਹਿੰਦਾ ਹੈ (ਇਸ ਤਰ੍ਹਾਂ ਉਸ ਨੇ) ਮਾਇਆ ਦਾ ਮੋਹ ਦੂਰ ਕਰ ਦਿੱਤਾ ਹੈ।

**ਗੁਰ ਸੇਵਾ ਤੇ ਸਭੁ ਕਿਛੁ ਪਾਏ ॥ ਹਉਮੈ ਮੇਰਾ ਆਪੁ ਗਵਾਏ ॥ ਆਪੇ ਕ੍ਰਿਪਾ ਕਰੇ ਸੁਖਦਾਤਾ, ਗੁਰ ਕੈ ਸਬਦੇ ਸੋਹਾ ਹੇ ॥੯॥ ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ ॥ ਅਨਦਿਨੁ ਹਰਿ ਕਾ ਨਾਮੁ ਵਖਾਣੀ ॥ ਹਰਿ ਹਰਿ ਸਚਾ ਵਸੈ ਘਟ ਅੰਤਰਿ, ਸੋ ਘਟੁ ਨਿਰਮਲੁ ਤਾਹਾ ਹੇ ॥੧੦॥ ਸੇਵਕ ਸੇਵਹਿ ਸਬਦਿ ਸਲਾਹਹਿ ॥ ਸਦਾ ਰੰਗਿ ਰਾਤੇ ਹਰਿ ਗੁਣ ਗਾਵਹਿ ॥ ਆਪੇ ਬਖਸੇ ਸਬਦਿ ਮਿਲਾਏ, ਪਰਮਲ ਵਾਸੁ ਮਨਿ ਤਾਹਾ ਹੇ ॥ ੧੧ ॥ ਸਬਦੇ ਅਕਥੁ ਕਥੇ ਸਾਲਾਹੇ ॥ ਮੇਰੇ ਪ੍ਰਭ ਸਾਚੇ ਵੇਪਰਵਾਹੇ ॥ ਆਪੇ ਗੁਣ ਦਾਤਾ ਸਬਦਿ ਮਿਲਾਏ, ਸਬਦੈ ਕਾ ਰਸੁ ਤਾਹਾ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੇਵਹਿਂ, ਸਲਾਹਹਿਂ, ਗਾਵਹਿਂ ।

**ਪਦ ਅਰਥ:** ਤੇ=ਤੋਂ। ਆਪੁ ਗਵਾਏ=ਆਪਾ-ਭਾਵ, ਅਹੰਕਾਰ ਦੂਰ ਕਰੇ। ਸੋਹਾ=ਸੋਹਣਾ ਲਗਦਾ ਹੈ।੯। ਅੰਮ੍ਰਿਤ=ਅਮਰ ਜੀਵਨ ਦੇਣ ਵਾਲੀ। ਘਟ ਅੰਤਰਿ=ਹਿਰਦੇ ਅੰਦਰ। ਨਿਰਮਲੁ=ਪਵਿੱਤਰ।੧੦। ਸੇਵਹਿ=ਸੇਂਵਦੇ ਹਨ। ਸਬਦਿ=ਸ਼ਬਦ ਦੁਆਰਾ। ਸਲਾਹਹਿ=ਸਲਾਹੁੰਦੇ ਹਨ। ਰੰਗਿ=ਪ੍ਰੇਮ (ਨਾਮ ਦੇ ਰੰਗ) ਵਿਚ। ਰਾਪੇ=ਰੱਤੇ ਹੋਏ। ਗਾਵਹਿ=ਗਾਉਂਦੇ ਹਨ। ਪਰਮਲੁ=ਚੰਦਨ। ਵਾਸ=ਵਾਸ਼ਨਾ, ਸੁਗੰਧੀ। ਮਨਿ=ਮਨ ਵਿਚ।੧੧। ਗੁਣਦਾਤਾ=ਗੁਣਾਂ ਦਾ ਦਾਤਾ।੧੨।

**ਅਰਥ:** (ਹੇ ਭਾਈ! ਮਨੁੱਖ ਆਪਣੇ) ਗੁਰੂ ਦੀ ਸੇਵਾ ਤੋਂ ਹਰੇਕ (ਵਸਤੂ) ਪ੍ਰਾਪਤ ਕਰ ਲੈਂਦਾ ਹੈ। ਹੰਗਤਾ, ਮਮਤਾ ਤੇ ਆਪਾ-ਭਾਵ ਦੂਰ ਕਰ ਲੈਂਦਾ ਹੈ। (ਜਦੋਂ) ਸੁਖਾਂ ਦਾ ਦਾਤਾ ਆਪ ਹੀ ਕਿਰਪਾ ਕਰਦਾ ਹੈ (ਤਦੋਂ ਗੁਰੂ ਦੇ) ਸ਼ਬਦ ਦੁਆਰਾ (ਮਨੁੱਖ ਆਪਣਾ ਜੀਵਨ) ਸੋਹਣਾ ਬਣਾ ਲੈਂਦਾ ਹੈ।੯।

(ਹੇ ਭਾਈ!) ਗੁਰੂ ਦਾ ਸ਼ਬਦ (ਉਪਦੇਸ਼) ਅੰਮ੍ਰਿਤ ਰੂਪ ਬਾਣੀ ਹੈ। (ਇਸ ਵਿਚ ਜੁੜ ਕੇ) ਦਿਨ ਰਾਤ ਪਰਮੇਸ਼ਰ ਦਾ ਨਾਮ ਜਪਣਾ ਚਾਹੀਦਾ ਹੈ। (ਜਿਸ) ਹਿਰਦੇ ਵਿਚ ਸਚਾ ਹਰੀ ਵਸਦਾ ਹੈ ਉਸ ਦਾ ਹਿਰਦਾ ਪਵਿੱਤਰ ਹੋ ਜਾਂਦਾ ਹੈ।੧੦।

(ਹੇ ਭਾਈ! ਪ੍ਰਭੂ ਦੇ) ਸੇਵਕ (ਪਰਮੇਸ਼ਰ ਨੂੰ) ਸੇਂਵਦੇ ਹਨ (ਅਤੇ ਗੁਰੂ ਦੇ) ਸ਼ਬਦ ਦੀ ਰਾਹੀਂ ਪਰਮੇਸ਼ਰ) ਨੂੰ ਸਲਾਹੁੰਦੇ ਹਨ। ਸਦਾ (ਨਾਮ ਦੇ) ਰੰਗ ਵਿਚ ਰਤੇ ਹੋਏ ਪਰਮੇਸ਼ਰ ਦੇ ਗੁਣ ਗਾਉਂਦੇ ਹਨ। (ਜਿਹੜੇ ਸੇਵਕ ਪ੍ਰਭੂ ਨੇ) ਸ਼ਬਦ ਵਿਚ ਜੋੜ ਕੇ ਬਖਸ਼ੇ (ਤੇ ਆਪਣੇ ਨਾਲ) ਮਿਲਾਏ ਹਨ, ਉਨ੍ਹਾਂ ਦੇ ਮਨ ਵਿਚ ਚੰਦਨ ਦੀ ਸੁਗੰਧੀ ਦਾ ਵਾਸਾ ਹੋ ਜਾਦਾ ਹੈ।੧੧।

(ਹੇ ਭਾਈ! ਜਿਹੜਾ ਮਨੁੱਖ ਗੁਰੂ ਦੇ) ਸ਼ਬਦ ਦੁਆਰਾ ਅਕਥ (ਪ੍ਰਭੂ ਨੂੰ) ਕਥਦਾ ਤੇ ਸਲਾਹੁੰਦਾ ਹੈ (ਉਹ) ਮੇਰੇ ਵੇਪਰਵਾਹ ਸਚੇ ਪ੍ਰਭੂ ਦੇ (ਗੁਣ ਗਾਉਂਦਾ ਰਹਿੰਦਾ ਹੈ)। (ਉਹ) ਗੁਣਾਂ ਦਾ ਦਾਤਾ (ਪ੍ਰਭੂ ਜਿਸ ਨੂੰ) ਗੁਰੂ ਸ਼ਬਦ ਨਾਲ ਮਿਲਾ ਲਵੇ, ਉਸ ਨੂੰ ਸ਼ਬਦ ਦਾ ਰਸ (ਅਨੰਦ) ਆਉਂਦਾ ਹੈ।੧੨।

**ਮਨਮੁਖੁ ਭੂਲਾ ਠਉਰ ਨ ਪਾਏ ॥ ਜੋ ਧੁਰਿ ਲਿਖਿਆ ਸੁ ਕਰਮ ਕਮਾਏ ॥ ਬਿਖਿਆ ਰਾਤੇ ਬਿਖਿਆ ਖੋਜੈ, ਮਰਿ ਜਨਮੈ ਦੁਖੁ ਤਾਹਾ ਹੇ ॥੧੩॥ ਆਪੇ ਆਪਿ ਆਪਿ ਸਾਲਾਹੇ ॥ ਤੇਰੇ ਗੁਣ ਪ੍ਰਭ ਤੁਝ ਹੀ ਮਾਹੇ ॥ ਤੂ ਆਪਿ ਸਚਾ ਤੇਰੀ ਬਾਣੀ ਸਚੀ, ਆਪੇ**

**ਅਲਖੁ ਅਥਾਹਾ ਹੇ ॥੧੪॥ ਬਿਨੁ ਗੁਰ ਦਾਤੇ ਕੋਇ ਨ ਪਾਏ ॥ ਲਖ ਕੋਟੀ ਜੇ ਕਰਮ ਕਮਾਏ ॥ ਗੁਰ ਕਿਰਪਾ ਤੇ ਘਟ ਅੰਤਰਿ ਵਸਿਆ, ਸਬਦੇ ਸਚੁ ਸਾਲਾਹਾ ਹੇ ॥੧੫॥ ਸੇ ਜਨ ਮਿਲੇ ਧੁਰਿ ਆਪਿ ਮਿਲਾਏ ॥ ਸਾਚੀ ਬਾਣੀ ਸਬਦਿ ਸੁਹਾਏ ॥ ਨਾਨਕ ਜਨੁ ਗੁਣ ਗਾਵੈ ਨਿਤ ਸਾਚੇ, ਗੁਣ ਗਾਵਹ ਗੁਣੀ ਸਮਾਹਾ ਹੇ ॥੧੬॥੪॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹ ।

**ਪਦ ਅਰਥ:** ਭੂਲਾ=ਭੁੱਲਾ ਹੋਇਆ। ਠਉਰ=ਥਾਂ, ਟਿਕਾਣਾ। ਧੁਰਿ=ਧੁਰ (ਦਰਗਾਹ) ਤੋਂ। ਬਿਖਿਆ ਰਾਤੇ=ਮਾਇਆ ਵਿਚ ਰੰਗੇ ਹੋਏ।੧੩। ਸਾਲਾਹੇ=ਸਾਲਾਹ ਰਿਹਾ ਹੈ। ਮਾਹੇ=ਵਿਚ। ਅਲਖ=ਲਖਤਾ ਤੋਂ ਰਹਿਤ, ਪ੍ਰਭੂ। ਅਥਾਹ=ਜਿਸ ਦੀ ਡੂੰਘਾਈ ਦਾ ਥਹੁ ਨਾ ਲਗ ਸਕੇ।੧੪। ਲਖ ਕੋਟੀ=ਲਖਾਂ ਕ੍ਰੋੜਾਂ। ਤੇ=ਤੋਂ।੧੫। ਸੁਹਾਏ=ਸੋਹਣੇ ਲਗੇ। ਗਾਵਹ=ਅਸੀਂ ਗਾਵੀਏ। ਗੁਣੀ=ਗੁਣਾਂ ਦੇ ਮਾਲਕ ਵਿਚ।੧੬।

**ਅਰਥ:** ਹੇ ਭਾਈ! ਮਨਮੁਖ (ਜੋ ਨਾਮ ਤੋਂ) ਭੁਲਾ ਹੋਇਆ ਹੈ, ਉਹ (ਆਤਮਿਕ) ਟਿਕਾਣਾ ਨਹੀਂ ਪਾ ਸਕਦਾ। ਜੋ(ਰਬੀ ਹੁਕਮ) ਧੁਰ (ਦਰਗਾਹ) ਤੋਂ (ਉਸ ਦੇ ਮੱਥੇ ਤੇ) ਲਿਖਿਆ ਹੈ, ਉਹ (ਉਸ ਅਨੁਸਾਰ ਹੀ) ਕਰਮ ਕਰ ਰਿਹਾ ਹੈ। (ਜੋ) ਮਾਇਆ ਵਿਚ ਰੰਗਿਆ ਹੋਵੇ (ਉਹ) ਮਾਇਆ ਨੂੰ ਹੀ ਖੋਜਦਾ (ਲਭਦਾ) ਰਹਿੰਦਾ ਹੈ, (ਜਿਸ ਕਰਕੇ) ਮਰਦਾ ਜੰਮਦਾ ਰਹਿੰਦਾ ਹੈ, (ਇਹ ਦੁਖ) ਉਸ ਨੂੰ (ਵਾਪਰਿਆ ਹੀ ਰਹਿੰਦਾ ਹੈ)।੧੩।

(ਹੇ ਭਾਈ! ਪ੍ਰਭੂ) ਆਪ ਹੀ ਆਪਣੇ ਆਪ ਨੂੰ ਸਾਲਾਹ ਰਿਹਾ ਹੈ। ਹੇ ਪ੍ਰਭੂ! ਤੇਰੇ ਗੁਣ (ਕੇਵਲ) ਤੇਰੇ ਵਿਚ ਹੀ ਹਨ। ਤੂੰ ਆਪ ਸੱਚਾ ਹੈਂ, ਤੇਰੀ ਬਾਣੀ ਵੀ ਸੱਚੀ ਹੈ (ਤੂੰ) ਆਪ ਹੀ ਲਖਤਾ ਤੋਂ ਰਹਿਤ ਹੈਂ (ਅਤੇ ਆਪ ਹੀ) ਅਥਾਹ (ਡੂੰਘਾ) ਹੈਂ।੧੪।

(ਹੇ ਭਾਈ!) ਗੁਰੂ ਦਾਤਾਰ ਤੋਂ ਬਿਨਾਂ ਕੋਈ (ਮਨੁੱਖ ਵੀ ਨਾਮ ਦੀ ਦਾਤ) ਪ੍ਰਾਪਤ ਨਹੀਂ ਕਰ ਸਕਦਾ (ਭਾਵੇਂ ਉਹ) ਲਖਾਂ ਕ੍ਰੋੜਾਂ ਕਰਮ-ਧਰਮ ਕਰਦਾ ਰਹੇ। ਗੁਰੂ ਦੀ ਕਿਰਪਾ ਤੇ (ਜਿਸ) ਹਿਰਦੇ ਅੰਦਰ (ਪਰਮੇਸ਼ਰ ਦਾ ਨਾਮ) ਵਸ ਗਿਆ ਹੈ, (ਉਹ ਗੁਰੂ ਦੇ) ਸ਼ਬਦ ਦੁਆਰਾ ਸਦਾ ਥਿਰ ਪ੍ਰਭੂ ਨੂੰ ਸਲਾਹੁੰਦਾ ਰਹਿੰਦਾ ਹੈ।੧੫।

(ਹੇ ਭਾਈ!) ਉਹ ਸੇਵਕ ਜਨ ਹੀ (ਪ੍ਰਭੂ ਨੂੰ) ਮਿਲੇ ਹਨ (ਜਿਹੜੇ) ਧੁਰ (ਦਰਗਾਹ) ਤੋਂ (ਪ੍ਰਭੂ ਨੇ) ਆਪ ਮਿਲਾਏ ਹਨ। (ਉਹ ਗੁਰੂ ਦੀ) ਸਚੀ ਬਾਣੀ ਰਾਹੀਂ, (ਗੁਰੂ ਦੇ) ਸ਼ਬਦ ਰਾਹੀਂ ਸੋਹਣੇ (ਜੀਵਨ ਵਾਲੇ ਬਣ ਗਏ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ) ਜਨ ਹਰ ਰੋਜ਼ ਸੱਚੇ (ਪਰਮੇਸ਼ਰ ਦੇ) ਗੁਣ ਗਾਉਂਦਾ ਹੈ। (ਆਉ) ਅਸੀਂ ਭੀ (ਉਸ ਪਰਮੇਸ਼ਰ ਦੇ) ਗੁਣ ਗਾਈਏ (ਕਿਉਂਕਿ ਜਿਹੜਾ ਜਨ ਗੁਣ ਗਾਉਂਦਾ ਹੈ ਉਹ) ਗੁਣਾਂ ਦੇ ਮਾਲਕ ਵਿਚ ਲੀਨ ਹੋ ਜਾਂਦਾ ਹੈ।੧੬।੪।੧੩।

## ਸਾਰੰਸ਼ ਅਤੇ ਸਿਧਾਂਤ

ਵਾਕਈ ਸੰਸਾਰ ਦੀ ਰਚਨਾ ਉਸ ਪ੍ਰਭੂ ਦਾ ਇਕ ਅਸਚਰਜ ਖੇਲ ਹੈ। ਜਿਤਨੇ ਜੀਵ ਵੇਖੋ ਇਕ ਦੂਜੇ ਨਾਲ ਕਿਸੇ ਦਾ ਰੂਪ ਰੰਗ ਨਹੀਂ ਮਿਲਦਾ, ਸ਼ਕਲ ਤੇ ਅਕਲ ਨਹੀਂ ਮਿਲਦੀ। ਇਹ ਫ਼ਰਕ ਵੀ ਵਿਸਮਾਦੀ ਰੰਗਾਂ ਦਾ ਪ੍ਰਤੀਕ ਹੈ। ਸ਼ਿਵ ਤੇ ਸ਼ਕਤੀ ਦਾ ਮੇਲ, ਅੰਨ੍ਹੇਰੇ ਤੇ ਚਾਨਣੇ ਦੇ ਗੁਣ ਆਦਿ ਹਰੀ ਨੇ ਮਨੁੱਖ ਦੇ ਅੰਦਰ ਰਖ ਦਿੱਤੇ ਹਨ। ਪਰ ਮਾਇਆ ਦੇ ਹੋਛੇ ਰਸਾਂ ਤੋਂ ਪਰੇ ਹੋ ਕੇ ਹੀ ਹਰੀ ਦਾ ਅੰਮ੍ਰਿਤ-ਰਸ ਮਾਣਿਆ ਜਾਂਦਾ ਹੈ ਜਿਸ ਦੀ

ਸੋਝੀ ਗੁਰੂ ਦੇ ਸ਼ਬਦ ਦੁਆਰਾ ਹੁੰਦੀ ਹੈ:-

**ਸਭਿ ਰਸ ਦੇਹੀ ਅੰਦਰਿ ਪਾਏ ॥ ਵਿਰਲੇ ਕਉ ਗੁਰੁ ਸਬਦੁ ਬੁਝਾਏ ॥**

ਜਿਹੜਾ ਮਨੁੱਖ ਆਪਣੇ ਹਿਰਦੇ ਵਿਚ ਸ਼ਬਦ ਨੂੰ ਖੋਜਦਾ ਹੈ, ਉਹ ਅੰਮ੍ਰਿਤ-ਰੱਸ ਪੀਣ ਦਾ ਅਧਿਕਾਰੀ ਬਣਦਾ ਹੈ। ਗੁਰਸਿੱਖ ਦਾ ਇਹ ਫਰਜ ਬਣਦਾ ਹੈ ਕਿ ਉਹ ਹਰ ਵੇਲੇ ਬਾਣੀ ਦੇ ਅੰਮ੍ਰਿਤ ਘੁਟ ਪੀਂਦਾ ਰਹੇ ਕਿਉਂਕਿ ਗੁਰੂ ਦਾ ਸ਼ਬਦ ਹੀ ਮਹਾਰਸ ਮਿੱਠਾ ਹੈ। ਗੁਰੂ ਦਾ ਸ਼ਬਦ ਗੁਰੂ ਦਾਤੇ ਤੋਂ ਬਿਨਾਂ ਕਿਤੋਂ ਨਹੀਂ ਮਿਲ ਸਕਦਾ। ਬੇਸ਼ਕ ਜੀਵ ਲਖਾਂ ਕ੍ਰੋੜਾਂ ਹੀ ਕਰਮ ਕਮਾਈ ਜਾਵੇ ਪਰ ਇਹ ਸੌਦਾ ਗੁਰੂ ਦੀ ਕਿਰਪਾ ਦੇ ਅਧੀਨ ਹੈ। ਗੁਰੂ ਦੀ ਕਿਰਪਾ ਨਾਲ ਹੀ ਸ਼ਬਦ ਨੇ ਹਿਰਦੇ ਵਿਚ ਵਸਣਾ ਹੈ ਅਤੇ ਜੀਵ ਦੀ ਕਲਿਆਣ ਹੋਣੀ ਹੈ।

**ਮਾਰੂ ਮਹਲਾ ੩ ॥ ਨਿਹਚਲੁ ਏਕੁ ਸਦਾ ਸਚੁ ਸੋਈ ॥ ਪੂਰੇ ਗੁਰ ਤੇ ਸੋਝੀ ਹੋਈ ॥ ਹਰਿ ਰਸਿ ਭੀਨੇ ਸਦ ਧਿਆਇਨਿ, ਗੁਰਮਤਿ ਸੀਲੁ ਸੰਨਾਹਾ ਹੇ ॥੧॥ ਅੰਦਰਿ ਰੰਗੁ ਸਦਾ ਸਚਿਆਰਾ ॥ ਗੁਰ ਕੈ ਸਬਦਿ ਹਰਿਨਾਮਿ ਪਿਆਰਾ ॥ ਨਉ ਨਿਧਿ ਨਾਮੁ ਵਸਿਆ ਘਟ ਅੰਤਰਿ, ਛੋਡਿਆ ਮਾਇਆ ਕਾ ਲਾਹਾ ਹੇ ॥੨॥ ਰਈਅਤਿ ਰਾਜੇ ਦੁਰਮਤਿ ਦੋਈ ॥ ਬਿਨੁ ਸਤਿਗੁਰ ਸੇਵੇ ਏਕੁ ਨ ਹੋਈ ॥ ਏਕੁ ਧਿਆਇਨਿ ਸਦਾ ਸੁਖੁ ਪਾਇਨਿ, ਨਿਹਚਲੁ ਰਾਜੁ ਤਿਨਾਹਾ ਹੇ ॥੩॥ ਆਵਣੁ ਜਾਣਾ ਰਖੈ ਨ ਕੋਈ ॥ ਜੰਮਣੁ ਮਰਣੁ ਤਿਸੈ ਤੇ ਹੋਈ ॥ ਗੁਰਮੁਖਿ ਸਾਚਾ ਸਦਾ ਧਿਆਵਹੁ, ਗਤਿ ਮੁਕਤਿ ਤਿਸੈ ਤੇ ਪਾਹਾ ਹੇ ॥੪॥**

**ਪਦ ਅਰਥ:** ਨਿਹਚਲੁ=ਜੋ ਚਲਾਇਮਾਨ ਨਾ ਹੋਵੇ ਸਦਾ ਕਾਇਮ ਰਹਿਣ ਵਾਲਾ। ਤੇ=ਤੋਂ। ਭੀਨੇ=ਭਿੱਜੇ ਰਹਿੰਦੇ ਹਨ। ਸੀਲੁ=ਸ਼ੀਤਲ ਸੁਭਾਉ। ਸਨਾਹਾ=ਸੰਜੋਅ ਲੋਹੇ ਦੀ ਜਾਲੀ ਜਿਸ ਉਤੇ ਬਾਰੂਦੀ ਸ਼ਸਤਰ ਦਾ ਵਾਰ ਅਸਰ ਨਹੀਂ ਕਰਦਾ।੧। ਰੰਗੁ=ਪਿਆਰ। ਸਬਦਿ=ਸ਼ਬਦ ਵਿੱਚ। ਨਾਮਿ=ਨਾਮ ਵਿਚ। ਪਿਆਰਾ=ਪਿਆਰ। ਨਉ ਨਿਧਿ=ਨੌ ਖਜਾਨੇ। ਲਾਹਾ=ਲਾਭ।੨। ਰਈਅਤਿ=ਪਰਜਾ ਜਨਤਾ। ਦੁਰਮਤਿ=ਖੋਟੀ ਮਤ। ਦੋਈ=ਦ੍ਵੈਤ ਵਿਚ। ਤਿਨਾਹਾ=ਉਹਨਾਂ ਦਾ।੩। ਰਖੈ ਨ ਕੋਈ=ਕੋਈ ਰੋਕ ਨਹੀਂ ਸਕਦਾ। ਤਿਸੈ ਤੇ=ਉਸ (ਪਰਮਾਤਮਾ) ਤੋਂ। ਗੁਰਮੁਖਿ=ਗੁਰੂ ਦੀ ਰਾਹੀਂ। ਗਤਿ=ਅਵਸਥਾ। ਮੁਕਤਿ=ਮੁਕਤੀ, ਮਾਇਆ ਦੇ ਬੰਧਨਾਂ ਤੋਂ ਖ਼ਲਾਸੀ। ਪਾਹ:ਹੇ=ਪਾਈ ਜਾਂਦੀ ਹੈ, ਮਿਲਦੀ ਹੈ।੪।

**ਅਰਥ:** (ਹੇ ਭਾਈ!) ਸਦਾ ਕਾਇਮ ਰਹਿਣ ਵਾਲਾ ਇਕੋ ਸਚਾ (ਪਰਮੇਸ਼ਰ) ਹੈ। (ਪਰ ਇਸ ਗਲ ਦੀ) ਸੋਝੀ ਵੀ ਪੂਰੇ ਗੁਰੂ ਤੋਂ ਹੀ ਹੁੰਦੀ ਹੈ। (ਜਿਹੜੇ ਮਨੁੱਖ) ਹਰੀ ਦੇ (ਨਾਮ) ਰਸ ਵਿਚ ਭਿੱਜੇ ਹੋਏ ਹਨ (ਓਹ) ਸਦਾ ਹੀ (ਪਰਮੇਸ਼ਰ ਨੂੰ) ਧਿਆਉਂਦੇ ਹਨ, (ਉਨ੍ਹਾਂ ਨੇ) ਗੁਰੂ ਦੀ ਮਤਿ ਦੁਆਰਾ ਸੀਤਲ ਸੁਭਾਉ (ਭਾਵ ਚੰਗੇ ਆਚਰਨ ਦਾ) ਸੰਜੋਅ ਪਾਇਆ ਹੈ।੧।

(ਹੇ ਭਾਈ!) ਜਿਸ (ਹਿਰਦੇ) ਅੰਦਰ (ਰਬੀ) ਪ੍ਰੇਮ ਹੈ ਉਹ ਸਦਾ ਹੀ ਸਚਿਆਰ (ਪੁਰਸ਼ ਹੈ)। ਗੁਰੂ ਦੇ ਸ਼ਬਦ ਵਿਚ (ਲਗਣ ਕਰਕੇ ਪਰਮੇਸ਼ਰ ਦੇ) ਨਾਮ ਵਿਚ (ਉਸ ਦਾ) ਪਿਆਰ (ਬਣਿਆ ਰਹਿੰਦਾ ਹੈ)। ਨੌ ਨਿਧੀਆਂ ਰੂਪੀ ਖਜਾਨਾ (ਪਰਮੇਸ਼ਰ ਦਾ) ਨਾਮ (ਉਸਦੇ) ਹਿਰਦੇ ਵਿਚ ਵਸ ਗਿਆ ਹੈ (ਅਤੇ ਉਸਨੇ) ਮਾਇਆ ਦਾ ਲਾਭ (ਖਟਣਾ) ਤਿਆਗ ਦਿੱਤਾ ਹੈ।੨।

(ਹੇ ਭਾਈ!) ਪਰਜਾ ਤੇ ਰਾਜੇ (ਸਾਰੇ) ਖੋਟੀ ਮਤਿ ਹੋਣ ਕਾਰਨ ਦ੍ਵੈਤ ਵਿਚ (ਫਸੇ ਹੋਏ ਹਨ)। ਸਤਿਗੁਰੂ ਦੀ ਸੇਵਾ ਤੋਂ ਬਿਨਾਂ ਇਕ (ਪਰਮੇਸ਼ਰ ਦਾ ਹਿਰਦੇ ਵਿਚ ਨਿਵਾਸ) ਨਹੀਂ ਹੁੰਦਾ। (ਜਿਹੜੇ ਜੀਵ) ਇਕ (ਪ੍ਰਭੂ) ਨੂੰ

ਧਿਆਉਂਦੇ ਹਨ (ਓਹ) ਸਦਾ (ਆਤਮਿਕ) ਸੁਖ ਪਾਉਂਦੇ ਹਨ (ਉਨ੍ਹਾਂ ਦਾ ਅਟੱਲ ਰਾਜ (ਬਣਿਆ ਰਹਿੰਦਾ ਹੈ)॥੩॥

(ਹੇ ਭਾਈ! ਗੁਰ-ਪਰਮੇਸ਼ੁਰ ਤੋਂ ਬਿਨਾਂ) ਜੰਮਣ ਮਰਣ ਤੋਂ ਕੋਈ ਨਹੀਂ ਬਚਾਅ ਸਕਦਾ। (ਇਹ) ਜਨਮ ਤੇ ਮੌਤ ਉਸ (ਪਰਮੇਸ਼ੁਰ ਦੇ ਹੁਕਮ) ਤੋਂ ਹੀ ਹੋਂਦ ਵਿਚ ਆਏ ਹਨ। (ਹੇ ਭਾਈ!) ਗੁਰੂ ਦੀ ਰਾਹੀਂ ਸਚਾ ਪ੍ਰਭੂ ਸਦਾ ਸਿਮਰੋ ਕਿਉਂਕਿ ਉਚੀ ਆਤਮਿਕ ਅਵਸਥਾ ਤੇ ਜੀਵਨ-ਮੁਕਤੀ ਉਸ (ਪ੍ਰਭੂ ਤੋਂ) ਹੀ ਪ੍ਰਾਪਤ ਹੁੰਦੀ ਹੈ।੪।

**ਸਚੁ ਸੰਜਮੁ ਸਤਿਗੁਰੂ ਦੁਆਰੈ ॥ ਹਉਮੈ ਕ੍ਰੋਧੁ ਸਬਦਿ ਨਿਵਾਰੈ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਈਐ, ਸੀਲੁ ਸੰਤੋਖੁ ਸਭੁ ਤਾਹਾ ਹੇ ॥੫॥ ਹਉਮੈ ਮੋਹੁ ਉਪਜੈ ਸੰਸਾਰਾ ॥ ਸਭੁ ਜਗੁ ਬਿਨਸੈ ਨਾਮੁ ਵਿਸਾਰਾ ॥ ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ, ਨਾਮੁ ਸਚਾ ਜਗਿ ਲਾਹਾ ਹੇ ॥੬॥ ਸਚਾ ਅਮਰੁ ਸਬਦਿ ਸੁਹਾਇਆ ॥ ਪੰਚ ਸਬਦ ਮਿਲਿ ਵਾਜਾ ਵਾਇਆ ॥ ਸਦਾ ਕਾਰਜੁ ਸਚਿ ਨਾਮਿ ਸੁਹੇਲਾ, ਬਿਨੁ ਸਬਦੈ ਕਾਰਜੁ ਕੇਹਾ ਹੇ ॥੭॥ ਖਿਨ ਮਹਿ ਹਸੈ ਖਿਨ ਮਹਿ ਰੋਵੈ ॥ ਦੂਜੀ ਦੁਰਮਤਿ ਕਾਰਜੁ ਨ ਹੋਵੈ ॥ ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ, ਕਿਰਤ ਨ ਚਲੈ ਚਲਾਹਾ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ,

**ਪਦ ਅਰਥ:** ਸੰਜਮੁ=ਇੰਦ੍ਰਿਆਂ ਤੇ ਕਾਬੂ ਪਾਉਣਾ। ਦੁਆਰੈ=ਦਰ ਉਤੇ। ਨਿਵਾਰੈ=ਦੂਰ ਕਰ ਲੈਂਦਾ ਹੈ।੫। ਬਿਨਸੈ=ਨਾਸ਼ ਹੁੰਦਾ ਹੈ। ਜਗਿ=ਜਗਤ ਵਿਚ।੬। ਅਮਰੁ=ਹੁਕਮ। ਸੁਹਾਇਆ=ਸੋਹਣਾ ਲਗਾ। ਪੰਚ ਸਬਦ ਮਿਲਿ=(ਆਤਮਿਕ ਧੁਨੀ ਵਾਲੇ) ਪੰਜ ਸ਼ਬਦ ਮਿਲ ਕੇ। ਵਾਇਆ=ਵਜਾਇਆ। ਸੁਹੇਲਾ=ਸੁਖੀ।੭। ਦੂਜੀ ਦੁਰਮਤਿ=ਦਵੈਤ ਭਾਵ ਵਾਲੀ ਖੋਟੀ ਮਤਿ ਦੁਆਰਾ। ਕਾਰਜੁ ਨ ਹੋਵੈ=ਕੰਮ ਨਹੀਂ ਚੜ੍ਹਦਾ। ਸੰਜੋਗੁ=ਮਿਲਾਪ। ਵਿਜੋਗੁ=ਵਿਛੋੜਾ। ਕਰਤੈ=ਕਰਤਾਰ ਨੇ। ਕਿਰਤੁ=ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦੀ ਕਮਾਈ। ਨ ਚਲੈ=ਮਿਟਦੀ ਨਹੀਂ। ਚਲਾਹਾ=ਮਿਟਾਇਆਂ।੮।

**ਅਰਥ:** (ਹੇ ਭਾਈ!) ਸਚ ਬੋਲਣ (ਅਤੇ) ਇੰਦ੍ਰਿਆਂ ਉਤੇ ਕਾਬੂ ਪਾਉਣ (ਵਾਲੀ ਸ਼ਕਤੀ) ਗੁਰੂ ਦੇ ਦੁਆਰੇ ਤੋਂ ਪ੍ਰਾਪਤ ਹੁੰਦੀ ਹੈ। (ਗੁਰੂ) ਦੇ ਸ਼ਬਦ ਦੁਆਰਾ ਹੀ (ਮਨੁੱਖ) ਹਉਮੈ ਤੇ ਕ੍ਰੋਧ ਆਦਿ ਦੂਰ ਕਰ ਸਕਦਾ ਹੈ। ਸਤਿਗੁਰੂ ਦੀ ਸੇਵਾ ਕਰਕੇ ਸਦਾ (ਆਤਮਿਕ) ਸੁਖ ਪਾਇਆ ਜਾ ਸਕਦਾ ਹੈ। ਚੰਗਾ ਆਚਰਨ ਤੇ ਸੰਤੋਖ ਆਦਿ ਸਭ ਕੁਝ ਉਥੋਂ (ਭਾਵ ਗੁਰੂ ਦੇ ਦਰ ਤੋਂ ਪ੍ਰਾਪਤ ਹੁੰਦਾ ਹੈ)।੫।

(ਹੇ ਭਾਈ!) ਸੰਸਾਰ ਵਿਚ (ਵਿਚਰਦਿਆਂ ਮਨੁੱਖ ਦੇ ਅੰਦਰ) ਹੰਗਤਾ ਤੇ ਮੋਹ ਪੈਦਾ ਹੁੰਦਾ ਹੈ। (ਪ੍ਰਭੂ ਦਾ) ਨਾਮ ਵਿਸਾਰ ਕੇ ਸਾਰਾ ਸੰਸਾਰ ਹੀ ਨਾਸ਼ ਹੋ ਜਾਂਦਾ ਹੈ। ਸਤਿਗੁਰੂ ਦੀ ਸੇਵਾ ਤੋਂ ਬਿਨਾਂ ਨਾਮ ਪ੍ਰਾਪਤ ਨਹੀਂ ਹੋ ਸਕਦਾ (ਅਤੇ) ਸਚਾ ਨਾਮ ਹੀ ਜਗਤ ਵਿਚ ਲਾਹੇਵੰਦਾ (ਸੌਦਾ ਹੈ)।੬।

(ਹੇ ਭਾਈ! ਜਿਸ ਮਨੁੱਖ ਨੂੰ ਗੁਰੂ ਦੇ) ਸ਼ਬਦ ਦੁਆਰਾ (ਪ੍ਰਭੂ ਦਾ) ਸਚਾ ਹੁਕਮ ਸੋਹਣਾ ਲੱਗਾ (ਉਸ ਦੇ ਅੰਦਰ) ਪੰਚ ਸ਼ਬਦਾਂ ਮਿਲ ਕੇ ਵਾਜਾ ਵਜਾਇਆ ਹੈ (ਉਸ ਨੂੰ ਆਨੰਦ ਆਉਣ ਲਗ ਗਿਆ)। ਸਚ ਵਿਚ ਤੇ ਨਾਮ ਵਿਚ (ਲਗਿਆਂ ਹੀ ਜੀਵਣ ਸਫਲ ਹੋਣ ਦਾ) ਕਾਰਜ ਸੌਖਾ ਹੀ (ਸਿਰੇ

ਚੜ੍ਹ ਜਾਂਦਾ ਹੈ ਵਰਨਾ ਗੁਰੂ ਦੇ) ਸ਼ਬਦ ਤੋਂ ਬਿਨਾਂ ਕਾਹਦਾ ਕਾਰਜ ਸਿਰੇ ਚੜ੍ਹਨਾ ਹੋਇਆ? (ਭਾਵ ਜੀਵਨ ਸਫਲ ਨਹੀਂ ਹੁੰਦਾ)।੭।

(ਹੇ ਭਾਈ! ਨਾਮ ਵਿਹੂਣਾ ਮਨੁੱਖ) ਛਿਨ ਵਿਚ ਹਸਦਾ ਹੈ ਤੇ ਛਿਨ ਵਿਚ ਰੋਂਦਾ ਹੈ। ਦਵੈਤ ਤੇ ਖੋਟੀ ਮਤ ਕਰਕੇ (ਮਨੁੱਖ ਦਾ ਮੁਕਤੀ ਵਾਲਾ) ਕਾਰਜ (ਪੂਰਾ) ਨਹੀਂ ਹੁੰਦਾ। ਕਰਤਾਰ ਦਾ ਮਿਲਾਪ ਤੇ ਵਿਛੋੜਾ (ਦੋਵੇਂ ਹੀ ਜੀਵ ਦੇ ਕਰਮਾਂ ਵਿਚ) ਲਿਖ ਕੇ ਪਾਏ ਹੋਏ ਹਨ (ਇਸ ਲਈ ਪੂਰਬਲੀ) ਕਿਰਤ ਵਾਲਾ (ਲੇਖ ਇਸ ਤੋਂ) ਮਿਟਾਇਆਂ ਨਹੀਂ ਮਿਟ ਸਕਦਾ ਹੈ।੮।

**ਜੀਵਨ ਮੁਕਤਿ ਗੁਰ ਸਬਦੁ ਕਮਾਏ ॥ ਹਰਿ ਸਿਉ ਸਦ ਹੀ ਰਹੈ ਸਮਾਏ ॥ ਗੁਰ ਕਿਰਪਾ ਤੇ ਮਿਲੈ ਵਡਿਆਈ, ਹਉਮੈ ਰੋਗੁ ਨ ਤਾਹਾ ਹੇ ॥੯॥ ਰਸ ਕਸ ਖਾਏ ਪਿੰਡੁ ਵਧਾਏ ॥ ਭੇਖ ਕਰੈ ਗੁਰ ਸਬਦੁ ਨ ਕਮਾਏ ॥ ਅੰਤਰਿ ਰੋਗੁ ਮਹਾ ਦੁਖੁ ਭਾਰੀ, ਬਿਸਟਾ ਮਾਹਿ ਸਮਾਹਾ ਹੇ ॥੧੦॥ ਬੇਦ ਪੜਹਿ ਪੜਿ ਬਾਦੁ ਵਖਾਣਹਿ ॥ ਘਟ ਮਹਿ ਬ੍ਰਹਮੁ ਤਿਸੁ ਸਬਦਿ ਨ ਪਛਾਣਹਿ ॥ ਗੁਰਮੁਖਿ ਹੋਵੈ ਸੁ ਤਤੁ ਬਿਲੋਵੈ, ਰਸਨਾ ਹਰਿ ਰਸੁ ਤਾਹਾ ਹੇ ॥੧੧॥ ਘਰਿ ਵਥੁ ਛੋਡਹਿ ਬਾਹਰਿ ਧਾਵਹਿ ॥ ਮਨਮੁਖ ਅੰਧੇ ਸਾਦੁ ਨ ਪਾਵਹਿ ॥ ਅਨਰਸ ਰਾਤੀ ਰਸਨਾ ਫੀਕੀ ਬੋਲੇ, ਹਰਿ ਰਸੁ ਮੂਲ ਨ ਤਾਹਾ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਮਹਾਂ, ਮਾਹਿਂ, ਪੜਹਿਂ, ਵਖਾਣਹਿਂ, ਪਛਾਣਹਿਂ, ਛੋਡਹਿਂ, ਧਾਵਹਿਂ, ਪਾਵਹਿਂ.

**ਪਦ ਅਰਥ:** ਜੀਵਨ ਮੁਕਤਿ=ਜੀਊਂਦਿਆਂ ਹੀ ਮੁਕਤੀ (ਮਾਇਆ ਮੋਹ ਤੋਂ ਛੁਟਕਾਰਾ)। ਸਬਦੁ ਕਮਾਏ=ਸ਼ਬਦ ਨੂੰ ਜੀਵਨ ਵਰਤੋਂ ਵਿਚ ਲਿਆਏ। ਤਾਹਾ=ਉਸ ਨੂੰ।੯। ਰਸ ਕਸ=ਕਸੈਲਾ ਆਦਿ ਛੇ ਪ੍ਰਕਾਰ ਦੇ ਰਸ। ਪਿੰਡੁ=ਪਿੰਡਾ, ਸਰੀਰ। ਵਧਾਏ=ਵਧਾਉਂਦਾ ਭਾਵ ਮੋਟਾ ਕਰਦਾ ਹੈ। ਬਿਸਟਾ ਮਾਹਿ=ਵਿਸ਼ਟਾ ਵਿਚ। ਸਮਾਹਾ=ਸਮਾਇਆ ਰਹਿੰਦਾ ਹੈ।੧੦। ਪੜਹਿ=ਪੜ੍ਹਦੇ ਹਨ। ਬਾਦੁ=ਵਾਦ, ਚਰਚਾ। ਵਖਾਣਹਿ=ਬਿਆਨ ਕਰਦੇ ਹਨ। ਘਟ ਮਹਿ=ਸਰੀਰ ਵਿਚ। ਤਿਸੁ=ਉਸ (ਬ੍ਰਹਮ) ਨੂੰ। ਸਬਦਿ=(ਗੁਰੂ ਦੇ) ਸ਼ਬਦ ਦੁਆਰਾ। ਗੁਰ ਮੁਖਿ=ਗੁਰੂ ਅਨੁਸਾਰੀ। ਤਤੁ=ਅਸਲੀਅਤ। ਬਿਲੋਵੈ=ਰਿੜਕਦਾ ਭਾਵ ਵਿਚਾਰਦਾ ਹੈ। ਰਸਨਾ=ਜੀਭ। ਤਾਹਾ=ਉਸ (ਦੇਹੀ) ਨੂੰ। ਘਰਿ=(ਸਰੀਰ ਰੂਪੀ) ਘਰ ਵਿਚ। ਵਥੁ=(ਨਾਮ ਪਦਾਰਥ) ਵਸਤੂ। ਛੋਡਹਿ=ਛੱਡ ਦੇਂਦੇ ਹਨ। ਧਾਵਹਿ=ਦੌੜਦੇ, ਭੱਜਦੇ ਹਨ। ਅੰਧੇ=ਅਗਿਆਨੀ। ਅਨ ਰਸ=ਹੋਰ ਰਸਾਂ ਵਿਚ। ਰਾਤੀ=ਰਤੀ ਹੋਈ, ਭਾਵ ਮਗਨ ਹੋਈ। ਫੀਕੀ=ਫਿੱਕੀ, ਰਸ ਹੀਣੀ। ਮੂਲਿ=ਬਿਲਕੁਲ ਉਕਾ ਹੀ।

**ਅਰਥ:** (ਹੇ ਭਾਈ! ਜੋ) ਮਨੁੱਖ ਗੁਰੂ ਦਾ ਸ਼ਬਦ (ਹੁਕਮ) ਕਮਾਉਂਦਾ ਹੈ (ਉਹ) ਜੀਵਣ ਮੁਕਤ ਹੈ। (ਉਹ) ਸਦਾ ਹੀ ਪਰਮੇਸ਼ਰ ਦੇ (ਨਾਮ ਵਿਚ) ਲੀਨ ਰਹਿੰਦਾ ਹੈ। ਗੁਰੂ ਦੀ ਕਿਰਪਾ ਨਾਲ (ਜਿਸ ਨੂੰ ਨਾਮ ਦੀ) ਵਡਿਆਈ ਮਿਲਦੀ ਹੈ (ਉਸ ਨੂੰ) ਹਉਮੈ ਦਾ (ਵੱਡਾ) ਦੁਖ ਨਹੀਂ ਪੋਂਹਦਾ (ਭਾਵ ਨੇੜੇ ਨਹੀਂ ਆਉਂਦਾ)।੯।

(ਹੇ ਭਾਈ! ਜਿਹੜਾ ਮਨੁੱਖ) ਰਸ ਕਸ ਖਾ ਕੇ (ਆਪਣਾ) ਸਰੀਰ ਵਧਾਂਦਾ (ਭਾਵ ਮੋਟਾ ਕਰੀ ਜਾਂਦਾ) ਹੈ, ਭੇਖ ਕਰਦਾ ਹੈ (ਅਤੇ) ਗੁਰੂ ਦੇ ਸ਼ਬਦ ਨੂੰ ਨਹੀਂ ਕਮਾਉਂਦਾ (ਅਭਿਆਸ ਨਹੀਂ ਕਰਦਾ, ਉਸ ਦੇ) ਅੰਦਰ (ਸਦੀਵੀ) ਰੋਗ (ਲਗਾ ਰਹਿੰਦਾ ਹੈ ਜਿਸ ਕਰਕੇ) ਉਹ ਬਹੁਤ ਵੱਡਾ ਦੁਖ ਪਾਉਂਦਾ ਹੈ (ਅਤੇ ਵਿਸ਼ਟਾ ਦੇ ਕੀੜੇ ਵਾਂਗ ਵਿਸ਼ਟਾ ਵਿਚ ਹੀ ਸਮਾਇਆ ਰਹਿੰਦਾ ਹੈ।੧੦।

(ਹੇ ਭਾਈ! ਪੰਡਿਤ ਲੋਕ) ਵੇਦ ਪੜਦੇ ਹਨ ਪੜ੍ਹ ਕੇ ਵਾਦ-ਵਿਵਾਦ ਦਾ ਕਥਨ ਕਰਦੇ ਹਨ (ਜਿਹੜਾ) ਪਰਮੇਸ਼ਰ ਹਿਰਦੇ ਵਿਚ ਹੈ ਉਸ ਨੂੰ (ਗੁਰੂ ਦੇ) ਸ਼ਬਦ ਰਾਹੀਂ ਨਹੀਂ ਪਛਾਣਦੇ। (ਜੋ) ਗੁਰੂ ਅਨੁਸਾਰੀ ਜੀਵ ਹੁੰਦਾ ਹੈ ਉਹ ਤੱਤ ਨੂੰ ਰਿੜਕਦਾ ਹੈ (ਵਿਚਾਰਦਾ) ਹੈ, ਉਸਦੀ ਜੀਭ ਨੂੰ ਹਰੀ (ਨਾਮ ਦਾ) ਰਸ ਸੁਆਦ ਆਉਂਦਾ ਹੈ।੧੧।

(ਹੇ ਭਾਈ! ਮਨਮੁਖ) ਹਿਰਦੇ ਰੂਪੀ ਘਰ ਵਿਚ (ਪਈ ਨਾਮ) ਵਸਤੂ ਨੂੰ ਛੱਡ ਦੇਂਦੇ ਹਨ (ਅਤੇ) ਬਾਹਰ ਭਟਕਦੇ ਰਹਿੰਦੇ ਹਨ। (ਉਹ) ਮਨਮੁਖ ਅਗਿਆਨੀ (ਨਾਮ ਦਾ) ਸੁਆਦ ਪ੍ਰਾਪਤ ਨਹੀਂ ਕਰ ਸਕਦੇ। (ਉਨ੍ਹਾਂ ਦੀ) ਜੀਭ ਹੋਰ ਰਸਾਂ ਵਿਚ ਰਤੀ ਹੋਈ ਫਿੱਕਾ (ਬੋਲ) ਬੋਲਦੀ ਹੈ ਉਨ੍ਹਾਂ ਨੂੰ ਹਰੀ ਦਾ (ਨਾਮ) ਰਸ ਉਕਾ ਹੀ ਨਹੀਂ ਮਿਲਦਾ।੧੨।

**ਮਨਮੁਖ ਦੇਹੀ ਭਰਮੁ ਭਤਾਰੋ ॥ ਦੁਰਮਤਿ ਮਰੈ ਨਿਤ ਹੋਇ ਖੁਆਰੋ ॥ ਕਾਮਿ ਕ੍ਰੋਧਿ ਮਨੁ ਦੂਜੈ ਲਾਇਆ, ਸੁਪਨੈ ਸੁਖੁ ਨ ਤਾਹਾ ਹੇ ॥੧੩॥ ਕੰਚਨ ਦੇਹੀ ਸਬਦੁ ਭਤਾਰੋ ॥ ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ ॥ ਮਹਲਾ ਅੰਦਰਿ ਗੈਰ ਮਹਲੁ ਪਾਏ, ਭਾਣਾ ਬੁਝਿ ਸਮਾਹਾ ਹੇ ॥੧੪॥ ਆਪੇ ਦੇਵੈ ਦੇਵਣਹਾਰਾ ॥ ਤਿਸੁ ਆਗੈ ਨਹੀ ਕਿਸੈ ਕਾ ਚਾਰਾ ॥ ਆਪੇ ਬਖਸੇ ਸਬਦਿ ਮਿਲਾਏ, ਤਿਸ ਦਾ ਸਬਦੁ ਅਥਾਹਾ ਹੇ ॥੧੫॥ ਜੀਉ ਪਿੰਡੁ ਸਭੁ ਹੈ ਤਿਸੁ ਕੇਰਾ ॥ ਸਚਾ ਸਾਹਿਬੁ ਠਾਕੁਰੁ ਮੇਰਾ ॥ ਨਾਨਕ, ਗੁਰਬਾਣੀ ਹਰਿ ਪਾਇਆ, ਹਰਿ ਜਪੁ ਜਾਪਿ ਸਮਾਹਾ ਹੇ ॥੧੬॥੫॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਲਾਂ।

**ਪਦ ਅਰਥ:** ਭਤਾਰੋ=ਭਤਾਰ, ਖਸਮ। ਦੁਰਮਤਿ=ਖੋਟੀ ਮਤਿ। ਖੁਆਰੋ=ਖ਼ਜਲ ਖੁਆਰ। ਕਾਮਿ=ਕਾਮ (ਵਾਸ਼ਨਾ) ਵਿਚ। ਕ੍ਰੋਧਿ=ਕ੍ਰੋਧ (ਗੁੱਸੇ) ਵਿਚ। ਦੂਜੈ=ਦ੍ਵੈਤ ਵਿਚ। ਸੁਪਨੈ=ਸੁਪਨੇ ਵਿਚ।੧੩। ਕੰਚਨ ਦੇਹੀ=ਸੋਨੇ ਵਰਗੀ ਦੇਹੀ। ਅਨਦਿਨੁ=ਦਿਨ ਰਾਤ, ਹਰ ਵੇਲੇ। ਹਰਿ ਸਿਉ=ਪਰਮਾਤਮਾ ਨਾਲ। ਮਹਲਾ ਅੰਦਰਿ=ਸਰੀਰਾਂ ਅੰਦਰ। ਗੈਰ ਮਹਲ=ਮਹਲ ਤੋਂ ਬਗ਼ੈਰ, ਲਾ ਮਕਾਮ-ਪਰਮਾਤਮਾ ਜਿਸ ਦਾ ਕੋਈ ਘਰ ਨਹੀਂ। ਭਾਣਾ ਬੁਝਿ=ਰਜ਼ਾ ਨੂੰ ਸਮਝ ਕੇ। ਸਮਾਹਾ=ਲੀਨ ਹੁੰਦਾ ਹੈ।੧੪। ਦੇਵਣਹਾਰਾ=ਦੇਣ ਵਾਲਾ। ਚਾਰਾ=ਜ਼ੋਰ, ਪੇਸ਼। ਅਥਾਹਾ=ਬਹੁਤ ਡੂੰਘਾ।੧੫। ਜੀਉ=ਜਿੰਦ। ਪਿੰਡੁ=ਸਰੀਰ। ਤਿਸੁ ਕੇਰਾ=ਉਸ (ਵਾਹਿਗੁਰੂ) ਦਾ। ਠਾਕੁਰ=ਮਾਲਕ। ਗੁਰਬਾਣੀ=ਗੁਰੂ ਦੀ ਬਾਣੀ ਦੁਆਰਾ। ਹਰਿ ਪਾਇਆ=ਹਰੀ ਨੂੰ ਪ੍ਰਾਪਤ ਕੀਤਾ ਹੈ। ਜਾਪਿ=ਜਪ ਕੇ।੧੬।

**ਅਰਥ:** (ਹੇ ਭਾਈ!) ਮਨਮੁਖ ਦੀ ਦੇਹੀ (ਦੀ ਅਗਵਾਈ ਕਰਨ ਵਾਲਾ) ਪਤੀ ਭਰਮ ਹੈ। ਖੋਟੀ ਅਕਲ ਕਰਕੇ (ਭਰਮ ਦੇ ਅਸਰ ਹੇਠ ਦੇਹੀ) ਮਰਦੀ (ਅਤੇ) ਹਰ ਰੋਜ਼ ਖੁਆਰ ਹੁੰਦੀ ਹੈ। (ਉਸ ਨੇ ਆਪਣਾ) ਮਨ ਕਾਮ ਵਿਚ, ਕ੍ਰੋਧ ਵਿਚ ਤੇ ਦ੍ਵੈਤ ਭਾਵ ਵਿਚ ਲਾਇਆ ਹੋਇਆ ਹੈ, (ਇਸ ਲਈ) ਉਸ (ਦੇਹੀ) ਨੂੰ ਸੁਪਨੇ ਵਿਚ ਵੀ ਸੁਖ (ਵੇਖਣਾ ਨਸੀਬ) ਨਹੀਂ ਹੁੰਦਾ।੧੩।

(ਹੇ ਭਾਈ!) ਗੁਰਮੁਖ ਦੀ ਦੇਹੀ ਦਾ ਪਤੀ ਸ਼ਬਦ ਹੈ (ਉਹ) ਦੇਹੀ ਸੋਨੇ ਵਰਗੀ (ਕੀਮਤੀ) ਹੈ। (ਉਹ) ਦਿਨ ਰਾਤ (ਹਰ ਵੇਲੇ ਹੀ ਪਤੀ ਦੇ ਮਿਲਾਪ ਦਾ) ਅਨੰਦ ਮਾਣਦੀ ਹੈ। (ਉਹ ਮਨੁੱਖ) ਲਾ-ਮਕਾਮ ਪਰਮਾਤਮਾ ਨੂੰ (ਸਭ) ਸਰੀਰਾਂ ਵਿਚ (ਵਸਦਾ ਵੇਖਦਾ ਹੈ ਤੇ) ਪਾ ਲੈਂਦਾ ਹੈ, (ਅਤੇ ਰਬੀ) ਰਜ਼ਾ ਨੂੰ ਬੁਝ ਕੇ (ਉਸ ਵਿਚ ਹੀ) ਲੀਨ ਹੋ ਜਾਂਦਾ ਹੈ।੧੪।

(ਹੇ ਭਾਈ! ਉਹ ਪਰਮੇਸ਼ਰ) ਆਪ ਹੀ (ਸਭ ਕੁਝ) ਦੇਵਣ ਵਾਲਾ ਹੈ। ਉਸ ਦੇ ਅਗੇ (ਭਾਵ ਸਾਹਮਣੇ) ਕਿਸੇ ਦਾ ਕੋਈ ਚਾਰਾ (ਜ਼ੋਰ) ਨਹੀਂ ਚਲ ਸਕਦਾ। (ਉਹ ਪ੍ਰਭੂ) ਆਪ ਹੀ (ਗੁਰੂ ਦੇ) ਸ਼ਬਦ ਰਾਹੀਂ ਮਿਲਾ ਕੇ (ਆਪਣੀ) ਬਖਸ਼ਿਸ਼ ਕਰਦਾ ਹੈ (ਅਤੇ) ਉਸ (ਮਾਲਕ ਦਾ) ਹੁਕਮ ਅਥਾਹ (ਭਾਵ ਬੇਅੰਤ) ਹੈ।੧੫।

(ਹੇ ਭਾਈ! ਇਹ) ਜੀਵ ਤੇ ਸਰੀਰ ਸਭ ਕੁਝ ਉਸ (ਮਾਲਕ) ਦਾ ਹੈ। ਉਹ ਸਦਾ ਕਾਇਮ ਰਹਿਣ ਵਾਲਾ ਸਾਹਿਬ ਮੇਰਾ ਮਾਲਕ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਕਿਸੇ ਨੇ ਪਾਇਆ ਹੈ), ਗੁਰੂ ਦੀ ਬਾਣੀ ਦੁਆਰਾ ਹੀ ਉਸ ਪਰਮੇਸ਼ਰ ਨੂੰ ਪਾਇਆ ਹੈ (ਉਹ) ਹਰੀ ਦਾ (ਨਾਮ) ਜਪ ਜਪ ਕੇ (ਉਸ ਵਿਚ) ਸਮਾਇਆ ਹੈ।੧੬।੫।੧੪।

## ਅਰਥ ਭੇਦ ਅਤੇ ਨਿਰਣੈ

**ਮਹਲਾ ਅੰਦਰਿ ਗੈਰਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ ॥**

ਵਖ ਵਖ ਅਰਥ:

੧) ਸੋ ਸਰੀਰ ਰੂਪ ਮਹਲੋਂ ਵਿਖੇ ਗੈਰ ਭਾਵ ਹੋਰ ਅਰਥਾਤ ਨਿਜ ਸਰੂਪ ਕਉ ਮਾਨਤਾ ਹੈ ਜੋ ਭਾਣੇ ਕੋ ਸਮਝ ਕੇ ਆਨੰਦ ਹੂਆ ਹੈ। [ਫ. ਸ.

੨) ਗੈਰ ਮਹਲੁ ਲਾ-ਮਕਾਨ ਹੀ, ਜਿਸ ਦਾ ਕੋਈ ਘਰ ਨਹੀਂ। [ਸ਼ਬਦਾਰਥ

੩) ਉਹ ਮਨੁੱਖ ਉਸ ਲਾ-ਮਕਾਨ ਪਰਮਾਤਮਾ ਨੂੰ ਸਭ ਸਰੀਰਾਂ ਵਿਚ (ਵਸਦਾ) ਵੇਖ ਲੈਂਦਾ ਹੈ, ਉਸ ਦੀ ਰਜ਼ਾ ਨੂੰ ਮਿਤਰ ਮੰਨ ਕੇ ਉਸ ਵਿਚ ਲੀਨ ਰਹਿੰਦਾ ਹੈ। [ਦਰਪਣ

**ਨਿਰਣੈ:** ਇਸ ਪੰਕਤੀ ਵਿਚ ਗੁਰਮੁਖ ਦੀ ਕਰਣੀ ਨੂੰ ਰੂਪਮਾਨ ਕੀਤਾ ਗਿਆ ਹੈ। (ਗੁਰਮੁਖ ਜੀਉੜਾ ਸਾਰੇ) ਸਰੀਰਾਂ ਅੰਦਰ (ਉਸ) ਲਾ-ਮਕਾਨ (ਬਿਨਾਂ ਮਹਲ ਵਾਲੇ) ਨੂੰ ਮੌਜੂਦ ਸਮਝਦਾ ਹੈ (ਭਾਵ ਸਭ ਵਿਚ ਉਸ ਸਰਬ ਵਿਆਪਕ ਜੋਤਿ ਦੇ ਦਰਸ਼ਨ ਕਰਦਾ ਹੈ) ਅਤੇ ਉਸ ਪਰਮੇਸ਼ਰ ਦਾ ਹੁਕਮ ਬੁਝ ਕੇ (ਉਸ ਵਿਚ ਹੀ) ਲੀਨ ਹੋਇਆ ਰਹਿੰਦਾ ਹੈ। 'ਗੈਰ-ਮਹਲੁ' ਦੇ ਅਰਥ 'ਹੋਰ ਮਹਲ' ਅਰਥਾਤ 'ਨਿਜ ਸਰੂਪ' ਕਰਨਾ ਠੀਕ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਸਦਾ ਥਿਰ ਰਹਿਣ ਵਾਲਾ ਕੇਵਲ ਇਕ ਹਰੀ ਹੈ ਪਰ ਇਸ ਤੱਤ ਦੀ ਸੋਝੀ ਵੀ ਗੁਰੂ ਦੇ ਰਾਹੀਂ ਹੀ ਹੁੰਦੀ ਹੈ। ਜਦੋਂ ਤੱਕ ਹਿਰਦੇ ਵਿਚੋਂ ਹਉਮੈ, ਕ੍ਰੋਧ ਆਦਿ ਔਗੁਣ ਦੂਰ ਨਹੀਂ ਹੁੰਦੇ, ਮਾਇਆ ਦਾ ਲਾਭ ਤਿਆਗਣ ਵਾਲੀ ਬਿਰਤੀ ਨਹੀਂ ਬਣਦੀ, ਓਦੋਂ ਤਕ ਗੁਰੂ ਦੇ ਸ਼ਬਦ ਦਾ ਰੰਗ ਅੰਤਰ-ਆਤਮੇ ਮਾਣਨਾ ਸੰਭਵ ਨਹੀਂ ਹੈ। ਗੁਰੂ ਦੇ ਸ਼ਬਦ ਰਾਹੀਂ ਹੀ ਸਚਿਆਰ ਬਣਨਾ ਹੈ ਤੇ ਜੀਵਨ ਸਫਲ ਕਰਨਾ ਹੈ। ਵਿਸ਼ੇ ਵਿਕਾਰਾਂ ਤੇ ਹੋਰ ਰਸਾਂ ਕਸਾਂ ਨਾਲ ਜੀਵਨ ਬਰਬਾਦ ਹੁੰਦਾ ਹੈ।

ਧਰਮ ਗ੍ਰੰਥ ਪੜ੍ਹ ਕੇ ਉਨ੍ਹਾਂ ਬਾਰੇ ਨਿਰੀਆਂ ਬਹਿਸਾਂ ਕਰਨ ਨਾਲ ਵੀ ਜੀਵਨ ਵਿਚ ਅਜਿਹਾ ਪਲਟਾ

ਕਦੇ ਨਹੀਂ ਆ ਸਕਦਾ ਜਿਸ ਨਾਲ ਭਟਕਦਾ ਮਨ ਸ਼ਾਂਤੀ ਵਿਚ ਆ ਜਾਵੇ। ਹਾਂ, ਸਤਿਗੁਰੂ ਮਿਹਰ ਕਰਨ, ਹਿਰਦੇ ਵਿਚ ਭਰਮ ਦੀ ਭੋਰੀ ਨਾ ਰਹੇ, ਸ਼ਬਦ ਦੀ ਦਾਤਿ ਪ੍ਰਾਪਤ ਹੋ ਜਾਵੇ, ਫਿਰ ਜੀਵਨ ਸੁਹੇਲਾ ਹੋ ਜਾਂਦਾ ਹੈ:-

**ਓਹੁ ਸੁਹੇਲਾ ਸਦ ਸੁਖੀ,ਸਭੁ ਭਰਮੁ ਭਉ ਭਾਗਾ ॥** **[ਪੰਨਾ ੩੯੯**

ਸਿਧਾਂਤ ਇਹ ਹੈ ਕਿ ਗੁਰੂ ਦੀ ਬਾਣੀ ਰਾਹੀਂ ਸੋਝੀ ਪੈਂਦੀ ਹੈ ਕਿ ਹਿਰਦੇ ਵਿਚ ਬ੍ਰਹਮ (ਹਰੀ) ਹੈ ਪਰ ਮਨਮੁਖ ਜੀਵ ਗੁਰੂ ਦੇ ਸ਼ਬਦ ਰਾਹੀਂ ਉਸ ਦੀ ਪਛਾਣ ਨਹੀਂ ਕਰਦੇ, ਹੋਰ ਹੋਰ ਹੀ ਰਸਤੇ ਅਪਨਾਉਣ ਵਿਚ ਲਗੇ ਰਹਿੰਦੇ ਹਨ। ਅੰਤ ਵਿਚ ਗੁਰੂ ਜੀ ਨੇ ਨਾਮ ਬਾਣੀ ਦੇ ਜਾਪ ਦੁਆਰਾ ਹਰੀ ਵਿਚ ਸਮਾਉਣ ਵਾਲਾ ਸਪਸ਼ਟ ਨਿਰਣਾ ਕਰ ਦਿਤਾ ਹੈ:--

**ਨਾਨਕ, ਗੁਰਬਾਣੀ ਹਰਿ ਪਾਇਆ, ਹਰਿ ਜਪੁ ਜਾਪਿ ਸਮਾਹਾ ਹੇ ॥** **[ਪੰਨਾ ੧੦੫੮**

**ਮਾਰੂ ਮਹਲਾ ੩ ॥ ਗੁਰਮੁਖਿ ਨਾਦ ਬੇਦ ਬੀਚਾਰੁ ॥ ਗੁਰਮੁਖਿ ਗਿਆਨੁ ਧਿਆਨੁ ਆਪਾਰੁ ॥ ਗੁਰਮੁਖ ਕਾਰ ਕਰੇ ਪ੍ਰਭ ਭਾਵੈ, ਗੁਰਮੁਖਿ ਪੂਰਾ ਪਾਇਦਾ ॥੧॥ ਗੁਰਮੁਖਿ ਮਨੂਆ ਉਲਟਿ ਪਰਾਵੈ ॥ ਗੁਰਮੁਖਿ ਬਾਣੀ ਨਾਦੁ ਵਜਾਵੈ ॥ ਗੁਰਮੁਖਿ ਸਚਿ ਰਤੇ ਬੈਰਾਗੀ, ਨਿਜ ਘਰਿ ਵਾਸਾ ਪਾਇਦਾ ॥੨॥ ਗੁਰ ਕੀ ਸਾਖੀ ਅੰਮ੍ਰਿਤ ਭਾਖੀ ॥ ਸਚੈ ਸਬਦੇ ਸਚੁ ਸੁਭਾਖੀ ॥ ਸਦਾ ਸਚਿ ਰੰਗਿ ਰਾਤਾ ਮਨੁ ਮੇਰਾ, ਸਚੇ ਸਚਿ ਸਮਾਇਦਾ ॥੩॥ ਗੁਰਮੁਖਿ ਮਨੁ ਨਿਰਮਲੁ ਸਤ ਸਰਿ ਨਾਵੈ ॥ ਮੈਲੁ ਨ ਲਾਗੈ ਸਚਿ ਸਮਾਵੈ ॥ ਸਚੋ ਸਚੁ ਕਮਾਵੈ ਸਦ ਹੀ, ਸਚੀ ਭਗਤਿ ਦ੍ਰਿੜਾਇਦਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਇੰਦਾ, ਸਮਾਇੰਦਾ, ਦ੍ਰਿੜਾਇੰਦਾ। **ਛੁਟਕੱਲ: ਨ੍ਹਾਵੈ।**

**ਪਦ ਅਰਥ:** ਗੁਰਮੁਖਿ=ਗੁਰੂ ਅਨੁਸਾਰੀ ਸਿਖ। ਨਾਦ=ਜੋਗੀਆਂ ਦੀ ਸਿੰਙੀ ਆਦਿ ਦਾ ਵਜਾਣਾ। ਵੀਚਾਰੁ=(ਗੁਰਬਾਣੀ ਦਾ) ਵੀਚਾਰ। ਆਪਾਰੁ=ਬੇਅੰਤ ਪ੍ਰਭੂ।੧। ਮਨੂਆ=ਮਨ। ਉਲਟਿ ਪਰਾਵੈ=(ਮਾਇਆ ਵਲੋਂ) ਮੋੜ ਕੇ ਰਖਦਾ ਹੈ। ਸਚਿ=ਸਚ ਵਿਚ। ਰਤੇ=ਰੰਗੇ ਹੋਏ। ਬੈਰਾਗੀ=(ਮੋਹ ਮਾਇਆ ਤੋਂ) ਨਿਰਲੇਪ। ਨਿਜ ਘਰਿ=ਆਪਣੇ ਘਰ (ਭਾਵ ਸ੍ਵੈ-ਸਰੂਪ) ਵਿਚ।੨। ਸਾਖੀ=ਸਿਖਿਆ। ਭਾਖੀ=ਉਚਾਰੀ ਹੋਈ ਹੈ। ਸੁਭਾਖੀ=ਪ੍ਰੇਮ ਨਾਲ ਆਖਦੇ ਹਨ। ਸਚੇ ਸਚਿ=ਨਿਰੋਲ ਸਚੇ (ਪਰਮੇਸ਼ਰ) ਵਿਚ ਹੀ।੩। ਸਤ ਸਰਿ=ਸੰਤੋਖ ਸਰੋਵਰ ਵਿੱਚ। ਨਾਵੈ=ਇਸ਼ਨਾਨ ਕਰਦਾ ਹੈ। ਭਗਤਿ=ਭਗਤੀ। ਦ੍ਰਿੜਾਇਦਾ=ਪੱਕੀ ਕਰਾਉਂਦਾ ਹੈ।੪।

**ਅਰਥ:** (ਹੇ ਭਾਈ!) ਗੁਰਮੁਖ ਲਈ ਨਾਦ (ਵਜਾਣਾ) ਬੇਦ ਦਾ (ਪਾਠ ਕਰਨਾ ਨਾਮ ਅਤੇ ਗੁਰਬਾਣੀ ਦੀ) ਵੀਚਾਰ ਹੈ। ਪਾਰ ਤੋਂ ਰਹਿਤ (ਪ੍ਰਭੂ ਦਾ ਸਿਮਰਨ ਹੀ) ਗੁਰਮੁਖ ਲਈ ਗਿਆਨ (ਅਤੇ) ਧਿਆਨ (ਭਾਵ ਸਮਾਧੀ) ਹੈ। ਗੁਰਮੁਖ (ਉਹ) ਕਾਰ ਕਰਦਾ ਹੈ ਜੋ ਪ੍ਰਭੂ ਨੂੰ ਚੰਗੀ ਲਗਦੀ ਹੈ, ਗੁਰਮੁਖ ਪੂਰਨ ਪ੍ਰਭੂ ਨੂੰ ਪ੍ਰਾਪਤ ਕਰ ਲੈਂਦਾ ਹੈ।੧।

(ਹੇ ਭਾਈ!) ਗੁਰਮੁਖ (ਆਪਣਾ) ਮਨ (ਮਾਇਆ ਵਲੋਂ) ਮੋੜ ਕੇ ਰਖਦਾ ਹੈ। ਗੁਰਮੁਖ (ਗੁਰੂ ਦੀ) ਬਾਣੀ ਦਾ ਹੀ (ਆਪਣੇ ਹਿਰਦੇ ਵਿਚ) ਨਾਦ ਵਜਾਉਂਦਾ ਹੈ। ਗੁਰਮੁਖ ਸਚ (ਨਾਮ) ਵਿਚ ਰੰਗੇ ਹੋਏ ਵੈਰਾਗੀ (ਵਾਂਗ ਨਿਰਲੇਪ ਹੋ ਕੇ ਸੰਸਾਰ ਵਿਚ ਵਿਚਰਦਾ ਹੈ) ਇਸ ਤਰ੍ਹਾਂ ਗੁਰਮੁਖ ਸ੍ਵੈ-ਸਰੂਪ ਵਿਚ ਵਾਸਾ ਪਾਉਂਦਾ ਹੈ।੨।

(ਹੇ ਭਾਈ! ਗੁਰੂ ਦੀ ਉਚਾਰੀ ਹੋਈ ਸਿਖਿਆ ਅੰਮ੍ਰਿਤ ਰੂਪ ਹੈ। ਸਚੇ (ਪ੍ਰਭੂ ਦੇ) ਸ਼ਬਦ ਦੁਆਰਾ (ਉਹ) ਪ੍ਰੇਮ ਨਾਲ ਆਈ ਹੋਈ ਸਚ ਰੂਪ (ਸਿਖਿਆ ਹੈ)। ਸਦਾ ਥਿਰ ਰਹਿਣ ਵਾਲੇ ਪਰਮੇਸ਼ਰ ਦੇ ਰੰਗ ਵਿਚ ਰੰਗਿਆ ਹੋਇਆ ਮੇਰਾ ਮਨ ਨਿਰੋਲ ਸਚ ਵਿਚ ਸਮਾਇਆ ਰਹਿੰਦਾ ਹੈ।੩।

(ਹੇ ਭਾਈ!) ਗੁਰਮੁਖ ਦਾ ਮਨ ਪਵਿੱਤਰ ਹੁੰਦਾ ਹੈ (ਕਿਉਂਕਿ ਉਹ) ਸਤ (ਸੰਗਤ ਰੂਪੀ) ਸਰੋਵਰ ਵਿਚ ਇਸ਼ਨਾਨ ਕਰਦਾ ਹੈ। (ਉਸ ਨੂੰ ਮੋਹ ਮਮਤਾ ਦੀ) ਮੈਲ ਨਹੀਂ ਲਗਦੀ (ਕਿਉਂਕਿ ਉਹ ਸਦਾ) ਸਚ ਵਿਚ ਹੀ ਲੀਨ ਰਹਿੰਦਾ ਹੈ। (ਉਹ) ਸਦਾ ਹੀ ਨਿਰੋਲ ਸਚ (ਭਾਵ ਨਾਮ-ਸਿਮਰਨ ਦਾ ਅਭਿਆਸ) ਕਰਦਾ ਹੈ (ਅਤੇ) ਸਚੀ ਭਗਤੀ ਦਾ ਉਪਦੇਸ਼ ਹੀ ਸਭ ਨੂੰ ਦ੍ਰਿੜ ਕਰਾਉਂਦਾ ਹੈ।੪।

**ਗੁਰਮੁਖਿ ਸਚੁ ਬੈਣੀ ਗੁਰਮੁਖਿ ਸਚੁ ਨੈਣੀ ॥ ਗੁਰਮੁਖਿ ਸਚੁ ਕਮਾਵੈ ਕਰਣੀ ॥ ਸਦ ਹੀ ਸਚੁ ਕਹੈ ਦਿਨੁ ਰਾਤੀ, ਅਵਰਾ ਸਚੁ ਕਹਾਇਦਾ ॥੫॥ ਗੁਰਮੁਖਿ ਸਚੀ ਊਤਮ ਬਾਣੀ ॥ ਗੁਰਮੁਖਿ ਸਚੋ ਸਚੁ ਵਖਾਣੀ ॥ ਗੁਰਮੁਖਿ ਸਦ ਸੇਵਹਿ ਸਚੋ ਸਚਾ, ਗੁਰਮੁਖਿ ਸਬਦੁ ਸੁਣਾਇਦਾ ॥੬॥ ਗੁਰਮੁਖਿ ਹੋਵੈ ਸੁ ਸੋਝੀ ਪਾਏ ॥ ਹਉਮੈ ਮਾਇਆ ਭਰਮੁ ਗਵਾਏ ॥ ਗੁਰ ਕੀ ਪਉੜੀ ਊਤਮ ਊਚੀ, ਦਰਿ ਸਚੈ ਹਰਿ ਗੁਣ ਗਾਇਦਾ ॥੭॥ ਗੁਰਮੁਖਿ ਸਚੁ ਸੰਜਮੁ ਕਰਣੀ ਸਾਰੁ ॥ ਗੁਰਮੁਖਿ ਪਾਏ ਮੋਖ ਦੁਆਰੁ ॥ ਭਾਇ ਭਗਤਿ ਸਦਾ ਰੰਗਿ ਰਾਤਾ, ਆਪੁ ਗਵਾਇ ਸਮਾਇਦਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਅਵਰਾਂ, ਕਹਾਇੰਦਾ, ਸੇਵਹਿਂ, ਗਾਇੰਦਾ,

**ਪਦ ਅਰਥ:** ਬੈਣੀ=ਬਚਨਾਂ ਵਿਚ। ਨੈਣੀ=ਅੱਖਾਂ ਵਿਚ। ਕਰਣੀ=ਆਚਰਨ, ਕਰਨ ਜੋਗ ਕੰਮ। ਅਵਰਾ= ਹੋਰਨਾਂ ਤੋਂ। ਕਹਾਇਦਾ=ਅਖਵਾਉਂਦਾ ਹੈ।੫। ਸਚੋ ਸਚੁ ਵਖਾਣੀ=ਨਿਰੋਲ ਸਚ ਆਖਦਾ ਹੈ।੬। ਭਰਮੁ ਗਵਾਏ=ਭਰਮ ਦੂਰ ਕਰਦਾ ਹੈ। ਪਉੜੀ=(ਉਪਦੇਸ਼ ਰੂਪੀ) ਪਉੜੀ।੭। ਸੰਜਮੁ=ਪਰਹੇਜ਼। ਸਾਰੁ=ਸ੍ਰੇਸ਼ਟ, ਵਧੀਆ। ਮੋਖ ਦੁਆਰੁ=ਮੁਕਤੀ ਦਾ ਦਰਵਾਜਾ। ਭਾਇ=ਪ੍ਰੇਮ ਵਿਚ। ਰੰਗਿ=(ਨਾਮ ਦੇ) ਰੰਗ ਵਿਚ। ਆਪੁ ਗਵਾਇ=ਆਪਾ ਭਾਵ ਗਵਾ ਕੇ।੮।

**ਅਰਥ:** (ਹੇ ਭਾਈ!) ਗੁਰਮੁਖ ਦੇ ਬਚਨਾਂ ਵਿਚ ਸਚ (ਪਰਮੇਸ਼ਰ) ਵਸਦਾ ਹੈ, ਗੁਰਮੁਖ ਦੀਆਂ ਅੱਖਾਂ ਵਿੱਚ ਵੀ ਸਚਾ (ਪ੍ਰਭੂ ਵਸਦਾ ਹੈ)। ਗੁਰਮੁਖ ਸਚ ਰੂਪ ਕਰਣੀ ਹੀ ਕਮਾਉਂਦਾ ਹੈ। (ਗੁਰਮੁਖ) ਦਿਨ ਰਾਤ ਸਚ (ਭਾਵ ਵਾਹਿਗੁਰੂ) ਹੀ ਉਚਾਰਦਾ ਹੈ (ਅਤੇ) ਹੋਰਨਾਂ ਨੂੰ ਵੀ ਸਚ ਭਾਵ ਵਾਹਿਗੁਰੂ ਨਾਮ (ਦ੍ਰਿੜ ਕਰਨ ਦੀ) ਪ੍ਰੇਰਨਾ ਦਿੰਦਾ ਹੈ।੫।

(ਹੇ ਭਾਈ!) ਗੁਰਮੁਖ ਦੀ ਉਤਮ ਬਾਣੀ ਸਚੀ ਹੁੰਦੀ ਹੈ। ਗੁਰਮੁਖ ਨਿਰੋਲ ਸਚ ਨੂੰ ਉਚਾਰਦਾ ਹੈ। ਗੁਰਮੁਖ (ਜੀਉੜੇ) ਹਮੇਸ਼ਾਂ ਸਦਾ ਥਿਰ ਰਹਿਣ ਵਾਲੇ ਪਰਮਾਤਮਾ ਨੂੰ ਸੇਵਦੇ (ਸਿਮਰਦੇ) ਹਨ (ਅਤੇ) ਗੁਰਮੁਖ (ਹੋਰਨਾਂ ਨੂੰ ਵੀ ਗੁਰੂ ਦਾ) ਸ਼ਬਦ ਹੀ ਸੁਣਾਉਂਦਾ ਹੈ।੬।

(ਹੇ ਭਾਈ! ਜਿਹੜਾ) ਗੁਰਮੁਖ ਹੁੰਦਾ ਹੈ (ਉਹ ਆਤਮ ਜੀਵਨ ਦੀ) ਸੋਝੀ ਪ੍ਰਾਪਤ ਕਰਦਾ ਹੈ। ਹਉਮੈ ਅਤੇ ਮਾਇਆ ਦਾ ਭਰਮ ਨਾਸ਼ ਕਰਦਾ ਹੈ। ਗੁਰੂ ਦੀ (ਉਪਦੇਸ਼ ਰੂਪੀ) ਪਉੜੀ ਉਤਮ ਅਤੇ ਉਚੀ ਹੈ, (ਗੁਰਮੁਖ) ਸਚੇ ਪ੍ਰਭੂ ਦੇ ਦਰ ਉਤੇ ਸਚੇ ਪ੍ਰਭੂ ਦੇ ਗੁਣ ਗਾਉਂਦਾ ਹੈ।੭।

(ਹੇ ਭਾਈ!) ਗੁਰਮੁਖ, ਸਚ ਨੂੰ (ਆਪਣਾ) ਸੰਜਮ (ਬਣਾਉਂਦਾ ਹੈ ਅਤੇ ਉਸਦੀ) ਕਰਣੀ ਵੀ ਸ੍ਰੇਸ਼ਟ ਹੈ। ਪ੍ਰੇਮਾ ਭਗਤੀ ਕਰਕੇ (ਉਹ) ਸਦਾ (ਪਰਮੇਸ਼ਰ ਦੇ) ਪ੍ਰੇਮ ਵਿਚ ਰੰਗਿਆ ਰਹਿੰਦਾ ਹੈ, ਆਪਾ-ਭਾਵ ਦੂਰ ਕਰਕੇ (ਉਹ ਸਚ ਵਿਚ) ਸਮਾਅ ਜਾਂਦਾ ਹੈ।੮।

**ਗੁਰਮੁਖਿ ਹੋਵੈ ਮਨੁ ਖੋਜਿ ਸੁਣਾਏ ॥ ਸਚੈ ਨਾਮਿ ਸਦਾ ਲਿਵ ਲਾਏ ॥ ਜੋ ਤਿਸੁ ਭਾਵੈ ਸੋਈ ਕਰਸੀ, ਜੋ ਸਚੇ ਮਨਿ ਭਾਇਦਾ ॥੯॥ ਜਾ ਤਿਸੁ ਭਾਵੈ ਸਤਿਗੁਰੂ ਮਿਲਾਏ ॥ ਜਾ ਤਿਸੁ ਭਾਵੈ ਤਾ ਮੰਨਿ ਵਸਾਏ ॥ ਆਪਣੈ ਭਾਣੈ ਸਦਾ ਰੰਗਿ ਰਾਤਾ, ਭਾਣੈ ਮੰਨਿ ਵਸਾਇਦਾ ॥੧੦॥ ਮਨ ਹਠਿ ਕਰਮ ਕਰੇ ਸੋ ਛੀਜੈ ॥ ਬਹੁਤੇ ਭੇਖ ਕਰੇ ਨਹੀ ਭੀਜੈ ॥ ਬਿਖਿਆ ਰਾਤੇ ਦੂਖੁ ਕਮਾਵਹਿ, ਦੂਖੇ ਦੂਖਿ ਸਮਾਇਦਾ ॥੧੧॥ ਗੁਰਮੁਖਿ ਹੋਵੈ ਸੁ ਸੁਖੁ ਕਮਾਏ ॥ ਮਰਣ ਜੀਵਣ ਕੀ ਸੋਝੀ ਪਾਏ ॥ ਮਰਣੁ ਜੀਵਣੁ ਜੋ ਸਮ ਕਰਿ ਜਾਣੈ, ਸੋ ਮੇਰੇ ਪ੍ਰਭ ਭਾਇਦਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਾਇੰਦਾ, ਜਾਂ, ਨਹੀਂ, ਕਮਾਵਹਿੰ,

**ਪਦ ਅਰਥ:** ਖੋਜਿ=ਖੋਜ ਕੇ। ਸਚੈ ਨਾਮਿ=ਸਚੇ ਪਰਮੇਸ਼ਰ ਦੇ ਨਾਮ ਵਿਚ। ਸਚੇ ਮਨਿ=ਪ੍ਰਭੂ ਦੇ ਮਨ ਵਿਚ। ਭਾਇਦਾ=ਚੰਗਾ ਲਗਦਾ ਹੈ।੯। ਮੰਨਿ=ਮਨ ਵਿਚ। ਆਪਣੈ ਭਾਣੈ=ਆਪਣੀ ਰਜ਼ਾ ਵਿਚ। ਰੰਗਿ=ਪ੍ਰੇਮ ਵਿਚ। ਵਸਾਇਦਾ=ਵਸਾਉਂਦਾ ਹੈ।੧੦। ਮਨ ਹਠਿ=ਮਨ ਦੇ ਹਠ ਕਰਕੇ। ਛੀਜੈ=ਕਮਜ਼ੋਰ ਹੁੰਦਾ ਹੈ। ਭੇਖੁ=ਬਾਹਰ ਮੁਖੀ ਧਾਰਮਿਕ ਪਹਿਰਾਵਾ। ਨਹੀ ਭੀਜੈ=(ਪਰਮੇਸ਼ਰ) ਨਹੀਂ ਭਿਜਦਾ, ਨਹੀਂ ਪ੍ਰਸੰਨ ਹੁੰਦਾ। ਬਿਖਿਆ ਰਾਤੇ=ਮਾਇਆ ਵਿਚ ਰਤੇ ਹੋਏ। ਦੂਖੇ ਦੂਖਿ=ਨਿਰੋਲ ਦੁਖ ਵਿਚ।੧੧। ਸੁਖ ਕਮਾਏ=ਸੁਖ ਰੂਪ (ਕਰਮ ਕਮਾਉਂਦਾ ਹੈ)। ਸਮ ਕਰਿ=ਬਰਾਬਰ (ਇਕੋ ਜਿਹਾ) ਕਰਕੇ।੧੨।

**ਅਰਥ:** (ਹੇ ਭਾਈ! ਜੋ) ਗੁਰਮੁਖ ਹੁੰਦਾ ਹੈ (ਉਹ) ਮਨ ਨੂੰ ਖੋਜ ਕੇ (ਹੋਰਨਾਂ ਨੂੰ ਗੋਹਝ ਗਲ) ਆਖ ਕੇ ਸੁਣਾਉਂਦਾ ਹੈ। ਸਚੇ (ਪ੍ਰਭੂ) ਦੇ ਨਾਮ ਵਿਚ ਸਦਾ ਸੁਰਤਿ ਜੋੜਦਾ ਹੈ। ਜੋ ਉਸ (ਪਰਮੇਸ਼ਰ) ਨੂੰ ਚੰਗਾ ਲਗਦਾ ਹੈ ਉਹ ਉਹੀ ਕੁਝ ਕਰੇਗਾ, (ਹੁਣ ਵੀ ਉਹੀ ਕਰਦਾ ਹੈ) ਜੋ ਸਚੇ ਪਰਮੇਸ਼ਰ ਦੇ ਮਨ ਨੂੰ ਭਾਉਂਦਾ ਹੈ।੯।

(ਹੇ ਭਾਈ!) ਜਦੋਂ ਉਸ (ਪਰਮੇਸ਼ਰ ਨੂੰ ਭਾਉਂਦਾ ਹੈ (ਓਦੋਂ) ਸਤਿਗੁਰੂ ਮਿਲਾ ਦੇਂਦਾ ਹੈ। ਜਦੋਂ ਉਸ ਨੂੰ ਭਾਉਂਦਾ ਹੈ ਤਾਂ (ਜੀਵ ਗੁਰੂ ਦਾ ਉਪਦੇਸ਼ ਆਪਣੇ) ਮਨ ਵਿਚ ਵਸਾਉਂਦਾ ਹੈ। (ਪ੍ਰਭੂ) ਆਪਣੇ ਭਾਣੇ ਕਰਕੇ ਸਦਾ ਅਨੰਦ ਵਿਚ ਰਤਾ ਹੋਇਆ (ਆਪਣੀ)ਇਛਾ ਅਨੁਸਾਰ (ਜੀਵ ਦੇ) ਮਨ ਵਿਚ ਨਾਮ ਵਸਾ ਦਿੰਦਾ ਹੈ।੧੦।

(ਹੇ ਭਾਈ! ਜਿਹੜਾ ਮਨੁੱਖ) ਮਨ ਦੇ ਹਠ ਨਾਲ (ਮਿਥੇ ਹੋਏ ਧਾਰਮਿਕ) ਕਰਮ ਕਰਦਾ ਹੈ, ਉਹ (ਕਰਮ) ਕਮਜ਼ੋਰ ਹੁੰਦਾ ਹੈ। ਬਹੁਤੇ ਭੇਖ ਕਰਕੇ ਵੀ (ਪਰਮੇਸ਼ਰ) ਪ੍ਰਸੰਨ ਨਹੀਂ ਹੁੰਦਾ। ਮਾਇਆ ਵਿਚ ਰਤੇ ਹੋਏ (ਮਨੁੱਖ) ਦੁਖ ਹੀ ਕਮਾਉਂਦੇ ਹਨ (ਇਸ ਤਰ੍ਹਾਂ ਮਨਮੁਖ) ਨਿਰੋਲ ਦੁਖ ਵਿਚ ਹੀ ਫਸਿਆ ਰਹਿੰਦਾ ਹੈ।੧੧।

(ਹੇ ਭਾਈ! ਜੋ) ਗੁਰਮੁਖ ਹੁੰਦਾ ਹੈ ਉਹ (ਆਤਮਿਕ) ਸੁਖ ਹੀ (ਖਟਦਾ) ਕਮਾਉਂਦਾ ਹੈ। (ਉਹ) ਮਰਨ ਅਤੇ ਜੀਵਨ ਦੀ ਸੋਝੀ (ਪਾ ਲੈਂਦਾ ਹੈ ਕਿ ਮੌਤ ਕੀ ਹੈ? ਤੇ ਜੀਵਨ ਕੀ ਹੈ?) ਜਿਹੜਾ (ਮਨੁੱਖ) ਮੌਤ ਤੇ ਜੀਵਨ ਨੂੰ ਬਰਾਬਰ ਜਾਣਦਾ ਹੈ, ਉਹ (ਮਨੁੱਖ) ਮੇਰੇ ਮਾਲਕ ਨੂੰ ਚੰਗਾ ਲਗਦਾ ਹੈ।੧੨।

**ਗੁਰਮੁਖਿ ਮਰਹਿ ਸੁ ਹਹਿ ਪਰਵਾਣੁ ॥ ਆਵਣ ਜਾਣਾ ਸਬਦੁ ਪਛਾਣੁ ॥ ਮਰੈ ਨ ਜੰਮੈ ਨ ਦੁਖੁ ਪਾਏ, ਮਨ ਹੀ ਮਨਹਿ ਸਮਾਇਦਾ ॥੧੩॥ ਸੇ ਵਡਭਾਗੀ ਜਿਨੀ ਸਤਿਗੁਰੁ ਪਾਇਆ ॥ ਹਉਮੈ ਵਿਚਹੁ ਮੋਹੁ ਚੁਕਾਇਆ ॥ ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ, ਦਰਿ ਸਚੈ ਸੋਭਾ ਪਾਇਦਾ ॥੧੪॥ ਆਪੇ ਕਰੇ ਕਰਾਏ ਆਪੇ ॥ ਆਪੇ ਵੇਖੈ ਥਾਪਿ ਉਥਾਪੇ ॥ ਗੁਰਮੁਖਿ ਸੇਵਾ ਮੇਰੇ ਪ੍ਰਭ ਭਾਵੈ, ਸਚੁ ਸੁਣਿ ਲੇਖੈ ਪਾਇਦਾ ॥੧੫॥ ਗੁਰਮੁਖ ਸਚੋ ਸਚੁ ਕਮਾਵੈ ॥ ਗੁਰਮੁਖਿ ਨਿਰਮਲੁ ਮੈਲੁ ਨ ਲਾਵੈ ॥ ਨਾਨਕ ਨਾਮਿ ਰਤੇ ਵੀਚਾਰੀ, ਨਾਮੇ ਨਾਮਿ ਸਮਾਇਦਾ ॥੧੬॥੧॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਰਹਿੰ, ਵਿਚਹੁੰ, ਪਾਇੰਦਾ।

**ਪਦ ਅਰਥ:** ਮਰਹਿ=ਮਰਦੇ ਹਨ। ਸੁ=ਉਹ। ਹਹਿ=ਹਨ। ਪਰਵਾਣੁ=ਪ੍ਰਮਾਣੀਕ, ਕਬੂਲ। ਸਬਦੁ ਪਛਾਣੁ=ਹੁਕਮ ਨੂੰ ਪਛਾਣ। ਮਨ ਹੀ ਮਨਹਿ=ਮਨ ਵਿਚ ਹੀ ਮੰਨ।੧੩। ਸੇ=ਓਹ। ਦਰਿ ਸਚੇ=ਸਚੇ (ਪਰਮੇਸ਼ਰ ਦੇ) ਦਰ ਉਤੇ।੧੪। ਥਾਪਿ=ਬਣਾ ਕੇ। ਉਥਾਪੇ=ਨਾਸ਼ ਕਰਦਾ ਹੈ। ਸਚੁ=ਸਤਿਨਾਮੁ। ਸੁਣਿ=ਸੁਣ ਕੇ। ਲੇਖੈ ਪਾਇਦਾ=ਲੇਖੇ ਵਿਚ ਪਾਉਂਦਾ ਹੈ, ਭਾਵ ਸਫਲ ਕਰਦਾ ਹੈ।੧੫। ਸਚੋ ਸਚੁ=ਨਿਰੋਲ ਸਚ। ਨਾਮਿ ਰਤੇ=ਨਾਮ ਵਿਚ ਰੰਗੇ ਹੋਏ। ਵੀਚਾਰ=ਵੀਚਾਰਵਾਨ। ਨਾਮੇ ਨਾਮਿ=ਨਿਰੋਲ ਨਾਮ ਵਿਚ।੧੬।

**ਅਰਥ:** (ਹੇ ਭਾਈ! ਜੋ) ਗੁਰੂ ਦੁਆਰਾ (ਜੀਵਤ ਭਾਵ ਤੋਂ) ਮਰਦੇ ਹਨ ਓਹ (ਰਬੀ ਦਰਗਾਹ ਵਿਚ) ਕਬੂਲ ਹੁੰਦੇ ਹਨ। (ਹੇ ਭਾਈ! ਤੂੰ ਵੀ) ਆਣਾ-ਜਾਣਾ (ਭਾਵ ਜੰਮਣ ਮਰਣਾ ਪ੍ਰਭੂ ਦਾ) ਹੁਕਮ ਹੀ ਸਮਝ।੧੩।

(ਹੇ ਭਾਈ!) ਓਹ ਵਡੇਭਾਗਾਂ ਵਾਲੇ (ਮਨੁੱਖ) ਹਨ ਜਿਨ੍ਹਾਂ ਨੇ ਸਤਿਗੁਰੂ ਪ੍ਰਾਪਤ ਕਰ ਲਿਆ ਹੈ। (ਉਨ੍ਹਾਂ ਨੇ ਆਪਣੇ) ਅੰਦਰੋਂ ਹਉਮੈ ਤੇ (ਮਾਇਆ ਦਾ) ਮੋਹ ਦੂਰ ਕਰ ਦਿੱਤਾ ਹੈ। (ਹੇ ਭਾਈ! ਜਿਸ ਦਾ) ਮਨ ਪਵਿੱਤਰ ਹੁੰਦਾ ਹੈ (ਉਸ ਨੂੰ) ਫਿਰ (ਹਉਮੈ ਤੇ ਵਿਕਰਮਾਂ ਦੀ) ਮੈਲ ਨਹੀਂ ਲਗਦੀ (ਉਹ) ਸਚੇ (ਪ੍ਰਭੂ) ਦੇ ਦਰ ਸੋਭਾ (ਵਡਿਆਈ)ਪਾਉਂਦਾ ਹੈ।੧੪।

(ਹੇ ਭਾਈ! ਪ੍ਰਭੂ) ਆਪ ਹੀ (ਸਭ ਕੁਝ) ਕਰਦਾ ਹੈ (ਅਤੇ) ਆਪ ਹੀ (ਜੀਆਂ ਪਾਸੋਂ) ਕਰਾਉਂਦਾ ਹੈ। (ਪ੍ਰਭੂ) ਆਪ ਹੀ (ਜੀਆਂ ਦੇ ਕਰਮ) ਵੇਖਦਾ ਹੈ (ਅਤੇ ਆਪ ਹੀ ਜੀਵ) ਬਣਾ ਕੇ ਨਾਸ਼ ਕਰ ਦਿੰਦਾ ਹੈ। ਗੁਰੂ ਦੀ ਰਾਹੀਂ ਕੀਤੀ ਸੇਵਾ ਮੇਰੇ ਪ੍ਰਭੂ ਨੂੰ ਭਾਉਂਦੀ ਹੈ (ਉਹ) ਸਚ ਰੂਪ (ਪ੍ਰਭੂ,ਜੀਵ ਦੀ ਬੇਨਤੀ)ਸੁਣ ਕੇ (ਉਸ ਦੀ ਘਾਲ) ਲੇਖੇ ਵਿਚ ਪਾਉਂਦਾ ਹੈ (ਭਾਵ ਪਰਵਾਨ ਕਰਦਾ ਹੈ)।੧੫।

(ਹੇ ਭਾਈ!) ਗੁਰਮੁਖ ਨਿਰੋਲ ਸਚ (ਨਾਮ) ਨੂੰ ਕਮਾਉਂਦਾ ਹੈ। ਗੁਰਮੁਖ (ਸਦਾ ਹੀ) ਪਵਿੱਤਰ ਰਹਿੰਦਾ ਹੈ, (ਮਨ ਨੂੰ ਵਿਕਾਰਾਂ ਦੀ) ਮੈਲ ਨਹੀਂ ਲਾਉਂਦਾ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜੀਵ)

ਨਾਮ ਵਿਚ ਰੰਗੇ ਗਏ ਹਨ (ਉਹ ਸਹੀ ਅਰਥਾਂ ਵਿਚ) ਵੀਚਾਰਵਾਨ ਹਨ (ਸੋ, ਗੁਰਮੁਖ ਜੀਵ) ਸਦਾ (ਪਰਮੇਸ਼ਰ ਦੇ) ਨਾਮ ਵਿਚ ਹੀ ਲੀਨ ਹੋਇਆ ਰਹਿੰਦਾ ਹੈ।੧੬।੧।੧੫।

## ਅਰਥ ਭੇਦ ਅਤੇ ਨਿਰਨੈ

### ੳ- ਗੁਰਮੁਖਿ ਨਾਦ ਬੇਦ ਬੀਚਾਰੁ ॥

ਵਖ ਵਖ ਅਰਥ:

੧) ਗੁਰਮੁਖੋ ਕਾ ਸੁਭਾਵਕ ਸ਼ਬਦ ਹੈ ਸੋ ਬੇਦ ਕਾ ਬੀਚਾਰ ਹੈ। ਕਿਉਂਕਿ ਗੁਰਮੁਖ (ਆਪਾਰ) ਪਰਮੇਸ਼ਰ ਕੇ ਧਿਆਨ ਕਰ ਗਿਆਨ ਕੋ ਪ੍ਰਾਪਤ ਹੂਏ ਹੈਂ। [ਫ.ਸ.

੨) ਗੁਰਮੁਖ ਦਾ ਵਿਚਾਰ ਹੀ ਨਾਦ ਵੇਦ ਤੇ ਗਿਆਨ ਧਿਆਨ ਹੈ। [ਸ਼ਬਦਾਰਥ

੩) (ਜੋਗੀ ਨਾਦ ਵਜਾਂਦੇ ਹਨ, ਪੰਡਿਤ ਵੇਦ ਪੜ੍ਹਦੇ ਹਨ, ਪਰ ਹਰਿਨਾਮ ਨੂੰ ਮਨ ਵਿਚ ਵਸਾਣਾ ਹੀ ਗੁਰਮੁਖ (ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ) ਵਾਸਤੇ ਨਾਦ ਦਾ (ਵਜਾਣਾ ਅਤੇ) ਵੇਦ (ਪਾਠ) ਹੈ। [ਦਰਪਣ

**ਨਿਰਣੈ**: ਇਸ ਪੰਕਤੀ ਵਿਚ 'ਗੁਰਮੁਖਿ' ਪਦ ਦੇ ਅਰਥ ਗੁਰੂ ਦੁਆਰਾ ਨਹੀਂ ਹੋ ਸਕਦੇ। ਗੁਰੂ ਅਨੁਸਾਰੀ ਸਿਖ ਹਨ। 'ਗੁਰਮੁਖਿ ਨਾਦ ਬੇਦ ਬੀਚਾਰੁ' ਵਾਲੀ ਪੰਕਤੀ ਦੇ ਹੋਰ ਥਾਵਾਂ ਤੇ ਵੀ ਵਰਤੀ ਹੋਈ ਮਿਲਦੀ ਹੈ:-

**੧. ਗੁਰਮੁਖਿ ਨਾਦ ਬੇਦ ਬੀਚਾਰੁ ॥ ਗੁਰਮੁਖਿ ਮਜਨੁ ਚਜੁ ਅਚਾਰੁ ॥ [ਪੰਨਾ ੯੩੨**

**੨. ਗੁਰਮੁਖਿ ਨਾਦ ਵੇਦ ਬੀਚਾਰੁ ॥ [ਪੰਨਾ ੧੨੭੦**

ਗੁਰੂ ਦੇ ਰਾਹੀਂ 'ਨਾਦ ਵੇਦ' ਦੀ ਵਿੰਚਾਰ ਹੁੰਦੀ ਹੈ ਭਾਵ ਗੁਰੂ ਦੇ ਉਪਦੇਸ਼ ਰਾਹੀਂ ਸਮਝ ਪੈਂਦੀ ਹੈ ਕਿ ਨਾਦ ਕੀ ਹੈ ਤੇ ਵੇਦ ਕੀ ਹੈ? ਗੁਰਵਾਕ ਹਨ:–

**ਗੁਰਮੁਖਿ ਨਾਦੁ ਬੇਦੁ ਹੈ ਗੁਰਮੁਖਿ, ਗੁਰ ਪਰਚੈ ਨਾਮੁ ਧਿਆਵੈਗੋ ॥ [ਪੰਨਾ ੧੩੧੧**

'ਜਪੁ' ਬਾਣੀ ਵਿਚ ਨਿਤ ਪੜ੍ਹਦੇ ਹਾਂ, 'ਗੁਰਮੁਖਿ ਨਾਦੰ ਗੁਰਮੁਖ ਵੇਦੰ, ਗੁਰਮੁਖਿ ਰਹਿਆ ਸਮਾਈ'। ਤੱਤ ਗੱਲ ਇਹ ਹੈ ਕਿ ਗੁਰੂ ਅਨੁਸਾਰੀ ਸਿੱਖ ਲਈ ਨਾਦ ਬੇਦ ਦਾ ਵੀਚਾਰ ਕੇਵਲ 'ਗੁਰੂ' ਹੈ ਭਾਵ ਗੁਰਸਿਖ ਨਾਦਾਂ ਵੇਦਾਂ ਦਾ ਉਪਾਸ਼ਕ ਤੇ ਪ੍ਰਚਾਰਕ ਨਹੀਂ ਹੈ। ਗੁਰਸਿਖ ਗੁਰੂ ਦੇ ਸ਼ਬਦ ਦਾ ਆਸ਼ਕ ਹੈ।

### ਅ) ਗੁਰਮੁਖਿ ਮਰਹਿ ਸੁ ਹਹਿ ਪਰਵਾਣੁ ॥

ਵਖ ਵਖ ਅਰਥ:

੧) ਜੋ ਗੁਰਮੁਖਿ ਜੀਵ ਭਾਵ ਤੇ ਮਰਤੇ ਹੈਂ ਸੋ ਪਰਵਾਣ ਹੈਂ ਆਵਣ ਜਾਣਾ ਜੋ ਜਗਤ ਕੀ ਗਤੀ ਗੁਰਾਂ ਕੇ ਸ਼ਬਦ ਸੇ ਪਛਾਨਤਾ ਹੈ। [ਫ.ਸ.

੨) ਹੇ ਭਾਈ! ਗੁਰੂ ਦੇ ਸਨਮੁਖ ਹੋ ਕੇ ਜਿਹੜੇ ਮਨੁੱਖ (ਆਪਣੇ ਅੰਦਰੋਂ) ਆਪਾ ਭਾਵ ਦੂਰ ਕਰਦੇ ਹਨ, ਉਹ ਸੋਹਣੇ ਆਤਮਿਕ ਜੀਵਨ ਵਾਲੇ ਬਣ ਜਾਂਦੇ ਹਨ। [ਦਰਪਣ

੩) ਜੋ ਗੁਰਮੁਖ ਜੀਵਤ ਭਾਵ ਤੋਂ ਮਰਦੇ ਹਨ ਉਹ ਪਰਵਾਣ ਹਨ ਕਿਉਂਕਿ ਉਹਨਾਂ ਨੇ ਆਉਣਾ ਜਾਣਾ ਪ੍ਰਭੂ ਦੇ ਸ਼ਬਦ-ਹੁਕਮ ਵਿਚ ਪਛਾਣ ਲਿਆ ਹੈ। [ਸੰ. ਸ.

**ਨਿਰਣੈ**: ਕਈ ਪ੍ਰੇਮੀ ਉਪ੍ਰੋਕਤ ਪੰਗਤੀ ਦਾ ਪਾਠ 'ਗੁਰਮੁਖਿ ਮਰਹਿ ਸੁਹਹਿ ਪਰਵਾਣੁ' ਵੀ ਕਰਦੇ ਹਨ ਜਿਵੇਂ ਕਿ 'ਦਰਪਣ' ਵਿਚ ਕੀਤੇ ਗਏ ਅਰਥਾਂ ਤੋਂ ਸੇਧ ਮਿਲਦੀ ਹੈ ਪਰ ਇਥੇ 'ਪਾਠ' ਸੁ ਹਹਿ ਪਰਵਾਣੁ' ਠੀਕ ਹੈ ਕਿਉਂਕਿ ਜਿਥੇ 'ਸੋਹਣੇਂ' ਦਾ ਅਰਥ ਹੋਵੇ ਉਥੇ ਵਿਸ਼ੇਸ਼ ਕਰਕੇ 'ਸ' ਤੇ ਹੋੜਾ ਲੱਗਾ ਹੁੰਦਾ ਹੈ। ਜਿਵੇਂ:-

੧. **ਪੰਚੇ ਸੋਹਹਿ ਦਰਿ ਰਾਜਾਨੁ ॥** [ਪੰਨਾ ੩

੨. **ਕਹੁ ਨਾਨਕ ਭਗਤ ਸੋਹਹਿ ਦਰਵਾਰੇ, ਮਨਮੁਖ ਸਦਾ ਭਵਾਤਿ ॥** [ਪੰਨਾ ੭੯

੩. **ਅਨਦ ਬਿਨੋਦ ਤਿਤੈ ਘਰਿ ਸੋਹਹਿ,, ਜੋ ਧਨ ਕੰਤਿ ਸਿਗਾਰੀ ਜੀਉ॥** [ਪੰਨਾ ੯੭

ਉਪਰੋਕਤ ਪ੍ਰਮਾਣਾਂ ਤੋਂ 'ਸੁ ਹਹਿ ਪਰਵਾਣੁ' ਦੀ ਵਿਲਖਣਤਾ ਪਤਾ ਲਗ ਜਾਂਦੀ ਹੈ।

## ਸਾਰੰਸ਼ ਅਤੇ ਸਿਧਾਂਤ

ਨਾਦ ਬੇਦੁ ਦੇ ਵੀਚਾਰ ਦਾ ਜੋ ਤੱਤ ਹੈ ਉਹ ਗੁਰੂ ਦੁਆਰਾ ਪਤਾ ਲਗਦਾ ਹੈ। ਗੁਰੂ ਜੀ ਦੇ ਪਾਵਨ ਬਚਨਾਂ ਤੋਂ ਸਾਨੂੰ ਇਸ ਬਾਰੇ ਸਪਸ਼ਟ ਸੇਧ ਮਿਲਦੀ ਹੈ:-

**ਸਭਿ ਨਾਦ ਬੇਦ ਗੁਰਬਾਣੀ ॥ ਮਨੁ ਰਾਤਾ ਸਾਰਿਗਪਾਣੀ ॥** [ਪੰਨਾ ੮੭੯

ਜਿਹੜਾ ਸਿਖ ਗੁਰੂ ਅਨੁਸਾਰੀ ਬਣ ਜਾਂਦਾ ਹੈ ਉਸ ਦੇ ਬਚਨਾਂ ਵਿਚ ਸਚ, ਉਸ ਦੀਆਂ ਅੱਖਾਂ ਵਿਚ ਸਚ ਅਰਥਾਤ ਉਹ ਸੱਚ ਹੀ ਬੋਲਦਾ ਹੈ ਤੇ ਸਚ ਹੀ ਵੇਖਦਾ ਹੈ। ਜੀਵਨ ਤੇ ਮਰਨ ਦੀ ਸੋਝੀ ਵੀ ਗੁਰਮੁਖ ਬਣ ਕੇ ਹੀ ਆਉਂਦੀ ਹੈ, ਆਪਣੇ ਆਪ ਨਹੀਂ ਆਉਂਦੀ।

ਇਸ ਸੋਲਹੇ ਵਿਚ ਗੁਰੂ ਦਾ ਅਨੁਸਾਰੀ ਹੋ ਜਾਣ ਨਾਲ ਜੀਵਨ ਵਿਚ ਜੋ ਤਬਦੀਲੀ ਆਉਂਦੀ ਹੈ, ਉਸ ਦਾ ਰੂਪ ਖੋਲ੍ਹ ਕੇ ਦਸਿਆ ਹੈ। ਅੰਤ ਵਿਚ ਦਸਿਆ ਹੈ ਕਿ ਜਿਹੜੇ ਵੀਚਾਰਵਾਨ ਜਗਿਆਸੂ ਨਾਮ ਵਿਚ ਰੰਗੇ ਗਏ ਹਨ, ਉਹ ਨਿਰੋਲ ਨਾਮ ਵਿਚ ਹੀ ਸਮਾਏ ਰਹਿੰਦੇ ਹਨ ਉਨ੍ਹਾਂ ਲਈ ਗੁਰੂ ਹੀ ਸਭ ਕੁਝ ਹੈ।

**ਮਾਰੂ ਮਹਲਾ ੩ ॥ ਆਪੇ ਸ੍ਰਿਸਟਿ ਹੁਕਮਿ ਸਭ ਸਾਜੀ ॥ ਆਪੇ ਥਾਪਿ ਉਥਾਪਿ ਨਿਵਾਜੀ ॥ ਆਪੇ ਨਿਆਉ ਕਰੇ ਸਭੁ ਸਾਚਾ, ਸਾਚੇ ਸਾਚਿ ਮਿਲਾਇਦਾ ॥੧॥ ਕਾਇਆ ਕੋਟੁ ਹੈ ਆਕਾਰਾ ॥ ਮਾਇਆ ਮੋਹੁ ਪਸਰਿਆ ਪਾਸਾਰਾ॥ ਬਿਨੁ ਸਬਦੈ ਭਸਮੈ ਕੀ ਢੇਰੀ, ਖੇਹੂ ਖੇਹ ਰਲਾਇਦਾ ॥੨॥ ਕਾਇਆ ਕੰਚਨ ਕੋਟੁ ਅਪਾਰਾ ॥ ਜਿਸੁ ਵਿਚਿ ਰਵਿਆ ਸਬਦੁ ਅਪਾਰਾ ॥ ਗੁਰਮੁਖਿ ਗਾਵੈ ਸਦਾ ਗੁਣ ਸਾਚੇ, ਮਿਲਿ ਪ੍ਰੀਤਮ ਸੁਖੁ ਪਾਇਦਾ॥੩॥ ਕਾਇਆ ਹਰਿਮੰਦਰੁ ਹਰਿ ਆਪਿ ਸਵਾਰੇ॥ ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ॥ ਗੁਰ ਕੈ ਸਬਦਿ ਵਣਜਨਿ ਵਾਪਾਰੀ, ਨਦਰੀ ਆਪਿ ਮਿਲਾਇਦਾ॥੪॥**

## ਉਚਾਰਨ ਸੇਧ

**ਬਿੰਦੀ ਸਹਿਤ**: ਨਿਆਉਂ, ਮਿਲਾਇੰਦਾ, ਰਲਾਇੰਦਾ, ਕਾਇਆਂ, ਪਾਇੰਦਾ,

**ਫੁਟਕਲ**: 'ਸਬਲ' ਦਾ ਉਚਾਰਨ 'ਸ-ਬਲ' ਕਰਨਾ ਹੈ।

**ਪਦ ਅਰਥ**: ਹੁਕਮਿ=ਹੁਕਮ ਅਨੁਸਾਰ। ਥਾਪਿ=ਬਣਾ ਕੇ। ਉਥਾਪਿ=ਢਾਹ ਕੇ, ਨਾਸ਼ ਕਰਕੇ। ਨਿਵਾਜੀ=ਨਿਵਾਜਿਆ, ਆਦਰ ਦਿੱਤਾ ਹੈ। ਨਿਆਉ=ਨਿਆਂ।੧। ਕੋਟੁ=ਕਿਲ੍ਹਾ। ਆਕਾਰਾ=ਵਜੂਦ, ਸਰੀਰ ਰੂਪ।

ਪਸਰਿਆ=ਖਿਲਰਿਆ ਹੋਇਆ। ਪਾਸਾਰਾ=ਫੈਲਾਉ। ਭਸਮੈ ਕੀ ਢੇਰੀ=ਸੁਆਹ ਦੀ ਢੇਰੀ। ਖੇਹੂ ਖੇਹ=ਖੇਹ, ਮਿੱਟੀ, ਸੁਆਹ ਵਿੱਚ।੨। ਕੰਚਨ ਕੋਟੁ=ਸੋਨੇ ਦਾ ਕਿਲ੍ਹਾ। ਅਪਾਰਾ=ਬੇਅੰਤ ਪ੍ਰਭੂ ਪਰਮਾਤਮਾ ਦਾ ਸਰਗੁਣ ਰੂਪ। ਰਵਿਆ=ਵਿਆਪਕ .ਹੈ। ਸਬਦੁ ਅਪਾਰਾ=ਬੇਅੰਤ ਪ੍ਰਭੂ ਦਾ ਸ਼ਬਦ।੩। ਹਰਿ ਮੰਦਰੁ=ਹਰੀ ਦਾ ਮਹਲ। ਸਵਾਰੇ=ਸੋਹਣਾ ਬਣਾਂਦਾ ਹੈ। ਮੁਰਾਰੇ=ਮੁਰ ਦੈਂਤ ਨੂੰ ਮਾਰਨ ਵਾਲਾ ਕ੍ਰਿਸ਼ਨ, ਭਾਵ ਵਾਹਿਗੁਰੂ।੪।

**ਅਰਥ**: (ਹੇ ਭਾਈ! ਪ੍ਰਭੂ ਨੇ) ਆਪ ਹੀ (ਆਪਣੇ) ਹੁਕਮ ਅਨੁਸਾਰੀ ਸਾਰੀ (ਸ੍ਰਿਸ਼ਟੀ) ਬਣਾਈ ਹੈ। ਆਪ ਹੀ (ਸ੍ਰਿਸ਼ਟੀ ਨੂੰ) ਪੈਦਾ ਕਰਕੇ, (ਆਪ ਹੀ) ਨਾਸ਼ ਕਰਕੇ (ਫਿਰ ਆਪ ਹੀ) ਵਡਿਆਈ ਦਿੱਤੀ ਹੈ। ਪ੍ਰਭੂ ਆਪ ਹੀ ਸਚਾ ਨਿਆ ਕਰਦਾ ਹੈ (ਅਤੇ ਆਪ ਹੀ) ਸਚੇ (ਨਾਮ) ਦੁਆਰਾ ਸਚ ਵਿਚ ਮਿਲਾਉਂਦਾ ਹੈ।੧।

(ਹੇ ਭਾਈ!) ਸਰੀਰ ਦਾ ਆਕਾਰ (ਮਾਨੋ ਇਕ) ਕਿਲ੍ਹਾ ਹੈ। (ਇਸ ਵਿਚ) ਮਾਇਆ ਮੋਹ (ਆਦਿ ਦਾ) ਖਿਲਾਰਾ ਖਿਲਰਿਆ ਹੋਇਆ ਹੈ। (ਗੁਰੂ ਦੇ) ਸ਼ਬਦ ਤੋਂ ਬਿਨਾਂ (ਇਹ ਦੇਹੀ) ਸੁਆਹ ਦੀ ਢੇਰੀ ਹੈ (ਨਾਮ ਵਿਹੂਣੀ ਦੇਹੀ ਨੂੰ ਪ੍ਰਭੂ) ਖੇਹ (ਮਿਟੀ) ਵਿਚ ਹੀ ਰੋਲ ਦਿੰਦਾ ਹੈ।੨।

ਜਿਸ (ਦੇਹੀ) ਵਿਚ ਬੇਅੰਤ (ਪ੍ਰਭੂ) ਦਾ ਸ਼ਬਦ ਸਿਮਰਿਆ ਜਾਂਦਾ ਹੈ, (ਉਹ) ਦੇਹੀ (ਮਾਨੋ) ਸੋਨੇ ਦਾ ਕਿਲਾ ਹੈ (ਜਿਸ ਵਿਚ) ਬੇਅੰਤ (ਪ੍ਰਭੂ) ਰਹਿੰਦਾ ਹੈ। ਗੁਰਮੁਖ (ਜੀਵ) ਸਦਾ ਸਚੇ ਪਰਮਾਤਮਾ ਦੇ ਗੁਣ ਗਾਉਂਦਾ ਹੈ (ਅਤੇ) ਪਿਆਰ ਨਾਲ ਮਿਲ ਕੇ (ਆਤਮਿਕ ਸੁਖ ਪਾਉਂਦਾ ਹੈ)।੩।

(ਹੇ ਭਾਈ! ਇਹ) ਸਰੀਰ ਹਰੀ ਦੇ (ਰਹਿਣ ਦਾ) ਮੰਦਰ ਹੈ (ਇਸ ਨੂੰ) ਹਰੀ ਆਪ ਹੀ ਸਵਾਰਦਾ ਸੋਹਣਾ ਬਣਾਉਂਦਾ ਹੈ। ਇਸ (ਹਰਿਮੰਦਰ ਵਿਚ) ਦੈਂਤਾਂ ਦੇ ਮਾਰਨ ਵਾਲਾ ਪ੍ਰਭੂ (ਆਪ ਹੀ) ਜੀਵ ਦੇ ਨਾਲ ਵਸਦਾ ਹੈ। (ਜੀਵ ਵਣਜਾਰੇ) ਗੁਰੂ ਦੇ ਸ਼ਬਦ ਦੁਆਰਾ (ਨਾਮ ਦਾ) ਵਣਜ ਕਰਦੇ ਹਨ, (ਅਤੇ) ਨਦਰ ਕਰਨ ਵਾਲਾ (ਪਰਮੇਸ਼ਰ) ਆਪ ਹੀ (ਉਨ੍ਹਾਂ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ।੪।

**ਸੋ ਸੂਚਾ ਜਿ ਕਰੋਧੁ ਨਿਵਾਰੇ ॥ ਸਬਦੇ ਬੂਝੈ ਆਪੁ ਸਵਾਰੇ ॥ ਆਪੇ ਕਰੇ ਕਰਾਏ ਕਰਤਾ, ਆਪੇ ਮੰਨਿ ਵਸਾਇਦਾ ॥੫॥ ਨਿਰਮਲ ਭਗਤਿ ਹੈ ਨਿਰਾਲੀ ॥ ਮਨੁ ਤਨੁ ਧੋਵਹਿ ਸਬਦਿ ਵੀਚਾਰੀ ॥ ਅਨਦਿਨੁ ਸਦਾ ਰਹੈ ਰੰਗਿ ਰਾਤਾ, ਕਰਿ ਕਿਰਪਾ ਭਗਤਿ ਕਰਾਇਦਾ ॥੬॥ ਇਸੁ ਮਨ ਮੰਦਰ ਮਹਿ ਮਨੂਆ ਧਾਵੈ ॥ ਸੁਖੁ ਪਲਰਿ ਤਿਆਗਿ ਮਹਾ ਦੁਖੁ ਪਾਵੈ ॥ ਬਿਨੁ ਸਤਿਗੁਰ ਭੇਟੇ ਠਉਰ ਨ ਪਾਵੈ, ਆਪੇ ਖੇਲੁ ਕਰਾਇਦਾ ॥੭॥ ਆਪਿ ਅਪਰੰਪਰੁ ਆਪਿ ਵੀਚਾਰੀ ॥ ਆਪੇ ਮੇਲੇ ਕਰਣੀ ਸਾਰੀ ॥ ਕਿਆ ਕੋ ਕਾਰ ਕਰੇ ਵੇਚਾਰਾ, ਆਪੇ ਬਖਸਿ ਮਿਲਾਇਦਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ**: ਵਸਾਇੰਦਾ, ਧੋਵਹਿੰ, ਕਰਾਇੰਦਾ, ਮਨੂਆਂ, ਮਹਾਂ, ਮਿਲਾਇੰਦਾ।

**ਪਦ ਅਰਥ**: ਸੂਚਾ=ਸੁੱਚਾ, ਪਵਿਤਰ ਹਿਰਦੇ ਵਾਲਾ। ਜਿ=ਜਿਹੜਾ (ਮਨੁੱਖ)। ਨਿਵਾਰੇ=ਦੂਰ ਕਰਦਾ ਹੈ। ਸਬਦੇ=(ਗੁਰੂ ਦੇ) ਸ਼ਬਦ ਦੀ ਰਾਹੀਂ। ਬੂਝੈ=ਸਮਝਦਾ ਹੈ। ਆਪੁ=ਆਪਣੇ ਆਪ ਨੂੰ। ਮੰਨਿ=ਮਨ ਵਿਚ।੫। ਨਿਰਮਲ=ਪਵਿੱਤਰ। ਨਿਰਾਲੀ=ਅਨੋਖੀ (ਵਸਤੂ)। ਧੋਵਹਿ=ਧੋਂਦੇ ਹਨ। ਵੀਚਾਰੀ=ਵੀਚਾਰਵਾਨ। ਅਨਦਿਨੁ=ਰਾਤ ਦਿਨ, ਹਰ ਵੇਲੇ। ਰੰਗਿ ਰਾਤਾ=ਪਿਆਰ ਵਿਚ ਰੰਗਿਆ ਰਹਿੰਦਾ ਹੈ। ਭਗਤਿ=ਭਗਤੀ।੬। ਮਨੂਆ=ਮਨ। ਧਾਵੈ=ਦੌੜਦਾ

ਫਿਰਦਾ ਹੈ। ਪਲਰਿ=ਪਰਾਲੀ। ਤਿਆਗਿ=ਤਿਆਗ ਕੇ। ਮਹਾ=ਵੱਡਾ। ਭੇਟੇ=ਮਿਲੇ। ਠਉਰ=ਟਿਕਾਣਾ।੭। ਅਪਰੰਪਰੁ=ਪਰੇ ਤੋਂ ਪਰੇ,ਪਰਮਾਤਮਾ। ਕਰਣੀ=ਕਰਨ ਜੋਗ ਕੰਮ। ਸਾਰੀ=ਸ੍ਰੇਸ਼ਟ।੮।

**ਅਰਥ:** (ਹੇ ਭਾਈ!) ਉਹ (ਮਨੁੱਖ) ਪਵਿਤਰ ਹੈ ਜਿਹੜਾ (ਆਪਣੇ ਅੰਦਰੋਂ) ਕ੍ਰੋਧ ਨੂੰ ਦੂਰ ਕਰਦਾ ਹੈ। (ਗੁਰੂ ਦੇ) ਸ਼ਬਦ ਦੁਆਰਾ (ਆਤਮਿਕ ਜੀਵਨ ਨੂੰ) ਸਮਝਦਾ ਹੈ (ਅਤੇ ਆਪਣਾ) ਆਪ ਸੋਹਣਾ ਬਣਾ ਲੈਂਦਾ ਹੈ। ਕਰਤਾ (ਪੁਰਖ) ਆਪ ਹੀ (ਸਭ ਕੁਝ) ਕਰਦਾ ਹੈ, (ਆਪ ਹੀ ਜੀਵ ਤੋਂ) ਕਰਾਉਂਦਾ ਹੈ (ਅਤੇ ਆਪ ਹੀ) (ਜੀਵ ਦੇ ਅੰਦਰ ਬੈਠਾ ਨਾਮ ਸਿਮਰਨ ਜੀਵ ਦੇ) ਮਨ ਵਿਚ ਵਸਾਉਂਦਾ ਹੈ।੫।

(ਹੇ ਭਾਈ!) ਪ੍ਰਭੂ ਦੀ ਭਗਤੀ ਪਵਿੱਤਰ ਕਰਨ ਵਾਲੀ ਹੈ (ਜੋ ਸਾਰਿਆਂ ਨਾਲੋਂ) ਨਿਰਾਲੀ (ਅਨੋਖੀ ਵਸਤੂ) ਹੈ। (ਜਿਹੜੇ) ਵੀਚਾਰਵਾਨ (ਗੁਰੂ ਦੇ) ਸ਼ਬਦ ਦੁਆਰਾ ਮਨ ਤੇ ਸਰੀਰ ਧੋਂਦੇ ਹਨ (ਓਹ ਅਸਲੀ ਭਗਤ ਹਨ)। (ਜਿਹੜਾ ਮਨੁੱਖ) ਰਾਤ ਦਿਨ ਭਾਵ ਸਦਾ ਹੀ (ਪਰਮੇਸ਼ਰ ਦੇ) ਪਿਆਰ ਵਿਚ ਰੰਗਿਆ ਰਹਿੰਦਾ ਹੈ, (ਪਰਮਾਤਮਾ ਆਪ ਹੀ ਉਸ ਉਤੇ) ਕਿਰਪਾ ਕਰਕੇ (ਉਸ ਤੋਂ) ਭਗਤੀ ਕਰਾਉਂਦਾ ਹੈ।੬।

(ਹੇ ਭਾਈ!) ਇਸ ਮਨ ਮੰਦਰ (ਭਾਵ ਸਰੀਰ ਵਿਚ) ਚੰਚਲ ਮਨ (ਇਧਰ ਉਧਰ) ਦੌੜਦਾ ਰਹਿੰਦਾ ਹੈ। (ਇਹ ਆਤਮਿਕ) ਸੁਖ ਨੂੰ ਪਰਾਲੀ ਵਾਂਗ ਤਿਆਗ ਕੇ (ਜਨਮ ਮਰਨ ਦਾ) ਵੱਡਾ ਦੁਖ ਪਾਉਂਦਾ ਹੈ ਸਤਿਗੁਰੂ ਨੂੰ ਮਿਲੇ ਬਿਨਾਂ (ਸ਼ਾਂਤੀ ਵਾਲਾ) ਸਥਾਨ ਨਹੀਂ ਪਾ ਸਕਦਾ, (ਪ੍ਰਭੂ) ਆਪ ਹੀ (ਜੀਵ ਤੋਂ ਇਹ) ਖੇਡ ਕਰਾਉਂਦਾ ਹੈ।੭।

(ਹੇ ਭਾਈ!) ਪ੍ਰਭੂ ਆਪ ਹੀ ਬੇਅੰਤ ਹੈ (ਅਤੇ) ਆਪ ਹੀ ਵੀਚਾਰ ਕਰਨ ਵਾਲਾ ਹੈ। ਆਪੇ ਹੀ ਸ੍ਰੇਸ਼ਟ ਕਰਣੀ ਦੇ ਕੇ (ਜੀਵ ਨੂੰ ਆਪਣੇ ਨਾਲ) ਮੇਲਦਾ ਹੈ। (ਜੀਵ) ਵਿਚਾਰਾ (ਆਪਣੇ ਆਪ) ਕੀ ਕਰ ਸਕਦਾ ਹੈ? (ਅਸਲ ਵਿਚ ਪ੍ਰਭੂ) ਆਪ ਹੀ ਬਖਸ਼ਿਸ਼ ਕਰਕੇ (ਜੀਵ ਨੂੰ ਆਪਣੇ ਨਾਲ) ਮਿਲਾਉਂਦਾ ਹੈ।੮।

**ਆਪੇ ਸਤਿਗੁਰੁ ਮੇਲੇ ਪੂਰਾ ॥ ਸਚੈ ਸਬਦਿ ਮਹਾਬਲ ਸੂਰਾ ॥ ਆਪੇ ਮੇਲੇ ਦੇ ਵਡਿਆਈ, ਸਚੇ ਸਿਉ ਚਿਤੁ ਲਾਇਦਾ ॥ ਘਰ ਹੀ ਅੰਦਰ ਸਾਚਾ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਨਾਮੁ ਨਿਧਾਨੁ ਵਸਿਆ ਘਟ ਅੰਤਰਿ, ਰਸਨਾ ਨਾਮੁ ਧਿਆਇਦਾ ॥੧੦॥ ਦਿਸੰਤਰੁ ਭਵੈ ਅੰਤਰੁ ਨਹੀ ਭਾਲੇ ॥ ਮਾਇਆ ਮੋਹਿ ਬਧਾ ਜਮਕਾਲੇ ॥ ਜਮ ਕੀ ਫਾਸੀ ਕਬਹੂ ਨ ਤੂਟੈ, ਦੂਜੈ ਭਾਇ ਭਰਮਾਇਦਾ ॥੧੧॥ ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ ॥ ਜਬ ਲਗੁ ਗੁਰ ਕਾ ਸਬਦੁ ਨ ਕਮਾਹੀ ॥ ਗੁਰ ਕੈ ਸਬਦਿ ਮਿਲਿਆ ਸਚੁ ਪਾਇਆ, ਸਚੇ ਸਚਿ ਸਮਾਇਦਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਲਾਇੰਦਾ, ਧਿਆਇੰਦਾ, ਨਹੀਂ, ਭਰਮਾਇੰਦਾ, ਕਮਾਹੀਂ, ਸਮਾਇੰਦਾ,

**ਪਦ ਅਰਥ:** ਸਚੈ ਸਬਦਿ=ਸਚੇ (ਪ੍ਰਭੂ ਦੇ) ਸ਼ਬਦ ਦੁਆਰਾ। ਮਹਾਬਲ=ਵਡੇ (ਆਤਮਿਕ) ਬਲ ਵਾਲਾ। ਸੂਰਾ=ਸੂਰਮਾ, ਬਹਾਦਰ। ਸਿਉ=ਨਾਲ। ਘਰ ਹੀ ਅੰਦਰ=ਹਿਰਦੇ ਅੰਦਰ। ਨਿਧਾਨੁ=ਖਜ਼ਾਨਾ। ਘਟ ਅੰਤਰਿ=ਹਿਰਦੇ ਅੰਦਰ।੧੦। ਦਿਸੰਤਰੁ=(ਬਾਹਰ) ਦੇਸ਼ ਅੰਦਰ। ਨਹੀ ਭਾਲੈ=ਨਹੀਂ ਲਭਦਾ। ਮੋਹਿ=ਮੋਹ ਵਿਚ। ਜਮਕਾਲੇ=ਜਮ ਕਾਲ ਨੇ। ਦੂਜੈ ਭਾਇ=ਦ੍ਵੈਤ, ਮਾਇਆ ਦੇ ਮੋਹ ਵਿਚ। ਭਰਮਾਇਦਾ=ਭਟਕਦਾ ਰਹਿੰਦਾ ਹੈ।੧੧। ਜਬ ਲਗੁ=ਜਦੋਂ ਤੱਕ। ਨ

ਕਮਾਹੀ=ਨਹੀਂ ਕਮਾਉਂਦੇ। ਸਚੇ ਸਚਿ=ਨਿਰੋਲ ਸਚੇ ਪ੍ਰਭੂ ਵਿਚ। ਸਮਾਇਦਾ=ਲੀਨ ਰਹਿੰਦਾ ਹੈ।੧੨।

**ਅਰਥ:** (ਹੇ ਭਾਈ! ਪ੍ਰਭੂ) ਆਪ ਹੀ (ਜੀਵ ਨੂੰ) ਪੂਰਾ ਸਤਿਗੁਰੂ ਮਿਲਾਂਦਾ ਹੈ। (ਪ੍ਰਭੂ ਆਪ ਜੀਵ ਨੂੰ) ਸਚੇ ਸ਼ਬਦ ਵਿਚ (ਜੋੜ ਕੇ) ਵਡਾ ਬਲਵਾਨ ਸੂਰਮਾ (ਬਣਾ ਦਿੰਦਾ ਹੈ)। (ਪ੍ਰਭੂ) ਆਪ ਹੀ (ਜੀਵ ਨੂੰ ਆਪਣੇ ਨਾਲ) ਮੇਲ ਕੇ ਵਡਿਆਈ ਦਿੰਦਾ ਹੈ, (ਅਤੇ ਜੀਵ) ਸਚੇ (ਪ੍ਰਭੂ) ਨਾਲ (ਆਪਣਾ) ਚਿਤ ਲਾਈ ਰਖਦਾ ਹੈ।੯।

(ਹੇ ਭਾਈ! ਉਹ ਸੱਚਾ (ਪ੍ਰਭੂ ਸਰੀਰ ਰੂਪੀ) ਘਰ ਵਿਚ (ਹੀ ਵਸਦਾ ਹੈ)। (ਪਰ) ਕੋਈ ਵਿਰਲਾ ਗੁਰਮੁਖ ਹੀ (ਇਸ ਗਲ ਨੂੰ) ਸਮਝਦਾ ਹੈ। (ਜਿਸ ਮਨੁੱਖ ਦੇ) ਹਿਰਦੇ ਅੰਦਰ ਨਾਮ ਰੂਪੀ ਖਜ਼ਾਨਾ ਵਸ ਗਿਆ ਹੈ, (ਉਹ ਆਪਣੀ) ਰਸਨਾ ਨਾਲ (ਸਦਾ ਪ੍ਰਭੂ ਦਾ) ਨਾਮ ਸਿਮਰਦਾ ਰਹਿੰਦਾ ਹੈ।੧੦।

(ਹੇ ਭਾਈ! ਮਨਮੁਖ ਜੀਵ) ਦੇਸਾਂ ਵਿਚ ਭੌਂਦਾ ਰਹਿੰਦਾ ਹੈ (ਪਰ ਆਪਣਾ) ਹਿਰਦਾ ਨਹੀਂ ਖੋਜਦਾ। (ਉਹ) ਮਾਇਆ ਦੇ ਮੋਹ ਵਿਚ (ਫਸਿਆ ਹੋਣ ਕਰਕੇ ਇਉਂ ਪਤਾ ਲਗਦਾ ਹੈ ਜਿਵੇਂ) ਜਮਕਾਲ ਨੇ (ਉਸ ਨੂੰ) ਬੰਨ੍ਹ ਲਿਆ ਹੈ। (ਉਸ ਦੇ ਗਲ ਚੋਂ) ਜਮ ਦੀ ਫਾਹੀ ਕਦੇ ਨਹੀਂ ਟੁੱਟਦੀ (ਕਿਉਂਕਿ ਨਾਮ ਤੋਂ ਬਿਨਾਂ ਇਹ) ਦੂਜੇ ਪਿਆਰ ਵਿਚ ਹੀ (ਆਪਣਾ ਮਨ) ਭਟਕਾਈ ਰਖਦਾ ਹੈ।੧੧।

(ਹੇ ਭਾਈ!) ਜਦੋਂ ਤਕ (ਜੀਵ) ਗੁਰੂ ਦਾ ਸ਼ਬਦ ਨਹੀਂ ਸਮਝਦਾ ਨਹੀਂ ਕਮਾਉਂਦਾ (ਓਦੋਂ ਤੱਕ) ਹੋਰ ਕੋਈ ਜਪ, ਤਪ, ਸੰਜਮ (ਆਦਿ ਸਾਧਨ ਇਸ ਜੀਵ ਦੀ ਸਹਾਇਤਾ) ਨਹੀਂ ਕਰ ਸਕਦੇ। (ਜਿਹੜਾ ਜੀਵ) ਗੁਰੂ ਦੇ ਸ਼ਬਦ ਵਿਚ (ਜੁੜਿਆ ਹੈ, ਉਹੀ) ਸਦਾ ਕਾਇਮ ਰਹਿਣ ਵਾਲੇ ਹਰੀ ਨੂੰ ਮਿਲਆ ਹੈ, (ਉਸ ਨੇ) ਪ੍ਰਭੂ ਨੂੰ ਪਾਇਆ ਹੈ, (ਅਤੇ ਉਹ) ਨਿਰੋਲ ਸਚ ਵਿਚ ਲੀਨ ਹੋਇਆ ਰਹਿੰਦਾ ਹੈ।੧੨।

**ਕਾਮ ਕਰੋਧੁ ਸਬਲ ਸੰਸਾਰਾ ॥ ਬਹੁ ਕਰਮ ਕਮਾਵਹਿ ਸਭੁ ਦੂਖ ਕਾ ਪਸਾਰਾ ॥ ਸਤਿਗੁਰੁ ਸੇਵਹਿ ਸੇ ਸੁਖੁ ਪਾਵਹਿ, ਸਚੈ ਸਬਦਿ ਮਿਲਾਇਦਾ ॥੧੩॥ ਪਉਣੁ ਪਾਣੀ ਹੈ ਬੈਸੰਤਰੁ ॥ ਮਾਇਆ ਮੋਹੁ ਵਰਤੈ ਸਭ ਅੰਤਰਿ ॥ ਜਿਨਿ ਕੀਤੇ ਜਾ ਤਿਸੈ ਪਛਾਣਹਿ, ਮਾਇਆ ਮੋਹੁ ਚੁਕਾਇਦਾ ॥੧੪॥ ਇਕਿ ਮਾਇਆ ਮੋਹਿ ਗਰਬਿ ਵਿਆਪੇ ॥ ਹਉਮੈ ਹੋਇ ਰਹੈ ਹੈ ਆਪੇ ॥ ਜਮਕਾਲੈ ਕੀ ਖਬਰਿ ਨ ਪਾਈ, ਅੰਤਿ ਗਇਆ ਪਛੁਤਾਇਦਾ ॥੧੫॥ ਜਿਨਿ ਉਪਾਏ ਸੋ ਬਿਧਿ ਜਾਣੈ ॥ ਗੁਰਮੁਖਿ ਦੇਵੈ ਸਬਦੁ ਪਛਾਣੈ ॥ ਨਾਨਕ ਦਾਸੁ ਕਹੈ ਬੇਨੰਤੀ, ਸਚਿ ਨਾਮਿ ਚਿਤੁ ਲਾਇਦਾ ॥੧੬॥੨॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਮਾਵਹਿਂ, ਸੇਵਹਿਂ, ਪਾਵਹਿਂ, ਚੁਕਾਇੰਦਾ, ਹੈਂ, ਪਛਤਾਇੰਦਾ।

**ਪਦ ਅਰਥ:** ਸਬਲ=ਬਲ ਵਾਲੇ। ਪਸਾਰਾ=ਖਿਲਾਰਾ। ਸੇਵਹਿ=ਸੇਵਦੇ ਹਨ। ਪਾਵਹਿ=ਪਾਉਂਦੇ ਹਨ।੧੩। ਪਉਣੁ=ਹਵਾ। ਬੈਸੰਤਰ=ਅੱਗ। ਵਰਤੈ=ਵਰਤ ਰਿਹਾ ਹੈ। ਜਿਨ=ਜਿਸ (ਪ੍ਰਭੂ) ਨੇ ਕੀਤੇ ਬਣਾਏ ਹਨ। ਚੁਕਾਇ=ਦੂਰ ਕਰਦਾ ਹੈ।੧੪। ਗਰਬਿ=ਹੰਕਾਰ ਵਿਚ। ਵਿਆਪੇ=ਫਸੇ ਹੋਏ। ਹੈ=ਹੈਂ, ਹਨ।੧੫। ਉਪਾਏ=(ਜੀਵ) ਪੈਦਾ ਕੀਤੇ ਹਨ। ਸੋ=ਉਹੀ। ਬਿਧ=ਜੁਗਤੀ। ਗੁਰਮੁਖਿ=ਗੁਰੂ ਦੀ ਰਾਹੀਂ। ਸਾਚਿ ਨਾਮ=ਸਦਾ ਥਿਰ ਵਾਹਿਗੁਰੂ ਦੇ ਨਾਮ ਵਿਚ। ਚਿਤੁ ਲਾਇਦਾ=ਬ੍ਰਿਤੀ ਜੋੜਦਾ ਹੈ।੧੬।

**ਅਰਥ:** (ਹੇ ਭਾਈ!) ਸੰਸਾਰ ਵਿਚ ਕਾਮ, ਕ੍ਰੋਧ ਵਡੇ ਬਲਵਾਨ ਹਨ (ਜੀਵ ਇਨ੍ਹਾਂ ਪੰਜਾਂ ਦੇ ਪ੍ਰਭਾਵ ਹੇਠ ਹੀ) ਬਹੁਤ ਕਰਮ ਕਮਾਉਂਦੇ ਹਨ। (ਉਹ ਕਰਮ) ਸਾਰੇ ਦੁਖਾਂ ਦਾ ਖਿਲਾਰਾ (ਬਣੇ ਰਹਿੰਦੇ ਹਨ)। (ਜਿਹੜੇ ਜੀਵ) ਸਤਿਗੁਰੂ ਦਾ ਸਿਮਰਨ (ਸੇਵਾ) ਕਰਦੇ ਹਨ, ਉਹ (ਸੱਚਾ) ਸੁਖ ਪਾਉਂਦੇ ਹਨ (ਉਨ੍ਹਾਂ ਨੂੰ ਗੁਰੂ) ਸਚੇ ਸ਼ਬਦ ਵਿਚ ਮਿਲਾ ਦੇਂਦਾ ਹੈ।੧੩।

(ਹੇ ਭਾਈ!) ਹਵਾ, ਪਾਣੀ ਤੇ ਅੱਗ (ਆਦਿ ਤੱਤ ਸਭ ਜੀਵਾਂ ਦੇ ਅੰਦਰ ਹਨ ਇਸ ਲਈ) ਸਭ ਜੀਵਾਂ ਦੇ ਅੰਦਰ ਮਾਇਆ ਮੋਹ ਵਰਤ ਰਿਹਾ ਹੈ। ਜਿਸ (ਪ੍ਰਭੂ) ਨੇ (ਪਉਣ, ਪਾਣੀ ਦੇਵਤਾ ਆਦਿ ਪੈਦਾ) ਕੀਤੇ ਹਨ, ਜਦੋਂ (ਜਿਹੜੇ ਜੀਵ) ਉਸ (ਪਰਮਾਤਮਾ) ਨੂੰ ਪਛਾਣਦੇ ਹਨ, ਤਾਂ (ਪ੍ਰਭੂ ਉਨ੍ਹਾਂ ਦੇ ਅੰਦਰੋਂ) ਮਾਇਆ ਦਾ ਮੋਹ ਦੂਰ ਕਰ ਦਿੰਦਾ ਹੈ।੧੪।

(ਹੇ ਭਾਈ!) ਕੋਈ (ਜੀਵ) ਮਾਇਆ ਦੇ ਮੋਹ ਕਰਕੇ ਹੰਕਾਰ ਵਿਚ ਗ੍ਰਸੇ ਪਏ ਹਨ। ਹਉਮੈ (ਹੋਣ ਕਾਰਨ ਉਹ) ਆਪ ਹੀ (ਹੰਕਾਰੀ) ਹੋਏ ਰਹਿੰਦੇ ਹਨ। (ਜਿਸ ਮਨੁੱਖ ਨੂੰ) ਜਮਕਾਲ (ਮੌਤ) ਦੀ ਖ਼ਬਰ (ਸਮਝ) ਨਹੀਂ ਪਈ (ਉਹ) ਅੰਤ ਵੇਲੇ (ਮਰਨ ਸਮੇਂ) ਪਛਤਾਂਦਾ ਚਲਾ ਜਾਂਦਾ ਹੈ।੧੫।

(ਹੇ ਭਾਈ!) ਜਿਸ (ਪਰਮੇਸ਼ਰ) ਨੇ (ਜੀਵ) ਪੈਦਾ ਕੀਤੇ ਹਨ, ਉਹ (ਆਪ ਹੀ ਜੀਆਂ ਨੂੰ ਜਮ ਡੰਡ ਤੋਂ ਬਚਾਣ) ਦੀ ਬਿਧੀ ਬਣਾਂਦਾ ਹੈ। (ਜਦੋਂ) ਗੁਰੂ (ਬਖਸ਼ਿਸ਼) ਕਰ ਦਿੰਦਾ ਹੈ (ਤਾਂ ਜੀਵ ਗੁਰੂ ਦੇ) ਸ਼ਬਦ ਨੂੰ ਪਛਾਣਦਾ ਹੈ। ਨਾਨਕ ਦਾਸ (ਇਹ) ਬੇਨਤੀ ਕਰਦਾ ਹੈ (ਕਿ ਅਜਿਹਾ ਮਨੁੱਖ ਆਪਣਾ) ਚਿਤ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ਨਾਮ ਵਿਚ ਜੋੜੀ ਰਖਦਾ ਹੈ।੧੬।੨।੧੬।

## ਸਾਰੰਸ਼ ਅਤੇ ਸਿਧਾਂਤ

**ਸਾਰੀ ਸ੍ਰਿਸ਼ਟੀ ਨੂੰ ਸਾਜਣ ਵਾਲਾ, ਢਾਹੁਣ ਵਾਲਾ, ਨਿਆਂ ਕਰਨ ਵਾਲਾ ਪ੍ਰਭੂ, ਇਹ ਸਰੀਰ ਜੋ ਇਕ ਸੁੰਦਰ ਕਿਲ੍ਹੇ ਦੇ ਸਮਾਨ ਹੈ ਇਸ਼ ਵਿਚ ਹੀ ਰਹਿੰਦਾ ਹੈ। ਇਹ ਸਰੀਰ ਹਰੀ ਦਾ ਮੰਦਰ ਹੈ। ਗੁਰਵਾਕ ਹਨ:-**

**ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ ॥**

**ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿਨਾਮੁ ਪੜੁ॥**

**ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ, ਹਰਿ ਹਰਿ ਨਾਮੁ ਦ੍ਰਿੜੁ॥** [ਪੰਨਾ ੯੫੨

ਸੋ, ਹਰੀ ਸਾਡੇ ਅੰਦਰ ਹੈ ਪਰ ਮਾਇਆ ਮੋਹ ਵਿਚ ਫਸ ਕੇ ਮਨਮੁਖ ਜੀਵ ਬਾਹਰ ਭਟਕਦਾ ਫਿਰਦਾ ਹੈ। ਹਿਰਦੇ ਵਿਚ ਕਾਮ, ਕ੍ਰੋਧ ਆਦਿ ਵਿਕਾਰਾਂ ਦੀ ਮੈਲ ਹੈ ਜਿਸ ਕਰਕੇ ਮਨੁੱਖ ਮੈਲਾ ਹੈ। ਜੇ ਇਹ ਮੈਲ ਦੂਰ ਹੋ ਜਾਵੇ ਤਾਂ ਮਨੁੱਖ ਸ਼ੁੱਧ ਹੋ ਸਕਦਾ ਹੈ। ਆਪਾ ਸਵਾਰਨ ਨਾਲ ਹੀ ਅਸਲੀ ਪਵਿਤਰਤਾ ਅੰਤਰ ਆਤਮੇ ਵਿਚ ਪਰਵੇਸ਼ ਕਰਦੀ ਹੈ:-

**ਸੋ ਸੂਚਾ ਜਿ ਕਰੋਧੁ ਨਿਵਾਰੇ ॥ ਸਬਦੇ ਬੂਝੈ ਆਪੁ ਸਵਾਰੇ ॥**

ਜੀਵ ਗੁਰਮਤਿ ਵਾਲੀ ਸੂਝ-ਬੂਝ ਤੋਂ ਕੋਰਾ ਹੈ ਜਿਸ ਕਰਕੇ ਆਤਮਿਕ ਸੁਖਾਂ ਨੂੰ ਪਰਾਲੀ ਸਮਾਨ ਸਮਝਦਾ ਹੈ ਅਤੇ ਦੁਖ ਪਾਉਂਦਾ ਹੈ।

ਸਭ ਤੋਂ ਮਹੱਤਵ ਪੂਰਨ ਵੀਚਾਰ ਇਹ ਹੈ ਕਿ ਮੂਰਖ ਜੀਵ ਵਾਹਿਗੁਰੂ ਨੂੰ ਬਾਹਰ ਲਭਦਾ ਫਿਰਦਾ ਹੈ, ਹਿਰਦੇ ਵਿਚ ਨਹੀਂ ਭਾਲਦਾ, ਜਿਸ ਕਰਕੇ ਆਪਣੇ ਨਿਸ਼ਚੇ ਵਿਚ ਸਫਲ ਨਹੀਂ ਹੁੰਦਾ। ਸਿਧਾਂਤ ਇਹ ਹੈ:--

**ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ॥ ਜਬ ਲਗੁ ਗੁਰ ਕਾ ਸਬਦੁ ਨ ਕਮਾਹੀ॥**

**ਗੁਰ ਕੈ ਸਬਦਿ ਮਿਲਿਆ ਸਚੁ ਪਾਇਆ, ਸਚੇ ਸਚਿ ਸਮਾਇਦਾ ॥**

ਸਾਰਾ ਸੰਸਾਰ ਅਨਿਕ ਪ੍ਰਕਾਰੀ ਮਾਇਆ ਦੇ ਮੋਹ ਵਿਚ ਵਰਤ ਰਿਹਾ ਹੈ ਕਿਉਂਕਿ ਮਾਇਆ ਬੜੀ ਬਲਵਾਨ ਹੈ। ਇਸ ਤੋਂ ਬਚਣ ਦੀ ਇਕੋ ਬਿਧ ਹੈ- ਗੁਰੂ ਦੇ ਸ਼ਬਦ ਦੀ ਪਛਾਣ ਤੇ ਕਮਾਈ।

**ਮਾਰੂ ਮਹਲਾ ੩ ॥ ਆਦਿ ਜੁਗਾਦਿ ਦਇਆਪਤਿ ਦਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥ ਤੁਧੁ ਨੋ ਸੇਵਹਿ ਸੇ ਤੁਝਹਿ ਸਮਾਵਹਿ, ਤੂ ਆਪੇ ਮੇਲਿ ਮਿਲਾਇਦਾ ॥੧॥ ਅਗਮ ਅਗੋਚਰ ਕੀਮਤਿ ਨਹੀ ਪਾਈ ॥ ਜੀਅ ਜੰਤ ਤੇਰੀ ਸਰਣਾਈ ॥ ਜਿਉ ਤੁਧੁ ਭਾਵੈ ਤਿਵੈ ਚਲਾਵਹਿ, ਤੂ ਆਪੇ ਮਾਰਗਿ ਪਾਇਦਾ ॥ ਹੈ ਭੀ ਸਾਚਾ ਹੋਸੀ ਸੋਈ ॥ ਆਪੇ ਸਾਜੇ ਅਵਰੁ ਨ ਕੋਈ ॥ ਸਭਨਾ ਸਾਰ ਕਰੇ ਸੁਖਦਾਤਾ, ਆਪੇ ਰਿਜਕੁ ਪਹੁਚਾਇਦਾ ॥੩॥ ਅਗਮ ਅਗੋਚਰੁ ਅਲਖ ਅਪਾਰਾ ॥ ਕੋਇ ਨ ਜਾਣੈ ਤੇਰਾ ਪਰਵਾਰਾ ॥ ਆਪਣਾ ਆਪੁ ਪਛਾਣਹਿ ਆਪੇ, ਗੁਰਮਤੀ ਆਪਿ ਬੁਝਾਇਦਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੇਵਹਿੰ, ਸਮਾਵਹਿੰ, ਮਿਲਾਇੰਦਾ, ਨਹੀਂ, ਜਿਉਂ, ਤਿਵੈਂ, ਚਲਾਵਹਿੰ, ਪਾਇੰਦਾ, ਪਹੁਚਾਇੰਦਾ, ਪਛਾਣਹਿੰ, ਬੁਝਾਇੰਦਾ।

**ਪਦ ਅਰਥ:** ਆਦਿ=ਆਰੰਭ ਤੋਂ, ਮੁੱਢ ਤੋਂ। ਜੁਗਾਦਿ=ਜੁਗਾਂ ਦੇ ਮੁੱਢ ਤੋਂ। ਦਇਆ ਪਤਿ=ਦਇਆ ਦਾ ਪਤੀ (ਮਾਲਕ) ਹੈ। ਸੇਵਹਿ=ਸੇਵਦੇ ਹਨ। ਤੁਝਹਿ ਸਮਾਵਹਿ=ਤੇਰੇ ਵਿਚ ਸਮਾਅ ਜਾਂਦੇ ਹਨ।੧। ਅਗਮ=ਅਪਹੁੰਚ। ਅਗੋਚਰੁ=ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਜੀਅ=ਜੀਵ। ਚਲਾਵਹਿ=ਤੂੰ ਚਲਾਉਂਦਾ ਹੈਂ। ਮਾਰਗਿ=ਰਾਹ ਉਤੇ।੨। ਹੈ=(ਹੁਣ) ਹੈ। ਭੀ=ਸੀ। ਸਾਚਾ=ਸਦਾ ਕਾਇਮ ਰਹਿਣ ਵਾਲਾ। ਹੋਸੀ=ਹੋਵੇਗਾ। ਸਾਜੈ=ਪੈਦਾ ਕਰਦਾ ਹੈ। ਅਵਰੁ=ਹੋਰ। ਸਾਰ=ਸੰਭਾਲ। ਰਿਜਕ ਪਹੁਚਾਇਦਾ=ਰਿਜ਼ਕ (ਰੋਜ਼ੀ) ਅਪੜਾਂਦਾ ਹੈ।੩। ਅਲਖ=ਲਖਤਾ ਤੋਂ ਰਹਿਤ। ਪਰਵਾਰਾ=ਪਾਰ-ਉਰਾਰ। ਗੁਰਮਤਿ=ਗੁਰੂ ਦੀ ਮਤਿ ਦੁਆਰਾ। ਬੁਝਾਇਦਾ=ਸਮਝਾਂਦਾ ਹੈ।੪।

**ਅਰਥ:** (ਹੇ ਪ੍ਰਭੂ! ਤੂੰ) ਆਦਿ ਜੁਗਾਦਿ ਤੋਂ ਦਇਆ ਦਾ ਮਾਲਕ (ਅਤੇ ਸਭ ਪਦਾਰਥ ਦੇਣ ਵਾਲਾ) ਦਾਤਾਰ ਹੈਂ। ਪੂਰੇ ਗੁਰੂ ਦੇ ਸ਼ਬਦ ਦੁਆਰਾ ਹੀ (ਤੂੰ) ਪਛਾਣਿਆ ਜਾਂਦਾ ਹੈਂ। (ਜਿਹੜੇ ਮਨੁੱਖ) ਤੈਨੂੰ ਸੇਵਦੇ ਹਨ ਓਹ ਤੇਰੇ ਵਿਚ ਹੀ ਸਮਾਅ ਜਾਂਦੇ ਹਨ, (ਤੂੰ) ਆਪ ਹੀ (ਉਨ੍ਹਾਂ ਨੂੰ ਗੁਰੂ ਨਾਲ) ਮੇਲ ਕੇ (ਆਪਣੇ ਨਾਲ ਮਿਲਾਉਂਦਾ ਹੈਂ)।੧।

(ਹੇ ਪ੍ਰਭੂ!) ਤੂੰ ਅਪਹੁੰਚ ਅਤੇ ਨਾ ਦਿਸਣ ਵਾਲਾ ਹੈਂ, ਤੇਰੀ ਕੀਮਤ (ਕਿਸੇ ਤੋਂ ਵੀ) ਨਹੀਂ ਪਾਈ ਜਾ ਸਕਦੀ। (ਸਾਰੇ ਵੱਡੇ ਛੋਟੇ) ਜੀਵ ਜੰਤੂ ਤੇਰੀ ਸ਼ਰਨ ਵਿਚ ਹਨ। ਜਿਵੇਂ ਤੈਨੂੰ ਭਾਉਂਦਾ ਹੈ, ਉਸੇ ਤਰ੍ਹਾਂ (ਤੂੰ ਉਨ੍ਹਾਂ ਦਾ ਕੰਮ) ਚਲਾਉਂਦਾ ਹੈਂ (ਅਤੇ) ਤੂੰ ਆਪ ਹੀ (ਉਨ੍ਹਾਂ ਨੂੰ ਜੀਵਨ ਦੇ ਸਹੀ) ਰਸਤੇ ਉਤੇ ਪਾਉਂਦਾ ਹੈਂ।੨।

(ਹੇ ਭਾਈ! ਉਹ) ਸਦਾ ਥਿਰ ਰਹਿਣ ਵਾਲਾ (ਪੂਰਨ ਪਰਮੇਸ਼ਰ ਹੁਣ ਵੀ) ਹੈ, (ਪਿਛੇ ਵੀ) ਸੀ, (ਅਤੇ ਅਗੋਂ ਵੀ) ਹੋਵੇਗਾ। (ਉਹ ਪ੍ਰਭੂ) ਆਪ ਹੀ (ਸ੍ਰਿਸ਼ਟੀ) ਬਣਾਉਂਦਾ ਹੈ, ਹੋਰ ਕੋਈ ਬਣਾਉਣ ਵਾਲਾ ਨਹੀਂ ਹੈ। ਉਹ ਸੁਖਦਾਤਾ ਸਾਰਿਆਂ ਦੀ ਸੰਭਾਲ ਕਰਦਾ ਹੈ(ਅਤੇ)ਆਪ ਹੀ(ਹਰੇਕ ਜੀਵ ਨੂੰ ਰੋਜ਼ੀ)ਰਿਜ਼ਕ ਅਪੜਾਂਦਾ ਹੈ।੩।

**(ਹੇ ਪ੍ਰਭੂ!) ਤੂੰ ਅਪਹੁੰਚ, ਨਾ ਦਿੱਸਣ ਵਾਲਾ, ਲਖਤਾ ਤੋਂ ਰਹਿਤ ਅਤੇ ਬੇਅੰਤ ਹੈਂ। ਕੋਈ (ਜੀਵ ਵੀ) ਤੇਰਾ ਪਾਰ ਉਰਾਰ (ਅੰਤ) ਨਹੀਂ ਜਾਣਦਾ। (ਤੂੰ) ਆਪਣਾ ਆਪ ਆਪ ਹੀ ਪਛਾਣਦਾ ਹੈਂ (ਪਰ) ਗੁਰੂ ਦੀ ਮਤਿ ਰਾਹੀਂ (ਤੂੰ) ਆਪ ਹੀ (ਜੀਵਨ ਦਾ ਸਹੀ ਰਸਤਾ) ਸਮਝਾ ਦਿੰਦਾ ਹੈਂ।੪।**

**ਪਾਤਾਲ ਪੁਰੀਆ ਲੋਅ ਆਕਾਰਾ ॥ ਤਿਸੁ ਵਿਚਿ ਵਰਤੈ ਹੁਕਮੁ ਕਰਾਰਾ ॥ ਹੁਕਮੇ ਸਾਜੇ ਹੁਕਮੇ ਢਾਹੈ, ਹੁਕਮੇ ਮੇਲਿ ਮਿਲਾਇਦਾ ॥੫॥ ਹੁਕਮੈ ਬੂਝੈ ਸੁ ਹੁਕਮੁ ਸਲਾਹੇ ॥ ਅਗਮ ਅਗੋਚਰ ਵੇਪਰਵਾਹੇ ॥ ਜੇਹੀ ਮਤਿ ਦੇਹਿ ਸੋ ਹੋਵੈ, ਤੂ ਆਪੇ ਸਬਦਿ ਬੁਝਾਇਦਾ ॥੬॥ ਅਨਦਿਨੁ ਆਰਜਾ ਛਿਜਦੀ ਜਾਏ ॥ ਰੈਣਿ ਦਿਨਸੁ ਦੁਇ ਸਾਖੀ ਆਏ ॥ ਮਨਮੁਖੁ ਅੰਧੁ ਨ ਚੇਤੈ ਮੂੜਾ, ਸਿਰ ਊਪਰਿ ਕਾਲੁ ਰੂਆਇਦਾ ॥੭॥ ਮਨੁ ਤਨੁ ਸੀਤਲੁ ਗੁਰ ਚਰਣੀ ਲਾਗਾ ॥ ਅੰਤਰਿ ਭਰਮੁ ਗਇਆ ਭਉ ਭਾਗਾ ॥ ਸਦਾ ਅਨੰਦੁ ਸਚੇ ਗੁਣ ਗਾਵਹਿ, ਸਚੁ ਬਾਣੀ ਬੋਲਾਇਦਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੁਰੀਆਂ, ਦੇਹਿੰ, ਰੂਆਇੰਦਾ, ਗਾਵਹਿੰ, ਬੋਲਾਇੰਦਾ। **ਛੁਟਕਲ:** ਮੂੜ੍ਹਾ।

**ਪਦ ਅਰਥ:** ਪਾਤਾਲ=ਧਰਤੀ ਹੇਠਾਂ। ਪੁਰੀਆ=ਸ਼ਹਿਰ। ਲੋਅ=ਲੋਕ। ਆਕਾਰਾ=ਸਰੀਰ, ਦਿਸਦਾ ਜਗਤ। ਤਿਸੁ ਵਿਚਿ=ਉਸ (ਜਗਤ) ਵਿਚ। ਕਰਾਰਾ=ਕਰੜਾ।੫। ਸਾਜੇ=ਬਣਾਉਂਦਾ ਹੈ। ਸਲਾਹੇ=ਸਲਾਹੁੰਦਾ ਹੈ। ਦੇਹਿ=ਦੇਵੇਂ। ਸਬਦਿ=(ਗੁਰੂ ਦੇ) ਸ਼ਬਦ ਰਾਹੀਂ।੬। ਆਰਜਾ=ਉਮਰ। ਛਿਜਦੀ ਜਾਏ=ਘਟਦੀ ਜਾ ਰਹੀ ਹੈ। ਦੁਇ=ਦੋਵੇਂ ਹੀ। ਸਾਖੀ=ਗਵਾਹ। ਅੰਧੁ=ਅੰਨ੍ਹਾ, ਅਗਿਆਨੀ। ਮੂੜਾ=ਮੂਰਖ। ਰੂਆਇਦਾ=ਰੁਆ ਰਿਹਾ ਹੈ।੭। ਸੀਤਲ=ਸ਼ਾਂਤ, ਠੰਢਾ-ਠਾਰ। ਭਉ ਭਾਗਾ=ਡਰ ਦੂਰ ਹੋ ਗਿਆ ਹੈ।੮।

**ਅਰਥ:** ਹੇ ਭਾਈ! (ਲੱਖਾਂ) ਪਾਤਾਲ, ਪੁਰੀਆਂ ਲੋਕ ਅਤੇ ਆਕਾਰ ਹਨ ਇਨ੍ਹਾਂ ਸਾਰਿਆਂ ਵਿਚ (ਪਰਮੇਸ਼ਰ ਦਾ) ਦ੍ਰਿੜਤਾ ਵਾਲਾ ਹੁਕਮ ਵਰਤ ਰਿਹਾ ਹੈ। (ਉਹ ਪ੍ਰਭੂ ਆਪਣੇ) ਹੁਕਮ ਵਿਚ (ਸ੍ਰਿਸ਼ਟੀ) ਬਣਾਉਂਦਾ ਹੈ, ਹੁਕਮ ਵਿਚ ਹੀ ਢਾਹ ਦੇਂਦਾ ਹੈ, ਹੁਕਮ ਵਿਚ ਹੀ (ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ।੫।

(ਹੇ ਭਾਈ! ਜਿਹੜਾ ਮਨੁੱਖ ਪਰਮੇਸ਼ਰ ਦਾ) ਹੁਕਮ ਸਮਝਦਾ ਹੈ, ਉਹ ਹੁਕਮ ਨੂੰ ਸਲਾਹੁੰਦਾ ਹੈ। (ਉਹ ਪਰਮੇਸ਼ਰ) ਅਪਹੁੰਚ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ (ਅਤੇ ਵੇਪਰਵਾਹ ਹੈ। (ਹੇ ਪ੍ਰਭੂ!) ਜਿਹੋ ਜਿਹੀ ਅਕਲ ਤੂੰ (ਜੀਵ ਨੂੰ) ਦੇਂਦਾ ਹੈਂ, (ਜੀਵ) ਉਹ ਉਹੋ ਜਿਹਾ ਬਣ ਜਾਂਦਾ ਹੈ ਤੂੰ ਆਪ ਹੀ (ਗੁਰੂ ਦੇ) ਸ਼ਬਦ ਦੁਆਰਾ (ਉਸ ਨੂੰ) ਸਮਝਾ ਦਿੰਦਾ ਹੈਂ।੬।

(ਹੇ ਭਾਈ!) ਹਰ ਰੋਜ਼ (ਮਨੁੱਖ ਦੀ) ਉਮਰ ਘੱਟਦੀ ਜਾ ਰਹੀ ਹੈ। ਰਾਤ ਤੇ ਦਿਨ ਦੋਵੇਂ (ਇਸ ਗਲ ਦੇ) ਗਵਾਹ ਹਨ। ਅੰਨ੍ਹਾ ਹੋਇਆ ਮੂਰਖ ਮਨੁੱਖ (ਪਰਮੇਸ਼ਰ ਨੂੰ) ਯਾਦ ਨਹੀਂ ਕਰਦਾ (ਜਦੋਂ ਕਿ ਇਸ ਦੇ) ਸਿਰ ਉਤੇ ਕਾਲ (ਖੜਾ ਹੋਇਆ ਇਸ ਨੂੰ) ਰੁਆ ਰਿਹਾ ਹੈ।੭।

(ਹੇ ਭਾਈ! ਜਿਹੜਾ ਮਨੁੱਖ) ਗੁਰੂ ਦੀ ਚਰਨੀ ਲਗਦਾ ਹੈ, ਉਸ ਦਾ ਮਨ ਤੇ ਸਰੀਰ ਠੰਢਾ-ਠਾਰ (ਭਾਵ ਸ਼ਾਂਤ ਹੋ ਜਾਂਦਾ ਹੈ)। (ਜਿਹੜਾ ਇਸ ਦੇ) ਅੰਦਰ ਭਰਮ (ਟਿਕਿਆ ਹੁੰਦਾ ਹੈ ਅਤੇ ਹੋਰ ਸਾਰਾ) ਡਰ ਦੂਰ ਹੋ ਜਾਂਦਾ ਹੈ। (ਜਿਹੜੇ ਮਨੁੱਖ) ਸਚੇ (ਪ੍ਰਭੂ) ਦੇ ਗੁਣ ਗਾਉਂਦੇ ਹਨ (ਉਨ੍ਹਾਂ ਲਈ) ਸਦਾ ਅਨੰਦ (ਬਣਿਆ ਰਹਿੰਦਾ ਹੈ, ਅਜਿਹਾ ਮਨੁੱਖ ਹੋਰਨਾਂ ਪਾਸੋਂ ਵੀ) ਸਚ (ਪਰਮੇਸ਼ਰ ਦੀ) ਬਾਣੀ ਬੁਲਵਾਉਂਦਾ ਰਹਿੰਦਾ ਹੈ।੮।

**ਜਿਨਿ ਤੂ ਜਾਤਾ ਕਰਮੁ ਬਿਧਾਤਾ ॥ ਪੂਰੈ ਭਾਗਿ ਗੁਰ ਸਬਦਿ ਪਛਾਤਾ ॥ ਜਤਿ ਪਤਿ ਸਚੁ ਸਚਾ ਸਚੁ ਸੋਈ, ਹਉਮੈ ਮਾਰਿ ਮਿਲਾਇਦਾ ॥੯॥ ਮਨੁ ਕਠੋਰੁ ਦੂਜੈ ਭਾਇ ਲਾਗਾ ॥ ਭਰਮੇ ਭੂਲਾ ਫਿਰੈ ਅਭਾਗਾ ॥ ਕਰਮੁ ਹੋਵੈ ਤਾ ਸਤਿਗੁਰੁ ਸੇਵੇ, ਸਹਜੇ ਹੀ ਸੁਖੁ ਪਾਇਦਾ ॥੧੦॥ ਲਖ ਚਉਰਾਸੀਹ ਆਪਿ ਉਪਾਏ ॥ ਮਾਨਸ ਜਨਮਿ ਗੁਰ ਭਗਤਿ ਦ੍ਰਿੜਾਏ ॥ ਬਿਨੁ ਭਗਤੀ ਬਿਸਟਾ ਵਿਚਿ ਵਾਸਾ, ਬਿਸਟਾ ਵਿਚ ਫਿਰਿ ਪਾਇਦਾ ॥੧੧॥ ਕਰਮੁ ਹੋਵੈ ਗੁਰੁ ਭਗਤਿ ਦ੍ਰਿੜਾਏ ॥ ਵਿਣੁ ਕਰਮਾ ਕਿਉ ਪਾਇਆ ਜਾਏ ॥ ਆਪੇ ਕਰੇ ਕਰਾਏ ਕਰਤਾ, ਜਿਉ ਭਾਵੈ ਤਿਵੈ ਚਲਾਇਦਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਮਾਂ, ਕਿਉਂ, ਚਲਾਇੰਦਾ।

**ਪਦ ਅਰਥ:** ਕਰਮ ਬਿਧਾਤਾ=ਕਰਮਾਂ ਦਾ ਫਲ ਪਰਦਾਤਾ। ਪੂਰੇ ਭਾਗਿ=ਵੱਡੀ ਕਿਸਮਤ ਨਾਲ। ਪਛਾਤਾ=ਪਛਾਣਿਆ ਹੈ। ਜਤਿ ਪਤਿ=ਜਾਤ ਪਾਤ।੯। ਕਠੋਰੁ=ਕਰੜਾ। ਦੂਜੈ ਭਾਇ=ਦੂਜੇ ਦੇ ਪਿਆਰ ਵਿਚ। ਅਭਾਗਾ=ਬਦਕਿਸਮਤ।੧੦। ਉਪਾਏ=ਪੈਦਾ ਕੀਤੇ। ਜਨਮਿ=ਜਨਮ ਵਿਚ। ਦ੍ਰਿੜਾਏ=ਪੱਕੀ ਕਰਦਾ ਹੈ। ਬਿਸਟਾ=ਵਿਸ਼ਟਾ, ਗੰਦਗੀ।੧੧। ਕਰਮ=ਮਿਹਰ, ਬਖਸ਼ਿਸ਼। ਕਿਉ=ਕਿਵੇਂ?।੧੨।

**ਅਰਥ:** (ਹੇ ਪ੍ਰਭੂ!) ਜਿਸ (ਮਨੁੱਖ) ਨੇ (ਤੈਨੂੰ) ਕਰਮਾਂ ਦਾ ਨਿਬੇੜਾ ਕਰਨ ਵਾਲਾ ਫਲ ਪਰਦਾਤਾ ਸਮਝ ਲਿਆ ਹੈ, (ਉਸ ਨੇ) ਪੂਰੇ ਭਾਗ ਨਾਲ ਗੁਰੂ ਦੇ ਸ਼ਬਦ ਦੁਆਰਾ (ਤੈਨੂੰ) ਪਛਾਣ ਲਿਆ ਹੈ। (ਹੇ ਭਾਈ! ਅਜਿਹੇ ਮਨੁੱਖ ਦੀ) ਜਾਤ ਪਾਤ ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਹੈ, (ਜੋ ਹਉਮੈ) ਨੂੰ ਮਾਰ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ।੯।

(ਹੇ ਭਾਈ! ਜਿਸ ਦਾ) ਕਠੋਰ ਮਨ ਦ੍ਵੈਤ-ਭਾਵ ਵਿਚ ਲੱਗਾ ਹੋਇਆ ਹੈ (ਉਹ) ਮੰਦਭਾਗਾ (ਮਨੁੱਖ) ਭਰਮ ਵਿਚ ਭੁਲਾ ਹੋਇਆ (ਬੇਚੈਨ) ਫਿਰਦਾ ਰਹਿੰਦਾ ਹੈ। ਜੇ (ਜੀਵ ਉਤੇ ਪ੍ਰਭੂ ਦੀ) ਮਿਹਰ ਹੋਵੇ ਤਾਂ ਹੀ (ਉਹ) ਸਤਿਗੁਰੂ ਦੀ ਸੇਵਾ ਕਰ ਸਕਦਾ ਹੈ (ਅਤੇ) ਸਹਜੇ ਹੀ (ਉਹ ਆਤਮਿਕ) ਸੁਖ ਪਾ ਲੈਂਦਾ ਹੈ।੧੦।

(ਹੇ ਭਾਈ!) ਚੌਰਾਸੀ ਲਖ (ਜੂਨਾਂ ਦੇ ਜੀਵ,ਪ੍ਰਭੂ ਨੇ) ਆਪ ਹੀ ਪੈਦਾ ਕੀਤੇ ਹਨ। ਮਨੁੱਖਾ ਜਨਮ ਦੇ ਅੰਦਰ ਹੀ (ਪਰਮਾਤਮਾ) ਭਗਤੀ ਪੱਕੀ ਕਰਾਉਂਦਾ ਹੈ। ਭਗਤੀ ਤੋਂ ਬਿਨਾਂ (ਜੀਵ ਦਾ) ਵਿਸ਼ਟਾ (ਗੰਦਗੀ) ਵਿਚ ਵਾਸਾ ਹੁੰਦਾ ਹੈ (ਅਤੇ) ਮੁੜ ਕੇ ਵਿਸ਼ਟਾ ਵਿਚ ਹੀ ਪਾਇਆ ਜਾਂਦਾ ਹੈ।੧੧।

(ਹੇ ਭਾਈ! ਜਿਸ ਉਤੇ ਗੁਰੂ ਦੀ) ਮਿਹਰ ਹੋਵੇ (ਉਸ ਦੇ ਹਿਰਦੇ ਵਿਚ) ਗੁਰੂ (ਪਰਮੇਸ਼ਰ ਦੀ ਪ੍ਰੇਮਾ) ਭਗਤੀ ਪਕੀ ਕਰਦਾ ਹੈ। (ਗੁਰੂ ਦੀ) ਬਖਸ਼ਿਸ਼ ਤੋਂ ਬਿਨਾਂ (ਜੀਵ ਪ੍ਰਭੂ ਦਾ ਮਿਲਾਪ) ਕਿਸ ਤਰ੍ਹਾਂ ਪ੍ਰਾਪਤ ਕਰ ਸਕਦਾ ਹੈ? (ਭਾਵ ਨਹੀਂ ਕਰ ਸਕਦਾ)। ਕਰਤਾ (ਪੁਰਖ) ਆਪ ਹੀ (ਜੀਆਂ ਨੂੰ ਪੈਦਾ) ਕਰਦਾ ਹੈ (ਆਪ ਹੀ ਇਨ੍ਹਾਂ ਤੋਂ ਕਰਮ) ਕਰਾਉਂਦਾ ਹੈ, ਗਲ ਕੀ, ਜਿਸ ਤਰ੍ਹਾਂ (ਪਰਮੇਸ਼ਰ ਨੂੰ) ਭਾਉਂਦਾ ਹੈ, ਉਸ ਤਰ੍ਹਾਂ (ਉਹ ਆਪਣੀ ਰਜ਼ਾ ਵਿਚ) ਚਲਾਉਂਦਾ ਹੈ।੧੨।

**ਸਿਮ੍ਰਿਤਿ ਸਾਸਤ ਅੰਤੁ ਨ ਜਾਣੈ ॥ ਮੂਰਖੁ ਅੰਧਾ ਤਤੁ ਨ ਪਛਾਣੈ ॥ ਆਪੇ ਕਰੇ ਕਰਾਏ ਕਰਤਾ, ਆਪੇ ਭਰਮਿ ਭੁਲਾਇਦਾ ॥੧੩॥ ਸਭੁ ਕਿਛੁ ਆਪੇ ਆਪਿ ਕਰਾਏ ॥ ਆਪੇ ਸਿਰਿ ਸਿਰਿ ਧੰਧੈ ਲਾਏ ॥ ਆਪੇ ਥਾਪਿ ਉਥਾਪੇ ਵੇਖੈ, ਗੁਰਮੁਖਿ ਆਪਿ**

**ਬੁਝਾਇਦਾ ॥੧੪॥ ਸਚਾ ਸਾਹਿਬੁ ਗਹਿਰ ਗੰਭੀਰਾ ॥ ਸਦਾ ਸਲਾਹੀ ਤਾ ਮਨੁ ਧੀਰਾ ॥ ਅਗਮ ਅਗੋਚਰੁ ਕੀਮਤਿ ਨਹੀ ਪਾਈ, ਗੁਰਮੁਖਿ ਮੰਨਿ ਵਸਾਇਦਾ ॥੧੫॥ ਆਪਿ ਨਿਰਾਲਮੁ ਹੋਰ ਧੰਧੈ ਲੋਈ ॥ ਗੁਰ ਪਰਸਾਦੀ ਬੂਝੈ ਕੋਈ ॥ ਨਾਨਕ ਨਾਮੁ ਵਸੈ ਘਟ ਅੰਤਰਿ, ਗੁਰਮਤੀ ਮੇਲਿ ਮਿਲਾਇਦਾ ॥੧੬॥੩॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਭੁਲਾਇੰਦਾ, ਸਲਾਹੀਂ, ਤਾਂ, ਵਸਾਇੰਦਾ।

**ਪਦ ਅਰਥ:** ਸਿਮ੍ਰਿਤਿ=ਸਿੰਮ੍ਰਤੀਆਂ। ਸਾਸਤ=ਸ਼ਾਸਤਰ। ਤਤੁ=ਅਸਲੀਅਤ। ਭਰਮਿ=ਭਟਕਣਾ ਵਿਚ।੧੩। ਸਿਰਿ ਸਿਰਿ=ਹਰੇਕ ਮਨੁੱਖ ਨੂੰ।੧੪। ਗਹਿਰ ਗੰਭੀਰਾ=ਡੂੰਘਾ ਤੇ ਸੰਜੀਦਾ। ਸਲਾਹੀ=ਮੈਂ ਸਲਾਹੁੰਦਾ ਹਾਂ। ਧੀਰਾ=ਧੀਰਜ ਵਾਲਾ।੧੫। ਨਿਰਾਲਮੁ=ਨਿਰਲੇਪ। ਧੰਧੈ=ਧੰਧੇ ਵਿਚ। ਲੋਈ=ਲੋਕਾਈ। ਮੇਲਿ=ਮੇਲ ਕੇ।੧੬।

**ਅਰਥ:** (ਹੇ ਭਾਈ!) ਸਿੰਮ੍ਰਤੀਆਂ ਤੇ ਸ਼ਾਸਤਰਾਂ ਦੁਆਰਾ (ਉਸ ਪ੍ਰਭੂ ਦਾ ਕੋਈ ਮਨੁੱਖ ਵੀ) ਅੰਤ ਨਹੀਂ ਜਾਣ ਸਕਦਾ। ਅੰਨ੍ਹਾ, ਅਗਿਆਨੀ (ਮਨੁੱਖ) ਅਸਲੀਅਤ ਨੂੰ ਨਹੀਂ ਸਮਝਦਾ ਕਰਤਾ (ਪੁਰਖ) ਆਪ ਹੀ (ਸਭ ਕੁਝ) ਕਰਦਾ ਕਰਾਉਂਦਾ ਹੈ (ਅਤੇ) ਆਪ ਹੀ (ਜੀਵ ਨੂੰ) ਭਰਮ ਵਿਚ ਭੁਲਾਂਦਾ ਹੈ।੧੩।

(ਹੇ ਭਾਈ !) ਪਰਮੇਸ਼ਰ ਆਪ ਹੀ ਸਭ ਕੁਝ (ਜੀਆਂ ਤੋਂ) ਕਰਾਉਂਦਾ ਹੈ। (ਉਸ ਨੇ) ਸਾਰੇ ਜੀਵ ਆਪ ਹੀ ਕੰਮ-ਧੰਧੇ ਲਾਏ ਹੋਏ ਹਨ। ਆਪ ਹੀ (ਸ੍ਰਿਸ਼ਟੀ) ਬਣਾ ਕੇ ਢਾਹ ਕੇ ਵੇਖਦਾ ਹੈ (ਅਤੇ) ਗੁਰੂ ਦੁਆਰਾ ਆਪ ਹੀ (ਸਭ ਕੁਝ) ਸਮਝਾ ਦਿੰਦਾ ਹੈ।੧੪।

(ਹੇ ਭਾਈ!) ਪ੍ਰਭੂ ਸਦਾ ਕਾਇਮ ਰਹਿਣ ਵਾਲਾ ਬਹੁਤ ਡੂੰਘਾ ਅਤੇ ਸੰਜੀਦਾ (ਵਡੇ ਜਿਗਰੇ ਵਾਲਾ) ਹੈ। (ਮੈਂ) ਸਦਾ (ਉਸ ਸਾਹਿਬ ਦੀ) ਵਡਿਆਈ ਕਰਦਾ ਹਾਂ, ਤਾਂ ਹੀ (ਮੇਰਾ) ਮਨ ਧੀਰਜ ਵਾਲਾ (ਹੋ ਜਾਂਦਾ ਹੈ)। (ਉਸ) ਅਦ੍ਰਿਸ਼ਟ ਅਤੇ ਅਪਹੁੰਚ (ਪ੍ਰਭੂ) ਦੀ ਕੀਮਤ ਨਹੀਂ ਪਾਈ ਜਾ ਸਕਦੀ, ਗੁਰੂ ਦੀ ਰਾਹੀਂ ਹੀ (ਪ੍ਰਭੂ ਜੀਵ ਦੇ) ਮਨ ਵਿਚ ਨਾਮ ਵਸਾ ਦਿੰਦਾ ਹੈ।੧੫।

(ਹੇ ਭਾਈ! ਪਰਮੇਸ਼ਰ) ਆਪ ਨਿਰਲੇਪ ਹੈ ਹੋਰ ਦੁਨੀਆਂ ਧੰਧੇ ਵਿਚ (ਫਸੀ ਹੋਈ ਹੈ)। ਗੁਰੂ ਦੀ ਕਿਰਪਾ ਨਾਲ (ਇਸ ਗੱਲ ਨੂੰ) ਕੋਈ (ਵਿਰਲਾ ਹੀ) ਸਮਝਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ ਦਾ) ਨਾਮ ਗੁਰੂ ਦੀ ਕਿਰਪਾ ਨਾਲ (ਮਨੁੱਖ ਦੇ) ਹਿਰਦੇ ਅੰਦਰ ਵਸਦਾ ਹੈ ਅਤੇ ਗੁਰੂ ਦੀ ਮਤਿ ਵਿਚ ਜੋੜ ਕੇ (ਪਰਮੇਸ਼ਰ ਜੀਵ ਨੂੰ ਆਪਣੇ ਨਾਲ) ਮਿਲਾਉਂਦਾ ਹੈ।੧੬।੩।੧੭।

## ਸਾਰੰਸ਼ ਅਤੇ ਸਿਧਾਂਤ

ਇਸ ਸੋਲਹੇ ਵਿਚ ਹਰੀ ਦੀ ਬੇਅੰਤਤਾ ਦਾ ਵਰਣਨ ਹੈ। ਉਹ ਪ੍ਰਭੂ ਆਦਿ ਜੁਗਾਦਿ ਤੋਂ ਦਇਆ ਦਾ ਮਾਲਕ ਸੁਖਾਂ ਦਾ ਦਾਤਾ, ਸਾਰਿਆਂ ਦੀ ਸਾਰ ਲੈਣ ਵਾਲਾ, ਅਤੇ ਸਭ ਨੂੰ ਰੋਜ਼ੀ, ਰਿਜ਼ਕ ਪਹੁੰਚਾਣ ਵਾਲਾ ਦਰਸਾਇਆ ਹੈ।

ਪਾਤਾਲਾਂ, ਪੁਰੀਆਂ, ਦੀਪਾਂ, ਲੋਆਂ, ਮੰਡਲਾਂ, ਖੰਡਾਂ, ਵਰਭੰਡਾਂ ਵਿਚ ਉਸ ਮਾਲਕ ਦਾ ਹੁਕਮ ਵਰਤ ਰਿਹਾ ਹੈ। ਉਸ ਹੁਕਮ ਦੀ ਗੁਰੂ ਦੇ ਸ਼ਬਦ ਰਾਹੀਂ ਸੋਝੀ ਆਉਂਦੀ ਹੈ। ਅਜਿਹੇ ਪਰਮੇਸ਼ਰ ਨੂੰ ਸਦਾ ਹੀ ਸਿਮਰਨਾ

ਚਾਹੀਦਾ ਹੈ, ਪਰ ਕਠੋਰ ਮਨ ਦ੍ਵੈਤ ਭਾਵ ਵਿਚ ਲਗਾ ਹੋਇਆ, ਭਰਮ ਵਿਚ ਪਿਆ ਸਦਾ ਭਟਕਦਾ ਫਿਰਦਾ ਹੈ। ਭਗਤੀ ਤੋਂ ਬਿਨਾਂ ਜੀਵ ਦੀ ਅਜਿਹੀ ਦਸ਼ਾ ਹੈ ਜਿਵੇਂ ਵਿਸ਼ਟਾ ਵਿਚ ਪਏ ਕੀੜੇ ਕੁਰਬਲ ਕੁਰਬਲ ਕਰਦੇ ਹਨ।

ਸਾਈਂ ਦੀ ਮਿਹਰ ਹੋਵੇ, ਭਗਤੀ ਦਾ ਦਾਨ ਮਿਲ ਜਾਵੇ ਤਾਂ ਸਹਿਜੇ ਹੀ ਆਤਮਿਕ ਸੁਖ ਪ੍ਰਾਪਤ ਹੋ ਜਾਂਦਾ ਹੈ। ਅਸਲ ਵਿਚ ਪਰਮੇਸ਼ਰ ਦੀ ਸਿਫਤਿ ਸਾਲਾਹ ਕਰਕੇ ਹੀ ਮਨ ਨੂੰ ਧੀਰਜ ਮਿਲਦਾ ਹੈ।

ਅੰਤ ਵਿਚ ਤੱਤ ਇਹ ਕਢਿਆ ਹੈ ਕਿ ਹਰੀ ਆਪ ਨਿਰਲੇਪ ਹੈ, ਹੋਰ ਸਾਰੀ ਲੋਕਾਈ ਧੰਧੇ ਵਿਚ ਫਸੀ ਹੋਈ ਹੈ। ਗੁਰੂ ਦੀ ਕਿਰਪਾ ਨਾਲ ਜਿਸ ਦੇ ਹਿਰਦੇ ਵਿਚ ਨਾਮ ਵਸ ਜਾਂਦਾ ਹੈ, ਉਸ ਨੂੰ ਹਰੀ ਆਪਣੇ ਨਾਲ ਮਿਲਾ ਲੈਂਦਾ ਹੈ।

**ਮਾਰੂ ਮਹਲਾ ੩ ॥ ਜੁਗ ਛਤੀਹ ਕੀਓ ਗੁਬਾਰਾ ॥ ਤੂ ਆਪੇ ਜਾਣਹਿ ਸਿਰਜਣਹਾਰਾ ॥ ਹੋਰ ਕਿਆ ਕੋ ਕਹੈ ਕਿ ਆਖਿ ਵਖਾਣੈ, ਤੂ ਆਪੇ ਕੀਮਤਿ ਪਾਇਦਾ ॥੧॥ ਓਅੰਕਾਰਿ ਸਭ ਸ੍ਰਿਸਟਿ ਉਪਾਈ ॥ ਸਭੁ ਖੇਲੁ ਤਮਾਸਾ ਤੇਰੀ ਵਡਿਆਈ ॥ ਆਪੇ ਵੇਕ ਕਰੇ ਸਭਿ ਸਾਚਾ, ਆਪੇ ਭੰਨਿ ਘੜਾਇਦਾ ॥੨॥ ਬਾਜੀਗਰ ਇਕ ਬਾਜੀ ਪਾਈ ॥ ਪੂਰੇ ਗੁਰ ਤੇ ਨਦਰੀ ਆਈ ॥ ਸਦਾ ਅਲਿਪਤੁ ਰਹੈ ਗੁਰ ਸਬਦੀ, ਸਾਚੇ ਸਿਉ ਚਿਤੁ ਲਾਇਦਾ ॥੩॥ ਬਾਜਹਿ ਬਾਜੇ ਧੁਨਿ ਆਕਾਰਾ ॥ ਆਪਿ ਵਜਾਏ ਵਜਾਵਣਹਾਰਾ ॥ ਘਟਿ ਘਟਿ ਪਉਣੁ ਵਹੈ ਇਕ ਰੰਗੀ, ਮਿਲਿ ਪਵਣੈ ਸਭ ਵਜਾਇਦਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਣਹਿਂ, ਪਾਇੰਦਾ, ਘੜਾਇੰਦਾ, ਸਿਉਂ, ਲਾਇੰਦਾ, ਬਾਜਹਿਂ, ਵਜਾਇੰਦਾ,

**ਫੁਟਕਲ:** ਗ਼ੁਬਾਰਾ, ਸ੍ਰਿਸ਼ਟਿ, ਤਮਾਸ਼ਾ, ਬਾਜ਼ੀਗਰ, ਬਾਜ਼ੀ।

**ਪਦ ਅਰਥ:** ਜੁਗ ਛਤੀਹ=੩੬ ਜੁਗ। ਗੁਬਾਰਾ=ਘੁੱਪ ਹਨੇਰਾ। ਸਿਰਜਣਹਾਰਾ=ਹੇ ਸਿਰਜਣਹਾਰ।੧। ਓਅੰਕਾਰਿ=ਪਰਮਾਤਮਾ ਨੇ। ਉਪਾਈ=ਪੈਦਾ ਕੀਤੀ। ਵੇਕ ਕਰੇ=ਵੱਖ ਵੱਖ (ਕਿਸਮਾਂ) ਕਰਦਾ ਹੈ। ਭੰਨਿ=ਭੰਨ ਕੇ, ਨਾਸ਼ ਕਰਕੇ। ਘੜਾਇਦਾ=ਫਿਰ ਨਵੇਂ ਸਿਰਿਓਂ ਬਣਾਉਂਦਾ ਹੈ।੨। ਬਾਜੀਗਰਿ=ਬਾਜੀਗਰ ਨੇ। ਬਾਜੀ=ਖੇਡ। ਨਦਰੀ ਆਈ=ਦਿਸ ਪਈ। ਅਲਿਪਤ=ਨਿਰਲੇਪ।੩। ਬਾਜਹਿ=ਵਜਦੇ ਹਨ। ਧੁਨਿ=ਧੁਨੀ, ਸ਼ਬਦ ਦੀ ਆਵਾਜ਼। ਆਕਾਰਾ=ਸਰੀਰਾਂ ਵਿਚ। ਪਉਣੁ=ਹਵਾ ਭਾਵ ਸੁਆਸ। ਇਕ ਰੰਗੀ=ਇਕ ਰਸ ਵਿਚ, ਲਗਾਤਾਰ। ਸਭ=ਸਾਰੇ (ਵਾਜੇ) ਵਜਾਇਦਾ=ਵਜਾਂਦਾ ਹੈ।੪।

**ਅਰਥ:** (ਹੇ ਪ੍ਰਭੂ! ਤੂੰ ਸ੍ਰਿਸ਼ਟੀ ਸਾਜਣ ਤੋਂ ਪਹਿਲਾਂ) ਛੱਤੀ ਜੁੱਗ ਘੁੱਪ ਹਨੇਰਾ (ਪੈਦਾ) ਕੀਤਾ। ਹੇ ਸਿਰਜਣਹਾਰ! ਤੂੰ (ਆਪਣੀ ਖੇਡ) ਆਪ ਹੀ ਜਾਣਦਾ ਹੈਂ। ਹੋਰ ਕੋਈ (ਜੀਵ) ਕੀ ਆਖ ਸਕਦਾ ਹੈ? ਆਖ ਕੇ ਕੀ ਬਿਆਨ ਕਰ ਸਕਦਾ ਹੈ? (ਭਾਵ ਅਸਮਰਥ ਹੈ), ਤੂੰ (ਆਪਣੀ) ਕੀਮਤ ਆਪ ਹੀ ਪਾ ਸਕਦਾ ਹੈਂ।੧।

(ਹੇ ਭਾਈ!) ਪਰਮਾਤਮਾ ਨੇ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ। (ਹੇ ਪ੍ਰਭੂ! ਇਹ ਜਗਤ) ਸਭ (ਤੇਰਾ) ਖੇਲ ਤਮਾਸ਼ਾ ਹੈ (ਅਤੇ) ਤੇਰੀ ਹੀ ਵਡਿਆਈ ਹੈ। ਸਦਾ ਥਿਰ ਰਹਿਣ ਵਾਲਾ (ਪਰਮੇਸ਼ਰ) ਆਪ ਹੀ ਵੱਖ ਵੱਖ ਕਿਸਮਾਂ ਦੇ (ਜੀਵ) ਪੈਦਾ ਕਰਦਾ ਹੈ (ਅਤੇ) ਆਪ ਹੀ ਭੰਨ ਕੇ (ਫਿਰ) ਬਣਾ ਦਿੰਦਾ ਹੈ।੨।

(ਹੇ ਭਾਈ! ਇਹ ਸੰਸਾਰ ਇਸ ਤਰ੍ਹਾਂ ਹੈ ਜਿਵੇਂ) ਬਾਜ਼ੀਗਰ ਨੇ ਇਕ ਬਾਜ਼ੀ ਪਾਈ ਹੁੰਦੀ ਹੈ। ਪੂਰੇ ਗੁਰੂ ਤੋਂ (ਇਹ ਗੱਲ) ਵੇਖਣ ਵਿਚ ਆਈ ਹੈ। (ਜਿਸ ਨੂੰ ਇਹ ਸੋਝੀ ਆਈ ਹੈ ਉਹ ਮਨੁੱਖ) ਗੁਰੂ ਦੇ ਸ਼ਬਦ ਵਿਚ ਸਦਾ ਨਿਰਲੇਪ ਰਹਿੰਦਾ ਹੈ (ਅਤੇ) ਸਚੇ ਪਰਮੇਸ਼ਰ ਨਾਲ (ਆਪਣਾ) ਚਿਤ ਜੋੜੀ ਰਖਦਾ ਹੈ।੩।

(ਹੇ ਭਾਈ! ਇਹ ਸਾਰੇ) ਆਕਾਰ ਰੂਪ ਸਰੀਰ (ਮਾਨੋ) ਵਾਜੇ ਹੀ ਵਜ ਰਹੇ ਹਨ। (ਉਹ) ਵਜਾਣ ਵਾਲਾ (ਪ੍ਰਭੂ) ਆਪ ਹੀ ਇਨ੍ਹਾਂ ਨੂੰ ਵਜਾ ਰਿਹਾ ਹੈ। ਹਰੇਕ ਸਰੀਰ ਵਿਚ ਸੁਆਸ ਇਕ ਰਸ ਚਲ ਰਿਹਾ ਹੈ ਅਤੇ ਸੁਆਸ ਨਾਲ ਮਿਲ ਕੇ (ਸਭ ਵਾਜਿਆਂ ਨੂੰ) ਆਪ ਵਜਾ ਰਿਹਾ ਹੈ।੪।

**ਕਰਤਾ ਕਰੇ ਸੁ ਨਿਹਚਉ ਹੋਵੈ ॥ ਗੁਰ ਕੈ ਸਬਦੇ ਹਉਮੈ ਖੋਵੈ ॥ ਗੁਰ ਪਰਸਾਦੀ ਕਿਸੈ ਦੇ ਵਡਿਆਈ, ਨਾਮੋ ਨਾਮੁ ਧਿਆਇਦਾ ॥੫॥ ਗੁਰ ਸੇਵੇ ਜੇਵਡੁ ਹੋਰੁ ਲਾਹਾ ਨਾਹੀ ॥ ਨਾਮੁ ਮੰਨਿ ਵਸੈ ਨਾਮੋ ਸਾਲਾਹੀ ॥ ਨਾਮੋ ਨਾਮੁ ਸਦਾ ਸੁਖਦਾਤਾ, ਨਾਮੋ ਲਾਹਾ ਪਾਇਦਾ ॥੬॥ ਬਿਨੁ ਨਾਵੈ ਸਭ ਦੁਖੁ ਸੰਸਾਰਾ ॥ ਬਹੁ ਕਰਮ ਕਮਾਵਹਿ ਵਧਹਿ ਵਿਕਾਰਾ ॥ ਨਾਮੁ ਨ ਸੇਵਹਿ ਕਿਉ ਸੁਖੁ ਪਾਈਐ, ਬਿਨੁ ਨਾਵੈ ਦੁਖੁ ਪਾਇਦਾ ॥੭॥ ਆਪਿ ਕਰੇ ਤੈ ਆਪਿ ਕਰਾਏ ॥ ਗੁਰ ਪਰਸਾਦੀ ਕਿਸੈ ਬੁਝਾਏ ॥ ਗੁਰਮੁਖਿ ਹੋਵਹਿ ਸੇ ਬੰਧਨ ਤੋੜਹਿ, ਮੁਕਤੀ ਕੈ ਘਰਿ ਪਾਇਦਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਇੰਦਾ, ਨਾਹੀਂ, ਨਾਵੈਂ, ਕਮਾਵਹਿੰ, ਵਧਹਿੰ, ਸੇਵਹਿੰ, ਕਿਉਂ, ਹੋਵਹਿੰ, ਤੋੜਹਿੰ,

**ਪਦ ਅਰਥ:** ਨਿਹਚਉ=ਨਿਸ਼ਚੇ ਹੀ, ਜ਼ਰੂਰ। ਖੋਵੈ=ਦੂਰ ਕਰ ਦਿੰਦਾ ਹੈ।੫। ਜੇਵਡੁ=ਜੇਡਾ, ਬਰਾਬਰ ਦਾ। ਲਾਹਾ=ਲਾਭ। ਸਾਲਾਹੀ= ਸਲਾਹੁੰਦਾ ਹੈ।੬। ਕਮਾਵਹਿ=ਕਮਾਉਂਦੇ ਹਨ। ਵਸਹਿ=ਵਸਦੇ ਹਨ। ਸੇਵਹਿ=ਸਿਮਰਦੇ ਹਨ।੭। ਤੈ=ਅਤੇ। ਗੁਰਪਰਸਾਦੀ=ਗੁਰੂ ਦੀ ਕਿਰਪਾ ਨਾਲ। ਕਿਸੈ=ਕਿਸੇ (ਵਿਰਲੇ) ਨੂੰ। ਸੇ=ਉਹ। ਮੁਕਤੀ ਕੈ ਘਰਿ=ਅਸਲੀ ਟਿਕਾਣੇ ਵਿਚ।੮।

**ਅਰਥ:** (ਹੇ ਭਾਈ! ਜੋ ਕੁਝ) ਕਰਤਾ (ਪੁਰਖ) ਕਰਦਾ ਹੈ ਉਹ ਨਿਸ਼ਚੇ ਹੀ (ਭਾਵ ਜ਼ਰੂਰ) ਹੁੰਦਾ ਹੈ। (ਪਰ ਇਹ ਗੱਲ ਉਸ ਨੂੰ ਪਤਾ ਲਗਦੀ ਹੈ ਜੋ) ਗੁਰੂ ਦੇ ਸ਼ਬਦ ਨਾਲ ਜੁੜ ਕੇ ਆਪਣੀ ਹੰਗਤਾ ਨੂੰ ਨਾਸ਼ ਕਰ ਦਿੰਦਾ ਹੈ। ਗੁਰੂ ਦੀ ਕਿਰਪਾ ਨਾਲ ਕਿਸੇ (ਵਿਰਲੇ ਮਨੁੱਖ ਨੂੰ ਹੀ ਪ੍ਰਭੂ ਇਹੋ ਜਿਹੀ) ਵਡਿਆਈ ਦੇਂਦਾ (ਜੋ ਹਰ ਵੇਲੇ) ਨਿਰੋਲ ਨਾਮ ਹੀ ਸਿਮਰਦਾ ਰਹਿੰਦਾ ਹੈ।੫।

(ਹੇ ਭਾਈ! ਜਗਤ ਵਿਚ) ਗੁਰੂ ਦੀ ਸੇਵਾ ਜਿਤਨਾ ਵੱਡਾ ਹੋਰ ਕੋਈ ਲਾਭ ਨਹੀਂ ਹੈ। ਨਾਮ (ਉਸ ਦੇ) ਮਨ ਵਿਚ ਆ ਕੇ ਵਸ ਜਾਂਦਾ ਹੈ (ਜੋ) ਨਾਮ ਨੂੰ ਸਲਾਹੁੰਦਾ ਹੈ। (ਹੇ ਭਾਈ!) ਨਾਮ ਸਦਾ ਹੀ ਸੁਖ ਦੇਣ ਵਾਲਾ ਹੈ (ਅਤੇ ਨਾਮ ਜਪਣ ਵਾਲਾ ਸਦਾ) ਨਾਮ ਰੂਪੀ ਲਾਭ ਹੀ ਪ੍ਰਾਪਤ ਕਰਦਾ ਹੈ।੬।

(ਹੇ ਭਾਈ!) ਨਾਮ ਤੋਂ ਬਿਨਾਂ ਸਾਰਾ ਸੰਸਾਰ ਹੀ ਦੁਖ ਰੂਪ ਹੈ। (ਲੋਕੀ) ਬਹੁਤ ਕਰਮ ਕਰਦੇ ਹਨ (ਪਰ ਇਨ੍ਹਾਂ ਫੋਕਟ ਕਰਮਾਂ ਨਾਲ) ਵਿਕਾਰ ਹੀ ਵਧਦੇ ਹਨ। (ਜੋ ਮਨੁੱਖ) ਨਾਮ ਨੂੰ ਨਹੀਂ ਸੇਂਵਦੇ (ਸਿਮਰਦੇ, ਦਸੋ ਨਾਮ ਤੋਂ ਬਿਨਾਂ) ਕਿਵੇਂ ਸੁਖ ਪਾਇਆ ਜਾ ਸਕਦਾ ਹੈ? (ਭਾਵ) ਨਾਮ ਤੋਂ ਬਿਨਾਂ (ਮਨੁੱਖ ਸਦਾ) ਦੁਖ ਹੀ ਪਾਉਂਦਾ ਹੈ।੭।

(ਹੇ ਭਾਈ! ਪਰਮੇਸ਼ਰ ਆਪ ਹੀ ਸਾਰੇ) ਕੰਮ ਕਰਦਾ ਹੈ ਤੇ ਆਪ ਹੀ (ਜੀਆਂ ਤੋਂ) ਕਰਾ ਰਿਹਾ ਹੈ। (ਇਹ ਗਲ ਵੀ) ਗੁਰੂ ਦੀ ਕਿਰਪਾ ਦੁਆਰਾ (ਪਰਮੇਸ਼ਰ) ਕਿਸੇ (ਵਿਰਲੇ) ਨੂੰ ਹੀ ਸਮਝਾਉਂਦਾ ਹੈ। (ਗਲ ਕੀ, ਜਿਹੜਾ ਜੀਵ) ਗੁਰੂ ਅਨੁਸਾਰੀ ਹੁੰਦਾ ਹੈ ਉਹ (ਸੰਸਾਰ ਦੇ ਸਾਰੇ) ਬੰਧਨ ਤੋੜ ਦੇਂਦਾ ਹੈ (ਅਤੇ ਇਸ ਤਰ੍ਹਾਂ ਉਹ) ਮੁਕਤੀ ਦੇ ਘਰ ਵਿਚ ਜਾ ਅਪੜਦਾ ਹੈ।੮।

**ਗਣਤ ਗਣੈ ਸੋ ਜਲੈ ਸੰਸਾਰਾ ॥ ਸਹਸਾ ਮੂਲਿ ਨ ਚੁਕੈ ਵਿਕਾਰਾ ॥ ਗੁਰਮੁਖਿ ਹੋਵੈ ਸੁ ਗਣਤ ਚੁਕਾਏ, ਸਚੇ ਸਚਿ ਸਮਾਇਦਾ ॥੯॥ ਜੇ ਸਚੁ ਦੇਇ ਤ ਪਾਏ ਕੋਈ ॥ ਗੁਰ ਪਰਸਾਦੀ ਪਰਗਟੁ ਹੋਈ ॥ ਸਚੁ ਨਾਮੁ ਸਾਲਾਹੇ ਰੰਗਿ ਰਾਤਾ, ਗੁਰ ਕਿਰਪਾ ਤੇ ਸੁਖੁ ਪਾਇਦਾ ॥੧੦॥ ਜਪੁ ਤਪੁ ਸੰਜਮੁ ਨਾਮੁ ਪਿਆਰਾ ॥ ਕਿਲਵਿਖ ਕਾਟੇ ਕਾਟਣਹਾਰਾ ॥ ਹਰਿ ਕੈ ਨਾਮਿ ਤਨੁ ਮਨੁ ਸੀਤਲੁ ਹੋਆ, ਸਹਜੇ ਸਹਜਿ ਸਮਾਇਦਾ ॥੧੧॥ ਅੰਤਰਿ ਲੋਭੁ ਮਨਿ ਮੈਲੈ ਮਲੁ ਲਾਏ ॥ ਮੈਲੇ ਕਰਮ ਕਰੇ ਦੁਖੁ ਪਾਏ ॥ ਕੂੜੋ ਕੂੜੁ ਕਰੇ ਵਾਪਾਰਾ, ਕੂੜੁ ਬੋਲਿ ਦੁਖੁ ਪਾਇਦਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਮਾਇੰਦਾ।

**ਪਦ ਅਰਥ:** ਗਣਤ ਗਣੈ=ਜੋ ਗਿਣਤੀਆਂ ਗਿਣਦਾ ਹੈ। ਜਲੈ=ਸੜਦਾ ਰਹਿੰਦਾ ਹੈ। ਸੰਸਾਰਾ=ਸੰਸਾਰ ਵਿਚ। ਸਹਸਾ=ਸੰਸਾ । ਮੂਲਿ=ਉਕਾ ਹੀ। ਨ ਚੁਕੈ=ਦੂਰ ਨਹੀਂ ਹੁੰਦਾ। ਵਿਕਾਰਾ=ਵਿਸ਼ੇ ਵਿਕਾਰ। ਗੁਰਮੁਖਿ=ਗੁਰੂ ਅਨੁਸਾਰੀ।੯। ਗੁਰ ਪਰਸਾਦੀ=ਗੁਰੂ ਦੀ ਕਿਰਪਾ ਨਾਲ। ਰੰਗਿ=ਪ੍ਰੇਮ ਵਿਚ।੧੦। ਕਿਲਵਿਖ=ਪਾਪ। ਸੀਤਲ=ਠੰਢਾ। ਸਹਜੇ ਸਹਜਿ=ਅਡੋਲ ਅਵਸਥਾ ਵਿਚ।੧੧। ਅੰਤਰਿ=(ਮਨ) ਅੰਦਰ। ਬੋਲਿ=ਬੋਲ ਕੇ।੧੨।

**ਅਰਥ :** (ਹੇ ਭਾਈ ! ਜਿਹੜਾ ਮਨੁੱਖ ਹਰ ਵੇਲੇ) ਗਿਣਤੀਆਂ ਗਿਣਦਾ ਰਹਿੰਦਾ ਹੈ, ਉਹ ਸੰਸਾਰ ਵਿੱਚ ਸੜਦਾ ਰਹਿੰਦਾ ਹੈ ਭਾਵ ਦੁਖੀ ਹੁੰਦਾ ਹੈ। ਸੰਸਾ ਤੇ ਵਿਕਾਰ (ਉਸ ਦੇ ਅੰਦਰੋਂ ਕਦੇ ਵੀ) ਦੂਰ ਨਹੀਂ ਹੁੰਦਾ। (ਜਿਹੜਾ) ਗੁਰੂ ਅਨੁਸਾਰੀ ਜੀਵ ਹੁੰਦਾ ਹੈ (ਉਹ ਹਉਮੈ ਦੀ) ਗਿਣਤੀ ਦੂਰ ਕਰ ਦਿੰਦਾ ਹੈ (ਅਤੇ) ਸਦਾ ਥਿਰ ਪ੍ਰਭੂ ਵਿੱਚ ਲੀਨ ਹੋ ਜਾਂਦਾ ਹੈ ।੯।

(ਹੇ ਭਾਈ!) ਜੇ ਪ੍ਰਭੂ (ਕਿਸੇ ਨੂੰ) ਸਚ ਦੇਵੇ ਤਾਂ ਹੀ ਕੋਈ (ਜੀਵ ਇਹ ਦਾਤ) ਪ੍ਰਾਪਤ ਕਰ ਸਕਦਾ ਹੈ। ਗੁਰੂ ਦੀ ਕਿਰਪਾ ਨਾਲ (ਸਚ ਹਿਰਦੇ ਅੰਦਰ) ਪਰਗਟ ਹੁੰਦਾ ਹੈ। (ਅਜਿਹਾ ਮਨੁੱਖ) ਪ੍ਰੇਮ ਵਿਚ ਰੰਗਿਆ ਹੋਇਆ ਸਚ ਨਾਮ ਨੂੰ ਸਦਾ ਸਲਾਹੁੰਦਾ ਹੈ (ਅਤੇ ਉਹ) ਗੁਰੂ ਦੀ ਕਿਰਪਾ ਨਾਲ (ਸਦੀਵੀ) ਸੁਖ ਪਾਉਂਦਾ ਹੈ।੧੦।

(ਹੇ ਭਾਈ! ਜਿਸ ਜੀਵ ਨੂੰ ਪ੍ਰਭੂ ਦਾ) ਨਾਮ ਪਿਆਰਾ (ਲੱਗਾ ਹੈ, ਉਸ ਪਾਸ ਹਰ ਪ੍ਰਕਾਰ ਦਾ) ਜਪ, ਤਪ, ਸੰਜਮ (ਮੌਜੂਦ ਹੈ)। (ਪਾਪਾਂ ਨੂੰ) ਕੱਟਣ ਵਾਲਾ ਨਾਮ (ਸਾਰੇ) ਪਾਪ ਕੱਟ ਦਿੰਦਾ ਹੈ। ਪਰਮਾਤਮਾ ਦੇ ਨਾਮ

ਵਿਚ (ਜਿਸ ਮਨੁੱਖ ਦਾ) ਤਨ ਤੇ ਮਨ ਸੀਤਲ ਹੋ ਗਿਆ ਹੈ (ਉਹ) ਸਹਜੇ ਹੀਂ ਅਡੋਲ ਅਵਸਥਾ ਵਿਚ ਟਿਕਿਆ ਰਹਿੰਦਾ ਹੈ।੧੧।

(ਹੇ ਭਾਈ! ਜਿਸ ਮਨੁੱਖ ਦੇ) ਅੰਦਰ ਲਾਲਚ ਹੈ, (ਉਹ ਮਨੁੱਖ) ਮੈਲੇ ਮਨ ਦੇ ਕਾਰਨ (ਆਪਣੇ ਮਨ ਨੂੰ) ਹੋਰ ਮੈਲ ਲਾਉਂਦਾ ਹੈ। (ਉਹ) ਮੈਲੇ ਕਰਮ ਕਰਦਾ ਹੈ (ਅਤੇ ਹੋਰ) ਦੁਖ ਪਾਂਦਾ ਹੈ। (ਉਹ) ਨਿਰਾ ਝੂਠ ਰੂਪ ਵਾਪਾਰ ਕਰਦਾ ਹੈ (ਅਤੇ) ਕੂੜ ਬੋਲ ਕੇ ਦੁਖ ਹੀ ਪਾਉਂਦਾ ਹੈ।੧੨।

**ਨਿਰਮਲ ਬਾਣੀ ਕੋ ਮੰਨਿ ਵਸਾਏ ॥ ਗੁਰ ਪਰਸਾਦੀ ਸਹਸਾ ਜਾਏ ॥ ਗੁਰ ਕੈ ਭਾਣੈ ਚਲੈ ਦਿਨੁ ਰਾਤੀ, ਨਾਮੁ ਚੇਤਿ ਸੁਖੁ ਪਾਇਦਾ ॥੧੩॥ ਆਪਿ ਸਿਰੰਦਾ ਸਚਾ ਸੋਈ ॥ ਆਪਿ ਉਪਾਇ ਖਪਾਏ ਸੋਈ ॥ ਗੁਰਮੁਖਿ ਹੋਵੈ ਸੁ ਸਦਾ ਸਲਾਹੇ, ਮਿਲਿ ਸਾਚੇ ਸੁਖੁ ਪਾਇਦਾ ॥੧੪॥ ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ ॥ ਕਾਮਿ ਕਰੋਧਿ ਜਲੈ ਸਭੁ ਕੋਈ ॥ ਸਤਿਗੁਰ ਸੇਵੇ ਮਨੁ ਵਸਿ ਆਵੈ, ਮਨ ਮਾਰੇ ਮਨਹਿ ਸਮਾਇਦਾ ॥੧੫॥ ਮੇਰਾ ਤੇਰਾ ਤੁਧੁ ਆਪੇ ਕੀਆ ॥ ਸਭਿ ਤੇਰੇ ਜੰਤ ਤੇਰੇ ਸਭਿ ਜੀਆ ॥ ਨਾਨਕ ਨਾਮੁ ਸਮਾਲਿ ਸਦਾ ਤੂ, ਗੁਰਮਤੀ ਮੰਨਿ ਵਸਾਇਦਾ ॥੧੬॥੪॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਨਹਿਂ, ਵਸਾਇੰਦਾ।

**ਪਦ ਅਰਥ:** ਨਿਰਮਲ=ਪਵਿੱਤਰ। ਕੋ=ਕੋਈ (ਜਿਹੜਾ ਵੀ)। ਮੰਨਿ=ਮਨ ਵਿਚ। ਸਹਸਾ=ਸੰਸਾ, ਭਰਮ। ਭਾਣੈ=ਰਜ਼ਾ ਵਿਚ। ਚੇਤਿ=ਯਾਦ ਕਰਕੇ।੧੩। ਸਿਰੰਦਾ=ਸਿਰਜਣਹਾਰ। ਉਪਾਇ=ਪੈਦਾ ਕਰਕੇ। ਖਪਾਏ=ਨਾਸ਼ ਕਰਦਾ ਹੈ। ਗੁਰਮੁਖਿ=ਗੁਰੂ ਅਨੁਸਾਰੀ।੧੪। ਇੰਦ੍ਰੀ=ਕਾਮ ਵਾਸ਼ਨਾ ਭੋਗਣ ਵਾਲੀ। ਕਾਮਿ=ਕਾਮ ਵਿਚ। ਕਰੋਧਿ=ਕ੍ਰੋਧ ਵਿਚ। ਜਲੈ=ਸੜ ਰਿਹਾ ਹੈ। ਮਨਹਿ=ਮਨ ਵਿਚ। ਸਮਾਇਦਾ=ਲੀਨ ਹੋ ਜਾਂਦਾ ਹੈ।੧੫। ਮੇਰਾ ਤੇਰਾ=ਮੇਰ-ਤੇਰ ਵਾਲਾ ਭਾਵ। ਜੀਆ=ਜੀਵ। ਸਮਾਲਿ=ਯਾਦ ਕਰਦਾ ਰਹੁ।੧੬।

**ਅਰਥ:** (ਹੇ ਭਾਈ! ਸਤਿਗੁਰੂ ਦੀ) ਪਵਿਤਰ ਬਾਣੀ (ਜਿਹੜਾ) ਕੋਈ ਆਪਣੇ ਮਨ ਵਿਚ ਵਸਾਉਂਦਾ ਹੈ, ਗੁਰੂ ਦੀ ਕਿਰਪਾ ਨਾਲ (ਉਸ ਦਾ) ਸੰਸਾ ਦੂਰ ਹੋ ਜਾਂਦਾ ਹੈ। (ਉਹ) ਗੁਰੂ ਦੀ ਰਜ਼ਾ ਵਿਚ ਦਿਨ ਰਾਤ ਚਲਦਾ ਹੈ (ਅਤੇ) ਨਾਮ ਸਿਮਰ ਕੇ (ਆਤਮਿਕ) ਸੁਖ ਪਾਉਂਦਾ ਹੈ।੧੩।

(ਹੇ ਭਾਈ!) ਉਹ ਸਚਾ (ਸਾਹਿਬ) ਆਪ ਹੀ (ਸੰਸਾਰ ਨੂੰ) ਸਿਰਜਣ ਵਾਲਾ ਹੈ। (ਉਹ) ਆਪ ਹੀ (ਦੁਨੀਆ) ਪੈਦਾ ਕਰਕੇ (ਫਿਰ) ਨਾਸ਼ ਕਰ ਦਿੰਦਾ ਹੈ। (ਜਿਹੜਾ) ਗੁਰੂ ਅਨੁਸਾਰੀ ਜੀਵ ਹੈ, ਉਹ ਸਦਾ ਹੀ (ਉਸ ਸਿਰਜਣਹਾਰ ਨੂੰ) ਸਲਾਹੁੰਦਾ ਹੈ (ਅਤੇ) ਸਚੇ (ਪ੍ਰਭੂ) ਨਾਲ ਮਿਲ ਕੇ (ਆਤਮਿਕ) ਸੁਖ ਪਾਉਂਦਾ ਹੈ।੧੪।

(ਹੇ ਭਾਈ!) ਅਨੇਕ ਜਤਨ ਕਰਨ ਦੇ ਬਾਵਜੂਦ ਵੀ (ਕਾਮ-ਵਾਸ਼ਨਾ ਆਦਿ ਭੋਗਣ ਵਾਲੀ) ਇੰਦ੍ਰੀ ਕਾਬੂ ਵਿਚ ਨਹੀਂ ਆਉਂਦੀ ਹੈ। ਕਾਮ ਵਿਚ, ਕ੍ਰੋਧ ਵਿਚ (ਇਸ ਅੱਗ ਵਿਚ) ਸਭ ਕੋਈ ਸੜ ਰਿਹਾ ਹੈ। (ਜਿਹੜਾ) ਸਤਿਗੁਰੂ ਦੀ ਸੇਵਾ ਕਰਦਾ ਹੈ (ਉਸ ਦਾ) ਮਨ ਕਾਬੂ ਵਿਚ ਆ ਜਾਂਦਾ ਹੈ (ਅਤੇ) ਮਨ ਮਾਰ ਕੇ ਹੀ ਮਨ (ਅੰਤਰ ਆਤਮੇ) ਵਿਚ ਸਮਾਉਂਦਾ ਭਾਵ ਇਕਮਿਕ ਹੁੰਦਾ ਹੈ।੧੫।

(ਹੇ ਪ੍ਰਭੂ!) ਮੇਰ ਤੇਰ ਵਾਲਾ ਭਾਵ ਤੂੰ ਆਪ ਹੀ ਬਣਾਇਆ ਹੈ। ਸਾਰੇ ਜੀਵ ਜੰਤੂ ਤੇਰੇ ਹੀ ਪੈਦਾ ਕੀਤੇ ਹੋਏ ਹਨ। ਨਾਨਕ (ਗੁਰੂ ਜੀ ਇਹ ਉਪਦੇਸ਼ ਦਿੰਦੇ ਹਨ ਕਿ ਹੇ ਜੀਵ! ਤੂੰ) ਸਦਾ ਹੀ ਪਰਮਾਤਮਾ ਦਾ ਨਾਮ ਸਿਮਰਦਾ ਰਹੁ,

(ਅਤੇ ਇਹ ਗੱਲ ਸਮਝ ਲੈ ਕਿ) ਜਿਹੜਾ ਕੋਈ (ਜੀਵ) ਨਾਮ ਨੂੰ ਮਨ ਵਿਚ ਵਸਾਂਦਾ ਹੈ ਉਹ ਗੁਰਮਤਿ ਦੁਆਰਾ ਹੀ ਨਾਮ (ਆਪਣੇ) ਮਨ ਵਿਚ ਵਸਾਂਦਾ ਹੈ।੧੬।੪।੧੨।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ ਅੰਕਿਤ ਹੈ:-

**ਛਤੀਹ ਜੁਗ ਗੁਬਾਰੁ ਸਾ, ਆਪੇ ਗਣਤ ਕੀਨੀ ॥**

**ਆਪੇ ਸ੍ਰਿਸਟਿ ਸਭ ਸਾਜੀਅਨੁ, ਆਪੇ ਮਤਿ ਦੀਨੀ ॥** [ਪੰਨਾ ੯੪੯

ਭਾਵ ਜਦੋਂ ਹਰੀ ਨਿਰਗੁਣ ਰੂਪ ਵਿਚ ਸੀ, ਕਈ ਜੁਗ ਹਨੇਰਾ ਹੀ ਵਰਤਿਆ ਰਿਹਾ। ਫਿਰ ਉਸ ਨੇ ਆਪ ਹੀ ਗਿਣਤੀ ਕੀਤੀ, ਨਿਰਗੁਣ ਤੋਂ ਸਰਗੁਣ ਰੂਪ ਹੋ ਕੇ ਸਾਰੀ ਸ੍ਰਿਸ਼ਟੀ ਦਾ ਪਸਾਰਾ ਕੀਤਾ। ਆਪ ਉਸ ਵਿਚ ਅਲੇਪ ਰਹਿ ਕੇ ਸਾਰਾ ਕੰਮ ਕਰਾਉਂਦਾ ਰਿਹਾ।

ਪ੍ਰਭੂ ਦੀ ਹੋਂਦ ਦਾ ਪ੍ਰਕਾਸ਼ ਗੁਰੂ ਦੇ ਸ਼ਬਦ ਰਾਹੀਂ ਹੁੰਦਾ ਹੈ। ਗੁਰੂ ਦੇ ਸ਼ਬਦ ਦੀ ਕਮਾਈ ਵਰਗਾ ਹੋਰ ਕੋਈ ਸ੍ਰੇਸ਼ਟ ਕਰਮ ਨਹੀਂ ਹੈ। ਸ਼ਬਦ-ਅਭਿਆਸ ਨਾਲ ਮਨ ਦਾ ਭਰਮ ਦੂਰ ਹੁੰਦਾ ਹੈ, ਪਾਪਾਂ ਦੀ ਮੈਲ ਲਹਿੰਦੀ ਹੈ ਅਤੇ ਮਨ ਸਹਜ ਵਿਚ ਟਿੱਕ ਜਾਂਦਾ ਹੈ। ਇਹ ਗੱਲ ਸਦਾ ਚੇਤੇ ਰਖਣੀ ਚਾਹੀਦੀ ਹੈ ਕਿ ਜੋ ਕੁਝ ਕਰਤਾ ਪੁਰਖ ਕਰਦਾ ਹੈ ਉਹ ਜ਼ਰੂਰ ਹੁੰਦਾ ਹੈ।

ਤੱਤ ਗਿਆਨ ਇਹ ਹੈ ਕਿ ਗੁਰੂ ਦੀ ਸੇਵਾ ਵਰਗਾ ਹੋਰ ਕੋਈ ਲਾਭ ਨਹੀਂ ਹੈ। ਨਾਮ-ਸਿਮਰਨ ਸਭ ਤੋਂ ਉਤਮ ਸੇਵਾ ਹੈ। ਜੀਵਨ ਦੇ ਤਜਰਬੇ ਤੋਂ ਇਹ ਤੱਤ ਕਢਿਆ ਹੈ ਕਿ ਨਾਮ ਤੋਂ ਬਿਨਾਂ ਸੰਸਾਰ ਵਿਚ ਕਿਸੇ ਮਨੁੱਖ ਨੂੰ ਵੀ ਸਦੀਵੀ ਸੁਖ ਨਹੀਂ ਮਿਲ ਸਕਦਾ। ਗੁਰਵਾਕ ਹਨ:--

**੧. ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ॥**

**ਤਨੁ ਧਨੁ ਹੋਸੀ ਛਾਰੁ, ਜਾਣੈ ਕੋਇ ਜਨੁ ॥** [ਪੰਨਾ ੩੨੨

**੨. ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ ॥** [ਪੰਨਾ ੭੬੧

ਜਪ, ਤਪ ਤੇ ਸੰਜਮ ਆਦਿ ਕਰਮਾਂ ਨਾਲ ਇੰਦ੍ਰਿਆਂ ਤੇ ਕਾਬੂ ਨਹੀਂ ਪਾਇਆ ਜਾ ਸਕਦਾ ਅਤੇ ਨਾ ਹੀ ਹਠ ਨਾਲ ਮਨ ਵਸ ਵਿਚ ਆ ਸਕਦਾ ਹੈ। ਮਨ ਨੂੰ ਵਸ ਵਿਚ ਲਿਆਉਣ ਦੀ ਜੁਗਤੀ ਗੁਰ-ਸੇਵਾ ਅਤੇ ਨਾਮ ਦੀ ਸੰਭਾਲ ਹੈ:-

**ਸਤਿਗੁਰ ਸੇਵੇ ਮਨੁ ਵਸਿ ਆਵੈ, ਮਨੁ ਮਾਰੇ ਮਨਹਿ ਸਮਾਇਦਾ ॥** [ਪੰਨਾ ੧੦੬੨

**ਮਾਰੂ ਮਹਲਾ ੩ ॥ ਹਰਿ ਜੀਉ ਦਾਤਾ ਅਗਮ ਅਥਾਹਾ ॥ ਓਸੁ ਤਿਲੁ ਨ ਤਮਾਇ ਵੇਪਰਵਾਹਾ ॥ ਤਿਸ ਨੋ ਅਪੜਿ ਨ ਸਕੈ ਕੋਈ, ਆਪੇ ਮੇਲਿ ਮਿਲਾਇਦਾ ॥੧॥ ਜੋ ਕਿਛੁ ਕਰੈ ਸੁ ਨਿਹਚਉ ਹੋਈ ॥ ਤਿਸੁ ਬਿਨੁ ਦਾਤਾ ਅਵਰੁ ਨ ਕੋਈ ॥ ਜਿਸ ਨੋ ਨਾਮੁ ਦਾਨੁ ਕਰੈ ਸੋ ਪਾਏ, ਗੁਰਸਬਦੀ ਮੇਲਾਇਦਾ ॥੨॥ ਚਉਦਹ ਭਵਣ ਤੇਰੇ ਹਟਨਾਲੇ ॥ ਸਤਿਗੁਰਿ ਦਿਖਾਏ ਅੰਤਰਿ ਨਾਲੇ ॥ ਨਾਵੈ ਕਾ ਵਾਪਾਰੀ ਹੋਵੈ, ਗੁਰ ਸਬਦੀ ਕੋ ਪਾਇਦਾ ॥੩॥ ਸਤਿਗੁਰਿ ਸੇਵਿਐ ਸਹਜ ਅਨੰਦਾ ॥ ਹਿਰਦੈ ਆਇ ਵੂਠਾ ਗੋਵਿੰਦਾ ॥ ਸਹਜੇ ਭਗਤਿ ਕਰੇ ਦਿਨੁ ਰਾਤੀ, ਆਪੇ ਭਗਤਿ ਕਰਾਇਦਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਿਲਾਇੰਦਾ, ਮੇਲਾਇੰਦਾ, ਚਉਦਹੰ, ਨਾਵੈਂ, ਪਾਇੰਦਾ, ਕਰਾਇੰਦਾ।

**ਪਦ ਅਰਥ:** ਅਗਮ=ਅਪਹੁੰਚ। ਅਥਾਹ=ਬਹੁਤ ਹੀ ਡੂੰਘਾ। ਤਿਲ=ਰਤਾ ਭਰ। ਤਮਾਇ=ਤਮ੍ਹਾ, ਲਾਲਚ। ਅਪੜਿ=ਪਹੁੰਚ, ਬਰਾਬਰੀ।੧। ਨਿਹਚਉ=ਜ਼ਰੂਰ। ਅਵਰੁ=ਹੋਰ।੨। ਚਉਦਹ ਭਵਣ=ਚੌਦਾਂ ਲੋਕ। ਹਟਨਾਲੇ=ਬਾਜ਼ਾਰ। ਸਤਿਗੁਰਿ=ਸਤਿਗੁਰੂ ਨੇ। ਅੰਤਰਿ=ਅੰਦਰ। ਨਾਲੇ=ਨਾਲ ਹੀ ਹਨ।੩। ਸੇਵਿਐ=ਸੇਵਣ ਨਾਲ। ਸਹਜ ਅਨੰਦਾ=ਅਡੋਲ ਅਵਸਥਾ ਦਾ ਅਨੰਦ। ਆਇ ਵੁਠਾ=ਆ ਕੇ ਵਸ ਗਿਆ। ਕਰੇ=ਕਰਦਾ ਹੈ। ਕਰਾਇਦਾ=ਕਰਾਉਂਦਾ ਹੈ।

**ਅਰਥ:** (ਹੇ ਭਾਈ! ਜੋ) ਹਰਿ ਜੀਉ ਦਾਤਾ ਹੈ (ਉਹ) ਅਪਹੁੰਚ ਅਤੇ ਬਹੁਤ ਹੀ ਡੂੰਘਾ ਹੈ। ਉਸ (ਦਾਤਾਰ) ਨੂੰ ਰਤਾ ਭਰ ਵੀ (ਕਿਸੇ ਪ੍ਰਕਾਰ ਦਾ) ਲਾਲਚ ਨਹੀਂ (ਅਤੇ ਉਹ) ਕਿਸੇ ਦੀ ਪਰਵਾਹ ਨਹੀਂ ਕਰਦਾ (ਭਾਵ ਆਪਣੀ ਮਰਜ਼ੀ ਦਾ ਮਾਲਕ ਹੈ)। ਉਸ (ਹਰੀ) ਨੂੰ (ਆਪਣੇ ਬਲ ਨਾਲ) ਕੋਈ ਨਹੀਂ ਪਹੁੰਚ ਸਕਦਾ (ਉਹ) ਆਪ ਹੀ (ਜੀਵ ਨੂੰ ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ।੧।

(ਹੇ ਭਾਈ! ਉਹ ਹਰੀ) ਜੋ ਕੁਝ ਕਰਦਾ ਹੈ ਉਹ ਜ਼ਰੂਰ ਹੁੰਦਾ ਹੈ। ਉਸ (ਹਰੀ) ਤੋਂ ਬਿਨਾਂ ਹੋਰ ਕੋਈ ਦਾਤਾ ਨਹੀਂ ਹੈ। ਜਿਸ (ਮਨੁੱਖ) ਨੂੰ (ਹਰੀ ਆਪਣਾ ਨਾਮ) ਦਾਨ ਬਖਸ਼ਦਾ ਹੈ ਉਹ (ਮਨੁੱਖ) ਹੀ ਨਾਮ ਪ੍ਰਾਪਤ ਕਰਦਾ ਹੈ (ਅਤੇ ਉਸੇ ਨੂੰ ਹੀ ਪ੍ਰਭੂ) ਗੁਰੂ ਦੇ ਸ਼ਬਦ ਦੁਆਰਾ (ਆਪਣੇ ਨਾਲ) ਮਿਲਾ ਲੈਂਦਾ ਹੈ।੨।

(ਹੇ ਪ੍ਰਭੂ!) ਚੌਦਾਂ ਲੋਕ ਤੇਰੇ ਬਾਜ਼ਾਰ ਹਨ। ਸਤਿਗੁਰੂ ਨੇ (ਇਹ ਬਾਜ਼ਾਰ ਜੀਵ ਨੂੰ) ਹਿਰਦੇ ਅੰਦਰ (ਆਪਣੇ) ਨਾਲ ਹੀ ਵਿਖਾ ਦਿਤੇ ਹਨ। (ਜਿਹੜਾ) ਨਾਮ ਦਾ ਵਪਾਰੀ ਹੁੰਦਾ ਹੈ (ਉਹ) ਗੁਰੂ ਦੇ ਸ਼ਬਦ ਦੀ ਰਾਹੀਂ (ਹਿਰਦੇ ਵਿਚ ਸਭ ਕੁਝ) ਪ੍ਰਾਪਤ ਕਰ ਲੈਂਦਾ ਹੈ।੩।

(ਹੇ ਭਾਈ!) ਸਤਿਗੁਰੂ ਨੂੰ (ਧਿਆਨ) ਨਾਲ ਸੇਵਦਿਆਂ ਅਡੋਲ ਅਵਸਥਾ ਦਾ ਅਨੰਦ ਪ੍ਰਾਪਤ ਹੋ ਜਾਂਦਾ ਹੈ। ਹਿਰਦੇ ਵਿਚ ਪ੍ਰਿਥਵੀ ਦਾ ਮਾਲਕ ਆ ਵਸਦਾ ਹੈ। (ਫਿਰ ਜੀਵ) ਸਹਜ (ਅਵਸਥਾ ਵਿਚ ਟਿਕ ਕੇ) ਦਿਨ ਰਾਤ (ਹਰ ਵੇਲੇ ਪ੍ਰਭੂ ਦੀ) ਭਗਤੀ ਕਰਦਾ ਹੈ (ਅਤੇ ਉਹ ਪ੍ਰਭੂ) ਆਪ ਹੀ (ਜੀਵ ਤੋਂ) ਭਗਤੀ ਵੀ ਕਰਾਉਂਦਾ ਹੈ।੪।

**ਸਤਿਗੁਰ ਤੇ ਵਿਛੁੜੇ ਤਿਨੀ ਦੁਖੁ ਪਾਇਆ ॥ ਅਨਦਿਨੁ ਮਾਰੀਅਹਿ ਦੁਖੁ ਸਬਾਇਆ ॥ ਮਥੇ ਕਾਲੇ ਮਹਲੁ ਨ ਪਾਵਹਿ, ਦੁਖ ਹੀ ਵਿਚਿ ਦੁਖੁ ਪਾਇਦਾ ॥੫॥ ਸਤਿਗੁਰੁ ਸੇਵਹਿ ਸੇ ਵਡਭਾਗੀ ॥ ਸਹਜ ਭਾਇ ਸਚੀ ਲਿਵ ਲਾਗੀ ॥ ਸਚੋ ਸਚੁ ਕਮਾਵਹਿ ਸਦ ਹੀ, ਸਚੈ ਮੇਲਿ ਮਿਲਾਇਦਾ ॥੬॥ ਜਿਸ ਨੋ ਸਚਾ ਦੇਇ ਸੁ ਪਾਏ ॥ ਅੰਤਰਿ ਸਾਚੁ ਭਰਮੁ ਚੁਕਾਏ ॥ ਸਚੁ ਸਚੈ ਕਾ ਆਪੇ ਦਾਤਾ, ਜਿਸੁ ਦੇਵੈ ਸੋ ਸਚੁ ਪਾਇਦਾ ॥੭॥ ਆਪੇ ਕਰਤਾ ਸਭਨਾ ਕਾ ਸੋਈ ॥ ਜਿਸ ਨੋ ਆਪਿ ਬੁਝਾਏ ਬੂਝੈ ਕੋਈ ॥ ਆਪੇ ਬਖਸੇ ਦੇ ਵਡਿਆਈ, ਆਪੇ ਮੇਲਿ ਮਿਲਾਇਦਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਰੀਅਹਿੰ, ਪਾਵਹਿੰ, ਸੇਵਹਿੰ, ਕਮਾਵਹਿੰ।

**ਪਦ ਅਰਥ:** ਤਿਨੀ=ਉਨ੍ਹਾਂ ਨੇ। ਅਨਦਿਨੁ=ਰਾਤ ਦਿਨ। ਮਾਰੀਅਹਿ=ਮਾਰ ਖਾਂਦੇ ਰਹਿੰਦੇ ਹਨ। ਸਬਾਇਆ=ਸਾਰਾ, ਹਰੇਕ ਪ੍ਰਕਾਰ ਦਾ। ਮਹਲੁ=(ਪ੍ਰਭੂ ਦਾ) ਟਿਕਾਣਾ, ਹਜ਼ੂਰੀ।੫। ਸੇਵਹਿ=ਸਿਮਰਦੇ ਹਨ। ਸਹਜ ਭਾਇ=ਸੁਤੇ ਹੀ। ਲਿਵ ਲਾਗੀ=ਸਮਾਧੀ ਲਗ ਗਈ।੬। ਦੇਇ=ਦੇਂਦਾ ਹੈ। ਚੁਕਾਏ=ਦੂਰ ਕਰਦਾ ਹੈ।੭। ਕਰਤਾ ਸੋਈ=ਉਹ (ਆਪ ਹੀ) ਕਰਤਾਰ ਹੈ। ਬੁਝਾਏ=ਸਮਝਾ ਦਿੰਦਾ ਹੈ। ਦੇ=ਦਿੰਦਾ ਹੈ।੪।

**ਅਰਥ:** (ਹੇ ਭਾਈ! ਜਿਹੜੇ ਜੀਵ) ਸਤਿਗੁਰੂ ਤੋਂ ਵਿਛੜੇ ਹੋਏ ਹਨ, ਉਨ੍ਹਾਂ ਨੇ (ਸਦਾ) ਦੁਖ ਪਾਇਆ ਹੈ। (ਉਹ ਮਨੁੱਖ) ਰਾਤ ਦਿਨ (ਭਾਵ ਹਰ ਵੇਲੇ) ਮਾਰ ਹੀ ਖਾਂਦੇ ਰਹਿੰਦੇ ਹਨ (ਅਤੇ) ਉਨ੍ਹਾਂ ਨੂੰ ਹਰ ਪ੍ਰਕਾਰ ਦਾ ਦੁਖ (ਵਾਪਰਿਆ ਰਹਿੰਦਾ ਹੈ)। (ਉਨ੍ਹਾਂ ਦੇ) ਮੂੰਹ ਕਾਲੇ ਹੋਏ ਰਹਿੰਦੇ ਹਨ (ਅਤੇ ਉਹ ਪ੍ਰਭੂ ਦਾ) ਮਹਲ (ਸਰੂਪ) ਨਹੀਂ ਪਾ ਸਕਦੇ, (ਗੁਰੂ ਤੋਂ ਵਿਛੜਿਆ ਮਨੁੱਖ) ਦੁਖ ਵਿਚ (ਫਸਿਆ ਹੋਇਆ) ਦੁਖ ਹੀ ਪਾਂਦਾ ਰਹਿੰਦਾ ਹੈ।੫।

(ਹੇ ਭਾਈ! ਜਿਹੜੇ ਮਨੁੱਖ) ਸਤਿਗੁਰੂ ਨੂੰ ਸੇਂਵਦੇ (ਸਿਮਰਦੇ) ਹਨ ਉਹ ਵਡੇ ਭਾਗਾਂ ਵਾਲੇ ਹਨ। ਸੁਤੇ ਹੀ (ਉਨ੍ਹਾਂ ਦੀ) ਸਚੀ ਲਿਵ(ਸਦਾ ਹੀ ਨਾਮ ਵਿਚ) ਲਗੀ ਰਹਿੰਦੀ ਹੈ। (ਉਹ ਸਦਾ ਹੀ) ਨਿਰੋਲ ਸਚ ਕਮਾਉਂਦੇ ਹਨ (ਅਤੇ ਉਨ੍ਹਾਂ ਨੂੰ) ਗੁਰੂ ਆਪਣੇ (ਨਾਲ) ਮਿਲਾ ਕੇ ਸਚੇ ਪਰਮੇਸ਼ਰ ਦੇ ਨਾਮ ਵਿਚ ਮਿਲਾਉਂਦਾ ਹੈ।੬।

(ਹੇ ਭਾਈ!) ਜਿਸ (ਮਨੁੱਖ) ਨੂੰ ਸਚਾ (ਪਰਮੇਸ਼ਰ ਆਪਣਾ ਨਾਮ) ਦਿੰਦਾ ਹੈ, ਉਹ ਹੀ (ਨਾਮ ਦੀ ਦਾਤ) ਪ੍ਰਾਪਤ ਕਰਦਾ ਹੈ। (ਉਸ ਦੇ ਹਿਰਦੇ ਅੰਦਰ ਸਚ (ਵਾਹਿਗੁਰੂ) ਟਿੱਕ ਜਾਂਦਾ ਹੈ ਅਤੇ ਉਹ ਭਰਮ ਨੂੰ ਦੂਰ ਕਰ ਲੈਂਦਾ ਹੈ। ਸਚ (ਪਰਮੇਸ਼ਰ) ਆਪ ਹੀ ਸਚ (ਨਾਮ ਦਾ) ਦਾਤਾ ਹੈ, ਜਿਸ (ਮਨੁੱਖ) ਨੂੰ (ਪਰਮਾਤਮਾ ਸਚ) ਦਿੰਦਾ ਹੈ ਓਹੀ ਸਚ ਪ੍ਰਾਪਤ ਕਰਦਾ ਹੈ।੭।

(ਹੇ ਭਾਈ!) ਉਹ ਕਰਤਾਰ ਆਪ ਹੀ ਸਾਰਿਆਂ ਦਾ (ਮਾਲਕ) ਹੈ। ਜਿਸ ਨੂੰ (ਮਾਲਕ) ਆਪ ਸਮਝਾਉਂਦਾ ਹੈ, (ਉਹ) ਕੋਈ (ਵਿਰਲਾ ਜਨ ਹੀ ਉਸ ਨੂੰ) ਸਮਝਦਾ ਹੈ। (ਉਹ ਪ੍ਰਭੂ) ਆਪ ਹੀ (ਨਾਮ ਦੀ) ਬਖਸ਼ਿਸ਼ ਕਰਦਾ ਹੈ, ਆਪ ਹੀ (ਨਾਮ ਦੀ) ਵਡਿਆਈ ਦਿੰਦਾ ਹੈ (ਅਤੇ ਆਪ ਹੀ ਗੁਰੂ ਨਾਲ) ਮਿਲਾ ਕੇ (ਆਪਣੇ ਨਾਲ) ਮਿਲਾਂਦਾ ਹੈ।੮।

**ਹਉਮੈ ਕਰਦਿਆ ਜਨਮੁ ਗਵਾਇਆ ॥ ਆਗੈ ਮੋਹੁ ਨ ਚੂਕੈ ਮਾਇਆ ॥ ਅਗੈ ਜਮਕਾਲੁ ਲੇਖਾ ਲੇਵੈ, ਜਿਉ ਤਿਲ ਘਾਣੀ ਪੀੜਾਇਦਾ ॥੯॥ ਪੂਰੈ ਭਾਗਿ ਗੁਰ ਸੇਵਾ ਹੋਈ ॥ ਨਦਰਿ ਕਰੇ ਤਾ ਸੇਵੇ ਕੋਈ ॥ ਜਮਕਾਲੁ ਤਿਸੁ ਨੇੜਿ ਨ ਆਵੈ, ਮਹਲਿ ਸਚੈ ਸੁਖੁ ਪਾਇਦਾ ॥੧੦॥ ਤਿਨ ਸੁਖੁ ਪਾਇਆ ਜੋ ਤੁਧੁ ਭਾਏ ॥ ਪੂਰੈ ਭਾਗਿ ਗੁਰ ਸੇਵਾ ਲਾਏ ॥ ਤੇਰੈ ਹਥਿ ਹੈ ਸਭ ਵਡਿਆਈ, ਜਿਸੁ ਦੇਵਹਿ ਸੋ ਪਾਇਦਾ ॥੧੧॥ ਅੰਦਰਿ ਪਰਗਾਸੁ ਗੁਰੂ ਤੇ ਪਾਏ ॥ ਨਾਮੁ ਪਦਾਰਥੁ ਮੰਨਿ ਵਸਾਏ ॥ ਗਿਆਨ ਰਤਨੁ ਸਦਾ ਘਟਿ ਚਾਨਣੁ, ਅਗਿਆਨ ਅੰਧੇਰੁ ਗਵਾਇਦਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਦਿਆਂ, ਜਿਉਂ, ਤਾਂ, ਦੇਵਹਿਂ, ਗਵਾਇੰਦਾ,

**ਪਦ ਅਰਥ:** ਆਗੈ=ਅਗੇ, ਪਰਲੋਕ ਵਿਚ। ਮੋਹੁ ਨ ਚੂਕੈ=ਮੋਹ ਦੂਰ ਨਹੀਂ ਹੁੰਦਾ। ਲੇਖਾ ਲੇਵੈ=(ਕਰਮਾਂ ਦਾ) ਹਿਸਾਬ) ਲੈਂਦਾ ਹੈ। ਜਿਉ=ਜਿਸ ਤਰ੍ਹਾਂ। ਘਾਣੀ=ਘਾਣੀ (ਕੋਲ੍ਹੂ ਵਿਚ)।੯। ਪੂਰੇ ਭਾਗਿ=ਪੂਰੇ

ਭਾਗ ਕਰਕੇ। ਨਦਰਿ ਕਰੇ=ਮਿਹਰਾਂ ਦੀ ਨਿਗਾਹ ਕਰੇ। ਜਮਕਾਲੁ=ਮੌਤ ਦਾ ਹਲਕਾਰਾ। ਮਹਲਿ ਸਚੈ=ਸਚੇ ਪਰਮੇਸ਼ਰ ਦੀ ਹਜ਼ੂਰੀ ਵਿਚ।੧੦। ਭਾਏ=ਚੰਗੇ ਲਗੇ। ਹਥਿ=ਹੱਥ ਵਿਚ, ਵੱਸ ਵਿਚ। ਦੇਵਹਿ=ਤੂੰ ਦੇਂਦਾ ਹੈਂ।੧੧। **ਮਨਿ=ਮਨ ਵਿੱਚ। ਘਟਿ**=ਹਿਰਦੇ ਵਿਚ। ਅਗਿਆਨ ਅੰਧੇਰੁ=ਅਗਿਆਨਤਾ, ਬੇਸਮਝੀ ਦਾ ਹਨੇਰਾ। ਗਵਾਇ=ਦੂਰ ਕਰ ਲੈਂਦਾ ਹੈ।੧੨।

**ਅਰਥ:** (ਹੇ ਭਾਈ! ਮਨੁੱਖ ਨੇ) ਮੈਂ ਮੈਂ ਕਰਦਿਆਂ (ਆਪਣਾ ਅਮੋਲਕ) ਜਨਮ ਗਵਾ ਲਿਆ ਹੈ। (ਉਸ ਦੇ) ਅਗੇ ਮਾਇਆ ਦਾ ਮੋਹ (ਖੜਾ ਰਹਿੰਦਾ ਹੈ, ਜੋ) ਦੂਰ ਨਹੀਂ ਹੁੰਦਾ। (ਜਦੋਂ) ਪਰਲੋਕ ਵਿਚ ਜਮਕਾਲ ਜੀਵ ਤੋਂ (ਕਰਮਾਂ ਦਾ) ਹਿਸਾਬ ਮੰਗਦਾ ਹੈ (ਤਾਂ ਉਸ ਵੇਲੇ ਨਾਮ ਵਿਹੂਣਾ ਮਨੁੱਖ ਇਸ ਤਰ੍ਹਾਂ) ਪੀੜਿਆ ਜਾਂਦਾ ਹੈ ਜਿਵੇਂ ਤਿਲਾਂ ਨੂੰ ਘਾਣੀ ਵਿਚ ਪੀੜਿਆ ਜਾਂਦਾ ਹੈ।੯।

(ਹੇ ਭਾਈ!) ਪੂਰੇ ਭਾਗ ਨਾਲ ਗੁਰੂ ਦੀ ਸੇਵਾ (ਪ੍ਰਾਪਤ) ਹੁੰਦੀ ਹੈ। (ਕਿਸੇ ਮਨੁੱਖ ਤੇ ਜੋ ਪ੍ਰਭੂ) ਮਿਹਰ ਦੀ ਨਜ਼ਰ ਕਰੇ ਤਾਂ ਹੀ ਕੋਈ (ਗੁਰੂ ਦੀ) ਸੇਵਾ ਕਰਦਾ ਹੈ। ਉਸ (ਮਨੁੱਖ) ਦੇ ਨੇੜੇ ਜਮਕਾਲ ਨਹੀਂ ਆਉਂਦਾ (ਉਹ ਮਨੁੱਖ) ਸਦਾ ਥਿਰ ਰਹਿਣ ਵਾਲੇ ਪ੍ਰਭੂ ਦੇ ਸਰੂਪ ਵਿਚ (ਟਿਕਿਆ ਹੋਇਆ ਸਦੀਵੀ) ਸੁਖ ਪਾ ਲੈਂਦਾ ਹੈ।੧੦।

(ਹੇ ਪ੍ਰਭੂ!) ਜਿਹੜੇ (ਜੀਵ) ਤੈਨੂੰ ਚੰਗੇ ਲਗੇ ਹਨ, ਉਨ੍ਹਾਂ ਨੇ ਹੀ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ। ਪੂਰੇ ਭਾਗਾਂ ਕਰਕੇ (ਤੂੰ ਉਹ ਜੀਵ) ਗੁਰੂ ਦੀ ਸੇਵਾ ਵਿਚ ਲਾਏ ਹਨ। ਸਾਰੀ (ਲੋਕ ਪਰਲੋਕ ਦੀ) ਵਡਿਆਈ ਤੇਰੇ ਹੱਥ ਹੈ, ਜਿਸ ਨੂੰ (ਤੂੰ) ਵਡਿਆਈ ਦੇਂਦਾ ਹੈਂ, ਉਹ ਪ੍ਰਾਪਤ ਕਰਦਾ ਹੈ।੧੧।

(ਹੇ ਭਾਈ! ਜਿਸ ਉਤੇ ਪਰਮੇਸ਼ਰ ਦੀ ਮਿਹਰ ਹੁੰਦੀ ਹੈ, ਉਹ ਜੀਵ ਆਪਣੇ ਹਿਰਦੇ) ਵਿਚ ਹੀ ਗੁਰੂ ਪਾਸੋਂ (ਨਾਮ ਰੂਪੀ) ਪ੍ਰਕਾਸ਼ ਪਾ ਲੈਂਦਾ ਹੈ। (ਉਹ) ਨਾਮ ਰੂਪੀ ਪਦਾਰਥ (ਆਪਣੇ) ਮਨ ਵਿਚ ਵਸਾ ਲੈਂਦਾ ਹੈ। (ਉਸ ਦੇ) ਹਿਰਦੇ ਵਿਚ ਸਦਾ ਲਈ (ਗੁਰੂ) ਗਿਆਨ ਦਾ ਰਤਨ (ਪ੍ਰਕਾਸ਼ ਹੋ ਜਾਂਦਾ ਹੈ ਜੋ) ਅਗਿਆਨਤਾ ਦਾ ਹਨੇਰਾ ਦੂਰ ਕਰ ਦੇਂਦਾ ਹੈ।੧੨।

**ਅਗਿਆਨੀ ਅੰਧੇ ਦੂਜੈ ਲਾਗੇ ॥ ਬਿਨੁ ਪਾਣੀ ਡੂਬਿ ਮੂਏ ਅਭਾਗੇ ॥ ਚਲਦਿਆ ਘਰੁ ਦਰੁ ਨਦਰਿ ਨ ਆਵੈ, ਜਮ ਦਰਿ ਬਾਧਾ ਦੁਖੁ ਪਾਇਦਾ ॥੧੩॥ ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥ ਗਿਆਨੀ ਧਿਆਨੀ ਪੂਛਹੁ ਕੋਈ ॥ ਸਤਿਗੁਰੁ ਸੇਵੈ ਤਿਸੁ ਮਿਲੈ ਵਡਿਆਈ, ਦਰਿ ਸਚੈ ਸੋਭਾ ਪਾਇਦਾ ॥੧੪॥ ਸਤਿਗੁਰ ਨੋ ਸੇਵੇ ਤਿਸੁ ਆਪਿ ਮਿਲਾਏ ॥ ਮਮਤਾ ਕਾਟਿ ਸਚਿ ਲਿਵ ਲਾਏ ॥ ਸਦਾ ਸਚੁ ਵਣਜਹਿ ਵਾਪਾਰੀ, ਨਾਮੋ ਲਾਹਾ ਪਾਇਦਾ ॥੧੫॥ ਆਪੇ ਕਰੇ ਕਰਾਏ ਕਰਤਾ ॥ ਸਬਦਿ ਮਰੈ ਸੋਈ ਜਨੁ ਮੁਕਤਾ ॥ ਨਾਨਕ ਨਾਮੁ ਵਸੈ ਮਨ ਅੰਤਰਿ, ਨਾਮੋ ਨਾਮੁ ਧਿਆਇਦਾ ॥੧੬॥੫॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਲਦਿਆਂ, ਵਣਜਹਿੰ, ਧਿਆਇੰਦਾ।

**ਪਦ ਅਰਥ:** ਦੂਜੈ=ਦਵੈਤ ਵਿਚ, ਮਾਇਆ ਵਿਚ। ਅਭਾਗੀ=ਮੰਦਭਾਗੀ। ਚਲਦਿਆ=(ਜੀਵਨ ਦਾ) ਸਫਰ ਕਰਦਿਆਂ। ਜਮ ਦਰਿ=ਜਮ ਦੇ ਦਰ ਉਤੇ। ਬਾਧਾ=ਬੱਧਾ ਹੋਇਆ।੧੩। ਦਰਿ ਸਚੈ=ਸਚੇ (ਪਰਮੇਸ਼ਰ) ਦੇ ਦਰ ਉਤੇ। ਸੋਭਾ=ਵਡਿਆਈ।੧੪। ਮਮਤਾ=ਮੈਂ ਮੇਰੀ ਦੀ ਲਾਲਸਾ। ਕਾਟਿ ਕੱਟ ਕੇ। ਸਚਿ=ਸਚ ਵਿਚ।

ਵਣਜਹਿ=ਵਿਹਾਝਦੇ ਹਨ। ਲਾਹਾ=ਲਾਭ।੧੫। ਕਰਤਾ=(ਸ੍ਰਿਸ਼ਟੀ ਨੂੰ) ਪੈਦਾ ਕਰਨ ਵਾਲਾ। ਸਬਦਿ=(ਗੁਰੂ ਦੇ) ਸ਼ਬਦ ਦੀ ਰਾਹੀਂ। ਮੁਕਤਾ=(ਬੰਧਨਾਂ ਤੋਂ) ਆਜ਼ਾਦ। ਨਾਮੋ ਨਾਮੁ=ਨਿਰੋਲ ਨਾਮ।੧੬।

**ਅਰਥ:** (ਹੇ ਭਾਈ! ਮਾਇਆ ਵਿਚ) ਅੰਨ੍ਹੇ ਹੋਏ ਅਗਿਆਨੀ (ਮਨੁੱਖ ਹਰੀ ਨੂੰ ਛੱਡ ਕੇ) ਦਵੈਤ ਭਾਵ ਵਿਚ ਲਗੇ ਰਹਿੰਦੇ ਹਨ। (ਉਹ) ਮੰਦਭਾਗੇ ਪਾਣੀ ਤੋਂ ਬਿਨਾਂ ਹੀ (ਵਿਕਾਰਾਂ ਦੇ ਸਮੁੰਦਰ ਵਿਚ) ਡੁੱਬ ਕੇ ਮਰ ਗਏ ਹਨ। (ਜਿਸ ਮਨੁੱਖ ਨੂੰ ਦੁਨੀਆਂ ਵਿਚ) ਚਲਦਿਆਂ ਫਿਰਦਿਆਂ (ਸੱਚਾ) ਘਰ ਤੇ ਰਬੀ ਦਰਬਾਰ ਨਜ਼ਰ ਨਹੀਂ ਆਉਂਦਾ, (ਉਹ) ਜਮ ਦੇ ਦਰ ਉਤੇ ਬੱਧਾ ਹੋਇਆ ਦੁਖ ਪਾਂਦਾ ਹੈ।੧੩।

(ਹੇ ਭਾਈ!) ਸਤਿਗੁਰੂ ਦੀ ਸੇਵਾ ਤੋਂ ਬਿਨਾਂ (ਜੀਵ ਨੂੰ) ਮੁਕਤੀ ਨਹੀਂ ਹੁੰਦੀ, (ਬੇਸ਼ਕ) ਕੋਈ ਕਿਸੇ ਗਿਆਨੀ ਧਿਆਨੀ ਤੋਂ ਪੁੱਛ ਕੇ ਵੇਖ ਲਵੋ। (ਜਿਹੜਾ ਮਨੁੱਖ) ਸਤਿਗੁਰੂ ਨੂੰ ਸੇਂਵਦਾ ਹੈ, ਉਸ ਨੂੰ (ਲੋਕ ਪਰਲੋਕ ਦੀ) ਇਜ਼ਤ ਮਿਲਦੀ ਹੈ (ਅਤੇ ਉਹ) ਪਰਮਾਤਮਾ ਦੇ ਦਰ ਉਤੇ ਵੀ ਸ਼ੋਭਾ ਪਾਉਂਦਾ ਹੈ।੧੪।

(ਹੇ ਭਾਈ! ਜਿਹੜਾ ਮਨੁੱਖ) ਸਤਿਗੁਰੂ ਨੂੰ ਸੇਂਵਦਾ ਹੈ, ਉਸ ਨੂੰ (ਪ੍ਰਭੂ) ਆਪ (ਆਪਣੇ ਨਾਲ) ਮਿਲਾ ਲੈਂਦਾ ਹੈ। (ਉਹ) ਮੈਂ-ਮੇਰੀ ਦਾ (ਭਾਵ) ਕੱਟ ਕੇ ਸਚ ਵਿਚ ਸੁਰਤਿ ਜੋੜੀ ਰਖਦਾ ਹੈ। (ਜਿਹੜੇ) ਵਾਪਾਰੀ ਸਦਾ ਸਚ ਨੂੰ ਵਣਜਦੇ ਹਨ (ਉਹਨਾਂ ਤੋਂ) ਨਾਮ ਦਾ ਲਾਭ ਪਾਇਆ ਜਾਂਦਾ ਹੈ।੧੫।

(ਹੇ ਭਾਈ!) ਕਰਤਾ (ਪੁਰਖ) ਆਪ ਹੀ (ਸਭ ਕੁਝ) ਕਰਦਾ ਹੈ (ਤੇ ਜੀਆਂ ਤੋਂ) ਕਰਾਂਦਾ ਹੈ। (ਜਿਹੜਾ ਮਨੁੱਖ ਗੁਰੂ ਦੇ) ਸ਼ਬਦ ਦੁਆਰਾ (ਜੀਵਤ ਭਾਵ ਤੋਂ) ਮਰਦਾ ਹੈ ਉਹ ਜਨ ਹੀ (ਬੰਧਨਾਂ ਤੋਂ) ਮੁਕਤ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਮਨੁੱਖ ਦੇ) ਮਨ ਅੰਦਰ ਨਾਮ ਵਸਦਾ ਹੈ (ਜੋ ਹਰ ਵੇਲੇ) ਨਿਰੋਲ ਨਾਮ ਹੀ ਸਿਮਰਦਾ ਰਹਿੰਦਾ ਹੈ।੧੬।੫।੧੯।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਜਗਿਆਸੂ ਨਾਮ ਦਾ ਵਪਾਰੀ ਹੋਵੇ ਉਹ ਸਮਝਦਾ ਹੈ ਕਿ ਹਰੀ ਅਪਹੁੰਚ ਤੇ ਬੇਹੱਦ ਡੂੰਘਾ ਹੈ ਕਿਉਂਕਿ 'ਚਾਰਿ ਕੁੰਟ ਚਉਦਹ ਭਵਨ ਸਗਲ ਬਿਆਪਤ ਰਾਮ॥ ਨਾਨਕ ਊਨ ਨ ਦੇਖੀਐ, ਪੂਰਨ ਤਾ ਕੇ ਕਾਮ॥' (ਪੰਨਾ ੨੯੯) ਵਾਲਾ ਭਾਵ ਉਸ ਦੇ ਹਿਰਦੇ ਵਿਚ ਵਸ ਗਿਆ ਹੁੰਦਾ ਹੈ। ਉਹ ਸਤਿਗੁਰੂ ਦੀ ਸੇਵਾ ਕਰਕੇ ਸਦਾ ਸਹਜਿ ਅਨੰਦ ਵਿਚ ਰਹਿੰਦਾ ਹੈ। ਅਸਲ ਵਿਚ ਗੁਰੂ ਹੀ ਸਚੇ ਹਰੀ ਨਾਲ ਲਿਵ ਲਾਉਣ ਦੀ ਮਤਿ ਬਖਸ਼ਦਾ ਹੈ ਜਿਸ ਨਾਲ ਮਨੁੱਖ ਦੀ ਰਹਿਣੀ ਬਹਿਣੀ ਸੱਚ ਵਾਲੀ ਹੋ ਜਾਂਦੀ ਹੈ ਅਤੇ ਉਹ ਸਚ ਵਿਚ ਸਮਾਉਣ ਦੇ ਯੋਗ ਬਣ ਜਾਂਦਾ ਹੈ। ਗੁਰੂ ਦੀ ਸੇਵਾ ਵੀ ਪੂਰੇ ਭਾਗਾਂ ਨਾਲ ਹੀ ਹੁੰਦੀ ਹੈ ਜਿਸ ਦੇ ਫਲ ਸਰੂਪ ਮਨ ਵਿਚ ਨਾਮ ਦਾ ਪ੍ਰਕਾਸ਼ ਹੁੰਦਾ ਹੈ। ਇਸ ਸੋਲਹੇ ਵਿਚ ਸਤਿਗੁਰੂ ਦੀ ਸੇਵਾ ਕਰਨ ਤੇ ਬਹੁਤ ਜ਼ੋਰ ਦਿੱਤਾ ਹੈ। ਇਸ ਲਈ ਗੁਰੂ ਪਾਤਿਸ਼ਾਹ ਦੇ ਆਦੇਸ਼ ਨੂੰ ਸਦਾ ਯਾਦ ਰਖਣਾ ਚਾਹੀਦਾ ਹੈ:-

**ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ॥ ਗਿਆਨੀ ਧਿਆਨੀ ਪੂਛਹੁ ਕੋਈ॥**
**ਸਤਿਗੁਰੁ ਸੇਵੈ ਤਿਸੁ ਮਿਲੈ ਵਡਿਆਈ, ਦਰਿ ਸਚੈ ਸੋਭਾ ਪਾਇਦਾ ॥**

**ਮਾਰੂ ਮਹਲਾ ੩ ॥ ਜੋ ਤੁਧੁ ਕਰਣਾ ਸੋ ਕਰਿ ਪਾਇਆ ॥ ਭਾਣੇ ਵਿਚਿ ਕੋ ਵਿਰਲਾ ਆਇਆ ॥ ਭਾਣਾ ਮੰਨੇ ਸੋ ਸੁਖੁ ਪਾਏ, ਭਾਣੇ ਵਿਚ ਸੁਖੁ ਪਾਇਦਾ ॥੧॥ ਗੁਰਮੁਖਿ ਤੇਰਾ ਭਾਣਾ ਭਾਵੈ ॥ ਸਹਜੇ ਹੀ ਸੁਖੁ ਸਚੁ ਕਮਾਵੈ ॥ ਭਾਣੈ ਨੋ ਲੋਚੈ ਬਹੁਤੇਰੀ, ਆਪਣਾ ਭਾਣਾ**

**ਆਪਿ ਮਨਾਇਦਾ ॥੨॥ ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ ॥ ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ ॥ ਭਾਣੇ ਵਿਚਿ ਵਡੀ ਵਡਿਆਈ, ਭਾਣਾ ਕਿਸਹਿ ਕਰਾਇਦਾ ॥੩॥ ਜਾ ਤਿਸੁ ਭਾਵੈ ਤਾ ਗੁਰੂ ਮਿਲਾਏ ॥ ਗੁਰਮੁਖਿ ਨਾਮੁ ਪਦਾਰਥੁ ਪਾਏ ॥ ਤੁਧੁ ਆਪਣੈ ਭਾਣੈ ਸਭ ਸ੍ਰਿਸਟਿ ਉਪਾਈ, ਜਿਸ ਨੋ ਭਾਣਾ ਦੇਹਿ ਤਿਸੁ ਭਾਇਦਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਇੰਦਾ, ਮਨਾਇੰਦਾ, ਭਾਇੰਦਾ, ਕਰਾਇੰਦਾ, ਦੇਹਿੰ,

**ਪਦ ਅਰਥ:** ਜੋ=ਜੋ (ਕੁਝ)। ਸੋ=ਉਹ (ਕੰਮ)। ਕਰਿ=ਕਰਕੇ। ਭਾਣੈ=ਰਜ਼ਾ ਵਿਚ। ਕੋ=ਕੋਈ।੧। ਸਹਜੇ=ਸਹਜ ਸੁਭਾਵਿਕ ਹੀ। ਲੋਚੈ=ਚਾਹੁੰਦੀ ਹੈ। ਬਹੁਤੇਰੀ=ਬਹੁਤ ਦੁਨੀਆ।੨। ਭਾਵੈ=ਚੰਗਾ ਲਗਦਾ ਹੈ। ਤੁਝਹਿ ਸਮਾਏ=ਤੇਰੇ ਵਿਚ ਸਮਾਉਂਦਾ ਹੈ। ਕਿਸਹਿ=ਕਿਸੇ (ਵਿਰਲੇ) ਨੂੰ ਹੀ।੩। ਜਾ=ਜਦੋਂ। ਗੁਰਮੁਖਿ=ਗੁਰੂ ਅਨੁਸਾਰੀ। ਨਾਮੁ ਪਦਾਰਥੁ=ਨਾਮ ਰੂਪੀ ਪਦਾਰਥ। ਭਾਣੈ=ਮਰਜ਼ੀ ਅਨੁਸਾਰ। ਉਪਾਈ=ਪੈਦਾ ਕੀਤੀ ਹੈ। ਦੇਇ=ਦਿੰਦਾ ਹੈ। ਭਾਇਦਾ=ਚੰਗਾ ਲਗਦਾ ਹੈ।੪।

**ਅਰਥ:** (ਹੇ ਪ੍ਰਭੂ!) ਜੋ (ਕੰਮ) ਤੂੰ ਕਰਨਾ ਚਾਹੁੰਦਾ ਹੈਂ ਉਹ (ਕੰਮ ਤੂੰ) ਜ਼ਰੂਰ ਕਰ ਦਿੰਦਾ ਹੈਂ (ਪਰ ਤੇਰੇ) ਭਾਣੇ (ਰਜ਼ਾ) ਵਿਚ ਕੋਈ ਵਿਰਲਾ (ਮਨੁੱਖ ਹੀ) ਟਿਕਿਆ ਹੈ। (ਜਿਹੜਾ ਮਨੁੱਖ ਤੇਰਾ) ਭਾਣਾ ਮੰਨਦਾ ਹੈ, ਉਹ (ਅਸਲੀ) ਸੁਖ ਪਾਉਂਦਾ ਹੈ (ਕਿਉਂਕਿ ਤੇਰੇ) ਭਾਣੇ ਵਿਚ ਹੀ ਸੁਖ ਪਾ ਸਕੀਦਾ ਹੈ।੧।

(ਹੇ ਪ੍ਰਭੂ!) ਗੁਰਮੁਖ ਨੂੰ ਤੇਰਾ ਭਾਣਾ ਭਾਉਂਦਾ ਹੈ। (ਇਸ ਲਈ ਉਹ) ਸਹਜ ਸੁਭਾਵਿਕ ਹੀ (ਸੱਚਾ) ਸੁਖ ਤੇ ਸਚ (ਰੂਪ ਕਰਣੀ) ਕਮਾਉਂਦਾ ਹੈ। (ਪ੍ਰਭੂ ਦੇ) ਭਾਣੇ ਨੂੰ (ਲੋਕਾਈ) ਬਹੁਤ ਲੋਚਦੀ ਹੈ (ਪਰ) ਆਪਣਾ ਭਾਣਾ (ਪ੍ਰਭੂ) ਆਪ ਹੀ ਮਨਾਉਂਦਾ ਹੈ।੨।

(ਹੇ ਪ੍ਰਭੂ! ਜੋ) ਤੇਰਾ ਭਾਣਾ ਮੰਨਦਾ ਹੈ, ਉਹ (ਜੀਵ) ਤੈਨੂੰ ਆ ਮਿਲਦਾ ਹੈ। ਜਿਸ ਨੂੰ (ਤੇਰਾ) ਭਾਣਾ ਚੰਗਾ ਲਗਦਾ ਹੈ, ਉਹ ਤੇਰੇ ਵਿੱਚ ਲੀਨ ਹੋ ਜਾਂਦਾ ਹੈ। ਭਾਣੇ ਵਿਚ ਵੱਡੀ ਵਡਿਆਈ (ਪ੍ਰਾਪਤ ਹੁੰਦੀ ਹੈ ਪਰ ਹੇ ਪ੍ਰਭੂ ਤੂੰ ਆਪਣਾ) ਭਾਣਾ ਕਿਸੇ (ਵਿਰਲੇ) ਤੋਂ ਹੀ ਮਨਾਉਂਦਾ ਹੈਂ।੩।

(ਹੇ ਭਾਈ!) ਜਦੋਂ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ ਤਾਂ (ਉਹ ਜੀਵ ਨੂੰ) ਗੁਰੂ ਮਿਲਾਂਦਾ ਹੈ। (ਫਿਰ ਉਹ) ਗੁਰੂ ਦੁਆਰਾ ਨਾਮ ਪਦਾਰਥ ਪ੍ਰਾਪਤ ਕਰਦਾ ਹੈ। (ਹੇ ਪ੍ਰਭੂ!) ਤੂੰ ਆਪਣੇ ਭਾਣੇ ਵਿਚ (ਸਾਰੀ) ਸ੍ਰਿਸ਼ਟੀ ਪੈਦਾ ਕੀਤੀ ਹੈ, ਜਿਸ (ਮਨੁੱਖ) ਨੂੰ ਤੂੰ ਭਾਣਾ (ਮੰਨਣ ਦਾ ਬਲ) ਦੇਂਦਾ ਹੈਂ ਉਸ ਨੂੰ (ਤੇਰਾ ਭਾਣਾ) ਮਿਠਾ ਲਗਦਾ ਹੈ।੪।

**ਮਨਮੁਖੁ ਅੰਧੁ ਕਰੇ ਚਤੁਰਾਈ ॥ ਭਾਣਾ ਨ ਮੰਨੇ ਬਹੁਤੁ ਦੁਖੁ ਪਾਈ ॥ ਭਰਮੇ ਭੂਲਾ ਆਵੈ ਜਾਏ, ਘਰੁ ਮਹਲੁ ਨ ਕਬਹੂ ਪਾਇਦਾ ॥੫॥ ਸਤਿਗੁਰੁ ਮੇਲੇ ਦੇ ਵਡਿਆਈ ॥ ਸਤਿਗੁਰ ਕੀ ਸੇਵਾ ਧੁਰਿ ਫੁਰਮਾਈ ॥ ਸਤਿਗੁਰ ਸੇਵੇ ਤਾਂ ਨਾਮੁ ਪਾਏ, ਨਾਮੇ ਹੀ ਸੁਖੁ ਪਾਇਦਾ ॥੬॥ ਸਭ ਨਾਵਹੁ ਉਪਜੈ ਨਾਵਹੁ ਛੀਜੈ ॥ ਗੁਰ ਕਿਰਪਾ ਤੇ ਮਨੁ ਤਨੁ ਭੀਜੈ ॥ ਰਸਨਾ ਨਾਮੁ ਧਿਆਏ ਰਸਿ ਭੀਜੈ, ਰਸ ਹੀ ਤੇ ਰਸੁ ਪਾਇਦਾ**

**॥੭॥ ਮਹਲੈ ਅੰਦਰਿ ਮਹਲੁ ਕੋ ਪਾਏ ॥ ਗੁਰ ਕੈ ਸਬਦਿ ਸਚਿ ਚਿਤੁ ਲਾਏ ॥ ਜਿਸ ਨੋ ਸਚੁ ਦੇਇ ਸੋਈ ਸਚੁ ਪਾਏ, ਸਚੇ ਸਚਿ ਮਿਲਾਇਦਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਵਹੁੰ, ਮਿਲਾਇੰਦਾ.

**ਪਦ ਅਰਥ:** ਅੰਧੁ=ਅੰਨ੍ਹਾ। ਚਤੁਰਾਈ=ਚਾਲਾਕੀ। ਭਰਮੇ ਭੂਲਾ=ਭਰਮ ਵਿਚ ਭੁਲਾ ਹੋਇਆ। ਆਵੈ ਜਾਏ=ਜੰਮਦਾ ਮਰਦਾ ਹੈ। ਘਰੁ ਮਹਲੁ=ਪ੍ਰਭੂ ਦਾ ਘਰ ਤੇ ਟਿਕਾਣਾ।੫। ਮੇਲੇ=ਮੇਲਦਾ ਹੈ। ਦੇ=ਦਿੰਦਾ ਹੈ। ਧੁਰਿ=ਧੁਰ (ਦਰਗਾਹ) ਤੋਂ।੬। ਨਾਵਹੁ=ਨਾਮ ਤੋਂ। ਉਪਜੈ=ਪੈਦਾ ਹੁੰਦੀ ਹੈ। ਛੀਜੈ=ਨਾਸ਼ ਹੁੰਦੀ ਹੈ। ਭੀਜੈ=ਭਿੱਜਦਾ ਹੈ। ਰਸਿ=ਰਸ ਵਿਚ। ਰਸ ਹੀ ਤੇ=(ਆਤਮਿਕ) ਰਸ ਤੋਂ ਹੀ।੭। ਮਹਲੈ ਅੰਦਰਿ=ਸਰੀਰ ਵਿਚ। ਮਹਲੁ=ਪਰਮਾਤਮਾ ਦਾ ਟਿਕਾਣਾ। ਸਚਿ=ਸਦਾ ਥਿਰ ਪ੍ਰਭੂ ਵਿਚ। ਦੇਇ=ਦੇਂਦਾ ਹੈ। ਸਚੇ ਸਚਿ=ਨਿਰੋਲ ਸਚ ਵਿਚ।੮।

**ਅਰਥ:** (ਹੇ ਭਾਈ! ਜੋ) ਮਨਮੁਖ (ਮਾਇਆ ਮੋਹ ਵਿਚ) ਅੰਨ੍ਹਾ ਹੈ (ਉਹ ਕਈ ਪ੍ਰਕਾਰ ਦੀ) ਚਤੁਰਾਈ (ਸਿਆਣਪ) ਕਰਦਾ ਹੈ। (ਉਹ ਪਰਮੇਸ਼ਰ ਦਾ) ਭਾਣਾ ਨਹੀਂ ਮੰਨਦਾ, (ਜਿਸ ਕਾਰਨ) ਬਹੁਤ ਦੁਖ ਪਾਉਂਦਾ ਹੈ। ਭਰਮ ਵਿਚ ਭੁਲਿਆ ਹੋਇਆ (ਜੀਵ) ਆਉਂਦਾ ਜਾਂਦਾ (ਜੰਮਦਾ ਮਰਦਾ) ਰਹਿੰਦਾ ਹੈ, ਉਹ (ਪਰਮੇਸ਼ਰ ਦਾ) ਘਰ ਤੇ ਟਿਕਾਣਾ ਕਦੇ ਵੀ ਨਹੀਂ ਪਾਉਂਦਾ।੫।

(ਹੇ ਭਾਈ! ਪ੍ਰਭੂ ਜਿਸ ਨੂੰ) ਸਤਿਗੁਰੂ ਮਿਲਾ ਦੇਂਦਾ ਹੈ (ਉਸ ਨੂੰ ਲੋਕ ਪਰਲੋਕ ਦੀ) ਵਡਿਆਈ ਦੇਂਦਾ ਹੈ। ਸਤਿਗੁਰੂ ਦੀ ਸੇਵਾ (ਜੋ) ਧੁਰ ਤੋਂ ਫੁਰਮਾਈ ਹੈ (ਉਹ ਮਨੁੱਖ ਕਰਦਾ ਹੈ)। (ਜਿਹੜਾ ਮਨੁੱਖ) ਸਤਿਗੁਰੂ ਨੂੰ ਸੇਂਵਦਾ ਹੈ ਤਾਂ ਹੀ (ਉਹ) ਨਾਮ ਪ੍ਰਾਪਤ ਕਰਦਾ ਹੈ ਅਤੇ ਨਾਮ (ਸਿਮਰਨ ਕਰਕੇ) ਹੀ ਆਤਮਿਕ ਸੁਖ ਪਾਉਂਦਾ ਹੈ।੬।

(ਹੇ ਭਾਈ! ਜੀਵ ਦੇ ਅੰਦਰ) ਸਭ ਕੁਝ ਨਾਮ ਤੋਂ ਪੈਦਾ ਹੁੰਦਾ ਹੈ (ਅਤੇ) ਨਾਮ ਤੋਂ ਹੀ (ਅਉਗਣਾਂ ਦਾ) ਨਾਸ਼ ਹੁੰਦਾ ਹੈ। ਗੁਰੂ ਦੀ ਕਿਰਪਾ ਨਾਲ ਮਨ ਤੇ ਸਰੀਰ (ਨਾਮ ਰਸ ਵਿਚ) ਭਿਜਦਾ ਹੈ।ਜੇ (ਮਨੁੱਖ) ਰਸਨਾ ਨਾਲ ਨਾਮ ਸਿਮਰੇ (ਤਾਂ ਉਸ) ਰਸ ਤੋਂ ਹੋਰ (ਵਧੇਰੇ ਆਤਮਿਕ) ਰਸ ਪ੍ਰਾਪਤ ਕਰ ਸਕਦਾ ਹੈ।੭।

(ਹੇ ਭਾਈ! ਜਿਹੜਾ) ਕੋਈ (ਮਨੁੱਖ) ਸਰੀਰ ਦੇ ਅੰਦਰ ਹੀ (ਪਰਮਾਤਮਾ ਦਾ) ਮਹਲ (ਸਰੂਪ) ਲਭ ਲੈਂਦਾ ਹੈ। (ਉਹ) ਗੁਰੂ ਦੇ ਸ਼ਬਦ ਦੁਆਰਾ ਸਚੇ ਨਾਮ ਵਿਚ (ਆਪਣਾ) ਚਿਤ ਜੋੜਦਾ ਹੈ। ਜਿਸ (ਮਨੁੱਖ) ਨੂੰ (ਪਰਮਾਤਮਾ) ਸਚ ਰੂਪ ਨਾਮ ਦੇਂਦਾ ਹੈ, ਉਹੀ (ਇਸ) ਸਚ ਨੂੰ ਪ੍ਰਾਪਤ ਕਰਦਾ ਹੈ (ਅਤੇ) ਨਿਰੋਲ ਸਚ ਨਾਮ ਵਿਚ (ਆਪਣਾ ਆਪ) ਮਿਲਾਈ ਰਖਦਾ ਹੈ।੮।

**ਨਾਮੁ ਵਿਸਾਰਿ ਮਨਿ ਤਨਿ ਦੁਖੁ ਪਾਇਆ ॥ ਮਾਇਆ ਮੋਹੁ ਸਭੁ ਰੋਗੁ ਕਮਾਇਆ ॥ ਬਿਨੁ ਨਾਵੈ ਮਨੁ ਤਨੁ ਹੈ ਕੁਸਟੀ, ਨਰਕੇ ਵਾਸਾ ਪਾਇਦਾ ॥੯॥ ਨਾਮਿ ਰਤੇ ਤਿਨ ਨਿਰਮਲ ਦੇਹਾ ॥ ਨਿਰਮਲ ਹੰਸਾ ਸਦਾ ਸੁਖੁ ਨੇਹਾ ॥ ਨਾਮੁ ਸਲਾਹਿ ਸਦਾ ਸੁਖੁ ਪਾਇਆ, ਨਿਜਘਰਿ ਵਾਸਾ ਪਾਇਦਾ ॥੧੦॥ ਸਭ ਕੋ ਵਣਜੁ ਕਰੇ ਵਾਪਾਰਾ ॥ ਵਿਣੁ ਨਾਵੈ ਸਭੁ ਤੋਟਾ ਸੰਸਾਰਾ ॥ ਨਾਗੋ ਆਇਆ ਨਾਗੋ ਜਾਸੀ, ਵਿਣੁ ਨਾਵੈ ਦੁਖੁ ਪਾਇਦਾ ॥੧੧॥ ਜਿਸ ਨੋ**

**ਨਾਮੁ ਦੇਇ ਸੋ ਪਾਏ ॥ ਗੁਰ ਕੈ ਸਬਦਿ ਹਰਿ ਮੰਨਿ ਵਸਾਏ ॥ ਗੁਰ ਕਿਰਪਾ ਤੇ ਨਾਮੁ ਵਸਿਆ ਘਟ ਅੰਤਰਿ, ਨਾਮੋ ਨਾਮੁ ਧਿਆਇਦਾ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਇੰਦਾ, ਸਲਾਹਿੰ, ਨਾਂਗੋ, ਧਿਆਇੰਦਾ.

**ਪਦ ਅਰਥ:** ਵਿਸਾਰਿ=ਵਿਸਾਰ ਕੇ। ਮਨਿ=ਮਨ ਵਿਚ। ਤਨਿ=ਸਰੀਰ ਵਿਚ। ਕਮਾਇਆ=ਖੱਟਿਆ। ਕੁਸਟੀ=ਕੋਹੜ ਦਾ ਰੋਗੀ। ਨਰਕੇ=ਨਰਕ ਵਿਚ।੯। ਦੇਹਾ=ਸਰੀਰ। ਹੰਸਾ=ਆਤਮਾ। ਨੇਹਾ=ਪਿਆਰ। ਸਲਾਹਿ=ਸਲਾਹ ਕੇ। ਨਿਜ ਘਰਿ=ਆਪਣੇ ਘਰ (ਸਵੈ ਸਰੂਪ) ਵਿਚ।੧੦। ਤੋਟਾ=ਘਾਟਾ, ਕਮੀ। ਸੰਸਾਰਾ=ਸੰਸਾਰ ਵਿਚ। ਨਾਗੋ=ਨੰਗਾ। ਜਾਸੀ=ਜਾਏਗਾ।੧੧। ਮੰਨਿ=ਮਨ ਵਿਚ। ਘਟ ਅੰਤਰਿ=ਹਿਰਦੇ ਅੰਦਰ। ਨਾਮੋ ਨਾਮੁ=ਨਿਰੋਲ ਨਾਮ।੧੨।

**ਅਰਥ:** (ਹੇ ਭਾਈ! ਜਿਸ ਮਨੁੱਖ ਨੇ ਪਰਮੇਸ਼ਰ ਦਾ) ਨਾਮ ਵਿਸਾਰ ਕੇ ਮਾਇਆ ਦਾ ਮੋਹ ਰੂਪੀ ਰੋਗ ਖਟਿਆ ਹੈ, (ਉਸ ਨੇ ਆਪਣੇ) ਮਨ ਤੇ ਸਰੀਰ ਵਿਚ ਦੁਖ ਹੀ ਪ੍ਰਾਪਤ ਕੀਤਾ ਹੈ। ਨਾਮ ਤੋਂ ਬਿਨਾਂ (ਮਨੁੱਖ ਦਾ) ਮਨ ਤੇ ਸਰੀਰ (ਜਾਣੋ) ਕੋਹੜੀ ਹੈ (ਅਤੇ) ਨਰਕ ਵਿਚ ਹੀ ਵਸਿਆ ਰਹਿੰਦਾ ਹੈ।੯।

(ਹੇ ਭਾਈ! ਜਿਹੜੇ ਮਨੁੱਖ) ਨਾਮ ਵਿਚ ਮਸਤ ਹਨ ਉਨ੍ਹਾਂ ਦੇ ਸਰੀਰ ਪਵਿੱਤਰ ਹਨ। (ਉਹਨਾਂ ਦੀ) ਆਤਮਾ ਪਵਿਤਰ ਰਹਿੰਦੀ ਹੈ (ਅਤੇ ਉਨ੍ਹਾਂ ਦੇ ਅੰਦਰ ਪਰਮੇਸ਼ਰ ਦਾ) ਸਦਾ ਪ੍ਰੇਮ (ਬਣਿਆ ਰਹਿੰਦਾ ਹੈ, ਜਿਸ ਕਰਕੇ) ਸੁਖ ਹੁੰਦਾ ਹੈ। (ਪਰਮਾਤਮਾ ਦਾ) ਨਾਮ ਸਲਾਹ ਕੇ (ਉਨ੍ਹਾਂ ਨੇ ਸਦਾ ਹੀ ਸੁਖ ਪਾਇਆ ਹੈ (ਉਨ੍ਹਾਂ ਦੇ ਮਨ ਨੂੰ) ਨਿਜ ਘਰ (ਸ੍ਵੈ-ਸਰੂਪ) ਵਿਚ ਵਾਸਾ ਪ੍ਰਾਪਤ ਹੋਇਆ ਰਹਿੰਦਾ ਹੈ।੧੦।

(ਹੇ ਭਾਈ! ਸੰਸਾਰ ਵਿਚ) ਸਭ ਕੋਈ (ਭਾਵ ਹਰੇਕ ਮਨੁੱਖ ਵਣਜ ਵਾਪਾਰ ਕਰਦਾ ਹੈ। (ਪਰ) ਨਾਮ ਤੋਂ ਬਿਨਾਂ ਸੰਸਾਰ ਵਿਚ ਸਭ ਘਾਟੇ ਵਾਲਾ ਸੌਦਾ ਹੈ। (ਮਨੁੱਖ ਸੰਸਾਰ ਵਿਚ) ਨੰਗਾ ਆਇਆ ਹੈ ਤੇ ਨੰਗਾ ਹੀ ਚਲਾ ਜਾਂਦਾ ਹੈ, ਨਾਮ ਤੋਂ ਸਖਣਾ (ਮਨੁੱਖ ਸਦਾ) ਦੁਖ ਹੀ ਪਾਂਦਾ ਹੈ।੧੧।

(ਹੇ ਭਾਈ! ਪਰਮੇਸ਼ਰ) ਜਿਸ (ਮਨੁੱਖ) ਨੂੰ ਨਾਮ ਦੇਂਦਾ ਹੈ, ਉਹ (ਮਨੁੱਖ) ਨਾਮ ਪ੍ਰਾਪਤ ਕਰਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਉਹ) ਹਰੀ ਨੂੰ (ਆਪਣੇ) ਮਨ ਵਿਚ ਵਸਾਂਦਾ ਹੈ। ਗੁਰੂ ਦੀ ਕਿਰਪਾ ਨਾਲ (ਜਿਸ ਦੇ) ਹਿਰਦੇ ਅੰਦਰ (ਪਰਮੇਸ਼ਰ ਦਾ) ਨਾਮ ਵਸ ਗਿਆ ਹੈ (ਉਹ ਹਰ ਵੇਲੇ) ਨਾਮ ਹੀ ਨਾਮ ਸਿਮਰਦਾ ਰਹਿੰਦਾ ਹੈ।੧੨।

**ਨਾਵੈ ਨੋ ਲੋਚੈ ਜੇਤੀ ਸਭ ਆਈ ॥ ਨਾਉ ਤਿਨਾ ਮਿਲੈ ਧੁਰਿ ਪੁਰਬਿ ਕਮਾਈ ॥ ਜਿਨੀ ਨਾਉ ਪਾਇਆ ਸੇ ਵਡਭਾਗੀ, ਗੁਰ ਕੈ ਸਬਦਿ ਮਿਲਾਇਦਾ ॥੧੩॥ ਕਾਇਆ ਕੋਟੁ ਅਤਿ ਅਪਾਰਾ ॥ ਤਿਸੁ ਵਿਚਿ ਬਹਿ ਪ੍ਰਭੁ ਕਰੇ ਵੀਚਾਰਾ ॥ ਸਚਾ ਨਿਆਉ ਸਚੋ ਵਾਪਾਰਾ, ਨਿਹਚਲੁ ਵਾਸਾ ਪਾਇਦਾ ॥੧੪॥ ਅੰਤਰ ਘਰ ਬੰਕੇ ਥਾਨੁ ਸੁਹਾਇਆ ॥ ਗੁਰਮੁਖਿ ਵਿਰਲੈ ਕਿਨੈ ਥਾਨੁ ਪਾਇਆ ॥ ਇਤੁ ਸਾਥਿ ਨਿਬਹੈ ਸਾਲਾਹੇ ਸਚੇ, ਹਰਿ ਸਚਾ ਮੰਨਿ ਵਸਾਇਦਾ ॥੧੫॥ ਮੇਰੈ ਕਰਤੈ ਇਕ ਬਣਤ**

**ਬਣਾਈ ॥ ਇਸੁ ਦੇਹੀ ਵਿਚਿ ਸਭ ਵਥੁ ਪਾਈ ॥ ਨਾਨਕ ਨਾਮੁ ਵਣਜਹਿ ਰੰਗਿ ਰਾਤੇ, ਗੁਰਮੁਖਿ ਕੋ ਨਾਮੁ ਪਾਇਦਾ ॥੧੬॥੬॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ**: ਨਾਉਂ, ਪਾਇੰਦਾ, ਵਸਾਇੰਦਾ, ਵਣਜਹਿਂ ।

**ਪਦ ਅਰਥ**: ਨਾਵੈ ਨੋ=ਨਾਮ ਨੂੰ। ਲੋਚੈ=ਲੋਚਦੀ ਹੈ। ਜੇਤੀ=ਜਿਤਨੀ। ਸਭ ਆਈ=ਸਾਰੀ ਪੈਦਾ ਹੋਈ ਲੋਕਾਈ। ਧੁਰਿ=ਧੁਰ ਤੋਂ। ਪੁਰਬਿ=ਪਹਿਲੇ ਜਨਮ ਵਿਚ।੧੩। ਕੋਟੁ=ਕਿਲ੍ਹਾ। ਅਤਿ ਅਪਾਰਾ=ਬੇਅੰਤ (ਪ੍ਰਭੂ) ਦਾ। ਨਿਆਉ=ਨਿਆਂ। ਨਿਹਚਲੁ=ਪੱਕਾ।੧੪। ਅੰਤਰ ਘਰ ਬੰਕੇ=ਸੋਹਣੇ ਘਰ (ਸਰੀਰ) ਦੇ ਅੰਦਰ। ਥਾਨੁ=ਹਿਰਦਾ ਰੂਪੀ ਥਾਂ। ਸੁਹਾਇਆ=ਸੋਹਣਾ। ਵਿਰਲੈ ਕਿਨੈ=ਕਿਸੇ ਵਿਰਲੇ (ਮਨੁੱਖ) ਨੇ। ਇਤੁ=ਇਸ ਵਿਚ। ਸਾਥਿ=ਨਾਲ। ਨਿਬਹੈ=ਨਿਭਦਾ ਹੈ।੧੫। ਮੇਰੈ ਕਰਤੈ=ਮੇਰੇ ਕਰਤਾਰ ਨੇ। ਬਣਤ=ਵਿਉਂਤ। ਵਥੁ=ਵਸਤੂ। ਵਣਜਹਿ=ਖਰੀਦਦੇ ਹਨ। ਗੁਰਮੁਖਿ=ਗੁਰੂ ਦੁਆਰਾ।੧੬।

**ਅਰਥ**: (ਹੇ ਭਾਈ!) ਜਿਤਨੀ (ਲੁਕਾਈ ਸੰਸਾਰ ਤੇ) ਆਈ ਹੈ ਸਾਰੀ ਨਾਮ ਨੂੰ ਤਾਂਘਦੀ ਹੈ। (ਪਰ ਪਰਮੇਸ਼ਰ ਦਾ) ਨਾਮ ਉਨ੍ਹਾਂ ਨੂੰ ਮਿਲਦਾ ਹੈ (ਜਿਨ੍ਹਾਂ ਨੇ) ਪਹਿਹਲੇ ਜਨਮ ਵਿਚ (ਸੇਵਾ ਆਦਿ) ਕਮਾਈਂ ਕੀਤੀ ਹੁੰਦੀ ਹੈ। ਜਿਨ੍ਹਾਂ ਨਾਮ ਪਾ ਲਿਆ ਹੈ, ਓਹ (ਮਨੁੱਖ) ਵਡੇ ਭਾਗਾਂ ਵਾਲੇ ਹਨ, (ਉਨ੍ਹਾਂ ਨੂੰ ਪਰਮੇਸ਼ਰ) ਗੁਰੂ ਦੇ ਸ਼ਬਦ ਦੁਆਰਾ (ਆਪਣੇ ਨਾਲ) ਮਿਲਾ ਲੈਂਦਾ ਹੈ।੧੩।

(ਹੇ ਭਾਈ! ਇਹ) ਸਰੀਰ ਬੇਅੰਤ ਪ੍ਰਭੂ ਦੇ (ਰਹਿਣ ਲਈ) ਬਹੁਤ ਵੱਡਾ ਕਿਲ੍ਹਾ ਹੈ। ਇਸ ਵਿਚ ਬੈਠ ਕੇ ਪ੍ਰਭੂ (ਹਰ ਤਰ੍ਹਾਂ ਦੀ) ਵੀਚਾਰ ਕਰਦਾ ਹੈ। (ਉਸ ਪ੍ਰਭੂ ਦਾ) ਨਿਆਂ ਸੱਚਾ ਹੈ, ਵਪਾਰ ਸੱਚਾ ਹੈ (ਉਹ ਇਸ ਕਿਲ੍ਹੇ ਵਿਚ ਆਪਣਾ) ਪੱਕਾ ਵਾਸਾ ਬਣਾਈ ਰਖਦਾ ਹੈ।੧੪।

(ਹੇ ਭਾਈ! ਘਰ ਰੂਪੀ ਸਰੀਰ ਦੇ ਅੰਦਰ (ਪ੍ਰਭੂ ਦਾ ਬਹੁਤ) ਸੋਹਣਾ ਥਾਂ ਹੈ। (ਪਰ) ਗੁਰੂ ਦੁਆਰਾ ਕਿਸੇ ਵਿਰਲੇ ਮਨੁੱਖ ਨੇ ਹੀ (ਇਹ ਸੋਹਣਾ) ਥਾਂ ਪ੍ਰਾਪਤ ਕੀਤਾ ਹੈ। ਇਸ ਸਾਥ ਵਿਚ (ਉਹ ਮਨੁੱਖ) ਨਿਭਦਾ ਹੈ ਜੋ ਸੱਚੇ ਦੀ ਸਿਫਤਿ ਸਾਲਾਹ ਕਰਦਾ ਹੈ (ਅਤੇ) ਸਚੇ (ਪ੍ਰਭੂ ਦਾ) ਨਾਮ **ਮਨ ਵਿਚ ਵਸਾਈ ਰਖਦਾ ਹੈ।੧੫।**

(ਹੇ ਭਾਈ!) ਮੇਰੇ ਕਰਤਾਰ ਨੇ ਇਕ ਵਿਉਂਤ ਬਣਾ ਦਿਤੀ ਹੈ। ਇਸ ਸਰੀਰ ਵਿਚ ਸਾਰੀ (ਨਾਮ ਦੀ) ਰਾਸਿ ਪਾ ਦਿੱਤੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ ਦੇ) ਪਿਆਰ ਵਿਚ ਰਤੇ ਹੋਏ (ਮਨੁੱਖ ਪ੍ਰਭੂ ਦੇ) ਨਾਮ ਦਾ ਵਪਾਰ ਕਰਦੇ ਹਨ (ਅਤੇ) ਗੁਰੂ ਦੁਆਰਾ ਕੋਈ (ਵਿਰਲਾ ਮਨੁੱਖ ਹੀ) ਨਾਮ ਰੂਪੀ ਦਾਤ ਪ੍ਰਾਪਤ ਕਰਦਾ ਹੈ।੧੬।੬।੨੦।

## ਅਰਥ ਭੇਦ ਅਤੇ ਨਿਰਣੈ

**ਜੋ ਤੁਧੁ ਕਰਣਾ, ਸੋ ਕਰਿ ਪਾਇਆ॥ ਭਾਣੇ ਵਿਚਿ ਕੋ ਵਿਰਲਾ ਆਇਆ॥**

ਵੱਖ ਵੱਖ ਅਰਥ:

੧) ਜੋ ਕਰਮਾਂ ਅਨੁਸਾਰ ਹੋਤਾ ਹੈ, ਸੋ ਪਹਿਲੇ ਹੀ ਪੁਰਸ ਮੈਂ ਤੂੰਨੇ ਪਾਵਨਾ ਕੀਆ ਹੈ ਵਾ (ਕਰਿ) ਹਾਥੁ ਪਰ ਲਿਖ ਪਾਇਆ ਹੈ ਪਰੰਤੂ ਭਾਣੇ ਮੰਨਣੇ ਮੈਂ ਕੋਈ ਵਿਰਲਾ ਹੀ ਆਇਆ ਹੈ। [ਫ. ਸ.

੨) ...ਸੋ ਅਸਾਂ ਪਾ ਲਿਆ ਹੈ। ਪਰ ਭਾਣੇ ਵਿਚ ਕੋਈ ਵਿਰਲਾ ਹੀ ਰਹਿੰਦਾ ਹੈ। [ਸ਼ਬਦਾਰਥ

੩) ਹੇ ਪ੍ਰਭੂ! ਜਿਹੜਾ ਕੰਮ ਤੂੰ ਕਰਨਾ (ਚਾਹੁੰਦਾ) ਹੈਂ, ਉਹ ਕੰਮ ਤੂੰ ਜ਼ਰੂਰ ਕਰ ਦੇਂਦਾ ਹੈਂ (ਇਹ ਪਤਾ ਹੁੰਦਿਆਂ ਭੀ) ਕੋਈ ਵਿਰਲਾ ਮਨੁੱਖ ਤੇਰੀ ਰਜ਼ਾ ਨੂੰ ਮਿਠਾ ਕਰਕੇ ਮੰਨਦਾ ਹੈ। [ਦਰਪਣ

੪) ਹੇ ਪ੍ਰਭੂ! ਜੋ ਤੂੰ ਜੀਵਾਂ ਨੂੰ ਪਰਾਪਤ ਕਰਨਾ ਹੈ ਓਹੀ ਉਹਨਾਂ ਦੇ ਕਰਿ-ਹੱਥ ਵਿਚ ਜਾਂ ਮੱਥੇ ਪਰ ਲਿਖ ਪਾਇਆ ਹੈ ਕੋਈ ਵਿਰਲਾ ਪੁਰਸ਼ ਹੀ ਭਾਣੇ ਨੂੰ ਮੰਨਣ ਵਿਚ ਆਇਆ ਹੈ। [ਸੰ. ਸ.

**ਨਿਰਣੈ**: ਉਪਰੋਕਤ ਪੰਕਤੀ ਵਿਚ 'ਕਰਿ' ਪਦ ਕ੍ਰਿਆ ਵਿਸ਼ੇਸ਼ਣ ਦੇ ਰੂਪ ਵਿਚ ਵਰਤਿਆ ਗਿਆ ਹੈ ਜਿਸ ਦੇ ਅਰਥ ਹਨ- 'ਕਰਕੇ'। ਲਿਖਣ ਦਾ ਸੰਬੰਧ ਮੱਥੇ ਨਾਲ ਹੈ, ਹੱਥ ਨਾਲ ਨਹੀਂ। ਜੋਤਸ਼ੀ ਲੋਕ ਹੱਥ ਵੇਖ ਕੇ ਹੀ ਆਪਣੀ ਵਿਦਿਆ ਦੀ ਪਰਦਰਸ਼ਨੀ ਕਰਦੇ ਹਨ, ਪਰ ਉਨ੍ਹਾਂ ਦੀ ਰਬੀ ਭਾਣੇ ਤੱਕ ਪਹੁੰਚ ਨਹੀਂ ਹੁੰਦੀ। ਉਹ ਇਥੇ ਹੀ ਠੋਕਰਾਂ ਖਾਂਦੇ ਰਹਿੰਦੇ ਹਨ। ਇਸ ਪੰਕਤੀ ਦੇ ਅਰਥ ਇਉਂ ਹਨ:-

(ਹੇ ਪ੍ਰਭੂ! ਦੁਖ ਜਾਂ ਸੁਖ) ਜੋ ਕੁਝ ਵੀ (ਤੂੰ) ਕਰਣਾ ਹੈ ਉਹ (ਤੂੰ ਲਿਖ) ਕਰਕੇ (ਹਰੇਕ ਦੇ ਭਾਗਾਂ ਵਿਚ) ਪਾ ਦਿੱਤਾ ਹੈ। (ਪਰ ਤੇਰੇ)ਭਾਣੇ ਵਿਚ ਕੋਈ ਵਿਰਲਾ (ਮਨੁੱਖ ਹੀ ਪ੍ਰਸੰਨ ਹੋ) ਆਇਆ ਹੈ।

ਸ਼ਬਦਾਰਥੀ ਵਿਦਵਾਨਾਂ ਦੇ ਇਹ ਅਰਥ 'ਅਸਾਂ ਪਾ ਲਿਆ ਹੈ', 'ਕਰਿ ਪਾਇਆ' ਦੇ ਅਰਥ ਨਹੀਂ ਬਣ ਸਕਦੇ। ਭਾਵਕ ਅਰਥ ਭਾਵੇਂ ਠੀਕ ਹੋਣ ਪਰ ਜੋ ਕੁਝ ਪਰਮੇਸ਼ਰ ਨੇ ਜੀਵ ਦੇ ਕਰਮਾਂ ਵਿਚ ਲਿਖ ਕੇ ਪਾਇਆ ਹੈ ਜੀਵਨ ਖੇਡ ਉਸ ਅਨੁਸਾਰ ਹੀ ਚਲਦੀ ਹੈ। ਸੋ 'ਕਰਿ ਪਾਇਆ' ਦਾ ਭਾਵ ਸਮਰਥਾ ਤੋਂ ਹੈ ਕਿਉਂਕਿ 'ਜੋ' ਤੇ 'ਸੋ' ਦਾ ਪਰਸਪਰ ਮੇਲ ਹੋਰ ਅਰਥ ਨਹੀਂ ਬਣਨ ਦਿੰਦਾ।

## ਸਾਰੰਸ਼ ਅਤੇ ਸਿਧਾਂਤ

'ਭਾਣਾ' ਪਦ ਦੇ ਅਰਥ ਹਨ- ਮਰਜ਼ੀ, ਰਜ਼ਾ। ਸੰਸਾਰ ਵਿਚ ਜੋ ਕੁਝ ਹੋ ਰਿਹਾ ਹੈ ਸਭ ਕਰਤਾ ਪੁਰਖ ਦੇ ਭਾਣੇ ਵਿਚ ਹੋ ਰਿਹਾ ਹੈ ਪਰ ਧਾਰਮਿਕ ਖੇਤਰ ਵਿਚ ਉਸਦੇ ਭਾਣੇ ਨੂੰ ਮਿਠਾ ਕਰਕੇ ਮੰਨਣ ਵਾਲਾ ਭਾਈ ਭਿਖਾਰੀ ਵਰਗਾ ਵਿਰਲਾ ਸਿੱਖ ਹੀ ਵੇਖਣ ਵਿਚ ਆਉਂਦਾ ਹੈ। ਭਾਣਾ ਮੰਨਣ ਵਿਚ ਸੁਖ ਹੈ ਪਰ ਇਸ ਦੀ ਸੋਝੀ ਹਰੇਕ ਨੂੰ ਨਹੀਂ, ਕੇਵਲ ਗੁਰਸਿਖਾਂ ਨੂੰ ਹੈ, ਕਿਉਂਕਿ ਗੁਰਵਾਕ ਹਨ:-

**ਗੁਰਸਿਖੀ ਭਾਣਾ ਮੰਨਿਆ, ਗੁਰੁ ਪੂਰਾ ਪਾਰਿ ਲੰਘਾਏ ॥** [ਪੰਨਾ ੧੪੨੪

ਸੋ ਭਾਣਾ ਮੰਨਣ ਨਾਲ ਹਰੀ ਦਾ ਮਿਲਾਪ ਹੋ ਜਾਂਦਾ ਹੈ ਪਰ ਭਾਣਾ ਮੰਨਣ ਦੀ ਦਾਤਿ ਕਿਸੇ ਵਿਰਲੇ ਨੂੰ ਹੀ ਨਸੀਬ ਹੁੰਦੀ ਹੈ। ਅਸਲ ਵਿਚ ਭਾਣਾ ਮੰਨਣਾ ਮਨੁੱਖ ਦੇ ਵਸ ਵਿਚ ਨਹੀਂ ਪ੍ਰਭੂ ਦੇ ਹੱਥ ਹੈ, ਜਿਸ ਨੂੰ ਪ੍ਰਭੂ ਆਪਣਾ ਭਾਣਾ ਮਨਾ ਦੇਵੇ, ਓਹੀ ਮੰਨਦਾ ਹੈ। ਗੁਰਦੇਵ ਪਿਤਾ ਜੀ ਦੇ ਪਾਵਨ ਵਾਕ ਹਨ:-

**ਤੇਰਾ ਭਾਣਾ ਤੂੰਹੈ ਮਨਾਇਹਿ, ਜਿਸ ਨੋ ਹੋਹਿ ਦਇਆਲਾ ॥**

**ਸਾਈ ਭਗਤਿ ਜੋ ਤੁਧੁ ਭਾਵੈ, ਸਰਬ ਜੀਆ ਪ੍ਰਤਿਪਾਲਾ ॥** [ਪੰਨਾ ੭੪੭

ਗੁਰੂ ਤੋਂ ਬੇਮੁਖ ਮਨੁੱਖ ਆਪਣੀਆਂ ਚਤੁਰਾਈਆਂ ਦੇ ਬਾਵਜੂਦ ਭਰਮ ਵਿਚ ਭੁਲਾ ਹੋਇਆ ਦੁਖ ਪਾਂਦਾ ਰਹਿੰਦਾ ਹੈ ਕਿਉਂਕਿ ਉਹ ਭਾਣਾ ਨਹੀਂ ਮੰਨਦਾ। ਜੋ ਗੁਰਬਾਣੀ ਨਾਲ ਜੁੜਦਾ ਹੈ, ਨਾਮ ਜਪਦਾ ਹੈ ਉਸ ਨੂੰ ਭਾਣਾ ਮੰਨਣ ਦੀ ਜਾਚ ਪਰਮੇਸ਼ਰ ਸਿਖਾ ਦਿੰਦਾ ਹੈ।

ਅਗਲੇ ਸ਼ਬਦ ਦੇ ਪੰਜਵੇਂ ਪਦੇ ਵਿਚ ਗੁਰੂ ਸਾਹਿਬ ਨੇ ਫੁਰਮਾਇਆ ਹੈ:-

**ਵਡੈ ਭਾਗਿ ਇਹੁ ਸਰੀਰੁ ਪਾਇਆ॥ ਮਾਣਸ ਜਨਮਿ ਸਬਦਿ ਚਿਤੁ ਲਾਇਆ॥**

**ਬਿਨੁ ਸਬਦੈ ਸਭੁ ਅੰਧ ਅੰਧੇਰਾ, ਗੁਰਮੁਖਿ ਕਿਸੈ ਬੁਝਾਇਦਾ॥** [ਪੰਨਾ ੧੦੬੫

ਸਰੀਰ ਓਹੀ ਪਵਿੱਤਰ ਹੈ ਜੋ ਗੁਣੀ ਗਹੀਰ ਵਾਹਿਗੁਰੂ ਨੂੰ ਜਪਦਾ ਹੈ। ਜਿਹੜਾ ਸਰੀਰ ਮਾਇਆ ਵਿਚ ਲਗਦਾ ਹੈ ਉਹ ਦ੍ਵੈਤ ਕਾਰਨ ਭਰਮ ਵਿਚ ਭੁਲਿਆ ਰਹਿੰਦਾ ਹੈ। ਜੇ ਸਾਰੇ ਸ਼ਬਦ ਦਾ ਅਧਿਐਨ ਕਰੀਏ ਤਾਂ ਇਹ ਸਿੱਟਾ ਨਿਕਲਦਾ ਹੈ ਕਿ ਗੁਰੂ ਨੂੰ ਮੰਨਣ ਨਾਲ ਪ੍ਰਭੂ ਦਾ ਮਿਲਾਪ ਹੁੰਦਾ ਹੈ ਜਿਸ ਤੋਂ ਆਤਮਿਕ ਸੁਖ ਦੀ ਪ੍ਰਾਪਤੀ ਹੁੰਦੀ ਹੈ। ਬਾਕੀ ਨਾਮ ਦੀ ਮਹਿਮਾ ਦਾ ਵਰਣਨ ਹੈ। ਨਾਮ ਵੀ ਪਰਮੇਸ਼ਰ ਦੀ ਨਦਰ ਨਾਲ ਹੀ ਗੁਰੂ ਤੋਂ ਮਿਲਦਾ ਹੈ। ਇਹ ਨਾਮ ਸਰੀਰ ਵਿਚ ਰਖਿਆ ਹੋਇਆ ਹੈ ਪਰ ਲਭਦਾ ਗੁਰੂ ਦੀ ਕਿਰਪਾ ਨਾਲ ਹੈ:–

**ਨਾਵੈ ਨੋ ਲੋਚੈ ਜੇਤੀ ਸਭ ਆਈ॥ ਨਾਉ ਤਿਨਾ ਮਿਲੈ ਧੁਰਿ ਪੁਰਬਿ ਕਮਾਈ ॥**

ਸੋ ਪੂਰਬਲੇ ਜਨਮ ਵਿਚ ਕੀਤੀ ਕਮਾਈ ਦਾ ਨਾਮ ਦੀ ਪ੍ਰਾਪਤੀ ਨਾਲ ਤਕੜਾ ਸੰਬੰਧ ਹੈ। ਇਸ ਲਈ ਇਸ ਜਨਮ ਵਿਚ ਵੀ ਨਾਮ-ਸਿਮਰਨ ਦੀ ਕਮਾਈ ਕਰਨੀ ਹੀ ਉਚਿਤ ਹੈ।

ਗੁਰਮਤਿ ਸਿਧਾਂਤ ਇਹ ਹੈ ਕਿ ਭਾਣੇ ਦਾ ਸੰਬੰਧ ਤੇ ਵਰਤੋਂ ਕੇਵਲ ਬਿਪਤਾ ਅਤੇ ਸ਼ੋਕਮਈ ਸਮਾਗਮਾਂ ਨਾਲ ਨਹੀਂ, ਇਸ ਦਾ ਖੁਸ਼ੀ ਨਾਲ ਵੀ ਜੋੜ ਹੈ। 'ਜੰਮਣੁ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ॥'' (ਪੰਨਾ ੪੭੨) ਦੇ ਨਾਲ ਹੀ ਸ੍ਰੀ ਗੁਰੂ ਅਮਰਦਾਸ ਜੀ ਦੇ ਹੇਠ ਲਿਖੇ ਪਾਵਨ ਬਚਨ ਸਾਨੂੰ ਇਉਂ ਸੋਝੀ ਬਖਸ਼ਦੇ ਹਨ:-

**ਜਾ ਤਿਸੁ ਭਾਣਾ ਤਾ ਜੰਮਿਆ, ਪਰਵਾਰਿ ਭਲਾ ਭਾਇਆ॥** [ਪੰਨਾ ੯੨੧

ਸੋ ਭਾਣਾ ਪਰਮੇਸ਼ਰ ਦੀ ਮਰਜ਼ੀ (ਇਛਾ) ਹੈ, ਜਿਸ ਤੋਂ ਬਿਨਾ ਵਿਸ਼ਵ ਦੀ ਕੋਈ ਕਿਰਿਆ ਹੋ ਹੀ ਨਹੀਂ ਸਕਦੀ।

**ਮਾਰੂ ਮਹਲਾ ੩ ॥ ਕਾਇਆ ਕੰਚਨੁ ਸਬਦੁ ਵੀਚਾਰਾ ॥ ਤਿਥੈ ਹਰਿ ਵਸੈ ਜਿਸ ਦਾ ਅੰਤੁ ਨ ਪਾਰਾਵਾਰਾ ॥ ਅਨਦਿਨੁ ਹਰਿ ਸੇਵਿਹੁ ਸਚੀ ਬਾਣੀ, ਹਰਿ ਜੀਉ ਸਬਦਿ ਮਿਲਾਇਦਾ ॥੧॥ ਹਰਿ ਚੇਤਹਿ ਤਿਨ ਬਲਿਹਾਰੈ ਜਾਉ ॥ ਗੁਰ ਕੈ ਸਬਦਿ ਤਿਨ ਮੇਲਿ ਮਿਲਾਉ ॥ ਤਿਨ ਕੀ ਧੂਰਿ ਲਾਈ ਮੁਖਿ ਮਸਤਕਿ, ਸਤਸੰਗਤਿ ਬਹਿ ਗੁਣ ਗਾਇਦਾ ॥੨॥ ਹਰਿ ਕੇ ਗੁਣ ਗਾਵਾ ਜੇ ਹਰਿ ਪ੍ਰਭ ਭਾਵਾ ॥ ਅੰਤਰਿ ਹਰਿਨਾਮੁ ਸਬਦਿ ਸੁਹਾਵਾ ॥ ਗੁਰਬਾਣੀ ਚਹੁ ਕੁੰਡੀ ਸੁਣੀਐ, ਸਾਚੈ ਨਾਮਿ ਸਮਾਇਦਾ ॥੩॥ ਸੋ ਜਨੁ ਸਾਚਾ ਜਿ ਅੰਤਰੁ ਭਾਲੇ ॥ ਗੁਰ ਕੈ ਸਬਦਿ ਹਰਿ ਨਦਰਿ ਨਿਹਾਲੇ ॥ ਗਿਆਨ ਅੰਜਨੁ ਪਾਏ ਗੁਰ ਸਬਦੀ, ਨਦਰੀ ਨਦਰਿ ਮਿਲਾਇਦਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਿਲਾਇੰਦਾ, ਚੇਤਹਿੰ, ਜਾਉਂ, ਮਿਲਾਉਂ, ਲਾਈਂ, ਗਾਇੰਦਾ, ਗਾਵਾਂ, ਭਾਵਾਂ, ਚਹੁ ਕੁੰਡੀਂ, ਸਮਾਇੰਦਾ, ਮਿਲਾਇੰਦਾ।

**ਪਦ ਅਰਥ:** ਕਾਇਆ=ਸਰੀਰ। ਕੰਚਨੁ=ਸੋਨਾ (ਭਾਵ ਸੋਨੇ ਵਰਗਾ ਸੁੰਦਰ ਕੀਮਤੀ ਸਰੀਰ)। ਤਿਥੈ=ਉਥੇ (ਸਰੀਰ ਵਿਚ)। ਪਾਰਾਵਾਰਾ=ਪਾਰਲਾ ਤੇ ਉਰਾਰਲਾ ਪਾਸਾ। ਅਨਦਿਨੁ=ਰਾਤ ਦਿਨ, ਭਾਵ ਹਰ ਵੇਲੇ। ਸੇਵਿਹੁ=ਸੇਵਾ ਸਿਮਰਨ ਕਰਦੇ ਰਿਹਾ ਕਰੋ। ਸਬਦਿ=(ਗੁਰੂ ਦੇ) ਸ਼ਬਦ ਦੁਆਰਾ।੧। ਚੇਤਹਿ=ਚੇਤਦੇ, ਯਾਦ ਕਰਦੇ ਹਨ। ਜਾਉ=ਮੈਂ

ਜਾਂਦਾ ਹਾਂ। ਤਿਨ ਮੇਲਿ=ਉਨ੍ਹਾਂ ਦੇ ਮੇਲ ਵਿਚ। ਮਿਲਾਉ=ਮੈਂ ਮਿਲਦਾ ਹਾਂ। ਲਾਈ=ਮੈਂ ਲਾਂਦਾ ਹਾਂ। ਮੁਖਿ=ਮੂੰਹ ਉਤੇ। ਮਸਤਕਿ=ਮੱਥੇ ਉਤੇ। ਬਹਿ=ਬੈਠ ਕੇ। ਗਾਇਦਾ=(ਜੋ) ਗਾਂਦਾ ਹੈ।੨। ਗਾਵਾ=ਮੈਂ ਗਾਵਾਂ। ਭਾਵਾ=ਮੈਂ ਭਾਵਾਂ, ਚੰਗਾ ਲੱਗਾਂ। ਸੁਹਾਵਾ=ਮੈਂ ਸੋਹਣਾ ਬਣ ਜਾਵਾਂ। ਚਹੁੰ ਕੁੰਡੀ=ਚੌਹਾਂ ਕੁੰਡਾਂ ਵਿਚ ਭਾਵ ਸਾਰੇ ਸੰਸਾਰ ਵਿਚ। ਸੁਣੀਐ=ਸੁਣਿਆ ਜਾਂਦਾ ਹੈ। ਸਾਚੈ=ਸੱਚੇ ਪ੍ਰਭੂ ਵਿਚ। ਨਾਮਿ=ਨਾਮ ਦੁਆਰਾ। ਸਮਾਇਦਾ=ਲੀਨ ਹੋ ਜਾਂਦਾ ਹੈ।੩। ਜਿ=ਜਿਹੜਾ। ਅੰਤਰੁ ਭਾਲੇ=ਹਿਰਦਾ ਖੋਜਦਾ ਹੈ। ਨਦਰਿ ਨਿਹਾਲੇ=ਮਿਹਰ ਦੀ ਨਜ਼ਰ ਨਾਲ ਵੇਖਦਾ ਹੈ। ਗਿਆਨ ਅੰਜਨੁ=(ਗੁਰੂ) ਗਿਆਨ ਦਾ ਸੁਰਮਾ।੪।

**ਅਰਥ:** (ਹੇ ਭਾਈ! ਜਿਹੜਾ ਮਨੁੱਖ ਗੁਰੂ ਦੇ) ਸ਼ਬਦ ਨੂੰ ਵੀਚਾਰਦਾ ਹੈ (ਉਸ ਦਾ) ਸਰੀਰ ਸੋਨੇ (ਵਰਗਾ ਸੋਹਣਾ ਤੇ ਕੀਮਤੀ ਹੋ ਜਾਂਦਾ ਹੈ)। ਉਥੇ (ਭਾਵ ਉਸ ਹਿਰਦੇ ਵਿਚ ਉਹ) ਪਰਮਾਤਮਾ ਵਸਦਾ ਹੈ ਜਿਸ ਦਾ (ਕੋਈ) ਅੰਤ ਨਹੀਂ (ਪਾ ਸਕਦਾ ਅਤੇ ਨਾ ਹੀ ਉਸ ਦੇ ਗੁਣਾਂ ਦਾ ਕੋਈ) ਪਾਰਲਾ ਜਾਂ ਉਰਾਰਲਾ (ਪਾਸਾ ਦਸ ਸਕਦਾ ਹੈ)। (ਹੇ ਭਾਈ!) ਰਾਤ ਦਿਨ (ਭਾਵ ਹਰ ਵੇਲੇ) ਸਚੀ ਬਾਣੀ ਦੁਆਰਾ ਪਰਮਾਤਮਾ ਨੂੰ ਸਿਮਰਦੇ ਰਿਹਾ ਕਰੋ, (ਉਹ) ਪਰਮਾਤਮਾ (ਗੁਰੂ) ਦੇ ਸ਼ਬਦ ਦੁਆਰਾ (ਆਪਣੇ ਨਾਲ) ਮਿਲਾ ਲੈਂਦਾ ਹੈ।੧।

(ਹੇ ਭਾਈ! ਜਿਹੜੇ ਮਨੁੱਖ) ਪਰਮਾਤਮਾ ਨੂੰ ਸਿਮਰਦੇ ਹਨ ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ। ਗੁਰੂ ਦੇ ਸ਼ਬਦ ਦੁਆਰਾ ਮੈਂ ਉਨ੍ਹਾਂ ਨਾਲ ਮੇਲ ਮਿਲਾਪ ਕਰਦਾ ਹਾਂ। (ਜਿਹੜੇ ਮਨੁੱਖ ਗੁਰੂ ਦੀ) ਸੰਗਤ ਵਿਚ ਬੈਠ ਕੇ (ਪਰਮਾਤਮਾ) ਦੇ ਗੁਣ ਗਾਉਂਦੇ ਹਨ, ਮੈਂ ਉਨ੍ਹਾਂ ਦੇ (ਪਵਿੱਤਰ ਚਰਨਾ) ਦੀ ਧੂੜ ਆਪਣੇ ਮੂੰਹ ਅਤੇ ਮੱਥੇ ਤੇ ਲਾਉਂਦਾ ਹਾਂ।੨।

(ਹੇ ਭਾਈ !) ਜੇ (ਮੈਂ) ਹਰੀ ਪ੍ਰਭੂ ਨੂੰ ਚੰਗਾ ਲੱਗਾਂ (ਤਾਂ ਉਸ) ਹਰੀ ਦੇ (ਸ੍ਰੇਸ਼ਟ) ਗੁਣ ਗਾਵਾਂ। (ਗੁਰੂ ਦੇ) ਸ਼ਬਦ (ਉਪਦੇਸ਼) ਦੁਆਰਾ (ਮੇਰੇ ਹਿਰਦੇ) ਅੰਦਰ ਹਰੀ ਦਾ ਨਾਮ ਸੋਹਣਾ ਪਿਆ ਲਗੇ। (ਗੁਰੂ ਦੀ) ਬਾਣੀ ਚੌਹਾਂ ਕੁੰਟਾਂ ਵਿਚ (ਹਰ ਥਾਂ) ਸੁਣੀ ਜਾਂਦੀ ਹੈ (ਅਤੇ) ਸਚੇ ਨਾਮ ਦੁਆਰਾ (ਉਸ ਪ੍ਰਭੂ ਵਿਚ) ਲੀਨ ਹੋਇਆ ਜਾਂਦਾ ਹੈ।੩।

(ਹੇ ਭਾਈ!) ਜਿਹੜਾ (ਮਨੁੱਖ ਆਪਣੇ) ਹਿਰਦੇ ਨੂੰ ਖੋਜਦਾ ਹੈ ਉਹ ਮਨੁੱਖ ਸੱਚਾ ਹੈ। (ਜੋ) ਗੁਰੂ ਦੇ ਸ਼ਬਦ-ਦੁਆਰਾ (ਗੁਰੂ ਦੇ) ਗਿਆਨ ਦਾ ਸੁਰਮਾ (ਆਪਣੀਆਂ) ਅੱਖਾਂ ਵਿਚ ਪਾਂਦਾ ਹੈ, ਮਿਹਰ ਦੀ ਨਜ਼ਰ ਕਰਨ ਵਾਲਾ ਪਰਮਾਤਮਾ (ਆਪਣੀ ਮਿਹਰ ਦੀ) ਨਜ਼ਰ ਨਾਲ (ਉਸ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ।੪।

**ਵਡੈ ਭਾਗਿ ਇਹੁ ਸਰੀਰੁ ਪਾਇਆ ॥ ਮਾਣਸ ਜਨਮਿ ਸਬਦਿ ਚਿਤੁ ਲਾਇਆ ॥ ਬਿਨੁ ਸਬਦੈ ਸਭੁ ਅੰਧ ਅੰਧੇਰਾ, ਗੁਰਮੁਖਿ ਕਿਸਹਿ ਬੁਝਾਇਦਾ ॥੫॥ ਇਕਿ ਕਿਤੁ ਆਏ ਜਨਮੁ ਗਵਾਏ ॥ ਮਨਮੁਖ ਲਾਗੇ ਦੂਜੈ ਭਾਏ ॥ ਏਹ ਵੇਲਾ ਫਿਰਿ ਹਾਥਿ ਨ ਆਵੈ, ਪਗਿ ਖਿਸਿਐ ਪਛੁਤਾਇਦਾ ॥੬॥ ਗੁਰ ਕੈ ਸਬਦਿ ਪਵਿਤ੍ਰੁ ਸਰੀਰਾ ॥ ਤਿਸੁ ਵਿਚਿ ਵਸੈ ਸਚੁ ਗੁਣੀ ਗਹੀਰਾ ॥ ਸਚੋ ਸਚੁ ਵੇਖੈ ਸਭ ਥਾਈ, ਸਚੁ ਸੁਣਿ ਮੰਨਿ ਵਸਾਇਦਾ ॥੭॥ ਹਉਮੈ ਗਣਤ ਗੁਰ ਸਬਦਿ ਨਿਵਾਰੇ ॥ ਹਰਿ ਜੀਉ ਹਿਰਦੈ ਰਖਹੁ ਉਰਧਾਰੇ ॥ ਗੁਰ ਕੈ ਸਬਦਿ ਸਦਾ ਸਾਲਾਹੇ, ਮਿਲਿ ਸਾਚੇ ਸੁਖੁ ਪਾਇਦਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਬੁਝਾਇੰਦਾ, ਪਛੁਤਾਇੰਦਾ, ਵਸਾਇੰਦਾ, ਪਾਇੰਦਾ.

**ਪਦ ਅਰਥ**: ਵਡੈ ਭਾਗਿ=ਵੱਡੇ ਭਾਗਾਂ ਨਾਲ। ਮਾਣਸ ਜਨਮਿ=ਮਨੁੱਖਾ ਜਨਮ ਵਿਚ। ਸਬਦਿ=(ਗੁਰੂ ਦੇ) ਸ਼ਬਦ ਵਿਚ। ਚਿਤੁ ਲਾਇਆ=ਚਿਤ ਜੋੜਿਆ। ਅੰਧ ਅੰਧੇਰਾ=ਘੁੱਪ ਹਨੇਰਾ। ਗੁਰਮੁਖਿ=ਗੁਰੂ ਅਨੁਸਾਰੀ ਸਿਖ। ਕਿਸਹਿ=ਕਿਸੇ (ਵਿਰਲੇ) ਨੂੰ। ਬੁਝਾਇਦਾ=ਸਮਝਾਂਦਾ ਹੈ।੫। ਇਕਿ=ਕਈ। ਕਿਤੁ ਆਏ=ਕਿਸ (ਕੰਮ) ਆਏ?। ਦੂਜੈ ਭਾਏ=ਮਾਇਆ ਦੇ ਪਿਆਰ ਵਿਚ। ਹਾਥਿ ਨ ਆਵੈ=ਹੱਥ ਵਿਚ ਨਹੀਂ ਆਉਂਦਾ, ਭਾਵ ਮਿਲਦਾ ਨਹੀਂ ਹੈ। ਪਗਿ ਖਿਸਿਐ=ਪੈਰ ਤਿਲਕਣ ਨਾਲ। ਪਛੁਤਾਇਦਾ=ਪਛਤਾਵਾ ਕਰਦਾ ਹੈ।੬। ਸਚੁ=ਸਦਾ ਕਾਇਮ ਰਹਿਣ ਵਾਲਾ ਵਾਹਿਗੁਰੂ। ਗੁਣੀ=ਗੁਣਾਂ ਦਾ ਮਾਲਕ। ਗਹੀਰਾ=ਡੂੰਘਾ, ਵਡੇ ਜਿਗਰੇ ਵਾਲਾ। ਸਚੋ ਸਚੁ=ਨਿਰੋਲ ਸਚ (ਪ੍ਰਭੂ)। ਸਭ ਥਾਈ=ਸਭ ਥਾਵਾਂ ਤੇ। ਸੁਣਿ=ਸੁਣ ਕੇ। ਮੰਨਿ=ਮਨ ਵਿਚ।੭। ਹਉਮੈ ਗਣਤ=ਹਉਮੈ ਦੀ ਗਿਣਤੀ। ਨਿਵਾਰੇ=ਦੂਰ ਕਰਕੇ। ਉਰਧਾਰੈ=ਟਿਕਾਏ। ਸਾਲਾਹੇ=ਸਲਾਹੁੰਦਾ ਹੈ। ਮਿਲਿ=ਮਿਲ ਕੇ। ਸਾਚੈ=ਸੱਚੇ (ਪ੍ਰਭੂ) ਵਿਚ।੮।

**ਅਰਥ** : (ਹੇ ਭਾਈ !) ਵਡੇ ਭਾਗਾਂ ਨਾਲ ਇਹ (ਮਨੁੱਖਾ) ਸਰੀਰ ਪਾਇਆ ਹੈ। ਮਨੁੱਖਾ ਜਨਮ ਵਿਚ ਗੁਰੂ ਦੇ ਸ਼ਬਦ ਵਿਚ ਚਿਤ ਜੋੜਿਆ ਹੈ। (ਗੁਰੂ ਦੇ) ਸ਼ਬਦ ਤੋਂ ਬਿਨਾਂ ਸਭ ਪਾਸੇ ਘੁੱਪ ਹਨੇਰਾ ਹੈ (ਪਰ) ਕਿਸੇ ਵਿਰਲੇ ਮਨੁੱਖ ਨੂੰ ਹੀ (ਪਰਮੇਸ਼ਰ) ਗੁਰੂ ਰਾਹੀਂ (ਪਰਮੇਸ਼ਰ ਦਾ ਇਹ) ਗਿਆਨ ਸਮਝਾਂਦਾ ਹੈ।੫।

(ਹੇ ਭਾਈ!) ਕਈ (ਮਨੁੱਖ ਜਿਨ੍ਹਾਂ ਨੇ ਆਪਣਾ) ਜਨਮ (ਮਾਇਆ ਵਿਚ ਲਗ ਕੇ) ਗਵਾ ਲਿਆ (ਉਹ) ਕਿਸ ਲਈ ਸੰਸਾਰ ਵਿਚ ਆਏ? (ਭਾਵ ਵਿਅਰਥ ਹੀ ਆਏ)। ਮਨਮੁਖ (ਜੀਵ) ਦ੍ਵੈਤ-ਭਾਵ ਵਿੱਚ ਹੀ ਲਗੇ ਰਹੇ। ਇਹ (ਮਨੁੱਖਾ ਜਨਮ ਦਾ) ਵੇਲਾ ਫਿਰ ਹੱਥ ਨਹੀਂ ਆਉਂਦਾ, ਪੈਰ ਖਿਸਕਣ ਨਾਲ (ਭਾਵ ਮੌਤ ਆਉਣ ਤੇ) ਮਨੁੱਖ ਫਿਰ ਪਛਤਾਂਦਾ ਹੈ।੬।

(ਹੇ ਭਾਈ!) ਗੁਰੂ ਦੇ ਸ਼ਬਦ ਦੁਆਰਾ ਸਰੀਰ ਪਵਿਤਰ ਹੋ ਜਾਂਦਾ ਹੈ ਕਿਉਂਕਿ ਉਸ (ਸਰੀਰ) ਵਿਚ ਡੂੰਘੇ ਗੁਣਾਂ ਦਾ ਮਾਲਕ ਵਸਦਾ ਹੈ। (ਉਹ) ਸਭ ਥਾਵਾਂ ਤੇ ਸਦਾ ਥਿਰ ਰਹਿਣ ਵਾਲੇ ਪਰਮਾਤਮਾ ਨੂੰ ਵੇਖਦਾ ਹੈ (ਅਤੇ) ਸਚ (ਨਾਮ) ਨੂੰ ਸੁਣ ਕੇ (ਆਪਣੇ) ਮਨ ਵਿਚ ਵਸਾਂਦਾ ਹੈ।੭।

(ਹੇ ਭਾਈ !) ਗੁਰੂ ਦੇ ਸ਼ਬਦ ਦੁਆਰਾ ਹਉਮੈ ਦੀਆਂ ਗਿਣਤੀਆ ਦੂਰ ਕਰਕੇ ਪਰਮਾਤਮਾ ਨੂੰ (ਆਪਣੇ ਹਿਰਦੇ ਵਿਚ) ਵਸਾਈ ਰਖੋ। (ਜਿਹੜਾ ਮਨੁੱਖ) ਗੁਰੂ ਦੇ ਸ਼ਬਦ ਰਾਹੀਂ (ਪ੍ਰਭੂ ਨੂੰ) ਸਦਾ ਸਲਾਹੁੰਦਾ ਹੈ ਉਹ ਸੱਚ ਵਿਚ ਜੁੜ ਕੇ (ਆਤਮਿਕ) ਸੁਖ ਪਾਂਦਾ ਹੈ।੮।

**ਸੋ ਚੇਤੇ ਜਿਸੁ ਆਪਿ ਚੇਤਾਏ ॥ ਗੁਰ ਕੈ ਸਬਦਿ ਵਸੈ ਮਨਿ ਆਏ ॥ ਆਪੇ ਵੇਖੈ ਆਪੇ ਬੂਝੈ, ਆਪੈ ਆਪੁ ਸਮਾਇਦਾ ॥੯॥ ਜਿਨਿ ਮਨ ਵਿਚਿ ਵਥੁ ਪਾਈ ਸੋਈ ਜਾਣੈ ॥ ਗੁਰ ਕੈ ਸਬਦੇ ਆਪੁ ਪਛਾਣੈ ॥ ਆਪੁ ਪਛਾਣੈ ਸੋਈ ਜਨੁ ਨਿਰਮਲੁ, ਬਾਣੀ ਸਬਦੁ ਸੁਣਾਇਦਾ ॥ ੧੦ ॥ ਏਹ ਕਾਇਆ ਪਵਿਤੁ ਹੈ ਸਰੀਰੁ ॥ ਗੁਰ ਸਬਦੀ ਚੇਤੈ ਗੁਣੀ ਗਹੀਰੁ ॥ ਅਨਦਿਨੁ ਗੁਣ ਗਾਵੈ ਰੰਗਿ ਰਾਤਾ, ਗੁਣ ਕਹਿ ਗੁਣੀ ਸਮਾਇਦਾ ॥੧੧॥ ਏਹੁ ਸਰੀਰੁ ਸਭ ਮੂਲੁ ਹੈ ਮਾਇਆ ॥ ਦੂਜੈ ਭਾਇ ਭਰਮਿ ਭੁਲਾਇਆ ॥ ਹਰਿ ਨ ਚੇਤੈ ਸਦਾ ਦੁਖੁ ਪਾਏ, ਬਿਨੁ ਹਰਿ ਚੇਤੇ ਦੁਖੁ ਪਾਇਦਾ ॥੧੨॥**

ਉਚਾਰਨ ਸੇਧ

**ਬਿੰਦੀ ਸਹਿਤ**: ਸਮਾਇੰਦਾ, ਸੁਣਾਇੰਦਾ, ਪਾਇੰਦਾ।

**ਪਦ ਅਰਥ:** ਸੋ=ਉਹ। ਚੇਤੇ=ਸਿਮਰਦਾ ਹੈ। ਚੇਤਾਏ=ਸਿਮਰਾਏ। ਮਨਿ=ਮਨ ਵਿਚ। ਆਪੇ=ਆਪ ਹੀ। ਆਪੈ ਆਪੁ=ਆਪਣੇ ਆਪ ਨੂੰ।੯। ਜਿਨਿ=ਜਿਸ (ਮਨੁੱਖ) ਨੇ। ਵਥੁ=(ਨਾਮ) ਵਸਤੂ। ਸੋਈ=ਉਹ। ਜਾਣੈ=ਕਦਰ ਜਾਣਦਾ ਹੈ। ਨਿਰਮਲ=ਪਵਿੱਤਰ।੧੦। ਚੇਤੈ=ਸਿਮਰਦਾ ਹੈ। ਗੁਣੀ ਗਹੀਰੁ=ਡੂੰਘੇ ਗੁਣਾਂ ਦੇ ਮਾਲਕ ਨੂੰ। ਅਨਦਿਨੁ=ਹਰ ਰੋਜ਼। ਰੰਗਿ=ਪ੍ਰੇਮ ਵਿਚ। ਰਾਤਾ=ਰੰਗਿਆ ਹੋਇਆ। ਗੁਣ ਕਹਿ=ਗੁਣ ਕਹਿ ਕੇ। ਗੁਣੀ=ਗੁਣਾਂ ਵਾਲੇ ਪ੍ਰਭੂ ਵਿਚ।੧੧। ਮੂਲੁ=ਮੁੱਢ। ਦੂਜੈ ਭਾਇ=ਹੋਰ ਦੇ ਪਿਆਰ ਵਿਚ। ਭਰਮਿ ਭੁਲਾਇਆ=ਭਟਕਣਾ ਨੇ ਭੁਲਾਇਆ, ਕੁਰਾਹੇ ਪਾਇਆ ਹੋਇਆ ਹੈ।੧੨।

**ਅਰਥ:** (ਹੇ ਭਾਈ!) ਉਹ (ਮਨੁੱਖ ਪ੍ਰਭੂ ਦਾ ਨਾਮ) ਸਿਮਰਦਾ ਹੈ ਜਿਸ ਤੋਂ ਪ੍ਰਭੂ ਆਪ ਸਿਮਰਾਉਂਦਾ ਹੈ। ਗੁਰੂ ਦੇ ਸ਼ਬਦ ਰਾਹੀਂ (ਪਰਮੇਸ਼ਰ ਉਸ ਦੇ) ਮਨ ਵਿਚ ਆ ਵਸਦਾ ਹੈ। (ਪ੍ਰਭੂ) ਆਪ ਹੀ (ਮਨੁੱਖ ਦਾ ਹਰ ਕੰਮ) ਵੇਖਦਾ ਹੈ, ਆਪ ਹੀ ਸਮਝਦਾ ਹੈ, (ਅਤੇ) ਉਸ ਵਿਚ ਵਸਦਾ ਹੋਇਆ ਆਪ ਨੂੰ ਆਪੇ ਵਿਚ ਲੀਨ ਕਰਦਾ ਹੈ।੯।

(ਹੇ ਭਾਈ! ਜਿਸ ਮਨੁੱਖ) ਨੇ (ਆਪਣੇ) ਮਨ ਵਿਚ (ਨਾਮ ਰੂਪ) ਵਸਤੂ ਪ੍ਰਾਪਤ ਕਰ ਲਈ ਹੈ (ਇਸ ਦੀ ਕਦਰ) ਓਹੀ ਜਾਣਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਉਹ) ਆਪਣਾ ਆਪ ਪਛਾਣਦਾ ਹੈ। (ਜਿਹੜਾ ਮਨੁੱਖ) ਆਪਣਾ ਆਪਾ ਪਛਾਣਦਾ ਹੈ, ਓਹੀ ਮਨੁੱਖ ਪਵਿੱਤਰ (ਜੀਵਨ ਵਾਲਾ ਹੈ ਕਿਉਂਕਿ) ਉਹ ਗੁਰੂ ਦੀ ਬਾਣੀ ਦਾ ਉਪਦੇਸ਼ ਸੁਣਾਂਦਾ ਹੈ।੧੦।

(ਹੇ ਭਾਈ!) ਇਹ ਕਾਇਆ (ਆਕਾਰ ਵਾਲਾ) ਸਰੀਰ ਪਵਿਤਰ ਹੈ, (ਜੋ) ਗੁਰੂ ਦੇ ਸ਼ਬਦ ਦੁਆਰਾ ਡੂੰਘੇ ਗੁਣਾਂ ਦੇ ਮਾਲਕ ਨੂੰ ਸਿਮਰਦਾ ਹੈ। (ਉਹ) ਰਾਤ ਦਿਨ (ਪ੍ਰਭੂ ਦੇ) ਪ੍ਰੇਮ ਵਿਚ ਰੰਗਿਆ ਹੋਇਆ (ਹਰੀ ਦੇ) ਗੁਣ ਗਾਂਦਾ ਹੈ, (ਉਹ) ਪਰਮਾਤਮਾ ਦੇ ਗੁਣ ਉਚਾਰ ਕੇ ਗੁਣਾਂ ਦੇ ਮਾਲਕ ਵਿਚ ਹੀ ਲੀਨ ਹੋ ਜਾਂਦਾ ਹੈ।੧੧।

(ਹੇ ਭਾਈ! ਇਹ ਸਰੀਰ ਮਾਇਆ-ਮੋਹ ਦਾ ਮੁੱਢ ਹੈ। ਦ੍ਵੈਤ ਵਿਚ ਲਗ ਕੇ ਭਰਮ ਨੇ ਕੁਰਾਹੇ ਪਾਇਆ ਹੈ। ਪਰਮਾਤਮਾ ਨੂੰ ਸਿਮਰਦਾ ਨਹੀਂ ਹੈ (ਜਿਸ ਕਰਕੇ) ਸਦਾ ਦੁਖ ਪਾਂਦਾ ਹੈ, ਪ੍ਰਭੂ ਦਾ ਨਾਮ ਸਿਮਰੇ ਬਿਨਾ (ਮਨੁੱਖ) ਸਦਾ ਹੀ ਦੁਖ ਪਾਂਦਾ ਹੈ।੧੨।

**ਜਿ ਸਤਿਗੁਰੁ ਸੇਵੇ ਸੋ ਪਰਵਾਣੁ ॥ ਕਾਇਆ ਹੰਸੁ ਨਿਰਮਲੁ ਦਰਿ ਸਚੈ ਜਾਣੁ ॥ ਹਰਿ ਸੇਵੇ ਹਰਿ ਮੰਨਿ ਵਸਾਏ, ਸੋਹੈ ਹਰਿ ਗੁਣ ਗਾਇਦਾ ॥੧੩॥ ਬਿਨੁ ਭਾਗਾ ਗੁਰੁ ਸੇਵਿਆ ਨ ਜਾਇ ॥ ਮਨਮੁਖ ਭੂਲੇ ਮੁਏ ਬਿਲਲਾਇ ॥ ਜਿਨ ਕਉ ਨਦਰਿ ਹੋਵੈ ਗੁਰ ਕੇਰੀ, ਹਰਿ ਜੀਉ ਆਪਿ ਮਿਲਾਇਦਾ ॥੧੪॥ ਕਾਇਆ ਕੋਟੁ ਪਕੇ ਹਟਨਾਲੇ ॥ ਗੁਰਮੁਖਿ ਲੇਵੈ ਵਸਤੁ ਸਮਾਲੇ ॥ ਹਰਿ ਕਾ ਨਾਮੁ ਧਿਆਇ ਦਿਨੁ ਰਾਤੀ, ਊਤਮ ਪਦਵੀ ਪਾਇਦਾ ॥੧੫॥ ਆਪੇ ਸਚਾ ਹੈ ਸੁਖਦਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥ ਨਾਨਕ ਨਾਮੁ ਸਲਾਹੇ ਸਾਚਾ, ਪੂਰੈ ਭਾਗਿ ਕੋ ਪਾਇਦਾ ॥੧੬॥੭॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਇੰਦਾ, ਭਾਗਾਂ, ਮਿਲਾਇੰਦਾ, ਪਾਇੰਦਾ ।

**ਪਦ ਅਰਥ:** ਜਿ=ਜਿਹੜਾ (ਮਨੁੱਖ)। ਪਰਵਾਣੁ=ਕਬੂਲ। ਹੰਸੁ=ਆਤਮਾ। ਦਰਿ ਸਚੈ=ਸਚੇ ਪ੍ਰਭੂ ਦੇ ਦਰ ਉਤੇ। ਜਾਣੁ=ਸਮਝ, ਪਛਾਣ। ਮੰਨਿ=ਮਨ ਵਿਚ। ਸੋਹੈ=ਸੋਭਦਾ ਹੈ।੧੩। ਬਿਨੁ ਭਾਗਾ=ਕਿਸਮਤ ਤੋਂ ਬਿਨਾਂ। ਮੁਏ=ਮਰ ਰਹੇ ਹਨ। ਬਿਲਲਾਇ=ਵਿਲਕ, ਦੁਖੀ ਹੋ ਕੇ। ਗੁਰ ਕੇਰੀ ਨਦਰਿ=ਗੁਰੂ ਦੀ ਨਦਰਿ-ਮਿਹਰ ਦੀ ਨਿਗਾਹ।੧੪। ਹਟਨਾਲੇ=ਬਾਜ਼ਾਰ। ਲੇਵੈ=ਲੈਂਦਾ ਹੈ। ਸੰਭਾਲੇ=ਸੰਭਾਲ ਕੇ। ਊਤਮ ਪਦਵੀ=ਉਚੀ ਪਦਵੀ।੧੫। ਸਲਾਹੇ=ਸਿਫਤਿ ਸਾਲਾਹ ਕਰਦਾ ਹੈ। ਪੂਰੈ ਭਾਗਿ=ਪੂਰੇ ਭਾਗਾਂ ਨਾਲ। ਕੋ=ਕੋਈ।੧੬।

**ਅਰਥ:** (ਹੇ ਭਾਈ!) ਜਿਹੜਾ (ਮਨੁੱਖ) ਸਤਿਗੁਰੂ ਨੂੰ ਸੇਂਵਦਾ ਹੈ ਉਹ (ਮਨੁੱਖ, ਰਬੀ ਦਰਗਾਹ ਵਿਚ) ਕਬੂਲ (ਹੁੰਦਾ ਹੈ)। (ਉਸ ਦਾ) ਸਰੀਰ ਆਤਮਾ ਪਵਿੱਤਰ (ਹੋ ਜਾਂਦੀ ਹੈ ਅਤੇ ਉਹ) ਸਚੇ (ਪ੍ਰਭੂ ਦੇ) ਦਰ ਉਤੇ ਜਾਣ-ਪਛਾਣ (ਵਾਲਾ ਬਣ ਜਾਂਦਾ ਹੈ)। (ਉਹ) ਹਰੀ ਦੀ ਸੇਵਾ ਕਰਦਾ ਹੈ, ਹਰੀ ਨੂੰ (ਆਪਣੇ) ਮਨ ਵਿਚ ਵਸਾਂਦਾ ਹੈ (ਅਤੇ) ਪਰਮਾਤਮਾ ਦੇ ਗੁਣ ਗਾ ਕੇ ਸੋਭਾ ਪਾਂਦਾ ਹੈ।੧੩।

(ਹੇ ਭਾਈ!) ਭਾਗਾਂ ਤੋਂ ਬਿਨਾਂ ਗੁਰੂ ਦੀ ਸੇਵਾ ਨਹੀਂ ਕੀਤੀ ਜਾ ਸਕਦੀ। ਮਨਮੁਖ (ਜੀਵ ਸਚੇ ਮਾਰਗ ਤੋਂ) ਭੂਲੇ ਹੋਏ ਦੁਖੀ ਹੋ ਕੇ ਮੌਤ ਸਹੇੜਦੇ ਹਨ। ਜਿਨ੍ਹਾਂ (ਮਨੁੱਖਾਂ) ਉਤੇ (ਗੁਰੂ ਦੀ) ਮਿਹਰ ਦੀ ਨਜ਼ਰ ਹੁੰਦੀ ਹੈ (ਉਨ੍ਹਾਂ ਨੂੰ) ਪਰਮਾਤਮਾ ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ।੧੪।

(ਹੇ ਭਾਈ!) ਸਰੀਰ (ਮਾਨੋ) ਇਕ ਕਿਲ੍ਹਾ ਹੈ (ਜਿਸ ਵਿਚ ਇੰਦ੍ਰਿਆਂ ਦੇ) ਪੱਕੇ ਬਾਜ਼ਾਰ (ਲਗੇ ਹੋਏ ਹਨ)। (ਜਿਹੜਾ) ਗੁਰਮੁਖ ਹੁੰਦਾ ਹੈ (ਉਹ ਨਾਮ ਰੂਪੀ) ਵਸਤੂ ਸੰਭਾਲ ਕੇ ਰਖਦਾ ਹੈ। (ਉਹ) ਦਿਨ ਰਾਤ ਹਰੀ ਦਾ ਨਾਮ ਸਿਮਰ ਕੇ ਉਚੀ ਆਤਮਿਕ ਪਦਵੀ ਪਾ ਲੈਂਦਾ ਹੈ।੧੫।

(ਹੇ ਭਾਈ!) ਪਰਮਾਤਮਾ ਆਪ ਹੀ ਸਾਰੇ ਸੁਖ ਦੇਣ ਵਾਲਾ ਹੈ। ਪੂਰੇ ਗੁਰੂ ਦੇ ਸ਼ਬਦ ਦੁਆਰਾ (ਉਹ ਪ੍ਰਭੂ) ਪਛਾਣਿਆ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰੇ ਭਾਗਾਂ ਨਾਲ (ਮਨੁੱਖ) ਸਚੇ ਨਾਮ ਨੂੰ ਸਲਾਹੁੰਦਾ ਹੈ, (ਪਰ ਇਹ) ਦਾਤਿ ਕੋਈ (ਵਿਰਲਾ ਮਨੁੱਖ ਹੀ) ਪ੍ਰਾਪਤ ਕਰਦਾ ਹੈ।੧੬।੭।੨੧।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਸ਼ਬਦ ਨੂੰ ਵਿਚਾਰਿਆਂ, ਗੁਰੂ ਦੀ ਬਾਣੀ ਦੁਆਰਾ ਹਰੀ ਨੂੰ ਸੇਵਿਆਂ, ਸਰੀਰ ਸੋਨੇ ਵਰਗਾ ਸੁੰਦਰ ਤੇ ਅਰੋਗ ਹੋ ਜਾਂਦਾ ਹੈ। ਇਹ ਸਰੀਰ ਉਤਮ ਹੈ ਕਿਉਂਕਿ ਇਸ ਵਿਚ ਹਰੀ ਆਪ ਵਸਦਾ ਹੈ ਅਤੇ ਇਸ ਦੀ ਪਛਾਣ ਸਤਿਸੰਗਤ ਵਿਚ ਬੈਠ ਕੇ ਪਰਮੇਸ਼ਰ ਦੇ ਗੁਣ ਗਾਇਆਂ ਹੁੰਦੀ ਹੈ।

ਇਸ ਸਰੀਰ ਦੀ ਪ੍ਰਾਪਤੀ ਵਡੇ ਭਾਗਾਂ ਦੀ ਨਿਸ਼ਾਨੀ ਹੈ ਕਿਉਂਕਿ ਮਨੁਖਾ ਜਨਮ ਵਿਚ ਗੁਰੂ ਦੇ ਸ਼ਬਦ ਦੁਆਰਾ ਹੀ ਹਰੀ ਨਾਲ ਚਿਤ ਜੁੜਦਾ ਹੈ। ਗੁਰੂ ਦੇ ਸ਼ਬਦ ਦੀ ਬਰਕਤ ਨਾਲ ਸਰੀਰ ਵਿਚੋਂ ਹਉਮੈ ਦੀ ਗਿਣਤੀ ਦੂਰ ਹੁੰਦੀ ਹੈ। ਫਿਰ, ਨਿਜ ਸਰੂਪ ਦੀ ਪਛਾਣ ਵੀ ਗੁਰੂ ਦੇ ਸ਼ਬਦ ਵਿਚ ਸਮਾਇਆਂ ਹੁੰਦੀ ਹੈ। ਇਹ ਸਰੀਰ ਜਦੋਂ ਦੂਜੇ ਭਾਵ ਵਿਚ ਲਗ ਕੇ ਭਰਮ ਵਿਚ ਪੈ ਜਾਂਦਾ ਹੈ ਤਾਂ ਇਹ ਉਤਮ ਸ਼ਰੀਰ ਮਾਇਆ ਦਾ ਮੂਲ ਬਣ ਜਾਂਦਾ ਹੈ। ਅਸਲ ਵਿਚ ਜਿਨ੍ਹਾਂ ਜਗਿਆਸੂਆਂ ਉਪਰ ਗੁਰੂ ਦੀ ਮਿਹਰ ਦੀ ਦ੍ਰਿਸ਼ਟੀ ਹੁੰਦੀ ਹੈ, ਉਨ੍ਹਾਂ ਨੂੰ ਹਰੀ ਆਪ ਹੀ ਆਪਣੇ ਨਾਲ ਮਿਲਾਂਦਾ ਹੈ। ਸਿਧਾਂਤ ਇਹ ਹੈ ਕਿ ਜਿਸ ਨੂੰ ਪੂਰੇ ਗੁਰੂ ਦੀ ਪ੍ਰਾਪਤੀ, ਨਾਮ-ਸਿਮਰਨ ਅਤੇ ਗੁਰੂ-ਸੇਵਾ ਦੀ ਦਾਤਿ ਪੂਰੇ ਭਾਗਾਂ ਨਾਲ ਸਾਈਂ ਪਾਸੋਂ ਮਿਲਦੀ ਹੈ ਉਸ ਦਾ ਮਨ ਹੀ ਹਰੀ ਦੇ ਚਰਨਾਂ ਵਿਚ ਜੁੜਦਾ ਹੈ। ਗੁਰਵਾਕ ਹਨ:–

**ਕਹੁ ਨਾਨਕ ਜਾ ਕੇ ਪੂਰੇ ਭਾਗ॥ ਗੁਰ ਚਰਣੀ ਤਾ ਕਾ ਮਨੁ ਲਾਗ॥** [ਪੰਨਾ ੮੬੪

**ਮਾਰੂ ਮਹਲਾ ੩ ॥ ਨਿਰੰਕਾਰਿ ਆਕਾਰੁ ਉਪਾਇਆ॥ ਮਾਇਆ ਮੋਹੁ ਹੁਕਮਿ ਬਣਾਇਆ ॥ ਆਪੇ ਖੇਲ ਕਰੇ ਸਭਿ ਕਰਤਾ, ਸੁਣਿ ਸਾਚਾ ਮੰਨਿ ਵਸਾਇਦਾ ॥੧॥ ਮਾਇਆ ਮਾਈ ਤ੍ਰੈ ਗੁਣ ਪਰਸੂਤਿ ਜਮਾਇਆ ॥ ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ ॥ ਵਰ੍ਹੇ ਮਾਹ ਵਾਰ ਥਿਤੀ ਕਰਿ, ਇਸੁ ਜਗ ਮਹਿ ਸੋਝੀ ਪਾਇਦਾ ॥੨॥ ਗੁਰ ਸੇਵਾ ਤੇ ਕਰਣੀ ਸਾਰ ॥ ਰਾਮ ਨਾਮੁ ਰਾਖਹੁ ਉਰਿਧਾਰ ॥ ਗੁਰਬਾਣੀ ਵਰਤੀ ਜਗ ਅੰਤਰਿ, ਇਸੁ ਬਾਣੀ ਤੇ ਹਰਿਨਾਮੁ ਪਾਇਦਾ ॥੩॥ ਵੇਦੁ ਪੜੈ ਅਨਦਿਨੁ ਵਾਦ ਸਮਾਲੇ ॥ ਨਾਮ ਨ ਚੇਤੈ ਬਧਾ ਜਮਕਾਲੇ ॥ ਦੂਜੈ ਭਾਇ ਸਦਾ ਦੁਖੁ ਪਾਏ, ਤ੍ਰੈ ਗੁਣ ਭਰਮਿ ਭੁਲਾਇਦਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਸਾਇੰਦਾ, ਨੋਂ, ਥਿਤੀਂ, ਪਾਇੰਦਾ, ਭੁਲਾਇੰਦਾ,

**ਪਦ ਅਰਥ:** ਨਿਰੰਕਾਰਿ=ਨਿਰਾਕਾਰ ਪਰਮਾਤਮਾ ਨੇ। ਆਕਾਰੁ=ਦਿਸਦਾ ਜਗਤ। ਉਪਾਇਆ=ਪੈਦਾ ਕੀਤਾ ਹੈ। ਹੁਕਮਿ=ਹੁਕਮ ਅਨੁਸਾਰ। ਸੁਣਿ=ਸੁਣ ਕੇ। ਮੰਨਿ=ਮਨ ਵਿਚ।੧। ਮਾਇਆ ਮਾਈ=ਮਾਇਆ ਮਾਈ (ਇਸਤਰੀ) ਦੁਆਰਾ। ਤ੍ਰੈ ਗੁਣ=ਤਿੰਨ ਗੁਣੀ ਜੀਵ। ਪਰਸੂਤਿ=ਪਰਸੂਤ ਕਰਕੇ, ਮੇਲ ਕਰਕੇ। ਜਮਾਇਆ=ਪੈਦਾ ਕੀਤਾ। ਮਾਹ=ਮਹੀਨੇ। ਵਾਰ=(ਸਤ) ਵਾਰ। ਥਿਤੀ=ਥਿਤਾਂ। ਕਰਿ=ਕਰਕੇ, ਬਣਾ ਕੇ।੨। ਤੇ=ਤੋਂ। ਕਰਣੀ=ਕਰਣ ਜੋਗ ਕਿਰਿਆ। ਸਾਰ=ਸ੍ਰੇਸ਼ਟ। ਉਰਿਧਾਰ=ਹਿਰਦੇ ਵਿਚ (ਟਿਕਾ ਕੇ) ਰਖ। ਵਰਤੀ=ਵਿਆਪਕ ਹੋ ਰਹੀ ਹੈ। ਜਗ ਅੰਤਰਿ=ਜਗਤ ਦੇ ਵਿੱਚ। ਇਸ ਬਾਣੀ ਤੇ=ਇਸ ਬਾਣੀ ਤੋਂ।੩। ਪੜੈ=ਪੜ੍ਹਦਾ ਹੈ। ਅਨਦਿਨੁ=ਰਾਤ ਦਿਨ। ਵਾਦ=ਵਿਵਾਦ, ਝਗੜੇ। ਸਮਾਲੇ=ਸੰਭਾਲਦਾ ਹੈ, ਯਾਦ ਕਰਦਾ ਹੈ। ਨ ਚੇਤੈ=ਨਹੀਂ ਸਿਮਰਦਾ। ਜਮਕਾਲੇ=ਜਮ ਕਾਲ ਨੇ। ਦੂਜੈ ਭਾਇ=(ਪਰਮੇਸ਼ਰ ਤੋਂ ਬਿਨਾਂ) ਹੋਰ ਦੇ ਪਿਆਰ ਵਿਚ। ਭਰਮਿ=ਭਰਮ ਵਿਚ।੪।

**ਅਰਥ:** (ਹੇ ਭਾਈ!) ਪਰਮਾਤਮਾ ਨੇ ਦਿਸਦਾ ਜਗਤ ਪੈਦਾ ਕੀਤਾ ਹੈ। ਮਾਇਆ ਦਾ ਮੋਹ ਵੀ (ਪ੍ਰਭੂ ਨੇ ਆਪਣੇ) ਹੁਕਮ ਵਿਚ ਬਣਾਇਆ ਹੈ। ਕਰਤਾ (ਪੁਰਖ) ਆਪ ਹੀ ਸਾਰਾ ਖੇਲ ਕਰ ਰਿਹਾ ਹੈ (ਰਬੀ ਕਾਰਨਾਮੇ) ਸੁਣ ਕੇ (ਮਨੁੱਖ ਆਪਣੇ) ਮਨ ਵਿਚ (ਪ੍ਰਭੂ ਦਾ ਨਾਮ) ਵਸਾਂਦਾ ਹੈ।੧।

ਮਾਇਆ ਮਾਈ ਨੇ (ਪਤੀ ਪਰਮੇਸ਼ਰ) ਨਾਲ ਮੇਲ ਕਰਕੇ ਤਿੰਨ ਗੁਣਾਂ ਵਾਲੀ ਸੰਤਾਨ (ਭਾਵ (ਸੰਸਾਰ) ਪੈਦਾ ਕੀਤਾ। ਬ੍ਰਹਮਾ ਨੂੰ ਚਾਰ ਵੇਦ ਦੇ ਕੇ ਹੁਕਮ ਕੀਤਾ। ਫਿਰ ਹਰੀ ਆਪ ਹੀ ਵਰ੍ਹੇ, ਮਹੀਨੇ, ਵਾਰ, ਥਿਤਾਂ (ਆਦਿਕ) ਬਣਾ ਕੇ ਇਸ ਜਗਤ ਵਿਚ (ਜੀਆਂ ਅੰਦਰ ਇਸ ਤਰ੍ਹਾਂ ਸਮਝਣ ਦੀ) ਸੋਝੀ ਪਾਉਂਦਾ ਹੈ।੨।

(ਹੇ ਭਾਈ!) ਗੁਰੂ ਦੀ ਸੇਵਾ ਤੋਂ ਸ੍ਰੇਸ਼ਟ ਕਰਨ ਜੋਗ ਕੰਮਾਂ (ਦੀ ਸੋਝੀ ਆ ਜਾਂਦੀ ਹੈ)। (ਇਸ ਲਈ ਸੇਵਾ ਦੁਆਰਾ) ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਧਾਰਨ ਕਰੋ ।·(ਹੇ ਭਾਈ! ਸਾਰੇ) ਜਗਤ ਦੇ ਅੰਦਰ ਸਤਿਗੁਰਾਂ ਦੀ ਬਾਣੀ ਵਰਤੀ ਹੋਈ ਹੈ, ਇਸ ਬਾਣੀ ਤੋਂ ਹੀ (ਜੀਵ) ਹਰੀ ਦਾ ਨਾਮ ਪਾ ਲੈਂਦਾ ਹੈ।੩।

(ਹੇ ਭਾਈ! ਜਿਹੜਾ ਮਨੁੱਖ) ਵੇਦ ਪੜ੍ਹਦਾ ਹੈ (ਉਹ) ਰਾਤ ਦਿਨ-ਵਿਵਾਦ ਚਰਚਾ ਹੀ ਕਰਦਾ ਰਹਿੰਦਾ ਹੈ। (ਉਹ) ਨਾਮ ਨੂੰ ਯਾਦ ਨਹੀਂ ਕਰਦਾ, ਜਮਕਾਲ ਬੰਧਨਾਂ ਵਿਚ ਬੱਝਾ ਪਿਆ ਹੈ! (ਅਜਿਹਾ ਜੀਵ) ਦਵੈਤ ਭਾਵ ਵਿਚ ਸਦਾ ਹੀ ਦੁਖ ਪਾਂਦਾ ਹੈ, ਤਿੰਨਾਂ ਗੁਣਾਂ ਦੇ ਭਰਮ ਵਿਚ ਪੈ ਕੇ (ਇਸ) ਭਰਮ ਵਿਚ ਹੀ (ਆਪਣੇ ਮਨ ਨੂੰ) ਭੁਲਾਈ ਰਖਦਾ ਹੈ।੪।

**ਗੁਰਮੁਖਿ ਏਕਸੁ ਸਿਉ ਲਿਵ ਲਾਏ ॥ ਤ੍ਰਿਬਿਧਿ ਮਨਸਾ ਮਨਹਿ ਸਮਾਏ ॥ ਸਾਚੈ ਸਬਦਿ ਸਦਾ ਹੈ ਮੁਕਤਾ, ਮਾਇਆ ਮੋਹੁ ਚੁਕਾਇਦਾ ॥੫॥ ਜੋ ਧੁਰਿ ਰਾਤੇ ਸੇ ਹੁਣਿ ਰਾਤੇ ॥ ਗੁਰਪਰਸਾਦੀ ਸਹਜੇ ਮਾਤੇ ॥ ਸਤਿਗੁਰੁ ਸੇਵਿ ਸਦਾ ਪ੍ਰਭੁ ਪਾਇਆ, ਆਪੈ ਆਪੁ ਮਿਲਾਇਦਾ ॥੬॥ ਮਾਇਆ ਮੋਹਿ ਭਰਮਿ ਨ ਪਾਏ ॥ ਦੂਜੈ ਭਾਇ ਲਗਾ ਦੁਖੁ ਪਾਏ ॥ ਸੂਹਾ ਰੰਗੁ ਦਿਨ ਥੋੜੇ ਹੋਵੈ, ਇਸੁ ਜਾਦੇ ਬਿਲਮ ਨ ਲਾਇਦਾ ॥੭॥ ਏਹੁ ਮਨੁ ਭੈ ਭਾਇ ਰੰਗਾਏ ॥ ਇਤੁ ਰੰਗਿ ਸਾਚੇ ਮਾਹਿ ਸਮਾਏ ॥ ਪੂਰੈ ਭਾਗਿ ਕੋ ਇਹੁ ਰੰਗੁ ਪਾਏ, ਗੁਰਮਤੀ ਰੰਗੁ ਚੜਾਇਦਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਨਹਿੰ, ਚੁਕਾਇੰਦਾ, ਮਿਲਾਇੰਦਾ, ਜਾਂਦੇ, ਲਾਇੰਦਾ, ਮਹਿੰ, ਚੜ੍ਹਾਇੰਦਾ,

**ਪਦ ਅਰਥ:** ਲਿਵ ਲਾਏ=ਸੁਰਤਿ ਜੋੜਦਾ ਹੈ। ਤ੍ਰਿਬਿਧਿ=ਤਿੰਨ ਤਰ੍ਹਾਂ ਦੀ-ਰਜੋ, ਤਮੋ, ਸਤੋ ਗੁਣਾਂ ਵਾਲੀ। ਮਨਸਾ=ਖਾਹਿਸ਼, ਫੁਰਨੇ। ਮਨਹਿ=ਮਨ ਵਿਚ ਹੀ। ਸਮਾਏ=ਮੁਕਾ ਦਿੰਦਾ ਹੈ। ਚੁਕਾਇਦਾ=ਦੂਰ ਕਰ ਦਿੰਦਾ ਹੈ।੫। ਧੁਰਿ=ਧੁਰ ਦਰਗਾਹ ਤੋਂ। ਰਾਤੇ=(ਨਾਮ ਵਿਚ) ਰੰਗੇ ਹੋਏ। ਸੇ=ਉਹ। ਗੁਰਪਰਸਾਦੀ=ਗੁਰੂ ਦੀ ਕਿਰਪਾ ਨਾਲ। ਸਹਜੇ=ਸੁਭਾਵਕ ਹੀ। ਮਾਤੇ=ਮਸਤ ਹਨ। ਸੇਵਿ=ਸੇਵ ਕੇ। ਆਪੈ=ਆਪੇ ਵਿਚ ਹੀ। ਆਪੁ=ਆਪਣੇ ਆਪ ਨੂੰ।੬। ਸੂਹਾ ਰੰਗ=ਕਸੁੰਭੇ ਵਰਗਾ ਸ਼ੋਖ ਰੰਗ। ਜਾਂਦੇ=ਲਹਿੰਦਿਆਂ, ਨਾਸ਼ ਹੁੰਦਿਆਂ। ਬਿਲਮੁ=ਦੇਰ।੭। ਭੈ=ਅਦਬ ਵਿਚ। ਭਾਇ=ਪਿਆਰ ਵਿਚ। ਇਤੁ ਰੰਗਿ=ਇਸ ਰੰਗ ਕਰਕੇ। ਕੋ=ਕੋਈ।੮।

**ਅਰਥ:** ਗੁਰਮੁਖ (ਹਮੇਸ਼ਾਂ) ਇਕ (ਪਰਮਾਤਮਾ) ਨਾਲ ਹੀ ਪਿਆਰ ਪਾਂਦਾ ਹੈ। (ਉਹ) ਤਿੰਨ ਪ੍ਰਕਾਰ ਦੀਆਂ ਵਾਸ਼ਨਾਵਾਂ ਨੂੰ (ਆਪਣੇ) ਮਨ ਵਿਚ ਹੀ ਮੁਕਾ ਦਿੰਦਾ ਹੈ। (ਉਹ) ਸਚੇ ਗੁਰੂ ਦੇ ਸ਼ਬਦ ਦੁਆਰਾ ਸਦਾ ਹੀ ਮੁਕਤ ਹੁੰਦਾ ਹੈ (ਕਿਉਂਕਿ ਉਹ) ਮਾਇਆ ਦਾ ਮੋਹ ਦੂਰ ਕਰ ਲੈਂਦਾ ਹੈ।੫।

(ਹੇ ਭਾਈ! ਜਿਹੜੇ ਮਨੁੱਖ) ਧੁਰ (ਦਰਗਾਹ ਤੋਂ ਭਗਤੀ ਵਿਚ) ਰੰਗੇ ਹੋਏ ਹਨ, ਉਹ (ਮਨੁੱਖ) ਹੁਣ ਵੀ (ਭਗਤੀ ਵਿਚ) ਰੰਗੇ ਹੋਏ ਹਨ। (ਉਹ) ਗੁਰੂ ਦੀ ਕਿਰਪਾ ਨਾਲ ਸਹਜੇ (ਭਾਵ ਅਡੋਲ ਅਵਸਥਾ) ਵਿਚ ਹੀ ਮਸਤ ਹਨ। (ਜਿਸ ਨੇ) ਸਦਾ ਸਤਿਗੁਰੂ ਨੂੰ ਸੇਵ ਕੇ ਪ੍ਰਭੂ ਨੂੰ ਪਾ ਲਿਆ ਹੈ, (ਉਹ) ਆਪਣੇ ਆਪ ਨੂੰ (ਪ੍ਰਭੂ ਦੇ) ਆਪੇ ਵਿਚ ਹੀ ਮਿਲਾ ਲੈਂਦਾ ਹੈ।੬।

(ਹੇ ਭਾਈ! ਜਿਹੜਾ ਮਨੁੱਖ) ਮਾਇਆ ਦੇ ਮੋਹ ਵਿਚ, ਭਰਮ ਭਟਕਣਾ ਵਿਚ ਫਸਿਆ ਹੋਇਆ ਹੈ (ਉਹ) ਪਰਮਾਤਮਾ ਨੂੰ ਨਹੀਂ ਪਾ ਸਕਦਾ। (ਉਹ) ਦਵੈਤ ਭਾਵ ਵਿਚ ਲਗਾ ਹੋਇਆ ਦੁਖ ਪਾਂਦਾ ਰਹਿੰਦਾ ਹੈ। ਮਾਇਆ ਦਾ (ਕਸੁੰਭੇ ਵਰਗਾ) ਗੂੜ੍ਹਾ ਸੂਹਾ ਰੰਗ ਥੋੜੇ ਦਿਨ ਹੀ ਰਹਿੰਦਾ ਹੈ, ਇਸ ਰੰਗ ਦੇ ਨਾਸ਼ ਹੁੰਦਿਆਂ ਦੇਰੀ ਨਹੀਂ ਲਗਦੀ।੭।

(ਹੇ ਭਾਈ! ਜਿਹੜਾ ਮਨੁੱਖ) ਇਸ ਮਨ ਨੂੰ ਪਰਮਾਤਮਾ ਦੇ ਡਰ ਤੇ ਪ੍ਰੇਮ ਵਿਚ ਰੰਗਾ ਲਵੇ (ਅਤੇ) ਇਸ ਰੰਗ ਦੁਆਰਾ ਸਦਾ ਥਿਰ ਪਰਮੇਸ਼ਰ ਵਿਚ ਲੀਨ ਹੋ ਜਾਵੇ। (ਉਹ) ਪੂਰੇ ਭਾਗਾਂ ਨਾਲ ਕੋਈ (ਵਿਰਲਾ ਮਨੁੱਖ ਹੀ) ਇਹ ਰੰਗ ਪ੍ਰਾਪਤ ਕਰਦਾ ਹੈ (ਅਤੇ) ਗੁਰੂ ਦੀ ਮਤਿ ਦੁਆਰਾ ਇਹ ਰੰਗ (ਆਪਣੇ ਮਨ ਉਤੇ) ਚੜ੍ਹਾਉਂਦਾ ਹੈ।੮।

**ਮਨਮੁਖੁ ਬਹੁਤੁ ਕਰੇ ਅਭਿਮਾਨੁ ॥ ਦਰਗਹ ਕਬਹੀ ਨ ਪਾਵੈ ਮਾਨੁ ॥ ਦੂਜੈ ਲਾਗੇ ਜਨਮੁ ਗਵਾਇਆ, ਬਿਨੁ ਬੂਝੇ ਦੁਖੁ ਪਾਇਦਾ ॥ ੯ ॥ ਮੇਰੈ ਪ੍ਰਭਿ ਅੰਦਰਿ ਆਪੁ ਲੁਕਾਇਆ॥ ਗੁਰ ਪਰਸਾਦੀ ਹਰਿ ਮਿਲੈ ਮਿਲਾਇਆ ॥ ਸਚਾ ਪ੍ਰਭੁ ਸਚਾ ਵਾਪਾਰਾ, ਨਾਮੁ ਅਮੋਲਕੁ ਪਾਇਦਾ ॥੧੦॥ ਇਸੁ ਕਾਇਆ ਕੀ ਕੀਮਤਿ ਕਿਨੈ ਨ ਪਾਈ ॥ ਮੇਰੈ ਠਾਕੁਰਿ ਇਹ ਬਣਤ ਬਣਾਈ ॥ ਗੁਰਮੁਖਿ ਹੋਵੈ ਸੁ ਕਾਇਆ ਸੋਧੈ, ਆਪਹਿ ਆਪੁ ਮਿਲਾਇਦਾ ॥੧੧॥ ਕਾਇਆ ਵਿਚਿ ਤੋਟਾ ਕਾਇਆ ਵਿਚਿ ਲਾਹਾ ॥ ਗੁਰਮੁਖਿ ਖੋਜੈ ਵੇਪਰਵਾਹਾ ॥ ਗੁਰਮੁਖਿ ਵਣਜਿ ਸਦਾ ਸੁਖੁ ਪਾਏ, ਸਹਜੇ ਸਹਜਿ ਮਿਲਾਇਦਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਇੰਦਾ, ਕਾਂਇਆ, ਮਿਲਾਇੰਦਾ.

**ਪਦ ਅਰਥ:** ਅਭਿਮਾਨੁ=ਹੰਕਾਰ। ਕਬਹੀ=ਕਦੇ ਵੀ। ਮਾਨੁ=ਆਦਰ। ਲਾਗੇ=ਲਗ ਕੇ।੯। ਮੇਰੈ ਪ੍ਰਭਿ=ਮੇਰੇ ਪ੍ਰਭੂ ਨੇ। ਆਪੁ=ਆਪਣਾ ਆਪ। ਅਮੋਲਕ=ਕੀਮਤੀ।੧੦। ਕੀਮਤਿ=ਕਦਰ। ਕਿਨੈ=ਕਿਸੇ ਨੇ। ਠਾਕੁਰਿ=ਮਾਲਕ ਨੇ। ਬਣਤ=ਮਰਯਾਦਾ। ਸੋਧੈ=ਸੋਧਦਾ ਹੈ, ਵਿਕਾਰਾਂ ਤੋਂ ਬਚਾ ਕੇ ਰਖਦਾ ਹੈ। ਆਪਹਿ=ਆਪ ਹੀ। ਆਪੁ=ਆਪਣੇ ਆਪ ਨੂੰ।੧੧। ਤੋਟਾ=ਕਮੀ, ਘਾਟਾ। ਲਾਹਾ=ਲਾਭ। ਖੋਜੈ=ਲਭਦਾ ਹੈ। ਵੇਪਰਵਾਹਾ=ਬੇ ਮੁਹਤਾਜ ਪ੍ਰਭੂ। ਸਹਜਿ=ਅਡੋਲ ਅਵਸਥਾ ਵਿਚ।੧੨।

**ਅਰਥ:** (ਹੇ ਭਾਈ!) ਮਨਮੁਖ (ਜੀਵ) ਬਹੁਤ ਅਹੰਕਾਰ ਕਰਦਾ ਹੈ। (ਇਸ ਲਈ ਰਬੀ) ਦਰਗ਼ਾਹ ਵਿਚ ਕਦੇ ਵੀ ਆਦਰ ਮਾਣ ਨਹੀਂ ਪਾਂਦਾ। ਦਵੈਤ ਵਿਚ ਲਗ ਕੇ (ਇਸ ਨੇ) ਆਪਣਾ ਮਨੁੱਖਾ ਜਨਮ ਗਵਾ ਲਿਆ ਹੈ (ਅਤੇ ਜੀਵਨ ਦੀ) ਸੋਝੀ ਤੋਂ ਬਿਨਾਂ (ਇਹ ਸਦਾ ਹੀ) ਦੁਖ ਪਾਉਂਦਾ ਹੈ।੯।

(ਹੇ ਭਾਈ!) ਮੇਰੇ ਪ੍ਰਭੂ ਨੇ ਆਪਣੇ ਆਪ ਨੂੰ (ਹਰੇਕ ਜੀਵ) ਅੰਦਰ ਲੁਕਾਇਆ ਹੋਇਆ ਹੈ (ਭਾਵ ਗੁਪਤ ਰੂਪ ਵਿਚ ਸਭ ਦੇ ਅੰਦਰ ਬੈਠਾ ਹੋਇਆ ਹੈ)। (ਪਰ) ਗੁਰੂ ਦੀ ਕਿਰਪਾ ਨਾਲ ਮਿਲਾਇਆ ਹੋਇਆ (ਜੀਵ ਹੀ) ਹਰੀ ਨੂੰ ਮਿਲਦਾ ਹੈ। (ਉਹ) ਪ੍ਰਭੂ ਸੱਚਾ ਹੈ (ਅਤੇ ਉਸ ਦਾ) ਵਪਾਰ ਵੀ ਸੱਚਾ ਹੈ (ਅਤੇ ਉਹ ਗੁਰੂ ਰਾਹੀਂ ਪ੍ਰਭੂ ਦਾ) ਕੀਮਤੀ ਨਾਮ ਪ੍ਰਾਪਤ ਕਰ ਲੈਂਦਾ ਹੈ।੧੦।

(ਹੇ ਭਾਈ!) ਇਸ ਸਰੀਰ ਦੀ ਕਦਰ ਕਿਸੇ (ਮਨੁੱਖ) ਨੇ (ਆਪਣੇ ਆਪ) ਨਹੀਂ ਸਮਝੀ। ਮੇਰੇ ਮਾਲਕ ਨੇ ਇਹ (ਇਕ) ਵਿਉਂਤ (ਮਰਯਾਦਾ) ਬਣਾ ਦਿਤੀ ਹੈ। (ਜਿਹੜਾ ਮਨੁੱਖ) ਗੁਰੂ ਦੇ ਸਨਮੁਖ ਹੁੰਦਾ ਹੈ ਉਹ (ਆਪਣੇ) ਸਰੀਰ ਨੂੰ (ਵਿਕਾਰਾਂ ਤੋਂ ਬਚਾ ਕੇ) ਸ਼ੁੱਧ ਰਖਦਾ ਹੈ (ਅਤੇ) ਆਪ ਹੀ ਆਪਣੇ ਆਪ ਨੂੰ (ਗੁਰੂ ਵਿਚ) ਮਿਲਾ ਲੈਂਦਾ ਹੈ (ਭਾਵ ਇਕਮਿਕ ਕਰ ਲੈਂਦਾ ਹੈ) ।੧੧।

(ਹੇ ਭਾਈ!) ਇਸੁ ਸਰੀਰ ਅੰਦਰ ਹੀ (ਆਤਮਿਕ ਜੀਵਨ ਦਾ) ਘਾਟਾ ਅਤੇ ਸਰੀਰ ਵਿਚ ਹੀ (ਇਸ ਦਾ) ਲਾਭ ਹੈ। ਗੁਰੂ ਅਨੁਸਾਰੀ ਮਨੁੱਖ ਵੇਪਰਵਾਹ ਪ੍ਰਭੂ ਨੂੰ (ਆਪਣੇ ਸਰੀਰ ਅੰਦਰ ਹੀ) ਲਭ ਲੈਂਦਾ ਹੈ। ਗੁਰਮੁਖ (ਜੀਉੜਾ ਨਾਮ ਦਾ) ਵਪਾਰ ਕਰਕੇ ਸੁਖ ਪਾਂਦਾ ਹੈ (ਅਤੇ ਆਪਣੇ ਆਪ ਨੂੰ) ਸੁਭਾਵਿਕ ਹੀ ਅਡੋਲ ਅਵਸਥਾ ਵਿਚ ਟਿਕਾਈ ਰਖਦਾ ਹੈ।੧੨।

**ਸਚਾ ਮਹਲੁ ਸਚੇ ਭੰਡਾਰਾ ॥ ਆਪੇ ਦੇਵੈ ਦੇਵਣਹਾਰਾ ॥ ਗੁਰਮੁਖਿ ਸਾਲਾਹੇ ਸੁਖਦਾਤੇ, ਮਨਿ ਮੇਲੇ ਕੀਮਤਿ ਪਾਇਦਾ ॥੧੩॥ ਕਾਇਆ ਵਿਚਿ ਵਸਤੁ ਕੀਮਤਿ ਨਹੀ**

**ਪਾਈ ॥ ਗੁਰਮੁਖਿ ਆਪੇ ਦੇ ਵਡਿਆਈ ॥ ਜਿਸ ਦਾ ਹਟੁ ਸੋਈ ਵਥੁ ਜਾਣੈ, ਗੁਰਮੁਖਿ ਦੇਇ ਨ ਪਛੋਤਾਇਦਾ ॥੧੪॥ ਹਰਿ ਜੀਉ ਸਭ ਮਹਿ ਰਹਿਆ ਸਮਾਈ ॥ ਗੁਰ ਪਰਸਾਦੀ ਪਾਇਆ ਜਾਈ ॥ ਆਪੇ ਮੇਲਿ ਮਿਲਾਏ ਆਪੇ, ਸਬਦੇ ਸਹਜਿ ਸਮਾਇਦਾ ॥੧੫॥ ਆਪੇ ਸਚਾ ਸਬਦਿ ਮਿਲਾਏ ॥ ਸਬਦੇ ਵਿਚਹੁ ਭਰਮੁ ਚੁਕਾਏ ॥ ਨਾਨਕ, ਨਾਮਿ ਮਿਲੈ ਵਡਿਆਈ, ਨਾਮੇ ਹੀ ਸੁਖੁ ਪਾਇਦਾ ॥੧੬॥੮॥੨੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਪਛੋਤਾਇੰਦਾ, ਸਮਾਇੰਦਾ, ਵਿਚਹੁੰ।

**ਪਦ ਅਰਥ:** ਸਾਚਾ ਮਹਲੁ=ਸਦਾ ਥਿਰ ਰਹਿਣ ਵਾਲਾ ਪ੍ਰਭੂ ਦਾ ਟਿਕਾਣਾ। ਮਨਿ ਮੇਲੇ=ਮਨ ਕਰਕੇ ਮੇਲ ਕੇ।੧੩। ਹਟੁ=ਸਰੀਰ ਰੂਪੀ ਹੱਟ। ਵਥੁ=(ਨਾਮ) ਵਸਤੂ।੧੪। ਸਬਦੇ=(ਗੁਰੂ ਦੇ) ਸ਼ਬਦ ਦੁਆਰਾ। ਵਿਚਹੁ=ਅੰਦਰੋਂ। ਭਰਮੁ ਚੁਕਾਏ=ਭਰਮ ਦੂਰ ਕਰਦਾ ਹੈ।੧੬।

**ਅਰਥ:** (ਹੇ ਭਾਈ! ਉਸ ਪ੍ਰਭੂ ਦਾ) ਮਹਲ (ਟਿਕਾਣਾ) ਸਦਾ ਥਿਰ ਰਹਿਣ ਵਾਲਾ ਹੈ (ਅਤੇ ਉਸ) ਸਚੇ ਦਾ ਖਜ਼ਾਨਾ (ਵੀ ਸੱਚਾ ਹੈ)। (ਉਹ) ਦੇਣ ਵਾਲਾ (ਪ੍ਰਭੂ) ਆਪ ਹੀ (ਸਭ ਜੀਆਂ ਨੂੰ ਲੋੜੀਂਦਾ ਧਨ) ਦੇਂਦਾ ਹੈ। ਗੁਰਮੁਖ ਜੀਉੜਾ ਉਸ) ਸੁਖਾਂ ਦੇ ਦਾਤੇ ਨੂੰ ਸਲਾਹੁੰਦਾ ਹੈ (ਅਤੇ ਆਪਣੇ) ਮਨ ਵਿਚ (ਪ੍ਰਭੂ ਦਾ ਨਾਮ) ਯਾਦ ਰਖ ਕੇ (ਉਸ ਦੀ) ਕਦਰ ਪਾਂਦਾ ਹੈ।੧੩।

(ਹੇ ਭਾਈ! ਮਨੁੱਖ ਦੇ) ਸਰੀਰ ਵਿਚ ਹੀ (ਨਾਮ ਵਸਤੂ) ਹੈ (ਪਰ ਮਨੁੱਖ ਨੇ ਇਸ ਦੀ) ਕਦਰ ਨਹੀਂ ਸਮਝੀ। ਗੁਰੂ ਆਪ ਹੀ (ਨਾਮ ਦੀ) ਵਡਿਆਈ ਬਖਸ਼ਿਸ਼ ਕਰਦਾ ਹੈ। ਜਿਸ (ਪਰਮਾਤਮਾ) ਦਾ (ਇਹ) ਸਰੀਰ ਰੂਪੀ ਹੱਟ ਬਣਾਇਆ ਹੋਇਆ ਹੈ, (ਉਹੋ ਹੀ ਨਾਮ ਵਸਤੂ ਦੀ ਕਦਰ) ਜਾਣਦਾ ਹੈ, ਗੁਰੂ ਦੁਆਰਾ (ਪ੍ਰਭੂ ਨਾਮ ਦੀ) ਦਾਤ ਦੇਂਦਾ ਹੈ (ਅਤੇ ਦੇ ਕੇ) ਪਛਤਾਂਦਾ ਨਹੀਂ ਹੈ।੧੪।

(ਹੇ ਭਾਈ! ਉਹ) ਪਰਮੇਸ਼ਰ ਸਾਰਿਆਂ ਜੀਆਂ ਵਿਚ ਵਿਆਪਕ ਹੋ ਰਿਹਾ ਹੈ। (ਪਰ ਉਸ ਨੂੰ) ਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। (ਉਹ ਪ੍ਰਭੂ) ਆਪ ਹੀ (ਜੀਵਾਂ ਨੂੰ ਗੁਰੂ ਨਾਲ) ਮਿਲਾ ਕੇ (ਆਪਣੇ ਨਾਲ) ਮਿਲਾਂਦਾ ਹੈ (ਅਤੇ ਗੁਰੂ ਦੇ) ਸ਼ਬਦ ਦੁਆਰਾ ਅਡੋਲ ਅਵਸਥਾ ਵਿਚ ਲੀਨ ਕਰੀ ਰਖਦਾ ਹੈ।੧੫।

(ਹੇ ਭਾਈ! ਉਹ ਸੱਚਾ) ਪ੍ਰਭੂ ਆਪ ਹੀ (ਮਨੁੱਖ ਨੂੰ ਗੁਰੂ ਦੇ) ਸ਼ਬਦ ਵਿਚ ਜੋੜਦਾ ਹੈ ਅਤੇ ਸ਼ਬਦ ਦੁਆਰਾ (ਮਨੁੱਖ ਦੇ) ਅੰਦਰੋਂ ਭਰਮ ਦੂਰ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਦੁਆਰਾ ਹੀ (ਜੀਵ ਨੂੰ) ਵਡਿਆਈ ਮਿਲਦੀ ਹੈ (ਅਤੇ) ਨਾਮ ਦੁਆਰਾ ਹੀ (ਉਹ ਆਤਮਿਕ) ਸੁਖ ਨੂੰ ਪਾਉਂਦਾ ਹੈ।੧੬।੮।੨੨।

## ਅਰਥ ਭੇਦ ਅਤੇ ਨਿਰਣੈ

**ਮਾਇਆ ਮੋਹਿ ਭਰਮਿ ਨ ਪਾਏ ॥**

ਵਖ ਵਖ ਅਰਥ:

੧) ਮਾਇਆ ਮੋਹਿ ਭਰਮਿਨ ਪਾਏ ॥ [ਗੁਰਬਾਣੀ ਪਾਠ ਦਰਸ਼ਨ

੨) ਜੀਵ ਮਾਇਆ ਕੇ ਮੋਹ ਕਰਕੇ ਚੋਰਾਸੀ ਮੈਂ ਭਰਮਤਾ ਹੀ ਪਾਵਤਾ ਹੈ। ਦਵੈਤ ਭਾਇ ਮੈਂ ਲਗਾ ਹੂਆ ਦੁਖ ਉਸ ਨੂੰ ਵੀ ਮਾਨਤਾ ਹੈ। [ਫ.ਸ., ਸੰ.ਸ.

੩) ਭਰਮ ਦੇ ਕਾਰਨ ਹਰੀ ਨੂੰ ਨਹੀਂ ਪਾਂਦਾ। [ਸ਼ਬਦਾਰਥ

੪) ਹੇ ਭਾਈ! ਮਾਇਆ ਦੇ ਮੋਹ ਵਿਚ ਭਟਕਣਾ ਵਿਚ ਫਸਿਆ ਹੋਇਆ ਮਨੁੱਖ ਪਰਮਾਤਮਾ ਨੂੰ ਨਹੀਂ ਮਿਲ ਸਕਦਾ। [ਦਰਪਣ

**ਨਿਰਣੈ:** ਗੁਰਬਾਣੀ ਵਿਚ 'ਭਰਮਿਨ' ਕੋਈ ਸ਼ਬਦ ਨਹੀਂ ਹੈ। ਵਿਆਕਰਣ ਦੇ ਆਧਾਰ ਤੇ ਇਸ ਦੀ ਕੋਈ ਹੋਂਦ ਨਹੀਂ ਹੈ। 'ਭਰਮਿ' ਸ਼ਬਦ ਗੁਰਬਾਣੀ ਵਿਚ ਅਨੇਕ ਵਾਰੀ ਆਇਆ ਹੈ ਅਤੇ ਇਸ ਦੇ ਅਰਥ 'ਭਰਮ ਵਿਚ' ਹਨ। ਉਪਰੋਕਤ ਪੰਕਤੀ ਦਾ ਸਪਸ਼ਟ ਭਾਵ ਹੈ ਕਿ ਮਨੁਖ ਮਾਇਆ ਦੇ ਮੋਹ (ਅਤੇ) ਭਰਮ ਵਿਚ (ਰਹਿ ਕੇ) ਪਰਮੇਸ਼ਰ ਨੂੰ ਨਹੀਂ ਪਾ ਸਕਦਾ। ਹੇਠ ਲਿਖੇ ਗੁਰਵਾਕ ਇਸ ਸਿਧਾਂਤ ਤੇ ਹੀ ਮੋਹਰ ਲਾਉਂਦੇ ਹਨ:-

**ਭਰਮਿ ਭੂਲਾਨੇ ਭਏ ਦਿਵਾਨੇ, ਵਿਣੁ ਭਾਗਾ ਕਿਆ ਪਾਈਐ ॥**

**ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ, ਜਿਨ ਖਿੰਚੈ ਤਿਨ ਜਾਈਐ॥** [ਪੰਨਾ ੬੩੫

## ਸਾਰੰਸ਼ ਅਤੇ ਸਿਧਾਂਤ

ਨਿਰੰਕਾਰ ਜੀ ਨੇ ਹੀ ਸਾਕਾਰ ਸ੍ਰਿਸ਼ਟੀ ਦੀ ਸਾਜਨਾ ਕੀਤੀ ਹੈ ਅਤੇ ਤ੍ਰਿਗੁਣੀ ਮਾਇਆ ਨੂੰ ਹੋਂਦ ਵਿਚ ਲਿਆਂਦਾ ਹੈ। ਇਹ ਸਾਰੀ ਰਚਨਾ ਪ੍ਰਭੂ ਨੇ ਆਪਣੇ ਹੁਕਮ ਅਨੁਸਾਰ ਹੀ ਕੀਤੀ ਹੈ। ਮਾਇਆ ਮਾਈ ਨੂੰ ਪਰਸੂਤ ਕਰਕੇ ਤਿੰਨ ਗੁਣ (ਰਜੋ, ਤਮੋ, ਸਤੋ) ਪੈਦਾ ਕੀਤੇ ਗਏ ਹਨ, ਇਹ ਸਭ ਉਸ ਦਾ ਖੇਲ ਹੈ। ਤਿੰਨ ਗੁਣਾਂ ਦਾ ਵਿਸਥਾਰ ਮੁਕਣ ਵਿਚ ਹੀ ਨਹੀਂ ਆਉਂਦਾ ਵਡੇ ਵਡੇ ਦੇਵੀ ਦੇਵਤੇ, ਸਭ ਤਿੰਨਾਂ ਗੁਣਾਂ ਵਿਚ ਹੀ ਭਰਮਦੇ ਫਿਰਦੇ ਹਨ।

ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਨੇ ਸ਼ਬਦ ਅਭਿਆਸ ਦੀ ਕਮਾਈ ਦੁਆਰਾ ਤਿੰਨ ਗੁਣਾਂ ਤੋਂ ਛੁਟਕਾਰਾ ਪਾ ਲਿਆਂ ਹੈ, ਉਨ੍ਹਾਂ ਨੂੰ ਸਹਜ ਅਵਸਥਾ ਪ੍ਰਾਪਤ ਹੋ ਗਈ ਹੈ, ਜਿਥੇ ਹਰੇਕ ਵਿਚੋਂ ਪਰਮੇਸ਼ਰ ਦੀ ਵਿਆਪਕ ਜੋਤਿ ਦੇ ਦਰਸ਼ਨ ਹੁੰਦੇ ਹਨ।

ਜਿਸ ਪ੍ਰਭੂ ਨੇ ਸਰੀਰ ਰੂਪੀ ਹਟ ਬਣਾਇਆ ਹੈ, ਉਸ ਨੇ ਸਭ ਵਸਤੂ ਇਸ ਵਿਚ ਹੀ ਪਾ ਦਿਤੀ ਹੈ ਪਰ ਗੁਰਮੁਖ ਹੋ ਕੇ ਕਾਇਆ ਨੂੰ ਸੋਧਿਆਂ ਹੀ ਸੱਚਾ ਮਹਿਲ ਪ੍ਰਾਪਤ ਹੁੰਦਾ ਹੈ। ਗੁਰੂ ਦੇ ਸ਼ਬਦ ਨਾਲ ਹੀ ਸਰੀਰ ਵਿਚੋਂ ਭਰਮ ਦੂਰ ਹੁੰਦਾ ਹੈ ਅਤੇ ਨਾਮ ਦੀ ਵਡਿਆਈ ਮਿਲਦੀ ਹੈ। ਬਸ ਨਾਮ ਦਾ ਸੁਖ ਹੀ ਅਸਲੀ ਸੁਖ ਹੈ।

**ਮਾਰੂ ਮਹਲਾ ੩ ॥ ਅਗਮ ਅਗੋਚਰ ਵੇਪਰਵਾਹੇ ॥ ਆਪੇ ਮਿਹਰਵਾਨ ਅਗਮ ਅਥਾਹੇ ॥ ਅਪੜਿ ਕੋਇ ਨ ਸਕੈ ਤਿਸ ਨੋ, ਗੁਰ ਸਬਦੀ ਮੇਲਾਇਆ ॥੧॥ ਤੁਧੁ ਨੋ ਸੇਵਹਿ ਜੋ ਤੁਧੁ ਭਾਵਹਿ ॥ ਗੁਰ ਕੈ ਸਬਦੇ ਸਚਿ ਸਮਾਵਹਿ ॥ ਅਨਦਿਨੁ ਗੁਣ ਰਵਹਿ ਦਿਨੁ ਰਾਤੀ, ਰਸਨਾ ਹਰਿ ਰਸੁ ਭਾਇਆ ॥੨॥ ਸਬਦਿ ਮਰਹਿ ਸੇ ਮਰਣੁ ਸਵਾਰਹਿ ॥ ਹਰਿ ਕੇ ਗੁਣ ਹਿਰਦੈ ਉਰਧਾਰਹਿ ॥ ਜਨਮੁ ਸਫਲੁ ਹਰਿ ਚਰਣੀ ਲਾਗੇ, ਦੂਜਾ ਭਾਉ ਚੁਕਾਇਆ ॥੩॥ ਹਰਿ ਜੀਉ ਮੇਲੇ ਆਪਿ ਮਿਲਾਏ ॥ ਗੁਰ ਕੈ ਸਬਦੇ ਆਪੁ ਗਵਾਏ ॥ ਅਨਦਿਨੁ ਸਦਾ ਹਰਿ ਭਗਤੀ ਰਾਤੇ, ਇਸੁ ਜਗ ਮਹਿ ਲਾਹਾ ਪਾਇਆ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੇਵਹਿੰ, ਭਾਵਹਿੰ, ਸਮਾਵਹਿੰ, ਰਵਹਿੰ, ਮਰਹਿੰ, ਸਵਾਰਹਿੰ, ਉਰਧਾਰਹਿੰ, ਮਹਿੰ,

**ਪਦ ਅਰਥ:** ਅਗਮ=ਹੇ ਅਪਹੁੰਚ!। ਅਗੋਚਰੁ ਵੇਪਰਵਾਹੇ=ਹੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਵੇਪਰਵਾਹ ਪ੍ਰਭੂ!।੧। ਸੇਵਹਿ=ਸੇਵਦੇ (ਸਿਮਰਦੇ) ਹਨ। ਭਾਵਹਿ=ਚੰਗੇ ਲਗਦੇ ਹਨ। ਸਬਦੇ=ਸ਼ਬਦ ਦੁਆਰਾ।

ਸਚਿ ਸਮਾਵਹਿ=ਸਚ (ਨਾਮ) ਵਿਚ ਲੀਨ ਹੁੰਦੇ ਹਨ। ਰਵਹਿ=ਉਚਾਰਦੇ ਹਨ। ਭਾਇਆ=ਚੰਗਾ ਲਗਾ ਹੈ। ਸਬਦਿ ਮਰਹਿ=(ਜਿਹੜੇ) ਸ਼ਬਦ ਦੀ ਰਾਹੀਂ (ਜੀਵਤ ਭਾਵ ਤੋਂ) ਮਰਦੇ ਹਨ। ਮਰਣੁ=ਮੌਤ ਨੂੰ। ਸਵਾਰਹਿ=ਸੋਹਣੀ ਬਣਾ ਲੈਂਦੇ ਹਨ। ਹਿਰਦੈ ਉਰਧਾਰਹਿ=ਹਿਰਦੇ ਵਿਚ ਰਖਦੇ ਹਨ। ਦੂਜਾ ਭਾਉ=(ਪ੍ਰਭੂ ਤੋਂ ਬਿਨਾਂ) ਦੂਸਰੇ ਦਾ ਪਿਆਰ। ਚੁਕਾਇਆ=ਦੂਰ ਕਰ ਦਿੱਤਾ ਹੈ।੩।

ਅਨਦਿਨੁ=ਰਾਤ ਦਿਨ, ਹਰ ਵੇਲੇ। ਹਰਿ ਭਗਤੀ ਰਾਤੇ=ਪਰਮਾਤਮਾ ਦੀ ਭਗਤੀ ਵਿਚ ਰੰਗੇ ਰਹਿੰਦੇ ਹਨ। ਲਾਹਾ=ਲਾਭ।੪।

**ਅਰਥ:** ਹੇ ਅਪਹੁੰਚ ਪ੍ਰਭੂ! ਹੇ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ! ਹੇ ਬੇ-ਪਰਵਾਹ!, ਹੇ ਆਪੇ ਆਪ ਹੀ ਮਿਹਰਵਾਨ (ਅਤੇ) ਅਗਮ ਅਥਾਹ ਪਰਮਾਤਮਾ! (ਜਿਸ ਮਨੁੱਖ ਨੂੰ ਤੂੰ) ਗੁਰੂ ਦੇ ਸ਼ਬਦ ਦੁਆਰਾ (ਆਪਣੇ ਨਾਲ) ਮਿਲਾ ਲਿਆ ਹੈ ਉਸ (ਮਨੁੱਖ ਤੱਕ) ਕੋਈ (ਦੂਜਾ ਵਿਅਕਤੀ) ਨਹੀਂ ਪਹੁੰਚ ਸਕਦਾ (ਭਾਵ ਉਸ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ)।੧।

(ਹੇ ਪ੍ਰਭੂ!) ਜਿਹੜੇ (ਮਨੁੱਖ) ਤੈਨੂੰ ਚੰਗੇ ਲਗਦੇ ਹਨ (ਉਹੀ) ਤੈਨੂੰ ਸੇਂਵਦੇ (ਸਿਮਰਦੇ) ਹਨ। (ਉਹ) ਗੁਰੂ ਦੇ ਸ਼ਬਦ ਦੁਆਰਾ ਸਦਾ ਥਿਰ ਨਾਮ ਵਿਚ ਲੀਨ ਰਹਿੰਦੇ ਹਨ। (ਉਹ) ਦਿਨ ਰਾਤ (ਹਰ ਵੇਲੇ ਤੇਰੇ) ਗੁਣ ਉਚਾਰਦੇ ਹਨ, ਕਿਉਂਕਿ (ਉਨ੍ਹਾਂ ਦੀ) ਰਸਨਾ ਨੂੰ (ਤੈਂ) ਹਰੀ ਦਾ (ਨਾਮ) ਰਸ ਚੰਗਾ ਲੱਗਾ ਹੈ।੨।

(ਹੇ ਭਾਈ! ਜਿਹੜੇ ਮਨੁੱਖ ਗੁਰੂ ਦੇ) ਸ਼ਬਦ ਦੁਆਰਾ (ਜੀਵਤ ਭਾਵ ਤੋਂ) ਮਰਦੇ ਹਨ, ਉਹ ਆਪਣਾ ਮਰਣ ਸਵਾਰ ਲੈਂਦੇ ਹਨ (ਉਹ) ਪਰਮਾਤਮਾ ਦੇ ਗੁਣ (ਆਪਣੇ) ਹਿਰਦੇ ਵਿਚ ਟਿਕਾਈ ਰਖਦੇ ਹਨ। (ਉਨ੍ਹਾਂ ਦਾ) ਜਨਮ ਸਫਲ ਹੈ (ਕਿਉਂਕਿ ਉਹ) ਪਰਮਾਤਮਾ ਦੀ ਚਰਣੀ ਲਗੇ ਹਨ (ਅਤੇ ਉਨ੍ਹਾਂ ਨੇ ਆਪਣੇ ਅੰਦਰੋਂ) ਦੂਜਾ ਭਾਉ (ਭਾਵ ਮਾਇਆ ਦਾ ਪਿਆਰ) ਦੂਰ ਕਰ ਦਿੱਤਾ ਹੈ।੩।

(ਹੇ ਭਾਈ! ਜਿਨ੍ਹਾਂ ਮਨੁੱਖਾਂ ਨੇ) ਗੁਰੂ ਦੇ ਸ਼ਬਦ ਦੁਆਰਾ ਆਪਾ-ਭਾਵ ਦੂਰ ਕਰ ਲਿਆ ਹੈ (ਉਹ ਜੀਵ) ਪਰਮਾਤਮਾ ਜੀ ਨੇ ਆਪ ਹੀ (ਆਪਣੇ ਨਾਲ) ਮਿਲਾ ਲਏ ਹਨ। (ਉਹ) ਦਿਨ ਰਾਤ ਸਦਾ ਹੀ ਪਰਮੇਸ਼ਰ ਦੀ ਭਗਤੀ ਵਿਚ ਰੰਗੇ ਰਹਿੰਦੇ ਹਨ (ਅਤੇ ਉਨ੍ਹਾਂ ਨੇ) ਇਸ ਜਗਤ ਵਿਚ (ਇਹੋ ਜਿਹਾ) ਲਾਭ ਖਟਿਆ ਹੈ।੪।

**ਤੇਰੇ ਗੁਣ ਕਹਾ ਮੈ ਕਹਣੁ ਨ ਜਾਈ ॥ ਅੰਤੁ ਨ ਪਾਰਾ ਕੀਮਤਿ ਨਹੀ ਪਾਈ ॥ ਆਪੇ ਦਇਆ ਕਰੇ ਸੁਖਦਾਤਾ, ਗੁਣ ਮਹਿ ਗੁਣੀ ਸਮਾਇਆ ॥੫॥ ਇਸੁ ਜਗ ਮਹਿ ਮੋਹੁ ਹੈ ਪਾਸਾਰਾ ॥ ਮਨਮੁਖੁ ਅਗਿਆਨੀ ਅੰਧੁ ਅੰਧਾਰਾ ॥ ਧੰਧੈ ਧਾਵਤੁ ਜਨਮੁ ਗਵਾਇਆ, ਬਿਨੁ ਨਾਵੈ ਦੁਖੁ ਪਾਇਆ ॥੬॥ ਕਰਮੁ ਹੋਵੈ ਤਾ ਸਤਿਗੁਰੁ ਪਾਏ ॥ ਹਉਮੈ ਮੈਲੁ ਸਬਦਿ ਜਲਾਏ ॥ ਮਨੁ ਨਿਰਮਲੁ ਗਿਆਨੁ ਰਤਨੁ ਚਾਨਣੁ, ਅਗਿਆਨੁ ਅੰਧੇਰੁ ਗਵਾਇਆ॥੭॥ ਤੇਰੇ ਨਾਮ ਅਨੇਕ ਕੀਮਤਿ ਨਹੀ ਪਾਈ ॥ ਸਚੁ ਨਾਮੁ ਹਰਿ ਹਿਰਦੈ ਵਸਾਈ॥ ਕੀਮਤਿ ਕਉਣੁ ਕਰੇ ਪ੍ਰਭ ਤੇਰੀ; ਤੂ ਆਪੇ ਸਹਜਿ ਸਮਾਇਆ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਾਂ, ਮੈਂ, ਨਹੀਂ ਨਾਵੈਂ, ਤਾਂ,

**ਪਦ ਅਰਥ:** ਕਹਾ=ਆਖਾਂ। ਪਾਰਾ=ਪਾਰਲਾ ਬੰਨਾ। ਗੁਣੀ=ਗੁਣ ਵਾਲਾ।੫। ਪਾਸਾਰਾ=ਖਿਲਾਰਾ। ਅੰਧੁ=ਅੰਨ੍ਹਾ। ਅੰਧਾਰਾ=ਹਨੇਰਾ। ਧੰਧੈ=ਧੰਧੇ ਵਿਚ। ਧਾਵਤੁ=ਦੌੜਦਾ ਭਜਦਾ ਹੈ।੬। ਕਰਮੁ=ਬਖਸ਼ਿਸ਼। ਸਬਦਿ=(ਗੁਰੂ ਦੇ) ਸ਼ਬਦ ਦੁਆਰਾ। ਜਲਾਏ=ਸਾੜ ਲੈਂਦਾ ਹੈ।੭। ਹਿਰਦੈ ਵਸਾਈ=ਮੈਂ ਹਿਰਦੇ ਵਿਚ ਹੀ ਉਸ ਨੂੰ ਵਸਾਵਾਂ। ਸਹਜਿ=ਅਡੋਲ ਅਵਸਥਾ ਵਿਚ।੮।

**ਅਰਥ:** (ਹੇ ਪ੍ਰਭੂ! ਮੇਰਾ ਦਿਲ ਕਰਦਾ ਹੈ ਕਿ ਮੈਂ) ਤੇਰੇ (ਗੁਣ ਆਖਾਂ ਪਰ) ਮੈਥੋਂ ਆਖੇ ਨਹੀਂ ਜਾ ਸਕਦੇ (ਕਿਉਂਕਿ ਤੇਰੇ ਗੁਣਾਂ ਦਾ) ਅੰਤ ਨਹੀਂ ਹੈ, (ਨਾ ਉਨ੍ਹਾਂ ਦਾ) ਪਾਰਲਾ (ਬੰਨਾ ਲਭਿਆ ਜਾ ਸਕਦਾ) ਹੈ ਅਤੇ ਨਾ ਹੀ ਕੀਮਤ ਪਾਈ ਜਾ ਸਕਦੀ ਹੈ। (ਹੇ ਭਾਈ!) ਸੁਖਾਂ ਦਾ ਦਾਤਾ ਪ੍ਰਭੂ ਆਪ ਹੀ ਮਿਹਰ ਕਰੇ ਤਾਂ ਹੀ ਉਹ ਗੁਣਾਂ ਵਾਲਾ ਹਰੀ (ਆਪਣੇ ਗੁਣਾਂ ਵਿਚ) ਸਮਾਇਆ ਹੋਇਆ (ਦਿਸ ਪੈਂਦਾ ਹੈ)।੫।

(ਹੇ ਭਾਈ!) ਇਸ ਜਗਤ ਵਿਚ (ਸਭ) ਮੋਹ ਰੂਪ ਖਿਲਾਰਾ ਹੈ। ਮਨਮੁਖ (ਜੀਵ) ਅਗਿਆਨੀ ਹੈ (ਅਤੇ ਮੋਹ ਦੇ) ਹਨੇਰੇ ਵਿਚ ਅੰਨ੍ਹਾ ਹੋਇਆ ਪਿਆ ਹੈ। (ਇਹ ਬੇ-ਸਮਝ) ਧੰਧੇ ਵਿਚ ਦੌੜਦਾ ਭਜਦਾ ਹੈ, (ਇਸ ਤਰ੍ਹਾਂ ਇਸ ਨੇ ਆਪਣਾ) ਜਨਮ ਵਿਅਰਥ ਗਵਾ ਲਿਆ ਹੈ (ਅਤੇ) ਨਾਮ ਤੋਂ ਬਿਨਾਂ ਦੁਖ ਪਾਇਆ ਹੈ।੬।

(ਹੇ ਭਾਈ! ਜੇ ਪਰਮੇਸ਼ਰ ਦੀ) ਮਿਹਰ ਹੋਵੇ ਤਾਂ ਹੀ (ਜੀਵ) ਸਤਿਗੁਰੂ ਨੂੰ ਪਾ ਸਕਦਾ ਹੈ। ਗੁਰੂ ਦੇ ਸ਼ਬਦ ਦੁਆਰਾ ਜੋ ਆਪਣੇ ਹਉਮੈ ਦੀ ਮੈਲ ਸਾੜ ਦੇਵੇ (ਫਿਰ ਉਸਦਾ) ਮਨ ਪਵਿਤਰ ਹੋ ਜਾਂਦਾ ਹੈ ਅਤੇ (ਗੁਰੂ ਦਾ) ਗਿਆਨ ਰੂਪੀ ਰਤਨ (ਉਸ ਦੇ ਹਿਰਦੇ ਵਿਚ) ਚਾਨਣ ਕਰ ਦੇਂਦਾ ਹੈ, ਇਸ ਤਰ੍ਹਾਂ ਆਪਣਾ) ਅਗਿਆਨ ਰੂਪੀ ਹਨੇਰਾ ਦੂਰ ਕੀਤਾ ਜਾਂਦਾ ਹੈ।੭।

(ਹੇ ਪ੍ਰਭੂ!) ਤੇਰੇ ਅਨੇਕਾਂ ਨਾਮ ਹਨ (ਮੈਥੋਂ ਉਨ੍ਹਾਂ ਦੀ) ਕੀਮਤ ਨਹੀਂ ਪਾਈ ਜਾ ਸਕਦੀ। ਹੇ ਹਰੀ! (ਮਿਹਰ ਕਰ ਮੈਂ ਤੇਰਾ) ਸਚਾ ਨਾਮ (ਆਪਣੇ) ਹਿਰਦੇ ਵਿਚ ਵਸਾਵਾਂ। ਹੇ ਪ੍ਰਭੂ! ਤੇਰੀ ਕੀਮਤ ਕੌਣ ਕਰ ਸਕਦਾ ਹੈ? (ਭਾਵ ਕੋਈ ਨਹੀਂ ਕਰ ਸਕਦਾ, ਕਿਉਂਕਿ) ਤੂੰ ਆਪ ਹੀ ਅਡੋਲ ਅਵਸਥਾ ਵਿਚ ਸਮਾਇਆ ਹੋਇਆ ਹੈਂ।੮।

**ਨਾਮੁ ਅਮੋਲਕੁ ਅਗਮ ਅਪਾਰਾ ॥ ਨਾ ਕੋ ਹੋਆ ਤੋਲਣਹਾਰਾ ॥ ਆਪੇ ਤੋਲੇ ਤੋਲਿ ਤੋਲਾਏ, ਗੁਰਸਬਦੀ ਮੇਲਿ ਤੋਲਾਇਆ ॥੯॥ ਸੇਵਕ ਸੇਵਹਿ ਕਰਹਿ ਅਰਦਾਸਿ ॥ ਤੂ ਆਪੇ ਮੇਲਿ ਬਹਾਲਹਿ ਪਾਸਿ ॥ ਸਭਨਾ ਜੀਆ ਕਾ ਸੁਖਦਾਤਾ, ਪੂਰੈ ਕਰਮਿ ਧਿਆਇਆ ॥੧੦॥ ਜਤੁ ਸਤੁ ਸੰਜਮੁ ਜਿ ਸਚੁ ਕਮਾਵੈ ॥ ਇਹੁ ਮਨੁ ਨਿਰਮਲੁ ਜਿ ਹਰਿ ਗੁਣ ਗਾਵੈ ॥ ਇਸੁ ਬਿਖੁ ਮਹਿ ਅੰਮ੍ਰਿਤੁ ਪਰਾਪਤਿ ਹੋਵੈ, ਹਰਿ ਜੀਉ ਮੇਰੇ ਭਾਇਆ ॥੧੧॥ ਜਿਸ ਨੋ ਬੁਝਾਏ ਸੋਈ ਬੂਝੈ ॥ ਹਰਿ ਗੁਣ ਗਾਵੈ ਅੰਦਰੁ ਸੂਝੈ ॥ ਹਉਮੈ ਮੇਰਾ ਠਾਕਿ ਰਹਾਏ, ਸਹਜੇ ਹੀ ਸਚੁ ਪਾਇਆ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿਂ, ਬਹਾਲਹਿਂ, ਹਉਮੈਂ, ਕਰਮਾਂ,

**ਪਦ ਅਰਥ:** ਅਮੋਲਕੁ=ਜਿਸ ਦਾ ਕੋਈ ਮੁੱਲ ਨਹੀਂ ਪਾ ਸਕਦਾ। ਅਗਮ=ਅਪਹੁੰਚ। ਅਪਾਰਾ=ਬੇਅੰਤ। ਕੋ=ਕੋਈ। ਤੋਲਣਹਾਰਾ=ਤੋਲਣ ਵਾਲਾ, ਭਾਵ ਮੁੱਲ ਪਾਉਣ ਵਾਲਾ। ਤੋਲਿ ਤੋਲਾਏ=ਤੋਲ ਕੇ ਤੁਲਾਏ, ਭਾਵ ਆਪ ਹੀ ਆਪਣੀ ਕਦਰ ਕਰਕੇ ਜੀਵ ਨੂੰ ਕਦਰ ਕਰਨੀ ਸਿਖਾਏ।੯। ਸੇਵਹਿ=ਸੇਂਵਦੇ ਹਨ।

ਮੇਲਿ=ਮੇਲ ਕੇ, ਇਕਠਾ ਕਰਕੇ। ਬਹਾਲਹਿ ਪਾਸਿ=ਆਪਣੇ ਪਾਸ ਹੀ ਬਿਠਾਂਦਾ ਹੈ। ਪੂਰੈ ਕਰਮਿ=ਪੂਰੀ ਬਖਸ਼ਿਸ਼ ਨਾਲ।੧੦। ਜਤੁ=ਕਾਮ ਵਾਸ਼ਨਾ ਤੇ ਕਾਬੂ ਪਾਉਣਾ। ਸਤੁ=ਸਤਵਾਦੀ ਜੀਵਨ। ਸੰਜਮੁ=ਇੰਦ੍ਰਿਆਂ ਤੇ ਕਾਬੂ ਪਾਉਣਾ। ਜਿ=ਜਿਹੜਾ। ਬਿਖੁ=ਜ਼ਹਿਰ (ਭਾਵ ਮਾਇਆ)। ਅੰਮ੍ਰਿਤੁ=ਨਾਮ ਜਲ। ਭਾਇਆ=ਚੰਗਾ ਲਗਾ।੧੧। ਬੁਝਾਏ=ਸਮਝਾਏ। ਅੰਦਰੁ=ਹਿਰਦਾ। ਸੂਝੈ=ਸਮਝਦਾ ਹੈ। ਠਾਕਿ ਰਹਾਏ=ਰੋਕ ਕੇ ਰਖਦਾ ਹੈ। ਸਹਜੇ ਹੀ=ਆਤਮਿਕ ਅਡੋਲਤਾ ਵਿਚ। ਸਚੁ=ਵਾਹਿਗੁਰੂ।੧੨।

**ਅਰਥ:** (ਹੇ ਭਾਈ!) ਅਪਹੁੰਚ ਤੇ ਬੇਅੰਤ ਪ੍ਰਭੂ ਦਾ ਨਾਮ ਅਮੋਲਕ ਹੈ (ਉਸ ਨਾਮ ਨੂੰ) ਤੋਲਣ ਵਾਲਾ (ਭਾਵ ਮੁਲ ਪਾਉਣ ਵਾਲਾ ਹੁਣ ਤਕ) ਕੋਈ ਨਹੀਂ ਹੋਇਆ। (ਉਹ ਪ੍ਰਭੂ) ਆਪ ਹੀ (ਆਪਣੇ ਨਾਮ ਨੂੰ) ਤੋਲਣ ਵਾਲਾ ਹੈ, ਗੁਰੂ ਦੇ ਸ਼ਬਦ ਦੁਆਰਾ (ਆਪਣੇ ਨਾਲ) ਮੇਲ ਕੇ ਆਪ ਹੀ (ਪ੍ਰਭੂ ਨੇ ਉਸ ਨਾਮ ਨੂੰ) ਤੁਲਾਇਆ ਹੈ (ਭਾਵ ਕਦਰ ਕਰਨ ਦੀ ਜਾਚ ਸਿਖਾਈ ਹੈ)।੯।

(ਹੇ ਪ੍ਰਭੂ! ਤੇਰੇ) ਸੇਵਕ (ਤੈਨੂੰ) ਸੇਵਦੇ ਹਨ (ਅਤੇ ਤੇਰੇ ਅਗੇ) ਅਰਜੋਈ ਕਰਦੇ ਹਨ। ਤੂੰ ਆਪ ਹੀ ਉਨ੍ਹਾਂ ਨੂੰ ਇਕੱਠਾ ਕਰਕੇ (ਸਦ ਕੇ ਆਪਣੇ) ਪਾਸ ਬਿਠਾਂਦਾ ਹੈਂ। ਤੂੰ ਸਾਰੇ ਜੀਆਂ ਨੂੰ ਸੁਖ ਦੇਣ ਵਾਲਾ ਹੈਂ ਤੇਰੀ ਪੂਰੀ ਮਿਹਰ ਨਾਲ ਹੀ (ਸੇਵਕ ਨੇ ਤੈਨੂੰ) ਸਿਮਰਿਆ ਹੈ।੧੦।

(ਹੇ ਭਾਈ!) ਜਿਹੜਾ (ਮਨੁੱਖ) ਸਚ (ਭਾਵ ਨਾਮ ਸਿਮਰਨ ਦੀ) ਕਮਾਈ ਕਰਦਾ ਹੈ, ਜਤ, ਸਤ, ਸੰਜਮ (ਆਦਿ ਗੁਣ ਸੁਤੇ ਹੀ ਉਸ ਦੇ ਜੀਵਨ ਵਿਚ ਪ੍ਰਵੇਸ਼ ਕਰ ਜਾਂਦੇ ਹਨ)। ਜਿਹੜਾ (ਮਨੁੱਖ) ਹਰੀ ਦੇ ਗੁਣ ਗਾਉਂਦਾ ਹੈ (ਉਸ ਦਾ) ਇਹ ਮਨ ਪਵਿੱਤਰ ਹੋ ਜਾਂਦਾ ਹੈ। ਇਸ ਮਾਇਆ ਰੂਪੀ ਜ਼ਹਿਰ ਦੇ ਵਿਚ ਹੀ ਉਸ ਨੂੰ ਅੰਮ੍ਰਿਤ (ਨਾਮ) ਪ੍ਰਾਪਤ ਹੋ ਜਾਂਦਾ ਹੈ, (ਅਤੇ) ਮੇਰੇ ਹਰੀ ਜੀਉ ਨੂੰ (ਇਸੇ ਤਰ੍ਹਾਂ) ਚੰਗਾ ਲੱਗਾ ਹੈ।੧੧।

(ਹੇ ਭਾਈ!) ਜਿਸ (ਮਨੁੱਖ) ਨੂੰ (ਪ੍ਰਭੂ) ਸਮਝਾਉਂਦਾ ਹੈ, ਉਸ ਨੂੰ ਹੀ ਸੋਝੀ ਆਉਂਦੀ ਹੈ। (ਉਹ) ਹਰੀ ਦੇ ਗੁਣ ਗਾਉਂਦਾ ਹੈ (ਉਸ ਦਾ) ਹਿਰਦਾ ਸੂਝ-ਬੂਝ ਵਾਲਾ ਹੋ ਜਾਂਦਾ ਹੈ। (ਉਹ ਮਨੁੱਖ) ਹਉਮੈ ਅਤੇ ਮੈਂ-ਮੇਰੀ ਨੂੰ ਰੋਕ ਰਖਦਾ ਹੈ, (ਇਸ ਤਰ੍ਹਾਂ ਉਸ ਨੇ) ਸੁਭਾਵਿਕ ਹੀ ਸਦਾ ਥਿਰ ਰਹਿਣ ਵਾਲਾ (ਨਾਮ) ਪ੍ਰਾਪਤ ਕਰ ਲਿਆ ਹੈ।੧੨।

**ਬਿਨੁ ਕਰਮਾ ਹੋਰ ਫਿਰੈ ਘਨੇਰੀ ॥ ਮਰਿ ਮਰਿ ਜੰਮੈ ਚੁਕੈ ਨ ਫੇਰੀ ॥ ਬਿਖੁ ਕਾ ਰਾਤਾ ਬਿਖੁ ਕਮਾਵੈ, ਸੁਖੁ ਨ ਕਬਹੂ ਪਾਇਆ ॥੧੩॥ ਬਹੁਤੇ ਭੇਖ ਕਰੇ ਭੇਖਧਾਰੀ ॥ ਬਿਨੁ ਸਬਦੈ ਹਉਮੈ ਕਿਨੈ ਨ ਮਾਰੀ ॥ ਜੀਵਤੁ ਮਰੈ ਤਾ ਮੁਕਤਿ ਪਾਏ, ਸਚੈ ਨਾਇ ਸਮਾਇਆ ॥੧੪॥ ਅਗਿਆਨੁ ਤ੍ਰਿਸਨਾ ਇਸੁ ਤਨਹਿ ਜਲਾਏ ॥ ਤਿਸੁ ਦੀ ਬੂਝੈ ਜਿ ਗੁਰ ਸਬਦੁ ਕਮਾਏ ॥ ਤਨੁ ਮਨੁ ਸੀਤਲੁ ਕ੍ਰੋਧੁ ਨਿਵਾਰੇ, ਹਉਮੈ ਮਾਰਿ ਸਮਾਇਆ ॥੧੫॥ ਸਚਾ ਸਾਹਿਬੁ ਸਚੀ ਵਡਿਆਈ ॥ ਗੁਰ ਪਰਸਾਦੀ ਵਿਰਲੈ ਪਾਈ ॥ ਨਾਨਕੁ ਏਕ ਕਹੈ ਬੇਨੰਤੀ, ਨਾਮੇ ਨਾਮਿ ਸਮਾਇਆ ॥੧੬॥੧॥੨੩॥**

**ਪਦ ਅਰਥ:** ਬਿਨੁ ਕਰਮਾ=ਬਖਸ਼ਿਸ਼ ਤੋਂ ਬਿਨਾਂ। ਘਨੇਰੀ=ਬਹੁਤ। ਫੇਰੀ=ਜਨਮ ਮਰਨ ਦਾ ਚੱਕਰ। ਕਬਹੂ=ਕਦੇ ਵੀ।੧੩। ਭੇਖਧਾਰੀ=ਵੇਸ ਕਰਨ ਵਾਲਾ, ਪਖੰਡੀ। ਕਿਨੈ=ਕਿਸੇ ਨੇ।੧੪। ਤਨਹਿ=ਸਰੀਰ ਵਿਚ। ਜਲਾਏ=ਸਾੜ ਦੇਵੇ। ਜਿ=ਜਿਹੜਾ। ਨਿਵਾਰੇ=ਦੂਰ ਕਰੇ।੧੫। ਵਿਰਲੈ=(ਕਿਸੇ) ਵਿਰਲੇ (ਮਨੁੱਖ) ਨੇ। ਨਾਮੇ ਨਾਮਿ=ਨਿਰੋਲ ਨਾਮ ਵਿਚ।੧੬।

**ਅਰਥ:** (ਹੇ ਭਾਈ! ਪ੍ਰਭੂ ਦੀ) ਬਖਸ਼ਿਸ਼ ਤੋਂ ਬਿਨਾਂ ਹੋਰ ਬਥੇਰੀ ਲੁਕਾਈ ਭਟਕਦੀ ਫਿਰਦੀ ਹੈ। (ਉਹ) ਮਰ ਮਰ ਕੇ ਜੰਮਦੀ ਹੈ (ਭਾਵ ਆਵਾਗਵਣ ਵਿਚ ਪਈ ਰਹਿੰਦੀ ਹੈ ਅਤੇ) ਇਹ ਗੇੜ ਮੁਕਦਾ ਹੀ ਨਹੀਂ ਹੈ। ਮਾਇਆ-ਜ਼ਹਿਰ ਵਿਚ ਮਗਨ ਹੋਇਆ (ਜੀਵ) ਮਾਇਆ ਰੂਪੀ ਜ਼ਹਿਰ ਹੀ ਖਟਦਾ ਕਮਾਂਦਾ ਹੈ, (ਉਸ ਨੇ) ਕਦੇ ਵੀ (ਆਤਮਿਕ) ਸੁਖ ਪ੍ਰਾਪਤ ਨਹੀਂ ਕੀਤਾ।੧੩।

(ਹੇ ਭਾਈ!) ਭੇਖ ਧਾਰਨ ਵਾਲਾ (ਪਖੰਡੀ ਮਨੁੱਖ) ਕਈ ਪ੍ਰਕਾਰ ਦੇ (ਧਰਮ ਵਿਖਾਵੇ ਵਾਲੇ) ਵੇਸ ਕਰਦਾ ਰਹਿੰਦਾ ਹੈ। (ਪਰ ਗੁਰੂ ਦੇ) ਸ਼ਬਦ ਤੋਂ ਬਿਨਾ ਕਿਸੇ ਨੇ (ਆਪਣੇ ਅੰਦਰੋਂ) ਹਉਮੈ ਦੂਰ ਨਹੀਂ ਕੀਤੀ। (ਜੋ) ਜੀਵਤ ਭਾਵ ਤੋਂ ਮਰੇ ਤਾਂ ਮੁਕਤੀ ਪਾ ਸਕਦਾ ਹੈ, ਨਾਮ ਵਿਚ ਸਮਾਇਆ ਜਾ ਸਕਦਾ ਹੈ।੧੪।

(ਹੇ ਭਾਈ!) ਬੇ-ਸਮਝੀ ਹੀ (ਮਾਇਆ ਦੀ) ਤ੍ਰਿਸ਼ਨਾ ਹੈ ਜੋ ਇਸ ਸਰੀਰ ਦੇ ਅੰਦਰ ਹੈ (ਜੀਵ ਨੂੰ) ਸਾੜਦੀ ਰਹਿੰਦੀ ਹੈ। (ਪਰ ਇਹ ਤ੍ਰਿਸ਼ਨਾ ਰੂਪੀ ਅੱਗ) ਉਸ ਦੀ ਬੁਝਦੀ ਹੈ (ਜਿਹੜਾ) ਗੁਰੂ ਦੇ ਸ਼ਬਦ ਦੀ ਕਮਾਈ ਕਰਦਾ ਹੈ। (ਜਿਹੜਾ ਮਨ) ਕ੍ਰੋਧ ਤੇ ਹਉਮੈ ਮਾਰ ਕੇ (ਪਰਮਾਤਮਾ ਦੇ) ਨਾਮ ਵਿਚ ਲੀਨ ਹੋਇਆ ਹੈ (ਉਸ ਮਨੁੱਖ ਦਾ) ਤਨ ਮਨ ਸੀਤਲ (ਠੰਡਾ ਠਾਰ ਹੋਇਆ ਹੈ)।੧੫।

(ਹੇ ਭਾਈ! ਉਹ) ਮਾਲਕ ਸੱਚਾ ਹੈ (ਉਸ ਦੀ ਵਡਿਆਈ ਵੀ ਸੱਚੀ ਹੈ। ਗੁਰੂ ਦੀ ਕਿਰਪਾ ਨਾਲ ਕਿਸੇ (ਵਿਰਲੇ ਮਨੁੱਖ) ਨੇ (ਸਚੀ ਵਡਿਆਈ) ਪ੍ਰਾਪਤ ਕੀਤੀ ਹੈ। ਨਾਨਕ ਇਕ ਬੇਨਤੀ ਕਰਦਾ ਹੈ (ਕਿ ਜਿਸ ਨੇ ਸਚੇ ਸਾਹਿਬ ਤੋਂ ਸਚੀ ਵਡਿਆਈ ਪਾ ਲਈ ਹੈ, ਉਹ) ਸਚੇ (ਪ੍ਰਭੂ ਦੇ ਨਾਮ) ਵਿਚ ਲੀਨ ਹੋਇਆ ਰਹਿੰਦਾ ਹੈ।੧੬।੧।੨੩।

## ਸਾਰੰਸ਼ ਅਤੇ ਸਿਧਾਂਤ

ਉਸ ਅਪਹੁੰਚ, ਵੇਪਰਵਾਹ ਤੇ ਮਿਹਰਵਾਨ ਹਰੀ ਦਾ ਮੇਲ ਗੁਰੂ ਦੇ ਸ਼ਬਦ ਦੀ ਕਮਾਈ ਨਾਲ ਹੁੰਦਾ ਹੈ। ਸ਼ਬਦ ਦੀ ਕਮਾਈ ਕੀ ਹੈ? ਆਪਾ-ਭਾਵ ਮਿਟਾ ਕੇ ਨਿਰੰਤਰ ਹਰੀ ਦੇ ਗੁਣ ਗਾਉਣੇ। ਇਸ ਨਾਲ ਹਿਰਦੇ ਅੰਦਰੋਂ ਪਾਪ ਅਗਿਆਨਤਾ ਤੇ ਤ੍ਰਿਸ਼ਨਾ ਆਦਿ ਅਉਗਣ ਦੂਰ ਹੋ ਜਾਂਦੇ ਹਨ ਤੇ ਸੁਰਤਿ ਨਾਮ ਵਿਚ ਜੁੜ ਜਾਂਦੀ ਹੈ।

ਸਫਲ ਜਨਮ ਦੀ ਨਿਸ਼ਾਨੀ ਇਹ ਹੈ ਕਿ ਮਨੁੱਖ ਗੁਰੂ ਦੇ ਸ਼ਬਦ ਵਿਚ ਲਗ ਕੇ ਆਪਾ-ਭਾਵ ਮਿਟਾ ਦੇਵੇ। ਪਰਮੇਸ਼ਰ ਦਾ ਇਕ ਨਾਮ ਨਹੀਂ, ਅਨੇਕਾਂ ਨਾਮ ਹਨ ਜਿਨ੍ਹਾਂ ਦੀ ਕੋਈ ਵੀ ਕੀਮਤ ਨਹੀਂ ਜਾਣਦਾ:-

**ਤੇਰੇ ਨਾਮ ਅਨੇਕ ਕੀਮਤਿ ਨਹੀ ਪਾਈ ॥ ਸਚੁ ਨਾਮੁ ਹਰਿ ਹਿਰਦੈ ਵਸਾਈ ॥**
**ਕੀਮਤਿ ਕਉਣੁ ਕਰੇ ਪ੍ਰਭ ਤੇਰੀ, ਤੂ ਆਪੇ ਸਹਜਿ ਸਮਾਇਆ ॥**

ਲੋੜ ਹੈ ਸੱਚ ਨੂੰ ਕਮਾਉਣ ਦੀ, ਇਸ ਵਿਚ ਜਤ, ਸਤ, ਸੰਜਮ ਸਭ ਕੁਝ ਸੁਤੇ ਹੀ ਆ ਜਾਂਦੇ ਹਨ। ਫਿਰ ਇਸ ਜ਼ਹਿਰ ਰੂਪੀ ਮਾਇਕੀ ਸੰਸਾਰ ਵਿਚ ਰਹਿੰਦਿਆਂ ਨਾਮ ਰੂਪੀ ਅੰਮ੍ਰਿਤ ਮਿਲ ਜਾਂਦਾ ਹੈ।

ਇਹ ਗਲ ਚੇਤੇ ਰਖਣ ਵਾਲੀ ਹੈ ਕਿ ਗੁਰੂ ਦੇ ਸ਼ਬਦ ਨੂੰ ਕਮਾਉਣ ਤੋਂ ਬਿਨਾਂ ਹਉਮੈ ਦਾ ਅਭਾਵ ਨਹੀਂ ਹੁੰਦਾ। ਜੀਵਨ-ਮੁਕਤੀ ਦਾ ਮਾਰਗ ਹੀ ਨਾਮ-ਸਿਮਰਨ ਹੈ। ਸਚੇ ਸਾਹਿਬ ਦੀ ਸਚੀ ਵਡਿਆਈ ਗੁਰੂ ਦੀ ਕਿਰਪਾ ਨਾਲ ਓਦੋਂ ਮਿਲਦੀ ਹੈ ਜਦੋਂ ਮਨੁੱਖ ਨਿਰੋਲ ਨਾਮ ਵਿਚ ਸਮਾਅ ਜਾਂਦਾ ਹੈ।

**ਮਾਰੂ ਮਹਲਾ ੩ ॥ ਨਦਰੀ ਭਗਤਾ ਲੈਹੁ ਮਿਲਾਏ ॥ ਭਗਤ ਸਲਾਹਨਿ ਸਦਾ ਲਿਵ ਲਾਏ ॥ ਤਉ ਸਰਣਾਈ ਉਬਰਹਿ ਕਰਤੇ, ਆਪੇ ਮੇਲਿ ਮਿਲਾਇਆ ॥੧॥ ਪੂਰੈ ਸਬਦਿ ਭਗਤਿ ਸੁਹਾਈ ॥ ਅੰਤਰਿ ਸੁਖੁ ਤੇਰੈ ਮਨਿ ਭਾਈ ॥ ਮਨੁ ਤਨੁ ਸਚੀ ਭਗਤੀ ਰਾਤਾ, ਸਚੇ ਸਿਉ ਚਿਤੁ ਲਾਇਆ ॥੨॥ ਹਉਮੈ ਵਿਚਿ ਸਦ ਜਲੈ ਸਰੀਰਾ ॥ ਕਰਮੁ ਹੋਵੈ ਭੇਟੇ ਗੁਰੁ ਪੂਰਾ ॥ ਅੰਤਰਿ ਅਗਿਆਨੁ ਸਬਦਿ ਬੁਝਾਏ, ਸਤਿਗੁਰ ਤੇ ਸੁਖੁ ਪਾਇਆ ॥੩॥ ਮਨਮੁਖੁ ਅੰਧਾ ਅੰਧੁ ਕਮਾਏ ॥ ਬਹੁ ਸੰਕਟ ਜੋਨੀ ਭਰਮਾਏ ॥ ਜਮ ਕਾ ਜੇਵੜਾ ਕਦੇ ਨ ਕਾਟੈ, ਅੰਤੇ ਬਹੁ ਦੁਖੁ ਪਾਇਆ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਉਬਰਹਿਂ, ਸਿਉਂ.

**ਪਦ ਅਰਥ:** ਨਦਰੀ=(ਮਿਹਰ ਦੀ) ਨਜ਼ਰ ਕਰਕੇ। ਭਗਤਾ=ਭਗਤਾਂ ਨੂੰ। ਲੈਹੁ ਮਿਲਾਏ=ਮਿਲਾ ਲਓ। ਸਲਾਹਨਿ=ਸਲਾਹੁੰਦੇ ਹਨ। ਲਿਵ ਲਾਏ=ਸੁਰਤਿ ਜੋੜ ਕੇ। ਉਬਰਹਿ=(ਪਾਪਾਂ ਵਿਕਾਰਾਂ ਤੋਂ) ਬਚ ਜਾਂਦੇ ਹਨ। ਕਰਤੇ=ਹੇ ਕਰਤਾਰ!।੧। ਸੁਹਾਈ=ਸੋਹਣੀ ਬਣੀ ਹੈ। ਤੇਰੈ ਮਨਿ=ਤੇਰੇ ਮਨ ਵਿਚ। ਭਾਈ=ਚੰਗੀ ਲਗੀ ਹੈ। ਰਾਤਾ=ਰੰਗਿਆ ਹੋਇਆ। ਸਿਉ=ਨਾਲ।੨। ਜਲੈ=ਸੜਦਾ ਹੈ। ਕਰਮੁ=ਬਖਸ਼ਿਸ਼, ਮਿਹਰ। ਅੰਤਰਿ=ਅੰਦਰ। ਅਗਿਆਨੁ=ਬੇ-ਸਮਝੀ। ਸਬਦਿ=(ਗੁਰੂ ਦੇ) ਸ਼ਬਦ ਨਾਲ। ਬੁਝਾਏ=ਦੂਰ ਕਰ ਦਿੰਦਾ ਹੈ।੩। ਅੰਧਾ=(ਮਾਇਆ ਮੋਹ ਵਿਚ) ਅੰਨ੍ਹਾ ਹੋਇਆ। ਅੰਧੁ ਕਮਾਏ=ਅੰਨ੍ਹਿਆਂ ਵਾਲੇ ਕੰਮ ਹੀ ਕਰਦਾ ਹੈ। ਸੰਕਟ=ਦੁੱਖ। ਜੇਵੜਾ=ਰਸ, ਫਾਹਾ। ਨਾ ਕਾਟੈ=ਕੱਟਦਾ ਨਹੀਂ ਹੈ।

**ਅਰਥ:** (ਹੇ ਪ੍ਰਭੂ! ਤੁਸੀਂ) ਮਿਹਰ ਦੀ ਨਜ਼ਰ ਕਰਕੇ ਆਪਣੇ ਭਗਤਾਂ ਨੂੰ (ਆਪਣੇ ਨਾਲ) ਮਿਲਾ ਲਓ ਜੀ (ਕਿਉਂਕਿ) ਭਗਤ (ਤੇਰੇ ਚਰਨਾਂ ਵਿਚ) ਸੁਰਤਿ ਜੋੜ ਕੇ ਸਦਾ (ਤੇਰੀ ਸਿਫਤਿ ਸਾਲਾਹ ਕਰਦੇ ਹਨ)। ਹੇ ਕਰਤਾਰ! ਉਹ ਤੇਰੀ ਸ਼ਰਨ ਵਿਚ ਰਹਿ ਕੇ (ਵਿਕਾਰਾਂ ਤੋਂ) ਬਚੇ ਰਹਿੰਦੇ ਹਨ, (ਤੁਸੀਂ) ਆਪ ਹੀ (ਗੁਰੂ ਨਾਲ ਉਨ੍ਹਾਂ ਭਗਤਾਂ ਨੂੰ) ਮੇਲ ਕੇ (ਆਪਣੇ ਨਾਲ) ਮਿਲਾਇਆ ਹੈ।੧।

(ਹੇ ਪ੍ਰਭੂ!) ਪੂਰੇ (ਗੁਰੂ ਦੇ) ਸ਼ਬਦ ਦੁਆਰਾ (ਕੀਤੀ) ਭਗਤੀ (ਤੈਨੂੰ) ਸੋਹਣੀ ਲਗਦੀ ਹੈ (ਤੇ ਜਿਸ ਨਾਲ ਹਿਰਦੇ ਅੰਦਰ (ਆਤਮਿਕ) ਸੁਖ ਹੋ ਜਾਂਦਾ ਹੈ (ਕਿਉਂਕਿ ਉਸ ਦੀ ਕੀਤੀ ਭਗਤੀ) ਤੇਰੇ ਮਨ ਵਿਚ ਚੰਗੀ ਲਗਦੀ ਹੈ। (ਉਸ ਦਾ) ਮਨ ਤੇ ਸਰੀਰ (ਤੇਰੀ) ਸਚੀ ਭਗਤੀ ਵਿਚ ਰੰਗਿਆ ਰਹਿੰਦਾ ਹੈ (ਕਿਉਂਕਿ ਉਸ ਨੇ ਤੇਰੇ) ਸਚੇ ਨਾਮ ਨਾਲ (ਆਪਣਾ) ਚਿਤ ਜੋੜਿਆ ਹੋਇਆ ਹੁੰਦਾ ਹੈ।੨।

(ਹੇ ਭਾਈ!) ਹਉਮੈ ਦੀ (ਅੱਗ) ਵਿਚ, ਸਰੀਰ ਸਦਾ ਸੜਦਾ ਰਹਿੰਦਾ ਹੈ। (ਜਦੋਂ ਪ੍ਰਭੂ ਦੀ) ਬਖਸ਼ਿਸ਼ ਹੁੰਦੀ ਹੈ (ਤਾਂ) ਪੂਰਾ ਗੁਰੂ ਮਿਲਦਾ ਹੈ। (ਮਨੁੱਖ ਦੇ) ਅੰਦਰ (ਜੋ) ਅਗਿਆਨ ਹੈ (ਇਸ ਨੂੰ ਗੁਰੂ ਦੇ) ਸ਼ਬਦ ਦੁਆਰਾ ਬੁਝਾ ਲੈਂਦਾ ਹੈ, (ਇਸ ਤਰ੍ਹਾਂ) ਸਤਿਗੁਰੂ ਪਾਸੋਂ (ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ।੩।

(ਹੇ ਭਾਈ! ਮਾਇਆ ਵਿਚ) ਅੰਨ੍ਹਾ ਹੋਇਆ ਮਨੁੱਖ ਅੰਨ੍ਹੇ (ਅਗਿਆਨਤਾ ਭਰੇ) ਕੰਮ ਹੀ ਕਰਦਾ ਹੈ। (ਇਸ ਲਈ) ਬਹੁਤ ਕਸ਼ਟ ਸਹਾਰਦਾ ਹੈ (ਅਤੇ) ਜੂਨਾਂ ਵਿਚ ਭਟਕਦਾ ਰਹਿੰਦਾ ਹੈ। (ਮਨਮੁਖ ਦੇ ਗਲੇ ਚੋਂ) ਜਮ ਦਾ ਫਾਹਾ ਕਦੇ ਨਹੀਂ ਕੱਟਿਆ ਜਾਂਦਾ (ਇਸ ਕਰਕੇ) ਅੰਤ ਸਮੇਂ (ਉਸ ਨੇ) ਬਹੁਤ ਹੀ ਦੁਖ ਪਾਇਆ ਹੈ।੪।

**ਆਵਣ ਜਾਣਾ ਸਬਦਿ ਨਿਵਾਰੇ ॥ ਸਚੁ ਨਾਮੁ ਰਖੈ ਉਰਧਾਰੇ ॥ ਗੁਰ ਕੈ ਸਬਦਿ ਮਰੈ ਮਨੁ ਮਾਰੇ, ਹਉਮੈ ਜਾਇ ਸਮਾਇਆ ॥੫॥ ਆਵਣ ਜਾਣੈ ਪਰਜ ਵਿਗੋਈ ॥ ਬਿਨੁ ਸਤਿਗੁਰ ਥਿਰੁ ਕੋਇ ਨ ਹੋਈ ॥ ਅੰਤਰਿ ਜੋਤਿ ਸਬਦਿ ਸੁਖੁ ਵਸਿਆ, ਜੋਤੀ ਜੋਤਿ ਮਿਲਾਇਆ ॥੬॥ ਪੰਚ ਦੂਤ ਚਿਤਵਹਿ ਵਿਕਾਰਾ ॥ ਮਾਇਆ ਮੋਹ ਕਾ ਏਹੁ ਪਸਾਰਾ ॥ ਸਤਿਗੁਰੁ ਸੇਵੇ ਤਾ ਮੁਕਤੁ ਹੋਵੈ, ਪੰਚ ਦੂਤ ਵਸਿ ਆਇਆ ॥੭॥ ਬਾਝੁ ਗੁਰੂ ਹੈ ਮੋਹੁ ਗੁਬਾਰਾ ॥ ਫਿਰਿ ਫਿਰਿ ਡੁਬੈ ਵਾਰੋ ਵਾਰਾ ॥ ਸਤਿਗੁਰ ਭੇਟੇ ਸਚੁ ਦ੍ਰਿੜਾਏ, ਸਚੁ ਨਾਮੁ ਮਨਿ ਭਾਇਆ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ**: ਚਿਤਵਹਿਂ, ਤਾਂ,

**ਪਦ ਅਰਥ**: ਆਵਣਾ ਜਾਣਾ=ਜਨਮ ਮਰਨ। ਨਿਵਾਰੇ=ਦੂਰ ਕਰਦਾ ਹੈ। ਉਰਧਾਰੇ=ਹਿਰਦੇ ਵਿਚ ਰਖਦਾ ਹੈ। ਮਨੁ ਮਾਰੇ=ਮਨ ਨੂੰ ਕਾਬੂ ਕਰਦਾ ਹੈ।੫। ਪਰਜ=ਜਨਤਾ, ਲੋਕਾਈ। ਵਿਗੋਈ=ਖ਼ਰਾਬ ਹੁੰਦੀ ਹੈ। ਥਿਰੁ=ਪੱਕਾ। ਜੋਤਿ=ਪਰਮਾਤਮਾ ਦੀ ਜੋਤਿ ਵਿਚ।੬। ਪੰਚ ਦੂਤ=ਕਾਮ, ਕ੍ਰੋਧ ਆਦਿ ਵੈਰੀ। ਚਿਤਵਹਿ=(ਜੀਵ) ਚਿਤਵਦੇ (ਯਾਦ ਕਰਦੇ) ਰਹਿੰਦੇ ਹਨ। ਵਿਕਾਰਾ=ਵਿਸ਼ੇ ਵਿਕਾਰ। ਪਸਾਰਾ=ਖਿਲਾਰਾ। ਮੁਕਤੁ ਆਜ਼ਾਦ। ਵਸਿ=ਵਸ ਵਿਚ।੭। ਗੁਬਾਰਾ=ਘੁੱਪ ਹਨੇਰਾ। ਵਾਰੋ ਵਾਰਾ=ਬਾਰ ਬਾਰ। ਭੇਟੇ=ਮਿਲ ਪਏ। ਮਨਿ=ਮਨ ਵਿਚ। ਭਾਇ=ਚੰਗਾ ਲਗਾ।੮।

**ਅਰਥ**: (ਹੇ ਭਾਈ! ਜਿਹੜਾ ਮਨੁੱਖ ਆਪਣੇ) ਹਿਰਦੇ ਵਿਚ ਸੱਚਾ ਨਾਮ ਟਿਕਾਈ ਰਖਦਾ ਹੈ (ਉਹ ਗੁਰੂ ਦੇ) ਸ਼ਬਦ ਦੁਆਰਾ ਜਨਮ ਮਰਨ ਦਾ (ਗੇੜ) ਦੂਰ ਕਰ ਲੈਂਦਾ ਹੈ। (ਉਹ) ਗੁਰੂ ਦੇ ਸ਼ਬਦ ਦੁਆਰਾ ਆਪਾ-ਭਾਵ ਦੂਰ ਕਰ ਲੈਂਦਾ ਹੈ (ਅਤੇ) ਆਪਣੇ ਮਨ ਨੂੰ ਕਾਬੂ ਕਰ ਲੈਂਦਾ ਹੈ। ਉਸ ਦੀ ਹਉਮੈ ਚਲੀ ਜਾਂਦੀ ਹੈ (ਅਤੇ ਉਹ) ਆਪਣਾ-ਆਪ (ਵਾਹਿਗੁਰੂ ਵਿਚ) ਇਕਮਿਕ ਕਰ ਲੈਂਦਾ ਹੈ।੫।

(ਹੇ ਭਾਈ!) ਆਣਾ-ਜਾਣਾ (ਭਾਵ ਜਨਮ ਮਰਨ ਦੇ ਗੇੜ ਵਿਚ) ਪਰਜਾ ਖ਼ਰਾਬ ਹੋਈ ਰਹਿੰਦੀ ਹੈ। ਸਤਿਗੁਰੂ ਦੀ (ਸ਼ਰਨ ਲਏ ਬਿਨਾਂ) ਕੋਈ (ਮਨੁੱਖ) ਵੀ ਥਿਰ (ਪੱਕਾ) ਨਹੀਂ ਹੋ ਸਕਦਾ। (ਜਿਸ ਮਨੁੱਖ ਦੇ) ਅੰਦਰ (ਪ੍ਰਭੂ ਦੀ) ਜੋਤਿ (ਪ੍ਰਗਟ ਹੋ **ਗਈ** ਹੈ ਉਸ ਦੇ ਅੰਦਰ ਗੁਰੂ ਦੇ) ਸ਼ਬਦ ਦੁਆਰਾ (ਆਤਮਿਕ) ਸੁਖ ਵਸ ਗਿਆ ਹੈ, (ਪਰਮ) ਜੋਤੀ ਨੇ (ਉਸ ਜੀਵ ਦੀ) ਜੋਤਿ ਨੂੰ (ਆਪਣੇ ਨਾਲ) ਮਿਲਾਇਆ ਹੈ।੬।

(ਹੇ ਭਾਈ!) ਪੰਜਾਂ (ਕਾਮ, ਕ੍ਰੋਧ ਆਦਿਕ) ਦੂਤਾਂ ਦੀ (ਸੰਗਤ ਕਰਕੇ ਮਨੁੱਖ) ਵਿਕਾਰ ਹੀ ਚਿਤਵਦੇ ਰਹਿੰਦੇ ਹਨ। ਇਹ (ਸਾਰਾ) ਖਿਲਾਰਾ ਮਾਇਆ ਮੋਹ ਦਾ ਹੈ (ਜਿਹੜਾ ਮਨੁੱਖ) ਸਤਿਗੁਰੂ ਨੂੰ ਸੇਂਵਦਾ ਹੈ ਤਾਂ ਹੀ (ਉਹ ਵਿਕਾਰਾਂ ਤੋਂ ਮੁਕਤ ਹੋ ਜਾਂਦਾ ਹੈ (ਕਿਉਂਕਿ) ਪੰਜਾਂ ਦੂਤਾਂ ਦਾ (ਟੋਲਾ ਉਸ ਦੇ) ਵਸ ਵਿਚ ਆ ਗਿਆ ਹੁੰਦਾ ਹੈ।੭।

(ਹੇ ਭਾਈ!) ਗੁਰੂ ਤੋਂ ਬਿਨਾਂ ਮੋਹ ਰੂਪੀ (ਜੀਵਨ ਦਾ) ਹਨੇਰਾ (ਕਾਇਮ ਰਹਿੰਦਾ ਹੈ)। (ਮਨੁੱਖ) ਮੁੜ ਮੁੜ ਕੇ ਬਾਰ ਬਾਰ (ਮੋਹ ਦੇ ਸਮੁੰਦਰ ਵਿਚ) ਡੁਬਦਾ ਰਹਿੰਦਾ ਹੈ। (ਜਦੋਂ) ਸਤਿਗੁਰੂ ਮਿਲ ਪੈਂਦਾ ਹੈ (ਤਾਂ ਉਹ ਮਨੁੱਖ ਦੇ ਹਿਰਦੇ ਵਿਚ) ਸਚ ਦ੍ਰਿੜ ਕਰਾ ਦਿੰਦਾ ਹੈ (ਫਿਰ) ਪਰਮਾਤਮਾ ਦਾ ਨਾਮ (ਉਸ ਦੇ) ਮਨ ਵਿਚ ਚੰਗਾ ਲਗ ਜਾਂਦਾ ਹੈ।੮।

**ਸਾਚਾ ਦਰੁ ਸਾਚਾ ਦਰਵਾਰਾ ॥ ਸਚੇ ਸੇਵਹਿ ਸਬਦਿ ਪਿਆਰਾ ॥ ਸਚੀ ਧੁਨਿ ਸਚੇ ਗੁਣ ਗਾਵਾ, ਸਚੇ ਮਾਹਿ ਸਮਾਇਆ ॥੯॥ ਘਰੈ ਅੰਦਰਿ ਕੋ ਘਰੁ ਪਾਏ ॥ ਗੁਰ ਕੈ ਸਬਦੇ ਸਹਜਿ ਸੁਭਾਏ ॥ ਓਥੈ ਸੋਗੁ ਵਿਜੋਗੁ ਨ ਵਿਆਪੈ, ਸਹਜੇ ਸਹਜਿ ਸਮਾਇਆ ॥੧੦॥ ਦੂਜੈ ਭਾਇ ਦੁਸਟਾ ਕਾ ਵਾਸਾ ॥ ਭਉਦੇ ਫਿਰਹਿ ਬਹੁ ਮੋਹ ਪਿਆਸਾ ॥ ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ, ਦੁਖੋ ਦੁਖੁ ਕਮਾਇਆ ॥੧੧॥ ਸਤਿਗੁਰ ਬਾਝਹੁ ਸੰਗਤਿ ਨ ਹੋਈ ॥ ਬਿਨੁ ਸਬਦੇ ਪਾਰੁ ਨ ਪਾਏ ਕੋਈ ॥ ਸਹਜੇ ਗੁਣ ਰਵਹਿ ਦਿਨੁ ਰਾਤੀ, ਜੋਤੀ ਜੋਤਿ ਮਿਲਾਇਆ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੇਵਹਿੰ, ਗਾਵਾਂ, ਮਾਹਿੰ, ਭਉਂਦੇ, ਫਿਰਹਿੰ, ਬਹਹਿੰ, ਪਾਵਹਿੰ, ਬਾਝਹੁੰ, ਰਵਹਿੰ,

**ਪਦ ਅਰਥ:** ਸਾਚਾ ਦਰੁ=ਸਦਾ ਕਾਇਮ ਰਹਿਣ ਵਾਲਾ ਦਰਵਾਜਾ। ਦਰਵਾਰਾ=ਦਰਬਾਰ। ਸੇਵਹਿ=ਸੇਂਵਦੇ (ਸਿਮਰਦੇ) ਹਨ। ਸਬਦਿ=ਸ਼ਬਦ ਵਿਚ। ਪਿਆਰਾ=ਪਿਆਰ (ਪਾਂਦੇ ਹਨ)। ਧੁਨਿ=ਧੁਨੀ, ਲਗਨ। ਗਾਵਾ=ਮੈਂ ਗਾਵਾਂ। ਘਰਿ=ਘਰ ਵਿਚ। ਸਮਾਇਆ=ਲੀਨ ਹੋਇਆ ਰਹਾਂ।੯। ਘਰੈ ਅੰਦਰਿ=(ਸਰੀਰ ਰੂਪੀ) ਘਰ ਵਿਚ। ਕੋ=ਕੋਈ (ਵਿਰਲਾ)। ਘਰੁ=(ਪਰਮੇਸ਼ਰ ਦਾ) 'ਸੋ ਘਰੁ'। ਸਬਦੇ=ਸ਼ਬਦ ਦੁਆਰਾ। ਸਹਜਿ ਸੁਭਾਏ=ਸਹਜ ਸੁਭਾਵਿਕ ਹੀ। ਸੋਗੁ=ਗ਼ਮ। ਵਿਜੋਗੁ=ਵਿਛੋੜਾ। ਨ ਵਿਆਪੈ=ਨਹੀਂ ਵਿਆਪਦਾ, ਭਾਵ ਆਪਣਾ ਜੋਰ ਨਹੀਂ ਪਾਂਦਾ।੧੦। ਦੂਜੈ ਭਾਇ=(ਪਰਮੇਸ਼ਰ ਤੋਂ ਬਿਨਾਂ) ਦੂਜੇ ਦੇ ਪਿਆਰ ਵਿਚ। ਦੁਸਟਾ=ਕਾਮੀਆਂ, ਕ੍ਰੋਧੀਆਂ ਦਾ। ਭਉਦੇ ਫਿਰਹਿ=ਇਧਰ ਉਧਰ ਭੌਂਦੇ ਫਿਰਦੇ ਰਹਿੰਦੇ ਹਨ। ਬਹੁ=ਬਹੁਤ। ਕੁਸੰਗਤਿ=ਖੋਟੀ ਸੰਗਤ ਵਿਚ। ਬਹਹਿ=ਬੈਠਦੇ ਹਨ। ਕਮਾਇਆ=ਖੱਟਿਆ।੧੧। ਬਾਝਹੁ=ਬਿਨਾਂ। ਪਾਰੁ=(ਭਵਜਲ ਸੰਸਾਰ ਤੋਂ) ਪਾਰ। ਰਵਹਿ=ਉਚਾਰਦੇ (ਗਾਉਂਦੇ) ਹਨ। ਜੋਤੀ=ਪਰਮਾਤਮਾ ਦੀ ਜੋਤਿ ਵਿਚ।੧੨।

**ਅਰਥ:** (ਹੇ ਭਾਈ! ਪਰਮਾਤਮਾ ਦਾ) ਦਰ ਸੱਚਾ ਹੈ (ਅਤੇ ਉਸ ਦਾ) ਦਰਬਾਰ ਵੀ ਸੱਚਾ ਹੈ। (ਉਹ ਮਨੁੱਖ ਹੀ) ਸੱਚੇ (ਪਰਮੇਸ਼ਰ) ਨੂੰ ਸੇਂਵਦੇ ਹਨ (ਜਿਹੜੇ ਗੁਰੂ ਦੇ) ਸ਼ਬਦ ਵਿਚ ਪਿਆਰ ਪਾਂਦੇ ਹਨ। (ਦਿਲੀ ਚਾਹਨਾ ਹੈ ਕਿ) ਸਚੀ ਧੁਨ (ਲਗਨ) ਨਾਲ ਮੈਂ (ਉਸ) ਸਚੇ (ਪ੍ਰਭੂ) ਦੇ ਗੁਣ ਗਾਵਾਂ ਅਤੇ (ਇਸ ਤਰ੍ਹਾਂ) ਸਚੇ (ਪ੍ਰਭੂ) ਵਿਚ ਲੀਨ ਹੋ ਜਾਵਾਂ।੯।

(ਹੇ ਭਾਈ! ਹਿਰਦੇ ਰੂਪੀ) ਘਰ ਵਿਚ ਕੋਈ (ਵਿਰਲਾ ਮਨੁੱਖ ਹੀ ਪਰਮਾਤਮਾ ਦਾ) ਘਰ ਲਭਦਾ ਹੈ। (ਉਹ ਵਿਰਲਾ ਮਨੁੱਖ ਹੀ) ਗੁਰੂ ਦੇ ਸ਼ਬਦ ਦੁਆਰਾ ਅਡੋਲ ਅਵਸਥਾ ਵਿਚ ਟਿਕ ਜਾਂਦਾ ਹੈ। ਉਥੇ (ਅਡੋਲ ਅਵਸਥਾ ਵਿਚ) ਗ਼ਮ ਤੇ ਵਿਛੋੜਾ ਨਹੀਂ ਵਿਆਪਦਾ (ਉਥੇ ਮਨੁੱਖ) ਨਿਰੋਲ ਅਡੋਲਤਾ ਵਿਚ ਹੀ ਟਿਕਿਆ ਰਹਿੰਦਾ ਹੈ।੧੦।

(ਹੇ ਭਾਈ!) ਪਰਮਾਤਮਾ ਨੂੰ (ਛੱਡ ਕੇ) ਦੂਜੇ ਦੇ ਪਿਆਰ ਵਿਚ ਦੁਸ਼ਟਾਂ ਦਾ ਵਾਸਾ ਹੁੰਦਾ ਹੈ। (ਮਾਇਆ ਦੇ) ਮੋਹ ਤ੍ਰਿਸ਼ਨਾ ਵਿਚ ਬਹੁਤ (ਮਨੁੱਖ) ਭਟਕਦੇ ਫਿਰਦੇ ਹਨ। (ਉਹ) ਖੋਟੀ ਸੰਗਤ ਵਿਚ ਬੈਠਦੇ ਹਨ ਸਦਾ ਦੁਖ ਪਾਂਦੇ ਹਨ, (ਜਿਸ ਕਰਕੇ ਉਨ੍ਹਾਂ ਨੇ) ਨਿਰਾ ਦੁਖ ਹੀ ਦੁਖ ਖਟਿਆ ਹੈ।੧੧।

(ਹੇ ਭਾਈ!) ਸਤਿਗੁਰੂ ਤੋਂ ਬਿਨਾਂ ਸੰਗਤ ਨਹੀਂ ਬਣਦੀ। (ਗੁਰੂ ਦੇ) ਸ਼ਬਦ ਵਿਚ (ਜੁੜੇ) ਬਿਨਾਂ ਕੋਈ (ਮਨੁੱਖ **ਸੰਸਾਰ ਤੋਂ) ਪਾਰ ਨਹੀਂ ਪੈ ਸਕਦਾ।** (ਜਿਹੜੇ ਜੀਵ) ਦਿਨ ਰਾਤ ਅਡੋਲ ਅਵਸਥਾ ਵਿਚ ਟਿਕ ਕੇ (ਪਰਮੇਸ਼ਰ ਦੇ ਗੁਣ ਗਾਂਦੇ ਹਨ (ਉਨ੍ਹਾਂ ਦੀ ਜੀਵ) ਜੋਤੀ ਨੂੰ (ਪਰਮ ਜੋਤੀ ਪ੍ਰਭੂ ਨੇ ਆਪਣੇ ਵਿਚ) ਮਿਲਾਇਆ ਹੈ।੧੨।

**ਕਾਇਆ ਬਿਰਖੁ ਪੰਖੀ ਵਿਚਿ ਵਾਸਾ ॥ ਅੰਮ੍ਰਿਤੁ ਚੁਗਹਿ ਗੁਰ ਸਬਦਿ ਨਿਵਾਸਾ ॥ ਉਡਹਿ ਨ ਮੂਲੇ ਨ ਆਵਹਿ ਨ ਜਾਹੀ, ਨਿਜਘਰਿ ਵਾਸਾ ਪਾਇਆ ॥੧੩॥ ਕਾਇਆ ਸੋਧਹਿ ਸਬਦੁ ਵੀਚਾਰਹਿ ॥ ਮੋਹ ਠਗਉਰੀ ਭਰਮੁ ਨਿਵਾਰਹਿ ॥ ਆਪੇ ਕ੍ਰਿਪਾ ਕਰੇ ਸੁਖਦਾਤਾ, ਆਪੇ ਮੇਲਿ ਮਿਲਾਇਆ ॥੧੪॥ ਸਦਹੀ ਨੇੜੈ ਦੂਰਿ ਨ ਜਾਣਹੁ ॥ ਗੁਰ ਕੈ ਸਬਦਿ ਨਜੀਕਿ ਪਛਾਣਹੁ ॥ ਬਿਗਸੈ ਕਮਲੁ ਕਿਰਣਿ ਪਰਗਾਸੈ, ਪਰਗਟੁ ਕਰਿ ਦੇਖਾਇਆ ॥੧੫॥ ਆਪੇ ਕਰਤਾ ਸਚਾ ਸੋਈ ॥ ਆਪੇ ਮਾਰਿ ਜੀਵਾਲੇ ਅਵਰੁ ਨ ਕੋਈ ॥ ਨਾਨਕ,ਨਾਮੁ ਮਿਲੈ ਵਡਿਆਈ, ਆਪੁ ਗਵਾਇ ਸੁਖੁ ਪਾਇਆ ॥੧੬॥੨॥੨੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਾਇਆਂ, ਚੁਗਹਿੰ, ਉਡਹਿੰ, ਆਵਹਿੰ, ਜਾਹੀਂ, ਵੀਚਾਰਹਿੰ, ਨਿਵਾਰਹਿੰ ।

**ਪਦ ਅਰਥ:** ਬਿਰਖੁ=ਬ੍ਰਿਛ। ਚੁਗਹਿ=ਚੁਗਦੇ ਹਨ। ਸਬਦਿ=ਸ਼ਬਦ ਵਿਚ। ਉਡਹਿ ਨ ਮੂਲੇ=ਬਿਲਕੁਲ ਉਡਦੇ ਨਹੀਂ ਹਨ। ਨ ਜਾਹੀ=ਜਾਂਦੇ ਨਹੀਂ ਹਨ। ਨਿਜ ਘਰਿ=ਆਪਣੇ ਅਸਲੀ ਘਰ ਵਿਚ।੧੩। ਸੋਧਹਿ=ਸੋਧਦੇ, ਸਿਧੇ ਕਰਦੇ ਹਨ (ਜੀਵਨ ਪੜਤਾਲ ਕਰਦੇ ਹਨ)। ਠਗਉਰੀ=ਠਗ ਬੂਟੀ। ਨਿਵਾਰਹਿ=ਦੂਰ ਕਰਦੇ ਹਨ।੧੪। ਸਬਦਿ=ਸ਼ਬਦ ਦੀ ਰਾਹੀਂ। ਨਜੀਕਿ=ਨਜ਼ਦੀਕ, ਨੇੜੇ ਬਿਗਸੈ=ਵਿਗਸਦਾ, ਖਿੜ ਪੈਂਦਾ ਹੈ। ਕਮਲੁ=(ਹਿਰਦਾ) ਕੌਲ ਫੁਲ। ਪਰਗਾਸੈ=ਚਾਨਣ ਕਰਦੀ ਹੈ। ਕਰਿ=ਕਰਕੇ।੧੫। ਕਰਤਾ=ਪੈਦਾ ਕਰਨ ਵਾਲਾ। ਅਵਰੁ=ਹੋਰ। ਆਪੁ ਗਵਾਇ=ਆਪਾ ਭਾਵ ਦੂਰ ਕਰਕੇ।੧੬।

**ਅਰਥ:** (ਹੇ ਭਾਈ!) ਸਰੀਰ ਰੂਪੀ ਬ੍ਰਿਛ ਹੈ (ਜਿਸ ਤੇ ਪੰਛੀ ਬੈਠਦੇ ਹਨ, ਇਸੇ ਤਰ੍ਹਾਂ) ਸਰੀਰ ਵਿਚ (ਜੀਵ) ਪੰਛੀ ਵਸਦਾ ਹੈ। (ਜਿਹੜੇ ਜੀਵ) ਅੰਮ੍ਰਿਤ (ਨਾਮ ਰੂਪ) ਚੋਗੇ ਚੁਗਦੇ ਹਨ (ਉਨ੍ਹਾਂ ਦਾ) ਗੁਰੂ ਦੇ ਸ਼ਬਦ ਵਿਚ ਵਾਸਾ ਹੁੰਦਾ ਹੈ। (ਓਹ) ਉਕਾ ਹੀ ਬਾਹਰ ਨਹੀਂ ਭਟਕਦੇ ਫਿਰਦੇ (ਨਾ ਜਨਮ ਵਿਚ) ਆਉਂਦੇ ਹਨ ਨਾ (ਮਰ ਕੇ ਕਿਤੇ) ਜਾਂਦੇ ਹਨ (ਉਨ੍ਹਾਂ ਨੇ) ਆਪਣੇ ਘਰ (ਭਾਵ-ਸਰੂਪ) ਵਿਚ ਹੀ ਵਾਸਾ ਪਾ ਲਿਆ ਹੈ।੧੩।

(ਹੇ ਭਾਈ! ਜਿਹੜੇ ਮਨੁੱਖ) ਸਰੀਰ ਨੂੰ ਸੋਧਦੇ ਹਨ (ਭਾਵ ਵਿਕਾਰਾਂ ਤੋਂ ਬਚਾ ਕੇ ਨਿਰਮਲ ਰਖਦੇ ਹਨ ਅਤੇ ਗੁਰੂ ਦਾ ਸ਼ਬਦ) ਵੀਚਾਰਦੇ ਹਨ, (ਉਹ) ਮੋਹ ਦੀ ਠਗਬੂਟੀ (ਨਹੀਂ ਖਾਂਦੇ ਕਿਉਂਕਿ ਉਹ) ਭਰਮ ਨੂੰ ਦੂਰ ਕਰ ਲੈਂਦੇ ਹਨ। (ਉਹ) ਸੁਖਾਂ ਦਾ ਦਾਤਾ (ਪ੍ਰਭੂ) ਆਪ ਭਰਮ ਕਟਦਾ ਹੈ (ਅਤੇ) ਆਪ ਹੀ (ਉਨ੍ਹਾਂ ਨੂੰ ਗੁਰੂ ਨਾਲ) ਮਿਲਾ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ।੧੪।

(ਹੇ ਭਾਈ!) ਉਹ ਪਰਮਾਤਮਾ ਸਦਾ ਹੀ (ਸਭ ਦੇ) ਨੇੜੇ (ਵਸਦਾ ਹੈ, ਉਸ ਨੂੰ ਕਦੇ ਵੀ ਆਪਣੇ ਤੋਂ) ਦੂਰ (ਵਸਦਾ ਨਾ) ਸਮਝੋ। ਗੁਰੂ ਦੇ ਸ਼ਬਦ ਦੁਆਰਾ (ਉਸ ਨੂੰ ਆਪਣੇ) ਨੇੜੇ (ਵਸਦਾ) ਪਛਾਣ ਲਵੋ। (ਜਦੋਂ ਹਿਰਦੇ ਅੰਦਰ ਰਬੀ ਜੋਤਿ ਦੀ ਕਿਰਨ) ਚਾਨਣ ਕਰਦੀ ਹੈ (ਤਾਂ ਹਿਰਦਾ) ਕ਼ਮਲ-ਫੁੱਲ ਖਿੜ ਪੈਂਦਾ ਹੈ। (ਗੁਰੂ ਨੇ ਉਸ ਪ੍ਰਭੂ ਨੂੰ ਇਸ ਤਰ੍ਹਾਂ) ਪ੍ਰਗਟ ਕਰਕੇ ਵਿਖਾ ਦਿੱਤਾ ਹੈ।੧੫।

(ਹੇ ਭਾਈ!) ਉਹ ਕਰਤਾ ਆਪ ਹੀ ਸਦਾ ਥਿਰ ਰਹਿਣ ਵਾਲਾ ਹੈ। (ਉਹ) ਆਪ ਹੀ ਮਾਰ ਕੇ ਜ਼ਿੰਦਾ ਕਰ ਦਿੰਦਾ ਹੈ (ਉਸ ਤੋਂ ਬਿਨਾਂ) ਹੋਰ ਕੋਈ (ਮਾਰਨ ਜਿਵਾਲਣ ਵਾਲਾ) ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਮਨੁੱਖ ਨੂੰ ਪਰਮਾਤਮਾ ਦਾ) ਨਾਮ ਮਿਲਦਾ ਹੈ। (ਹਲਤ ਪਲਤ ਦੀ) ਵਡਿਆਈ ਵੀ ਮਿਲ ਜਾਂਦੀ ਹੈ (ਇਸ ਤਰ੍ਹਾਂ ਮਨੁੱਖ ਨੇ) ਆਪਾ-ਭਾਵ ਦੂਰ ਕਰਕੇ (ਆਤਮਿਕ) ਸੁਖ ਪਾ ਲਿਆ ਹੁੰਦਾ ਹੈ।੧੬।੨।੨੪।

## ਅਰਥ ਭੇਦ ਅਤੇ ਨਿਰਣੈ

**ਨਦਰੀ ਭਗਤਾ ਲੈਹੁ ਮਿਲਾਏ ॥ ਭਗਤਿ ਸਲਾਹਨਿ ਸਦਾ ਲਿਵ ਲਾਏ॥**

ਵਖ ਵਖ ਅਰਥ:

੧) ਹੇ ਨਦਰੀ ਤੂੰ ਭਗਤਾਂ ਕੋ ਮਿਲਾਇ ਲੇਤਾ ਹੈਂ। ਔ ਭਗਤ ਭੀ ਸਦਾ ਤੇਰੇ ਮੈਂ ਬ੍ਰਿਤੀ ਲਗਾਇ ਕੈ ਸਲਾਹੁਤੇ ਹੈਂ। [ਫ.ਸ.

੨) ਆਪਣੀ ਮਿਹਰ ਨਾਲ ਭਗਤਾਂ ਨੂੰ ਆਪਣੇ ਨਾਲ ਮਿਲਾ ਲਓ। [ਸ਼ਬਦਾਰਥ

੩) ਹੇ ਕਰਤਾਰ! ਆਪਣੇ ਭਗਤਾਂ ਨੂੰ ਤੂੰ ਮਿਹਰ ਦੀ ਕਿਰਪਾ ਨਾਲ (ਆਪਣੇ ਚਰਨਾਂ ਵਿਚ) ਜੋੜ ਰਖਦਾ ਹੈਂ। [ਦਰਪਣ

੪) ਹੇ ਨਦਰੀ ਪਰਮਾਤਮਾ! ਤੂੰ ਆਪ ਹੀ ਉਹਨਾਂ ਭਗਤਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈਂ ਜੋ ਭਗਤ ਸਦਾ ਹੀ ਲਿਵ ਲਗਾ ਕੇ ਆਪ ਨੂੰ ਸਲਾਹੁੰਦੇ ਹਨ। [ਸੰ.ਸ.

**ਨਿਰਣੈ**: ਗੁਰਬਾਣੀ ਵਿਚ 'ਲੈਹੁ' ਪਦ ਦੀ ਵਰਤੋਂ ਦੇ ਦਰਸ਼ਨ ਕਰੋ ਜੀ।

੧. **ਦੇਹੁ ਦਰਸੁ ਸੁਖਦਾਤਿਆ, ਮੈ ਗਲ ਵਿਚਿ ਲੈਹੁ ਮਿਲਾਇ ਜੀਉ॥** [ਪੰਨਾ ੭੪

੨. **ਆਪੇ ਮੇਲਿ ਲੈਹੁ ਪ੍ਰਭ ਸਾਚੇ,ਪੂਰੈ ਕਰਮਿ ਤੂ ਪਾਵਣਿਆ ॥** [ਪੰਨਾ ੧੧੨

(ਏਦਾਂ ਦੇ ਹੋਰ ਕਈ ਪ੍ਰਮਾਣ ਹਨ)।

'ਲੇਹੁ' ਤੇ 'ਲੈਹੁ' ਪਦ ਬੇਨਤੀ ਰੂਪ ਵਿਚ ਹੀ ਵਰਤੇ ਗਏ ਹਨ। 'ਲੈਹੁ ਮਿਲਾਇ' ਦੇ ਅਰਥ 'ਮਿਲਾ ਲੈਂਦੇ ਹੋ' ਕਰਨੇ ਠੀਕ ਨਹੀਂ। ੩ ਤੇ ੪ ਨੰਬਰ ਵਾਲੇ ਅਰਥ ਫਰੀਦਕੋਟੀ ਸਟੀਕ ਤੋਂ ਪ੍ਰਭਾਵਤ ਹੋ ਕੇ ਕੀਤੇ ਗਏ ਜਾਪਦੇ ਹਨ। ਸ਼ਬਦਾਰਥੀ ਵਿਦਵਾਨਾਂ ਦੇ ਅਰਥ ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਮਰਦਾਸ ਜੀ ਦੀ ਰਚਨਾ ਦਾ ਇਹ ਆਖ਼ਰੀ ਸੋਲਹਾ ਹੈ। ਇਸ ਵਿਚ 'ਨਦਰੀ ਭਗਤਾ ਲੈਹੁ ਮਿਲਾਏ' ਵਾਲਾ ਉਲੇਖ ਪਰਮੇਸ਼ਰ ਦੀ ਵਡਿਆਈ ਦਾ ਲਖਾਇਕ ਹੈ। ਹਰੀ ਦੀ ਮਿਹਰ ਹੁੰਦੀ ਹੈ ਤਾਂ ਹਰੀ ਦੇ ਭਗਤ ਹਰੀ ਨਾਲ ਜੁੜਦੇ ਹਨ। ਪਰਮੇਸ਼ਰ ਦੀ ਭਗਤੀ ਹੀ ਮਨੁੱਖ ਨੂੰ ਹਉਮੈ ਕਾਰਨ ਪਏ ਜੋਨੀ ਵਾਲੇ ਸੰਕਟ ਚੋਂ ਬਾਹਰ ਕੱਢਦੀ ਹੈ।

ਮਨੁੱਖੀ ਸਰੀਰ ਅੰਦਰ ਕਾਮ, ਕ੍ਰੋਧ, ਲੋਭ ਆਦਿ ਦੂਤ ਜੀਵ ਨੂੰ ਹਰ ਵੇਲੇ ਵਿਕਾਰਾਂ ਵਿਚ ਫਸਾਈ ਰਖਦੇ ਹਨ ਅਤੇ ਕੁਸੰਗਤ ਕੀਤਿਆਂ ਦੁਖ ਹੀ ਦੁਖ ਮਿਲਦਾ ਹੈ। ਅਸਲ ਵਿਚ ਸਰੀਰ ਇਕ ਬਿਰਛ ਦੀ ਨਿਆਈਂ ਹੈ, ਮਨ ਪੰਛੀ ਦਾ ਇਸ ਵਿਚ ਵਾਸਾ ਹੈ। ਜੇ ਮਨ ਪੰਛੀ ਇਸ ਵਿਚ ਟਿੱਕ ਕੇ ਅੰਮ੍ਰਿਤ ਪੀਵੇ ਤਾਂ ਇਸ

ਦੀ ਭਟਕਣਾ ਦੂਰ ਹੋ ਜਾਂਦੀ ਹੈ। ਪਰਮੇਸ਼ਰ ਤਾਂ ਜੀਵ ਦੇ ਸਦਾ ਹੀ ਨਾਲ ਹੈ ਪਰ ਇਸ ਦੀ ਪਛਾਣ ਗੁਰੂ ਦੇ ਸ਼ਬਦ ਦੁਆਰਾ ਹੁੰਦੀ ਹੈ। ਜਦੋਂ ਪਛਾਣ ਹੋ ਜਾਂਦੀ ਹੈ ਤਾਂ ਹਿਰਦਾ ਕਮਲ ਖਿੜ ਪੈਂਦਾ ਹੈ ਪ੍ਰਭੂ ''ਪਰਗਟ ਪਾਹਾਰੈ'' ਜਾਪਣ ਲਗ ਪੈਂਦਾ ਹੈ। ਪਰਮੇਸ਼ਰ ਨੂੰ ਨਜ਼ੀਕ ਪਛਾਣਨਾ ਇਸ ਸ਼ਬਦ ਦਾ ਸਿਧਾਂਤ ਹੈ:-

**ਸਦਹੀ ਨੇੜੈ ਦੂਰਿ ਨ ਜਾਣਹੁ ॥ ਗੁਰ ਕੈ ਸਬਦਿ ਨਜੀਕਿ ਪਛਾਣਹੁ ॥**

ਤੱਤ ਵੀਚਾਰ ਇਹ ਹੈ ਕਿ ਉਹ ਕਰਤਾ ਪੁਰਖ ਸਰਬ ਕਲਾ ਸਮਰਥ ਹੈ ਜੋ ਸਭ ਨੂੰ ਮਾਰਨ ਤੇ ਜੀਵਾਲਣ ਵਾਲਾ ਹੈ, ਉਸ ਤੋਂ ਬਿਨਾਂ ਹੋਰ ਕਿਸੇ ਦੇ ਹੱਥ ਵਿਚ ਕੁਝ ਨਹੀਂ ਹੈ। ਜਦੋਂ ਹਉਮੈ ਅੰਦਰੋਂ ਨਿਕਲ ਜਾਂਦੀ ਹੈ, ਤਾਂ ਆਪਾ-ਭਾਵ ਤਿਆਗਣ ਦੀ ਬਰਕਤ ਕਰਕੇ ਨਾਮ ਰੂਪੀ ਵਡਿਆਈ ਸੁਤੇ ਹੀ ਪ੍ਰਾਪਤ ਹੋ ਜਾਂਦੀ ਹੈ।

## ਮਾਰੂ ਸੋਲਹੇ ਮਹਲਾ ੪ ॥

**੧ੴ ਸਤਿਗੁਰ ਪ੍ਰਸਾਦਿ ॥ ਸਚਾ ਆਪਿ ਸਵਾਰਣਹਾਰਾ ॥ ਅਵਰ ਨ ਸੂਝਸਿ ਬੀਜੀ ਕਾਰਾ ॥ ਗੁਰਮੁਖਿ ਸਚੁ ਵਸੈ ਘਟ ਅੰਤਰਿ, ਸਹਜੇ ਸਚਿ ਸਮਾਈ ਹੇ ॥੧॥ ਸਭਨਾ ਸਚੁ ਵਸੈ ਮਨ ਮਾਹੀ ॥ ਗੁਰ ਪਰਸਾਦੀ ਸਹਜਿ ਸਮਾਹੀ ॥ ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ, ਗੁਰਚਰਣੀ ਚਿਤੁ ਲਾਈ ਹੇ ॥੨॥ ਸਤਿਗੁਰੁ ਹੈ ਗਿਆਨੁ ਸਤਿਗੁਰੁ ਹੈ ਪੂਜਾ॥ ਸਤਿਗੁਰੁ ਸੇਵੀ ਅਵਰੁ ਨ ਦੂਜਾ ॥ ਸਤਿਗੁਰ ਤੇ ਨਾਮੁ ਰਤਨ ਧਨੁ ਪਾਇਆ, ਸਤਿਗੁਰ ਕੀ ਸੇਵਾ ਭਾਈ ਹੇ ॥੩॥ ਬਿਨੁ ਸਤਿਗੁਰ ਜੋ ਦੂਜੈ ਲਾਗੈ ॥ ਆਵਹਿ ਜਾਹਿ ਭ੍ਰਮਿ ਮਰਹਿ ਅਭਾਗੇ ॥ ਨਾਨਕ ਤਿਨ ਕੀ ਫਿਰਿ ਗਤਿ ਹੋਵੈ, ਜਿ ਗੁਰਮੁਖਿ ਰਹਹਿ ਸਰਣਾਈ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹੀਂ, ਸਮਾਹੀਂ, ਸੇਵੀਂ, ਆਵਹਿੰ, ਜਾਹਿੰ, ਮਰਹਿੰ, ਰਹਹਿੰ ।

**ਪਦ ਅਰਥ:** ਸਵਾਰਣਹਾਰਾ=ਸੋਹਣਾ, ਸਜਾਉਣ ਵਾਲਾ। ਅਵਰ=ਹੋਰ। ਬੀਜੀ=ਦੂਜੀ। ਕਾਰਾ=ਕਾਰ, ਸੇਵਾ। ਸਚਿ=ਸਦਾ ਥਿਰ ਪਰਮਾਤਮਾ ਵਿਚ।੧। ਮਾਹੀ=ਵਿਚ। ਗੁਰਪਰਸਾਦੀ=ਗੁਰੂ ਦੀ ਕਿਰਪਾ ਨਾਲ। ਸਹਜਿ=ਅਡੋਲ ਅਵਸਥਾ ਵਿਚ। ਸਮਾਹੀ=ਲੀਨ ਹੁੰਦੇ ਹਨ। ਕਰਤ=ਕਰਦਿਆਂ।੨। ਸੇਵੀ=ਮੈਂ ਸੇਂਵਦਾ ਹਾਂ। ਤੇ=ਤੋਂ, ਪਾਸੋਂ। ਭਾਈ=ਚੰਗੀ ਲਗੀ ਹੈ।੩। ਦੂਜੈ=ਦੂਜੇ (ਪਾਸੇ)। ਆਵਹਿ ਜਾਹਿ=ਜੰਮਦੇ ਮਰਦੇ ਹਨ। ਭ੍ਰਮਿ=ਭਟਕਣਾ ਵਿਚ। ਅਭਾਗੇ=ਮੰਦਭਾਗੀ। ਗਤਿ=ਗਤੀ, ਉਚੀ ਆਤਮਿਕ ਅਵਸਥਾ। ਜਿ=ਜਿਹੜੇ। ਗੁਰਮੁਖਿ=ਗੁਰੂ ਦੁਆਰਾ। ਰਹਹਿ=ਰਹਿੰਦੇ ਹਨ। ਸਰਣਾਈ=ਸ਼ਰਣ ਵਿਚ।੪।

**ਅਰਥ:** (ਹੇ ਭਾਈ!) ਸਦਾ ਥਿਰ ਰਹਿਣ ਵਾਲਾ ਪਰਮਾਤਮਾ (ਗੁਰਮੁਖ ਨੂੰ) ਆਪ ਸੋਹਣਾ ਬਣਾਉਣ ਵਾਲਾ ਹੈ। (ਗੁਰਮੁਖ ਨੂੰ ਪਰਮੇਸ਼ਰ ਦੇ ਨਾਮ ਤੋਂ ਬਿਨਾਂ) ਹੋਰ ਦੂਜੀ ਕਾਰ ਕਰਨੀ ਚੰਗੀ ਹੀ ਨਹੀਂ ਲਗਦੀ। ਗੁਰਮੁਖ ਦੇ ਹਿਰਦੇ ਵਿੱਚ ਸਦਾ ਹਰੀ ਵਸਦਾ ਹੈ (ਅਤੇ ਉਹ) ਸੁੱਤੇ ਹੀ ਸੱਚ ਵਿਚ ਸਮਾਇਆ ਰਹਿੰਦਾ ਹੈ।੧।

(ਹੇ ਭਾਈ!) ਸਦਾ ਥਿਰ ਰਹਿਣ ਵਾਲਾ ਪ੍ਰਭੂ ਸਭ ਜੀਵਾਂ ਦੇ ਮਨ ਵਿਚ ਵਸਦਾ ਹੈ। ਗੁਰੂ ਕਿਰਪਾ ਨਾਲ (ਜੀਵ) ਆਤਮਿਕ ਅਡੋਲਤਾ ਵਿਚ ਲੀਨ ਹੋ ਜਾਦਾ ਹੈ। (ਉਨ੍ਹਾਂ ਨੇ) ਗੁਰੂ ਨੂੰ ਹਰ ਵੇਲੇ ਯਾਦ ਕਰਦਿਆਂ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ (ਅਤੇ ਉਹ) ਗੁਰੂ ਦੇ ਚਰਨਾਂ ਵਿਚ (ਆਪਣਾ) ਚਿਤ ਜੋੜੀ ਰਖਦੇ ਹਨ।੨।

(ਹੇ ਭਾਈ!) ਸਤਿਗੁਰੂ ਹੀ ਗਿਆਨ (ਭਾਵ ਸੂਝ ਦੇਣ ਵਾਲਾ) ਹੈ, ਸਤਿਗੁਰੂ ਹੀ ਪੂਜਣ ਯੋਗ (ਹਸਤੀ) ਹੈ। (ਇਸ ਲਈ) ਮੈਂ ਸਤਿਗੁਰੂ ਨੂੰ ਸੇਂਵਦਾ ਹਾਂ, ਹੋਰ ਦੂਜਾ (ਕੋਈ ਮਨੁੱਖ ਮੈਂ ਆਪਣੇ ਮਨ ਵਿਚ ਨਹੀਂ ਲਿਆਉਂਦਾ)। ਮੈਂ ਸਤਿਗੁਰੂ ਤੋਂ ਹੀ ਅਮੋਲਕ ਨਾਮ-ਧਨ ਪ੍ਰਾਪਤ ਕੀਤਾ ਹੈ (ਅਤੇ) ਸਤਿਗੁਰੂ ਦੀ ਸੇਵਾ ਹੀ (ਮੈਨੂੰ) ਚੰਗੀ ਲਗੀ ਹੈ।੩।

(ਹੇ ਭਾਈ!) ਜਿਹੜੇ (ਮਨੁੱਖ) ਸਤਿਗੁਰੂ ਨੂੰ (ਛੱਡ ਕੇ ਹੋਰ) ਦੂਜੇ ਪਾਸੇ ਲਗ ਗਏ ਹਨ (ਉਹ) ਮੰਦਭਾਗੀ (ਮਨੁੱਖ) ਭਰਮ ਵਿਚ ਪੈਂਦੇ, ਆਉਂਦੇ ਜਾਂਦੇ (ਭਾਵ ਜੰਮਦੇ ਮਰਦੇ) ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ ਗੁਰੂ ਦੀ ਸ਼ਰਨ ਵਿਚ ਟਿੱਕ ਜਾਂਦੇ ਹਨ ਉਨ੍ਹਾਂ (ਮਨੁੱਖਾਂ) ਦੀ ਫਿਰ ਵੀ ਗਤੀ (ਮੁਕਤੀ) ਹੋ ਜਾਂਦੀ ਹੈ।੪।

**ਗੁਰਮੁਖਿ ਪ੍ਰੀਤਿ ਸਦਾ ਹੈ ਸਾਚੀ ॥ ਸਤਿਗੁਰ ਤੇ ਮਾਗਉ ਨਾਮੁ ਅਜਾਚੀ ॥ ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ, ਰਖਿ ਲੇਵਹੁ ਗੁਰ ਸਰਣਾਈ ਹੇ ॥੫॥ ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥ ਤਹ ਅਨਹਦ ਸ਼ਬਦ ਵਜਹਿ ਧੁਨਿ ਬਾਣੀ, ਸਹਜੇ ਸਹਜਿ ਸਮਾਈ ਹੇ ॥੬॥ ਜਿਨ ਕਉ ਕਰਤੈ ਧੁਰਿ ਲਿਖਿ ਪਾਈ ॥ ਅਨਦਿਨੁ ਗੁਰੁ ਗੁਰੁ ਕਰਤ ਵਿਹਾਈ ॥ ਬਿਨੁ ਸਤਿਗੁਰ ਕੋ ਸੀਝੈ ਨਾਹੀ, ਗੁਰਚਰਣੀ ਚਿਤੁ ਲਾਈ ਹੇ ॥੭॥ ਜਿਸੁ ਭਾਵੈ ਤਿਸੁ ਆਪੇ ਦੇਇ ॥ ਗੁਰਮੁਖਿ ਨਾਮੁ ਪਦਾਰਥੁ ਲੇਇ ॥ ਆਪੇ ਕ੍ਰਿਪਾ ਕਰੇ ਨਾਮੁ ਦੇਵੈ, ਨਾਨਕ ਨਾਮਿ ਸਮਾਈ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਗਉਂ, ਦਸਵੈਂ, ਵਜਹਿੰ, ਨਾਹੀਂ,

**ਪਦ ਅਰਥ:** ਮਾਗਉ=ਮੈਂ ਮੰਗਦਾ ਹਾਂ। ਅਜਾਚੀ=ਜਿਹੜਾ ਜਾਚਿਆ ਨਾ ਜਾ ਸਕੇ।੫। ਚੁਆਇਆ=ਪੈਦਾ ਕੀਤਾ ਹੈ। ਦਸਵੈ ਦੁਆਰਿ=ਦਸਮ ਦੁਆਰ ਵਿਚ। ਪ੍ਰਗਟੁ=ਪ੍ਰਤੱਖ। ਅਨਹਦ=ਬਿਨਾ ਵਜਾਏ ਵਜਣ ਵਾਲੇ। ਤਹ=ਉਥੇ (ਦਸਮ ਦੁਆਰ ਵਿਚ) ਵਜਹਿ=ਵਜਦੇ ਹਨ। ਸਹਜੇ ਸਹਜਿ=ਨਿਰੋਲ ਅਡੋਲ ਅਵਸਥਾ ਵਿਚ। ਸਮਾਈ=ਲੀਨਤਾ।੬। ਕਰਤੈ=ਕਰਤਾਰ ਨੇ। ਧੁਰਿ=ਧੁਰ (ਦਰਗਾਹ) ਤੋਂ। ਅਨਦਿਨੁ=ਹਰ ਰੋਜ਼। ਕਰਤ=ਕਰਦਿਆਂ। ਵਿਹਾਈ=(ਉਮਰ) ਬੀਤਦੀ ਹੈ। ਸੀਝੈ ਨਾਹੀ=ਸਫਲ ਨਹੀਂ ਹੁੰਦਾ।੭। ਜਿਸੁ ਭਾਵੈ=ਜਿਸ ਨੂੰ ਚਾਹੁੰਦਾ ਹੈ। ਦੇਇ=ਦੇਂਦਾ ਹੈ। ਲੇਇ=ਲੈਂਦਾ ਹੈ।੮।

**ਅਰਥ:** (ਹੇ ਭਾਈ!) ਗੁਰਮੁਖ (ਜੀਉੜੇ) ਦੀ ਪ੍ਰੀਤਿ (ਆਪਣੇ ਪ੍ਰਭੂ ਨਾਲ) ਸਦਾ ਹੀ ਸਚੀ ਹੁੰਦੀ ਹੈ। (ਜੇ ਕੋਈ ਮਨੁੱਖ ਉਸ ਤੋਂ ਪੁਛੇ ਤਾਂ ਉਹ ਇਉਂ ਆਖਦਾ ਹੈ ਕਿ ਹੇ ਭਾਈ!) ਮੈਂ ਤਾਂ ਸਤਿਗੁਰੂ ਪਾਸੋਂ ਅਮਿਣਵਾਂ ਨਾਮ ਮੰਗਦਾ ਹਾਂ। ਹੇ ਹਰੀ ਜੀਉ! ਕਿਰਪਾ ਕਰਕੇ ਦਇਆਲੂ ਹੋਵੋ (ਅਤੇ ਮੈਨੂੰ) ਸਤਿਗੁਰੂ ਦੀ ਸ਼ਰਨ ਵਿਚ ਰਖ ਲਵੋ ਜੀ।੫।

(ਹੇ ਭਾਈ!) ਅੰਮ੍ਰਿਤ (ਨਾਮ) ਰਸ ਸਤਿਗੁਰੂ ਨੇ ਚੁਆਇਆ ਹੈ (ਭਾਵ ਸੁਆਦਲਾ ਬਣਾਇਆ ਹੈ)। (ਉਹ ਅੰਮ੍ਰਿਤ ਦਾਤ) ਦਸਮ ਦੁਆਰ ਵਿਚ ਪਰਗਟ ਹੋ ਕੇ ਆ ਮਿਲਿਆ ਹੈ। ਉਥੇ (ਦਸਮ ਦੁਆਰ ਵਿਚ) ਅਨਹਦ ਸ਼ਬਦ ਦੀ ਧੁਨੀ ਵਾਲੀ ਬਾਣੀ ਦੇ (ਭਾਵ ਆਤਮਿਕ ਅਨੰਦ ਵਾਲੇ) ਵਾਜੇ ਵਜਦੇ ਹਨ ਜਿਥੇ (ਮਨੁੱਖ ਦੀ) ਅਡੋਲ ਅਵਸਥਾ ਵਿਚ ਲੀਨਤਾ ਹੁੰਦੀ ਹੈ।੬।

(ਹੇ ਭਾਈ!) ਜਿਨ੍ਹਾਂ ਨੂੰ ਕਰਤਾਰ ਨੇ ਧੁਰ ਦਰਗਾਹ ਤੋਂ (ਆਤਮਿਕ ਅਨੰਦ ਦੀ ਦਾਤ) ਲਿਖ ਕੇ ਪਾਈ ਹੈ, (ਉਨ੍ਹਾਂ ਦੀ ਉਮਰ) ਰਾਤ ਦਿਨ (ਹਰ ਵੇਲੇ) ਗੁਰੂ ਗੁਰੂ ਕਰਦਿਆਂ ਬੀਤਦੀ ਹੈ। ਸਤਿਗੁਰੂ ਤੋਂ ਬਿਨਾਂ ਕੋਈ (ਮਨੁੱਖ ਜੀਵਨ ਮਾਰਗ ਚੋਂ) ਸਫਲ ਨਹੀਂ ਹੋ ਸਕਦਾ, (ਇਸ ਲਈ) ਗੁਰੂ ਦੇ ਚਰਨ ਵਿਚ ਚਿਤ ਬ੍ਰਿਤੀ ਲਾਉਣ (ਦੀ ਲੋੜ ਹੈ)।੭।

(ਹੇ ਭਾਈ!) ਜਿਹੜਾ (ਜੀਵ ਉਸ ਪ੍ਰਭੂ ਨੂੰ) ਚੰਗਾ ਲਗਦਾ ਹੈ, ਉਸ ਨੂੰ (ਪ੍ਰਭੂ) ਆਪ ਹੀ (ਨਾਮ ਦੀ ਦਾਤ) ਦੇਂਦਾ ਹੈ। ਗੁਰਮੁਖ (ਜੀਵ) ਨਾਮ ਪਦਾਰਥ ਨੂੰ ਪ੍ਰਾਪਤ ਕਰ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ) ਆਪ ਹੀ ਕਿਰਪਾ ਕਰਕੇ ਜਿਸ ਨੂੰ ਨਾਮ ਦੇਂਦਾ ਹੈ (ਉਸ ਮਨੁੱਖ ਦੀ ਸੁਰਤਿ) ਨਾਮ ਵਿਚ ਸਮਾਈ ਰਹਿੰਦੀ ਹੈ।੮।

**ਗਿਆਨ ਰਤਨੁ ਮਨਿ ਪਰਗਟੁ ਭਇਆ ॥ ਨਾਮੁ ਪਦਾਰਥੁ ਸਹਜੇ ਲਇਆ ॥ ਏਹ ਵਡਿਆਈ ਗੁਰ ਤੇ ਪਾਈ, ਸਤਿਗੁਰ ਕਉ ਸਦ ਬਲਿ ਜਾਈ ਹੇ ॥੯॥ ਪ੍ਰਗਟਿਆ ਸੂਰੁ ਨਿਸਿ ਮਿਟਿਆ ਅੰਧਿਆਰਾ ॥ ਅਗਿਆਨੁ ਮਿਟਿਆ ਗੁਰ ਰਤਨਿ ਅਪਾਰਾ ॥ ਸਤਿਗੁਰ ਗਿਆਨੁ ਰਤਨੁ ਅਤਿ ਭਾਰੀ, ਕਰਮਿ ਮਿਲੈ ਸੁਖੁ ਪਾਈ ਹੇ ॥੧੦॥ ਗੁਰਮੁਖਿ ਨਾਮੁ ਪ੍ਰਗਟੀ ਹੈ ਸੋਇ ॥ ਚਹੁ ਜੁਗਿ ਨਿਰਮਲੁ ਹਛਾ ਲੋਇ ॥ ਨਾਮੇ ਨਾਮਿ ਰਤੇ ਸੁਖੁ ਪਾਇਆ, ਨਾਮਿ ਰਹਿਆ ਲਿਵ ਲਾਈ ਹੇ ॥੧੧॥ ਗੁਰਮੁਖਿ ਨਾਮੁ ਪਰਾਪਤਿ ਹੋਵੈ ॥ ਸਹਜੇ ਜਾਗੈ ਸਹਜੇ ਸੋਵੈ ॥ ਗੁਰਮੁਖਿ ਨਾਮਿ ਸਮਾਇ ਸਮਾਵੈ, ਨਾਨਕ ਨਾਮੁ ਧਿਆਈ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਹੁੰ.

**ਪਦ ਅਰਥ:** ਮਨਿ=ਮਨ ਵਿਚ। ਪਰਗਟ ਭਇਆ=ਪਰਤੱਖ ਹੋਇਆ। ਸਹਜੇ=ਅਡੋਲਤਾ ਵਿਚ।੯। ਸੂਰੁ=ਸੂਰਜ। ਨਿਸਿ=ਰਾਤ ਵਿਚ। ਅੰਧਿਆਰਾ=ਹਨੇਰਾ। ਗੁਰ ਰਤਨਿ=ਗੁਰੂ ਦੇ (ਸ਼ਬਦ) ਰਤਨ ਦੁਆਰਾ। ਅਪਾਰਾ=ਬੇਅੰਤ। ਅਤਿ ਭਾਰੀ=ਬਹੁਤ ਕੀਮਤੀ। ਕਰਮਿ ਮਿਲੈ=ਬਖਸ਼ਿਸ਼ ਨਾਲ ਮਿਲਦਾ ਹੈ।੧੦। ਨਾਮਿ=ਨਾਮ ਦੁਆਰਾ। ਸੋਇ=ਸ਼ੋਭਾ। ਚਹੁ ਜੁਗਿ=ਚੌਹਾਂ ਜੁਗਾਂ ਵਿੱਚ। ਲੋਇ=ਸੰਸਾਰ ਵਿਚ। ਨਾਮੇ ਨਾਮਿ=ਨਿਰੋਲ ਨਾਮ ਵਿਚ।੧੧। ਸੋਵੈ=ਸੌਂਦਾ ਹੈ। ਨਾਮਿ=ਨਾਮ ਵਿਚ। ਸਮਾਵੈ=ਸਮਾਂਦਾ ਹੈ।੧੨।

**ਅਰਥ:** (ਹੇ ਭਾਈ! ਜਿਸ ਮਨੁੱਖ ਦੇ) ਮਨ ਵਿਚ (ਗੁਰੂ ਦੇ) ਗਿਆਨ ਦਾ ਚਾਨਣ ਹੋਇਆ ਹੈ (ਉਸ ਨੇ) ਅਡੋਲ ਅਵਸਥਾ ਵਿਚ ਪਰਮਾਤਮਾ ਦਾ ਨਾਮ ਪਦਾਰਥ ਪ੍ਰਾਪਤ ਕਰ ਲਿਆ ਹੈ। ਇਹ ਵਡਿਆਈ (ਉਸ ਨੇ) ਗੁਰੂ ਤੋਂ ਪਾਈ ਹੈ (ਅਤੇ ਉਹ) ਸਤਿਗੁਰੂ ਤੋਂ ਸਦਾ ਸਦਕੇ ਜਾਂਦਾ ਹੈ।੯।

ਜਦੋਂ ਸੂਰਜ ਚੜ੍ਹ ਪਿਆ (ਤਾਂ) ਰਾਤ ਦਾ ਹਨੇਰਾ ਜਾਂਦਾ ਰਿਹਾ। (ਇਸੇ ਤਰ੍ਹਾਂ) ਗੁਰੂ ਦੇ ਅਮੋਲਕ ਗਿਆਨ ਰਤਨ ਨਾਲ ਅਗਿਆਨ ਰੂਪੀ ਹਨੇਰਾ ਦੂਰ ਹੋ ਗਿਆ। (ਹੇ ਭਾਈ!) ਸਤਿਗੁਰੂ ਗਿਆਨ ਰਤਨ ਬਹੁਤ ਹੀ ਵਡਮੁੱਲਾ ਹੈ (ਪ੍ਰਭੂ ਦੀ) ਬਖਸ਼ਿਸ਼ ਨਾਲ (ਜਿਸ ਨੂੰ) ਮਿਲਦਾ ਹੈ (ਉਹ ਆਤਮਿਕ) ਸੁਖ ਪ੍ਰਾਪਤ ਕਰਦਾ ਹੈ।੧੦।

(ਹੇ ਭਾਈ! ਜਿਸ ਮਨੁੱਖ ਨੂੰ) ਗੁਰੂ ਦੁਆਰਾ ਨਾਮ (ਪ੍ਰਾਪਤ ਹੁੰਦਾ ਹੈ, ਉਸ ਦੀ) ਸੋਭਾ (ਹਰ ਪਾਸੇ ਖਿਲਰ ਜਾਂਦੀ ਹੈ)। (ਉਹ) ਚੌਹਾਂ ਜੁਗਾਂ (ਅਤੇ ਸਾਰੇ) ਜਗਤ ਵਿਚ ਪਵਿੱਤਰ (ਜੀਵਨ ਵਾਲਾ) ਬਣ ਜਾਂਦਾ ਹੈ। (ਉਸ) ਨਿਰੋਲ ਨਾਮ ਵਿਚ ਰੰਗੇ ਹੋਏ ਨੇ (ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ (ਅਤੇ ਸਦਾ) ਨਾਮ ਵਿਚ ਟਿਕਿਆ ਹੋਇਆ ਸਦਾ ਲਿਵ ਲਾਈ ਰਖਦਾ ਹੈ।੧੧।

(ਹੇ ਭਾਈ! ਜਿਸ ਨੂੰ) ਗੁਰੂ ਦੁਆਰਾ (ਪਰਮਾਤਮਾ ਦਾ) ਨਾਮ ਪ੍ਰਾਪਤ ਹੁੰਦਾ ਹੈ (ਉਹ) ਸਹਜੇ ਹੀ ਜਾਗਦਾ ਹੈ, ਸਹਜੇ ਹੀ ਸੌਂਦਾ ਹੈ (ਭਾਵ ਉਸ ਦਾ ਜਾਗਣਾ ਸੌਣਾ ਸਹਜ ਅਵਸਥਾ ਵਾਲਾ ਹੁੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਗੁਰੂ ਦੁਆਰਾ ਨਾਮ ਵਿਚ ਲੀਨ ਹੋ ਕੇ (ਪਰਮਾਤਮਾ ਵਿਚ) ਸਮਾਂਦਾ ਹੈ (ਭਾਵ ਇਕਮਿਕ ਹੋਇਆ ਰਹਿੰਦਾ ਹੈ ਅਤੇ ਹਰ ਵੇਲੇ) ਨਾਮ ਸਿਮਰਦਾ ਰਹਿੰਦਾ ਹੈ।੧੨।

**ਭਗਤਾ ਮੁਖਿ ਅੰਮ੍ਰਿਤ ਹੈ ਬਾਣੀ ॥ ਗੁਰਮੁਖਿ ਹਰਿਨਾਮੁ ਆਖਿ ਵਖਾਣੀ ॥ ਹਰਿ ਹਰਿ ਕਰਤ ਸਦਾ ਮਨੁ ਬਿਗਸੈ, ਹਰਿ ਚਰਣੀ ਮਨੁ ਲਾਈ ਹੇ ॥੧੩॥ ਹਮ ਮੂਰਖ ਅਗਿਆਨ ਗਿਆਨੁ ਕਿਛੁ ਨਾਹੀ॥ ਸਤਿਗੁਰ ਤੇ ਸਮਝ ਪੜੀ ਮਨ ਮਾਹੀ ॥ ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ, ਸਤਿਗੁਰ ਕੀ ਸੇਵਾ ਲਾਈ ਹੇ ॥੧੪॥ ਜਿਨਿ ਸਤਿਗੁਰ ਜਾਤਾ ਤਿਨਿ ਏਕੁ ਪਛਾਤਾ ॥ ਸਰਬੇ ਰਵਿ ਰਹਿਆ ਸੁਖਦਾਤਾ ॥ ਆਤਮੁ ਚੀਨਿ ਪਰਮ ਪਦੁ ਪਾਇਆ ਸੇਵਾ ਸੁਰਤਿ ਸਮਾਈ ਹੇ ॥੧੫॥ ਜਿਨ ਕਉ ਆਦਿ ਮਿਲੀ ਵਡਿਆਈ ॥ ਸਤਿਗੁਰ ਮਨਿ ਵਸਿਆ ਲਿਵ ਲਾਈ ॥ ਆਪਿ ਮਿਲਿਆ ਜਗਜੀਵਨੁ ਦਾਤਾ, ਨਾਨਕ ਅੰਕਿ ਸਮਾਈ ਹੇ ॥੧੬॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਗਤਾਂ।

**ਪਦ ਅਰਥ:** ਭਗਤਾ ਮੁਖਿ=ਭਗਤਾਂ ਦੇ ਮੂੰਹ ਵਿਚ। ਆਖਿ=ਆਖ ਕੇ। ਵਖਾਣੀ=ਬਿਆਨ ਕੀਤੀ ਹੈ। ਬਿਗਸੈ=ਖੁਸ਼ ਹੁੰਦਾ ਹੈ।੧੩। ਅਗਿਆਨ=ਗਿਆਨ ਤੋਂ ਸਖਣੇ। ਗਿਆਨੁ=(ਆਤਮਿਕ ਜੀਵਨ ਦੀ ਸੂਝ ਬੂਝ ਵਾਲਾ) ਗਿਆਨ। ਪੜੀ=ਪਈ। ਮਾਹੀ=ਵਿਚ।੧੪। ਜਿਨਿ=ਜਿਸ (ਮਨੁੱਖ) ਨੇ। ਜਾਤਾ=ਜਾਣਿਆ ਹੈ। ਪਰਮ ਪਦੁ=ਉਚਾ ਆਤਮਿਕ ਦਰਜਾ, ਮਹਾਨ ਪਦਵੀ।੧੫। ਆਦਿ=ਆਰੰਭ ਤੋਂ। ਲਿਵ ਲਾਈ=ਸੁਰਤਿ ਜੋੜੀ ਹੈ। ਅੰਕਿ=ਅੰਕ ਵਿਚ।੧੬।

**ਅਰਥ:** (ਹੇ ਭਾਈ!) ਭਗਤਾਂ ਦੇ ਮੂੰਹ ਵਿਚ (ਸਤਿਗੁਰਾਂ ਦੀ) ਅੰਮ੍ਰਿਤ ਬਾਣੀ ਦਾ (ਵਾਸ ਹੁੰਦਾ ਹੈ)। ਗੁਰਮੁਖ (ਜੀਉੜਾ) ਪਰਮਾਤਮਾ ਦਾ ਨਾਮ ਉਚਾਰ ਕੇ (ਹੋਰਨਾਂ ਨੂੰ) ਸੁਣਾਂਦਾ ਹੈ। ਪਰਮੇਸ਼ਰ ਦਾ ਨਾਮ ਸਿਮਰਦਿਆਂ (ਉਸ ਦਾ) ਮਨ ਸਦਾ ਖਿੜਿਆ ਰਹਿੰਦਾ ਹੈ (ਅਤੇ ਉਹ ਆਪਣਾ) ਮਨ ਹਰੀ ਦੇ ਚਰਨਾਂ ਵਿਚ ਜੋੜੀ ਰਖਦਾ ਹੈ।੧੩।

(ਹੇ ਪ੍ਰਭੂ!) ਅਸੀਂ ਅਗਿਆਨੀ ਪੁਰਖ (ਜੀਵ) ਹਾਂ, (ਸਾਨੂੰ ਗੁਰਮਤਿ ਜੀਵਨ ਦੀ) ਰਤੀ ਭਰ ਵੀ ਸੂਝ-ਬੂਝ ਨਹੀਂ ਹੈ। (ਹੁਣ) ਸਤਿਗੁਰੂ ਪਾਸੋਂ ਮਨ ਵਿਚ ਸਮਝ ਪਈ ਹੈ (ਇਸ ਲਈ ਹੇ ਹਰੀ ਜੀਉ! ਕਿਰਪਾ ਕਰਕੇ ਸਾਡੇ ਤੇ) ਦਇਆਵਾਨ ਹੋਵੋ, (ਸਾਨੂੰ) ਸਦਾ) ਸਤਿਗੁਰੂ ਦੀ ਸੇਵਾ ਵਿਚ ਲਾਈ ਰਖੋ।੧੪।

ਜਿਸ (ਜੀਵ) ਨੇ ਸਤਿਗੁਰੂ ਨੂੰ ਜਾਣਿਆ ਹੈ, ਉਸ ਨੇ ਇਕ (ਪ੍ਰਭੂ) ਨੂੰ ਪਛਾਣਿਆ ਹੈ। ਸਭ ਵਿਚ (ਇਕੋ) ਸੁਖ ਦੇਣ ਵਾਲਾ ਦਾਤਾ ਵਿਆਪਕ ਹੋ ਰਹਿਆ ਹੈ। (ਉਸ ਨੇ) ਆਪਣੇ ਆਪ ਨੂੰ ਚੀਨ (ਭਾਵ ਪਛਾਣ) ਕੇ ਪਰਮ ਪਦਵੀ ਨੂੰ ਪਾ ਲਿਆ ਹੈ (ਉਸ ਦੀ) ਸੁਰਤਿ (ਪ੍ਰਭੂ) ਦੀ ਸੇਵਾ ਵਿੱਚ ਸਮਾਈ (ਭਾਵ ਲੀਨ ਹੋਈ) ਰਹਿੰਦੀ ਹੈ।੧੫।

(ਹੇ ਭਾਈ!) ਜਿਨ੍ਹਾਂ ਮਨੁੱਖਾਂ ਨੂੰ ਮੁੱਢ ਤੋਂ (ਨਾਮ ਦੀ) ਵਡਿਆਈ ਮਿਲੀ ਹੈ। (ਉਨ੍ਹਾਂ ਦੇ) ਮਨ ਵਿਚ ਸਤਿਗੁਰੂ ਵਸ ਗਿਆ ਹੈ (ਉਹ ਸਦਾ ਗੁਰੂ ਚਰਨਾਂ ਵਿਚ ਆਪਣੀ) ਸੁਰਤਿ ਜੋੜੀ ਰਖਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਮਨੁੱਖਾਂ ਨੂੰ) ਜਗਤ ਦਾ ਜੀਵਨ ਦਾਤਾ (ਪ੍ਰਭੂ) ਆਪ ਆ ਮਿਲਿਆ ਹੈ (ਅਤੇ ਉਹ ਪ੍ਰਭੂ ਦੀ) ਗੋਦ ਵਿਚ ਸਮਾਏ ਰਹਿੰਦੇ ਹਨ।੧੬।੧।

## ਸਾਰੰਸ਼ ਅਤੇ ਸਿਧਾਂਤ

ਇਸ ਸੋਲਹੇ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰਸਿਖ ਪੁਤਰਾਂ ਨੂੰ ਹਰੀ ਦੇ ਹਿਰਦੇ ਵਿਚ ਵਸਣ ਦੀ ਜੁਗਤੀ ਦਰਸਾਈ ਹੈ। ਉਹ ਸਦਾ ਥਿਰ ਰਹਿਣ ਵਾਲਾ ਪਰਮੇਸ਼ਰ ਸਭ ਜੀਆਂ ਨੂੰ ਆਪ ਹੀ ਸਵਾਰਨ ਵਾਲਾ ਹੈ, ਉਸ ਤੋਂ ਬਿਨਾਂ ਦੂਜੀ ਹੋਰ ਕੋਈ ਅਜਿਹੀ ਹਸਤੀ ਨਹੀਂ ਜੋ ਸਾਰਿਆਂ ਹਿਰਦਿਆਂ ਵਿਚ ਵਸ ਰਹੀ ਹੋਵੇ।

ਅਜਿਹੇ ਸਰਬ ਵਿਆਪੀ ਪਰਮੇਸ਼ਰ ਨਾਲ ਸਾਂਝ ਪਾਉਣ ਵਾਲੀ ਇਕੋ ਇਕ ਹਸਤੀ ਸਤਿਗੁਰੂ ਹੈ। ਜਿਸ ਪਾਸੋਂ ਅੰਮ੍ਰਿਤ ਨਾਮ ਦੀ ਦਾਤਿ ਪ੍ਰਾਪਤ ਹੁੰਦੀ ਹੈ। ਜਿਸ ਉਤੇ ਮਾਲਕ ਦੀ ਮਿਹਰ ਹੁੰਦੀ ਹੈ ਉਸ ਨੂੰ ਸੋਝੀ ਆਉਂਦੀ ਹੈ ਕਿ ਗੁਰੂ ਹੀ ਗਿਆਨ ਹੈ, ਗੁਰੂ ਹੀ ਧਿਆਨ ਹੈ, ਗੁਰੂ ਹੀ ਪੂਜਾ, ਗੁਰੂ ਹੀ ਸੇਵਾ ਹੈ, ਗੁਰੂ ਹੀ ਸੁੱਖਾਂ ਦਾ ਦਾਤਾ ਹੈ। ਇਸ ਲਈ ਗੁਰੂ ਗੁਰੂ ਜਪਣ ਵਾਲਿਆਂ ਨੇ ਹੀ ਆਤਮਿਕ ਸੁਖ ਪਾਇਆ ਹੈ। ਜਿਨ੍ਹਾਂ ਦੇ ਮੱਥੇ ਤੇਂ ਧੁਰ ਦਰਗਾਹੋਂ ਲਿਖਤ ਪਾਈ ਹੈ, ਉਨ੍ਹਾਂ ਦੀ ਜ਼ਿੰਦਗੀ "ਅਨਦਿਨੁ ਗੁਰੁ ਗੁਰੁ ਕਰਤ ਵਿਹਾਈ" ਦੀ ਪ੍ਰਤੀਕ ਹੁੰਦੀ ਹੈ ਅਤੇ "ਹਰਿ ਹਰਿ ਕਰਤ ਸਦਾ ਮਨੁ ਬਿਗਸੈ, ਹਰਿ ਚਰਣੀ ਮਨੁ ਲਾਈ ਹੇ ॥" ਵਾਲੀ ਦਾਤਿ ਵੀ ਉਨ੍ਹਾਂ ਨੂੰ ਹੀ ਨਸੀਬ ਹੁੰਦੀ ਹੈ।

ਕਿਤਨੀ ਨਿਮਰ ਭਾਵਨਾ ਨਾਲ ਗੁਰੂ ਪਾਤਿਸ਼ਾਹ ਜੀਵਨ-ਸਫਲਤਾ ਵਾਸਤੇ ਸੇਵਾ ਲਈ ਜਾਚਨਾ ਕਰਨ ਦੀ ਜਾਚ ਸਿਖਾ ਰਹੇ ਹਨ:-

**ਹਮ ਮੂਰਖ ਅਗਿਆਨ, ਗਿਆਨੁ ਕਿਛੁ ਨਾਹੀ ॥**
**ਸਤਿਗੁਰ ਤੇ ਸਮਝ ਪੜੀ ਮਨ ਮਾਹੀ ॥**
**ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਸਤਿਗੁਰ ਕੀ ਸੇਵਾ ਲਾਈ ਹੇ ॥**

ਅੰਤ ਵਿਚ ਸਿਧਾਂਤ ਇਹ ਦਸਿਆ ਹੈ ਕਿ ਜਿਨ੍ਹਾਂ ਨੂੰ ਆਦਿ ਤੋਂ ਹੀ ਪਰਮੇਸ਼ਰ ਵਲੋਂ ਵਡਿਆਈ ਮਿਲੀ, ਉਨ੍ਹਾਂ ਦੇ ਮਨ ਵਿਚ ਹੀ ਸਤਿਗੁਰੂ ਵਸਿਆ ਅਤੇ ਓਹੀ ਪਰਮੇਸ਼ੁਰ ਨਾਲ ਇਕ-ਮਿਕ ਹੋਏ ਹਨ। ਇਸ ਲਈ ਹਰੇਕ ਸਿਖ ਨੂੰ ਗੁਰੂ ਦੀ ਸ਼ਰਣ ਪੈ ਕੇ ਆਪਣਾ ਜਨਮ ਸਫਲ ਕਰਨਾ ਚਾਹੀਦਾ ਹੈ।

**ਮਾਰੂ ਮਹਲਾ ੪ ॥ ਹਰਿ ਅਗਮ ਅਗੋਚਰੁ ਸਦਾ ਅਬਿਨਾਸੀ ॥ ਸਰਬੇ ਰਵਿ ਰਹਿਆ ਘਟ ਵਾਸੀ ॥ ਤਿਸੁ ਬਿਨੁ ਅਵਰੁ ਨ ਕੋਈ ਦਾਤਾ ਹਰਿ, ਤਿਸਹਿ ਸਰੇਵਹੁ ਪ੍ਰਾਣੀ ਹੇ ॥੧॥ ਜਾ ਕਉ ਰਾਖੈ ਹਰਿ ਰਾਖਣਹਾਰਾ ॥ ਤਾ ਕਉ ਕੋਇ ਨ ਸਾਕਸਿ ਮਾਰਾ ॥ ਸੋ ਐਸਾ ਹਰਿ ਸੇਵਹੁ ਸੰਤਹੁ, ਜਾ ਕੀ ਊਤਮ ਬਾਣੀ ਹੇ ॥੨॥ ਜਾ ਜਾਪੈ ਕਿਛੁ ਕਿਥਾਊ ਨਾਹੀ ॥ ਤਾ ਕਰਤਾ ਭਰਪੂਰਿ ਸਮਾਹੀ ॥ ਸੂਕੇ ਤੇ ਫੁਨਿ ਹਰਿਆ ਕੀਤੋਨੁ, ਹਰਿ ਧਿਆਵਹੁ ਚੋਜ ਵਿਡਾਣੀ ਹੇ ॥੩॥ ਜੋ ਜੀਆ ਕੀ ਵੇਦਨ ਜਾਣੈ ॥ ਤਿਸੁ ਸਾਹਿਬ ਕੈ ਹਉ ਕੁਰਬਾਣੈ ॥ ਤਿਸੁ ਆਗੈ ਜਨ ਕਰਿ ਬੇਨੰਤੀ, ਜੋ ਸਰਬ ਸੁਖਾ ਕਾ ਦਾਣੀ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਉਂ, ਜਾਂ, ਕਿਥਾਊਂ, ਨਾਹੀਂ, ਜੀਆਂ, ਸੁੱਖਾਂ,

**ਪਦ ਅਰਥ:** ਅਗਮ=ਅਪਹੁੰਚ। ਅਗੋਚਰੁ=ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਅਬਿਨਾਸੀ=ਨਾਸ਼ ਰਹਿਤ। ਸਰਬੇ=ਸਭ ਵਿਚ। ਰਵਿ ਰਹਿਆ=ਵਿਆਪਕ ਹੋ ਰਿਹਾ ਹੈ। ਘਟ ਵਾਸੀ=ਸਭ ਸਰੀਰਾਂ ਵਿਚ ਵਸਣ ਵਾਲਾ। ਤਿਸਹਿ=ਉਸ ਨੂੰ। ਸੇਵਹੁ=ਸਿਮਰੋ।੧। ਨ ਸਾਕਸਿ ਮਾਰਾ=ਮਾਰ ਨਹੀਂ ਸਕਦਾ। ਊਤਮ=ਉਚਾ ਜੀਵਨ ਬਣਾਉਣ ਵਾਲੀ।੨। ਜਾ=ਜਦੋਂ। ਜਾਪੈ=ਪਤਾ ਲਗਦਾ ਹੈ। ਕਿਥਾਊ=ਕਿਸੇ ਥਾਂ ਤੇ। ਤਾ=ਤਦੋਂ। ਭਰਪੂਰਿ ਸਮਾਹੀ=ਵਿਆਪਕ ਹੋਇਆ। ਫੁਨਿ=ਫਿਰ। ਕੀਤੋਨ=ਉਸ (ਹਰੀ) ਨੇ ਕੀਤਾ। ਚੋਜ=ਕੌਤਕ। ਵਿਡਾਣੀ=ਅਸਚਰਜ, ਹੈਰਾਨਕੁਨ ।੩। ਵੇਦਨ=ਪੀੜਾ। ਕੈ=ਤੋਂ। ਕੁਰਬਾਣੈ=ਕਰਬਾਨ, ਸਦਕੇ ਹਾਂ ।੪।

**ਅਰਥ:** (ਹੇ ਭਾਈ! ਉਹ) ਹਰੀ ਅਪਹੁੰਚ, ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ (ਅਤੇ) ਸਦਾ ਹੀ ਨਾਸ਼-ਰਹਿਤ ਹੈ। (ਉਹ) ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ (ਅਤੇ) ਸਭ ਹਿਰਦਿਆਂ ਵਿਚ ਵਸਣ ਵਾਲਾ ਹੈ। ਉਸ ਤੋਂ ਬਿਨਾਂ ਹੋਰ ਕੋਈ ਦਾਤਾ ਨਹੀਂ ਹੈ (ਇਸ ਲਈ) ਹੇ ਪ੍ਰਾਣੀ! ਉਸ ਪਰਮਾਤਮਾ ਨੂੰ ਹੀ ਸਿਮਰੋ।੧।

(ਹੇ ਭਾਈ!) ਜਿਸ (ਮਨੁੱਖ) ਨੂੰ ਰਖਣ ਵਾਲਾ ਪ੍ਰਭੂ (ਆਪ) ਰਖਦਾ ਹੈ, ਉਸ (ਮਨੁੱਖ) ਨੂੰ ਕੋਈ ਨਹੀਂ ਮਾਰ ਸਕਦਾ। ਹੇ ਸੰਤ ਜਨੋਂ! ਉਸ ਹਰੀ ਨੂੰ ਸੇਵੋ-ਸਿਮਰੋ ਜਿਸ ਦੀ ਉਤਮ ਬਾਣੀ (ਸਭ ਨੂੰ ਜੀਵਨ ਬਖਸ਼ਦੀ ਹੈ)।੨।

(ਹੇ ਭਾਈ !) ਜਦੋਂ (ਜੀਵ ਨੂੰ ਇਹ) ਸੋਝੀ ਆ ਜਾਂਦੀ ਹੈ ਕਿ ਕਿਸੇ ਥਾਂ ਤੇ ਵੀ (ਸਿਵਾਏ ਪ੍ਰਭੂ ਦੇ) ਕੁਝ (ਰਹਿਣ ਵਾਲਾ) ਨਹੀਂ ਹੈ ਤਦੋਂ (ਸਭ ਵਿਚ) ਕਰਤਾ ਪਰਖ ਵਿਆਪਕ ਹੋਇਆ ਪ੍ਰਤੀਤ ਹੁੰਦਾ ਹੈ। (ਹੇ ਭਾਈ !) ਉਸ ਕਰਤਾਰ ਨੇ (ਜੀਵ ਨੂੰ) ਸੁਕੇ ਤੋਂ ਫਿਰ ਹਰਾ ਕੀਤਾ ਹੈ (ਉਸ) ਅਸਚਰਜ ਕੌਤਕ ਕਰਨ ਵਾਲੇ ਹਰੀ ਨੂੰ ਸਦਾ ਸਿਮਰਦੇ ਰਹੋ।੩।

(ਹੇ ਭਾਈ!) ਜਿਹੜਾ (ਪਰਮਾਤਮਾ) ਜੀਆਂ ਦੀ ਪੀੜ ਜਾਣਦਾ ਹੈ, ਉਸ ਮਾਲਕ ਦੇ ਮੈਂ ਕੁਰਬਾਨ ਜਾਂਦਾ ਹਾਂ। ਹੇ (ਸੇਵਕ) ਜਨੋ! ਉਸ (ਪਰਮੇਸ਼ਰ) ਅਗੇ ਬੇਨਤੀ ਕਰੋ ਜੋ ਸਾਰੇ ਸੁਖਾਂ ਦਾ ਦਾਨ ਕਰਨ ਵਾਲਾ ਹੈ।੪।

**ਜੋ ਜੀਐ ਕੀ ਸਾਰ ਨ ਜਾਣੈ ॥ ਤਿਸੁ ਸਿਉ ਕਿਛੁ ਨ ਕਹੀਐ ਅਜਾਣੈ ॥ ਮੂਰਖ ਸਿਉ ਨਹ ਲੂਝੁ ਪਰਾਣੀ, ਹਰਿ ਜਪੀਐ ਪਦੁ ਨਿਰਬਾਣੀ ਹੇ ॥੫॥ ਨਾ ਕਰਿ ਚਿੰਤ, ਚਿੰਤਾ ਹੈ ਕਰਤੇ ॥ ਹਰਿ ਦੇਵੈ ਜਲਿ ਥਲਿ ਜੰਤਾ ਸਭ ਤੈ ॥ ਅਚਿੰਤ ਦਾਨੁ ਦੇਇ ਪ੍ਰਭ ਮੇਰਾ, ਵਿਚਿ ਪਾਥਰ ਕੀਟ ਪਖਾਣੀ ਹੇ ॥੬॥ ਨਾ ਕਰਿ ਆਸ ਮੀਤ ਸੁਤ ਭਾਈ ॥ ਨਾ ਕਰਿ ਆਸ ਕਿਸੈ ਸਾਹ ਬਿਉਹਾਰ ਕੀ ਪਰਾਈ ॥ ਬਿਨੁ ਹਰਿਨਾਵੈ ਕੋ ਬੇਲੀ ਨਾਹੀ, ਹਰਿ ਜਪੀਐ ਸਾਰੰਗਪਾਣੀ ਹੇ ॥੭॥ ਅਨਦਿਨੁ ਨਾਮੁ ਜਪਹੁ ਬਨਵਾਰੀ ॥ ਸਭ ਆਸਾ ਮਨਸਾ ਪੂਰੈ ਥਾਰੀ ॥ ਜਨ ਨਾਨਕ ਨਾਮੁ ਜਪਹੁ ਭਵਖੰਡਨੁ, ਸੁਖਿ ਸਹਜੇ ਰੈਣਿ ਵਿਹਾਣੀ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਨਾਵੈਂ.

**ਪਦ ਅਰਥ:** ਜੀਐ=ਜਿੰਦ ਦੀ। ਸਾਰ=ਕਦਰ, ਖ਼ਬਰ, ਸੋਝੀ। ਸਿਉ=ਨਾਲ। ਨਹ ਲੂਝੁ=ਝਗੜਾ ਨਾਹ ਕਰ। ਨਿਰਬਾਣੀ=ਵਾਸ਼ਨਾ ਰਹਿਤ।੫। ਚਿੰਤ=ਫ਼ਿਕਰ। ਕਰਤੇ=ਕਰਤਾਰ ਨੂੰ। ਜਲਿ=ਜਲ ਵਿਚ। ਥਲਿ=ਧਰਤੀ ਵਿਚ। ਸਭਤੈ=ਸਭਨਾਂ ਨੂੰ। ਅਚਿੰਤ=ਜੋ ਚਿਤ ਚੇਤੇ ਨਾ ਹੋਵੇ, ਸੁਤੇ ਹੀ। ਪਾਥਰ=ਪੱਥਰਾਂ ਵਿਚ। ਕੀਟ=ਕੀੜੇ। ਪਖਾਣੀ=ਪਥਰਾਂ ਦੇ।੬। ਸੁਤ=ਪੁੱਤਰ। ਸਾਹ=ਸ਼ਾਹ। ਬਿਉਹਾਰ=ਵਿਹਾਰ ਦੀ। ਪਰਾਈ=ਦੂਜੇ ਦੀ। ਬੇਲੀ=ਮਦਦਗਾਰ। ਸਾਰੰਗਪਾਣੀ=ਜਿਸ ਦੇ ਹੱਥ ਵਿਚ ਧਨੁੱਖ ਹੈ, ਭਾਵ ਪਰਮਾਤਮਾ। ੭। ਬਨਵਾਰੀ=ਪਰਮਾਤਮਾ। ਥਾਰੀ=ਤੇਰੀ। ਭਖਵੰਡਨੁ=ਆਵਾਗਉਣ ਨੂੰ ਨਾਸ਼ ਕਰਨ ਵਾਲਾ। ਸੁਖਿ=ਸੁਖ ਵਿਚ। ਸਹਜੈ=ਆਤਮਿਕ ਅਡੋਲਤਾ; ਵਿਚ। ਵਿਹਾਣੀ=ਗੁਜ਼ਰਦੀ ਹੈ।੮।

**ਅਰਥ:** (ਹੇ ਭਾਈ!) ਜਿਹੜਾ (ਕਿਸੇ ਦੇ) ਦਿਲ ਦੀ ਖ਼ਬਰ ਨਹੀਂ ਜਾਣਦਾ ਉਸ ਬੇਸਮਝ ਮਨੁੱਖ ਨਾਲ (ਆਪਣੇ ਦੁਖ-ਸੁਖ ਦੀ) ਕੋਈ ਗੱਲ ਨਹੀਂ ਕਰਨੀ ਚਾਹੀਦੀ। ਹੇ ਪ੍ਰਾਣੀ! (ਉਸ) ਮੂਰਖ ਨਾਲ ਨਾ ਖਹਿਬੜ (ਭਾਵ ਝਗੜਾ ਨਾ ਕਰ ਤੂੰ ਕੇਵਲ ਉਸ) ਪਰਮਾਤਮਾ ਨੂੰ ਜਪ ਜੋ ਵਾਸ਼ਨਾ ਰਹਿਤ ਪਦ ਦੇਣ ਵਾਲਾ ਹੈ।੫।

(ਹੇ ਭਾਈ!) ਤੂੰ ਕਿਸੇ ਪ੍ਰਕਾਰ (ਰੋਜ਼ੀ ਰਿਜ਼ਕ) ਦੀ ਚਿੰਤਾ ਨਾ ਕਰ ਕਿਉਂਕਿ (ਉਸ) ਕਰਤਾਰ ਨੂੰ (ਸਭ ਦੀ) ਚਿੰਤਾ ਹੈ। (ਉਹ) ਹਰੀ ਜਲ ਵਿਚ, ਧਰਤੀ ਵਿਚ (ਵਸਣ ਵਾਲੇ) ਸਭ ਜੀਵਾਂ ਨੂੰ (ਰਿਜ਼ਕ) ਦਿੰਦਾ ਹੈ। ਮੇਰਾ ਪ੍ਰਭੂ ਅਚਾਨਕ ਹੀ ਦਾਨ ਦਿੰਦਾ ਹੈ (ਜੋ ਸਾਨੂੰ ਚਿਤ ਚੇਤੇ ਨਹੀਂ ਹੁੰਦਾ, ਉਹ ਤਾਂ) ਪੱਥਰਾਂ ਵਿਚ (ਵਸਣ ਵਾਲੇ) ਕੀੜਿਆਂ ਨੂੰ ਭੀ (ਰਿਜ਼ਕ ਪਹੁੰਚਾਉਂਦਾ ਹੈ।੬।

(ਹੇ ਭਾਈ! ਤੂੰ ਕਿਸੇ) ਮਿੱਤਰ, ਪੁੱਤਰ ਤੇ ਭਰਾ ਦੀ ਆਸ ਨਾ ਕਰ। ਕਿਸੇ ਸ਼ਾਹ ਦੀ, ਕਿਸੇ ਵਿਹਾਰ ਦੀ (ਭਾਵ ਕੰਮ ਕਾਰ ਲਈ) ਪਰਾਈ (ਆਸ) ਨਾ ਕਰ। ਪਰਮੇਸ਼ਰ ਦੇ ਨਾਮ ਤੋਂ ਬਿਨਾਂ ਹੋਰ ਕੋਈ ਮਦਦਗਾਰ ਨਹੀਂ ਹੈ (ਇਸ ਲਈ ਤੈਨੂੰ ਉਸ) ਪਰਮੇਸ਼ਰ ਦਾ ਨਾਮ ਹੀ ਜਪਣਾ ਚਾਹੀਦਾ ਹੈ।੭।

(ਹੇ ਭਾਈ!) ਰਾਤ ਦਿਨ ਭਾਵ ਹਰ ਵੇਲੇ ਉਸ ਪਰਮਾਤਮਾ ਦਾ ਨਾਮ ਜਪੋ। (ਨਾਮ) ਤੁਹਾਡੀ ਸਾਰੀ ਆਸਾ ਤੇ ਫੁਰਨੇ ਪੂਰੇ ਕਰੇਗਾ। ਦਾਸ ਨਾਨਕ ਆਖਦਾ ਹੈ ਕਿ ਹੇ ਭਾਈ! ਡਰ ਦੂਰ ਕਰਨ ਵਾਲੇ (ਉਸ ਪਰਮੇਸ਼ਰ ਦਾ) ਨਾਮ ਜਪੋ। (ਫਿਰ) ਉਮਰ ਰੂਪੀ ਰਾਤ ਸੁਖ ਸਹਿਜ ਨਾਲ ਗੁਜ਼ਰ ਜਾਂਦੀ ਹੈ।੮।

**ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥ ਸਹਜੇ ਹੀ ਹਰਿਨਾਮਿ ਸਮਾਇਆ ॥ ਜੋ ਸਰਣਿ ਪਰੈ ਤਿਸ ਕੀ ਪਤਿ ਰਾਖੈ, ਜਾਇ ਪੂਛਹੁ ਵੇਦ ਪੁਰਾਣੀ ਹੇ ॥੯॥ ਜਿਸੁ ਹਰਿ ਸੇਵਾ ਲਾਏ ਸੋਈ ਜਨੁ ਲਾਗੈ ॥ ਗੁਰ ਕੈ ਸਬਦਿ ਭਰਮ ਭਉ ਭਾਗੈ ॥ ਵਿਚੇ ਗ੍ਰਿਹ ਸਦਾ ਰਹੈ ਉਦਾਸੀ, ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥ ਵਿਚਿ ਹਉਮੈ ਸੇਵਾ ਥਾਇ ਨ ਪਾਏ ॥ ਜਨਮਿ ਮਰੈ ਫਿਰਿ ਆਵੈ ਜਾਏ ॥ ਸੋ ਤਪੁ ਪੂਰਾ ਸਾਈ ਸੇਵਾ, ਜੋ ਹਰਿ ਮੇਰੇ ਮਨਿ ਭਾਣੀ ਹੇ ॥ ੧੧ ॥ ਹਉ ਕਿਆ ਗੁਣ ਤੇਰੇ ਆਖਾ ਸੁਆਮੀ ॥ ਤੂ ਸਰਬ ਜੀਆ ਕਾ ਅੰਤਰਜਾਮੀ ॥ ਹਉ ਮਾਗਉ ਦਾਨੁ ਤੁਝੈ ਪਹਿ ਕਰਤੇ, ਹਰਿ ਅਨਦਿਨੁ ਨਾਮੁ ਵਖਾਣੀ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਥਾਇਂ, ਹਉਂ, ਆਖਾਂ, ਹਉਂ, ਮਾਗਉਂ।

**ਪਦ ਅਰਥ:** ਜਿਨਿ=ਜਿਸ (ਮਨੁੱਖ) ਨੇ। ਸਹਜੇ=ਸੁਤੇ ਹੀ। ਹਰਿ ਨਾਮਿ=ਹਰੀ ਦੇ ਨਾਮ ਵਿਚ। ਪਰੈ=ਪੈਂਦਾ ਹੈ। ਪਤਿ=ਇਜ਼ਤ।੯। ਭਾਗੈ=ਦੂਰ ਹੁੰਦਾ ਹੈ। ਗ੍ਰਿਹ=ਘਰ ਵਿਚ ਹੀ। ਕਮਲ=ਕੰਵਲ ਫੁਲ।੧੦। ਸਾਈ=ਉਹ। ਮਨਿ=ਮਨ ਵਿਚ। ਭਾਨੀ=ਚੰਗੀ ਲਗਦੀ ਹੈ।੧੧। ਅੰਤਰਜਾਮੀ=ਅੰਦਰ ਦੀਆਂ ਜਾਨਣ ਵਾਲਾ। ਤੁਝੈ ਪਹਿ=ਤੇਰੇ ਪਾਸੋਂ। ਕਰਤੇ=ਹੇ ਕਰਤਾਰ!। ਵਖਾਣੀ=ਮੈਂ ਉਚਾਰਦਾ ਹਾਂ।੧੨।

**ਅਰਥ:** (ਹੇ ਭਾਈ!) ਜਿਸ (ਮਨੁੱਖ) ਨੇ ਪਰਮਾਤਮਾ ਨੂੰ ਸੇਵਿਆ (ਭਗਤੀ) ਕੀਤੀ ਹੈ, ਉਸ ਨੇ ਹੀ (ਸੱਚਾ) ਸੁਖ ਪ੍ਰਾਪਤ ਕੀਤਾ ਹੈ। ਉਹ ਸੁਭਾਵਿਕ ਹੀ ਪਰਮਾਤਮਾ ਦੇ ਨਾਮ ਵਿਚ ਲੀਨ ਹੋ ਗਿਆ ਹੈ। ਜਿਹੜਾ (ਮਨੁੱਖ) ਪ੍ਰਭੂ ਦੀ ਸ਼ਰਣ ਪੈਂਦਾ ਹੈ ਉਸ ਦੀ ਇਜ਼ਤ (ਪਰਮੇਸ਼ਰ) ਰਖਦਾ ਹੈ (ਇਹ ਗੱਲ ਬੇਸ਼ਕ) ਵੇਦਾਂ, ਪੁਰਾਣਾਂ ਦੇ (ਪੜ੍ਹਨ ਵਾਲਿਆਂ ਪਾਸੋਂ) ਜਾ ਕੇ ਵੀ ਪੁਛ ਲਵੋ।੯।

(ਹੇ ਭਾਈ!) ਜਿਸ ਨੂੰ ਪਰਮੇਸ਼ਰ ਸੇਵਾ ਵਿਚ ਲਾਉਂਦਾ ਹੈ, ਉਹੀ ਸੇਵਾ ਵਿਚ ਲਗਦਾ ਹੈ। ਗੁਰੂ ਦੇ ਸ਼ਬਦ ਦੁਆਰਾਂ ਉਸ ਦਾ ਭਰਮ ਤੇ ਡਰ ਦੂਰ ਹੋ ਜਾਂਦਾ ਹੈ। ਉਹ ਘਰ ਵਿਚ ਰਹਿੰਦਿਆਂ ਸਦਾ ਮਾਇਆ ਤੋਂ ਇਸ ਤਰ੍ਹਾਂ ਉਦਾਸ ਰਹਿੰਦਾ ਹੈ ਜਿਵੇਂ ਕੌਲ ਫੁਲ ਪਾਣੀ ਵਿਚ (ਨਿਰਲੇਪ) ਰਹਿੰਦਾ ਹੈ।੧੦।

(ਹੇ ਭਾਈ!) ਹਉਮੈ ਵਿਚ ਕੀਤੀ ਸੇਵਾ (ਪਰਮੇਸ਼ਰ) ਕਬੂਲ ਨਹੀਂ ਕਰਦਾ। ਅਜਿਹਾ (ਮਨੁੱਖ) ਜਨਮ ਮਰਨ ਦੇ ਗੇੜ ਵਿਚ ਹੀ ਪਿਆ ਰਹਿੰਦਾ ਹੈ। ਉਹ ਤਪ ਪੂਰਾ ਹੈ, ਉਹ ਸੇਵਾ (ਸਫਲ ਹੈ) ਜਿਹੜੀ ਮੇਰੇ ਪ੍ਰਭੂ ਦੇ ਮਨ ਵਿਚ ਚੰਗੀ ਲਗੀ ਹੈ।੧੧।

ਹੇ ਮੇਰੇ ਮਾਲਕ! ਮੈਂ ਤੇਰੇ ਕਿਹੜੇ ਕਿਹੜੇ ਗੁਣ ਬਿਆਨ ਕਰਾਂ? ਤੂੰ ਸਾਰੇ ਜੀਆਂ ਦੇ ਦਿਲ ਦੀ ਜਾਣਨ ਵਾਲਾ ਹੈਂ। ਹੇ ਕਰਤਾਰ! ਮੈਂ ਤੇਰੇ ਪਾਸੋਂ (ਇਹ) ਦਾਨ ਮੰਗਦਾ ਹਾਂ ਕਿ ਮੈਂ ਰਾਤ ਦਿਨ (ਹਰ ਵੇਲੇ ਤੈਂ) ਹਰੀ ਦਾ ਨਾਮ ਹੀ ਉਚਾਰਦਾ ਰਹਾਂ।੧੨।

**ਕਿਸ ਹੀ ਜੋਰੁ ਅਹੰਕਾਰ ਬੋਲਣ ਕਾ ॥ ਕਿਸ ਹੀ ਜੋਰੁ ਦੀਬਾਨ ਮਾਇਆ ਕਾ ॥ ਮੈ ਹਰਿ ਬਿਨੁ ਟੇਕ ਧਰ ਅਵਰ ਨ ਕਾਈ, ਤੂ ਕਰਤੇ ਰਾਖੁ ਮੈ ਨਿਮਾਣੀ ਹੇ ॥੧੩॥ ਨਿਮਾਣੇ ਮਾਣੁ ਕਰਹਿ ਤੁਧੁ ਭਾਵੈ ॥ ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥ ਜਿਨ ਕਾ ਪਖੁ ਕਰਹਿ ਤੂ ਸੁਆਮੀ, ਤਿਨ ਕੀ ਊਪਰਿ ਗਲ ਤੁਧੁ ਆਣੀ ਹੇ ॥੧੪॥ ਹਰਿ ਹਰਿ ਨਾਮੁ ਜਿਨੀ ਸਦਾ ਧਿਆਇਆ ॥ ਤਿਨੀ ਗੁਰਪਰਸਾਦਿ ਪਰਮ ਪਦੁ ਪਾਇਆ ॥ ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ, ਬਿਨੁ ਸੇਵਾ ਪਛੋਤਾਣੀ ਹੇ ॥੧੫॥ ਤੂ ਸਭ ਮਹਿ ਵਰਤਹਿ ਹਰਿ ਜਗੰਨਾਥੁ ॥ ਸੋ ਹਰਿ ਜਪੈ ਜਿਸੁ ਗੁਰ ਮਸਤਕਿ ਹਾਥੁ ॥ ਹਰਿ ਕੀ ਸਰਣਿ ਪਇਆ ਹਰਿ ਜਾਪੀ, ਜਨੁ ਨਾਨਕੁ ਦਾਸੁ ਦਸਾਣੀ ਹੇ ॥੧੬॥੨॥**

**ਪਦ ਅਰਥ:** ਜੋਰੁ=ਤਾਣ, ਬਲ। ਦੀਬਾਨ=ਆਸਰਾ। ਧਰ=ਆਸਰਾ। ਅਵਰ=ਹੋਰ ਦੀ।੧੩। ਕਰਹਿ=ਤੂੰ ਕਰਦਾ ਹੈਂ। ਝਖਿ ਝਖਿ=ਖੁਆਰ ਹੋ ਹੋ ਕੇ। ਆਵੈ ਜਾਵੈ=ਜੀਮਦੀ ਮਰਦੀ ਰਹਿੰਦੀ ਹੈ। ਪਖੁ=ਧੜਾ, ਅੰਗ। ਊਪਰਿ=ਸਭ ਤੋਂ ਉਤੇ। ਆਣੀ=ਲਿਆਂਦੀ ਹੈ।੧੪। ਵਰਤਹਿ=ਵਰਤਦਾ, ਵਸਤਦਾ ਹੈਂ। ਜੰਗਨਾਥ=ਜਗਤ ਦਾ ਮਾਲਕ। ਮਸਤਕਿ ਹਾਥ=ਮੱਥੇ ਉਤੇ (ਬਖਸ਼ਿਸ਼ ਰੂਪ) ਹੱਥ। ਜਾਪੀ=ਮੈਂ ਜਪਦਾ ਹਾਂ। ਦਸਾਣੀ=ਦਾਸਾਂ ਦਾ ਦਾਸ।੧੬।

**ਅਰਥ:** (ਹੇ ਭਾਈ!) ਕਿਸੇ ਨੂੰ (ਵਧੀਆ) ਬੋਲਣ ਦੇ ਹੰਕਾਰ ਦਾ ਜ਼ੋਰ ਹੈ। ਕਿਸੇ ਨੂੰ ਮਾਇਆ ਦੇ ਆਸਰੇ ਦਾ ਜ਼ੋਰ ਹੈ। ਮੇਰੀ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਓਟ ਆਸਰਾ ਨਹੀਂ ਹੈ। ਹੇ ਕਰਤਾਰ! ਤੂੰ ਮੈਂ ਨਿਮਾਣੀ ਨੂੰ (ਆਪਣੇ) ਚਰਨਾਂ ਵਚ ਰਖ।੧੩।

(ਹੇ ਪ੍ਰਭੂ! ਤੂੰ) ਨਿਮਾਣੇ ਦਾ ਮਾਣ ਹੈਂ, ਜੋ ਤੈਨੂੰ ਚੰਗਾ ਲਗਦਾ ਹੈ, ਤੂੰ ਉਹੀ ਕਰਦਾ ਹੈਂ। ਹੋਰ ਕਿਤਨੀ ਹੀ (ਭਾਵ ਬੇਅੰਤ ਲੋਕਾਈ) ਖਪ ਖਪ ਕੇ ਆਂਦੀ ਜਾਂਦੀ ਰਹਿੰਦੀ ਹੈ (ਭਾਵ ਜੰਮਦੀ ਮਰਦੀ ਰਹਿੰਦੀ ਹੈ)। ਹੇ ਸੁਆਮੀ! ਜਿਨ੍ਹਾਂ ਦਾ ਪਖ ਤੂੰ ਕਰਦਾ ਹੈਂ, ਉਨ੍ਹਾਂ ਦੀ ਗੱਲ ਤੂੰ ਸਾਰਿਆਂ ਤੋਂ ਉਤੇ ਲਿਆਂਦੀ ਹੈ (ਭਾਵ ਉਨ੍ਹਾਂ ਦੀ ਹਰ ਗਲ ਮੰਨੀ ਜਾਂਦੀ ਹੈ)।੧੪।

(ਹੇ ਭਾਈ!) ਜਿਨ੍ਹਾਂ (ਮਨੁੱਖਾਂ) ਨੇ ਸਦਾ ਪਰਮੇਸ਼ਰ ਦਾ ਨਾਮ ਸਿਮਰਿਆ ਹੈ, ਗੁਰੂ ਦੀ ਕਿਰਪਾ ਨਾਲ ਉਨ੍ਹਾਂ ਨੇ ਪਰਮ ਪਦ ਪ੍ਰਾਪਤ ਕੀਤਾ ਹੈ। ਜਿਸ (ਮਨੁੱਖ) ਨੇ ਪਰਮਾਤਮਾ ਨੂੰ ਸੇਵਿਆ (ਸਿਮਰਿਆ) ਹੈ, ਉਸ ਨੇ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ, ਸੇਵਾ ਤੋਂ ਬਿਨਾਂ (ਸਾਰੀ ਸ੍ਰਿਸ਼ਟੀ) ਪਛਤਾਂਦੀ ਹੈ।੧੫।

ਹੇ ਜਗਤ ਦੇ ਮਾਲਕ! ਤੂੰ ਸਾਰਿਆਂ ਵਿਚ ਵਸਦਾ ਹੈਂ। (ਹੇ ਭਾਈ!) ਉਹ (ਮਨੁੱਖ) ਪਰਮਾਤਮਾ ਦਾ ਨਾਮ ਜਪਦਾ ਹੈ ਜਿਸ ਦੇ ਮੱਥੇ ਉਤੇ ਗੁਰੂ (ਆਪਣਾ ਮਿਹਰ ਭਰਿਆ) ਹੱਥ (ਰਖਦਾ ਹੈ)। (ਹੇ ਭਾਈ! ਮੈਂ ਵੀ) ਪਰਮਾਤਮਾ ਦੀ ਸ਼ਰਣ ਪਿਆ ਹਾਂ (ਅਤੇ) ਪਰਮਾਤਮਾ ਦਾ ਨਾਮ ਜਪਦਾ ਹਾਂ, ਦਾਸ ਨਾਨਕ (ਹਰੀ ਦੇ) ਦਾਸਾਂ ਦਾ ਦਾਸ ਹੈ।੧੬।੨।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਪਿਤਾ ਜੀ ਨੇ ਹਰੇਕ ਪ੍ਰਾਣੀ ਨੂੰ ਅਪਹੁੰਚ, ਸਦਾ ਅਬਿਨਾਸ਼ੀ ਅਤੇ ਚੋਜ-ਵਿਡਾਣੀ ਅਥਵਾ ਅਸਚਜ ਕੌਤਕ ਕਰਨ ਵਾਲੇ ਨੂੰ ਸੇਵਣ ਪੂਜਣ ਦੀ ਸੇਧ ਦਿਤੀ ਹੈ। ਜੋ ਸਾਰੇ ਸੁੱਖਾਂ ਦਾ ਦਾਤਾ ਹੈ, ਉਸ ਅਗੇ ਬੇਨਤੀ ਕਰਨ ਦੀ ਪ੍ਰੇਰਨਾ ਦਿਤੀ ਹੈ। ਨਾਲ ਹੀ ਪ੍ਰਾਣੀ ਨੂੰ ਇਹ ਧਰਵਾਸ ਵੀ ਬਨਾਈ ਹੈ ਕਿ:-

**ਨਾ ਕਰਿ ਚਿੰਤ ਚਿੰਤਾ ਹੈ ਕਰਤੇ ॥ ਹਰਿ ਦੇਵੈ ਜਲਿ ਥਲਿ ਜੰਤਾ ਸਭਤੈ॥**

**ਅਚਿੰਤ ਦਾਨੁ ਦੇਇ ਪ੍ਰਭੁ ਮੇਰਾ, ਵਿਚ ਪਾਥਰ ਕੀਟ ਪਖਾਣੀ ਹੇ ॥**

ਉਸ ਪਰਮੇਸ਼ਰ ਜਿਤਨਾ ਸ਼ਕਤੀਸ਼ਾਲੀ ਕੋਈ ਵੀ ਸਾਕ ਸਬੰਧੀ ਨਹੀਂ ਹੈ, ਇਸ ਲਈ ਉਸ ਤੋਂ ਬਿਨਾਂ ਹੋਰ ਕਿਸੇ ਮਿੱਤਰ, ਪੁੱਤਰ, ਭਾਈ, ਸ਼ਾਹ ਦੀ ਆਸ ਵੀ ਨਹੀਂ ਕਰਨੀ ਚਾਹੀਦੀ। ਸੇਵਾ ਬਾਰੇ ਗੁਰੂ ਜੀ ਨੇ ਸਿਧਾਂਤਕ ਗੱਲ ਸਪਸ਼ਟ ਕਰ ਦਿੱਤੀ ਹੈ:–

**ਵਿਚਿ ਹਉਮੈ ਸੇਵਾ ਥਾਇ ਨ ਪਾਏ ॥ ਜਨਮਿ ਮਰੈ ਫਿਰਿ ਆਵੈ ਜਾਏ ॥**

**ਸੋ ਤਪੁ ਪੂਰਾ ਸਾਈ ਸੇਵਾ, ਜੋ ਹਰਿ ਮੇਰੇ ਮਨਿ ਭਾਣੀ ਹੇ ॥**

ਪਰਮੇਸ਼ਰ ਪਾਸੋਂ ਹਰ ਰੋਜ਼ ਹਰੀ ਨਾਮ ਨੂੰ ਉਚਾਰਨ ਦਾ ਦਾਨ ਮੰਗਿਆ ਜਾਂਦਾ ਹੈ ਪਰ ਜਿਨ੍ਹਾਂ ਨੇ ਗੁਰੂ ਦੀ ਕਿਰਪਾ ਨਾਲ ਪ੍ਰਭੂ ਦਾ ਨਾਮ ਧਿਆਇਆ ਹੈ, ਉਨ੍ਹਾਂ ਨੇ ਹੀ ਪਰਮਪਦ ਪ੍ਰਾਪਤ ਕੀਤਾ ਹੈ। ਇਸ ਲਈ ਅੰਤਲੀ ਪੰਕਤੀ ਵਿਚ 'ਹਰਿ ਕੀ ਸਰਣਿ ਪਇਆ ਹਰਿ ਜਾਪੀ' ਦੀ ਮੰਗ ਕੀਤੀ ਹੈ। ਅੰਤਲਾ ਸਿਧਾਂਤ ਇਹ ਹੈ ਕਿ ਜਿਹੜੇ ਪ੍ਰਭੂ ਦੇ ਬਣ ਜਾਂਦੇ ਹਨ ਉਨ੍ਹਾਂ ਦੀ ਪਖ-ਪੂਰਤੀ ਪਰਮੇਸ਼ਰ ਆਪ ਕਰਦਾ ਹੈ ਕਿਉਂਕਿ ਉਹ ਨਿਮਾਣੇ ਹੋ ਕੇ ਉਸ ਦੇ ਦਰ ਉਤੇ ਢਹਿ ਪੈਂਦੇ ਹਨ।

## ਮਾਰੂ ਸੋਲਹੇ ਮਹਲਾ ੫ ॥

**੧ਓ ਸਤਿਗੁਰ ਪ੍ਰਸਾਦਿ ॥ ਕਲਾ ਉਪਾਇ ਧਰੀ ਜਿਨਿ ਧਰਣਾ ॥ ਗਗਨੁ ਰਹਾਇਆ ਹੁਕਮੇ ਚਰਣਾ ॥ ਅਗਨਿ ਉਪਾਇ ਈਧਨ ਮਹਿ ਬਾਧੀ, ਸੋ ਪ੍ਰਭੁ ਰਾਖੈ ਭਾਈ ਹੇ ॥੧॥ ਜੀਅ ਜੰਤ ਕਉ ਰਿਜਕੁ ਸੰਬਾਹੇ ॥ ਕਰਣ ਕਾਰਨ ਸਮਰਥ ਆਪਾਹੇ ॥ ਖਿਨ ਮਹਿ ਥਾਪਿ ਉਥਾਪਨਹਾਰਾ, ਸੋਈ ਤੇਰਾ ਸਹਾਈ ਹੇ ॥੨॥ ਮਾਤ ਗਰਭ ਮਹਿ ਜਿਨਿ ਪ੍ਰਤਿਪਾਲਿਆ ॥ ਸਾਸਿ ਗ੍ਰਾਸਿ ਹੋਇ ਸੰਗਿ ਸਮਾਲਿਆ ॥ ਸਦਾ ਸਦਾ ਜਪੀਐ ਸੋ ਪ੍ਰੀਤਮੁ, ਵਡੀ ਜਿਸੁ ਵਡਿਆਈ ਹੇ ॥੩॥ ਸੁਲਤਾਨ ਖਾਨ ਕਰੇ ਖਿਨ ਕੀਰੇ ॥ ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ ॥ ਗਰਬ ਨਿਵਾਰਣ ਸਰਬੁ ਸਧਾਰਣ, ਕਿਛੁ ਕੀਮਤਿ ਕਹੀ ਨ ਜਾਈ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਈਂਧਨ, ਮਹਿਂ.

**ਪਦ ਅਰਥ:** ਕਲਾ=ਸ਼ਕਤੀ। ਉਪਾਇ=ਪੈਦਾ ਕਰਕੇ। ਧਰੀ=ਬਣਾਈ। ਜਿਨਿ=ਜਿਸ (ਪ੍ਰਭੂ) ਨੇ। ਧਰਣਾ=ਧਰਤੀ। ਗਗਨੁ=ਆਕਾਸ਼। ਰਹਾਇਆ=ਟਿਕਾਇਆ। ਹੁਕਮੇ=ਹੁਕਮ ਅਨੁਸਾਰ। ਚਰਣਾ=ਚਰਨ ਦੀ (ਟੇਕ ਦੇ ਕੇ)। ਈਧਨ=ਲਕੜਾਂ। ਬਾਧੀ=ਬੰਨ੍ਹੀ ਹੋਈ ਹੈ।੧। ਸੰਬਾਹੇ=ਅਪੜਾਂਦਾ ਹੈ। ਕਰਣ=ਸ੍ਰਿਸ਼ਟੀ। ਕਾਰਨ=ਵਾਲਾ। ਆਪਾਹੇ=ਆਪ ਹੀ ਹੈ। ਥਾਪਿ=ਪੈਦਾ ਕਰਕੇ। ਉਥਾਪਨਹਾਰਾ=ਨਾਸ਼ ਕਰਨ ਵਾਲਾ। ਸਹਾਈ=ਮਦਦਗਾਰ।੨। ਜਿਨਿ=ਜਿਸ (ਪ੍ਰਭੂ) ਨੇ। ਪ੍ਰਤਿਪਾਲਿਆ=ਪਾਲਨਾ ਕੀਤੀ। ਸਾਸਿ ਗ੍ਰਾਸਿ=ਹਰੇਕ ਸਾਹ ਆਣ ਜਾਣ ਦੇ ਨਾਲ। ਸਮਾਲਿਆ=ਸੰਭਾਲ ਕੀਤੀ।੩। ਸੁਲਤਾਨ=ਬਾਦਸ਼ਾਹ। ਖਾਨ=ਸਰਦਾਰ। ਕੀਰੇ=ਕੀੜੇ। ਨਿਵਾਜਿ=ਵਡਿਆ ਕੇ। ਮੀਰੇ=ਅਮੀਰ। ਗਰਬ ਨਿਵਾਰਣ=ਹੰਕਾਰ ਨੂੰ ਦੂਰ ਕਰਨ ਵਾਲਾ। ਸਰਬ ਸਧਾਰਣ=ਸਭ ਨੂੰ ਆਸਰਾ ਦੇਣ ਵਾਲਾ।੪।

**ਅਰਥ:** (ਹੇ ਭਾਈ!) ਜਿਸ (ਪਰਮੇਸ਼ਰ) ਨੇ (ਆਪਣੀ) ਸ਼ਕਤੀ ਪੈਦਾ ਕਰਕੇ ਧਰਤੀ ਸਾਜੀ ਹੈ (ਉਸ ਨੇ) ਆਕਾਸ਼ ਨੂੰ ਆਪਣੇ ਹੁਕਮ ਦੁਆਰਾ ਚਰਨਾਂ ਦਾ ਆਸਰਾ ਦੇ ਕੇ (ਬਿਨਾਂ ਥੰਮਾਂ ਦੇ) ਟਿਕਾਅ ਰਖਿਆ ਹੈ। ਅੱਗ ਪੈਦਾ ਕਰਕੇ ਲਕੜਾਂ ਵਿਚ ਬੰਨ੍ਹ ਰਖੀ ਹੈ (ਹੇ ਭਾਈ!) ਉਹ ਪ੍ਰਭੂ ਹੀ (ਸਾਰੇ ਜੀਵ ਜੰਤੂਆਂ ਨੂੰ ਆਪਣੇ ਆਸਰੇ (ਜ਼ਿੰਦਾ) ਰਖਦਾ ਹੈ।੧।

(ਹੇ ਭਾਈ! ਉਹ ਪ੍ਰਭੂ ਸਾਰੇ) ਜੀਵ ਜੰਤੂਆਂ ਨੂੰ ਰਿਜ਼ਕ ਅਪੜਾਂਦਾ ਹੈ, (ਉਹ) ਆਪ ਹੀ ਜਗਤ ਦਾ ਮੂਲ ਹੈ, ਅਤੇ ਸਾਰੀਆਂ ਸ਼ਕਤੀਆਂ ਦਾ ਮਾਲਕ ਵੀ ਆਪ ਹੈ। (ਉਹ ਇਕ) ਛਿਨ ਦੇ ਵਿਚ (ਸਾਰੇ ਜਗਤ ਨੂੰ) ਬਣਾ ਕੇ ਨਾਸ਼ ਕਰਨ ਵਾਲਾ ਹੈ। (ਹੇ ਭਾਈ!) ਉਹ ਪ੍ਰਭੂ ਹੀ ਆਪ (ਹਰ ਥਾਂ) ਸਹਾਇਤਾ ਕਰਨ ਵਾਲਾ ਹੈ।੨।

(ਹੇ ਭਾਈ!) ਜਿਸ (ਪ੍ਰਭੂ) ਨੇ ਤੈਨੂੰ ਮਾਤਾ ਦੇ ਪੇਟ ਵਿਚ ਪਾਲਿਆ। ਹਰੇਕ ਸਾਸ-ਗਿਰਾਸ ਸਮੇਂ (ਤੇਰੇ) ਨਾਲ ਹੋ ਕੇ (ਤੈਨੂੰ) ਸੰਭਾਲ ਰਖਿਆ। ਜਿਸ (ਪਰਮੇਸ਼ਰ ਦੀ ਇਤਨੀ)ਵਡੀ ਵਡਿਆਈ ਹੈ, ਉਸ ਪ੍ਰੀਤਮ-ਪ੍ਰਭੂ ਨੂੰ ਸਦਾ ਸਦਾ ਹੀ ਜਪਣਾ ਚਾਹੀਦਾ ਹੈ।੩।

(ਹੇ ਭਾਈ! ਜਿਸ ਪਰਮਾਤਮਾ ਨੇ) ਬਾਦਸਾਹ ਤੇ ਅਮੀਰ ਵਰਗੇ ਇਕ ਛਿਨ ਵਿਚ ਕੀੜੇ (ਭਾਵ ਕੰਗਾਲ) ਬਣਾ ਦਿੱਤੇ ਹਨ। ਗਰੀਬ ਵਡਿਆ ਕੇ ਉਚੇ ਅਮੀਰ ਕਰ ਦਿੱਤੇ ਹਨ। ਹੰਕਾਰ ਦੂਰ ਕਰਨ ਵਾਲਾ (ਵਾਹਿਗੁਰੂ) ਸਭ ਦਾ ਆਸਰਾ ਹੈ, (ਉਸ ਦੀ) ਰਤਾ ਭਰ ਵੀ ਕੀਮਤ ਕਹੀ ਨਹੀਂ ਜਾ ਸਕਦੀ।੪।

**ਸੋ ਪਤਿਵੰਤਾ ਸੋ ਧਨਵੰਤਾ ॥ ਜਿਸੁ ਮਨਿ ਵਸਿਆ ਹਰਿ ਭਗਵੰਤਾ ॥ ਮਾਤ ਪਿਤਾ ਸੁਤ ਬੰਧਪ ਭਾਈ, ਜਿਨਿ ਇਹ ਸ੍ਰਿਸਟਿ ਉਪਾਈ ਹੇ ॥੫॥ ਪ੍ਰਭ ਆਏ ਸਰਣਾ ਭਉ ਨਹੀ ਕਰਣਾ ॥ ਸਾਧ ਸੰਗਤਿ ਨਿਹਚਉ ਹੈ ਤਰਣਾ ॥ ਮਨ ਬਚ ਕਰਮ ਅਰਾਧੇ ਕਰਤਾ, ਤਿਸੁ ਨਾਹੀ ਕਦੇ ਸਜਾਈ ਹੇ ॥੬॥ ਗੁਣ ਨਿਧਾਨ ਮਨ ਤਨ ਮਹਿ ਰਵਿਆ ॥ ਜਨਮ ਮਰਣ ਕੀ ਜੋਨਿ ਨ ਭਵਿਆ ॥ ਦੂਖ ਬਿਨਾਸ ਕੀਆ ਸੁਖਿ ਡੇਰਾ, ਜਾ ਤ੍ਰਿਪਤਿ ਰਹੇ ਆਘਾਈ ਹੇ॥੭॥ ਮੀਤੁ ਹਮਾਰਾ ਸੋਈ ਸੁਆਮੀ ॥ ਥਾਨ ਥਨੰਤਰਿ ਅੰਤਰਜਾਮੀ ॥ ਸਿਮਰਿ ਸਿਮਰਿ ਪੂਰਨ ਪਰਮੇਸੁਰ, ਚਿੰਤਾ ਗਣਤ ਮਿਟਾਈ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਨਾਹੀਂ, ਜਾਂ,

**ਪਦ ਅਰਥ:** ਪਤਿਵੰਤਾ=ਇਜ਼ਤ ਵਾਲਾ। ਧਨਵੰਤਾ=ਧਨ (ਦੌਲਤ) ਵਾਲਾ। ਬੰਧਪ=ਰਿਸ਼ਤੇਦਾਰ।੫। ਭਉ=ਡਰ। ਨਿਹਚਉ=ਜ਼ਰੂਰ। ਅਰਾਧੇ=ਸਿਮਰਦਾ ਹੈ। ਸਜਾਈ=ਸਜ਼ਾ, ਦੰਡ।੬। ਗੁਣ ਨਿਧਾਨ=ਗੁਣਾਂ ਦਾ ਖਜ਼ਾਨਾ। ਰਵਿਆ=ਸਿਮਰਿਆ। ਭਵਿਆ=ਫਿਰਿਆ। ਸੁਖਿ=ਸੁਖ ਵਿਚ। ਆਘਾਈ=ਰਜਿਆ ਹੋਇਆ।੭। ਥਾਨ ਥਨੰਤਰਿ=ਹਰੇਕ ਥਾਂਵਾਂ ਉਪਰ ਅਤੇ ਥਾਵਾਂ ਅੰਦਰ। ਸਿਮਰਿ=ਸਿਮਰ ਕੇ। ਚਿੰਤਾ ਗਣਤ=ਫ਼ਿਕਰ, ਗਿਣਤੀ ਆਦਿ।੮।

**ਅਰਥ:** (ਹੇ ਭਾਈ!) ਉਹ (ਮਨੁੱਖ ਹੀ ਅਸਲੀ) ਇਜ਼ਤ ਵਾਲਾ ਹੈ, ਉਹ ਹੀ ਧਨ ਦੌਲਤ ਵਾਲਾ ਹੈ, ਜਿਸ ਦੇ ਮਨ ਵਿਚ ਹਰੀ ਭਗਵਾਨ ਵਸ ਗਿਆ ਹੈ। ਜਿਸ (ਪ੍ਰਭੂ) ਨੇ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹ ਹੀ (ਅਸਲ ਵਿਚ ਤੇਰਾ) ਮਾਂ, ਪਿਉ, ਪੁੱਤਰ, ਰਿਸ਼ਤੇਦਾਰ ਤੇ ਭਰਾ ਹੈ।੫।

(ਹੇ ਭਾਈ! ਜਦੋਂ) ਪ੍ਰਭੂ ਦੀ ਸ਼ਰਨ ਆ ਗਏ (ਤਾਂ ਕਿਸੇ ਪ੍ਰਕਾਰ ਦਾ) ਡਰ ਨਹੀਂ ਰਖਣਾ ਚਾਹੀਦਾ। ਸਾਧ ਸੰਗਤ ਵਿਚ ਨਿਸ਼ਚੇ ਹੀ (ਭਾਵ ਜ਼ਰੂਰ ਇਸ ਭਵਜਲ ਸੰਸਾਰ ਤੋਂ) ਤਰ ਜਾਈਦਾ ਹੈ। (ਜਿਹੜਾ ਮਨੁੱਖ ਆਪਣੇ) ਮਨ, ਬਚਨ ਤੇ ਕਰਮ ਦੀ ਰਾਹੀਂ ਕਰਤਾਰ ਦੀ ਅਰਾਧਨਾ ਕਰਦਾ ਹੈ, ਉਸ ਨੂੰ ਕਦੇ ਵੀ ਕੋਈ (ਜਮ) ਦੰਡ ਨਹੀਂ ਦੇ ਸਕਦਾ।੬।

(ਹੇ ਭਾਈ! ਜਿਸ ਮਨੁੱਖ ਨੇ) ਗੁਣਾਂ ਦੇ ਖਜ਼ਾਨੇ (ਪ੍ਰਭੂ ਨੂੰ) ਮਨ ਵਿਚ, ਸਰੀਰ ਵਿਚ ਸਿਮਰਿਆ ਹੈ (ਉਹ) ਜਨਮ ਮਰਨ ਦੀ ਜੂਨ ਵਿਚ ਨਹੀਂ ਭਟਕਿਆ। (ਹੇ ਭਾਈ!) ਜਦੋਂ (ਉਹ ਤ੍ਰਿਸ਼ਨਾਂ ਵਲੋਂ) ਪੂਰੀ ਤਰ੍ਹਾਂ ਰਜ ਗਿਆ, (ਉਸ ਦੇ ਹਰ ਪ੍ਰਕਾਰ ਦੇ) ਦੁਖਾਂ ਦਾ ਨਾਸ਼ ਹੋ ਗਿਆ ਅਤੇ ਸੁੱਖਾਂ ਨੇ ਪ੍ਰਵੇਸ਼ ਕਰ ਲਿਆ।੭।

(ਹੇ ਭਾਈ!) ਉਹ ਮਾਲਕ ਸਾਡਾ ਮਿੱਤਰ ਹੈ। (ਉਹ) ਥਾਵਾਂ ਉਪਰ ਅਤੇ ਥਾਵਾਂ ਦੇ ਅੰਦਰ ਵਸਣ ਵਾਲੇ ਜੀਆਂ ਦੇ ਅੰਦਰ ਦੀ ਹਾਲਤ ਜਾਣਦਾ ਹੈ। ਪੂਰਨ ਪਰਮੇਸ਼ਰ ਨੂੰ ਸਿਮਰ ਸਿਮਰ ਕੇ (ਅਸਾਂ ਹਰ ਪ੍ਰਕਾਰ) ਦੀ ਚਿੰਤਾ ਤੇ ਗਿਣਤੀ ਦੂਰ ਕਰ ਲਈ ਹੈ।੮।

**ਹਰਿ ਕਾ ਨਾਮੁ ਕੋਟਿ ਲਖ ਬਾਹਾ ॥ ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ ॥ ਗਿਆਨ ਖੜਗੁ ਕਰਿ ਕਿਰਪਾ ਦੀਨਾ, ਦੂਤ ਮਾਰੇ ਕਰਿ ਧਾਈ ਹੇ ॥੯॥ ਹਰਿ ਕਾ ਜਾਪੁ ਜਪਹੁ ਜਪੁ ਜਪਨੇ ॥ ਜੀਤਿ ਆਵਹੁ ਵਸਹੁ ਘਰਿ ਅਪਨੇ ॥ ਲਖ ਚਉਰਾਸੀਹ ਨਰਕ ਨ ਦੇਖਹੁ, ਰਸਕਿ ਰਸਕਿ ਗੁਣ ਗਾਈ ਹੇ ॥੧੦॥ ਖੰਡ ਬ੍ਰਹਮੰਡ ਉਧਾਰਣਹਾਰਾ ॥ ਊਚ ਅਥਾਹ ਅਗੰਮ ਅਪਾਰਾ ॥ ਜਿਸ ਨੋ ਕ੍ਰਿਪਾ ਕਰੇ ਪ੍ਰਭੁ ਅਪਨੀ, ਸੋ ਜਨੁ ਤਿਸਹਿ ਧਿਆਈ ਹੇ ॥੧੧॥ ਬੰਧਨ ਤੋੜਿ ਲੀਏ ਪ੍ਰਭਿ ਮੋਲੇ ॥ ਕਰਿ ਕਿਰਪਾ ਕੀਨੇ ਘਰ ਗੋਲੇ॥ ਅਨਹਦ ਰੁਣਝੁਣਕਾਰੁ ਸਹਜ ਧੁਨਿ, ਸਾਚੀ ਕਾਰ ਕਮਾਈ ਹੇ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਾਹਾਂ, ਤਾਹਾਂ,

**ਪਦ ਅਰਥ :** ਕੋਟਿ=ਕ੍ਰੋੜ। ਬਾਹਾ=ਬਾਹਵਾਂ, ਭਾਵ ਮਦਦਗਾਰ। ਸੰਗਿ=ਨਾਲ। ਤਾਹਾ=ਉਥੇ, ਪਾਸ। ਖੜਗੁ=ਤਲਵਾਰ। ਦੂਤ=(ਕਾਮਾਦਿਕ) ਵੈਰੀ। ਧਾਈ=ਹੱਲਾ।੯। ਜਪੁ ਜਪਨੇ=ਜਪਣ ਯੋਗ। ਘਰਿ ਅਪਨੇ=ਆਪਣੇ ਘਰ (ਸ੍ਵੈ-ਸਰੂਪ) ਵਿਚ। ਰਸਕਿ=ਰੱਸ ਨਾਲ।੧੦। ਉਧਾਰਣਹਾਰਾ=ਤਾਰਨ ਵਾਲਾ।੧੧। ਪ੍ਰਭਿ=ਪ੍ਰਭੂ ਨੇ। ਮੋਲੇ=ਮੁੱਲ ਲਏ ਹਨ। ਗੋਲੇ=ਸੇਵਕ। ਅਨਹਦ=ਇਕ ਰਸ ਵਜਣ ਵਾਲਾ ਸ਼ਬਦ। ਰੁਣ ਝੁਣਕਾਰ=ਮਿਠੀ ਤੇ ਸੁਰੀਲੀ ਆਵਾਜ਼। ਧੁਨਿ=ਧੁਨੀ, ਸੁਰ।੧੨।

**ਅਰਥ:** (ਹੇ ਭਾਈ!) ਪਰਮੇਸ਼ਰ ਦਾ ਨਾਮ ਲਖਾਂ ਕ੍ਰੋੜਾਂ ਬਾਹਾਂ (ਸਮਾਨ) ਹੈ। ਪਰਮੇਸ਼ਰ ਦਾ ਜਸ ਕੀਰਤਨ ਉਸ (ਮਨੁੱਖ) ਦੇ ਪਾਸ (ਮਾਨੋ) ਧਨ ਦੌਲਤ ਹੈ। (ਜਿਸ ਮਨੁੱਖ ਨੂੰ ਪ੍ਰਭੂ ਨੇ) ਕਿਰਪਾ ਕਰਕੇ ਗਿਆਨ ਦੀ ਤਲਵਾਰ ਫੜਾ ਦਿੱਤੀ ਹੈ, (ਉਸ) ਮਨੁੱਖ ਨੇ ਹੱਲਾ ਕਰਕੇ (ਕਾਮਾਦਿਕ ਵੈਰੀ) ਵੀ ਮਾਰ ਦਿਤੇ ਹਨ।੯।

(ਹੇ ਭਾਈ!) ਪਰਮੇਸ਼ਰ ਦੇ ਨਾਮ ਦਾ ਜਾਪ ਜਪੋ, ਜੋ ਜਪਣ ਯੋਗ ਜਪੁ ਹੈ। (ਕਾਮਾਦਿਕ ਵੈਰੀਆਂ ਨੂੰ) ਜਿੱਤ ਕੇ ਆਪਣੇ ਨਿਜ ਘਰ ਵਿਚ ਆਵੋ, ਵਸੋ (ਰਸੋ)। ਜਦੋਂ ਰਸ ਰਸ ਕੇ (ਹਰੀ ਦੇ) ਗੁਣ ਗਾਂਦੇ ਰਹੋਗੇ (ਫਿਰ ਤੁਸੀਂ) ਚੌਰਾਸੀ ਲਖ ਜੂਨਾਂ ਦੇ ਨਰਕ ਨਹੀਂ ਵੇਖੋਗੇ।੧੦।

(ਹੇ ਭਾਈ! ਉਹ ਪ੍ਰਭੂ) ਖੰਡਾਂ ਬ੍ਰਹਮੰਡਾਂ ਦੇ ਜੀਵਾਂ ਨੂੰ ਤਾਰਨ ਵਾਲਾ ਹੈ। (ਉਹ) ਅਥਾਹ, ਅਪਹੁੰਚ ਤੇ ਬੇਅੰਤ ਹੈ। (ਉਹ) ਪ੍ਰਭੂ ਜਿਸ (ਮਨੁੱਖ) ਉਤੇ ਆਪਣੀ ਕਿਰਪਾ ਕਰਦਾ ਹੈ, ਉਹ (ਮਨੁੱਖ) ਉਸ ਪ੍ਰਭੂ ਨੂੰ ਸਿਮਰਦਾ ਹੈ।੧੧।

(ਹੇ ਭਾਈ! ਉਸ ਪ੍ਰਭੂ ਨੇ (ਮਾਇਆ ਦੇ) ਬੰਧਨ ਤੋੜ ਕੇ (ਜਿਹੜੇ ਸੇਵਕ) ਮੁਲ ਲੈ ਲਏ ਹਨ, (ਉਹ ਆਪਣੀ) ਕਿਰਪਾ ਕਰਕੇ (ਆਪਣੇ) ਘਰ ਦੇ ਦਾਸ ਬਣਾ ਲਏ ਹਨ। (ਉਨ੍ਹਾਂ ਦੇ ਹਿਰਦੇ ਵਿਚ) ਇਕ ਆਤਮਿਕ ਅਨੰਦ ਦੀ ਸੁਰੀਲੀ ਤੇ ਮਿਠੀ ਆਵਾਜ਼ ਵਾਲੀ ਧੁਨੀ (ਵਿਆਪਕ ਹੋ ਗਈ ਹੈ ਕਿਉਂਕਿ ਉਨ੍ਹਾਂ ਨੇ ਨਾਮ ਜਪਣ ਦੀ) ਸਚੀ ਕਾਰ ਕਮਾਈ ਕੀਤੀ ਹੈ।੧੨।

**ਮਨਿ ਪਰਤੀਤਿ ਬਨੀ ਪ੍ਰਭ ਤੇਰੀ ॥ ਬਿਨਸਿ ਗਈ ਹਉਮੈ ਮਤਿ ਮੇਰੀ ॥ ਅੰਗੀਕਾਰੁ ਕੀਆ ਪ੍ਰਭਿ ਅਪਨੈ, ਜਗ ਮਹਿ ਸੋਭੁ ਸੁਹਾਈ ਹੇ ॥੧੩॥ ਜੈਜੈਕਾਰੁ**

**ਜਪਹੁ ਜਗਦੀਸੈ ॥ ਬਲਿ ਬਲਿ ਜਾਈ ਪ੍ਰਭ ਅਪੁਨੇ ਈਸੈ ॥ ਤਿਸੁ ਬਿਨੁ ਦੂਜਾ ਅਵਰੁ ਨ ਦੀਸੈ, ਏਕਾ ਜਗਤਿ ਸਬਾਈ ਹੇ ॥੧੪॥ ਸਤਿ ਸਤਿ ਸਤਿ ਪ੍ਰਭੁ ਜਾਤਾ ॥ ਗੁਰ ਪਰਸਾਦਿ ਸਦਾ ਮਨੁ ਰਾਤਾ ॥ ਸਿਮਰਿ ਸਿਮਰਿ ਜੀਵਹਿ ਜਨ ਤੇਰੇ, ਏਕੰਕਾਰਿ ਸਮਾਈ ਹੇ ॥੧੫॥ ਭਗਤ ਜਨਾ ਕਾ ਪ੍ਰੀਤਮੁ ਪਿਆਰਾ ॥ ਸਭੈ ਉਧਾਰਣੁ ਖਸਮੁ ਹਮਾਰਾ ॥ ਸਿਮਰਿ ਨਾਮੁ ਪੁੰਨੀ ਸਭ ਇਛਾ, ਜਨ ਨਾਨਕ ਪੈਜ ਰਖਾਈ ਹੇ ॥੧੬॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਈਂ, ਜੀਵਹਿਂ

**ਪਦ ਅਰਥ:** ਮਨਿ=ਮਨ ਵਿਚ। ਪਰਤੀਤਿ=ਸ਼ਰਧਾ। ਮਤਿ ਮੇਰੀ=ਮੇਰੀ ਅਕਲ। ਅੰਗੀਕਾਰੁ=ਪੱਖ। ਸੋਭ=ਸ਼ੋਭਾ। ਸੁਹਾਈ=ਸੋਹਣੀ ਬਣੀ ਹੈ।੧੩। ਜੈ ਜੈਕਾਰੁ=ਸਿਫਤਿ ਸਾਲਾਹ ਦੀ ਧੁਨੀ। ਜਗਦੀਸੈ=ਜਗਤ ਦੇ ਮਾਲਕ ਦੀ। ਈਸੈ=ਈਸ੍ਵਰ। ਅਵਰੁ=ਹੋਰ। ਜਗਤਿ=ਜਗਤ ਵਿਚ। ਸਬਾਈ=ਸਾਰੀ।੧੪। ਗੁਰ ਪਰਸਾਦਿ=ਗੁਰੂ ਦੀ ਕਿਰਪਾ ਨਾਲ। ਜੀਵਹਿਂ=ਜੀਉਂਦੇ ਹਨ। ਏਕੰਕਾਰਿ= ਏਕ ਓਅੰਕਾਰ ਵਿਚ।੧੫। ਉਧਾਰਣੁ=ਤਾਰਣ ਵਾਲਾ। ਖਸਮੁ=ਮਾਲਕ। ਪੁੰਨੀ=ਪੂਰੀ ਹੋਈ ਹੈ।੧੬।

**ਅਰਥ:** (ਹੇ ਪ੍ਰਭੂ! ਜਦ ਤੋਂ ਮੇਰੇ ਮਨ ਵਿਚ ਤੇਰੀ ਪਰਤੀਤਿ (ਸ਼ਰਧਾ) ਬਣੀ ਹੈ (ਓਦੋਂ ਤੋਂ) ਮੈਂ-ਮੇਰੀ ਵਾਲੀ ਮਤਿ ਨਾਸ਼ ਹੋ ਗਈ ਹੈ। (ਹੇ ਭਾਈ!) ਆਪਣੇ ਪ੍ਰਭੂ ਨੇ ਮਦਦ ਕੀਤੀ ਹੈ, (ਇਸ ਲਈ) ਸਾਰੇ ਜਗਤ ਵਿਚ (ਮੇਰੀ) ਸੁੰਦਰ ਸ਼ੋਭਾ ਹੋਣ ਲਗ ਪਈ ਹੈ।੧੩।

(ਹੇ ਭਾਈ! ਮੈਂ ਉਸ) ਜਗਤ ਦੇ ਮਾਲਕ ਦੀ ਜੈ ਜੈਕਾਰੁ ਕਰਦਾ ਹਾਂ (ਭਾਵ ਸਿਫਤਿ ਸਾਲਾਹ ਦੀ ਧੁਨੀ ਉਚਾਰਦਾ ਹਾਂ)। ਮੈਂ ਆਪਣੇ ਮਾਲਕ ਤੋਂ ਸਦਕੇ ਬਲਿਹਾਰ ਜਾਂਦਾ ਹਾਂ। ਉਸ (ਪ੍ਰਭੂ) ਤੋਂ ਬਿਨਾਂ (ਜਗਤ ਵਿਚ) ਦੂਜਾ ਹੋਰ ਕੋਈ ਵੀ ਨਹੀਂ ਦਿਸਦਾ, ਸਾਰੇ ਜਗਤ ਵਿਚ ਇਕ (ਪਰਮੇਸ਼ਰ ਆਪ ਹੀ ਆਪ ਹੈ)।੧੪।

(ਪ੍ਰਭੂ ਦੇ ਸੇਵਕ ਨੇ ਉਸ) ਪ੍ਰਭੂ ਨੂੰ ਸਤਿ ਸਤਿ ਕਰਕੇ ਜਾਣਿਆ ਹੈ। ਗੁਰੂ ਦੀ ਕਿਰਪਾ ਨਾਲ (ਉਨ੍ਹਾਂ ਸੇਵਕਾਂ ਦਾ) ਮਨ ਸਦਾ (ਪਰਮੇਸ਼ਰ ਦੇ ਨਾਮ ਵਿਚ) ਰੰਗਿਆ ਰਹਿੰਦਾ ਹੈ। (ਹੇ ਪ੍ਰਭੂ!) ਤੇਰੇ ਸੇਵਕ (ਤੇਰਾ ਨਾਮ) ਸਿਮਰ ਸਿਮਰ ਕੇ ਜੀਉਂਦੇ ਹਨ (ਅਤੇ ਉਹ) ਏਕ ਓਅੰਕਾਰ ਵਿਚ ਹੀ ਸਮਾਏ ਰਹਿੰਦੇ ਹਨ।੧੫।

(ਹੇ ਭਾਈ!) ਸਾਡਾ ਮਾਲਕ (ਆਪਣੇ) ਭਗਤ ਜਨਾ ਦਾ ਪਿਆਰਾ ਹੈ ਅਤੇ ਸਾਰਿਆਂ ਨੂੰ (ਭਵਜਲ ਤੋਂ) ਤਾਰਨ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ) ਨਾਮ ਸਿਮਰ ਕੇ ਸਾਡੀ ਹਰ ਪ੍ਰਕਾਰ ਦੀ ਇਛਾ (ਆਸ) ਪੂਰੀ ਹੋ ਗਈ ਹੈ (ਅਤੇ ਪਰਮੇਸ਼ਰ ਨੇ ਆਪ ਹੀ ਆਪਣੇ ਸੇਵਕਾਂ ਦੀ) ਇਜ਼ਤ ਰਖੀ ਹੈ।੧੬।੧।

## ਸਾਰੰਸ਼ ਅਤੇ ਸਿਧਾਂਤ

ਇਸ ਸੋਲਹੇ ਵਿਚ ਵੀ ਪਰਮੇਸ਼ਰ ਦੀ ਵਡਿਆਈਆਂ, ਉਸ ਦੀਆਂ ਸ਼ਕਤੀਆਂ ਦਾ ਵਰਣਨ ਕਰਕੇ ਜਗਿਆਸੂ ਨੂੰ ਨਾਮ ਜਪਣ ਦੀ ਪ੍ਰੇਰਨਾ ਦਿੱਤੀ ਹੈ:-

**ਮਾਤ ਗਰਭ ਮਹਿ ਜਿਨਿ ਪ੍ਰਤਿਪਾਲਿਆ॥ ਸਾਸਿ ਗ੍ਰਾਸਿ ਹੋਇ ਸੰਗਿ ਸਮਾਲਿਆ॥**
**ਸਦਾ ਸਦਾ ਜਪੀਐ ਸੋ ਪ੍ਰੀਤਮੁ ਵਡੀ ਜਿਸੁ ਵਡਿਆਈ ਹੇ ॥**

'ਸਾਧ ਸੰਗਤਿ ਨਿਹਚਉ ਹੈ ਤਰਣਾ' ਦਾ ਭਰੋਸਾ ਜੀਵਨ ਬੇੜਾ ਪਾਰ ਕਰਨ ਵਿਚ ਸਹਾਈ ਹੁੰਦਾ ਹੈ। ਹਰੀ ਸਰਬਕਲਾ ਸਮਰਥ ਹੈ, ਉਸ ਨੂੰ ਸਿਮਰਨ ਨਾਲ ਜਨਮ ਮਰਨ ਦਾ ਗੇੜਾ ਮੁੱਕ ਜਾਂਦਾ ਹੈ।

ਹਰੀ ਨਾਮ ਦੀ ਬੇਬਹਾ ਸ਼ਕਤੀ ਹੈ, ਲੱਖਾਂ, ਕ੍ਰੋੜਾਂ ਬਾਹਾਂ ਤੋਂ ਵੀ ਵੱਧ ਸ਼ਕਤੀ, ਨਾਮ-ਸਿਮਰਨ ਵਿਚ ਹੈ। ਆਪਣੇ ਈਸ਼ਵਰ ਤੋਂ ਸਦਾ ਸਦਕੇ ਤੇ ਬਲਿਹਾਰ ਜਾਣਾ ਚਾਹੀਦਾ ਹੈ। ਉਹ ਪਰਮੇਸ਼ਰ ਜੋ ਸਾਰਿਆਂ ਦਾ ਮਾਲਕ ਹੈ ਉਹ ਭਗਤਾਂ ਦਾ ਅਤਿ ਪਿਆਰਾ ਹੈ। ਉਸ ਪ੍ਰਭੂ ਤੋਂ ਜੋ ਮੰਗੀਏ ਉਹ ਪ੍ਰਾਪਤ ਹੋ ਜਾਂਦਾ ਹੈ. ਪਰ ਨਾਮ ਸਿਮਰਨ ਦੀ ਡਾਢੀ ਲੋੜ ਹੈ। ਜਿਸ ਉਤੇ ਪ੍ਰਭੂ ਨੇ ਕਿਰਪਾ ਕੀਤੀ ਹੈ ਉਸ ਨੇ ਹੀ ਪਰਮੇਸ਼ਰ ਦਾ ਨਾਮ ਜਪਿਆ ਹੈ। ਪ੍ਰਭੂ ਨੇ ਉਸ ਦੀ ਸਾਰੀ ਇਛਾ ਪੂਰੀ ਕਰਕੇ ਉਸ ਦੀ ਪੈਜ ਵੀ ਰਖੀ ਹੈ।

## ਮਾਰੂ ਸੋਲਹੇ ਮਹਲਾ ੫ ॥

**ੴ ਸਤਿਗੁਰ ਪ੍ਰਸਾਦਿ ॥ ਸੰਗੀ ਜੋਗੀ ਨਾਰਿ ਲਪਟਾਣੀ ॥ ਉਰਝਿ ਰਹੀ ਰੰਗ ਰਸ ਮਾਣੀ ॥ ਕਿਰਤ ਸੰਜੋਗੀ ਭਏ ਇਕਤ੍ਰਾ, ਕਰਤੇ ਭੋਗ ਬਿਲਾਸਾ ਹੇ ॥੧॥ ਜੋ ਪਿਰੁ ਕਰੈ ਸੁ ਧਨ ਤਤੁ ਮਾਨੈ ॥ ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥ ਮਿਲਿ ਏਕਤ੍ਰ ਵਸਹਿ ਦਿਨੁ ਰਾਤੀ, ਪ੍ਰਿਉ ਦੇ ਧਨਹਿ ਦਿਲਾਸਾ ਹੇ ॥੨॥ ਧਨ ਮਾਗੈ ਪ੍ਰਿਉ ਬਹੁ ਬਿਧਿ ਧਾਵੈ ॥ ਜੋ ਪਾਵੈ ਸੋ ਆਣਿ ਦਿਖਾਵੈ ॥ ਏਕ ਵਸਤੁ ਕਉ ਪਹੁਚਿ ਨ ਸਾਕੈ, ਧਨ ਰਹਤੀ ਭੂਖ ਪਿਆਸਾ ਹੇ ॥੩॥ ਧਨ ਕਰੈ ਬਿਨਉ ਦੋਊ ਕਰ ਜੋਰੈ ॥ ਪ੍ਰਿਅ ਪਰਦੇਸਿ ਨ ਜਾਹੁ, ਵਸਹੁ ਘਰਿ ਮੋਰੈ ॥ ਐਸਾ ਬਣਜੁ ਕਰਹੁ ਗ੍ਰਿਹ ਭੀਤਰਿ, ਜਿਤੁ ਉਤਰੈ ਭੂਖ ਪਿਆਸਾ ਹੇ ॥੪॥**

### ਉਚਾਰਨ ਸੇਧ

**ਬਿੰਦੀ ਸਹਿਤ:** ਧਨਹਿੰ, ਸੀਂਗਾਰਿ, ਵਸਹਿੰ, ਮਾਂਗੈ, ਬਿਨਉਂ,

**ਪਦ ਅਰਥ:** ਸੰਗੀ=ਸਾਥੀ। ਜੋਗੀ=ਜੀਵਾਤਮਾ। ਨਾਰਿ=ਇਸਤਰੀ ਭਾਵ ਦੇਹ। ਲਪਟਾਣੀ=ਲਪਟੀ, ਚੰਬੜੀ ਹੋਈ ਹੈ। ਉਰਝਿ ਰਹੀ=ਫਸੀ ਹੋਈ ਹੈ। ਕਿਰਤ ਸੰਜੋਗੀ=ਪਿਛਲੇ ਕੀਤੇ ਕਰਮਾਂ ਦੇ ਸੰਜੋਗ ਨਾਲ। ਭਏ ਇਕਤ੍ਰਾ=ਇਕਠੇ ਹੋਏ। ਕਰਤੇ=ਕਰਦੇ ਹਨ। ਭੋਗ ਬਿਲਾਸਾ=ਦੁਨਿਆਵੀ ਮੌਜ ਮਾਣਦੇ ਹਨ।੧। ਪਿਰੁ=ਦੇਹ ਦਾ ਪਤੀ, ਜੀਵਾਤਮਾ। ਧਨ=ਇਸਤਰੀ, ਕਾਇਆ। ਤਤੁ=ਤੁਰਤ, ਉਸੇ ਵੇਲੇ। ਮਿਲਿ ਏਕਤ੍ਰ=ਇਕਠੇ ਮਿਲ ਕੇ। ਧਨਹਿ=ਇਸਤ੍ਰੀ ਨੂੰ। ਦਿਲਾਸਾ=ਸਹਾਰਾ, ਹੌਸਲਾ।੨। ਆਣਿ=ਲਿਆ ਕੇ। ਵਸਤੁ=(ਨਾਮ ਰੂਪ) ਵਸਤੂ।੩। ਬਿਨਉ-ਬੇਨਤੀ। ਕਰ ਜੋਰੈ-ਹੱਥ ਜੋੜਦੀ ਹੈ। ਪਰਦੇਸਿ=ਪਰਾਏ ਦੇਸ਼ ਵਿਚ। ਘਰਿ ਮੋਰੈ=ਮੇਰੇ ਘਰ ਵਿਚ ਭਾਵ ਇਸ ਸਰੀਰ ਵਿਚ। ਬਣਜ=ਵਣਜ, ਵਪਾਰ। ਗ੍ਰਿਹ ਭੀਤਰਿ=ਘਰ ਵਿਚ ਹੀ। ਜਿਤੁ=ਜਿਸ ਕਰਕੇ।੪।

**ਅਰਥ:** (ਹੇ ਭਾਈ! ਇਹ) ਕਾਇਆ-ਇਸਤ੍ਰੀ (ਜੀਵਾਤਮਾ ਜੋਗੀ ਨੂੰ) ਸੰਗੀ ਬਣਾ ਕੇ ਉਸ ਨਾਲ ਚੰਬੜੀ ਰਹਿੰਦੀ ਹੈ। (ਇਹ ਕਾਇਆ ਜੀਵਾਤਮਾ ਨੂੰ ਆਪਣੇ ਮੋਹ ਵਿਚ) ਫਸਾਈ ਰਖਦੀ ਹੈ (ਅਤੇ ਮਾਇਆ ਦੇ) ਰੰਗ ਰਸ ਮਾਣਦੀ ਰਹਿੰਦੀ ਹੈ। ਪਿਛੇ ਕੀਤੇ ਕਰਮਾਂ ਦੇ ਸੰਜੋਗ ਨਾਲ (ਜੀਵਾਤਮਾ ਤੇ ਕਾਇਆ ਇਸਤ੍ਰੀ ਦੋਵੇਂ) ਇਕਠੇ ਹੋਏ ਹਨ (ਦੁਨਿਆਵੀ) ਭੋਗ ਭੋਗਦੇ ਅਤੇ ਬਿਲਾਸ ਕਰਦੇ ਰਹਿੰਦੇ ਹਨ।੧।

(ਹੇ ਭਾਈ!) ਜੀਵਾਤਮਾ ਜੋ ਕੁਝ (ਕਾਇਆ) ਇਸਤ੍ਰੀ ਨੂੰ ਆਖਦਾ ਹੈ, ਉਹ ਕਾਇਆ ਤਤਕਾਲ ਮੰਨਦੀ ਹੈ। ਪਤੀ (ਜੀਵਾਤਮਾ) ਕਾਇਆ ਇਸਤ੍ਰੀ ਨੂੰ ਸਵਾਰ ਸ਼ਿੰਗਾਰ ਕੇ ਆਪਣੇ ਨਾਲ ਰਖਦਾ ਹੈ। (ਇਹ

ਦੋਵੇਂ) ਮਿਲ ਕੇ ਦਿਨ ਰਾਤ ਇਕਠੇ ਵਸਦੇ ਹਨ. (ਜੀਵਾਤਮਾ) ਪਤੀ. ਕਾਇਆ-ਇਸਤ੍ਰੀ ਨੂੰ ਹੌਸਲਾ ਦਿੰਦਾ ਰਹਿੰਦਾ ਹੈ।੨।

(ਹੇ ਭਾਈ!) ਕਾਇਆ-ਇਸਤ੍ਰੀ (ਜੋ ਕੁਝ) ਮੰਗਦੀ ਹੈ (ਉਸ ਦੀ ਪੂਰਤੀ ਲਈ) ਜੀਵਾਤਮਾ ਕਈ ਪ੍ਰਕਾਰ ਦੇ ਪਾਪੜ ਵੇਲਦਾ ਹੈ। ਜੋ ਕੁਝ (ਫਿਰ ਫਿਰ ਕੇ) ਪ੍ਰਾਪਤ ਕਰਦਾ ਹੈ. ਉਹ ਲਿਆ ਕੇ (ਕਾਇਆ ਇਸਤ੍ਰੀ ਨੂੰ) ਵਿਖਾ ਦਿੰਦਾ ਹੈ। (ਪਰ ਕਾਇਆ) ਇਕ (ਨਾਮ ਰੂਪ) ਵਸਤੂ ਪ੍ਰਾਪਤ ਨਹੀਂ ਕਰ ਸਕਦੀ (ਜਿਸ ਕਰਕੇ ਕਾਇਆ) ਇਸਤਰੀ ਨੂੰ (ਮਾਇਆ ਦੀ) ਭਖ ਤ੍ਰੇਹ ਟਿਕੀ ਰਹਿੰਦੀ ਹੈ।੩।

(ਹੇ ਭਾਈ!) ਕਾਇਆ-ਇਸਤ੍ਰੀ ਦੋਵੇਂ ਹੱਥ ਜੋੜ ਕੇ (ਜੀਵਾਤਮਾ ਪਤੀ) ਅਗੇ ਅਰਦਾਸਿ (ਬੇਨਤੀ ਕਰਦੀ ਹੈ ਕਿ ਹੇ) ਪਿਆਰੇ ਪਤੀ! (ਤੁਸੀਂ ਮੈਨੂੰ ਛੱਡ ਕੇ) ਪਰਾਏ ਦੇਸ਼ ਵਿਚ ਨਾ ਜਾਓ. ਮੇਰੇ ਇਸ ਹੀ ਘਰ ਵਿਚ ਵਸਦੇ ਰਹੁ। ਐਸਾ ਵਪਾਰ ਘਰ ਵਿਚ (ਬੈਠੇ ਹੋਏ ਹੀ) ਕਰਦੇ ਰਿਹਾ ਕਰੋ. ਜਿਸ ਨਾਲ ਮੇਰੀ ਭੁਖ ਤ੍ਰੇਹ ਮਿੱਟ ਜਾਵੇ।੪।

**ਸਗਲੇ ਕਰਮ ਧਰਮ ਜੁਗ ਸਾਧਾ॥ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ ॥ ਭਈ ਕ੍ਰਿਪਾ ਨਾਨਕ ਸਤਸੰਗੇ. ਤਉ ਧਨ ਪਿਰ ਅਨੰਦ ਉਲਾਸਾ ਹੇ ॥੫॥ ਧਨ ਅੰਧੀ ਪਿਰੁ ਚਪਲੁ ਸਿਆਨਾ ॥ ਪੰਚ ਤਤੁ ਕਾ ਰਚਨ ਰਚਾਨਾ ॥ ਜਿਸੁ ਵਖਰ ਕਉ ਤੁਮ ਆਏ ਹਹੁ. ਸੋ ਪਾਇਓ ਸਤਿਗੁਰ ਪਾਸਾ ਹੇ ॥੬॥ ਧਨ ਕਹੈ ਤੂ ਵਸੁ ਮੈ ਨਾਲੇ ॥ ਪ੍ਰਿਅ ਸੁਖਵਾਸੀ ਬਾਲ ਗੁਪਾਲੇ॥ਤੁਝੈ ਬਿਨਾ ਹਉ ਕਿਤਹੀ ਨ ਲੇਖੈ. ਵਚਨੁ ਦੇਹਿ ਛੋਡਿ ਨ ਜਾਸਾ ਹੇ ॥੭॥ ਪਿਰਿ ਕਹਿਆ ਹਉ ਹੁਕਮੀ ਬੰਦਾ ॥ ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ ॥ ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਿਣਾ. ਜਾ ਸਦੇ ਤ ਊਠਿ ਸਿਧਾਸਾ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ. ਮੈਂ. ਹਉਂ.

**ਪਦ ਅਰਥ:** ਜੁਗ=ਜੁੱਗਾਂ ਦੇ। ਤਿਲ=ਰਤਾ ਭਰ। ਨਹੀ ਲਾਧਾ=ਨਹੀਂ ਲਭਿਆ। ਉਲਾਸਾ=ਆਨੰਦ।੫। ਅੰਧੀ=(ਮਾਇਆ ਵਿਚ) ਅੰਨ੍ਹੀ। ਪਿਰੁ=ਪਤੀ (ਜੀਵਾਤਮਾ)। ਚਪਲੁ=ਚੰਚਲ। ਪੰਚ ਤਤੁ ਕਾ ਰਚਨੁ=ਪੰਜਾਂ ਤਤਾਂ ਤੋਂ ਬਣੇ ਹੋਏ ਜੀਵਾਤਮਾ ਦੀ ਦੁਨਿਆਵੀ ਖੇਡ। ਰਚਨਾ=ਰਚਾਇਆ ਹੈ। ਵਖਰੁ ਕਉ=ਸੌਦੇ ਲਈ। ਪਾਸਾ=ਪਾਸੋਂ. ਕੋਲੋਂ।੬। ਧਨ ਕਹੈ=ਦੇਹ ਰੂਪ ਇਸਤ੍ਰੀ ਕਹਿੰਦੀ ਹੈ। ਪ੍ਰਿਅ ਸੁਖਵਾਸੀ=ਹੇ ਸੁਖਾਂ ਵਿਚ ਵਸਣ ਵਾਲੇ ਪਿਆਰੇ। ਬਾਲ ਗੁਪਾਲੇ=ਹੇ ਲਾਡਲੇ ਸਜਣ। ਕਿਤਹੀ ਨ ਲੇਖੈ=ਕਿਸੇ ਗਿਣਤੀ ਵਿਚ ਨਹੀਂ ਹਾਂ। ਵਚਨ ਦੇਹਿ=ਇਕਰਾਰ ਕਰ। ਨ ਜਾਸਾ=ਨਹੀਂ ਜਾਵਾਂਗਾ।੭। ਪਿਰਿ=ਪਤੀ (ਜੀਵਾਤਮਾ) ਨੇ। ਹਉ=ਮੈਂ। ਭਾਰੋ ਠਾਕਰੁ=ਵਡਾ ਮਾਲਕ ਹੈ। ਕਾਣਿ ਨ ਛੰਦਾ=ਡਰ ਮੁਥਾਜੀ ਨਹੀਂ ਹੈ। ਊਠਿ ਸਿਧਾਸਾ=ਮੈਂ ਉਠ ਕੇ ਚਲਾ ਜਾਵਾਂਗਾ।੮।

**ਅਰਥ:** (ਹੇ ਭਾਈ!) ਜੁਗ ਦੇ ਸਾਰੇ ਕਰਮ ਧਰਮ ਕਮਾ ਲਏ ਹਨ ਪਰ ਹਰੀ ਦੇ ਨਾਮ ਤੋਂ ਬਿਨਾਂ (ਕਿਸੇ ਨੂੰ) ਰਤਾ ਭਰ (ਭਾਵ ਕੁਝ ਵੀ) ਨਹੀਂ ਲਭਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਸਾਧ ਸੰਗਤ ਰਾਹੀਂ ਪਰਮਾਤਮਾ ਦੀ ਕਿਰਪਾ ਹੋਈ ਤਾਂ ਕਾਇਆ ਰੂਪ ਇਸਤਰੀ. ਜੀਵਾਤਮਾ ਪਤੀ ਦਾ ਆਨੰਦ ਮਾਣਦੀ ਹੈ।੫।

(ਹੇ ਭਾਈ!) ਕਾਇਆ ਰੂਪ ਇਸਤਰੀ ਅੰਨ੍ਹੀ ਹੈ (ਭਾਵ ਪਦਾਰਥਾਂ ਦੇ ਸੁਆਦ ਵਿਚ ਫਸੀ ਹੋਈ ਹੈ), (ਪਰ ਜੀਵਾਤਮਾ) ਪਤੀ ਬਹੁਤ ਸਿਆਣਾ ਹੈ। (ਪਰ ਇਹ ਆਪ)ਪੰਜਾਂ ਤੱਤਾਂ ਦੀ (ਦੁਨਿਆਵੀ)ਖੇਡ ਵਿਚ ਰਚਿਆ (ਫਸਿਆ ਪਿਆ) ਹੈ। (ਹੇ ਭਾਈ!) ਜਿਸ ਪਦਾਰਥ ਦੀ ਪ੍ਰਾਪਤੀ ਲਈ ਤੁਸੀਂ (ਇਸ ਜਗਤ) ਵਿਚ ਆਏ ਹੋ, (ਉਹ ਨਾਮ) ਪਦਾਰਥ ਸਤਿਗੁਰੂ ਪਾਸੋਂ ਮਿਲਦਾ ਹੈ।੬।

ਕਾਇਆ ਰੂਪ ਇਸਤਰੀ (ਜੀਵਾਤਮਾ ਪਤੀ ਨੂੰ) ਆਖਦੀ ਹੈ ਕਿ ਤੂੰ ਮੇਰੇ ਨਾਲ ਵਸਦਾ ਰਹੁ। ਹੇ ਸੁਖ ਰਹਿਣੇ ਲਾਡਲੇ ਪਤੀ! ਤੇਰੇ ਬਿਨਾਂ ਮੈਂ ਕਿਸੇ ਲੇਖੇ ਨਹੀਂ, ਭਾਵ ਕਬੂਲ ਨਹੀਂ ਪੈਂਦੀ (ਤੂੰ ਮੈਨੂੰ) ਬਚਨ ਦੇ (ਭਾਵ ਇਕਰਾਰ ਕਰ ਕਿ ਤੂੰ ਮੈਨੂੰ) ਛੱਡ ਕੇ ਬਾਹਰ ਨਹੀਂ ਜਾਵੇਂਗਾ।੭।

ਜੀਵਾਤਮਾ ਪਤੀ ਨੇ ਕਿਹਾ ਕਿ ਹੇ ਜੀਵ ਇਸਤ੍ਰੀ! ਮੈਂ (ਉਸ ਪਰਮੇਸ਼ਰ ਦੇ) ਹੁਕਮ ਦਾ ਬੱਧਾ ਹੋਇਆ ਹਾਂ। ਉਹ ਵੱਡਾ ਮਾਲਕ ਹੈ, ਜਿਸ ਨੂੰ ਕਿਸੇ ਦਾ ਡਰ ਨਹੀਂ, ਮੁਥਾਜੀ ਨਹੀਂ ਹੈ। ਜਿਤਨਾ ਚਿਰ (ਉਹ ਮੈਨੂੰ) ਤੇਰੇ ਨਾਲ ਰਖੇਗਾ ਮੈਂ ਉਤਨਾ ਚਿਰ (ਤੇਰੇ ਨਾਲ ਹੀ) ਰਹਿਣਾ ਹੈ (ਪਰ ਜਦੋਂ ਉਹ) ਸਦੇਗਾ (ਬੁਲਾਏਗਾ) ਤਦੋਂ ਮੈਂ ਤੇਰੇ ਪਾਸੋਂ ਉਠ ਕੇ ਚਲ ਪਵਾਂਗਾ।੮।

**ਜਉ ਪ੍ਰਿਅ ਬਚਨ ਕਹੇ ਧਨ ਸਾਚੇ ॥ ਧਨ ਕਛੂ ਨ ਸਮਝੈ ਚੰਚਲਿ ਕਾਚੇ ॥ ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ, ਓਹੁ ਬਾਤ ਜਾਨੈ ਕਰਿ ਹਾਸਾ ਹੇ ॥੯॥ ਆਈ ਆਗਿਆ ਪਿਰਹੁ ਬੁਲਾਇਆ ॥ ਨਾ ਧਨ ਪੁਛੀ ਨ ਮਤਾ ਪਕਾਇਆ ॥ ਊਠਿ ਸਿਧਾਇਓ ਛੂਟਰਿ ਮਾਟੀ, ਦੇਖੁ ਨਾਨਕ, ਮਿਥਨ ਮੋਹਾਸਾ ਹੇ ॥੧੦॥ ਰੇ ਮਨ ਲੋਭੀ ਸੁਣਿ ਮਨ ਮੇਰੇ ॥ ਸਤਿਗੁਰੁ ਸੇਵਿ ਦਿਨੁ ਰਾਤਿ ਸਦੇਰੇ ॥ ਬਿਨੁ ਸਤਿਗੁਰ ਪਚਿ ਮੂਏ ਸਾਕਤ, ਨਿਗੁਰੇ ਗਲਿ ਜਮ ਫਾਸਾ ਹੇ ॥੧੧॥ ਮਨਮੁਖਿ ਆਵੈ ਮਨਮੁਖਿ ਜਾਵੈ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥ ਜਿਤਨੇ ਨਰਕ ਸੇ ਮਨਮੁਖਿ ਭੋਗੈ, ਗੁਰਮੁਖਿ ਲੇਪੁ ਨ ਮਾਸਾ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਥਾਂ, ਪਿਰਹੁੰ, ਚੋਟਾਂ,

**ਪਦ ਅਰਥ:** ਜਉ=ਜਦੋਂ। ਪ੍ਰਿਅ ਬਚਨ=ਪਿਆਰੇ (ਜੀਵਾਤਮਾ) ਨੇ ਬੋਲ। ਕਹੇ=ਆਖੇ। ਬਹੁਰਿ ਬਹੁਰਿ=ਮੁੜ ਮੁੜ। ਹਾਸਾ=ਮਖ਼ੌਲ।੯। ਆਈ ਆਗਿਆ ਪਿਰਹੁ=(ਪ੍ਰਭੂ) ਪਤੀ ਤੋਂ ਆਗਿਆ (ਹੁਕਮ) ਪ੍ਰਾਪਤ ਹੋਇਆ। ਮਤਾ=ਸਲਾਹ। ਊਠਿ ਸਿਧਾਇਓ=ਉਠ ਕੇ ਟੁਰ ਪਿਆ। ਛੂਟਰਿ=ਛੁੱਟੜ। ਮਾਟੀ=ਮਿਟੀ (ਦੇਹੀ)। ਮਿਥਨ ਮੋਹਾਸਾ=ਮਿਥਿਆ, ਝੂਠਾ ਮੋਹ।੧੦। ਸਦੇਰੇ=ਸਦਾ ਹੀ। ਪਚਿ ਮੂਏ=ਸੜ ਕੇ ਮਰ ਗਏ। ਸਾਕਤ=ਸ਼ਕਤੀ ਦੇ ਉਪਾਸ਼ਕ। ਗਲਿ=ਗਲ ਵਿਚ। ਜਮ ਫਾਸਾ=ਜਮ ਦੀ ਫਾਹੀ।੧੧। ਮਨਮੁਖਿ=ਆਪ ਹੁਦਰੇ ਮਨੁੱਖ ਨੂੰ। ਚੋਟਾ=ਸੱਟਾਂ। ਗੁਰਮੁਖਿ=ਗੁਰੂ ਅਨੁਸਾਰੀ ਸਿੱਖ। ਲੇਪ=ਅਸਰ, ਪ੍ਰਭਾਵ। ਨ ਮਾਸਾ=ਮਾਸ਼ਾ ਭਰ ਥੋੜਾ ਜਿਤਨਾ ਵੀ ਨਹੀਂ।੧੨।

**ਅਰਥ:** ਜਦੋਂ ਜੀਵਾਤਮਾ ਨੇ (ਇਹ) ਸਚੇ ਬਚਨ (ਕਾਇਆ ਨੂੰ) ਆਖੇ। ਜੀਵ-ਇਸਤਰੀ ਨੇ (ਉਹ ਬਚਨ) ਕੁਝ ਨਹੀਂ ਸਮਝੇ (ਜਿਵੇਂ ਕਿ ਉਹ) ਚੰਚਲਤਾ ਵਾਲੇ ਕਚੇ ਹੋਣ। (ਉਹ) ਮੁੜ ਮੁੜ ਜੀਵਾਤਮਾ ਪਤੀ ਦਾ ਸੰਗ ਮੰਗਦੀ ਹੈ ਪਰ ਜੀਵਾਤਮਾ ਉਸ ਦੀ ਗੱਲ ਹਾਸਾ (ਮਖ਼ੌਲ) ਸਮਝ ਕੇ (ਛੱਡ ਦੇਂਦਾ ਹੈ ਭਾਵ ਧਿਆਨ ਹੀ ਨਹੀਂ ਦਿੰਦਾ)।੯।

(ਹੇ ਭਾਈ ! ਜਦੋਂ ਜੀਵਾਤਮਾ ਨੂੰ) ਪਤੀ ਤੋਂ ਆਗਿਆ ਆਈ (ਭਾਵ ਹੁਕਮ ਹੋਇਆ) ਤਾਂ ਉਸ ਨੇ ਜੀਵਾਤਮਾ ਨੂੰ ਬੁਲਾਇਆ। (ਓਦੋਂ ਜੀਵਾਤਮਾ ਨੇ) ਕਾਇਆ ਨੂੰ ਨਾ ਪੁਛਿਆ ਨਾ ਕੋਈ ਸਲਾਹ ਕੀਤੀ। (ਜੀਵਾਤਮਾ) ਕਾਇਆ ਰੂਪ ਮਿੱਟੀ ਨੂੰ ਛੱਡ ਕੇ ਟੁਰ ਪਿਆ. ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਹੇ ਭਾਈ !) ਵੇਖੋ, ਇਹ ਸਾਰਾ ਮੋਹ ਦਾ ਝੂਠਾ ਪਸਾਰਾ ਸੀ।੧੦।

ਹੇ ਮੇਰੇ ਲੋਭੀ ਮਨ! ਤੂੰ ਮੇਰੀ (ਗਲ) ਸੁਣ। ਦਿਨ ਰਾਤ ਸਦਾ ਹੀ ਸਤਿਗੁਰੂ ਦੀ ਸੇਵਾ ਕਰਦਾ ਰਹੁ। ਸਤਿਗੁਰੂ ਤੋਂ ਬਿਨਾਂ ਨਿਗੁਰਾ ਮਨੁੱਖ ਅੱਗ ਵਿਚ ਸੜ ਸੜ ਕੇ ਮਰਦਾ ਹੈ ਅਤੇ ਨਿਗੁਰੇ ਦੇ ਗਲ ਵਿਚ ਮੌਤ ਦਾ ਫਾਹਾ ਪਿਆ ਰਹਿੰਦਾ ਹੈ।੧੧।

(ਹੇ ਭਾਈ!) ਮਨਮੁਖ ਜੰਮਦਾ ਤੇ ਮਨਮੁਖ ਮਰਦਾ ਹੈ। ਮਨਮੁਖ ਮੁੜ ਮੁੜ (ਆਪਣੇ ਮੂੰਹ ਤੇ ਜਮ ਦੀਆਂ ਸਟਾਂ ਖਾਂਦਾ ਹੈ। ਜਿਤਨੇ ਨਰਕ ਹਨ ਉਹ ਮਨਮੁਖ ਭੋਗਦਾ ਹੈ (ਜਦੋਂ ਕਿ) ਗੁਰਮੁਖ ਉਤੇ (ਇਨ੍ਹਾਂ ਦਾ) ਰਤਾ ਭਰ ਵੀ ਅਸਰ ਨਹੀਂ ਪੈਂਦਾ।੧੨।

**ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ॥ ਤਿਸੁ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ ॥ ਸਦਾ ਅਨੰਦੁ ਕਰੇ ਆਨੰਦੀ, ਜਿਸੁ ਸਿਰਪਾਉ ਪਇਆ ਗਲਿ ਖਾਸਾ ਹੇ ॥੧੩॥ ਹਉ ਬਲਿਹਾਰੀ ਸਤਿਗੁਰ ਪੂਰੇ ॥ ਸਰਣਿ ਕੇ ਦਾਤੇ ਬਚਨ ਕੇ ਸੂਰੇ ॥ ਐਸਾ ਪ੍ਰਭੁ ਮਿਲਿਆ ਸੁਖ ਦਾਤਾ, ਵਿਛੁੜਿ ਨ ਕਤਹੀ ਜਾਸਾ ਹੇ ॥੧੪॥ ਗੁਣ ਨਿਧਾਨ ਕਿਛੁ ਕੀਮ ਨ ਪਾਈ ॥ ਘਟਿ ਘਟਿ ਪੂਰਿ ਰਹਿਓ ਸਭ ਠਾਈ ॥ ਨਾਨਕ, ਸਰਣਿ ਦੀਨ ਦੁਖ ਭੰਜਨ, ਹਉ ਰੇਣ ਤੇਰੇ ਜੋ ਦਾਸਾ ਹੇ ॥੧੫॥੧॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਠਾਈਂ ।

**ਪਦ ਅਰਥ:** ਸੋਇ=ਸੋਈ, ਉਹੀ। ਜਿ=ਜਿਹੜਾ। ਭਾਇਆ=ਚੰਗਾ ਲਗਾ। ਪ੍ਰਭਿ ਪਹਿਰਾਇਆ=ਪ੍ਰਭੂ ਨੇ ਸਿਰਪਾਉ ਦਿੱਤਾ ਹੈ। ਖਾਸਾ=ਉਤਮ।੧੩। ਸੂਰੇ=ਸੂਰਮੇ, ਬਹਾਦਰ। ਵਿਛੁੜਿ=ਵਿਛੜ ਕੇ,ਵਖਰੇ ਹੋ ਕੇ। ਕਤਹੀ =ਉਕਾ ਹੀ। ਜਾਸਾ=ਨਹੀਂ ਜਾਂਦਾ।੧੪। ਗੁਣ ਨਿਧਾਨ=ਗੁਣਾਂ ਦੇ ਖਜ਼ਾਨੇ। ਕੀਮ=ਕੀਮਤ, ਕਦਰ। ਘਟਿ ਘਟਿ=ਹਰੇਕ ਸਰੀਰ ਵਿਚ। ਪੂਰਿ ਰਹਿਓ=ਵਿਆਪਕ ਹੋ ਰਿਹਾ ਹੈ। ਸਭ ਠਾਈ=ਸਭ ਥਾਵਾਂ ਵਿਚ। ਦੀਨ ਦੁਖ ਭੰਜਨ=ਦੀਨਾਂ (ਗਰੀਬਾਂ) ਦੇ ਦੁਖ ਦੂਰ ਕਰਨ ਵਾਲੇ ਦੀ। ਰੇਣੁ=ਮਿੱਟੀ, ਚਰਨ ਧੂੜ। ਦਾਸਾ=ਦਾਸ।੧੫।

**ਅਰਥ:** (ਹੇ ਭਾਈ!) ਗੁਰਮੁਖ ਉਹ ਹੈ ਜਿਹੜਾ ਪਰਮਾਤਮਾ ਨੂੰ ਚੰਗਾ ਲਗ ਗਿਆ ਹੈ। (ਉਸ ਦੀ ਸੋਭਾ) ਨੂੰ ਕੌਣ ਮਿਟਾ ਸਕਦਾ ਹੈ, ਜਿਸ ਨੂੰ ਪ੍ਰਭੂ ਨੇ (ਆਪਣੇ ਦਰਬਾਰ ਤੋਂ ਆਦਰ ਮਾਣ ਦਿੱਤਾ ਹੈ?)। (ਗੁਰਮੁਖ) ਅਨੰਦ ਸਰੂਪ ਪਰਮਾਤਮਾ ਦੇ ਚਰਨਾਂ ਵਿਚ ਜੁੜ ਕੇ ਸਦਾ ਅਨੰਦ ਮਾਣਦਾ ਹੈ, ਜਿਸ ਨੂੰ (ਪ੍ਰਭੂ ਨੇ) ਗੱਲ ਵਿਚ ਉਤਮ ਸਿਰਪਾਉ ਪਾਇਆ ਹੈ।੧੩।

(ਹੇ ਭਾਈ!) ਪੂਰੇ ਗੁਰੂ ਤੋਂ ਸਦਕੇ ਹਾਂ। ਜੋ ਸ਼ਰਨ ਪਏ ਦੀ ਲਾਜ ਰਖਣਵਾਲਾ ਹੈ ਅਤੇ ਬਚਨ ਦਾ ਬਲੀ ਹੈ। (ਮੈਨੂੰ) ਅਜਿਹਾ ਸੁਖਾਂ ਦਾ ਦਾਤਾ (ਪ੍ਰਭੂ) ਮਿਲਿਆ ਹੈ, (ਜਿਸ ਨਾਲੋਂ) ਵਿਛੜ ਕੇ (ਮੈਂ) ਹੋਰ ਕਿਸੇ (ਪਾਸੇ ਵੀ ਨਹੀਂ ਜਾ ਸਕਦਾ ਹਾਂ)।੧੪।

ਹੇ ਗੁਣਾਂ ਦੇ ਖ਼ਜ਼ਾਨੇ (ਵਾਹਿਗੁਰੂ ! ਸਾਥੋਂ) ਤੇਰੀ ਕੀਮਤ ਨਹੀਂ ਪਾਈ ਜਾ ਸਕਦੀ ਤੂੰ ਹਰੇਕ ਹਿਰਦੇ ਵਿਚ ਅਤੇ ਸਭਨਾਂ ਥਾਵਾਂ ਤੇ ਆਪ ਹੀ ਵਿਆਪਕ ਹੋ ਰਿਹਾ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ! ਮੈਂ) ਉਹਨਾਂ ਮਨੁੱਖਾਂ ਦੀ ਚਰਨ ਧੂੜ ਹਾਂ ਜੋ ਤੇਰੇ ਦਾਸਾਂ ਦੇ ਦਾਸ ਹਨ।੧੫।੧।੨।

## ਸਾਰੰਸ਼ ਅਤੇ ਸਿਧਾਂਤ

ਇਸ ਸੋਲਹੇ ਵਿਚ ਦੇਹੀ ਅਤੇ ਜੀਵਾਤਮਾ ਦੀ ਪਰਸਪਰ ਵਾਰਤਾਲਾਪ ਅੰਕਿਤ ਹੈ। ਇਸ ਗਲ ਦਾ ਨਿਰਣਾ ਕੀਤਾ ਗਿਆ ਹੈ ਕਿ ਇਨ੍ਹਾਂ ਨੂੰ ਦੋਹਾਂ ਦਾ ਮੇਲ ਸਦੀਵੀ ਨਹੀਂ, ਵਕਤੀ ਹੈ।

**ਯਾਦ ਰਖੋ ਕਿ ਸਰੀਰਕ ਖੁਸ਼ੀਆਂ ਮਾਣਨ ਨਾਲ ਅਸਲੀ ਆਤਮਿਕ-ਖੁਸ਼ੀ ਤੇ ਅਮਰ-ਆਨੰਦ ਪ੍ਰਾਪਤ ਨਹੀਂ ਹੋ ਸਕਦਾ। ਤੱਤ ਵਸਤੂ ਨਾਮ ਰਸ ਹੈ। ਨਾਮ ਰਸ ਤੋਂ ਬਿਨਾਂ ਤਿਲ ਮਾਤਰ ਸੁਖ ਭੀ ਉਪਲਬਧ ਨਹੀਂ ਹੋ ਸਕਦਾ। ਗੁਰੂ ਸਾਹਿਬ ਨੇ ਫੁਰਮਾਇਆ ਹੈ:-**

**ਸਗਲੇ ਕਰਮ ਧਰਮ ਜੁਗ ਸਾਧਾ ॥ ਬਿਨੁ ਹਰਿ ਰਸ ਸੁਖੁ ਤਿਲ ਨਹੀ ਲਾਧਾ॥**
**ਭਈ ਕ੍ਰਿਪਾ ਨਾਨਕ ਸਤਸੰਗੇ, ਤਉ ਧਨ ਪਿਰ ਅਨੰਦ ਉਲਾਸਾ ਹੇ ॥**

ਦੇਹ ਰੂਪੀ ਜੀਵ ਇਸਤ੍ਰੀ ਜੀਵਾਤਮਾ ਪਤੀ ਅਗੇ ਤਰਲੇ ਲੈਂਦੀ ਹੈ 'ਤੂ ਵਸੁ ਮੈ ਨਾਲੇ' ਪਰ ਜੀਵਾਤਮਾ ਸਪਸ਼ਟ ਰੂਪ ਵਿਚ ਉਤਰ ਦਿੰਦਾ ਹੈ:--

**ਪਿਰਿ ਕਹਿਆ ਹਉ ਹੁਕਮੀ ਬੰਦਾ ॥ ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ ॥**
**ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ, ਜਾਂ ਸਦੇ ਤ ਊਠਿ ਸਿਧਾਸਾ ਹੇ ॥**

ਜਦੋਂ ਸਾਈਂ ਵਲੋਂ ਸੱਦਾ ਆ ਗਿਆ,ਜੀਵਾਤਮਾ ਮਿੱਟੀ ਰੂਪ ਦੇਹੀ ਨੂੰ ਛੱਡ ਕੇ ਤੁਰ ਪਿਆ। ਸੋ, ਸਾਰਾ ਸੰਬੰਧ ਤੇ ਮੋਹ ਝੂਠਾ ਹੀ ਸਿਧ ਹੋਇਆ।

ਜੀਵ ਨੂੰ ਇਸ ਸ਼ਬਦ ਵਿਚੋਂ ਜੋ ਉਪਦੇਸ਼ ਮਿਲਦਾ ਹੈ, ਉਸ ਨੂੰ ਗ੍ਰਹਿਣ ਕਰਨਾ ਚਾਹੀਦਾ ਹੈ। ਲੋਭੀ ਮਨ ਨੂੰ ਸਦਾ ਸਤਿਗੁਰੂ ਦੀ ਸੇਵਾ ਕਰਨ ਲਈ ਚੇਤੰਨ ਕਰਨਾ ਚਾਹੀਦਾ ਹੈ। ਹਰੇਕ ਜਗਿਆਸੂ ਨੂੰ ਗੁਰਮੁਖਾਂ ਵਾਲੀ ਰਹਿਣੀ ਬਹਿਣੀ ਤੇ ਕਰਣੀ ਕਮਾਉਣੀ ਚਾਹੀਦੀ ਹੈ, ਜਿਸ ਨਾਲ ਸੁਖਦਾਤੇ ਪ੍ਰਭੂ ਦਾ ਮਿਲਾਪ ਹੁੰਦਾ ਹੈ। ਇਸ ਦੇ ਉਲਟ ਜੋ ਮਨਮੁਖ ਹੈ, ਉਸ ਦੇ ਹਸ਼ਰ ਦਾ ਜ਼ਿਕਰ ਹੇਠ ਲਿਖੀਆਂ ਪੰਕਤੀਆਂ ਵਿਚ ਅੰਕਿਤ ਹੈ:-

**ਮਨਮੁਖਿ ਆਵੈ ਮਨਮੁਖਿ ਜਾਵੈ ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥**
**ਜਿਤਨੇ ਨਰਕ ਸੇ ਮਨਮੁਖਿ ਭੋਗੈ, ਗੁਰਮੁਖਿ ਲੇਪੁ ਨ ਮਾਸਾ ਹੇ ॥**

## ਮਾਰੂ ਸੋਲਹੇ ਮਹਲਾ ੫ ॥

**੧ੴ ਸਤਿਗੁਰ ਪ੍ਰਸਾਦਿ ॥ ਕਰੈ ਅਨੰਦੁ ਅਨੰਦੀ ਮੇਰਾ ॥ ਘਟਿ ਘਟਿ ਪੂਰਨੁ ਸਿਰ ਸਿਰਹਿ ਨਿਬੇਰਾ ॥ ਸਿਰਿ ਸਾਹਾ ਕੈ ਸਚਾ ਸਾਹਿਬੁ, ਅਵਰੁ ਨਾਹੀ ਕੋ ਦੂਜਾ ਹੇ ॥੧॥ ਹਰਖਵੰਤ ਆਨੰਤ ਦਇਆਲਾ ॥ ਪ੍ਰਗਟਿ ਰਹਿਓ ਪ੍ਰਭੁ ਸਰਬ ਉਜਾਲਾ ॥ ਰੂਪ ਕਰੇ ਕਰਿ ਵੇਖੈ ਵਿਗਸੈ, ਆਪੇ ਹੀ ਆਪਿ ਪੂਜਾ ਹੇ ॥੨॥ ਆਪੇ ਕੁਦਰਿਤ ਕਰੇ ਵੀਚਾਰਾ ॥ ਆਪੇ ਹੀ ਸਚੁ ਕਰੇ ਪਸਾਰਾ ॥ ਆਪੇ ਖੇਲ ਖਿਲਾਵੈ ਦਿਨੁ ਰਾਤੀ, ਆਪੇ ਸੁਣਿ ਸੁਣਿ ਭੀਜਾ ਹੇ ॥੩॥ ਸਾਚਾ ਤਖਤੁ ਸਚੀ ਪਾਤਿਸਾਹੀ ॥ ਸਚੁ ਖਜੀਨਾ ਸਾਚਾ ਸਾਹੀ ॥ ਆਪੇ ਸਚੁ ਧਾਰਿਓ ਸਭੁ ਸਾਚਾ, ਸਚੇ ਸਚਿ ਵਰਤੀਜਾ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ**: ਸ਼ਾਹਾਂ, ਨਾਹੀਂ.

**ਪਦ ਅਰਥ**: ਕਰੈ ਅਨੰਦੁ=ਅਨੰਦ ਮਾਣਦਾ ਹੈ। ਅਨੰਦੀ=ਅਨੰਦ ਦਾ ਦਾਤਾ। ਘਟਿ ਘਟਿ=ਹਰੇਕ ਹਿਰਦੇ ਵਿਚ। ਪੂਰਨੁ=ਵਿਆਪਕ। ਸਿਰ ਸਿਰਹਿ=(ਜੀਵ ਦੇ) ਸਿਰ ਉਤੇ ਲਿਖੇ ਕਰਮਾਂ ਅਨੁਸਾਰ। ਨਿਬੇਰਾ=ਨਿਬੇੜਾ, ਫੈਸਲਾ। ਸਿਰਿ ਸਾਹਾ ਕੈ=ਸ਼ਾਹਾਂ ਦੇ ਸਿਰ ਉਤੇ। ਸਚਾ ਸਾਹਿਬੁ=ਸਦਾ ਥਿਰ ਰਹਿਣ ਵਾਲਾ ਮਾਲਕ। ਅਵਰੁ=ਹੋਰ।੧। ਹਰਖਵੰਤ=ਖੁਸ਼ੀਆਂ ਤੇ ਖੇੜਿਆਂ ਵਾਲਾ। ਆਨੰਤ=ਜਿਸ ਦਾ ਕੋਈ ਅੰਤ ਨਹੀਂ। ਸਰਬ=ਸਾਰੇ (ਪਾਸੇ)। ਉਜਾਲਾ=ਰੌਸ਼ਨੀ, ਪ੍ਰਕਾਸ਼। ਕਰੇ=ਕਰ ਕੇ, ਬਣਾ ਕੇ। ਵਿਗਸੈ=ਖੁਸ਼ ਹੁੰਦਾ ਹੈ। ਪੂਜਾ=ਪੂਜਾ ਰੂਪ। ਸਚੁ=ਸਦਾ ਥਿਰ ਰਹਿਣ ਵਾਲਾ ਪਰਮੇਸ਼ਰ। ਪਸਾਰਾ=ਰਚਨਾ ਰੂਪੀ ਖਿਲਾਰਾ। ਭੀਜਾ=ਪ੍ਰਸੰਨ ਹੁੰਦਾ ਹੈ। ਤਪਾਵਸੁ=ਨਿਆਉਂ।੪।

**ਅਰਥ**: (ਹੇ ਭਾਈ!) ਮੇਰਾ ਅਨੰਦ ਦਾ ਦਾਤਾ ਪ੍ਰਭੂ (ਹਰੇਕ ਹਿਰਦੇ ਵਿਚ ਬੈਠਾ) ਅਨੰਦ ਮਾਣ ਰਿਹਾ ਹੈ। (ਉਹ) ਹਰੇਕ ਜੀਵ ਦੇ ਹਿਰਦੇ ਵਿਚ ਵਿਆਪਕ ਹੋ ਰਿਹਾ ਹੈ ਅਤੇ ਜੀਵ ਦੇ ਸਿਰ ਉਤੇ ਲਿਖੇ ਕਰਮਾਂ ਅਨੁਸਾਰ ਨਿਬੇੜਾ (ਫੈਸਲਾ) ਕਰਦਾ ਹੈ। (ਉਹ) ਸਦਾ ਥਿਰ ਰਹਿਣ ਵਾਲਾ ਮਾਲਕ ਬਾਦਸ਼ਾਹਾਂ ਦੇ ਭੀ ਸਿਰ ਉਤੇ ਭਾਵ ਸ਼੍ਰੋਮਣੀ (ਬਾਦਸਾਹ) ਹੈ, ਕੋਈ ਹੋਰ ਦੂਜਾ (ਉਸ ਦੇ ਬਰਾਬਰ ਦਾ) ਨਹੀਂ ਹੈ।੧।

(ਉਹ) ਖੁਸ਼ੀਆਂ ਖੇੜਿਆਂ ਦਾ ਮਾਲਕ ਬੇਅੰਤ (ਅਤੇ) ਦਇਆ ਦਾ ਘਰ ਹੈ। (ਉਹ) ਪ੍ਰਭੂ (ਸਭ ਵਿਚ) ਪਰਗਟ ਹੋ ਰਿਹਾ ਹੈ (ਅਤੇ ਆਪ ਹੀ ਆਪਣੀ ਜੋਤਿ ਦਾ) ਸਭ ਪਾਸੇ ਚਾਨਣ ਕਰ ਰਿਹਾ ਹੈ। (ਉਹ ਅਨੇਕਾਂ) ਰੂਪ ਬਣਾ ਬਣਾ ਕੇ ਵੇਖਦਾ ਤੇ ਖੁੱਸ਼ ਹੁੰਦਾ ਹੈ, (ਉਹ) ਪ੍ਰਭੂ ਆਪ ਹੀ (ਆਪਣੀ) ਪੂਜਾ ਕਰ-ਕਰਵਾ ਰਿਹਾ ਹੈ।੨।

(ਹੇ ਭਾਈ! ਉਹ ਪ੍ਰਭੂ) ਆਪ ਹੀ (ਆਪਣੀ) ਕੁਦਰਤਿ (ਰਚਨਾ ਦਾ) ਵੀਚਾਰ ਕਰਦਾ ਹੈ। ਉਹ ਸਦਾ ਥਿਰ ਰਹਿਣ ਵਾਲਾ ਪ੍ਰਭੂ ਆਪ ਹੀ (ਰਚਨਾ) ਦਾ ਖਿਲਾਰਾ ਕਰ ਰਿਹਾ ਹੈ। ਆਪ ਹੀ (ਸਭ ਜੀਵਾਂ ਨੂੰ) ਦਿਨ ਰਾਤ ਖਿਡਾ ਰਿਹਾ ਹੈ, ਅਤੇ ਆਪ ਹੀ (ਜੀਆਂ ਦਾ ਦੁਖ ਸੁਖ) ਸੁਣ ਕੇ ਖੁਸ਼ ਵੀ ਹੋ ਰਿਹਾ ਹੈ।੩।

(ਹੇ ਭਾਈ! ਉਸ ਪਰਮਾਤਮਾ ਦਾ) ਸਦਾ ਕਾਇਮ ਰਹਿਣ ਵਾਲਾ ਤਖਤ ਹੈ, (ਉਹ) ਸਚੀ ਪਾਤਿਸ਼ਾਹੀ ਦਾ (ਮਾਲਕ ਹੈ)। ਉਸ ਦਾ ਖਜ਼ਾਨਾ ਵੀ ਸਦਾ ਕਾਇਮ ਰਹਿਣ ਵਾਲਾ ਹੈ। ਉਹ ਆਪ ਹੀ ਸਚ ਹੈ (ਅਤੇ ਜੋ ਕੁਝ) ਉਸ ਨੇ ਧਾਰਿਆ (ਬਣਾਇਆ) ਹੈ ਉਹ ਭੀ ਸਦਾ ਥਿਰ ਰਹਿਣ ਵਾਲਾ ਹੈ (ਅਤੇ ਸਭ ਕੁਝ ਉਸ) ਨਿਰੋਲ ਸਚ ਵਿਚ ਹੀ ਸਭ ਵਰਤਾਰਾ ਹੋ ਰਿਹਾ ਹੈ।੪।

**ਸਚੁ ਤਪਾਵਸੁ ਸਚੇ ਕੇਰਾ ॥ ਸਾਚਾ ਥਾਨੁ ਸਦਾ ਪ੍ਰਭ ਤੇਰਾ ॥ ਸਚੀ ਕੁਦਰਤਿ ਸਚੀ ਬਾਣੀ, ਸਚੁ ਸਾਹਿਬ ਸੁਖੁ ਕੀਜਾ ਹੇ ॥੫॥ ਏਕੋ ਆਪਿ ਤੂ ਹੈ ਵਡ ਰਾਜਾ ॥ ਹੁਕਮਿ ਸਚੇ ਕੈ ਪੂਰੇ ਕਾਜਾ ॥ ਅੰਤਰਿ ਬਾਹਰਿ ਸਭੁ ਕਿਛੁ ਜਾਣੈ, ਆਪੇ ਹੀ ਆਪਿ ਪਤੀਜਾ ਹੇ ॥੬॥ ਤੂ ਵਡ ਰਸੀਆ ਤੂ ਵਡ ਭੋਗੀ ॥ ਤੂ ਨਿਰਬਾਣੁ ਤੂਹੈ ਹੀ ਜੋਗੀ ॥ ਸਰਬ ਸੂਖ ਸਹਜ ਘਰਿ ਤੇਰੈ, ਅਮਿਉ ਤੇਰੀ ਦ੍ਰਿਸਟੀਜਾ ਹੇ ॥੭॥ ਤੇਰੀ ਦਾਤਿ ਤੁਝੈ ਤੇ ਹੋਵੈ ॥ ਦੇਹਿ ਦਾਨੁ ਸਭਸੈ ਜੰਤ ਲੋਐ ॥ ਤੋਟਿ ਨ ਆਵੈ ਪੂਰ ਭੰਡਾਰੈ, ਤ੍ਰਿਪਤਿ ਰਹੇ ਆਘੀਜਾ ਹੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੈਂ, ਤੂਹੈਂ.

**ਪਦ ਅਰਥ:** ਤਪਾਵਸੁ=ਨਿਆਉਂ। ਸਚੇ ਕੇਰਾ=ਸਚੇ (ਪਰਮੇਸ਼ਰ ਦਾ)। ਥਾਨੁ=ਟਿਕਾਣਾ। ਬਾਣੀ=ਬਣਾਵਟ। ਕੀਜਾ=ਕੀਤਾ, ਬਣਾਇਆ ਹੈ। ਹੈ=ਹੈਂ। ਹੁਕਮਿ=ਹੁਕਮ ਵਿਚ। ਸਚੇ ਕੈ=ਸਚੇ (ਪ੍ਰਭੂ) ਦੇ। ਕਾਜਾ=ਕਾਰਜ, ਕੰਮ। ਪਤੀਜਾ=ਪਤੀਜਦਾ ਹੈ, ਪ੍ਰਸੰਨ ਹੁੰਦਾ ਹੈ। ਰਸੀਆ=ਰਸ ਲੈਣ ਵਾਲਾ। ਭੋਗੀ=ਪਦਾਰਥ ਭੋਗਣ ਵਾਲਾ। ਨਿਰਬਾਣੁ=ਵਾਸ਼ਨਾ ਰਹਿਤ, ਨਿਰਲੇਪ। ਜੋਗੀ=ਜੁੜਨ ਵਾਲਾ। ਘਰਿ ਤੇਰੈ=ਤੇਰੇ ਘਰ ਵਿਚ। ਅਮਿਉ=ਅੰਮ੍ਰਿਤ। ਦ੍ਰਿਸਟੀਜਾ=ਦ੍ਰਿਸ਼ਟੀ (ਨਜ਼ਰ) ਵਿਚ।੭। ਤੁਝੈ ਤੇ=ਤੇਰੇ ਪਾਸੋਂ ਹੀ। ਦੇਹਿ=ਤੂੰ ਦੇਂਦਾ ਹੈਂ। ਜੰਤ=ਜੀਵ। ਲੋਐ=ਲੋਕਾਂ ਨੂੰ। ਤੋਟਿ=ਕਮੀ। ਪੂਰ ਭੰਡਾਰੈ=ਭਰੇ ਹੋਏ ਖਜ਼ਾਨੇ ਵਿਚ। ਤ੍ਰਿਪਤਿ ਰਹੇ=ਪੂਰੀ ਤਰ੍ਹਾਂ ਰਜੇ ਰਹਿੰਦੇ ਹਨ।੮।

**ਅਰਥ:** (ਹੇ ਭਾਈ!) ਸਚੇ (ਪ੍ਰਭੂ) ਦਾ ਨਿਆਉ (ਸਦਾ) ਸਚ ਰੂਪ ਹੈ। ਹੇ ਪ੍ਰਭੂ! ਤੇਰਾ ਟਿਕਾਣਾ ਵੀ ਸਦਾ ਕਾਇਮ ਰਹਿਣ ਵਾਲਾ ਹੈ। (ਹੇ ਪ੍ਰਭੂ! ਤੇਰੀ)ਕੁਦਰਤਿ ਸੱਚੀ ਹੈ(ਅਤੇ ਉਸ ਦੀ) ਬਣਾਵਟ ਵੀ ਸੱਚੀ ਹੈ, ਹੇ ਮਾਲਕ! ਸਚ ਰੂਪ ਸੁਖ ਵੀ ਤੂੰ ਆਪ ਹੀ (ਇਸ ਕੁਦਰਤਿ ਵਿਚ ਪੈਦਾ) ਕੀਤਾ ਹੈ।੫।

(ਹੇ ਪ੍ਰਭੂ!) ਇਕੋ ਆਪ ਹੀ ਤੂੰ (ਸਭ ਤੋਂ) ਵੱਡਾ ਰਾਜਾ ਹੈਂ। (ਹੇ ਭਾਈ!) ਸਚੇ (ਪ੍ਰਭੂ ਦੇ ਹੁਕਮ ਦੁਆਰਾ (ਸਭ ਜੀਵਾਂ ਦੇ) ਕਾਰਜ ਪੂਰੇ ਹੁੰਦੇ ਹਨ। (ਜੀਵਾਂ ਦੇ) ਅੰਦਰ ਅਤੇ ਬਾਹਰ (ਜੋ ਕੁਝ ਵਰਤ ਰਿਹਾ ਹੈ, ਉਹ ਪ੍ਰਭੂ) ਸਭ ਕੁਝ ਜਾਣਦਾ ਹੈ (ਅਤੇ ਉਸ ਨੂੰ ਵੇਖ ਵੇਖ ਕੇ) ਆਪਣੇ ਆਪ ਹੀ ਪ੍ਰਸੰਨ ਹੁੰਦਾ ਹੈ।੬।

(ਹੇ ਪ੍ਰਭੂ!) ਤੂੰ (ਆਪ ਹੀ) ਵੱਡਾ ਰਸ ਲੈਣ ਵਾਲਾ ਹੈਂ, (ਅਤੇ ਆਪ ਹੀ ਪਦਾਰਥਾਂ ਦੇ ਭੋਗ) ਭੋਗਣ ਵਾਲਾ ਹੈਂ। ਤੂੰ (ਆਪ ਹੀ) ਵਾਸ਼ਨਾ ਰਹਿਤ ਹੈਂ, ਤੂੰ (ਆਪ) ਹੀ ਜੋਗੀ ਹੈਂ। (ਹੇ ਪ੍ਰਭੂ) ਸਾਰੇ (ਆਤਮਿਕ) ਸੁਖ, ਅਡੋਲ ਅਵਸਥਾ ਆਦਿ ਤੇਰੇ ਘਰ ਵਿਚ ਹਨ (ਅਤੇ) ਤੇਰੀ ਦ੍ਰਿਸ਼ਟੀ ਚੋਂ ਅੰਮ੍ਰਿਤ (ਵਰਸ ਰਿਹਾ ਹੈ)।੭।

(ਹੇ ਪ੍ਰਭੂ!) ਤੇਰੀ (ਭਗਤੀ ਤੇ ਨਾਮ ਦੀ) ਦਾਤ ਤੇਰੇ ਪਾਸੋਂ ਹੀ (ਪ੍ਰਾਪਤ) ਹੁੰਦੀ ਹੈ। ਤੂੰ ਸਾਰੇ ਲੋਕਾਂ ਤੇ ਸਭ ਜੀਆਂ ਨੂੰ ਦਾਨ ਦੇਂਦਾ ਹੈਂ। ਤੇਰੇ ਭਰੇ ਹੋਏ ਖਜ਼ਾਨੇ ਵਿਚ ਕਦੇ ਵੀ ਕਮੀ ਨਹੀਂ ਆਉਂਦੀ, (ਸਾਰੇ ਲੋਕ ਲੈ ਲੈ ਕੇ ਖਾ ਖਾ ਕੇ) ਪੂਰੀ ਤਰ੍ਹਾਂ ਰੱਜੇ ਰਹਿੰਦੇ ਹਨ।੮।

**ਜਾਚਹਿ ਸਿਧ ਸਾਧਿਕ ਬਨਵਾਸੀ ॥ ਜਾਚਹਿ ਜਤੀ ਸਤੀ ਸੁਖਵਾਸੀ ॥ ਇਕੁ ਦਾਤਾਰੁ ਸਗਲ ਹੈ ਜਾਚਕਿ, ਦੇਹਿ ਦਾਨੁ ਸ੍ਰਿਸਟੀਜਾ ਹੇ ॥੯॥ ਕਰਹਿ ਭਗਤਿ ਅਰੁ ਰੰਗ ਅਪਾਰਾ ॥ ਖਿਨ ਮਹਿ ਥਾਪਿ ਉਥਾਪਨਹਾਰਾ ॥ ਭਾਰੋ ਤੋਲੁ ਬੇਅੰਤ ਸੁਆਮੀ, ਹੁਕਮੁ ਮੰਨਿ ਭਗਤੀਜਾ ਹੇ ॥੧੦॥ ਜਿਸੁ ਦੇਹਿ ਦਰਸੁ ਸੋਈ ਤੁਧੁ ਜਾਣੈ ॥ ਓਹੁ ਗੁਰ ਕੈ ਸਬਦਿ ਸਦਾ ਰੰਗ ਮਾਣੈ ॥ ਚਤੁਰੁ ਸਰੂਪੁ ਸਿਆਣਾ ਸੋਈ, ਜੋ ਮਨਿ ਤੇਰੈ ਭਾਵੀਜਾ ਹੇ ॥੧੧॥ ਜਿਸੁ ਚੀਤਿ ਆਵਹਿ ਸੋ ਵੇਪਰਵਾਹਾ ॥ ਜਿਸੁ ਚੀਤਿ ਆਵਹਿ ਸੋ ਸਾਚਾ ਸਾਹਾ॥ ਜਿਸੁ ਚੀਤਿ ਆਵਹਿ ਤਿਸੁ ਭਉ ਕੇਹਾ ਅਵਰੁ ਕਹਾ ਕਿਛੁ ਕੀਜਾ ਹੇ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਚਹਿਂ, ਦੇਹਿਂ, ਕਰਹਿਂ, ਮਹਿਂ, ਆਵਹਿਂ ।

**ਪਦ ਅਰਥ:** ਜਾਚਹਿ=ਮੰਗਦੇ ਹਨ। ਸਿਧ=ਜੋਗ ਸਾਧਨਾ ਵਿਚ ਸਫਲ ਹੋਏ ਜੋਗੀ। ਸਾਧਿਕ=ਜੋਗ ਸਾਧਨਾ ਦੇ ਅਭਿਆਸੀ। ਜਤੀ=ਕਾਮ ਵਾਸ਼ਨਾ ਨੂੰ ਕਾਬੂ ਕਰਨ ਵਾਲੇ। ਸਤੀ=ਸਤਿਵਾਦੀ। ਸਗਲ=ਸਾਰੇ। ਹੈ=ਹਨ। ਦੇਹਿ=ਤੂੰ ਦੇਂਦਾ ਹੈਂ। ਸ੍ਰਿਸਟੀਜਾ=ਸਾਰੀ ਦੁਨੀਆ ਨੂੰ।੯। ਕਰਹਿ=ਕਰਦੇ ਹਨ। ਰੰਗ=ਪ੍ਰੇਮ, ਅਨੰਦ। ਅਪਾਰਾ=ਬੇਅੰਤ। ਥਾਪਿ=ਪੈਦਾ ਕਰਕੇ। ਉਥਾਪਨਹਾਰਾ=ਨਾਸ਼ ਕਰਨ ਵਾਲਾ। ਭਾਰੋ=ਤੋਲ=(ਹੁਕਮ ਨੂੰ ਮੰਨਣ ਵਾਲਾ) ਤੋਲ ਬਹੁਤ ਭਾਰਾ ਹੈ। ਮੰਨਿ=ਮੰਨ ਕੇ। ਭਗਤੀਜਾ=ਭਗਤ।੧੦। ਭਾਵੀਜਾ ਹੇ=ਭਾਉਂਦਾ, ਚੰਗਾ ਲਗਦਾ ਹੈ।੧੧। ਚੀਤਿ=ਚਿਤ ਵਿਚ। ਆਵਹਿ=ਆਉਂਦਾ ਹੈਂ। ਵੇਪਰਵਾਹ=ਬੇਮੁਹਤਾਜ। ਸਾਹਾ=ਸ਼ਾਹ। ਭਉ=ਡਰ। ਕੇਹਾ=ਕੀ, ਕਾਹਦਾ?। ਕਹਾ ਕਿਛੁ ਕੀਜਾ ਹੇ=ਕੋਈ ਕੁਝ (ਵਿਗਾੜ) ਨਹੀਂ ਸਕਦਾ।੧੨।

**ਅਰਥ:** (ਹੇ ਪ੍ਰਭੂ! ਤੇਰੇ ਪਾਸੋਂ) ਜੰਗਲਾਂ ਵਿਚ ਵਸਣ ਵਾਲੇ, ਜੋਗ ਸਾਧਨਾ ਵਿਚੋਂ ਪੁੱਗੇ ਹੋਏ ਜੋਗੀ ਅਤੇ ਜੋਗ ਸਾਧਨਾ ਕਰਨ ਵਾਲੇ (ਦਾਨ) ਮੰਗਦੇ ਹਨ। ਜਤੀ, ਸਤੀ (ਅਤੇ ਆਤਮਿਕ) ਸੁਖ ਵਿਚ ਵਸਣ ਵਾਲੇ (ਜਗਿਆਸੂ ਵੀ ਮੰਗਦੇ ਹਨ)। (ਤੂੰ) ਇਕ ਦਾਤਾ ਹੈਂ (ਹੋਰ) ਸਾਰੇ (ਤੇਰੇ) ਮੰਗਤੇ ਹਨ, (ਤੂੰ ਸਾਰੀ) ਦੁਨੀਆਂ ਨੂੰ ਦਾਨ ਦੇਂਦਾ ਹੈਂ।੯।

(ਹੇ ਪ੍ਰਭੂ! ਅਨਗਿਣਤ ਜੀਵ) ਤੇਰੀ ਭਗਤੀ ਕਰਦੇ ਹਨ ਅਤੇ ਬੇਅੰਤ (ਜੀਵ ਤੇਰੇ ਨਾਲ) ਪ੍ਰੇਮ ਕਰਦੇ ਹਨ। (ਤੂੰ) ਛਿਨ ਵਿਚ (ਦੁਨੀਆਂ ਨੂੰ) ਬਣਾ ਕੇ ਨਾਸ਼ ਕਰਨ ਵਾਲਾ ਹੈ। ਤੂੰ ਬੇਅੰਤ ਤਾਕਤਾਂ ਦਾ ਮਾਲਕ ਹੈਂ (ਅਨੇਕ ਜੀਵ ਤੇਰਾ) ਹੁਕਮ ਮੰਨ ਕੇ (ਤੇਰੇ) ਭਗਤ ਬਣਦੇ ਹਨ।੧੦।

(ਹੇ ਪ੍ਰਭੂ!) ਜਿਸ ਨੂੰ (ਤੂੰ ਆਪਣਾ) ਦਰਸ਼ਨ ਦੇਂਦਾ ਹੈਂ, ਉਹੀ ਤੈਨੂੰ ਜਾਣਦਾ-ਪਛਾਣਦਾ ਹੈ। ਉਹ (ਮਨੁੱਖ) ਗੁਰੂ ਦੇ ਸ਼ਬਦ (ਉਪਦੇਸ਼) ਦੁਆਰਾ ਅਨੰਦ ਮਾਣਦਾ ਹੈ। ਉਹ (ਮਨੁੱਖ) ਬੜਾ ਸਿਆਣਾ ਤੇ ਸੁੰਦਰ ਰੂਪ ਵਾਲਾ ਹੈ ਜੋ ਤੇਰੇ ਮਨ ਵਿਚ ਚੰਗਾ ਲਗਾ ਹੈ।੧੧।

(ਹੇ ਪ੍ਰਭੂ!) ਜਿਸ (ਮਨੁੱਖ) ਨੂੰ ਤੂੰ ਚੇਤੇ ਆਉਂਦਾ ਹੈਂ ਉਹ ਬੇ-ਮੁਹਤਾਜ ਹੈ। ਜਿਸ (ਮਨੁੱਖ ਦੇ) ਚਿਤ ਵਿਚ ਤੂੰ ਆ ਵਸਦਾ ਹੈਂ, ਉਹ ਸਚਾ ਸ਼ਾਹ ਹੈ। ਜਿਸ ਨੂੰ ਤੂੰ ਚੇਤੇ ਆਉਂਦਾ ਹੈਂ ਉਸ ਨੂੰ ਕਾਹਦਾ ਡਰ ਹੈ? (ਤੇਰੇ ਬਿਨਾਂ) ਹੋਰ (ਕੋਈ ਉਸ ਦਾ) ਕੀ ਕੁਝ ਵਿਗਾੜ ਸਕਦਾ ਹੈ? (ਭਾਵ ਕੁਝ ਨਹੀਂ ਵਿਗਾੜ ਸਕਦਾ)।੧੨।

**ਤ੍ਰਿਸਨਾ ਬੂਝੀ ਅੰਤਰੁ ਠੰਢਾ ॥ ਗੁਰਿ ਪੂਰੈ ਲੈ ਤੂਟਾ ਗੰਢਾ ॥ ਸੁਰਤਿ ਸਬਦੁ ਰਿਦ ਅੰਤਰਿ ਜਾਗੀ, ਅਮਿਉ ਝੋਲਿ ਝੋਲਿ ਪੀਜਾ ਹੇ ॥੧੩॥ ਮਰੈ ਨਾਹੀ ਸਦ ਸਦ ਹੀ ਜੀਵੈ ॥ ਅਮਰੁ ਭਇਆ ਅਬਿਨਾਸੀ ਥੀਵੈ ॥ ਨਾ ਕੋ ਆਵੈ ਨਾ ਕੋ ਜਾਵੈ, ਗੁਰਿ ਦੂਰਿ ਕੀਆ ਭਰਮੀਜਾ ਹੇ ॥੧੪॥ ਪੂਰੇ ਗੁਰ ਕੀ ਪੂਰੀ ਬਾਣੀ ॥ ਪੂਰੈ ਲਾਗਾ ਪੂਰੇ ਮਾਹਿ ਸਮਾਣੀ ॥ ਚੜੈ ਸਵਾਇਆ ਨਿਤ ਨਿਤ ਰੰਗਾ, ਘਟੈ ਨਾਹੀ ਤੋਲੀਜਾ ਹੇ ॥੧੫॥ ਬਾਰਹਾ ਕੰਚਨੁ ਸੁਧੁ ਕਰਾਇਆ ॥ ਨਦਰਿ ਸਰਾਫ ਵੰਨੀ ਸਚੜਾਇਆ ॥ ਪਰਖਿ ਖਜਾਨੈ ਪਾਇਆ ਸਰਾਫੀ, ਫਿਰਿ ਨਾਹੀ ਤਾਈਜਾ ਹੇ ॥੧੬॥ ਅੰਮ੍ਰਿਤ ਨਾਮੁ ਤੁਮਾਰਾ ਸੁਆਮੀ ॥ ਨਾਨਕ ਦਾਸ ਸਦਾ ਕੁਰਬਾਨੀ ॥ ਸੰਤ ਸੰਗਿ ਮਹਾ ਸੁਖੁ ਪਾਇਆ, ਦੇਖਿ ਦਰਸਨੁ ਇਹੁ ਮਨੁ ਭੀਜਾ ਹੇ ॥੧੭॥੧॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿੰ, ਬਾਰਹਾਂ, ਮਹਾਂ।

**ਪਦ ਅਰਥ:** ਬੂਝੀ=ਬੁੱਝ ਗਈ। ਅੰਤਰੁ=ਹਿਰਦਾ। ਗੰਢਾ=ਗੰਢ ਲਿਤਾ, ਭਾਵ ਜੋੜ ਲਿਆ। ਰਿਦ ਅੰਤਰਿ=ਹਿਰਦੇ ਵਿਚ। ਜਾਗੀ=ਜਾਗ ਪਈ, ਚੇਤੰਨ ਹੋ ਗਈ। ਅਮਿਉ=(ਨਾਮ) ਅੰਮ੍ਰਿਤ। ਝੋਲਿ=ਝੋਲ ਕੇ, ਭਾਵ ਹਿਲਾ ਕੇ। ਪੀਜਾ=ਪੀਤਾ।੧੩। ਥੀਵੈ=ਹੁੰਦਾ ਹੈ। ਗੁਰਿ=ਗੁਰੂ ਨੇ। ਭਰਮੀਜਾ=ਭਰਮ।੧੪। ਪੂਰੇ ਮਾਹਿ=ਪੂਰਨ (ਪ੍ਰਭੂ) ਵਿਚ। ਚੜੈ ਸਵਾਇਆ=ਬਹੁਤ (ਗੂੜ੍ਹਾ ਰੰਗ) ਚੜ੍ਹਦਾ ਹੈ। ਰੰਗਾ=(ਪ੍ਰੇਮ ਦਾ) ਰੰਗ। ਘਟੈ ਨਾਹੀ=ਘਟਦਾ ਨਹੀਂ ਹੈ। ਤੋਲੀਜਾ=ਤੋਲਿਆਂ।੧੫। ਬਾਰਹਾ ਕੰਚਨ=ਬਾਰ੍ਹਾਂ (ਵੰਨੀ ਦਾ ਸੋਹਣਾ) ਸੋਨਾ। ਸੁਧੁ=ਸ਼ੁੱਧ, ਖ਼ਾਲਸ। ਨਦਰਿ ਸਰਾਫ=ਸਰਾਫ (ਗੁਰੂ ਦੀ) ਨਜ਼ਰ ਵਿਚ। ਵੰਨੀ ਸਚੜਾਇਆ=ਸਚੀ ਵੰਨੀ (ਰੰਗ) ਵਾਲਾ ਸਾਬਤ ਹੋਇਆ ਹੈ। ਪਰਖਿ=ਪਰਖ ਕੇ। ਖਜਾਨੈ=ਖਜ਼ਾਨੇ ਵਿਚ। ਸਰਾਫੀ=(ਗੁਰੂ) ਸਰਾਫ਼ ਨੇ। ਫਿਰਿ ਨਾਹੀ ਤਾਈਜਾ=ਫਿਰ (ਭੱਠੀ ਵਿਚ) ਤਾਇਆ (ਤਪਾਇਆ) ਨਹੀਂ ਜਾਂਦਾ।੧੬। ਅੰਮ੍ਰਿਤ ਨਾਮ=ਅਮਰ (ਜੀਵਨ ਦੇਣ ਵਾਲਾ) ਨਾਮ। ਕੁਰਬਾਨੀ=ਕੁਰਬਾਨ, ਸਦਕੇ ਜਾਂਦਾ ਹੈ। ਦੇਖਿ=ਵੇਖ ਕੇ। ਭੀਜਾ ਹੇ=ਭਿੱਜ ਗਿਆ ਭਾਵ ਪ੍ਰਸੰਨ ਹੋ ਗਿਆ।੧੭।

**ਅਰਥ:** (ਹੇ ਭਾਈ! ਜਿਸ ਜੀਵ ਦੀ) ਤ੍ਰਿਸ਼ਨਾ (ਰੂਪ ਅੱਗ) ਬੁੱਝ ਗਈ ਹੈ (ਉਸ ਦਾ) ਹਿਰਦਾ ਠੰਢਾ (ਸ਼ਾਂਤ) ਹੋ ਗਿਆ ਹੈ। ਪੂਰੇ ਗੁਰੂ ਨੇ (ਉਸਦਾ) ਟੁੱਟਾ ਹੋਇਆ (ਮਨ) ਲੈ ਕੇ ਗੰਢ ਲਿਆ ਹੈ (ਭਾਵ ਉਸ ਨੂੰ ਸਾਈਂ ਨਾਲ ਜੋੜ ਦਿੱਤਾ ਹੈ)। ਉਸ ਦੇ ਹਿਰਦੇ ਅੰਦਰ ਸ਼ਬਦ ਸੁਰਤਿ ਦਾ ਪ੍ਰਕਾਸ਼ ਹੋ ਗਿਆ ਹੈ (ਅਤੇ ਉਸ ਨੇ) ਅੰਮ੍ਰਿਤ (ਨਾਮ) ਝੋਲ ਕੇ (ਭਾਵ ਹਿਲਾ ਹਿਲਾ ਕੇ ਸੁਆਦ ਨਾਲ) ਪੀਤਾ ਹੈ।੧੩।

(ਹੇ ਭਾਈ! ਉਹ ਮਨੁੱਖ) ਮਰਦਾ ਨਹੀਂ ਹੈ, ਸਦਾ ਸਦਾ ਹੀ ਜੀਉਂਦਾ ਹੈ। (ਉਹ) ਮੌਤ ਤੋਂ ਰਹਿਤ ਹੋ ਜਾਂਦਾ ਹੈ (ਅਤੇ) ਨਾਸ਼-ਰਹਿਤ ਜੀਵਨ ਵਾਲਾ ਹੋ ਜਾਂਦਾ ਹੈ। ਗੁਰੂ ਨੇ (ਜਿਸ ਦਾ) ਭਰਮ ਦੂਰ ਕਰ ਦਿਤਾ ਹੈ (ਉਸ ਨੂੰ ਇਹ ਗਿਆਨ ਪ੍ਰਾਪਤ ਹੋ ਜਾਂਦਾ ਹੈ ਕਿ) ਨਾ ਕੋਈ ਆਉਂਦਾ (ਜੰਮਦਾ ਹੈ ਤੇ) ਨਾ ਕੋਈ ਜਾਂਦਾ (ਭਾਵ ਮਰਦਾ) ਹੈ।੧੪।

(ਹੇ ਭਾਈ!) ਪੂਰੇ ਗੁਰੂ ਦੀ ਬਾਣੀ (ਹਰ ਤਰ੍ਹਾਂ) ਪੂਰੀ ਹੈ। ਜਿਹੜਾ ਮਨੁੱਖ ਪੂਰੇ (ਪ੍ਰਭੂ) ਨਾਲ ਲੱਗਾ (ਜੁੜਿਆ ਹੈ, ਉਸਦੀ ਬ੍ਰਿਤੀ) ਪੂਰੇ (ਪ੍ਰਭੂ) ਵਿਚ ਲੀਨ ਹੋ ਜਾਂਦੀ ਹੈ। (ਉਸ ਦੀ ਬ੍ਰਿਤੀ ਤੇ) ਹਰ ਰੋਜ਼ (ਭਗਤੀ) ਦਾ ਬਹੁਤ ਗੂੜ੍ਹਾ ਰੰਗ ਚੜ੍ਹਦਾ ਹੈ (ਅਤੇ ਉਹ) ਤੋਲਿਆਂ ਵੀ ਕਦੇ ਘਟਦਾ ਨਹੀਂ ਹੈ।੧੫।

(ਜੋ) ਸੋਨਾ ਸ਼ੁੱਧ ਕਰਾਇਆ ਜਾਂਦਾ ਹੈ (ਉਹ ਸੋਨਾ) ਬਾਰ੍ਹਾ ਵਿੰਨੀ ਦਾ ਹੁੰਦਾ ਹੈ। ਸਰਾਫ ਦੀ ਨਜ਼ਰ ਵਿਚ (ਉਹ) ਸੱਚੀ ਵੰਨੀ ਦਾ (ਅਸਲੀ ਸੋਨਾ ਹੁੰਦਾ ਹੈ)। (ਜਿਹੜਾ ਸੋਨਾ) ਸਰਾਫ਼ ਨੇ ਪਰਖ ਕੇ (ਆਪਣੇ) ਖਜ਼ਾਨੇ ਵਿਚ ਪਾ ਲਿਆ ਹੈ (ਉਸ ਨੂੰ) ਫਿਰ (ਭੱਠੀ ਵਿਚ ਪਾ ਕੇ) ਤਾਇਆ (ਤਪਾਇਆ) ਨਹੀਂ ਜਾਂਦਾ।੧੬।

ਹੇ ਮਾਲਕ! ਤੇਰਾ ਨਾਮ ਅੰਮ੍ਰਿਤ ਹੈ ਭਾਵ ਅਮਰ ਜੀਵਨ ਦੇਣ ਵਾਲਾ ਹੈ। ਨਾਨਕ ਦਾਸ (ਉਸ ਨਾਮ ਤੋਂ) ਕੁਰਬਾਨ ਸਦਕੇ ਜਾਂਦਾ ਹੈ। ਗੁਰੂ ਸੰਤ ਦੇ ਨਾਲ (ਰਹਿ ਕੇ ਮੈਂ) ਵੱਡਾ (ਆਤਮਿਕ) ਸੁਖ ਪਾ ਲਿਆ ਹੈ (ਅਤੇ ਗੁਰੂ ਦਾ) ਦਰਸ਼ਨ ਵੇਖ ਕੇ (ਮੇਰਾ) ਇਹ ਮਨ ਬੜਾ ਪ੍ਰਸੰਨ ਹੋ ਗਿਆ ਹੈ।੧੭।੧।੩।

## ਅਰਥ ਭੇਦ ਅਤੇ ਨਿਰਣੈ

**ਬਾਰਹਾ ਕੰਚਨੁ ਸੁਧੁ ਕਰਾਇਆ॥ ਨਦਰਿ ਸਰਾਫ ਵੰਨੀ ਸਚੜਾਇਆ॥**

'ਦਰਪਣ' ਅਤੇ 'ਗੁਰਬਾਣੀ ਪਾਠ ਦਰਸ਼ਨ' ਵਿਚ 'ਵੰਨੀ ਸਚੜਾਇਆ' ਦੀ ਥਾਂ 'ਵੰਨੀਸ ਚੜਾਇਆ' ਪਦ ਛੇਦ ਕੀਤਾ ਗਿਆ ਪਾਠ ਹੈ।

ਵਖ ਵਖ ਅਰਥ:

੧) ਉਤਮ ਵੰਨ ਦਾ। ਅਰਥ-ਸੁੰਦਰ ਰੰਗ ਕਾ ਸਵਰਨ ਮੈਂ ਚੜ੍ਹਨਾ ਹੋਣਾ। [ਨਰੋਤਮ

੨) ਬਾਰਾਂ ਵੰਨੀਆਂ ਕਾ ਸੁਇਨਾ ਜੈਸੇ ਸੁਧ ਕਰਾਇਆ ਹੂਆ ਕੰਚਨੁ ਕਹਾਵਤਾ ਹੈ। ਜਬ ਵੰਨੀਓਂ ਕਾ ਚੜਾਓ ਹੋਤਾ ਹੈ ਤਬ ਸਰਾਫ ਕੀ ਨਜਰ ਮੈਂ ਸ਼ੁੱਧ ਹੋਤਾ ਹੈ। [ਫ.ਸ.

੩) ਪੂਰੇ ਬਾਰ੍ਹਾਂ ਮਾਸੇ ਤੋਲ ਤੇ ਵਿਕਣ ਵਾਲਾ ਸੋਨਾ, ਭਾਵ ਸ਼ੁੱਧ ਸੋਨਾ ਗੁਰੂ ਸਰਾਫ ਦੀ ਨਜ਼ਰ ਵਿਚ ਸਚੀ ਵੰਨੀ ਵਾਲਾ ਸਾਬਤ ਹੋਇਆ ਦੇਖੋ ਪੰਨਾ ੭੮੩ ਨੋਟ ੧੨ ਅਤੇ ਪੰਨਾ ੮੩੨ ਨੋਟ-੬। [ਸ਼ਬਦਾਰਥ

੪) ਵੰਨੀਸ=ਕਸੌਟੀ। [ਮਹਾਨ ਕੋਸ਼

੫) ਹੇ ਭਾਈ! ਉਹ ਮਨੁੱਖ ਬਾਰਾਂ ਵੰਨੀ ਦੇ ਸੋਨੇ ਵਰਗਾ ਖਰਾ ਹੋ ਜਾਂਦਾ ਹੈ, ਉਹ ਸੋਹਣੇ ਰੰਗ ਵਾਲਾ (ਸੋਹਣੇ ਆਤਮਿਕ ਜੀਵਨ ਵਾਲੇ) ਗੁਰੂ ਸਰਾਫ਼ ਦੀਆਂ ਨਜ਼ਰਾਂ ਵਿਚ ਪਰਵਾਨ ਹੋ ਜਾਂਦਾ ਹੈ। [ਦਰਪਣ

**ਨਿਰਣੈ:** ਗੁਰਬਾਣੀ ਵਿਚ 'ਵੰਨੀ ਸਚੇ ਲਾਲ ਕੀ ਕਿਨਿ ਕੀਮਤਿ ਕੀਜੈ' ਪੰਗਤੀ ਵਿਚ ਵਰਤੇ ਸਚੇ 'ਵੰਨੀ' ਪਦ ਦੇ ਅਰਥ 'ਰੰਗ' ਠੀਕ ਹਨ। 'ਵੰਨੀਸ' ਸ਼ਬਦ ਦੀ ਵਰਤੋਂ ਹੋਰ ਕਿਤੇ ਨਹੀਂ। 'ਸਚੜਾਉ' ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਇਕ ਹੋਰ ਪੰਕਤੀ ਵਿਚ ਵੀ ਮਿਲਦੀ ਹੈ। ਜਿਵੇਂ:-

**ਗੁਰਮੁਖਿ ਲਾਲੋ ਲਾਲੁ ਹੈ, ਜਿਉ ਰੰਗਿ ਮਜੀਠ ਸਚੜਾਉ ॥**

ਪਾਠ ਬੋਧ ਗ੍ਰੰਥਾਵਲੀ (ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ) ਵਿਚ ਵੀ 'ਸਚੜਾਇਆ' ਪਾਠ ਹੀ ਠੀਕ ਮੰਨਿਆ ਗਿਆ ਹੈ। ਗੁਰਬਾਣੀ ਪਾਠ ਵਿਆਕਰਣ ਅਨੁਸਾਰ 'ਵੰਨੀਸ ਚੜਾਇਆ' ਦੇ ਅਰਥ ਕਸੌਟੀ ਉਤੇ ਚੜ੍ਹਾਇਆ ਨਹੀਂ ਹੋ ਸਕਦੇ ਕਿਉਂਕਿ ਇਸ ਦਾ ਸਸਾ ਅੱਖਰ ਮੁਕਤਾ ਹੈ।

## ਸਾਰੰਸ਼ ਅਤੇ ਸਿਧਾਂਤ

ਉਹ ਅਨੰਦ ਦਾ ਦਾਤਾ ਅਕਾਲ ਪੁਰਖ ਸਭਨਾਂ ਘਟਾਂ ਵਿਚ ਵਸ ਰਿਹਾ ਹੈ ਅਤੇ ਉਹ ਹਰੇਕ ਜੀਵ ਦਾ ਨਿਸਤਾਰਾ ਉਸ ਦੇ ਕਰਮਾਂ ਅਨੁਸਾਰ ਕਰਦਾ ਹੈ। ਸਾਰੀ ਕੁਦਰਤਿ ਦਾ ਪਸਾਰਾ ਉਸ ਪ੍ਰਭੂ ਦਾ ਆਪਣਾ ਕੀਤਾ ਹੋਇਆ ਹੈ। ਉਹ ਆਪ ਹੀ ਰਸੀਆ ਅਤੇ ਆਪ ਹੀ ਰਸਾਂ ਦਾ ਤਿਆਗੀ ਹੈ। ਉਸ ਦੀ ਦ੍ਰਿਸ਼ਟੀ ਵਿਚ ਸਦਾ ਅੰਮ੍ਰਿਤ ਵਰਸਦਾ ਹੈ ਜੋ ਸਾਰਿਆਂ ਲਈ ਆਤਮਿਕ ਸੁਖ ਦਾ ਪ੍ਰਤੀਕ ਹੈ। ਉਸ ਪ੍ਰਭੂ ਦੀ ਭਗਤੀ ਦੇ ਅਨਗਿਣਤ ਭੰਡਾਰ ਭਰੇ ਪਏ ਹਨ ਜਿਸ ਵਿਚ ਕਿਸੇ ਪ੍ਰਕਾਰ ਦੀ ਕੋਈ ਤੋਟ ਨਹੀਂ ਆਉਂਦੀ। ਇਹ ਸਭ ਉਸ ਦੀ ਸ੍ਰਿਸ਼ਟੀ ਹੈ ਅਤੇ ਉਸ ਦਾ ਦਿੱਤਾ ਹੋਇਆ ਦਾਨ ਖਾ ਰਹੀ ਹੈ। ਸਾਰਾ ਜਗਤ ਵੀ ਉਸ ਦਾ ਜਾਚਕ ਹੈ ਤੇ ਉਹ ਸਭ ਦਾ ਦਾਤਾ ਹੈ:--

**ਜਾ ਕਾ ਦਾਨੁ ਨਿਖੁਟੈ ਨਾਹੀ ॥ ਭਲੀ ਭਾਤਿ ਸਭ ਸਹਜਿ ਸਮਾਹੀ ॥** [ਪੰਨਾ ੩੯੫

ਜਿਸ ਮਨੁੱਖ ਨੂੰ ਆਪਣਾ ਪਰਮੇਸ਼ਰ ਚੇਤੇ ਆਉਂਦਾ ਹੈ ਜਾਣੋ ਉਹ ਸੱਚਾ ਸ਼ਾਹ ਹੈ। ਪੂਰੇ ਗੁਰੂ ਦੀ ਬਾਣੀ ਜਿਸ ਮਨੁੱਖ ਦੇ ਹਿਰਦੇ ਵਿਚ ਵਸੁ ਜਾਂਦੀ ਹੈ, ਉਸ ਦੀ ਤ੍ਰਿਸ਼ਨਾ ਰੂਪੀ ਅੱਗ ਬੁਝ ਜਾਂਦੀ ਹੈ। ਉਸ ਦੇ ਹਿਰਦੇ ਵਿਚ ਆਤਮਿਕ ਅਨੰਦ ਦਾ ਚੜਾਉ ਬਣਿਆ ਰਹਿੰਦਾ ਹੈ। ਅੰਤਲੇ ਦੋ ਪਦਿਆਂ ਵਿਚ ਬਾਰ੍ਹਾਂ ਵੰਨੀ ਦੇ ਸੋਨੇ ਦੀ ਮਿਸਾਲ ਦੇ ਕੇ ਪਰਵਾਨਗੀ ਦੇ ਰਹੱਸ ਨੂੰ ਇਉਂ ਪ੍ਰਗਟਾਇਆ ਹੈ ਕਿ ਜਿਵੇਂ ਸੋਨਾ ਕੁਠਾਲੀ ਵਿਚ ਪਾ ਕੇ ਸ਼ੁੱਧ ਕੀਤਾ ਜਾਂਦਾ ਹੈ, ਤਿਵੇਂ ਅਧਿਆਤਮਿਕ ਖੇਤਰ ਵਿਚ ਜਿਹੜਾ ਜਗਿਆਸੂ ਗੁਰੂ ਸਰਾਫ ਦੀ ਵੰਨੀ ਵਾਲਾ ਭਾਵ 'ਹੁਕਮਿ ਰਜਾਈ ਚਲਣਾ...' ਦਾ ਅਨੁਆਈ ਬਣ ਜਾਂਦਾ ਹੈ, ਉਹ ਸਚੀ ਪਰਖ ਕਸਵੱਟੀ ਤੇ ਪੂਰਾ ਉਤਰਦਾ ਹੈ, ਉਸ ਤੋਂ ਸਤਿਗੁਰੂ ਵੀ ਸਦਕੇ ਜਾਂਦੇ ਹਨ।

ਸਿਧਾਂਤ ਇਹ ਹੈ ਕਿ ਇਹ ਸਾਰਾ ਪਰਤਾਪ ਗੁਰੂ ਦੀ ਸੰਗਤ ਦਾ ਹੈ ਜਿਸ ਦੇ ਫਲ ਸਰੂਪ ਉਸ ਨੂੰ ਨਾਮ-ਦਰਸ਼ਨ ਹੁੰਦਾ ਹੈ ਅਤੇ ਉਸ ਦਾ ਮਨ ਪ੍ਰਸੰਨ ਹੋ ਜਾਂਦਾ ਹੈ।

## ਮਾਰੂ ਮਹਲਾ ੫ ਸੋਲਹੇ ॥

**ੴ ਸਤਿਗੁਰ ਪ੍ਰਸਾਦਿ ॥ ਗੁਰੁ ਗੋਪਾਲੁ ਗੁਰੁ ਗੋਵਿੰਦਾ ॥ ਗੁਰੁ ਦਇਆਲੁ ਸਦਾ ਬਖਸਿੰਦਾ ॥ *ਗੁਰੁ ਸਾਸਤ ਸਿਮ੍ਰਿਤ ਖਟੁ ਕਰਮਾ, ਗੁਰੁ ਪਵਿਤ੍ਰੁ ਅਸਥਾਨਾ ਹੇ ॥੧॥ ਗੁਰੁ ਸਿਮਰਤ ਸਭਿ ਕਿਲਵਿਖ ਨਾਸਹਿ ॥ ਗੁਰੁ ਸਿਮਰਤ ਜਮ ਸੰਗਿ ਨ ਫਾਸਹਿ ॥ ਗੁਰੁ ਸਿਮਰਤ ਮਨੁ ਨਿਰਮਲੁ ਹੋਵੈ, ਗੁਰੁ ਕਾਟੇ ਅਪਮਾਨਾ ਹੇ ॥੨॥ ਗੁਰ ਕਾ ਸੇਵਕੁ ਨਰਕਿ ਨ ਜਾਏ ॥ ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ ॥ ਗੁਰ ਕਾ ਸੇਵਕੁ ਸਾਧ ਸੰਗੁ ਪਾਏ, ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥੩॥ ਗੁਰਦੁਆਰੈ ਹਰਿ ਕੀਰਤਨੁ ਸੁਣੀਐ ॥ ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ ॥ ਕਲਿ ਕਲੇਸ ਮਿਟਾਏ ਸਤਿਗੁਰੁ, ਹਰਿ ਦਰਗਹ ਦੇਵੈ ਮਾਨਾਂ ਹੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਮਾਂ, ਅਸਥਾਨਾਂ, ਨਾਸਹਿਂ, ਫਾਸਹਿਂ,

**ਪਦ ਅਰਥ:** ਗੋਪਾਲੁ=ਪ੍ਰਿਥਵੀ ਨੂੰ ਪਾਲਣ ਵਾਲਾ। ਦਇਆਲੁ=ਦਇਆ ਦਾ ਘਰ। ਸਾਸਤ=ਸ਼ਾਸਤਰ। ਸਿਮ੍ਰਿਤ=ਸਿਮ੍ਰਤੀਆਂ। ਖਟ ਕਰਮਾ=(ਬ੍ਰਾਹਮਣ ਲਈ ਸ਼ਾਸਤਰਾਂ ਦੇ ਦਸੇ ਹੋਏ) ਛੇ ਕਰਮ- ੧. ਦਾਨ ਦੇਣਾ ੨. ਦਾਨ ਲੈਣਾ ੩. ਜਗ ਕਰਨਾ ੪. ਜਗ ਕਰਾਉਣਾ ੫. ਵਿਦਿਆ ਪੜ੍ਹਨੀ ੬. ਵਿਦਿਆ ਪੜ੍ਹਾਉਣੀ। ਪਵਿਤ ਅਸਥਾਨਾ=ਪੂਜਣ ਯੋਗ ਥਾਂ।੧। ਗੁਰ ਸਿਮਰਤ=ਗੁਰੂ ਨੂੰ ਸਿਮਰਦਿਆਂ। ਕਿਲਵਿਖ=ਪਾਪ। ਨਾਸਹਿ=ਨਾਸ਼ ਹੁੰਦੇ ਹਨ। ਸੰਗ ਨ ਫਾਸਹਿ=ਨਾਲ ਨਹੀਂ ਫਸੇਂਗਾ। ਨਿਰਮਲ=ਪਵਿਤਰ। ਅਪਮਾਨਾ=ਅਹੰਕਾਰ, ਨਿਰਾਦਰ।੨। ਨਰਕਿ=ਨਰਕ ਵਿਚ। ਸੰਗੁ=ਸਾਥ। ਜੀਅ ਦਾਨਾ=ਆਤਮਿਕ ਜੀਵਨ ਦੀ ਦਾਤਿ।੩। ਗੁਰਦੁਆਰੈ=ਗੁਰੂ ਦੇ ਦਰ ਉਤੇ (ਬੈਠ ਕੇ)। ਭੇਟਿ=ਮਿਲ ਕੇ। ਮੁਖ=ਮੂੰਹ ਨਾਲ। ਭਣੀਐ=ਉਚਾਰਨਾ ਚਾਹੀਦਾ ਹੈ। ਕਲਿ=ਝਗੜੇ (ਕਲੇਸ਼) ਦੁਖ। ਮਿਟਾਏ=ਦੂਰ ਕਰਦਾ ਹੈ। ਮਾਨਾ=ਆਦਰ।੪।

---

***ਇਸ ਪੰਕਤੀ ਦਾ ਅਰਥ ਕਰਨ ਵੇਲੇ ਸੰਪ੍ਰਦਾਈ ਸਟੀਕ ਵਿਚ ਇਕ ਸਾਖੀ ਇਉਂ ਦਿੱਤੀ ਹੈ ਕਿ- "ਜਿਸ ਵੇਲੇ ਪੰਡਿਤਾਂ ਨੇ ਇਕੱਤਰ ਹੋ ਕੇ ਲਾਹੌਰ ਅਕਬਰ ਬਾਦਸ਼ਾਹ ਅਗੇ ਸ਼ਿਕਾਇਤ ਕੀਤੀ ਸੀ ਕਿ ਇਨ੍ਹਾਂ ਨੇ ਵੱਖਰੇ ਤੀਰਥ ਬਣਾ ਲਏ ਹਨ ਤੇ ਸਭਨਾਂ ਪਾਸੋਂ ਆਪਣੀ ਪੂਜਾ ਕਰਵਾਉਂਦੇ ਹਨ ਪਰ ਗੀਤਾ ਦਾ ਇਕ ਅੱਖਰ ਪੜ੍ਹਨਾ ਭੀ ਨਹੀਂ ਜਾਣਦੇ। ਇਹ ਸੁਣਕੇ ਬਾਦਸ਼ਾਹ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਬੁਲਵਾ ਭੇਜਿਆ ਉਸ ਵੇਲੇ ਗੁਰੂ ਜੀ ਆਪ ਤਾਂ ਨਾ ਗਏ ਤੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਕਿਹਾ ਤੂੰ ਜਾ ਜੋ ਕੁਝ ਭੀ ਬਾਦਸ਼ਾਹ ਪੁਛੇ ਉਤਰ ਦੇ ਕੇ ਆਉਣਾ- ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਦੋ ਹੱਥ ਜੋੜ ਕੇ ਕਿਹਾ ਮੈਨੂੰ ਤਾਂ ਕੁਝ ਆਉਂਦਾ ਨਹੀਂ, ਮੈਂ ਕੀ ਉਤਰ ਦਿਆਂਗਾ, ਗੁਰੂ ਜੀ ਨੇ ਕਿਹਾ ਉਸ ਵੇਲੇਂ ਤੂੰ ਸਜੀ ਬਾਂਹ ਵਲ ਤੱਕ ਲਵੀਂ ਤੈਨੂੰ ਸਭ ਕੁਝ ਆ ਜਾਵੇਗਾ।"**

**ਅਜਿਹੀਆਂ ਮਨੋਕਲਪਿਤ ਸਾਖੀਆਂ ਗੁਰਮਤਿ ਨਾਲ ਮੇਲ ਨਹੀਂ ਖਾਂਦੀਆਂ। ਗੁਰੂ ਅਮਰਦਾਸ ਸਰਬ ਕਲਾ ਸਮਰਥ ਸਨ। ਆਪ ਜੀ ਦੀ ਅੰਮ੍ਰਿਤ ਦ੍ਰਿਸਟੀ ਕੀ ਕੁਝ ਨਹੀਂ ਕਰ ਸਕਦੀ ਸੀ? 'ਸਜੀ ਬਾਂਹ ਵਲ ਤਕਣਾ' ਇਹ ਜੋਤਿਸ਼ ਜਾਂ ਬ੍ਰਾਹਮਣਵਾਦ ਦੇ ਟੋਟਕੇ ਹਨ, ਇਨ੍ਹਾਂ ਤੇ ਕੋਈ ਗੁਰਸਿੱਖ ਭਰੋਸਾ ਨਹੀਂ ਕਰ ਸਕਦਾ। ਫਿਰ ਸ਼ਬਦ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ। ਇਸ ਨਾਲ ਉਕਤ ਸਾਖੀ ਦਾ ਜੋੜਨਾ ਉਕਾ ਹੀ ਅਢੁਕਵਾਂ ਹੈ।**

**ਅਰਥ** (ਹੇ ਭਾਈ!) ਗੁਰੂ ਪ੍ਰਿਥਵੀ ਦਾ ਪਾਲਕ ਹੈ, ਗੁਰੂ ਗੋਵਿੰਦ ਦਾ (ਰੂਪ) ਹੈ। ਗੁਰੂ ਦਇਆ ਦਾ ਘਰ ਹੈ ਅਤੇ ਸਦਾ ਬਖਸ਼ਿਸ਼ ਕਰਨ ਵਾਲਾ ਹੈ। (ਗੁਰੂ ਦੇ ਸੇਵਕ ਲਈ) ਗੁਰੂ ਹੀ ਸ਼ਾਸਤਰ, ਸਿਮ੍ਰਤੀਆਂ, ਛੇ ਕਰਮਾਂ ਦਾ ਗਿਆਤਾ ਹੈ ਅਤੇ ਗੁਰੂ ਹੀ ਪਵਿੱਤਰ ਰੂਪ ਅਸਥਾਨ ਹੈ।੧।

(ਹੇ ਭਾਈ!) ਗੁਰੂ ਨੂੰ ਸਿਮਰਦਿਆਂ ਸਾਰੇ ਪਾਪ ਨਾਸ਼ ਹੋ ਜਾਂਦੇ ਹਨ। ਗੁਰੂ ਨੂੰ ਸਿਮਰਦਿਆਂ (ਮਨੁੱਖ) ਜਮਾਂ ਦੀ ਫਾਹੀ ਵਿਚ ਨਹੀਂ ਫਸਦੇ। ਗੁਰੂ ਨੂੰ ਸਿਮਰਦਿਆਂ ਮਨ ਪਵਿੱਤਰ ਹੋ ਜਾਂਦਾ ਹੈ (ਅਤੇ) ਗੁਰੂ ਅਹੰਕਾਰ ਨੂੰ ਕੱਟ ਦਿੰਦਾ ਹੈ।੨।

(ਹੇ ਭਾਈ!) ਗੁਰੂ ਦਾ ਸੇਵਕ ਨਰਕ ਵਿਚ ਨਹੀਂ ਜਾਂਦਾ। ਗੁਰੂ ਦਾ ਸੇਵਕ (ਸਦਾ) ਪਰਮਾਤਮਾ ਨੂੰ ਧਿਆਉਂਦਾ ਹੈ। ਗੁਰੂ ਦਾ ਸੇਵਕ ਸਾਧੂ ਦਾ ਸੰਗ ਪ੍ਰਾਪਤ ਕਰਦਾ ਹੈ ਅਤੇ ਗੁਰੂ ਨਿਤ ਹੀ ਜੀਅਦਾਨ (ਦੀ ਦਾਤਿ) ਬਖਸ਼ਦਾ ਹੈ।੩।

(ਹੇ ਭਾਈ!) ਗੁਰੂ ਦੇ ਦਰ ਉਤੇ (ਬੈਠ ਕੇ) ਪਰਮੇਸ਼ਰ ਦਾ ਜਸ ਸੁਣਨਾ ਚਾਹੀਦਾ ਹੈ। ਸਤਿਗੁਰੂ ਨੂੰ ਮਿਲ ਕੇ ਮੂੰਹ ਦੁਆਰਾ ਪਰਮੇਸ਼ਰ ਦਾ ਜਸ ਉਚਾਰਨਾ ਚਾਹੀਦਾ ਹੈ। ਸਤਿਗੁਰੂ (ਮਨੁੱਖ ਦੇ ਸਾਰੇ) ਝਗੜੇ ਤੇ ਕਲੇਸ਼ ਮਿਟਾ ਦਿੰਦਾ ਹੈ ਅਤੇ ਪਰਮੇਸ਼ਰ ਦੀ ਦਰਗਾਹ ਵਿਚ ਸਤਿਕਾਰ ਦੇਂਦਾ ਹੈ।੪।

**ਅਗਮੁ ਅਗੋਚਰੁ ਗੁਰੂ ਦਿਖਾਇਆ ॥ ਭੂਲਾ ਮਾਰਗਿ ਸਤਿਗੁਰਿ ਪਾਇਆ ॥ ਗੁਰ ਸੇਵਕ ਕਉ ਬਿਘਨੁ ਨ ਭਗਤੀ, ਹਰਿ ਪੂਰ ਦ੍ਰਿੜਾਇਆ ਗਿਆਨਾ ਹੇ ॥੫॥ ਗੁਰਿ ਦ੍ਰਿਸਟਾਇਆ ਸਭਨੀ ਠਾਂਈ ॥ ਜਲਿ ਥਲਿ ਪੂਰਿ ਰਹਿਆ ਗੋਸਾਈ ॥ ਊਚ ਊਨ ਸਭ ਏਕ ਸਮਾਨਾ, ਮਨਿ ਲਾਗਾ ਸਹਜਿ ਧਿਆਨਾ ਹੇ ॥੬॥ ਗੁਰਿ ਮਿਲਿਐ ਸਭ ਤ੍ਰਿਸਨ ਬੁਝਾਈ ॥ ਗੁਰਿ ਮਿਲਿਐ ਨਹ ਜੋਹੈ ਮਾਈ ॥ ਸਤੁ ਸੰਤੋਖੁ ਦੀਆ ਗੁਰਿ ਪੂਰੈ, ਨਾਮੁ ਅੰਮ੍ਰਿਤੁ ਪੀ ਪਾਨਾਂ ਹੇ ॥੭॥ ਗੁਰ ਕੀ ਬਾਣੀ ਸਭ ਮਾਹਿ ਸਮਾਣੀ ॥ ਆਪਿ ਸੁਣੀ ਤੈ ਆਪਿ ਵਖਾਣੀ ॥ ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ, ਤਿਨ ਪਾਇਆ ਨਿਹਚਲ ਥਾਨਾਂ ਹੇ ॥੮॥ ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ ॥ ਸਾਧੂ ਧੂਰਿ ਜਾਚਹਿ ਜਨ ਤੇਰੇ ਨਾਨਕ ਸਦ ਕੁਰਬਾਨਾਂ ਹੇ ॥੯॥੧॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਠਾਈਂ, ਗੋਸਾਈਂ, ਨਹਂ, ਮਹਿਮਾਂ, ਜਾਚਹਿਂ।

**ਪਦ ਅਰਥ:** ਅਗਮੁ=ਅਪਹੁੰਚ, ਪ੍ਰਭੂ। ਅਗੋਚਰੁ=ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਭੂਲਾ=ਭੁਲਿਆ ਹੋਇਆ। ਮਾਰਗਿ=ਰਸਤੇ ਉਤੇ। ਸਤਿਗੁਰਿ ਪਾਇਆ=ਸਤਿਗੁਰੂ ਨੇ ਪਾਇਆ ਹੈ। ਬਿਘਨੁ=ਰੁਕਾਵਟ। ਭਗਤੀ=ਭਗਤੀ ਕਰਕੇ। ਦ੍ਰਿੜਾਇਆ=(ਹਿਰਦੇ ਵਿਚ) ਪੱਕਾ ਕੀਤਾ ਹੈਂ। ਗਿਆਨਾ=(ਗੁਰਮਤਿ) ਗਿਆਨ।੫। ਗੁਰਿ=ਗੁਰੂ ਨੇ। ਦ੍ਰਿਸਟਾਇਆ=ਵਿਖਾ ਦਿੱਤਾ ਹੈ। ਜਲਿ=ਪਾਣੀ ਵਿਚ। ਥਲਿ=ਧਰਤੀ (ਖੁਸ਼ੀ) ਵਿਚ। ਪੂਰਿ ਰਹਿਆ=ਵਿਆਪਕ ਹੋ ਰਿਹਾ ਹੈ। ਗੋਸਾਈ=ਮਾਲਕ। ਊਨ=ਊਣੀ, ਖ਼ਾਲੀ (ਥਾਂ ਤੇ)। ਏਕ ਸਮਾਨਾ=ਇਕ ਸਮਾਨ, ਇਕੋ ਜਿਹਾ, ਬਰਾਬਰ। ਮਨਿ=ਮਨ ਵਿਚ।੬। ਮਿਲਿਐ=ਗੁਰੂ ਦੇ ਮਿਲਣ ਨਾਲ। ਜੋਹੈ ਮਾਈ—ਮਾਇਆ ਨਹੀਂ ਤਕ ਸਕਦੀ, ਆਪਣਾ ਅਸਰ ਨਹੀਂ ਪਾ ਸਕਦੀ। ਪੀ=ਪੀ ਕੇ। ਪਾਨਾਂ ਹੇ=ਪਿਲਾਂਦਾ ਹੈ। ਸਮਾਈ=ਸਮਾਈ ਹੋਈ ਹੈ। ਤੈ=ਅਤੇ। ਜਿਨਿ ਜਿਨਿ=ਜਿਸ ਜਿਸ ਭਾਵ

(ਜੀਵ) ਨੇ। ਤ੍ਰੇਈ=ਓਹ। ਨਿਸਤ੍ਰੇ=ਤਰ ਗਏ ਹਨ। ਨਿਹਚਲ ਥਾਨੁ=ਪੱਕਾ, ਅਟਲ ਸਥਾਨ।੮। ਮਹਿਮਾ=ਵਡਿਆਈ। **ਆਪਣੈ ਭਾਣੈ**=ਆਪਣੀ ਰਜ਼ਾ ਅਨੁਸਾਰ। ਸਾਧੂ ਧੂਰਿ=ਸਾਧੂ (ਗੁਰੂ) ਦੀ ਧੂੜ। ਜਾਚਹਿ=ਮੰਗਦੇ ਹਨ।੯।

**ਅਰਥ:** (ਹੇ ਭਾਈ! ਜੋ) ਅਪਹੁੰਚ ਅਤੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਪਰਮਾਤਮਾ ਹੈ (ਉਸਦਾ ਦਰਸ਼ਨ) ਗੁਰੂ ਨ ਕਰਾਇਆ ਹੈ। (ਜੋ ਜੀਵ ਅਸਲੀ) ਰਸਤੇ ਤੋਂ ਭੁਲਾ ਹੋਇਆ ਸੀ, ਸਤਿਗੁਰੂ ਨੇ (ਜੀਵਨ ਦੇ ਸਹੀ) ਰਸਤੇ ਤੇ ਪਾ ਦਿੱਤਾ ਹੈ। (ਪਰਮੇਸ਼ਰ ਦੀ) ਭਗਤੀ ਕਰਕੇ ਗੁਰੂ ਦੇ ਸੇਵਕ ਨੂੰ (ਜੀਵਨ ਵਿਚ ਕੋਈ) ਰੁਕਾਵਟ ਨਹੀਂ ਪੈਂਦੀ (ਕਿਉਂਕਿ ਗੁਰੂ ਜੀ ਨੇ) ਪੂਰਨ ਪਰਮਾਤਮਾ ਦਾ ਗਿਆਨ (ਹਿਰਦੇ ਵਿਚ) ਪੱਕਾ ਕਰ ਦਿੱਤਾ ਹੈ।੫।

(ਹੇ ਭਾਈ!) ਗੁਰੂ ਨੇ (ਆਪਣੇ ਸੇਵਕ ਨੂੰ) ਸਭ ਥਾਵਾਂ ਵਿਚ (ਵਸਦਾ ਪ੍ਰਭੂ) **ਵਿਖਾਇਆ ਹੈ। (ਉਹ)** ਮਾਲਕ ਜਲਾਂ ਥਲਾਂ ਵਿਚ ਵਿਆਪਕ ਹੋ ਰਿਹਾ ਹੈ। ਉਚਿਆਂ ਤੇ ਨੀਵਿਆਂ ਭਾਵ ਸਭ ਥਾਵਾਂ ਵਿਚ (ਪ੍ਰਭੂ ਆਪ ਹੀ) ਇਕੋ ਜਿਹਾ ਵਿਆਪਕ ਹੋ ਰਿਹਾ ਹੈ, (ਅਤੇ) ਮਨ ਵਿਚ ਸਹਜੇ ਹੀ (ਉਸ ਪ੍ਰਭੂ ਦਾ) ਧਿਆਨ ਲਗ ਗਿਆ ਹੈ।੬।

(ਹੇ ਭਾਈ!) ਗੁਰੂ ਦੇ ਮਿਲਿਆਂ ਸਾਰੀ ਤ੍ਰਿਸ਼ਨਾ ਦੂਰ ਕਰ ਲਈ ਹੈ। ਗੁਰੂ ਦੇ ਮਿਲਣ ਕਰਕੇ ਮਾਇਆ ਵੀ (ਘੂਰ ਕੇ) ਨਹੀਂ ਤਕ ਸਕਦੀ (ਭਾਵ ਆਪਣਾ ਪ੍ਰਭਾਵ ਨਹੀਂ ਪਾ ਸਕਦੀ)। ਪੂਰੇ ਗੁਰੂ ਨੇ (ਜਿਸ ਨੂੰ) ਸਤ ਸੰਤੋਖ (ਆਦਿਕ ਗੁਣਾਂ ਦਾ ਖਜ਼ਾਨਾ) ਬਖ਼ਸ਼ ਦਿੱਤਾ ਹੈ (ਉਹ) ਨਾਮ ਰੂਪੀ ਅੰਮ੍ਰਿਤ (ਆਪ) ਪੀਂਦਾ ਹੈ (ਅਤੇ ਹੋਰਨਾਂ ਨੂੰ) ਪਿਲਾਂਦਾ ਹੈ।੭।

(ਹੇ ਭਾਈ!) ਗੁਰੂ ਦੀ ਬਾਣੀ ਸਾਰਿਆਂ ਵਿਚ ਸਮਾਈ ਹੋਈ ਹੈ। (ਉਹ ਬਾਣੀ ਗੁਰੂ ਨੇ ਪਰਮਾਤਮਾ ਤੋਂ) ਆਪ ਸੁਣੀ ਹੈ (ਅਤੇ ਅਗੋਂ ਆਪ) ਉਚਾਰਨ ਕੀਤੀ ਹੈ (ਭਾਵ ਸੰਗਤਾਂ ਨੂੰ ਸੁਣਾਈ ਹੈ)। ਜਿਸ ਜਿਸ (ਜੀਵ) ਨੇ (ਓਹ ਬਾਣੀ) ਜਪੀ ਹੈ, ਓਹ (ਸਾਰੇ ਹੀ ਸੰਸਾਰ ਤੋਂ) ਤਰ ਗਏ ਹਨ ਅਤੇ ਉਨ੍ਹਾਂ ਨੇ ਨਾ-ਡੋਲਣ ਵਾਲਾ ਟਿਕਾਣਾ ਪਾ ਲਿਆ ਹੈ।੮।

(ਹੇ ਭਾਈ!) ਸਤਿਗੁਰੂ ਦੀ ਵਡਿਆਈ ਸਤਿਗੁਰੂ (ਆਪ ਹੀ) ਜਾਣਦਾ ਹੈ। (ਸਤਿਗੁਰੂ) ਜੋ ਕੁਝ ਕਰਦਾ ਹੈ ਉਹ ਆਪਣੇ ਭਾਣੇ ਵਿਚ (ਆਪਣੀ ਮਰਜ਼ੀ ਅਨੁਸਾਰ) ਕਰਦਾ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਪ੍ਰਭੂ! ਸੇਵਕ ਜਨ, ਤੇਰੇ (ਪਾਸੋਂ) ਸਾਧੂ (ਗੁਰੂ) ਦੀ ਧੂੜੀ ਮੰਗਦੇ ਹਨ (ਅਤੇ ਗੁਰੂ ਤੋਂ) ਸਦਾ ਹੀ ਕੁਰਬਾਨ ਜਾਂਦੇ ਹਨ।੯।੧।੪।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਗੁਰੂ ਦੀ ਮਹਾਨ ਮਹਿਮਾ ਨਾਲ ਭਰਪੂਰ ਹੈ। ਗੁਰੂ ਜਿਥੇ ਇਸ਼ਟ ਦੇਵ ਹੈ, ਉਹ ਪਰਮੇਸ਼ਰ ਦਾ ਨਿਸ਼ਚਿਤ ਕੀਤਾ ਹੋਇਆ ਆਪਣਾ ਰੂਪ ਵੀ ਹੈ। ਗੁਰੂ ਦਾ ਅਸਥਾਨ ਪਵਿਤਰ ਤੋਂ ਪਵਿੱਤਰ ਅਤੇ ਬਹੁਤ ਉਚਾ ਹੈ। ਇਸ ਲਈ ਗੁਰੂ ਦਾ ਸਿਮਰਨ, ਗੁਰੂ ਦੇ ਸ਼ਬਦ ਦੀ ਅਰਾਧਨਾ ਤੇ ਸਾਧਨਾ ਦਾ ਉਪਦੇਸ਼ ਗੁਰਬਾਣੀ ਵਿਚੋਂ ਮਿਲਦਾ ਹੈ। ਵਾਹਿਗੁਰੂ ਜੀ ਦਾ ਸਿਮਰਨ ਕੀਤਿਆਂ ਸਾਰੇ ਪਾਪ ਕੱਟੇ ਜਾਂਦੇ ਹਨ ਅਤੇ ਗੁਰੂ ਦਾ ਸੇਵਕ ਨਰਕ ਵਿਚ ਨਹੀਂ ਜਾਂਦਾ ਕਿਉਂਕਿ ਉਹ ਪਰਮੇਸ਼ਰ ਨੂੰ ਧਿਆਉਂਦਾ ਹੈ ਅਤੇ ਉਹ ਗੁਰੂ ਦੀ ਸੰਗਤ ਕਰਦਾ ਹੈ ਜਿਸ ਦੇ ਫਲ ਸਰੂਪ ਗੁਰਦੇਵ ਪਿਤਾ ਉਸ ਨੂੰ ਜੀਅ-ਦਾਨ ਬਖਸ਼ ਕੇ ਨਿਹਾਲ ਕਰ ਦਿੰਦੇ ਹਨ।

'ਗੁਰੁ ਕਰਦਾ ਨਿਤ ਜੀਅ ਦਾਨਾ ਹੇ' ਪੰਕਤੀ ਬਾਰੇ ਇਕ ਪਵਿੱਤਰ ਆਤਮਾ ਦੀ ਹੱਡ-ਬੀਤੀ ਤੋਂ ਪਾਠਕਾਂ ਨੂੰ ਜਾਣੂੰ ਕਰਾਉਣਾ ਜਰੂਰੀ ਹੈ।

ਸੰਤ ਬਲਵੰਤ ਸਿੰਘ ਜੀ ਪਟਿਆਲੇ ਵਾਲੇ, ਇਕ ਵਾਰੀ ਗੁਰਸਿੱਖ ਵੀਰਾਂ ਦਾ ਜੱਥਾ ਲੈ ਕੇ ਸ੍ਰੀ ਹੇਮਕੁੰਟ ਸਾਹਬਿ ਦੀ ਯਾਤਰਾ ਲਈ ਗਏ ਤਾਂ ਉਸ ਜੱਥੇ ਵਿਚ ਇਕ ਬੜੇ ਪਿਆਰ ਵਾਲੀ ਬੀਬੀ ਵੀ ਸ਼ਾਮਲ ਸੀ। ਹਰ ਸਾਲ ਵਾਂਗ ਜਦੋਂ ਤਪ-ਅਸਥਾਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿੱਤਰ ਅੰਮ੍ਰਿਤ ਬਾਣੀ ਦਾ ਸ੍ਰੀ ਅਖੰਡ ਪਾਠ ਆਰੰਭ ਹੋਇਆ ਤਾਂ ਬਾਕੀ ਪ੍ਰੇਮੀ ਪਾਠੀਆਂ ਨਾਲ ਉਸ ਬੀਬੀ ਨੇ ਵੀ ਪਾਠ ਦੀ ਵਾਰੀ ਦੇਣ ਲਈ ਆਪਣਾ ਨਾਮ ਲਿਖਾਇਆ। ਬੀਬੀ ਦੇ ਗਲੇ ਦੀ ਮਧੁਰਤਾ, ਹਿਰਦੇ ਦਾ ਪ੍ਰੇਮ ਸੁਰਤਿ ਦਾ ਟਿਕਾਅ ਇਕ ਵਿਲੱਖਣ ਜਿਹਾ ਸੀ। ਜਦੋਂ ਉਸ ਨੇ ਗੁਰੂ

ਮਹਾਰਾਜ ਜੀ ਦੀ ਤਾਬਿਆ ਬੈਠ ਕੇ ਪਾਠ ਕਰਨਾ ਆਰੰਭ ਕੀਤਾ ਤਾਂ ਸਰੋਤਿਆਂ ਨੂੰ ਕੋਈ ਅਕਹਿ ਜਿਹਾ ਰਸ ਆਇਆ। ਸਾਰੇ ਇਉਂ ਅਨੁਭਵ ਕਰਦੇ ਸਨ ਜਿਵੇਂ ਇਸ ਬੀਬੀ ਦੀ ਸੁਰਤਿ ਆਕਾਸ਼ੀ ਮੰਡਲਾਂ ਤੇ ਚੜ੍ਹੀ ਹੋਈ ਹੋਵੇ। ਬੀਬੀ ਦਾ ਹਿਰਦਾ ਗੁਰਬਾਣੀ ਦੇ ਪ੍ਰੇਮ-ਬਾਣਾਂ ਨਾਲ ਇਉਂ ਵਿੰਨ੍ਹਿਆ ਪਿਆ ਸੀ ਜਿਵੇਂ ਗੁਰੂ ਰਾਮਦਾਸ ਜੀ ਨੇ ਸੂਹੀ ਰਾਗ ਦੇ ਹੇਠ ਲਿਖੇ ਸ਼ਬਦ ਵਿਚ ਪ੍ਰੇਮ-ਅਵਸਥਾ ਦਸੀ ਹੈ:-

**ਗੁਰੁ ਸੁੰਦਰੁ ਮੋਹਨੁ ਪਾਇ ਕਰੇ, ਹਰਿ ਪ੍ਰੇਮ ਬਾਣੀ ਮਨੁ ਮਾਰਿਆ॥**
**ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ, ਮਨੁ ਆਸਾ ਚਿੰਤ ਵਿਸਾਰਿਆ॥**
**ਮੈ ਅੰਤਰਿ ਵੇਦਨ ਪ੍ਰੇਮ ਕੀ, ਗੁਰ ਦੇਖਤ ਮਨੁ ਸਾਧਾਰਿਆ ॥**
**ਵਡਭਾਗੀ ਪ੍ਰਭ ਆਇ ਮਿਲੁ, ਜਨ ਨਾਨਕੁ ਖਿਨੁ ਖਿਨੁ ਵਾਰਿਆ ॥** [ਪੰਨਾ ੭੭੬

ਬੀਬੀ ਨੂੰ ਪਾਠ ਕਰਦਿਆਂ ਕਈ ਘੰਟੇ ਲੰਘ ਗਏ, ਕੋਈ ਅਕੇਵਾਂ ਜਾਂ ਥਕੇਵਾਂ ਨਹੀਂ ਸੀ। ਇਕੋ ਰੰਗ ਤੇ ਇਕੋ ਸੁਰਤਿ ਵਿਚ ਪਾਠ ਹੁੰਦਾ ਰਿਹਾ। ਪਾਠ ਕਰਦਿਆਂ ਕਰਦਿਆਂ ਜਦੋਂ ਬੀਬੀ ਨੇ ਇਸ ਸ਼ਬਦ ਵਿਚ ਹੇਠ ਲਿਖੀਆਂ ਪੰਕਤੀਆਂ:—

**ਗੁਰ ਕਾ ਸੇਵਕੁ ਨਰਕਿ ਨ ਜਾਏ ॥ ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ ॥**
**ਗੁਰ ਕਾ ਸੇਵਕੁ ਸਾਧਸੰਗੁ ਪਾਏ, ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥**

ਦਾ ਪਾਠ ਕੀਤਾ ਤਾਂ ਬੀਬੀ ਦੀ ਸੁਰਤਿ 'ਗੁਰੁ ਕਰਦਾ ਨਿਤ ਜੀਅ ਦਾਨਾ ਹੇ' ਵਾਲੀ ਪੰਕਤੀ ਨਾਲ ਪੂਰੀ ਤਰ੍ਹਾਂ ਪਿਉਂਦ ਹੋ ਗਈ।

ਇਸ ਪੰਕਤੀ ਦੀ ਲਗਾਤਾਰ ਧੁਨੀ ਲਾਉਂਦਿਆਂ ਲਾਉਂਦਿਆਂ ਕਈ ਘੰਟੇ ਲੰਘ ਗਏ। ਬਾਕੀ ਦੇ ਸਤਸੰਗੀ ਜਿਥੇ ਇਹ ਪ੍ਰੇਮ-ਖੇਡ ਵੇਖ ਕੇ ਅਸਚਰਜ ਹੋ ਰਹੇ ਸਨ ਉਥੇ ਕਈਆਂ ਨੂੰ ਇਹ ਚਿੰਤਾ ਸੀ ਕਿ ਕਿਤੇ ਪਾਠ ਖੰਡਤ ਨਾ ਹੋ ਜਾਵੇ। ਜਦੋਂ ਬਹੁਤ ਸਮਾਂ ਲੰਘ ਗਿਆ ਤਾਂ ਕੁਝ ਪ੍ਰੇਮੀ ਸੰਤਾਂ ਕੋਲ ਆਏ। ਬੇਨਤੀ ਕਰਨ ਲਗੇ, 'ਸੰਤ ਜੀ! ਬੀਬੀ ਤਾਂ ਪ੍ਰੇਮ ਮਗਨ ਹੋ ਕੇ ਇਕੋ ਪੰਕਤੀ ਦੀ ਰਟ ਲਾਈ ਜਾ ਰਹੀ ਹੈ, ਇਸ ਤਰ੍ਹਾਂ ਸ੍ਰੀ ਅਖੰਡ ਪਾਠ ਦਾ ਭੋਗ ਸਮੇਂ ਸਿਰ ਕਿਵੇਂ ਪੈ ਸਕੇਗਾ? ਕੀ ਪ੍ਰਚਲਤ ਮਰਯਾਦਾ ਦੀ ਉਲੰਘਣਾ ਨਹੀਂ ਹੋਵੇਗੀ? ਫਿਰ ਇਥੋਂ ਦੇ ਮੌਸਮ ਦਾ ਕੁਝ ਪਤਾ ਨਹੀਂ, ਵਾਪਸੀ ਲਈ ਵੀ ਕਮਰਕੱਸੇ ਕਰਨੇ ਹਨ। ਤੁਸੀਂ ਇਸ ਬਾਰੇ ਕੋਈ ਹੱਲ ਸੋਚੋ।''

ਸੰਤਾਂ ਨੇ ਬੜੇ ਪਿਆਰ ਤੇ ਧੀਰਜ ਨਾਲ ਆਪਣੇ ਸਾਥੀਆਂ ਦੇ ਵਿਚਾਰ ਸੁਣੇ, ਵੀਚਾਰੇ ਅਤੇ ਸੋਚੀ ਪੈ ਗਏ। ਗੁਰਮਤਿ ਪ੍ਰਚਾਰਕ ਬੁੱਧੀ ਹੋਣ ਦਾ ਸਦਕਾ ਆਪ ਜੀ ਨੇ ਸੰਗਤਾਂ ਨਾਲ ਆਪਣੇ ਵੀਚਾਰਾਂ ਦੀ ਸਾਂਝ ਕਰਦੇ ਹੋਏ ਇਉਂ ਆਖਿਆ, 'ਸਾਧ ਸੰਗਤ ਜੀ! ਇਸ ਗੁਰਮੁਖ ਬੀਬੀ ਦੀ ਸੁਰਤਿ ਗੁਰੂ ਚਰਨਾ ਵਿਚ ਪੂਰੀ ਤਰ੍ਹਾਂ ਲੀਨ ਹੋ ਚੁੱਕੀ ਹੈ, ਇਸ ਤਰ੍ਹਾਂ ਇਕਮਿਕ ਹੋਈ ਸੁਰਤਿ ਨੂੰ ਤੋੜਨ ਦਾ ਹੀਆ ਕਿਸੇ ਨੂੰ ਵੀ ਨਹੀਂ ਪੈ ਸਕਦਾ। ਹਾਂ, ਜੇ ਸਾਧ ਸੰਗਤ ਦੀ ਪਰਵਾਨਗੀ ਹੋਵੇ ਤਾਂ ਗੁਰਮਤਿ ਦੀ ਇਹ ਜੁਗਤੀ ਹੈ ਕਿ ਗੁਰੂ ਜੀ ਦੀ ਹਜ਼ੂਰੀ ਵਿਚ ਅਰਦਾਸ ਕਰਕੇ ਇਸ ਬੀਬੀ ਪਾਸੋਂ ਪਾਠ ਦੀ ਪੰਕਤੀ ਲੈ ਕੇ ਪਾਠ ਨੂੰ ਅੱਗੇ ਚਲੰਤ ਕੀਤਾ ਜਾਵੇ।' ਅੰਤ ਨੂੰ ਵੀਚਾਰ ਕਰਦੇ ਹੋਏ ਇਹੋ ਗੁਰਮੱਤਾ ਪਾਸ ਕੀਤਾ ਗਿਆ ਅਤੇ ਇਕ ਹੋਰ ਪ੍ਰੇਮੀ ਨੂੰ ਪਾਠ ਦੀ ਸੇਵਾ ਤੇ ਲਾ ਦਿੱਤਾ। ਨਵੇਂ ਪਾਠੀ ਨੇ ਭਾਵੇਂ ਪਾਠ ਕਰਨਾ ਆਰੰਭ ਕਰ ਦਿੱਤਾ ਪਰ ਉਸ ਬੀਬੀ ਦੀ ਅਵਸਥਾ ਵਿਚ ਕੋਈ ਫਰਕ ਨਾ ਪਿਆ, ਉਹ 'ਗੁਰੁ ਕਰਦਾ ਨਿਤ ਜੀਅ ਦਾਨਾ ਹੇ' ਦੀ ਧੁਨੀ ਉਸੇ ਰੰਗ ਵਿਚ ਲਾਉਂਦੀ ਰਹੀ। ਕੁਝ ਚਿਰ ਮਗਰੋਂ ਉਹ ਚੁਪ ਹੋ ਗਈ। ਉਸ ਵੇਲੇ ਉਸ ਦੀ ਅਵਸਥਾ ਇਉਂ ਬਣੀ ਹੋਈ ਜਾਪਦੀ ਸੀ:--

**ਮਨਿ ਆਸ ਉਡੀਣੀ ਮੇਰੇ ਪਿਆਰੇ, ਦੁਇ ਨੈਨ ਜੁਤੇ ॥**
**ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ, ਜਿਉ ਮਾਤ ਸੁਤੇ ॥** [ਪੰਨਾ ੪੫੨

ਸੁਖ ਸਾਗਰ ਦੇ ਚਰਨ ਕਵਲਾਂ ਨਾਲ ਉਸ ਦੀ ਡੋਰੀ ਲਗੀ ਹੋਈ ਅਤੇ ਮਨ ਪ੍ਰੇਮ ਦੀ ਖੋਰੀ ਨਾਲ ਵਿੰਨ੍ਹਿਆਂ ਹੋਇਆ ਸੀ। ਬੀਬੀ ਦੇ ਬੁਲ੍ਹ ਬੰਦ ਹੋ ਚੁੱਕੇ ਸਨ। ਉਸ ਦਾ ਸੀਸ ਸਹਿਜੇ ਸਹਿਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਪਲੰਘ ਨਾਲ ਟਿਕ ਗਿਆ। ਅਖੰਡ ਪਾਠ ਦਾ ਭੋਗ ਪੈ ਗਿਆ, ਪਰ ਬੀਬੀ ਸੁੰਨ-ਸਮਾਧੀ ਵਿਚ ਲੀਨ ਰਹੀ। ਪਾਠ ਦੇ ਭੋਗ ਮਗਰੋਂ ਗੁਰਬਾਣੀ ਦਾ ਰਸ-ਭਿੰਨੜਾ ਕੀਰਤਨ ਹੋਇਆ, ਉਪਰੰਤ ਅਰਦਾਸਿ ਕੀਤੀ ਗਈ, ਪਰ ਬੀਬੀ ਗੁਰਬਾਣੀ ਦੇ ਵਿਸਮਾਦਕ ਰੰਗ ਵਿਚ ਮਸਤ ਸੀ। ਅਰਦਾਸਿ ਉਪਰੰਤ ਬੀਬੀ ਦੇ ਸਰੀਰਕ, ਅੰਗ ਕੁਝ ਹਰਕਤ ਵਿਚ ਆਉਣ ਲਗੇ। ਇਉਂ ਭਾਸਣ ਲਗਾ ਜਿਵੇਂ ਉਸ ਦੀ ਸੁਰਤਿ ਅਰਸ਼ੀ ਮੰਡਲਾਂ ਤੋਂ ਸਹਿਜੇ ਸਹਿਜੇ ਫਰਸ਼ੀ ਮੰਡਲਾਂ ਤੇ ਉਤਰਨ ਵਾਲੀ ਹੈ। ਸੰਗਤਾਂ ਦਾ ਧਿਆਨ ਉਸ ਬੀਬੀ ਵਲ ਲੱਗਾ ਹੋਇਆ ਸੀ। ਹੁਣ ਬੀਬੀ ਦੇ ਫਰਕਦੇ ਸਰੀਰ ਵਿਚੋਂ ਝਰਨਾਟਾਂ ਛਿੜੀਆਂ ਅਨੁਭਵ ਹੁੰਦੀਆਂ ਸਨ। ਅਰਦਾਸਿ ਮਗਰੋਂ ਗੁਰਦੇਵ ਜੀ ਦਾ ਪਵਿਤਰ ਹੁਕਮਨਾਮਾ ਹੋਇਆ, ਕੜਾਹ ਪ੍ਰਸ਼ਾਦ ਦੀ ਪਾਵਨ ਦੇਗ ਵਰਤਾਈ ਗ਼ਈ, ਬੀਬੀ ਦੇ ਸਰੀਰ ਵਲ ਵੇਖਿਆਂ, ਇਉਂ ਜਾਪਦਾ ਸੀ ਕਿ ਉਹ ਹੁਣ ਸਾਵਧਾਨ ਹੋ ਜਾਵੇਗੀ। ਜਦੋਂ ਹੀ ਬੀਬੀ ਜੀ ਨੇ ਸਿਰ ਚੁਕਿਆ ਤਾਂ ਸੰਗਤਾਂ ਨੇ ਆਲੇ ਦੁਆਲੇ ਝੁਰਮਟ ਪਾ ਲਿਆ। ਬੀਬੀ ਨੇ ਵਿਸਮਾਦੀ ਰੰਗਾਂ ਵਿਚ ਨੇਤਰ ਮੁੰਦੇ ਹੋਏ ਸਨ, ਬਿਰਤੀ ਅਜੇ ਉਥਾਨ ਨਹੀਂ ਸੀ ਹੋਈ, ਚੌਕੜਾ ਮਾਰ ਕੇ ਬੈਠੀ ਰਹੀ। ਕੋਲ ਬੈਠੀ ਸੰਗਤ ਇਹੋ ਆਖਣ ਲਗ ਗਈ, 'ਬੀਬੀ ਜੀ! ਤੁਸੀਂ ਧੰਨ ਹੋ! ਤੁਸੀਂ ਵੱਡੇ ਭਾਗਾਂ ਵਾਲੇ ਹੋ। ਤੁਹਾਨੂੰ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਹੋ ਗਏ ਨੇ, ਅੱਛਾ ਸਾਡੇ ਤੇ ਮਿਹਰ ਕਰੋ, ਕੀਤੇ ਦਰਸ਼ਨਾਂ ਦੀ ਝਲਕ ਬਾਰੇ ਕੁਝ ਦਸੋ ਜੀ!'। ਉਹ ਵੱਡਭਾਗੀ ਬੀਬੀ ਸਭ ਦੀਆਂ ਗੱਲਾਂ ਸੁਣਦੀ ਰਹੀ। ਪਰ 'ਗਲ ਨਾ ਬਾਹਰ ਨਿਕਲੇ, ਹੁਕਮੀ ਬੰਦੇ ਕਾਰ ਕਰਾਰੀ' ਅਨੁਸਾਰ ਚੁੱਪ ਰਹੀ। ਕਿਸੇ ਨੂੰ ਕੋਈ ਉਤਰ ਨਾ ਦਿਤਾ। ਉਸ ਦੇ ਨੇਤਰ ਅਜੇ ਵੀ ਚੋਜੀ ਪ੍ਰੀਤਮ ਜੀ, ਹੇਮਕੁੰਟ ਦੇ ਤਪੱਸਵੀ ਦੇ ਦਰਸ਼ਨੀ ਰੰਗਾਂ ਵਿਚ ਰਤੇ ਪਏ ਸਨ। ਸੰਗਤਾਂ ਉਸ ਕੋਲੋਂ ਨੂਰੀ ਦਰਸ਼ਨ ਦਾ ਗੁਝਾ ਭੇਦ ਪੁਛਣਾ ਚਾਹੁੰਦੀਆਂ ਸਨ, ਪਰ ਉਸ ਨੂੰ ਲੁੱਕੇ ਰਹਿਣ ਦੀ ਚਾਹਨਾ ਸੀ। ਉਹ ਆਪਣਾ ਮੂੰਹ ਖੋਲਣਾ ਨਹੀਂ ਸੀ ਚਾਹੁੰਦੀ, ਕਿਉਂਕਿ ਉਹ ਰਸ ਨਾਲ ਭਰਪੂਰ ਸੀ, ਗੁਰਵਾਕ ਹਨ:--

**ਮਿਲਿ ਸਖੀਆ ਪੁਛਹਿ, ਕਹੁ ਕੰਤ ਨੀਸਾਣੀ ॥**
**ਰਸਿ ਪ੍ਰੇਮ ਭਰੀ, ਕਛੁ ਬੋਲਿ ਨ ਜਾਣੀ ॥** [ਪੰਨਾ ੪੫੯

ਸੰਗਤਾਂ ਇਸ ਅਲੌਕਿਕ ਬੈਰਾਗੀ ਖੇਡ ਨੂੰ ਪੁੱਛਣ ਬਾਰੇ ਬੜੀਆਂ ਉਤਾਵਲੀਆਂ ਸਨ। ਜਦੋਂ ਸੰਗਤਾਂ ਨੇ ਬੀਬੀ ਦਾ ਖਹਿੜਾ ਨਾ ਛੱਡਿਆ ਅਤੇ ਮੁੜ ਮੁੜ ਕੇ ਦਰਸ਼ਨ ਝਲਕਾਂ ਦੀ ਸਿਕ ਪਰਗਟ ਕੀਤੀ ਤਾਂ ਬੀਬੀ ਜੀ ਨੇ ਆਪਣੇ ਰਸ-ਭਰੇ ਬਲ੍ਹਾਂ ਨੂੰ ਖੋਲ੍ਹਿਆ ਅਤੇ ਆਖਣ ਲਗੀ, "ਸੰਗਤ ਜੀ! ਬੰਦ ਬੋਤਲ ਦਾ ਢੱਕਣ ਨਾ ਖੋਲ੍ਹੋ ਕਿਉਂ ਕਿ ਖੋਲ੍ਹਣ ਨਾਲ ਪ੍ਰੇਮ-ਸੁਗੰਧੀ ਉਡਣ ਦਾ ਡਰ ਹੁੰਦਾ ਹੈ। ਪਰੰਤੂ ਅਜਿਹੇ ਸਮੇਂ ਤੇ ਗਿਆਨ ਵਾਲੀਆਂ ਗੱਲਾਂ ਨੂੰ ਕੌਣ ਸੁਣਦਾ ਹੈ, ਹਰੇਕ ਪ੍ਰੇਮੀ ਦੀ ਰੀਝ ਹੁੰਦੀ ਹੈ ਕਿ ਉਸ ਨੂੰ ਕੋਈ ਬਖਸ਼ੀ ਹੋਈ ਆਤਮਾ ਆਪਣੀ ਹਡ ਬੀਤੀ ਸੁਣਾ ਕੇ ਦਰਸ਼ਨ-ਪਰਸਨ ਦਾ ਪੰਥ ਵਿਖਾਏ। ਜਦੋਂ ਸੰਗਤਾਂ ਨੇ ਬਹੁਤ ਤਰਲੇ ਕਢੇ ਤਾਂ ਬੀਬੀ ਦਾ ਮਨ ਪੰਘਰਿਆ। ਸਾਈਂ ਦੇ ਰੰਗਾਂ ਚ' ਰੰਗੀ ਹੋਈ ਬੀਬੀ ਨੇ ਆਪਣੀ ਵਿਸਮਾਦੀ ਕਹਾਣੀ ਸੁਣਾਉਣੀ ਆਰੰਭ ਕੀਤੀ, 'ਸਾਧ ਸੰਗਤ ਜੀਉ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤਮਈ ਬਾਣੀ ਦਾ ਪਾਠ ਕਰਦਿਆਂ ਮੇਰੀ ਸੁਰਤਿ ਅਰਸ਼ੀ-ਬਾਣੀ ਵਿਚ ਜੁੜ ਗਈ। ਮੇਰਾ ਧਿਆਨ, ਸਤਿਗੁਰੂ ਜੀ ਦੀ ਬਾਣੀ ਦਾ ਗਿਆਨ ਬਣ ਗਿਆ। ਮੇਰੀ ਰਸਨਾ ਤੇ ਜਦੋਂ 'ਗੁਰੁ ਕਰਦਾ ਨਿਤ ਜੀਅ ਦਾਨਾ ਹੇ' ਵਾਲੀ ਤੁਕ ਆਈ ਤਾਂ ਮੈਨੂੰ ਇਸ ਵਿਚੋਂ ਗੁੰਗੇ ਦੀ ਮਠਿਆਈ ਵਾਲਾ ਸੁਆਦ ਆਉਣ ਲਗ ਪਿਆ। ਜਿਉਂ ਜਿਉਂ ਮੈਂ ਪਿਆਰੇ ਪਿਤਾ ਜੀ ਪਾਸੋਂ ਨਿੰਮਰਤਾ ਸਹਿਤ ਪਿਆਰ ਵਿਚ ਆ ਕੇ ਪੁਛਿਆ, 'ਪਿਤਾ ਜੀ! ਮੈਨੂੰ ਦਸੋ ਨਾ, ਉਹ ਕਿਹੜਾ ਜੀਅ-ਦਾਨ ਹੈ ਜਿਹੜਾ ਤੁਸੀਂ ਨਿਤ ਹੀ ਦਿੰਦੇ ਹੋ? ਦਾਤਾ ਜੀ! ਉਸ ਦਾਨ ਦਾ ਇਕ ਕਿਣਕਾ ਮੈਂ ਭਿਖਾਰਨ ਦੀ ਝੋਲੀ ਵਿਚ ਭੀ ਪਾ ਦਿਓ।' ਬਸ, ਜਦੋਂ ਮੇਰੀ ਇਹ ਜੋਦੜੀ ਗੁਰਦੇਵ ਜੀ ਨੇ ਸੁਣੀ ਮੇਰੇ ਤੇ ਮੇਰੇ ਸਾਹਿਬ ਮਿਹਰਵਾਨ ਹੋ ਗਏ, ਆਪਣਾ ਕੰਵਲ ਸਰੀਖਾ

ਕੋਮਲ ਹੱਥ ਮੇਰੇ ਸਿਰ ਤੇ ਰੱਖ ਦਿੱਤਾ। ਬਸ, ਉਸ ਅਰਸ਼ੀ ਪ੍ਰੀਤਮ ਜੀ ਦੀ ਪਾਵਨ ਛੋਹ ਨੇ ਮੈਨੂੰ ਇਹੋ ਜਿਹੀ ਪ੍ਰੇਮ ਠਗਉਰੀ ਪਾ ਦਿਤੀ, ਮੇਰਾ ਮਨ ਮੋਹਿਆ ਗਿਆ। ਮੈਨੂੰ ਆਪਣੇ ਸਰੀਰ ਦੀ ਸੁਧ ਬੁਧ ਨਾ ਰਹੀ। ਉਹ ਅਦਭੁੱਤ ਦਰਸ਼ਨ ਮੇਰੇ ਹਿਰਦੇ ਅੰਦਰ ਵਸ ਗਏ। ਮੇਰੇ ਪਰਮ ਬੈਰਾਗੀ, ਅੰਮ੍ਰਿਤ ਦੇ ਦਾਤੇ, ਸਤਿਗੁਰੂ ਜੀ ਨੇ ਆਪਣੇ ਜੀਅ-ਦਾਨ ਦੇ ਭੰਡਾਰੇ ਚੋਂ ਜਿਹੜਾ 'ਜੀਅ-ਦਾਨ' ਦਾ ਕਿਣਕਾ ਮੈਨੂੰ ਬਖਸ਼ਿਸ਼ ਕੀਤਾ ਹੈ, ਸਾਧ ਸੰਗਤ ਜੀ! ਮੇਰੇ ਲਈ ਇਹ ਯਾਤਰਾ ਜੀਵਨ ਦੀ ਇਕ ਅਭੁੱਲ ਯਾਦ ਬਣ ਗਈ ਹੈ।'

ਇਸ ਤਰ੍ਹਾਂ ਦੀਆਂ ਜਿਹੜੀਆਂ ਆਤਮਿਕ ਖੇਡਾਂ ਵਰਤਦੀਆਂ ਹਨ, ਇਹਨਾਂ ਤੋਂ ਸਾਨੂੰ ਜੀਵਨ-ਸਿਖਿਆ ਪ੍ਰਾਪਤ ਹੁੰਦੀ ਹੈ। ਇਹੋ ਜਿਹੀ ਆਤਮਿਕ ਕਲਾ ਹੈ ਜਿਹੜੀ ਸ਼ਬਦ ਸੁਰਤਿ ਦੇ ਸੰਜੋਗ ਨਾਲ ਪ੍ਰਾਪਤ ਹੁੰਦੀ ਹੈ। ਪ੍ਰੇਮ ਵਿਚ ਨੇਮ ਨਹੀਂ ਨਿਭਦਾ ਇਹ ਗੁਰਮਤਿ ਦਾ ਸਿਧਾਂਤ ਨਹੀਂ। ਗੁਰਮਤਿ ਵਿਚ ਨੇਮ ਤੋਂ ਹੀ ਪ੍ਰੇਮ ਪੈਦਾ ਹੁੰਦਾ ਹੈ:-

**ਪ੍ਰੇਮ ਠਗਉਰੀ ਪਾਇ ਰੀਝਾਇ, ਗੋਬਿੰਦ ਮਨੁ ਮੋਹਿਆ ਜੀਉ ॥**
**ਸੰਤਨ ਕੈ ਪਰਸਾਦਿ, ਅਗਾਧਿ ਕੰਠੇ ਲਗਿ ਸੋਹਿਆ ਜੀਉ ॥** [ਪੰਨਾ ੮੧

ਇਹ ਸਹੀ ਸੋਧ ਹੈ। ਇਹ ਪ੍ਰੇਮ ਜਦੋਂ ਸਿਖਰ ਤੇ ਪੁੱਜਦਾ ਹੈ ਤਾਂ ਉਥੇ ਨੇਮ ਤੇ ਪ੍ਰੇਮ ਇਕ ਰੂਪ ਹੋ ਜਾਂਦੇ ਹਨ। ਗੁਰਬਾਣੀ ਦਾ ਪਿਆਰ ਤੇ ਵੀਚਾਰ ਸਹਿਤ ਪਾਠ ਕਰਨਾ ਤੇ ਆਪ ਸੁਣਨਾ ਸਹਿਜ ਬੈਰਾਗ ਦਾ ਪ੍ਰਤੀਕ ਹੈ। ਇਸ ਬੈਰਾਗ ਵਿਚ ਅਕੇਵਾਂ, ਥਕੇਵਾਂ, ਆਲਸ, ਨਿੰਦਰਾ, ਨਿੰਮੋਝੂਣਤਾ ਦਾ ਨਾਂ-ਨਿਸ਼ਾਨ ਤੱਕ ਨਹੀਂ ਹੁੰਦਾ। ਇਹ ਪ੍ਰੇਮਾ-ਭਗਤੀ ਦਾ ਮਾਰਗ ਹੈ, ਜਿਥੇ ਜਗਿਆਸ ਸਦਾ ਹੀ ਆਪਣੇ ਪ੍ਰੀਤਮ ਅਗੇ ਇਉਂ ਜੋਦੜੀਆਂ ਕਰਦਾ ਰਹਿੰਦਾ ਹੈ:

**ਤੇਰਿਆ ਭਗਤਾ ਭੁਖ ਸਦ ਤੇਰੀਆ॥ ਹਰਿ ਲੋਚਾ ਪੂਰਨ ਮੇਰੀਆ॥**
**ਦੇਹੁ ਦਰਸੁ ਸੁਖਦਾਤਿਆ, ਮੈ ਗਲ ਵਿਚਿ ਲੈਹੁ ਮਿਲਾਇ ਜੀਉ ॥** [ਪੰਨਾ ੭੪

## ਮਾਰੂ ਸੋਲਹੇ ਮਹਲਾ ੫ ॥

**੧ਓ ਸਤਿਗੁਰ ਪ੍ਰਸਾਦਿ ॥ ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ ॥ ਸਭ ਮਹਿ ਵਰਤੈ ਆਪਿ ਨਿਰਾਰਾ ॥ ਵਰਨੁ ਜਾਤਿ ਚਿਹਨੁ ਨਹੀ ਕੋਈ, ਸਭ ਹੁਕਮੇ ਸ੍ਰਿਸਟਿ ਉਪਾਇਦਾ ॥੧॥ ਲਖ ਚਉਰਾਸੀਹ ਜੋਨਿ ਸਬਾਈ ॥ ਮਾਣਸ ਕਉ ਪ੍ਰਭਿ ਦੀਈ ਵਡਿਆਈ ॥ ਇਸੁ ਪਉੜੀ ਤੇ ਜੋ ਨਰੁ ਚੂਕੈ, ਸੋ ਆਇ ਜਾਇ ਦੁਖੁ ਪਾਇਦਾ ॥੨॥ ਕੀਤਾ ਹੋਵੈ ਤਿਸੁ ਕਿਆ ਕਹੀਐ ॥ ਗੁਰਮੁਖਿ ਨਾਮੁ ਪਦਾਰਥੁ ਲਹੀਐ ॥ ਜਿਸੁ ਆਪਿ ਭੁਲਾਏ ਸੋਈ ਭੂਲੈ, ਸੋ ਬੂਝੈ ਜਿਸਹਿ ਬੁਝਾਇਦਾ ॥੩॥ ਹਰਖ ਸੋਗ ਕਾ ਨਗਰੁ ਇਹੁ ਕੀਆ ॥ ਸੇ ਉਬਰੇ ਜੋ ਸਤਿਗੁਰ ਸਰਣੀਆ ॥ ਤ੍ਰਿਹਾ ਗੁਣਾ ਤੇ ਰਹੈ ਨਿਰਾਰਾ, ਸੋ ਗੁਰਮੁਖਿ ਸੋਭਾ ਪਾਇਦਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਨਹੀਂ, ਉਪਾਇੰਦਾ, ਪਾਇੰਦਾ,

**ਪਦ ਅਰਥ:** ਆਦਿ=(ਸਭ ਦਾ) ਮੂਲ। ਨਿਰੰਜਨੁ=ਮਾਇਆ ਦੀ ਕਾਲਖ ਤੋਂ ਰਹਿਤ। ਨਿਰੰਕਾਰਾ=ਆਕਾਰ (ਵਜੂਦ) ਤੋਂ ਰਹਿਤ। ਨਿਰਾਰਾ=ਨਿਰਾਲਾ, ਨਿਰਲੇਪ। ਵਰਨੁ=ਰੰਗ ਭਾਵ ਖਤ੍ਰੀ ਬ੍ਰਾਹਮਣ ਆਦਿ। ਚਿਹਨ=ਨਿਸ਼ਾਨ।੧। ਸਬਾਈ=ਸਾਰੀ। ਮਾਣਸ ਕਉ=ਮਨੁੱਖਾ (ਜੂਨ) ਨੂੰ। ਦੀਈ=ਦਿੱਤੀ।੨। ਤੇ=ਤੋਂ।

ਚੂਕੈ=ਖੁੰਝ ਜਾਂਦਾ ਹੈ। ਆਇ ਜਾਇ=ਆਵਾਗਵਣ ਵਿਚ ਪੈ ਕੇ। ਕੀਤਾ=(ਪ੍ਰਭੂ ਦਾ ਪੈਦਾ) ਕੀਤਾ ਮਨੁੱਖ। ਤਿਸੁ=ਉਸ (ਮਨੁੱਖ) ਨੂੰ। ਲਹੀਐ=ਪ੍ਰਾਪਤ ਕਰਨਾ ਚਾਹੀਦਾ ਹੈ। ਜਿਸਹਿ=ਜਿਸ ਨੂੰ।੩। ਹਰਖ=ਖੁਸ਼ੀ। ਸੋਗ-ਗ਼ਮੀ। ਨਗਰੁ=ਸ਼ਹਿਰ। ਉਬਰੇ=ਬਚ ਗਏ।੪।

**ਅਰਥ:** (ਹੇ ਭਾਈ! ਉਹ) ਮਾਇਆ ਤੋਂ ਰਹਿਤ ਪ੍ਰਭੂ ਆਕਾਰ ਤੋਂ ਰਹਿਤ ਹੈ, (ਸਭ ਦਾ) ਮੂਲ ਹੈ। (ਉਹ ਪ੍ਰਭੂ) ਸਾਰਿਆਂ ਵਿਚ ਵਰਤ ਰਿਹਾ ਹੈ (ਪ੍ਰੰਤੂ) ਆਪ, ਨਿਰਾਲਾ (ਨਿਰਲੇਪ ਵੀ ਰਹਿੰਦਾ ਹੈ)। ਉਸ ਦਾ ਕੋਈ (ਖਤ੍ਰੀ, ਬ੍ਰਾਹਮਣ ਆਦਿ) ਵਰਨ, (ਭਾਵ ਕੋਈ ਉਚੀ ਨੀਵੀ) ਜਾਤ ਨਹੀਂ ਹੈ, (ਉਹ ਆਪਣੇ) ਹੁਕਮ ਅਨੁਸਾਰ ਹੀ ਸਾਰੀ ਸ੍ਰਿਸ਼ਟੀ ਪੈਦਾ ਕਰਦਾ ਹੈ।੧।

(ਹੇ ਭਾਈ! ਪ੍ਰਭੂ ਨੇ) ਸਾਰੀ ਚੌਰਾਸੀ ਲਖ ਜੂਨ ਪੈਦਾ ਕੀਤੀ। ਮਨੁੱਖਾ (ਜਨਮ) ਨੂੰ ਵਡਿਆਈ ਦਿਤੀ। ਇਸ (ਮਨੁੱਖਾ ਜਨਮ ਦੀ) ਪਉੜੀ ਤੋਂ ਜਿਹੜਾ ਮਨੁੱਖ ਖੁੰਝ ਜਾਂਦਾ ਹੈ, ਉਹ ਜਮ ਕੇ, ਮਰ ਕੇ (ਭਾਵ ਆਵਾਗਵਣ ਵਿਚ) ਦੁਖ ਹੀ ਪਾਉਂਦਾ ਰਹਿੰਦਾ ਹੈ।੨।

(ਹੇ ਭਾਈ! ਜਿਹੜਾ) ਜੀਵ (ਪਰਮੇਸ਼ਰ ਦਾ ਪੈਦਾ) ਕੀਤਾ ਹੋਇਆ ਹੈ ਉਸ ਨੂੰ ਕੀ ਆਖੀਏ (ਭਾਵ ਕਹਿਣ ਦੀ ਲੋੜ ਨਹੀਂ)। ਗੁਰੂ ਦੁਆਰਾ (ਪਰਮਾਤਮਾ ਦਾ) ਨਾਮ ਰੂਪੀ ਪਦਾਰਥ ਹੀ ਪ੍ਰਾਪਤ ਕਰਨਾ ਚਾਹੀਦਾ ਹੈ। ਜਿਸ (ਜੀਵ) ਨੂੰ (ਪਰਮੇਸ਼ਰ) ਆਪ ਭੁਲਾ ਦੇਵੇ ਉਹੀ (ਜੀਵ) ਭੁਲਦਾ ਹੈ, ਉਸ ਪ੍ਰਭੂ ਨੂੰ ਉਹ ਸਮਝਦਾ ਹੈ ਜਿਸ ਨੂੰ (ਉਹ ਪ੍ਰਭੂ ਆਪ) ਸਮਝਾਉਂਦਾ ਹੈ।੩।

(ਹੇ ਭਾਈ! ਪ੍ਰਭੂ ਨੇ) ਇਹ(ਸੰਸਾਰ)ਖੁਸ਼ੀ ਗ਼ਮੀ ਦਾ ਸ਼ਹਿਰ ਬਣਾ ਦਿੱਤਾ ਹੈ (ਪਰ ਹਰਖ ਸੋਗ ਤੋਂ) ਓਹ (ਜੀਵ) ਬਚੇ ਹਨ (ਜਿਹੜੇ) ਸਤਿਗੁਰੂ ਦੀ ਸ਼ਰਣੀ ਆਏ ਹਨ। (ਜਿਹੜਾ ਮਨੁੱਖ ਮਾਇਆ ਦੇ) ਤਿੰਨਾਂ ਗੁਣਾਂ ਤੋਂ ਨਿਰਲੇਪ ਰਹਿੰਦਾ ਹੈ, ਉਹ ਗੁਰਮੁਖ (ਜੀਉੜਾ ਲੋਕ ਪਰਲੋਕ ਦੀ) ਸੋਭਾ ਪ੍ਰਾਪਤ ਕਰਦਾ ਹੈ।੪।

**ਅਨਿਕ ਕਰਮ ਕੀਏ ਬਹੁਤੇਰੇ ॥ ਜੋ ਕੀਜੈ ਸੋ ਬੰਧਨੁ ਪੈਰੇ ॥ ਕੁਰੁਤਾ ਬੀਜੁ ਬੀਜੇ ਨਹੀ ਜੰਮੈ, ਸਭੁ ਲਾਹਾ ਮੂਲੁ ਗਵਾਇਦਾ ॥੫॥ ਕਲਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥ ਆਪਿ ਤਰੈ ਸਗਲੇ ਕੁਲ ਤਾਰੇ, ਹਰਿ ਦਰਗਹ ਪਤਿ ਸਿਉ ਜਾਇਦਾ ॥੬॥ ਖੰਡ ਪਤਾਲ ਦੀਪ ਸਭਿ ਲੋਆ ॥ ਸਭਿ ਕਾਲੈ ਵਸਿ ਆਪਿ ਪ੍ਰਭਿ ਕੀਆ॥ ਨਿਹਚਲੁ ਏਕੁ ਆਪਿ ਅਬਿਨਾਸੀ, ਸੋ ਨਿਹਚਲੁ ਜੋ ਤਿਸਹਿ ਧਿਆਇਦਾ ॥੭॥ ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥ ਜਿਉ ਜਲ ਤਰੰਗ ਉਠਹਿ ਬਹੁ ਭਾਤੀ, ਫਿਰਿ ਸਲਲੈ ਸਲਲ ਸਮਾਇਦਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਬੁਝਾਇੰਦਾ, ਤ੍ਰਿਹਾਂ, ਗਵਾਇੰਦਾ, ਪਾਇੰਦਾ, ਤਿਸਹਿੰ, ਧਿਆਇੰਦਾ, ਜਿਉਂ, ਉਠਹਿੰ, ਭਾਂਤੀ, ਸਮਾਇੰਦਾ,

**ਪਦ ਅਰਥ:** ਪੈਰੇ=ਪੈਰਾਂ ਵਿਚ। ਕੁਰੁਤਾ=ਬੇ-ਮੌਸਮਾ। ਜੰਮੈ=ਉਗਦਾ, ਪੈਦਾ ਹੁੰਦਾ ਹੈ। ਲਾਹਾ=ਲਾਭ। ਮੂਲੁ=ਅਸਲ, ਮੂੜੀ।੫। ਪਰਧਾਨਾ=ਸਭ ਤੋਂ ਸ਼੍ਰੋਮਣੀ ਕਰਮ। ਗੁਰਮੁਖਿ=ਗੁਰੂ ਦੀ ਪਤਿ ਸਿਉ=ਇਜ਼ਤ ਨਾਲ।੬। ਦੀਪ=ਟਾਪੂ। ਲੋਆ=ਲੋਕ, ਮੰਡਲ। ਕਾਲੈ ਵਸਿ=ਕਾਲ (ਮੌਤ) ਦੇ ਵਸ ਵਿਚ। ਨਿਹਚਲੁ=ਪੱਕਾ, ਸਦਾ ਥਿਰ ਰਹਿਣ

ਵਾਲਾ। ਤਿਸਹਿ=ਉਸ (ਨਿਹਚਲ) ਨੂੰ। ਜੇਹਾ=ਬਰਾਬਰ ਦਾ। ਭੇਦੁ=ਫਰਕ। ਮਾਣਸ ਦੇਹਾ=ਮਨੁੱਖਾ ਸਰੀਰ ਦਾ। ਜਲ ਤਰੰਗ=ਪਾਣੀ ਦੀਆਂ ਲਹਿਰਾਂ। ਉਠਹਿ=ਉਠਦੀਆਂ ਹਨ। ਬਹੁ ਭਾਂਤੀ=ਬਹੁਤ ਕਿਸਮਾਂ ਦੀਆਂ। ਫਿਰਿ=ਮੁੜ ਕੇ। ਸਲਲੈ=ਪਾਣੀ ਵਿਚ। ਸਲਲ=ਪਾਣੀ।੮।

**ਅਰਥ:** (ਹੇ ਭਾਈ! ਮਨੁੱਖ ਨੇ) ਅਨੇਕ (ਪ੍ਰਕਾਰ ਦੇ ਮਿਥੇ ਹੋਏ ਧਰਮ) ਕਰਮ ਬਹੁਤ ਹੀ ਕੀਤੇ। (ਪਰ ਨਾਮ-ਸਿਮਰਨ ਤੋਂ ਬਿਨਾ) ਜੋ (ਕੰਮ) ਕਰੀਏ ਉਹ ਪੈਰਾਂ ਵਿਚ ਬੰਧਨ (ਰੂਪ ਹੀ ਬਣਦਾ ਹੈ)। (ਜਿਹੜਾ ਮਨੁੱਖ) ਬੇ-ਮੌਸਮਾ ਬੀਜ ਬੀਜਦਾ ਹੈ (ਉਹ ਬੀਜ) ਪੈਦਾ ਨਹੀਂ ਹੁੰਦਾ (ਸਗੋਂ) ਲਾਭ ਵੀ ਗਵਾਉਂਦਾ ਹੈ ਤੇ ਮੂਲ (ਵੀ) ਗਵਾ ਲੈਂਦਾ ਹੈ।੫।

(ਹੇ ਭਾਈ!) ਕਲਜੁਗ ਵਿਚ (ਹਰੀ ਦੇ) ਕੀਰਤਨ ਨੂੰ ਪਰਧਾਨਤਾ (ਪ੍ਰਾਪਤ ਹੈ)। (ਸੋ) ਗੁਰੂ ਦੀ ਰਾਹੀਂ ਧਿਆਨ ਲਾ ਕੇ (ਪਰਮਾਤਮਾ ਦਾ ਨਾਮ) ਜਪਣਾ ਚਾਹੀਦਾ ਹੈ। (ਜਿਹੜਾ ਮਨੁੱਖ ਕੀਰਤਨ ਕਰਦਾ ਹੈ ਨਾਮ ਜਪਦਾ ਹੈ, ਉਹ) ਆਪ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ, (ਅਤੇ ਆਪਣੇ) ਸਾਰੇ ਕੁਲ (ਖ਼ਾਨਦਾਨ ਵੀ) ਤਾਰ ਲੈਂਦਾ ਹੈ (ਅਤੇ) ਪਰਮਾਤਮਾ ਦੀ ਦਰਗਾਹ ਵਿਚ ਵੀ ਇਜ਼ਤ ਨਾਲ ਜਾਂਦਾ ਹੈ।੬।

(ਹੇ ਭਾਈ! ਜੋ) ਖੰਡ, ਪਾਤਾਲ, ਦੀਪ (ਸਾਰੇ ਲੋਕ) ਹਨ, (ਇਹ) ਸਾਰੇ ਪ੍ਰਭੂ ਨੇ ਆਪ ਹੀ ਕਾਲ ਦੇ ਵਸ ਵਿਚ ਕੀਤੇ ਹੋਏ ਹਨ। ਸਦਾ ਥਿਰ ਰਹਿਣ ਵਾਲਾ ਇਕੋ ਪ੍ਰਭੂ ਆਪ ਨਾਸ਼ ਤੋਂ ਰਹਿਤ ਹੈ (ਅਤੇ) ਉਹ (ਮਨੁੱਖ) ਵੀ ਪੱਕਾ ਰਹਿਣ ਵਾਲਾ ਹੈ ਜਿਹੜਾ (ਮਨੁੱਖ) ਉਸ (ਨਿਹਚਲ ਪ੍ਰਭੂ) ਨੂੰ ਧਿਆਉਂਦਾ ਹੈ।੭।

(ਹੇ ਭਾਈ! ਜੋ) ਪਰਮੇਸ਼ਰ ਦਾ ਸੇਵਕ ਹੈ ਉਹ ਪਰਮੇਸ਼ਰ ਵਰਗਾ ਹੀ ਹੈ। (ਭਾਵੇਂ ਉਹ) ਮਨੁੱਖਾ ਦੇਹੀ ਵਾਲਾ ਹੈ (ਪਰ ਤੁਸੀਂ ਉਸ ਸੇਵਕ ਦਾ ਪਰਮੇਸ਼ਰ ਨਾਲੋਂ ਉਕਾ ਹੀ) ਫਰਕ ਨਾ ਸਮਝੋ। ਜਿਸ ਤਰ੍ਹਾਂ ਪਾਣੀ ਵਿਚ ਬਹੁਤ ਤਰ੍ਹਾਂ ਦੇ ਤਰੰਗ ਉਠਦੇ ਹਨ (ਪਰ ਉਨ੍ਹਾਂ ਤਰੰਗਾਂ ਦਾ ਸਮੁਦਾਇ) ਮੁੜ ਪਾਣੀ ਵਿਚ ਹੀ ਸਮਾਅ ਜਾਂਦਾ ਹੈ।੮।

**ਇਕੁ ਜਾਚਿਕੁ ਮੰਗੈ ਦਾਨੁ ਦੁਆਰੈ ॥ ਜਾ ਪ੍ਰਭ ਭਾਵੈ ਤਾ ਕਿਰਪਾ ਧਾਰੈ ॥ ਦੇਹੁ ਦਰਸੁ ਜਿਤੁ ਮਨੁ ਤ੍ਰਿਪਤਾਸੈ, ਹਰਿ ਕੀਰਤਨਿ ਮਨੁ ਠਹਰਾਇਦਾ ॥੯॥ ਰੂੜੋ ਠਾਕੁਰੁ ਕਿਤੈ ਵਸਿ ਨ ਆਵੈ ॥ ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ ॥ ਕੀਤਾ ਲੋੜਨਿ ਸੋਈ ਕਰਾਇਨਿ, ਦਰਿ ਫੇਰੁ ਨ ਕੋਈ ਪਾਇਦਾ॥੧੦॥ ਜਿਥੈ ਅਉਘਟੁ ਆਇ ਬਨਤੁ ਹੈ ਪ੍ਰਾਣੀ॥ ਤਿਥੈ ਹਰਿ ਧਿਆਈਐ ਸਾਰਿੰਗਪਾਣੀ ॥ ਜਿਥੈ ਪੁਤ੍ਰੁ ਕਲਤ੍ਰੁ ਨ ਬੇਲੀ ਕੋਈ, ਤਿਥੈ ਹਰਿ ਆਪਿ ਛਡਾਇਦਾ॥੧੧॥ ਵਡਾ ਸਾਹਿਬੁ ਅਗਮ ਅਥਾਹਾ॥ ਕਿਉ ਮਿਲੀਐ ਪ੍ਰਭ ਵੇਪਰਵਾਹਾ॥ ਕਾਟਿ ਸਿਲਕ ਜਿਸੁ ਮਾਰਗਿ ਪਾਏ, ਸੋ ਵਿਚਿ ਸੰਗਤਿ ਵਾਸਾ ਪਾਇਦਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਤਾਂ, ਠਹਰਾਇੰਦਾ, ਕਿਆਂ, ਸੰਤਾਂ, ਛਡਾਇੰਦਾ, ਕਿਉਂ, ਪਾਇੰਦਾ।

**ਪਦ ਅਰਥ:** ਜਾਚਿਕੁ=ਮੰਗਤਾ। ਦੁਆਰੈ=ਦਰ ਤੇ। ਜਾ=ਜਦੋਂ। ਪ੍ਰਭ ਭਾਵੈ=ਪ੍ਰਭੂ ਨੂੰ ਚੰਗਾ ਲੱਗੇ। ਤ੍ਰਿਪਤਾਸੈ=ਰਜਦਾ ਹੈ। ਕੀਰਤਨਿ=ਕੀਰਤਨ ਵਿਚ। ਮਨੁ ਠਹਰਾਇਆ=ਮਨ ਨੂੰ ਜੋੜਦਾ ਹੈ।੯। ਰੂੜੋ=ਸੁੰਦਰ। ਠਾਕੁਰ=ਮਾਲਕ। ਕਿਤੈ=ਕਿਸ ਤਰੀਕੇ ਨਾਲ। ਵਸਿ=ਵਸ ਵਿਚ। ਸੋ ਕਿਛੁ=ਉਹ ਕੁਝ। ਜਿ=ਜਿਹੜਾ (ਕੁਝ)। ਸੰਤਾ=ਸੰਤਾਂ ਨੂੰ। ਕੀਤਾ ਲੋੜਹਿ=ਜੋ ਕੁਝ ਕਰਨਾ ਚਾਹੁੰਦੇ ਹਨ। ਕਰਾਇਨਿ=ਕਰਾ ਲੈਂਦੇ ਹਨ। ਦਰਿ=ਦਰ ਉਤੇ। ਫੇਰੁ=ਰੁਕਾਵਟ, ਮੋੜ।੧੦। ਅਉਘਟੁ=ਔਖਿਆਈ। ਧਿਆਈਐ=ਧਿਆਉਣਾ ਚਾਹੀਦਾ ਹੈ। ਸਾਰਿੰਗਪਾਣੀ=ਜਿਸ ਦੇ ਹੱਥ ਵਿਚ ਧਨੁੱਖ ਹੈ

ਭਾਵ ਪਰਮਾਤਮਾ। ਕਲਤ੍ਰ=ਇਸਤਰੀ।੧੧। ਅਗਮ=ਅਪਹੁੰਚ। ਅਥਾਹ=ਬਹੁਤ ਹੀ ਡੂੰਘਾ। ਵੇਪਰਵਾਹ=ਬੇ-ਮੁਹਤਾਜ਼।ਕਾਟਿ=ਕੱਟ ਕੇ। ਸਿਲਕ=ਰਸੀ ਭਾਵ ਫਾਹੀ। ਮਾਰਗਿ=ਰਸਤੇ ਉਤੇ। ਵਾਸਾ=ਨਿਵਾਸ।੧੨।

**ਅਰਥ:** (ਹੇ ਭਾਈ! ਪ੍ਰਭੂ ਦਾ) ਮੰਗਤਾ (ਉਸ ਪ੍ਰਭੂ ਦੇ) ਦਰ ਤੋਂ ਇਕ ਦਾਨ ਮੰਗਦਾ ਹੈ। ਜਦ (ਉਸ) ਪ੍ਰਭੂ ਨੂੰ ਚੰਗਾ ਲਗਦਾ ਹੈ ਤਾਂ ਉਹ ਕਿਰਪਾ ਕਰਦਾ ਹੈ। (ਮੰਗਤਾ ਇਹ ਦਾਨ ਮੰਗਦਾ ਹੈ ਕਿ) ਹੇ ਹਰੀ! ਮੈਨੂੰ (ਆਪਣਾ) ਦਰਸ਼ਨ ਦਿਉ ਜਿਸ ਨਾਲ ਮਨ ਤ੍ਰਿਪਤ ਹੋ ਜਾਵੇ (ਕਿਉਂਕਿ ਆਪ ਹਰੀ ਦੇ) ਕੀਰਤਨ ਵਿਚ (ਆਪਣਾ) ਮਨ ਠਹਿਰਾਉਂਦਾ (ਟਿਕਾਉਂਦਾ) ਹੈਂ।੯।

(ਹੇ ਭਾਈ! ਉਹ) ਸੋਹਣਾ ਮਾਲਕ ਕਿਸੇ ਤਰੀਕੇ ਨਾਲ ਵਸ ਵਿਚ ਨਹੀਂ ਆਉਂਦਾ। ਹਰੀ ਉਹ ਕੁਝ ਕਰਦਾ ਹੈ ਜਿਹੜਾ ਹਰੀ ਦੇ ਸੰਤਾਂ ਨੂੰ ਚੰਗਾ ਲਗਦਾ ਹੈ। (ਪਰਮੇਸ਼ਰ ਦੇ ਸੰਤ ਜੋ ਕੁਝ) ਕਰਨਾ ਚਾਹੁੰਦੇ ਹਨ, ਉਹੀ ਕੁਝ ਪ੍ਰਭੂ ਤੋਂ ਕਰਵਾ ਲੈਂਦੇ ਹਨ। (ਪ੍ਰਭੂ ਦੇ) ਦਰ ਉਤੇ (ਉਨ੍ਹਾਂ ਦੀ ਗਲ ਨੂੰ) ਕੋਈ ਮੋੜ ਨਹੀਂ ਸਕਦਾ (ਭਾਵ ਕੋਈ ਰੁਕਾਵਟ ਨਹੀਂ ਪਾ ਸਕਦਾ)।੧੦।

ਹੇ ਪ੍ਰਾਣੀ! (ਜੀਵਨ ਕਾਲ ਵਿਚ) ਜਿਥੇ ਕੋਈ ਔਖਿਆਈ ਆ ਬਣਦੀ ਹੈ, ਉਥੇ ਸਾਰਿੰਗ-ਪਾਣੀ ਪ੍ਰਭੂ ਦਾ (ਨਾਮ) ਧਿਆਉਣਾ ਚਾਹੀਦਾ ਹੈ। ਜਿਥੇ ਪੁਤਰ, ਵਹੁੱਟੀ ਕੋਈ ਭੀ ਸਾਥੀ ਨਹੀਂ ਬਣਦਾ, ਉਥੇ ਹਰੀ ਆਪ (ਹਰੇਕ ਬਿਪਤਾ ਤੋਂ) ਛੁੜਾ ਲੈਂਦਾ ਹੈ।੧੧।

(ਹੇ ਭਾਈ! ਪਰਮੇਸ਼ਰ) ਅਪਹੁੰਚ ਤੇ ਬਹੁਤ ਡੂੰਘਾ ਹੈ, ਵੱਡਾ ਮਾਲਕ ਹੈ। ਉਸ ਬੇ-ਮੁਹਤਾਜ (ਪ੍ਰਭੂ ਨੂੰ) ਕਿਵੇਂ ਮਿਲਿਆ ਜਾ ਸਕਦਾ ਹੈ? (ਭਾਵ ਉਥੇ ਆਪਣਾ ਵਸ ਨਹੀਂ ਚਲ ਸਕਦਾ)। ਹਾਂ, ਉਹ ਪ੍ਰਭੂ) ਆਪ (ਮੋਹ ਮਾਇਆ ਦੀ) ਫਾਹੀ ਕੱਟ ਕੇ ਜਿਸ਼ ਨੂੰ (ਜੀਵਨ ਦੇ ਸਹੀ) ਰਸਤੇ ਤੇ ਪਾ ਦੇਵੇ, ਉਹ (ਮਨੁੱਖ) ਸਾਧ ਸੰਗਤ ਵਿਚ ਵਾਸਾ ਪਾ ਲੈਂਦਾ ਹੈ।੧੨।

**ਹੁਕਮੁ ਬੂਝੈ ਸੋ ਸੇਵਕੁ ਕਹੀਐ ॥ ਬੁਰਾ ਭਲਾ ਦੁਇ ਸਮਸਰਿ ਸਹੀਐ ॥ ਹਉਮੈ ਜਾਇ ਤ ਏਕੋ ਬੂਝੈ, ਸੋ ਗੁਰਮੁਖਿ ਸਹਜਿ ਸਮਾਇਦਾ ॥੧੩॥ ਹਰਿ ਕੇ ਭਗਤ ਸਦਾ ਸੁਖਵਾਸੀ ॥ ਬਾਲ ਸੁਭਾਇ ਅਤੀਤ ਉਦਾਸੀ ॥ ਅਨਿਕ ਰੰਗ ਕਰਹਿ ਬਹੁ ਭਾਤੀ, ਜਿਉ ਪਿਤਾ ਪੂਤੁ ਲਾਡਾਇਦਾ ॥੧੪॥ ਅਗਮ ਅਗੋਚਰੁ ਕੀਮਤਿ ਨਹੀ ਪਾਈ ॥ ਤਾ ਮਿਲੀਐ ਜਾ ਲਏ ਮਿਲਾਈ ॥ ਗੁਰਮੁਖਿ ਪ੍ਰਗਟੁ ਭਇਆ ਤਿਨ ਜਨ ਕਉ, ਜਿਨ ਧੁਰਿ ਮਸਤਕਿ ਲੇਖੁ ਲਿਖਾਇਦਾ ॥੧੫॥ ਤੂ ਆਪੇ ਕਰਤਾ ਕਾਰਣ ਕਰਣਾ ॥ ਸ੍ਰਿਸਟਿ ਉਪਾਇ ਧਰੀ ਸਭ ਧਰਣਾ ॥ ਜਨ ਨਾਨਕੁ ਸਰਣਿ ਪਇਆ ਹਰਿ ਦੁਆਰੈ, ਹਰਿ ਭਾਵੈ ਲਾਜ ਰਖਾਇਦਾ ॥੧੬॥੧॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿੰ, ਭਾਂਤੀ, ਲਾਡਾਇੰਦਾ, ਲਿਖਾਇੰਦਾ, ਰਖਾਇੰਦਾ।

ਪਦ ਅਰਥ: ਦੁਇ=ਦੋਵੇਂ। ਸਮਸਰਿ=ਬਰਾਬਰ, ਇਕੋ ਜਿਹੇ। ਸਹੀਐ=ਸਹਾਰਨਾ ਚਾਹੀਦਾ ਹੈ। ਤੇ=ਤਦੋਂ। ਸਹਜਿ=ਅਡੋਲ ਅਵਸਥਾ ਵਿਚ।੧੩। ਬਾਲ ਸੁਭਾਇ=ਬਾਲਕ ਵਾਲੇ ਸੁਭਾਉ ਵਿਚ, ਵੈਰ-ਵਿਰੋਧ ਤੋਂ

ਰਹਿਤ ਸੁਭਾਅ ਵਿਚ। ਅਤੀਤ=ਵਿਰੱਕਤ। ਕਰਹਿ=ਕਰਦੇ ਹਨ। ਲਾਡਾਇਦਾ=ਲਾਡ ਕਰਦਾ ਹੈ।੧੪। ਅਗੋਚਰੁ=ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਕਰਤਾ=ਜਗਤ ਦਾ ਰਚਨਹਾਰ। ਕਾਰਣ=ਸੰਸਾਰ, ਮੂਲ। ਉਪਾਇ=ਪੈਦਾ ਕਰਕੇ। ਧਰੀ=ਰਖੀ ਹੈ। ਧਰਣਾ=ਧਰਤੀ। ਲਾਜ=ਇਜ਼ਤ।੧੬।

**ਅਰਥ:** (ਹੇ ਭਾਈ! ਜਿਹੜਾ ਮਨੁੱਖ ਪ੍ਰਭੂ ਦਾ) ਹੁਕਮ ਸਮਝਦਾ ਹੈ, ਉਹ ਸੇਵਕ ਕਹਿਆ ਜਾਂਦਾ ਹੈ। (ਉਹ) ਮੰਦਾ ਤੇ ਚੰਗਾ (ਦੁਖ ਤੇ ਸੁਖ) ਦੋਹਾਂ ਨੂੰ ਬਰਾਬਰ ਸਮਝ ਕੇ ਸਹਾਰਦਾ ਹੈ। (ਜਦੋਂ ਮਨੁੱਖ ਵਿਚੋਂ) ਹਉਮੈ ਦੂਰ ਹੋ ਜਾਂਦੀ ਹੈ ਤਾਂ (ਉਹ ਕੇਵਲ) ਇਕ (ਪ੍ਰਭੂ ਦੀ ਹੋਂਦ ਨੂੰ) ਸਮਝਦਾ ਹੈ, ਉਹ ਗੁਰੂ ਦੁਆਰਾ ਅਡੋਲ ਅਵਸਥਾ ਵਿਚ ਸਮਾਉਂਦਾ ਹੈ।੧੩।

(ਹੇ ਭਾਈ!) ਹਰੀ ਦੇ ਭਗਤ ਸਦਾ ਸੁਖ (ਅਨੰਦ) ਵਿਚ ਵਸਣ ਵਾਲੇ ਹਨ। (ਉਹ) ਬਾਲਕ ਸੁਭਾਵ ਵਾਲੇ (ਭਾਵ ਵੈਰ ਵਿਰੋਧ ਤੋਂ ਰਹਿਤ) ਵਿਰੱਕਤ ਤੇ ਉਪਰਾਮ ਰਹਿੰਦੇ ਹਨ। ਜਿਵੇਂ ਪਿਉ (ਆਪਣੇ) ਪੁੱਤਰ ਨੂੰ (ਗੋਦ ਵਿਚ ਲੈ ਕੇ) ਬਹੁ ਭਾਂਤ ਦੇ ਲਾਡ ਲਡਾਉਂਦਾ ਹੈ ਭਾਵ ਪਿਆਰ ਕਰਦਾ ਹੈ (ਤਿਵੇਂ ਭਗਤ ਆਪਣੇ ਪ੍ਰਭੂ ਪਿਤਾ ਦੀ ਗੋਦ ਵਿਚ ਬੈਠ ਕੇ ਅਨੇਕ ਪ੍ਰਕਾਰ ਦੇ ਆਤਮਿਕ ਰੰਗ ਮਾਣਦੇ ਹਨ)।੧੪।

(ਹੇ ਭਾਈ! ਪ੍ਰਭੂ) ਅਗਮ ਅਗੋਚਰ ਹੈ (ਉਸ ਦੀ ਕਿਸੇ ਨੇ ਵੀ) ਕੀਮਤ ਨਹੀਂ ਪਾਈ। (ਉਸ ਪ੍ਰਭੂ ਨੂੰ) ਤਦੋਂ ਮਿਲ ਸਕੀਦਾ ਹੈ ਜਦੋਂ (ਉਹ ਆਪ, ਆਪਣੇ ਨਾਲ) ਮਿਲਾ ਲੈਂਦਾ ਹੈ। ਗੁਰੂ ਦੀ ਰਾਹੀਂ (ਇਹ ਵੀਚਾਰ) ਉਨ੍ਹਾਂ ਸੇਵਕਾਂ ਨੂੰ ਪ੍ਰਗਟ ਹੋਇਆ ਹੈ, ਜਿਨ੍ਹਾਂ ਦੇ ਮੱਥੇ ਉੱਤੇ ਧੁਰ (ਦਰਗਾਹ ਤੋਂ ਮਿਲਾਪ ਦਾ) ਲੇਖ ਲਿਖਿਆ ਹੁੰਦਾ ਹੈ।੧੫।

(ਹੇ ਪ੍ਰਭੂ!) ਤੂੰ ਆਪ ਹੀ (ਸੰਸਾਰ) ਪੈਦਾ ਕਰਨ ਵਾਲਾ ਹੈਂ, ਤੂੰ ਆਪ ਹੀ ਜਗਤ ਦਾ ਮੂਲ ਹੈਂ। (ਸਾਰੀ) ਸ੍ਰਿਸ਼ਟੀ ਪੈਦਾ ਕਰਕੇ (ਤੂੰ) ਸਾਰੀ ਧਰਤੀ ਨੂੰ ਸਹਾਰਾ ਦਿੱਤਾ ਹੋਇਆ ਹੈ। ਦਾਸ ਨਾਨਕ ਉਸ ਹਰੀ ਦੇ ਦਰ ਉੱਤੇ, ਸ਼ਰਣ ਵਿਚ ਪੈ ਗਿਆ ਹੈ, (ਜਿਹੜਾ ਸੇਵਕ) ਹਰੀ ਨੂੰ ਭਾਉਂਦਾ ਹੈ, (ਉਹ ਉਸ ਦੀ ਲੋਕ ਪਰਲੋਕ ਵਿਚ) ਇਜ਼ਤ ਰਖ ਲੈਂਦਾ ਹੈ।੧੬।੧।੫।

## ਸਾਰੰਸ਼ ਅਤੇ ਸਿਧਾਂਤ

ਨਿਰ ਆਕਾਰ ਤੇ ਨਿਰਲੇਪ ਪ੍ਰਭੂ ਜੋ ਸਭ ਵਿਚ ਵਰਤ ਰਿਹਾ ਹੈ, ਉਸ ਨੇ ਸਾਰੀਆਂ ਜੂਨੀਆਂ ਵਿਚ ਮਨੁੱਖ ਨੂੰ ਉਚਾ ਦਰਜਾ ਦਿੱਤਾ ਹੈ। ਜਿਹੜਾ ਮਨੁੱਖ ਇਸ ਜਨਮ ਵਿਚ ਨਾਮ ਸਿਮਰਨ ਨਹੀਂ ਕਰਦਾ ਉਹ ਜਨਮ ਮਰਨ ਦੇ ਦੁਖ ਵਿਚ ਪਿਆ ਰਹਿੰਦਾ ਹੈ।

ਕਲਿਜੁਗ ਵਿਚ ਨਾਮ ਤੇ ਕੀਰਤਨ ਦੀ ਰੁੱਤ ਹੈ, ਖੋਟੇ ਕਰਮਾਂ ਦੀ ਰੁਤ ਨਹੀਂ ਹੈ। ਜੋ ਕਰਮ ਕਾਂਡਾਂ ਵਿਚ ਪਰਵਿਰਤ ਹੁੰਦਾ ਹੈ ਉਹ ਆਪਣਾ ਮੂਲ ਭੀ ਗਵਾ ਬੈਠਦਾ ਹੈ। ਇਸ ਲਈ ਛੇਵੇਂ ਪਦੇ ਵਿਚ ਕੀਰਤਨ ਦੀ ਪਰਧਾਨਤਾ ਨੂੰ ਵਰਣਨ ਕੀਤਾ ਹੈ:-

**ਕਲਜੁਗ ਮਹਿ ਕੀਰਤਨੁ* ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥**
**ਆਪਿ ਤਰੈ ਸਗਲੇ ਕੁਲ ਤਾਰੇ, ਹਰਿ ਦਰਗਹ ਪਤਿ ਸਿਉ ਜਾਇਦਾ ॥**

---

***ਕੀਰਤਨ ਦੀ ਵਿਸਥਾਰ ਸਹਿਤ ਵਿਆਖਿਆ/ਜਾਣਕਾਰੀ ਲਈ ਇਸੇ ਕਲਮ ਤੋਂ ਲਿਖੀ ਹੋਈ 'ਨਿਰਬਾਣ ਕੀਰਤਨੁ' ਪੁਸਤਕ ਪੜ੍ਹੋ।**

ਮਨੁੱਖ ਨੂੰ ਹਰੀ ਨਾਲ ਜੋੜਨ ਦੀ ਖਾਤਰ ਇਹ ਗਲ ਵੀ ਖੋਲ੍ਹ ਕੇ ਕੀਤੀ ਹੈ ਕਿ ਜਦੋਂ ਕੋਈ ਭੀੜਾ ਜਾਂ ਅਉਖੀ ਘੜੀ ਆ ਵਾਪਰਦੀ ਹੈ, ਤਾਂ ਪੁੱਤਰ, ਇਸਤਰੀ ਤੇ ਹੋਰ ਸੰਬੰਧੀ ਕੋਈ ਬੇਲੀ ਨਹੀਂ ਬਣਦੇ, ਜੇ ਉਸ ਪਰਮੇਸ਼ਰ ਨੂੰ ਧਿਆਈਐ ਤਾਂ ਉਹ ਪ੍ਰਭੂ ਆਪ ਆ ਸਹਾਈ ਹੁੰਦਾ ਹੈ। ਸਿਧਾਂਤ ਇਹ ਹੈ ਕਿ ਜੀਵ ਹੁਕਮੀ-ਬੰਦਾ ਬਣ ਕੇ ਹਰੀ ਦੀ ਸ਼ਰਣ ਵਿਚ ਪਿਆ ਰਹੇ। ਇਹ ਪਰਮੇਸ਼ਰ ਦਾ ਆਦਿਲਾ ਬਿਰਦ ਹੈ ਕਿ ਉਹ ਸ਼ਰਣ ਪਏ ਦੀ ਹਰ ਸਮੇਂ ਲਾਜ ਰਖਦਾ ਹੈ।

## ਮਾਰੂ ਸੋਲਹੇ ਮਹਲਾ ੫ ॥

**ੴ ਸਤਿਗੁਰ ਪ੍ਰਸਾਦਿ ॥ ਜੋ ਦੀਸੈ ਸੋ ਏਕੋ ਤੂਹੈ ॥ ਬਾਣੀ ਤੇਰੀ ਸ੍ਰਵਣਿ ਸੁਣੀਐ ॥ ਦੂਜੀ ਅਵਰ ਨ ਜਾਪਸਿ ਕਾਈ, ਸਗਲ ਤੁਮਾਰੀ ਧਾਰਣਾ ॥੧॥ ਆਪਿ ਚਿਤਾਰੇ ਅਪਣਾ ਕੀਆ॥ ਆਪੇ ਆਪਿ ਆਪਿ ਪ੍ਰਭੁ ਥੀਆ ॥ ਆਪਿ ਉਪਾਇ ਰਚਿਓਨੁ ਪਸਾਰਾ, ਆਪੇ ਘਟਿ ਘਟਿ ਸਾਰਣਾ ॥੨॥ ਇਕਿ ਉਪਾਏ ਵਡ ਦਰਵਾਰੀ ॥ ਇਕਿ ਉਦਾਸੀ ਇਕ ਘਰਬਾਰੀ ॥ ਇਕਿ ਭੂਖੇ ਇਕਿ ਤ੍ਰਿਪਤਿ ਅਘਾਏ, ਸਭਸੈ ਤੇਰਾ ਪਾਰਣਾ ॥੩॥ ਆਪੇ ਸਤਿ ਸਤਿ ਸਤਿ ਸਾਚਾ ॥ ਓਤਿ ਪੋਤਿ ਭਗਤਨ ਸੰਗਿ ਰਾਚਾ ॥ ਆਪੇ ਗੁਪਤੁ ਆਪੇ ਹੈ ਪਰਗਟੁ, ਅਪਣਾ ਆਪੁ ਪਸਾਰਣਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੂਹੈਂ,

**ਪਦ ਅਰਥ:** ਸ੍ਰਵਣਿ ਸੁਣੀਐ=ਕੰਨਾਂ ਨਾਲ ਸੁਣੀ ਜਾ ਰਹੀ ਹੈ। ਅਵਰ=ਹੋਰ। ਕਾਈ=ਕੋਈ। ਸਗਲ=ਸਾਰੀ (ਸ੍ਰਿਸ਼ਟੀ)। ਧਾਰਣਾ=ਧਾਰੀ ਹੋਈ, ਰਚੀ ਹੋਈ ਹੈ।੧। ਚਿਤਾਰੇ=ਯਾਦ ਕਰਦਾ ਹੈ ਭਾਵ ਧਿਆਨ ਰਖਦਾ ਹੈ। ਆਪਣਾ ਕੀਆ=ਆਪਣਾ ਕੀਤਾ ਹੋਇਆ। ਥੀਆ=ਹੋਇਆ ਹੈ। ਉਪਾਇ=ਪੈਦਾ ਕਰਕੇ। ਰਚਿਓਨੁ=ਉਸ (ਪ੍ਰਭੂ) ਨੇ ਰਚਿਆ ਹੈ। ਪਸਾਰਾ=(ਜਗਤ) ਖਿਲਾਰਾ। ਘਟਿ ਘਟਿ=ਹਰੇਕ ਘਟ (ਹਿਰਦੇ) ਵਿਚ। ਸਾਰਣਾ=ਸਾਰ, ਖ਼ਬਰ ਲੈਂਦਾ ਹੈ।੨। ਇਕਿ=ਕਈ। ਉਪਾਏ=ਪੈਦਾ ਕੀਤੇ। ਦਰਬਾਰੀ=ਦਰਬਾਰ ਵਾਲੇ। ਉਦਾਸੀ=ਵਿਰੱਕਤ, ਤਿਆਗੀ। ਘਰਬਾਰੀ=ਗ੍ਰਿਹਸਤੀ। ਪਾਰਣਾ=ਪਰਣਾ, ਆਸਾਰਾ।੩। ਸਤਿ=ਸਦਾ ਕਾਇਮ ਰਹਿਣ ਵਾਲਾ। ਓਤਿ ਪੋਤਿ=ਤਾਣੇ ਪੇਟੇ **ਵਾਂਗ** ਭਾਵ ਪੂਰੀ ਤਰ੍ਹਾਂ। ਰਾਚਾ=ਰਚਿਆ ਮਿਚਿਆ, ਮਿਲਿਆ ਹੋਇਆ ਹੈ। ਗੁਪਤੁ=ਛੁਪਿਆ, ਲੁਕਿਆ ਹੋਇਆ। ਪਸਾਰਣਾ=ਪਸਾਰਿਆ, ਖਿਲਾਰਿਆ ਹੋਇਆ ਹੈ।੪।

**ਅਰਥ:** (ਹੇ ਪ੍ਰਭੂ!) ਜੋ (ਕੁਝ ਵੀ) ਦਿਸਦਾ ਹੈ, ਉਹ (ਕੇਵਲ) ਇਕ ਤੂੰ (ਆਪ) ਹੀ ਹੈਂ। ਕੰਨਾਂ ਨਾਲ (ਜੋ ਕੁਝ) ਸੁਣੀਦਾ ਹੈ (ਉਹ ਸਭ) ਤੇਰੀ ਬਾਣੀ (ਭਾਵ ਆਵਾਜ਼) ਹੈ। (ਤੇਰੇ ਬਿਨਾਂ) ਹੋਰ ਕੋਈ ਦੂਜੀ (ਵਸਤੂ) ਪਰਤੀਤ ਨਹੀਂ ਹੁੰਦੀ, ਸਾਰੀ ਸ੍ਰਿਸ਼ਟੀ ਤੇਰੀ ਹੀ ਰਚੀ ਹੋਈ ਹੈ।੧।

(ਹੇ ਭਾਈ! ਪ੍ਰਭੂ) ਆਪ ਹੀ ਆਪਣਾ (ਪੈਦਾ) ਕੀਤਾ ਹੋਇਆ ਜਗਤ ਸੰਭਾਲ ਰਿਹਾ ਹੈ। ਪ੍ਰਭੂ ਆਪ ਹੀ ਆਪ (ਹਰ ਥਾਂ, ਹਰ ਪਾਸੇ) ਆਪ ਹੀ (ਪ੍ਰਗਟ) ਹੋ ਰਿਹਾ ਹੈ। ਉਸ (ਪ੍ਰਭੂ ਨੇ) ਆਪ ਹੀ (ਆਪਣੇ ਆਪ ਤੋਂ) ਇਹ ਸੰਸਾਰ (ਰੂਪੀ) ਖਿਲਾਰਾ ਪੈਦਾ ਕੀਤਾ ਹੈ (ਅਤੇ) ਆਪ ਹੀ (ਹਰੇਕ) ਸਰੀਰ ਵਿਚ (ਵਿਆਪਕ ਹੋ ਕੇ ਸਭ ਦੀ) ਸਾਰ ਲੈਂਦਾ ਹੈ।੨।

(ਹੇ ਪ੍ਰਭੂ! ਤੂੰ ਕਈ ਵੱਡੇ ਦਰਬਾਰ ਲਾਉਣ ਵਾਲੇ ਪੈਦਾ ਕੀਤੇ ਹਨ। ਕਈ ਵਿਰੱਕਤ ਤੇ ਕਈ ਗ੍ਰਿਹਸਤੀ (ਪੈਦਾ ਕੀਤੇ ਹਨ)। ਕਈ ਭੁੱਖੇ (ਰਹਿੰਦੇ ਹਨ), ਕਈ ਰਜੇ ਰਹਿੰਦੇ ਹਨ (ਪਰ) ਸਭ (ਜੀਆਂ) ਨੂੰ ਤੇਰਾ ਹੀ ਆਸਰਾ ਹੈ।੩।

(ਹੇ ਭਾਈ! ਕੇਵਲ ਪ੍ਰਭੂ) ਆਪ ਹੀ ਸਦਾ ਹੀ (ਸਭ ਸਮਿਆਂ ਵਿਚ) ਸਥਿਰ ਰਹਿਣ ਵਾਲਾ ਹੈ। ਤਾਣੇ ਪੇਟੇ ਵਾਂਗ (ਆਪਣੇ) ਭਗਤਾਂ ਦੇ ਨਾਲ ਰਚਿਆ ਮਿਚਿਆ (ਮਿਲਿਆ ਹੋਇਆ) ਹੈ। ਆਪ ਹੀ ਲੁਕਿਆ ਹੋਇਆ ਹੈ, ਆਪ ਹੀ ਪਰਗਟ ਹੈ, (ਸਾਰਾ ਜਗਤ) ਆਪਣਾ ਆਪ ਹੀ ਖਿਲਾਰਿਆ ਹੋਇਆ ਹੈ।੪।

**ਸਦਾ ਸਦਾ ਸਦ ਹੋਵਣਹਾਰਾ ॥ ਊਚਾ ਅਗਮੁ ਅਥਾਹੁ ਅਪਾਰਾ ॥ ਊਣੇ ਭਰੇ ਭਰੇ ਭਰਿ ਊਣੇ, ਏਹਿ ਚਲਤ ਸੁਆਮੀ ਕੇ ਕਾਰਣਾ ॥੫॥ ਮੁਖਿ ਸਾਲਾਹੀ ਸਚੇ ਸਾਹਾ ॥ ਨੈਣੀ ਪੇਖਾ ਅਗਮ ਅਥਾਹਾ ॥ ਕਰਨੀ ਸੁਣਿ ਸੁਣਿ ਮਨੁ ਤਨੁ ਹਰਿਆ, ਮੇਰੇ ਸਾਹਿਬ ਸਗਲ ਉਧਾਰਣਾ ॥੬॥ ਕਰਿ ਕਰਿ ਵੇਖਹਿ ਕੀਤਾ ਆਪਣਾ ॥ ਜੀਅ ਜੰਤ ਸੋਈ ਹੈ ਜਪਣਾ ॥ ਅਪਣੀ ਕੁਦਰਤਿ ਆਪੇ ਜਾਣੈ, ਨਦਰੀ ਨਦਰਿ ਨਿਹਾਲਣਾ ॥੭॥ ਸੰਤ ਸਭਾ ਜਹ ਬੈਸਹਿ ਪ੍ਰਭ ਪਾਸੇ ॥ ਅਨੰਦ ਮੰਗਲ ਹਰਿ ਚਲਤ ਤਮਾਸੇ ॥ ਗੁਣ ਗਾਵਹਿ ਅਨਹਦ ਧੁਨਿ ਬਾਣੀ, ਤਹ ਨਾਨਕ ਦਾਸੁ ਚਿਤਾਰਣਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਾਲਾਹੀਂ, ਪੇਖਾਂ, ਵੇਖਹਿਂ, ਜਹਂ, ਬੈਸਹਿਂ, ਗਾਵਹਿਂ, ਤਹਂ,

**ਪਦ ਅਰਥ:** ਹੋਵਣਹਾਰਾ=ਹੋਂਦ ਵਾਲਾ। ਅਗਮੁ=ਅਪਹੁੰਚ। ਅਥਾਹੁ=ਜਿਸ ਦੀ ਡੂੰਘਾਈ ਦਾ ਪਤਾ ਨਾ ਲਗ ਸਕੇ। ਅਪਾਰਾ=ਬੇਅੰਤ। ਊਣੇ=ਖ਼ਾਲੀ, ਸਖਣੇ। ਚਲਤ=ਕੌਤਕ। ਕਾਰਣਾ=ਕੀਤੇ ਹੋਏ ਕੰਮ।੫। ਮੁਖਿ=ਮੂੰਹ ਨਾਲ। ਸਾਲਾਹੀ=ਮੈਂ ਸ਼ਲਾਘਾ ਕਰਾਂ। ਸਾਹਾ=ਸ਼ਾਹ, ਮਾਲਕ। ਨੈਣੀ ਪੇਖਾ=ਮੈਂ ਅੱਖਾਂ ਨਾਲ ਵੇਖਾਂ। ਕਰਨੀ=ਕੰਨਾਂ ਨਾਲ। ਉਧਾਰਣਾ=ਤਾਰਣ ਵਾਲਾ।੬। ਵੇਖਹਿ=ਤੂੰ ਵੇਖਦਾ ਹੈਂ। ਨਦਰੀ=ਮਿਹਰ ਦੀ ਨਜ਼ਰ ਕਰਨ ਵਾਲਾ ਪਰਮਾਤਮਾ। ਨਿਹਾਲਣਾ=ਵੇਖਦਾ ਹੈ।੭। ਜਹ=ਜਿਥੇ। ਬੈਸਹਿ=ਬੈਠਦੇ ਹਨ। ਪ੍ਰਭ ਪਾਸੇ=ਪ੍ਰਭੂ ਦੇ ਪਾਸ, ਕੋਲ। ਚਲਤ=ਤਮਾਸ਼ੇ, ਕੌਤਕ, ਖੇਡਾਂ। ਅਨਹਦ ਧੁਨਿ=ਇਕ ਰਸ ਵਾਲੀ ਅਵਾਜ਼। ਤਹ=ਉਥੇ। ਚਿਤਾਰਣਾ=ਚੇਤੇ ਕਰਦਾ ਹੈ।੮।

**ਅਰਥ:** (ਹੇ ਭਾਈ!) ਪ੍ਰਭੂ ਸਦਾ (ਭਾਵ) ਸਦੀਵੀ ਹੋਂਦ ਵਾਲਾ ਹੈ। (ਸਾਰਿਆਂ ਤੋਂ) ਉਚਾ ਅਪਹੁੰਚ, ਅਥਾਹ ਅਤੇ ਬੇਅੰਤ ਹੈ। (ਉਹ ਪ੍ਰਭੂ) ਸਖਣੇ (ਭਾਂਡੇ) ਭਰ ਦਿੰਦਾ ਹੈ (ਅਤੇ) ਭਰਿਆਂ ਨੂੰ ਖਾਲੀ ਕਰ ਦਿੰਦਾ ਹੈ, (ਇਹ ਉਸ) ਮਾਲਕ ਦੇ ਕੀਤੇ ਹੋਏ ਅਸਚਰਜ ਕੌਤਕ ਹਨ।੫।

ਹੇ ਸਚੇ ਸ਼ਾਹ! (ਕਿਰਪਾ ਕਰ) ਮੈਂ (ਆਪਣੇ) ਮੂੰਹ ਨਾਲ (ਤੈਨੂੰ) ਸਲਾਹੁੰਦਾ ਰਹਾਂ। ਹੇ ਅਪਹੁੰਚ ਤੇ ਅਥਾਹ ਪ੍ਰਭੂ! (ਮਿਹਰ ਕਰ)-ਮੈਂ ਅੱਖਾਂ ਨਾਲ (ਤੈਨੂੰ) ਵੇਖਦਾ ਰਹਾਂ। ਹੇ ਸਾਰਿਆਂ ਨੂੰ ਤਾਰਨ ਵਾਲੇ ਮਾਲਕ! ਕੰਨਾਂ ਨਾਲ (ਤੇਰਾ ਜਸ) ਸੁਣ ਸੁਣ ਕੇ (ਮੇਰਾ) ਮਨ ਹਰਿਆ ਭਰਿਆ ਹੋਇਆ ਰਹੇ।੬।

(ਹੇ ਪ੍ਰਭੂ!) ਤੂੰ (ਜੀਵ ਪੈਦਾ) ਕਰ ਕਰ ਕੇ ਆਪਣਾ (ਪੈਦਾ) ਕੀਤਾ ਹੋਇਆ ਸੰਸਾਰ ਵੇਖਦਾ ਹੈਂ (ਭਾਵ ਸਭ ਦੀ ਸੰਭਾਲ ਕਰਦਾ ਹੈਂ)। (ਹੇ ਭਾਈ! ਇਸ ਲਈ ਜਿਤਨੇ) ਜੀਵ ਜੰਤੂ ਹਨ (ਸਭ ਨੇ) ਉਸੇ (ਪਰਮੇਸ਼ਰ ਨੂੰ ਹੀ) ਜਪਣਾ ਹੈ। (ਉਹ) ਆਪਣੀ ਕੁਦਰਤਿ (ਰਚਨਾ ਅਥਵਾ ਸ਼ਕਤੀ) ਨੂੰ ਆਪ ਹੀ ਚੰਗਾ ਜਾਣਦਾ ਹੈ (ਅਤੇ)

ਪਾਰ ਕਰਨ ਵਾਲਾ ਪ੍ਰਭੂ (ਆਪਣੀ ਮਿਹਰ ਦੀ) ਨਜ਼ਰ ਨਾਲ (ਸਭ ਵਲ) ਵੇਖ ਰਿਹਾ ਹੈ।੭।

(ਹੇ ਭਾਈ!) ਜਿਥੇ ਸੰਤ ਸਭਾ ਹੈ (ਉਥੇ ਸੰਤ ਜਨ) ਪ੍ਰਭੂ ਦੇ ਪਾਸ ਬੈਠਦੇ ਹਨ। (ਉਹ) ਪ੍ਰਭੂ ਦੇ ਅਸਚਰਜ ਕੌਤਕ ਅਤੇ ਤਮਾਸ਼ਿਆਂ ਦਾ (ਵਰਣਨ ਕਰਦੇ ਹੋਏ) ਆਤਮਿਕ ਅਨੰਦ ਤੇ ਖੁਸ਼ੀਆਂ ਮਾਣਦੇ ਹਨ। (ਉਹ) ਇਕ ਰਸ ਬਾਣੀ ਦੀ ਆਵਾਜ਼ ਨਾਲ (ਪਰਮੇਸ਼ਰ ਦੇ) ਗੁਣ ਗਾਉਂਦੇ ਹਨ। (ਜੇ ਤੇਰੀ ਮਿਹਰ ਹੋਵੇ ਤਾਂ) ਦਾਸ ਨਾਨਕ ਭੀ ਉਸ ਸੰਤ ਸਭਾ ਵਿਚ ਤੈਨੂੰ ਹੀ ਚਿਤਾਰਦਾ ਰਹੇ।੮।

**ਆਵਣੁ ਜਾਣਾ ਸਭੁ ਚਲਤੁ ਤੁਮਾਰਾ ॥ ਕਰਿ ਕਰਿ ਦੇਖੈ ਖੇਲੁ ਅਪਾਰਾ ॥ ਆਪਿ ਉਪਾਏ ਉਪਾਵਣਹਾਰਾ, ਅਪਣਾ ਕੀਆ ਪਾਲਣਾ ॥੯॥ ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥ ਸਦਾ ਸਦਾ ਜਾਈ ਬਲਿਹਾਰੀ ॥ ਦੁਇ ਕਰ ਜੋੜਿ ਸਿਮਰਉ ਦਿਨੁ ਰਾਤੀ, ਮੇਰੇ ਸੁਆਮੀ ਅਗਮ ਅਪਾਰਣਾ ॥੧੦॥ ਤੁਧੁ ਬਿਨੁ ਦੂਜੇ ਕਿਸੁ ਸਾਲਾਹੀ ॥ ਏਕੋ ਏਕੁ ਜਪੀ ਮਨ ਮਾਹੀ ॥ ਹੁਕਮੁ ਬੂਝਿ ਜਨ ਭਏ ਨਿਹਾਲਾ, ਇਹ ਭਗਤਾ ਕੀ ਘਾਲਣਾ ॥੧੧॥ ਗੁਰ ਉਪਦੇਸਿ ਜਪੀਐ ਮਨਿ ਸਾਚਾ ॥ ਗੁਰ ਉਪਦੇਸਿ ਰਾਮ ਰੰਗਿ ਰਾਚਾ ॥ ਗੁਰ ਉਪਦੇਸਿ ਤੁਟਹਿ ਸਭਿ ਬੰਧਨ, ਇਹੁ ਭਰਮੁ ਮੋਹੁ ਪਰਜਾਲਣਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੀਵਾਂ, ਜਾਈਂ, ਸਿਮਰਉਂ, ਜਪੀਂ, ਮਾਹੀਂ, ਭਗਤਾਂ, ਤੁਟਹਿੰ,

**ਪਦ ਅਰਥ:** ਆਵਣੁ ਜਾਣਾ=ਜੰਮਣਾ ਤੇ ਮਰਣਾ ॥ ਚਲਤੁ=ਤਮਾਸ਼ਾ। ਕਰਿ=(ਪੈਦਾ) ਕਰਕੇ। ਅਪਾਰਾ=ਬੇਅੰਤ ਪ੍ਰਭੂ। ਉਪਾਏ=ਪੈਦਾ ਕਰਦਾ ਹੈ। ਉਪਾਵਣਹਾਰਾ=ਪੈਦਾ ਕਰਨ ਵਾਲਾ। ਪਾਲਣਾ=ਪਾਲਦਾ ਹੈਂ ੯। ਜੀਵਾ=ਮੈਂ ਜੀਉਂਦਾ ਹਾਂ। ਸੋਇ=ਖ਼ਬਰ, ਸੋਭਾ। ਜਾਈ ਬਲਿਹਾਰੀ=ਮੈਂ ਬਲਿਹਾਰ ਜਾਂਦਾ ਹਾਂ। ਦੁਇ ਕਰਿ ਜੋੜਿ=ਦੋਵੇਂ ਹੱਥ ਜੋੜ ਕੇ। ਸਿਮਰਉ=ਮੈਂ ਸਿਮਰਦਾ ਹਾਂ। ਅਗਮ ਅਪਾਰਣਾ=ਹੇ ਅਪਹੁੰਚ ਤੇ ਬੇਅੰਤ ਪ੍ਰਭੂ!।੧੦। ਸਾਲਾਹੀ=ਮੈਂ ਸਲਾਹਵਾਂ। ਜਪੀ=ਮੈਂ ਜਪਦਾ ਹਾਂ। ਮਾਹੀ=ਵਿਚ। ਬੂਝਿ=ਸਮਝ ਕੇ। ਨਿਹਾਲਾ=ਪ੍ਰਸੰਨ। ਘਾਲਣਾ=ਘਾਲ, ਮਿਹਨਤ।੧੧। ਉਪਦੇਸਿ=ਸਿਖਿਆ ਦੁਆਰਾ। ਜਪੀਐ=ਜਪਣਾ ਚਾਹੀਦਾ ਹੈ। ਮਨਿ=ਮਨ ਵਿਚ। ਰੰਗਿ=ਪ੍ਰੇਮ ਵਿਚ। ਰਾਚਾ=ਰੱਚ-ਮਿੱਚ ਜਾਂਦਾ ਹੈ। ਤੂਟਹਿ=ਟੁੱਟ ਜਾਂਦੇ ਹਨ। ਪਰਜਾਲਣਾ=ਚੰਗੀ ਤਰ੍ਹਾਂ ਸਾੜ ਦੇਂਦਾ ਹੈ।੧੨।

**ਅਰਥ:** (ਹੇ ਪ੍ਰਭੂ!) ਜੰਮਣਾ ਤੇ ਮਰਣਾ ਸਭ ਤੇਰਾ ਕੌਤਕ ਹੈ। (ਹੇ ਭਾਈ!) ਬੇਅੰਤ ਪ੍ਰਭੂ (ਆਪਣਾ) ਖੇਲ ਕਰ ਕਰਕੇ ਵੇਖਦਾ ਰਿਹਾ ਹੈ। ਪੈਦਾ ਕਰਨ ਵਾਲਾ (ਪ੍ਰਭੂ) ਆਪ ਹੀ (ਜੀਆਂ ਨੂੰ) ਪੈਦਾ ਕਰਦਾ ਹੈ (ਅਤੇ) ਆਪਣਾ (ਪੈਦਾ) ਕੀਤਾ ਹੋਇਆ (ਸੰਸਾਰ) ਆਪ ਹੀ ਪਾਲਦਾ ਹੈ।੯।

(ਹੇ ਪ੍ਰਭੂ!) ਤੇਰੀ (ਸੁੰਦਰ) ਸੋਭਾ ਸੁਣ ਸੁਣ ਕੇ ਮੈਂ ਜੀਉਂਦਾ ਹਾਂ। ਮੈਂ ਸਦਾ ਹੀ (ਤੇਰੇ ਤੋਂ) ਬਲਿਹਾਰ ਜਾਂਦਾ ਹਾਂ। ਹੇ ਮੇਰੇ ਬੇਅੰਤ ਤੇ ਅਪਹੁੰਚ ਮਾਲਕ! ਮੈਂ ਦੋਵੇਂ ਹੱਥ ਜੋੜ ਕੇ ਦਿਨ ਰਾਤ ਤੈਨੂੰ ਸਿਮਰਦਾ ਹਾਂ।੧੦।

(ਹੇ ਪ੍ਰਭੂ!) ਮੈਂ ਤੇਰੇ ਬਿਨਾ (ਹੋਰ) ਦੂਜੇ ਕਿਸ ਨੂੰ ਸਲਾਹਵਾਂ? (ਭਾਵ ਦੂਜਾ ਕੋਈ ਨਹੀਂ ਹੈ, ਇਸ ਲਈ) ਮੈਂ (ਆਪਣੇ) ਮਨ ਵਿਚ ਇਕ ਤੇਰਾ ਨਾਮ ਹੀ ਜਪਦਾ ਹਾਂ। (ਤੇਰਾ) ਹੁਕਮ ਸਮਝ ਕੇ (ਤੇਰੇ) ਦਾਸ ਨਿਹਾਲ ਹੋ ਗਏ ਹਨ, ਇਹ (ਤੇਰੇ) ਭਗਤਾਂ ਦੀ ਘਾਲ ਕਮਾਈ ਹੈ।੧੧।

(ਹੇ ਭਾਈ!) ਗੁਰੂ ਦੇ ਉਪਦੇਸ਼ ਦੁਆਰਾ (ਆਪਣੇ) ਮਨ ਵਿਚ ਸਦਾ ਥਿਰ ਪ੍ਰਭੂ ਦਾ (ਨਾਮ) ਜਪਣਾ ਚਾਹੀਦਾ ਹੈ। ਗੁਰੂ ਦੇ ਉਪਦੇਸ਼ ਦੁਆਰਾ ਹੀ (ਮਨ) ਪਰਮੇਸ਼ਰ ਦੇ ਪ੍ਰੇਮ ਵਿਚ ਰਚਿਆ-ਮਿਚਿਆ ਰਹਿੰਦਾ ਹੈ। ਗੁਰੂ ਦੇ ਉਪਦੇਸ਼

ਰਾਹੀਂ ਸਾਰੇ (ਮਾਇਕ) ਬੰਧਨ ਟੁੱਟ ਜਾਂਦੇ ਹਨ. (ਅਤੇ ਮਨੁੱਖੀ)ਜੀਵਨ ਨੂੰ ਬਰਬਾਦ ਕਰਨ ਵਾਲਾ ਇਹ ਭਰਮ ਤੇ ਮੋਹ ਚੰਗੀ ਤਰ੍ਹਾਂ ਸਾੜਿਆ ਜਾਂਦਾ ਹੈ।

**ਜਹ ਰਾਖੈ ਸੋਈ ਸੁਖ ਥਾਨਾ ॥ ਸਹਜੇ ਹੋਇ ਸੋਈ ਭਲ ਮਾਨਾ ॥ ਬਿਨਸੇ ਬੈਰ ਨਾਹੀ ਕੋ ਬੈਰੀ, ਸਭੁ ਏਕੋ ਹੈ ਭਾਲਣਾ ॥੧੩॥ ਡਰ ਚੂਕੇ ਬਿਨਸੇ ਅੰਧਿਆਰੇ ਪ੍ਰਗਟ ਭਏ ਪ੍ਰਭ ਪੁਰਖ ਨਿਰਾਰੇ ॥ ਆਪੁ ਛੋਡਿ ਪਏ ਸਰਣਾਈ, ਜਿਸ ਕਾ ਸਾ ਤਿਸੁ ਘਾਲਣਾ ॥੧੪॥ ਐਸਾ ਕੋ ਵਡਭਾਗੀ ਆਇਆ ॥ ਅਠ ਪਹਰ ਜਿਨਿ ਖਸਮੁ ਧਿਆਇਆ ॥ ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ, ਸੋ ਪਰਵਾਰ ਸਧਾਰਣਾ ॥੧੫॥ ਇਹ ਬਖਸੀਸ ਖਸਮ ਤੇ ਪਾਵਾ ॥ ਆਠ ਪਹਰ ਕਰ ਜੋੜਿ ਧਿਆਵਾ ॥ ਨਾਮੁ ਜਪੀ ਨਾਮਿ ਸਹਜਿ ਸਮਾਵਾ, ਨਾਮੁ ਨਾਨਕ ਮਿਲੈ ਉਚਾਰਣਾ ॥੧੬॥੧॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਪਾਵਾਂ, ਧਿਆਵਾਂ, ਸਮਾਵਾਂ।

**ਪਦ ਅਰਥ:** ਜਹ=ਜਿਥੇ। ਸੁਖ ਥਾਨਾ=ਸੁਖ ਦੇਣ ਵਾਲਾ ਅਸਥਾਨ। ਭਲ=ਭਲਾ, ਚੰਗਾ। ਮਾਨਾ=ਮੰਨਿਆ ਹੈ। ਬੈਰ=ਵੈਰ।੧੩। ਚੂਕੈ=ਮੁਕ ਗਏ, ਦੂਰ ਹੋ ਗਏ। ਅੰਧਿਆਰੇ=ਅਗਿਆਨਤਾ ਦੇ ਹਨੇਰੇ। ਨਿਰਾਰੇ=ਨਿਰਾਲੇ। ਆਪੁ=ਆਪਾ ਭਾਵ, ਅਹੰਕਾਰ। ਸਾ=ਸੀ।੧੪। ਵਡਭਾਗੀ=ਵੱਡੇ ਭਾਗਾਂ ਵਾਲਾ। ਜਿਨਿ=ਜਿਸ (ਮਨੁੱਖ) ਨੇ। ਸਧਾਰਣਾ=ਆਸਰਾ ਦੇਣ ਵਾਲਾ।੧੫। ਬਖਸੀਸ=ਬਖਸ਼ਿਸ਼, ਦਾਤਿ। ਤੇ=ਤੋਂ। ਪਾਵਾ=ਮੈਂ ਹਾਸਲ ਕਰਾਂ। ਕਰ ਜੋੜਿ=ਹੱਥ ਜੋੜ ਕੇ। ਧਿਆਵਾ=ਮੈਂ ਧਿਆਵਾਂ। ਜਪੀ=ਮੈਂ ਜਪਾਂ। ਨਾਮਿ=ਨਾਮ ਵਿਚ। ਸਮਾਵਾ=ਮੈਂ ਲੀਨ ਹੋ ਜਾਵਾਂ, ਇਕ-ਮਿਕ ਹੋ ਜਾਵਾਂ।੧੬।

**ਅਰਥ:** (ਹੇ ਭਾਈ! ਕੋਈ ਵਡਭਾਗਾ ਪੁਰਸ਼ ਇਹ ਮੰਨਦਾ ਹੈ ਕਿ) ਜਿਥੇ (ਪ੍ਰਭੂ) ਰਖਦਾ ਹੈ, ਓਹੀ ਸੁਖ ਦੇਣ ਵਾਲਾ ਅਸਥਾਨ ਹੈ। ਜਿਹੜਾ ਸੁਤੇ ਹੀ ਹੋ ਰਿਹਾ ਹੈ ਉਸ ਨੂੰ ਭਲਾ ਕਰਕੇ ਮੰਨਦਾ ਹੈ। (ਸਾਰੇ) ਵੈਰ-ਵਿਰੋਧ (ਉਸ ਦੇ ਮਨ ਚੋਂ) ਨਾਸ਼ ਹੋ ਜਾਂਦੇ ਹਨ, (ਉਸ ਨੂੰ) ਕੋਈ ਵੈਰੀ ਨਹੀਂ (ਦਿਸਦਾ ਹੈ, ਉਹ) ਸਭ ਥਾਵਾਂ ਤੇ) ਇਕੋ (ਪਰਮੇਸ਼ਰ ਦੀ) ਭਾਲਣਾ ਕਰਦਾ ਹੈ।੧੩।

(ਅਜਿਹੇ ਮਨੁੱਖ ਦੇ ਸਾਰੇ) ਡਰ ਦੂਰ ਹੋ ਜਾਂਦੇ ਹਨ, (ਅਗਿਆਨਤਾ ਦੇ ਸਾਰੇ) ਹਨੇਰੇ ਨਾਸ਼ ਹੋ ਗਏ ਹਨ (ਕਿਉਂਕਿ ਉਸ ਦੇ ਅੰਦਰ ਨਿਰਲੇਪ) ਪੁਰਖ ਪ੍ਰਭੂ! ਪ੍ਰਗਟ ਹੋ ਗਏ ਹਨ। ਉਹ ਆਪਾ-ਭਾਵ ਛੱਡ ਕੇ (ਪ੍ਰਭੂ ਦੀ) ਸ਼ਰਨ ਵਿਚ ਪੈ ਗਏ ਹਨ ਜਿਸ (ਪ੍ਰਭੂ) ਦਾ (ਪੈਦਾ) ਕੀਤਾ ਹੋਇਆ ਜੀਵ ਸੀ, ਉਸੇ ਦੀ ਘਾਲ ਕਮਾਈ ਕਰਦਾ ਹੈ।੧੪।

(ਹੇ ਭਾਈ!) ਇਸ ਤਰ੍ਹਾਂ ਦਾ ਕੋਈ (ਵਿਰਲਾ) ਵਡੇਭਾਗਾਂ ਵਾਲਾ (ਮਨੁੱਖ) ਸੰਸਾਰ ਵਿਚ ਆਇਆ ਹੈ, ਜਿਸ (ਮਨੁੱਖ) ਨੇ ਅਠੇ ਪਹਿਰ (ਆਪਣੇ) ਮਾਲਕ ਨੂੰ ਸਿਮਰਿਆ ਹੈ। ਉਸ (ਅਜਿਹੇ) ਮਨੁੱਖ ਦੇ ਨਾਲ (ਲਗ ਕੇ) ਹਰ ਕੋਈ (ਸੰਸਾਰ ਸਮੁੰਦਰ ਤੋਂ) ਤਰ ਜਾਂਦਾ ਹੈ, (ਅਤੇ ਉਹ ਆਪਣੇ) ਪਰਵਾਰ ਦਾ ਵੀ ਆਸਰਾ (ਬਣ ਜਾਂਦਾ ਹੈ ਭਾਵ ਤਾਰ ਲੈਂਦਾ ਹੈ)।੧੫।

(ਹੇ ਭਾਈ! ਮੈਂ ਆਪਣੇ) ਮਾਲਕ ਤੋਂ ਇਹ ਬਖਸ਼ਿਸ਼ ਪ੍ਰਾਪਤ ਕਰਾਂ ਕਿ ਅਠੇ ਪਹਿਰ (ਭਾਵ ਹਰ ਵੇਲੇ) ਹੱਥ ਜੋੜ ਕੇ ਉਸ (ਪ੍ਰਭੂ) ਨੂੰ ਧਿਆਉਂਦਾ ਰਹਾਂ। ਨਾਨਕ (ਗੁਰੂ ਜੀ ਆਖਦੇ ਹਨ ਕਿ ਮੈਂ ਉਸ ਪ੍ਰਭੂ ਦਾ) ਨਾਮ ਜਪਦਾ ਰਹਾਂ, ਨਾਮ ਦੁਆਰਾ ਵਾਹਿਗੁਰੂ ਵਿਚ ਹੀ ਲੀਨ ਹੋਇਆ ਰਹਾਂ (ਅਤੇ) ਮੈਨੂੰ ਨਾਮ ਰੂਪ ਉਚਾਰਨ (ਸਿਮਰਨ) ਮਿਲਿਆ ਰਹੇ (ਭਾਵ ਵਾਹਿਗੁਰੂ ਵਾਹਿਗੁਰੂ ਜਪਦਾ ਰਹਾਂ)।੧੬।੧।੧੬।

## ਸਾਰੰਸ਼ ਅਤੇ ਸਿਧਾਂਤ

ਸਾਰਾ ਪਸਾਰਾ ਪਰਮੇਸ਼ਰ ਦਾ ਸਾਜਿਆ ਹੋਇਆ ਹੈ ਅਤੇ ਉਹ ਆਪ ਹੀ ਕਰਨ ਕਰਾਵਣਹਾਰਾ ਹੈ। ਆਪਣੇ ਬਣਾਏ ਹੋਏ ਸੰਸਾਰ ਦਾ ਧਿਆਨ ਵੀ ਆਪ ਹੀ ਰਖਦਾ ਹੈ। ਪ੍ਰਭੂ ਦੀ ਅਜਬ ਲੀਲਾ ਹੈ, ਜਿਸ ਨੇ ਕਈ ਵਡੇ ਵਡੇ ਦਰਬਾਰਾਂ ਵਾਲੇ ਤੇ ਕਈ ਮੰਦੇ ਹਾਲ ਭਾਵ ਗਰੀਬੀ ਵਿਚ ਗੁਜ਼ਾਰਾ ਕਰਨ ਵਾਲੇ ਬਣਾ ਦਿਤੇ ਹਨ, ਕਈ ਭੁਖੇ ਤੇ ਕਈ ਰਜੇ ਹੋਏ ਹਨ, ਇਹ ਸਭ ਉਸ ਦੀ ਕੁਦਰਤਿ ਹੈ। ਅਜਿਹੇ ਪਰਮੇਸ਼ਰ ਦੀ ਹਜ਼ੂਰੀ ਵਿਚ ਖੜੋ ਕੇ ਇਉਂ ਅਰਦਾਸਿ ਕਰਨੀ ਚਾਹੀਦੀ ਹੈ:-

**ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥ ਸਦਾ ਸਦਾ ਜਾਈ ਬਲਿਹਾਰੀ॥**
**ਦੁਇ ਕਰ ਜੋੜਿ ਸਿਮਰਉ ਦਿਨੁ ਰਾਤੀ, ਮੇਰੇ ਸੁਆਮੀ ਅਗਮ ਅਪਾਰਣਾ॥**

ਸਾਡਾ ਫਰਜ ਬਣਦਾ ਹੈ ਕਿ ਅਸੀਂ ਗੁਰੂ ਦਾ ਉਪਦੇਸ਼ ਚੇਤੇ ਰਖੀਏ, ਭਰਮ ਮੋਹ ਨੂੰ ਸਾੜ ਕੇ ਨਾਮ ਦੀ ਘਾਲਣਾ ਕਰੀਏ। ਅਠੇ ਪਹਿਰ ਨਾਮ ਜਪਣ ਵਾਲਾ ਕੋਈ ਵਿਰਲਾ ਵਡਭਾਗੀ ਜਨ ਹੀ ਸੰਸਾਰ ਵਿਚ ਆਉਂਦਾ ਹੈ ਜੋ ਕੇਵਲ ਆਪ ਹੀ ਨਹੀਂ ਤਰਦਾ ਸਗੋਂ ਪਰਵਾਰ ਨੂੰ ਸੁਧਾਰ ਕੇ ਹੋਰ ਸੰਗੀਆਂ ਸਾਥੀਆਂ ਨੂੰ ਵੀ ਜਗਤ ਤੋਂ ਤਾਰ ਲੈਂਦਾ ਹੈ। ਅੰਤ ਵਿਚ ਜੋ ਜਾਚਨਾ ਕੀਤੀ ਹੈ, ਜੇ ਇਹ ਪੰਕਤੀ ਜੀਵਨ ਦਾ ਅੰਗ ਬਣ ਜਾਏ, ਤਾਂ ਜੀਵ ਮਾਲਕ ਦੀ ਬਖਸ਼ਿਸ ਦਾ ਪਾਤਰ ਬਣ ਸਕਦਾ ਹੈ:—

**ਇਹ ਬਖਸੀਸ ਖਸਮ ਤੇ ਪਾਵਾ ॥ ਆਠ ਪਹਰ ਕਰ ਜੋੜਿ ਧਿਆਵਾ ॥**
**ਨਾਮੁ ਜਪੀ ਨਾਮਿ ਸਹਜਿ ਸਮਾਵਾ, ਨਾਮੁ ਨਾਨਕ ਮਿਲੈ ਉਚਾਰਣਾ ॥**

**ਮਾਰੂ ਮਹਲਾ ੫ ॥ ਸੂਰਤਿ ਦੇਖਿ ਨ ਭੂਲੁ ਗਵਾਰਾ ॥ ਮਿਥਨ ਮੋਹਾਰਾ ਝੂਠੁ ਪਸਾਰਾ ॥ ਜਗ ਮਹਿ ਕੋਈ ਰਹਣੁ ਨ ਪਾਏ, ਨਿਹਚਲੁ ਏਕੁ ਨਾਰਾਇਣਾ ॥੧॥ ਗੁਰ ਪੂਰੇ ਕੀ ਪਉ ਸਰਣਾਈ ॥ ਮੋਹੁ ਸੋਗੁ ਸਭੁ ਭਰਮੁ ਮਿਟਾਈ ॥ ਏਕੋ ਮੰਤ੍ਰੁ ਦ੍ਰਿੜਾਏ ਅਉਖਧੁ, ਸਚੁ ਨਾਮੁ ਰਿਦ ਗਾਇਣਾ ॥੨॥ ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ ॥ ਸਗਲ ਭਗਤ ਜਾ ਕੀ ਕਰਦੇ ਸੇਵਾ ॥ ਅਨਾਥਾ ਨਾਥੁ ਦੀਨ ਦੁਖ ਭੰਜਨੁ, ਸੋ ਗੁਰ ਪੂਰੇ ਤੇ ਪਾਇਣਾ ॥੩॥ ਹੋਰੁ ਦੁਆਰਾ ਕੋਇ ਨ ਸੂਝੈ ॥ ਤ੍ਰਿਭਵਣ ਧਾਵੈ ਤਾ ਕਿਛੂ ਨ ਬੂਝੈ ॥ ਸਤਿਗੁਰੁ ਸਾਹੁ ਭੰਡਾਰੁ ਨਾਮ ਜਿਸੁ, ਇਹੁ ਰਤਨੁ ਤਿਸੈ ਤੇ ਪਾਇਣਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਤਰਸਹਿਂ, ਅਨਾਥਾਂ, ਤਾਂ,

**ਪਦ ਅਰਥ:** ਸੂਰਤਿ=ਸ਼ਕਲ, ਸਰੂਪ। ਦੇਖਿ=ਵੇਖ ਕੇ। ਗਵਾਰਾ=ਹੇ ਮੂਰਖ!। ਮਿਥਨ=ਝੂਠਾ। ਮੋਹਾਰਾ=ਮੋਹ ਦਾ। ਝੂਠ ਪਸਾਰਾ=ਝੂਠ ਦਾ ਖਿਲਾਰਾ। ਨਿਹਚਲੁ=ਪੱਕਾ, ਸਦਾ ਕਾਇਮ ਰਹਿਣ ਵਾਲਾ।੧। ਸੋਗੁ=ਗ਼ਮ, ਚਿੰਤਾ।

ਮਿਟਾਈ=ਮਿਟਾ ਦਿੰਦਾ ਹੈ। ਮੰਤ੍ਰ=ਉਪਦੇਸ਼। ਦ੍ਰਿੜਾਏ=ਪੱਕਾ ਕਰਾਂਦਾ ਹੈ। ਅਉਖਧੁ=ਦਵਾਈ। ਰਿਦ=ਹਿਰਦੇ ਵਿਚ।੨। ਤਰਸਹਿ=ਤਰਸਦੇ ਹਨ। ਬਹੁ ਦੇਵਾ=ਬਹੁਤ ਦੇਵਤੇ ਆਦਿ। ਜਾ ਕੀ=ਜਿਸ (ਪ੍ਰਭੂ) ਦੀ। ਦੀਨੁ ਦੂਖ ਭੰਜਨੁ=ਗਰੀਬਾਂ ਦਾ ਦੁੱਖ ਨਾਸ਼ ਕਰਨ ਵਾਲਾ।੩। ਦੁਆਰਾ=ਦਰਵਾਜਾ। ਤ੍ਰਿਭਵਣ=ਤਿੰਨਾਂ ਭਵਣਾਂ (ਵਿਚ)। ਧਾਵੈ=ਦੌੜਦਾ ਰਹੇ। ਭੰਡਾਰੁ=ਖਜ਼ਾਨਾ। ਤਿਸੈ ਤੇ=ਉਸ (ਗੁਰੂ) ਤੋਂ।੪।

**ਅਰਥ:** ਹੇ ਮੂਰਖ ਜੀਵ! (ਤੂੰ ਜਗਤ ਦੇ ਪਦਾਰਥਾਂ ਦੀ) ਸ਼ਕਲ ਵੇਖ ਕੇ ਨਾ ਭੁੱਲ। (ਇਹਨਾਂ ਪਦਾਰਥਾਂ ਦਾ) ਮੋਹ ਝੂਠਾ ਹੈ (ਅਤੇ ਸਾਰਾ) ਪਸਾਰਾ ਹੀ ਝੂਠਾ (ਨਾਸ਼ਵੰਤ) ਹੈ। (ਇਸ) ਜਗਤ ਵਿਚ ਕੋਈ ਵੀ (ਸਦਾ ਲਈ) ਇਸਥਿਤ ਨਹੀਂ ਹੈ, ਇਕ ਪਰਮਾਤਮਾ ਹੀ ਹਰ ਜਗਾ ਸਦਾ ਥਿਰ ਰਹਿਣ ਵਾਲਾ ਹੈ।੧।

(ਹੇ ਭਾਈ!) ਪੂਰੇ ਗੁਰੂ ਦੀ ਸ਼ਰਣ ਵਿਚ ਪੈ ਜਾ। (ਉਹ) ਮੋਹ, ਗ਼ਮ ਅਤੇ ਭਰਮ ਮੁਕਾ ਦਿੰਦਾ ਹੈ। ਗੁਰੂ ਇਕ ਉਪਦੇਸ਼ ਦ੍ਰਿੜ ਕਰਾ ਦਿੰਦਾ ਹੈ, (ਅਤੇ ਇਹ) ਦਵਾਈ ਦਿੰਦਾ ਹੈ, (ਕਿ ਤੂੰ ਵਾਹਿਗੁਰੂ ਜੀ ਦਾ) ਸਚ ਨਾਮੁ ਹਿਰਦੇ ਵਿਚ ਗਾਉਂਦਾ ਰਹੁ।੨।

(ਹੇ ਭਾਈ!) ਜਿਸ (ਪ੍ਰਭੂ ਦੇ) ਨਾਮ ਨੂੰ ਬਹੁਤ ਸਾਰੇ ਦੇਵਤੇ ਤਰਸਦੇ ਹਨ। ਸਾਰੇ ਹੀ ਜਗਤ ਜਿਸ (ਪ੍ਰਭੂ) ਦੀ ਸੇਵਾ ਕਰਦੇ ਹਨ। (ਉਹ ਪ੍ਰਭੂ) ਗਰੀਬਾਂ ਦਾ ਮਾਲਕ ਅਤੇ ਗਰੀਬਾਂ ਦੇ ਦੁਖ ਨਾਸ਼ ਕਰਨ ਵਾਲਾ ਪੂਰੇ ਗੁਰੂ ਪਾਸੋਂ ਹੀ ਪ੍ਰਾਪਤ ਹੁੰਦਾ ਹੈ।੩।

(ਹੇ ਭਾਈ! ਗੁਰੂ ਤੋਂ ਬਿਨਾਂ) ਹੋਰ ਕੋਈ (ਐਸਾ) ਦਰ ਨਹੀਂ ਸੁਝਦਾ (ਜਿਥੋਂ ਨਾਮ ਅਉਖਧ ਮਿਲੇ)। (ਜੇ ਮਨੁੱਖ) ਤਿੰਨਾਂ ਭਵਣਾਂ ਵਿਚ ਦੌੜ-ਭੱਜ ਕਰਦਾ ਰਹੇ, ਤਾਂ ਵੀ ਕੁਝ ਨਹੀ ਸਮਝ ਸਕਦਾ। (ਕੇਵਲ) ਸਤਿਗੁਰੂ ਹੀ (ਸੱਚਾ) ਹੈ ਜਿਸ (ਪਾਸ) ਨਾਮ ਦਾ ਖਜ਼ਾਨਾ ਹੈ, ਇਹ ਨਾਮ ਰਤਨ ਉਸ (ਗੁਰੂ ਤੋਂ ਹੀ) ਪਾਇਆ ਜਾ ਸਕਦਾ ਹੈ।੪।

**ਜਾ ਕੀ ਧੂਰਿ ਕਰੇ ਪੁਨੀਤਾ ॥ ਸੁਰਿ ਨਰ ਦੇਵ ਨ ਪਾਵਹਿ ਮੀਤਾ ॥ ਸਤਿਪੁਰਖੁ ਸਤਿਗੁਰੁ ਪਰਮੇਸਰੁ, ਜਿਸੁ ਭੇਟਤ ਪਾਰਿ ਪਰਾਇਣਾ ॥੫॥ ਪਾਰਜਾਤੁ ਲੋੜਹਿ ਮਨ ਪਿਆਰੇ ਕਾਮਧੇਨੁ ਸੋਹੀ ਦਰਬਾਰੇ ॥ ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ, ਨਾਮੁ ਕਮਾਇ ਰਸਾਇਣਾ ॥੬॥ ਗੁਰ ਕੈ ਸਬਦਿ ਮਰਹਿ ਪੰਚ ਧਾਤੂ ॥ ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ ॥ ਪਾਰਸੁ ਜਬ ਭੇਟੈ ਗੁਰੁ ਪੂਰਾ, ਤਾ ਪਾਰਸੁ ਪਰਸਿ ਦਿਖਾਇਣਾ ॥੭॥ ਕਈ ਬੈਕੁੰਠ ਨਾਹੀ ਲਵੈ ਲਾਗੈ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥ ਏਕੰਕਾਰੁ ਸਤਿਗੁਰ ਤੇ ਪਾਈਐ, ਹਉ ਬਲਿ ਬਲਿ ਗੁਰ ਦਰਸਾਇਣਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਵਹਿਂ, ਲੋੜਹਿਂ, ਮਰਹਿਂ, ਹੋਵਹਿਂ, ਨਾਹੀਂ, ਹਉਂ,

**ਪਦ ਅਰਥ:** ਪੁਨੀਤਾ=ਪਵਿਤਰ। ਸੁਰਿ=ਉਤਮ ਪੁਰਸ਼। ਨਰ=ਮਨੁੱਖ। ਮੀਤਾ=ਹੇ ਮਿੱਤਰ!।੫। ਪਾਰਜਾਤੁ=ਸਵਰਗ ਦਾ ਕਲਪਿਤ ਬ੍ਰਿਛ। ਕਾਮਧੇਨੁ=ਸਵਰਗ ਦੀ ਕਲਪਿਤ ਗਾਂ। ਸੋਹੀ=ਸੋਭਦੀ ਹੈ। ਮਨ ਪਿਆਰੇ=ਹੇ ਪਿਆਰੇ ਮਨ!। ਦਰਬਾਰੇ=(ਤੇਰੇ) ਦਰ ਤੇ। ਤ੍ਰਿਪਤਿ=ਰਜੇਵਾਂ। ਸੰਤੋਖੁ=ਸਬਰ। ਕਮਾਇ=ਕਮਾ ਕੇ। ਰਸਾਇਣਾ=ਰਸਾਂ ਦਾ ਘਰ।੬। ਸਬਦਿ=ਸ਼ਬਦ ਦੁਆਰਾ। ਪੰਜ ਧਾਤੂ=(ਕਾਮ, ਕ੍ਰੋਧ ਆਦਿ) ਪੰਜ ਵਿਕਾਰ। ਭੈ

ਪਾਰਬ੍ਰਹਮ=ਪਰਮਾਤਮਾ ਦੇ ਡਰ ਵਿਚ। ਹੋਵਹਿ=ਤੂੰ ਹੋ ਜਾਵੇਂਗਾ। ਪਾਰਸ=ਉਹ ਪਥਰ ਜੋ ਸਭ ਧਾਤਾਂ ਨੂੰ ਸੋਨਾ ਬਣਾ ਦਿੰਦਾ ਹੈ। ਭੇਟੈ=ਮਿਲਦਾ ਹੈ। ਪਰਸਿ=ਛੁਹ ਕੇ। ਦਿਖਾਇਦਾ=ਦਿਸ ਪੈਂਦਾ ਹੈ।੭। ਨਾਹੀ ਲਵੈ ਲਾਗੇ=ਨੇੜੇ ਨਹੀਂ ਲਗ ਸਕਦੇ, ਭਾਵ ਬਰਾਬਰੀ ਨਹੀਂ ਕਰ ਸਕਦੇ। ਬਪੁੜੀ=ਵਿਚਾਰੀ। ਏਕੰਕਾਰੁ=ਇਕ ਪਰਮੇਸ਼ਰ। ਤੇ=ਤੋਂ। ਬਲਿ ਬਲਿ=ਬਲਿਹਾਰ, ਸਦਕੇ। ਗੁਰ ਦਰਸਾਇਣਾ=ਗੁਰੂ ਦੇ ਦਰਸ਼ਨ ਤੋਂ।੮।

**ਅਰਥ:** (ਹੇ ਭਾਈ! ਜਿਸ ਗੁਰੂ ਦੀ) ਚਰਨ-ਧੂੜ (ਮਨੁੱਖਾਂ ਨੂੰ) ਪਵਿਤਰ ਕਰਦੀ ਹੈ, ਹੇ ਮਿੱਤਰ! ਉਸ (ਧੂੜ ਨੂੰ) ਉਤਮ ਪੁਰਸ਼ ਅਤੇ ਦੇਵਤੇ ਭੀ ਪ੍ਰਾਪਤ ਨਹੀਂ ਕਰ ਸਕਦੇ। (ਕੇਵਲ) ਸਤਿਗੁਰੂ ਸਤਿਪੁਰਖ (ਜੋ ਪਰਮੇਸ਼ਰ ਰੂਪ ਹੈ ਉਸ ਨੂੰ) ਮਿਲਦਿਆਂ ਹੀ (ਸੰਸਾਰ ਸਾਗਰ ਤੋਂ) ਪਾਰ ਲੰਘ ਸਕੀਦਾ ਹੈ।੫।

ਹੇ ਪਿਆਰੇ ਮਨ! (ਜੇ ਤੂੰ) ਕਲਪ ਬ੍ਰਿਛ (ਪ੍ਰਾਪਤ ਕਰਨਾ) ਚਾਹੁੰਦਾ ਹੈਂ, (ਜੇ ਤੂੰ ਚਾਹੁੰਦਾ ਹੈਂ ਕਿ) ਕਾਮਧੇਨ ਗਾਂ ਵੀ ਤੇਰੇ ਬੂਹੇ ਉਤੇ ਸੋਭਦੀ ਰਹੇ, (ਤਾਂ ਤੂੰ) ਪੂਰੇ ਗੁਰੂ ਦੀ ਸੇਵਾ ਕਰ, (ਪਦਾਰਥਾਂ ਵਲੋਂ) ਰਜੇਵਾਂ ਤੇ ਸੰਤੋਖ (ਪ੍ਰਾਪਤ ਕਰ), ਨਾਮ (ਸਿਮਰਨ ਦੀ) ਕਮਾਈ ਕਰ (ਜੋ ਸਾਰੇ) ਰਸਾਂ ਦਾ ਘਰ (ਸੋਮਾਂ) ਹੈ।੬।

(ਹੇ ਭਾਈ!) ਗੁਰੂ ਦੇ ਸ਼ਬਦ ਦੁਆਰਾ (ਕਾਮਾਦਿਕ) ਪੰਜ ਵਿਕਾਰ ਮਰਦੇ ਹਨ। ਪਰਮਾਤਮਾ ਦਾ ਡਰ (ਧਾਰਨ ਕਰ), ਤੂੰ ਪਵਿੱਤਰ ਹੋ ਜਾਵੇਂਗਾ। ਜਦੋਂ ਪਾਰਸ ਰੂਪ ਪੂਰਾ ਗੁਰੂ ਮਿਲਦਾ ਹੈ ਤਾਂ (ਗੁਰੂ ਪਾਰਸ) ਨੂੰ ਪਰਸ ਕੇ (ਭਾਵ ਉਸ ਦੀ ਛੋਹ ਨਾਲ ਹਰ ਪਾਸੇ ਹੀ ਪਰਮਾਤਮਾ) ਦਿਸ ਪੈਂਦਾ ਹੈ ;

(ਹੇ ਭਾਈ!) ਕਈ ਬੈਕੁੰਠ (ਗੁਰੂ ਦੇ ਦਰਸ਼ਨ ਦੀ) ਬਰਾਬਰੀ ਨਹੀਂ ਕਰ ਸਕਦੇ। (ਗੁਰੂ ਦੇ ਦਰਸ਼ਨ ਕਰਨ ਵਾਲਾ) ਗਿਆਨੀ, ਮੁਕਤੀ ਨੂੰ ਭੀ ਵਿਚਾਰੀ ਜਿਹੀ ਸਮਝ ਕੇ ਤਿਆਗ ਦਿੰਦਾ ਹੈ। (ਜੋ) ਇਕ ਰਸ ਵਿਆਪਕ ਪਰਮੇਸ਼ਰ ਹੈ, (ਉਹ) ਸਤਿਗੁਰੂ ਤੋਂ ਹੀ ਪਾਈਦਾ ਹੈ (ਇਸ ਲਈ) ਮੈ ਗੁਰੂ ਦੇ ਦਰਸ਼ਨ ਤੋਂ ਬਲਿਹਾਰ ਬਲਿਹਾਰ ਜਾਂਦਾ ਹਾਂ।੮।

**ਗੁਰ ਕੀ ਸੇਵ ਨ ਜਾਣੈ ਕੋਈ ॥ ਗੁਰੁ ਪਾਰਬ੍ਰਹਮੁ ਅਗੋਚਰੁ ਸੋਈ ॥ ਜਿਸਨੋ ਲਾਇ ਲਏ ਸੋ ਸੇਵਕੁ, ਜਿਸ ਵਡਭਾਗ ਮਥਾਇਣਾ ॥੯॥ ਗੁਰ ਕੀ ਮਹਿਮਾ ਬੇਦ ਨ ਜਾਣਹਿ ॥ ਤੁਛ ਮਾਤ ਸੁਣਿ ਸੁਣਿ ਵਖਾਣਹਿ ॥ ਪਾਰਬ੍ਰਹਮ ਅਪਰੰਪਰ ਸਤਿਗੁਰ, ਜਿਸੁ ਸਿਮਰਤ ਮਨੁ ਸੀਤਲਾਇਣਾ ॥੧੦॥ ਜਾ ਕੀ ਸੋਇ ਸੁਣੀ ਮਨੁ ਜੀਵੈ ॥ ਰਿਦੈ ਵਸੈ ਤਾ ਠੰਢਾ ਥੀਵੈ ॥ ਗੁਰੁ ਮੁਖਹੁ ਅਲਾਏ ਤਾ ਸੋਭਾ ਪਾਏ, ਤਿਸੁ ਜਮ ਕੈ ਪੰਥਿ ਨ ਪਾਇਣਾ ॥੧੧॥ ਸੰਤਨ ਕੀ ਸਰਣਾਈ ਪੜਿਆ ॥ ਜੀਉ ਪ੍ਰਾਣ ਧਨੁ ਆਗੈ ਧਰਿਆ ॥ ਸੇਵਾ ਸੁਰਤਿ ਨਾ ਜਾਣਾ ਕਾਈ, ਤੁਮ ਕਰਹੁ ਦਇਆ ਕਿਰਮਾਇਣਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਮਾਂ, ਜਾਣਹਿੰ, ਵਖਾਣਹਿੰ,

**ਪਦ ਅਰਥ:** ਅਗੋਚਰੁ=ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ, ਪਰਮੇਸ਼ਰ। ਮਥਾਇਣਾ=ਮੱਥੇ ਉਤੇ।੯। ਮਹਿਮਾ=ਵਡਿਆਈ। ਨ ਜਾਣਹਿ=ਨਹੀਂ ਜਾਣਦੇ। ਤੁਛ ਮਾਤ=ਤੁਛ ਮਾਤਰ, ਬਿਲਕੁਲ ਥੋੜਾ ਜਿਹਾ। ਸੁਣਿ=ਸੁਣ ਕੇ। ਅਪਰੰਪਰ=ਪਰੇ ਤੋਂ ਪਰੇ।੧੦। ਜਾ ਕੀ=ਜਿਸ (ਗੁਰੂ) ਦੀ। ਸੋਇ=ਸੋਭਾ। ਮਨ ਜੀਵੈ=ਮਨ ਜੀਵਨ ਪ੍ਰਾਪਤ ਕਰ ਲੈਂਦਾ ਹੈ। ਰਿਦੈ=ਹਿਰਦੇ ਵਿਚ। ਥੀਵੈ=ਹੋ ਜਾਂਦਾ ਹੈ। ਗੁਰ ਮੁਖਹੁ=ਗੁਰੂ ਦੇ ਮੂੰਹ ਤੋਂ

ਅਲਾਏ=ਉਚਾਰੇ। ਤਿਸੁ=ਉਸ (ਮਨੁੱਖ) ਨੂੰ ਜਮ ਕੈ ਪੰਥਿ=ਜਮ ਦੇ ਮਾਰਗ ਉਤੇ। ਨ ਪਾਇਣਾ=ਨਹੀਂ ਪੈਣ ਦਿੰਦਾ।੧੧। ਪੜਿਆ=ਪਇਆ। ਜੀਉ=ਜਿੰਦ। ਆਗੈ=(ਗੁਰੂ ਦੇ ਅੱਗੇ)। ਸੁਰਤਿ=ਸੋਝੀ। ਕਾਈ=ਕੋਈ। ਕਿਰਮਾਇਣਾ=ਕਿਰਮ (ਕੀੜੇ) ਉਤੇ।੧੨।

**ਅਰਥ:** (ਹੇ ਭਾਈ!) ਗੁਰੂ ਦੀ ਸੇਵਾ ਦਾ (ਭੇਤ) ਕੋਈ ਨਹੀਂ ਜਾਣ ਸਕਦਾ। (ਅਸਲ ਵਿਚ) ਗੁਰੂ (ਹੀ) ਪਰਮੇਸ਼ਰ ਹੈ (ਜੋ) ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ। (ਗੁਰੂ) ਜਿਸ ਨੂੰ (ਆਪ ਸੇਵਾ ਵਿਚ) ਲਾ ਲੈਂਦਾ ਹੈ (ਸਹੀ ਅਰਥਾਂ ਵਿਚ) ਉਹੀ ਸੇਵਕ ਹੈ ਜਿਸ ਦੇ ਮੱਥੇ ਉਤੇ ਵਡੇਭਾਗ (ਹੁੰਦੇ ਹਨ)।੯।

(ਹੇ ਭਾਈ!) ਗੁਰੂ ਦੀ ਮਹਿਮਾ (ਵਡਿਆਈ) ਵੇਦ ਵੀ ਨਹੀਂ ਜਾਣ ਸਕਦੇ। (ਉਹ ਹੋਰਨਾਂ ਤੋਂ) ਸੁਣ ਸੁਣ ਕੇ ਰੰਚਕ ਮਾਤਰ ਬਿਆਨ ਕਰਦੇ ਹਨ। (ਹੇ ਭਾਈ!) ਸਤਿਗੁਰੂ ਪਰਮੇਸ਼ਰ ਹੈ, ਪਰੇ ਤੋਂ ਪਰੇ (ਬੇਅੰਤ) ਹੈ, ਜਿਸ ਨੂ ਸਿਮਰਦਿਆਂ ਮਨ ਸੀਤਲ (ਠੰਢਾ-ਠਾਰ) ਹੋ ਜਾਂਦਾ ਹੈ।੧੦।

(ਹੇ ਭਾਈ!) ਜਿਸ (ਗੁਰੂ) ਦੀ ਸ਼ੋਭਾ ਸੁਣ ਕੇ ਮਨ ਜੀਉਂਦਾ ਹੈ, (ਜਦੋਂ ਉਹ ਗੁਰੂ) ਹਿਰਦੇ ਵਿਚ ਆ ਵਸਦਾ ਹੈ ਤਾਂ (ਮਨ) ਠੰਢਾ-ਠਾਰ ਹੋ ਜਾਂਦਾ ਹੈ। ਜੇ ਗੁਰੂ ਦੇ ਮੁੱਖ ਤੋਂ (ਨਾਮ ਸੁਣ ਕੇ ਫਿਰ ਉਹ ਆਪ ਨਾਮ) ਉਚਾਰੇ ਤਾਂ (ਰਬੀ ਦਰਗਾਹ ਵਿਚ) ਸ਼ੋਭਾ ਪਾਉਂਦਾ ਹੈ (ਅਤੇ ਗੁਰੂ) ਉਸ ਮਨੁੱਖ ਨੂੰ ਜਮ ਦੇ ਰਸਤੇ ਉਤੇ ਨਹੀਂ ਪੈਣ ਦੇਂਦਾ।੧੧।

(ਹੇ ਪ੍ਰਭੂ! ਮੈਂ ਤੇਰੇ) ਸੰਤਾਂ ਦੀ ਸ਼ਰਨ ਵਿਚ ਆ ਪਿਆ ਹਾਂ। (ਮੈਂ ਆਪਣੀ) ਜਿੰਦ ਪ੍ਰਾਣ ਅਤੇ ਧਨ (ਸਭ ਕੁਝ ਸੰਤਾਂ) ਅਗੇ ਰਖ ਦਿੱਤਾ ਹੈ। ਸੇਵਾ ਕਰਨ ਦੀ ਮੈਨੂੰ ਕੋਈ ਸੋਝੀ (ਅਥਵਾ ਜਾਚ) ਨਹੀਂ ਹੈ, (ਇਸ ਲਈ ਹੇ ਪ੍ਰਭੂ! (ਨਿਮਾਣੇ ਦਾਸ ਉਤੇ) ਤੁਸੀਂ ਆਪਣੀ ਕਿਰਪਾ ਕਰੋ ਜੀ।੧੨।

**ਨਿਰਗੁਣ ਕਉ, ਸੰਗਿ ਲੇਹੁ ਰਲਾਏ ॥ ਕਰਿ ਕਿਰਪਾ ਮੋਹਿ ਟਹਲੈ ਲਾਏ ॥ ਪਖਾ ਫੇਰਉ ਪੀਸਉ ਸੰਤ ਆਗੈ, ਚਰਣ ਧੋਇ ਸੁਖੁ ਪਾਇਣਾ ॥੧੩॥ ਬਹੁਤੁ ਦੁਆਰੇ ਭ੍ਰਮਿ ਭ੍ਰਮਿ ਆਇਆ॥ ਤੁਮਰੀ ਕ੍ਰਿਪਾ ਤੇ ਤੁਮ ਸਰਣਾਇਆ ॥ ਸਦਾ ਸਦਾ ਸੰਤਹ ਸੰਗਿ ਰਾਖਹੁ, ਏਹੁ ਨਾਮ ਦਾਨੁ ਦੇਵਾਇਣਾ ॥੧੪॥ ਭਏ ਕ੍ਰਿਪਾਲ ਗੁਸਾਈ ਮੇਰੇ ॥ ਦਰਸਨੁ ਪਾਇਆ ਸਤਿਗੁਰ ਪੂਰੇ ॥ ਸੂਖ ਸਹਜ ਸਦਾ ਅਨੰਦਾ, ਨਾਨਕ ਦਾਸ ਦਸਾਇਣਾ ॥੧੫॥੨॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਫੇਰਉਂ, ਪੀਸਉਂ, ਸੰਤਹ, ਗੁਸਾਈਂ।

**ਪਦ ਅਰਥ:** ਭ੍ਰਮਿ ਭ੍ਰਮਿ=ਫਿਰ ਫਿਰ ਕੇ। ਸੰਤਹ ਸੰਗਿ=ਸੰਤਾਂ (ਸਤਿਗੁਰਾਂ) ਦੇ ਨਾਲ।੧੪। ਭਏ=ਹੋਏ। ਗੁਸਾਈ=ਮਾਲਕ। ਸਹਜ=ਅਡੋਲ ਅਵਸਥਾ। ਦਾਸ ਦਸਾਇਣਾ=ਦਾਸਾਂ ਦਾ ਦਾਸ।੧੫।

**ਅਰਥ:** (ਹੇ ਪ੍ਰਭੂ!) ਮੈਂ ਨਿਰਗੁਣਿਆਰੇ ਨੂੰ (ਆਪਣੇ ਸੰਤਾਂ ਦੇ) ਨਾਲ ਰਲਾ ਲਵੋ। ਕਿਰਪਾ ਕਰਕੇ (ਮੈਨੂੰ ਸੰਤਾਂ ਦੀ) ਟਹਿਲ-ਸੇਵਾ ਵਿਚ ਲਾ ਲਵੋ। ਮੈਂ ਸੰਤਾਂ ਅਗੇ ਪਖਾ ਫੇਰਾਂ, (ਲੰਗਰ ਲਈ ਆਟਾ)। ਪੀਹਵਾਂ (ਅਤੇ ਸੰਤਾਂ ਦੇ) ਚਰਨ ਧੋ ਕੇ (ਆਤਮਿਕ ਸੁਖ ਪ੍ਰਾਪਤ ਕਰਦਾ ਰਹਾਂ।੧੩।

(ਹੇ ਪ੍ਰਭੂ!) ਮੈਂ ਬਹੁਤ (ਲੋਕਾਂ ਦੇ) ਦਰਵਾਜਿਆਂ ਤੇ ਭਟਕ ਭਟਕ ਕੇ (ਹੁਣ ਤੇਰੇ) ਦਰ ਤੇ ਆਇਆ ਹਾਂ। (ਤੇਰੀ) ਕਿਰਪਾ ਦਾ ਸਦਕਾ ਹੀ (ਮੈਂ) ਤੇਰੀ ਸ਼ਰਨ ਆਇਆ ਹਾਂ। (ਮੇਰੀ ਬੇਨਤੀ ਹੈ ਕਿ ਮੈਨੂੰ) ਸਦਾ ਹੀ

ਆਪਣੇ ਸੰਤ ਜਨਾਂ ਦੇ ਨਾਲ ਰਖ (ਅਤੇ ਉਨ੍ਹਾਂ ਪਾਸੋਂ) ਇਹ ਨਾਮ ਦਾ ਦਾਨ ਦਿਵਾਉਣ ਦੀ (ਕਿਰਪਾ ਕਰੋ)। ੧੪।

(ਹੇ ਭਾਈ! ਮੇਰੀ ਨਿਮਰ ਬੇਨਤੀ ਸੁਣ ਕੇ) ਮੇਰੇ ਮਾਲਕ (ਮੇਰੇ ਉਤੇ) ਕਿਰਪਾਲੂ (ਦਇਆਵਾਨ) ਹੋ ਗਏ । (ਮੈਂ ਇਸ ਤਰ੍ਹਾਂ) ਪੂਰੇ ਸਤਿਗੁਰੂ ਦਾ ਦਰਸ਼ਨ ਪਾ ਲਿਆ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦ ਤੋਂ ਮੈਂ ਉਸ ਪ੍ਰਭੂ ਦੇ) ਦਾਸਾਂ ਦਾ ਦਾਸ ਹੋਇਆ ਹਾਂ (ਉਦੋਂ ਤੋਂ) ਮੇਰੇ ਹਿਰਦੇ ਅੰਦਰ ਸਦੀਵੀ ਸੁਖ ਸਹਜ ਤੇ ਅਨੰਦ (ਪਰਵੇਸ਼ ਹੋ ਗਿਆ ਹੈ)।੧੫।੨।੭।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦਾ ਮੋਹ ਰੂਪੀ ਬਾਜ਼ਾਰ ਬੜਾ ਸਜਿਆ ਹੋਇਆ ਹੈ। ਜੀਵ ਦਾ ਸੁੰਦਰ ਸੂਰਤਾਂ ਮੂਰਤਾਂ ਤੇ ਮਾਇਕ ਪਦਾਰਥਾਂ ਨੂੰ ਵੇਖ ਕੇ ਇਹਨਾਂ ਤੇ ਮੋਹਿਤ ਹੋਣਾ ਸੁਭਾਵਿਕ ਹੈ। ਗੁਰਦੇਵ ਪਿਤਾ ਜੀ ਜੀਵ ਨੂੰ ਸਿਖਿਆ ਦੇਂਦੇ ਹਨ ਕਿ ਸਿਵਾਏ ਹਰੀ ਦੇ ਹੋਰ ਕੋਈ ਵਸਤੂ ਨਿਹਚਲ ਨਹੀਂ ਹੈ। ਇਸ ਲਈ ਤੂੰ ਇਕ ਹਰੀ ਦੇ ਨਾਮ ਨਾਲ ਪਿਆਰ ਪਾ,ਜੋ ਤੈਨੂੰ ਪੂਰੇ ਗੁਰੂ ਤੋਂ ਸਿਵਾਏ ਹੋਰ ਕਿਤੋਂ ਨਹੀਂ ਮਿਲ ਸਕਦਾ:—

**ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ ॥ ਸਗਲ ਭਗਤ ਜਾ ਕੀ ਕਰਦੇ ਸੇਵਾ ॥**
**ਅਨਾਥਾ ਨਾਥੁ ਦੀਨ ਦੁਖ ਭੰਜਨੁ, ਸੋ ਗੁਰ ਪੂਰੇ ਤੇ ਪਾਇਣਾ ॥**

ਮਨੁੱਖ ਅੰਦਰ ਚਾਰ ਪਦਾਰਥਾਂ ਚੋਂ ਕੋਈ ਨਾ ਕੋਈ ਪਦਾਰਥ ਪ੍ਰਾਪਤ ਕਰਨ ਦੀ ਭੁਖ ਬਣੀ ਰਹਿੰਦੀ ਹੈ। ਇਸ ਲਈ ਗੁਰੂ ਪਾਤਿਸ਼ਾਹ ਫੁਰਮਾਉਂਦੇ ਹਨ:-

**ਪਾਰਜਾਤੁ ਲੋੜਹਿ ਮਨ ਪਿਆਰੇ ॥ ਕਾਮਧੇਨ ਸੋਹੀ ਦਰਬਾਰੇ ॥**
**ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ, ਨਾਮੁ ਕਮਾਇ ਰਸਾਇਣਾ ॥**

ਗੁਰੂ ਦੀ ਸੇਵਾ ਕਰਨਾ ਅਤਿ ਜਰੂਰੀ ਹੈ। ਤੁਛ ਬੁਧੀ ਵਾਲਾ ਜੀਵ ਗੁਰੂ ਦੀ ਮਹਿਮਾ ਨੂੰ ਨਹੀਂ ਜਾਣ ਸਕਦਾ। ਇਸ ਲਈ 'ਸਦਾ ਸਦਾ ਸੰਤਹ ਸੰਗਿ ਰਾਖਹੁ, ਏਹੁ ਨਾਮ ਦਾਨੁ ਦੇਵਾਇਣਾ' ਦੀ ਜਾਚਨਾ ਵਾਲੀ ਜੁਗਤੀ ਨੂੰ ਅਪਨਾਉਣਾ ਹੀ ਯੋਗ ਹੈ। ਆਪਣੀ ਰਸਨਾ ਦੁਆਰਾ ਗੁਰੂ ਦੇ ਸਨਮੁਖ ਹੋ ਕੇ ਇਉਂ ਜੋਦੜੀ ਕਰਨੀ ਚਾਹੀਦੀ ਹੈ:-

**ਨਿਰਗੁਣ ਕਉ ਸੰਗਿ ਲੇਹੁ ਰਲਾਏ॥ ਕਰਿ ਕਿਰਪਾ ਮੋਹਿ ਟਹਲੈ ਲਾਇ ॥**
**ਪਖਾ ਫੇਰਉ ਪੀਸਉ ਸੰਤ ਆਗੈ, ਚਰਣ ਧੋਇ ਸੁਖੁ ਪਾਇਣਾ ॥**

ਜਦੋਂ ਸਿੱਖ ਦੀ ਇਹ ਅਰਦਾਸਿ ਸੁਣੀ ਜਾਂਦੀ ਹੈ ਤਾਂ ਮਨ ਗਦ ਗਦ ਹੋ ਜਾਂਦਾ ਹੈ । ਫਿਰ ਪੂਰਨ ਅਨੰਦ ਅੰਦਰ ਆ ਜਾਂਦਾ ਹੈ, ਵਿਸਮਾਦ ਹੀ ਵਿਸਮਾਦ ਛਾ ਜਾਂਦਾ ਹੈ।

## ਮਾਰੂ ਸੋਲਹੇ ਮਹਲਾ ੫ ॥

**੧ਓ ਸਤਿਗੁਰ ਪ੍ਰਸਾਦਿ ॥ ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰਹਿ ਚੰਦ ਸੂਰਜ ਗੁਣ ਤਾਸਾ ॥ ਪਉਣ ਪਾਣੀ ਬੈਸੰਤਰ ਸਿਮਰਹਿ, ਸਿਮਰੈ ਸਗਲ ਉਪਾਰਜਨਾ ॥੧॥ ਸਿਮਰਹਿ ਖੰਡ ਦੀਪ ਸਭਿ ਲੋਆ ॥ ਸਿਮਰਹਿ ਪਾਤਾਲ ਪੁਰੀਆ ਸਚੁ ਸੋਆ ॥ ਸਿਮਰਹਿ ਖਾਣੀ ਸਿਮਰਹਿ ਬਾਣੀ, ਸਿਮਰਹਿ ਸਗਲੇ ਹਰਿਜਨਾ ॥੨॥ ਸਿਮਰਹਿ**

**ਬ੍ਰਹਮੇ ਬਿਸਨ ਮਹੇਸਾ ॥ ਸਿਮਰਹਿ ਦੇਵਤੇ ਕੋੜਿ ਤੇਤੀਸਾ ॥ ਸਿਮਰਹਿ ਜਖਿ ਦੈਤ ਸਭਿ ਸਿਮਰਹਿ, ਅਗਨਤੁ ਨ ਜਾਈ ਜਸੁ ਗਨਾ ॥੩॥ ਸਿਮਰਹਿ ਪਸੁ ਪੰਖੀ ਸਭਿ ਭੂਤਾ ॥ ਸਿਮਰਹਿ ਬਨ ਪਰਬਤ ਅਉਧੂਤਾ ॥ ਲਤਾ ਬਲੀ ਸਾਖ ਸਭ ਸਿਮਰਹਿ, ਰਵਿ ਰਹਿਆ ਸੁਆਮੀ ਸਭ ਮਨਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਮਰਹਿੰ, ਪੁਰੀਆਂ, ਬਲੀਂ।

**ਫੁਟਕਲ:** 'ਅਗਨਤੁ' ਦਾ ਸ਼ੁੱਧ ਉਚਾਰਨ 'ਅ-ਗਨਤੁ' ਹੈ।

**ਪਦ ਅਰਥ:** ਸਿਮਰੈ=ਸਿਮਰਦੀ ਹੈ, ਸਿਮਰਦਾ ਹੈ। ਸਿਮਰਹਿ=ਸਿਮਰਦੇ ਹਨ। ਗੁਣਤਾਸਾ=ਗੁਣਾਂ ਦਾ ਖਜ਼ਾਨਾ, ਪ੍ਰਭੂ। ਪਉਣੁ=ਹਵਾ। ਬੈਸੰਤਰ=ਅਗਨੀ। ਸਗਲ=ਸਾਰੀ। ਉਪਰਾਜਨਾ=ਪੈਦਾ ਕੀਤੀ ਹੋਈ, ਸ੍ਰਿਸ਼ਟੀ।੧। ਖੰਡ=ਹਿੱਸੇ। ਦੀਪ=ਟਾਪੂ। ਸਭਿ ਲੋਆ=ਸਾਰੇ ਲੋਕ। ਪਾਤਾਲ=ਧਰਤੀ ਹੇਠਾਂ ਵਸਣ ਵਾਲੇ। ਪੁਰੀਆ=ਨਗਰੀਆਂ। ਸਚੁ ਸੋਆ=ਉਸ ਸਦਾ ਕਾਇਮ ਰਹਿਣ ਵਾਲੇ ਪਰਮੇਸ਼ਰ ਨੂੰ। ਖਾਣੀ=ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭਜ)। ਬਾਣੀ=ਬਾਣੀਆਂ (ਪਰਾ, ਪਸੰਤੀ, ਮਧਮਾ, ਬੈਖਰੀ)।੨। ਸਗਲੇ=ਸਾਰੇ। ਬ੍ਰਹਮੇ=(ਕ੍ਰੋੜਾਂ) ਬ੍ਰਹਮੇ। ਬਿਸਨ=ਵਿਸ਼ਨੂੰ। ਮਹੇਸਾ=ਸ਼ਿਵ। ਕੋੜ ਤੇਤੀਸਾ=ਤੇਤੀ ਕ੍ਰੋੜ। ਜਖਿ=ਦੇਵਤਿਆਂ ਦੀ ਇਕ ਸ਼੍ਰੇਣੀ। ਅਗਨਤੁ=ਗਿਣਤੀ ਤੋਂ ਪਰੇ। ਗਨਾ=ਗਿਣਿਆ।੩। ਪਸੁ=ਪਸ਼ੂ, ਪੰਛੀ, ਪਰਿੰਦੇ। ਸਭਿ ਭੂਤਾ=ਸਾਰੇ ਜੀਵ। ਬਨ=ਜੰਗਲ। ਪਰਬਤ ਅਉਧੂਤਾ=ਨੰਗੇ ਸਾਧੂਆਂ ਵਾਂਗ ਅਡੋਲ ਟਿਕੇ ਹੋਏ ਪਹਾੜ। ਲਤਾ=ਵੇਲ। ਬਲੀ=ਵੇਲਾਂ। ਸਾਖ=ਸ਼ਾਖਾਂ। ਰਵਿ ਰਹਿਆ=ਵਿਆਪਕ ਹੋ ਰਿਹਾ ਹੈ। ਸਭ ਮਨਾ=ਸਾਰੇ ਮਨਾਂ ਵਿਚ।੪।

**ਅਰਥ:** (ਹੇ ਭਾਈ! ਉਸ ਪ੍ਰਭੂ ਨੂੰ) ਧਰਤੀ ਸਿਮਰਦੀ ਹੈ ਅਤੇ ਆਕਾਸ਼ (ਭਾਵ ਸਾਰਾ ਸੰਸਾਰ ਹੀ ਸਿਮਰਦਾ ਹੈ)। ਚੰਦਰਮਾ ਅਤੇ ਸੂਰਜ (ਵੀ ਉਸ) ਗੁਣਾਂ ਦੇ ਖਜ਼ਾਨੇ (ਪ੍ਰਭੂ ਨੂੰ) ਸਿਮਰਦੇ ਹਨ। ਹਵਾ, ਪਾਣੀ, ਅਗਨੀ (ਸਾਰੇ ਤੱਤ ਪ੍ਰਭੂ ਨੂੰ) ਸਿਮਰਦੇ ਹਨ (ਅਥਵਾ) ਸਾਰੀ ਸ੍ਰਿਸ਼ਟੀ ਹੀ ਉਸ (ਪ੍ਰਭੂ ਨੂੰ) ਧਿਆਉਂਦੀ ਅਤੇ ਸਿਮਰਦੀ ਹੈ।੧।

(ਸਾਰੇ) ਖੰਡ, ਟਾਪੂ, ਸਾਰੇ ਲੋਕ ਸਿਮਰਦੇ ਹਨ। ਪਾਤਾਲ (ਅਤੇ) ਪੁਰੀਆਂ ਉਸ ਸਦਾ ਕਾਇਮ ਰਹਿਣ ਵਾਲੇ ਪਰਮੇਸ਼ਰ ਨੂੰ ਸਿਮਰਦੇ ਹਨ। (ਸਾਰੀਆਂ) ਖਾਣੀਆਂ ਦੇ (ਜੀਵ) ਸਿਮਰਦੇ ਹਨ (ਸਾਰੀਆਂ) ਬਾਣੀਆਂ ਦੇ (ਜੀਵ) ਸਿਮਰਦੇ ਹਨ, ਹਰੀ ਦੇ (ਸਾਰੇ) ਸੇਵਕ ਸਿਮਰਦੇ ਹਨ।੨।

(ਉਸ ਪ੍ਰਭੂ ਨੂੰ ਅਨਗਿਣਤ) ਬ੍ਰਹਮੇ, ਵਿਸ਼ਨੂੰ ਅਤੇ ਸ਼ਿਵ ਸਿਮਰਦੇ ਹਨ। ਤੇਤੀ ਕ੍ਰੋੜ ਦੇਵਤੇ ਵੀ ਸਿਮਰਦੇ ਹਨ। ਸਾਰੇ ਦੇਵ ਅਤੇ ਦੈਂਤ ਸਿਮਰਦੇ ਹਨ, (ਉਸ ਪ੍ਰਭੂ ਦਾ) ਜਸ ਗਿਣਤੀ ਤੋਂ ਰਹਿਤ ਹੈ ਜੋ ਗਿਣਿਆ ਨਹੀਂ ਜਾ ਸਕਦਾ।੩।

ਪਸ਼ੂ, ਪੰਛੀ ਸਾਰੇ ਤੱਤ ਸਿਮਰਦੇ ਹਨ। ਜੰਗਲ, ਅਡੋਲ ਟਿਕੇ ਹੋਏ ਪਹਾੜ ਵੀ ਸਿਮਰਦੇ ਹਨ, ਵੇਲ, ਵੇਲਾਂ, ਸ਼ਾਖਾਂ ਸਭ ਸਿਮਰਦੀਆਂ ਹਨ, (ਉਹ ਮਾਲਕ) ਸਭ ਜੀਵਾਂ ਦੇ ਮਨਾਂ ਵਿਚ ਵਿਆਪਕ ਹੋ ਰਿਹਾ ਹੈ।੪।

**ਸਿਮਰਹਿ ਥੂਲ ਸੂਖਮ ਸਭਿ ਜੰਤਾ ॥ ਸਿਮਰਹਿ ਸਿਧ ਸਾਧਿਕ ਹਰਿ ਮੰਤਾ ॥ ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ, ਸਗਲ ਭਵਨ ਕਾ ਪ੍ਰਭ ਧਨਾ ॥੫॥ ਸਿਮਰਹਿ ਨਰ**

**ਨਾਰੀ ਆਸਰਮਾ ॥ ਸਿਮਰਹਿ ਜਾਤਿ ਜੋਤਿ ਸਭਿ ਵਰਨਾ ॥ ਸਿਮਰਹਿ ਗੁਣੀ ਚਤੁਰ ਸਭਿ ਬੇਤੇ, ਸਿਮਰਹਿ ਰੈਣੀ ਅਰੁ ਦਿਨਾ ॥੬॥ ਸਿਮਰਹਿ ਘੜੀ ਮੂਰਤ ਪਲ ਨਿਮਖਾ ॥ ਸਿਮਰੈ ਕਾਲੁ ਅਕਾਲੁ ਸੁਚਿ ਸੋਚਾ ॥ ਸਿਮਰਹਿ ਸਉਣ ਸਾਸਤ੍ਰ ਸੰਜੋਗਾ, ਅਲਖੁ ਨ ਲਖੀਐ ਇਕੁ ਖਿਨਾ ॥੭॥ ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥ ਕਰਿ ਕਿਰਪਾ ਜਿਸੁ ਭਗਤੀ ਲਾਵਹੁ, ਜਨਮੁ ਪਦਾਰਥ ਸੋ ਜਿਨਾ ॥੮॥**

**ਪਦ ਅਰਥ:** ਥੂਲੁ=ਅਸਥੂਲ, ਵੱਡੇ ਆਕਾਰ ਵਾਲੇ। ਸੂਖਮ=ਛੋਟੇ ਆਕਾਰ ਵਾਲੇ। ਸਿਧ=ਜੋਗ ਵਿਚ ਪੁੱਗੇ ਹੋਏ ਜੋਗੀ। ਸਾਧਿਕ=ਜੋਗ-ਸਾਧਨਾ ਕਰਨ ਵਾਲੇ। ਮੰਤਾ=ਮੰਤਰ। ਗੁਪਤ=ਲੁਕੇ ਹੋਏ। ਪ੍ਰਗਟ=ਦਿਸਦੇ (ਜੀਵ)। ਧਨਾ=ਧਣੀ, ਮਾਲਕ।੫। ਆਸਰਮਾ=(ਚਾਰ) ਆਸ਼ਰਮ ਬ੍ਰਹਮਚਰ, ਗ੍ਰਿਹਸਤ, ਵਾਨਪ੍ਰਸਥ ਅਤੇ ਸੰਨਿਆਸ। ਵਰਨਾ=(ਚਾਰ) ਵਰਨ ਬ੍ਰਾਹਮਨ, ਖਤ੍ਰੀ, ਵੈਸ਼, ਸ਼ੂਦਰ। ਗੁਣੀ=ਗੁਣਵਾਨ। ਬੇਤੇ=ਵਿਦਵਾਨ। ਰੈਣੀ=ਰਾਤ।੬। ਮੂਰਤ=ਮੁਹੂਰਤ। ਨਿਮਖਾ=ਅੱਖ ਝਮਕਣ ਜਿਤਨਾ ਸਮਾਂ। ਕਾਲੁ=ਮੌਤ। ਅਕਾਲੁ=ਜਨਮ। ਸੁਚਿ=(ਸਰੀਰਕ) ਪਵਿਤਰਤਾ। ਸੋਚਾ=ਸੌਚ। ਸਉਣ ਸਾਸਤ੍ਰ=ਜੋਤਿਸ਼ ਆਦਿਕ ਦੇ ਸ਼ਾਸਤਰ। ਅਲਖ=ਲਖਤਾ ਤੋਂ ਰਹਿਤ। ਕਰਾਵਨਹਾਰ=ਕਰਾਉਣ ਵਾਲਾ, ਪਰਮੇਸ਼ਰ। ਘਟ=ਹਿਰਦਾ। ਕਰਿ=ਕਰਕੇ। ਜਿਨਾ=ਜਿੱਤ ਲਿਆ।੮।

**ਅਰਥ:** ਅਸਥੂਲ (ਵਡੇ ਆਕਾਰ ਵਾਲੇ) ਤੋਂ ਸੂਖਮ (ਆਕਾਰ ਵਾਲੇ ਤੱਕ) ਸਾਰੇ ਜੀਵ ਪ੍ਰਭੂ ਨੂੰ ਹੀ ਸਿਮਰਦੇ ਹਨ। ਸਿਧ, ਸਾਧਨਾ ਕਰਨ ਵਾਲੇ (ਸਭ) ਹਰੀ ਦਾ (ਨਾਮ) ਮੰਤਰ ਸਿਮਰਦੇ ਹਨ। ਹੇ ਮੇਰੇ ਪ੍ਰਭੂ! ਛੁਪੇ ਹੋਏ ਤੇ ਪ੍ਰਗਟ (ਭਾਵ ਦਿਸਦੇ ਤੇ ਅਣਦਿਸਦੇ ਸਾਰੇ ਜੀਵ ਹੀ ਤੈਨੂੰ) ਸਿਮਰਦੇ ਹਨ, (ਅਤੇ ਤੂੰ) ਸਾਰੇ ਭਵਨਾਂ ਦਾ ਮਾਲਕ ਹੈਂ।੫।

ਆਦਮੀ, ਇਸਤਰੀਆਂ, (ਚਾਰੇ) ਆਸ਼ਰਮ (ਪ੍ਰਭੂ ਨੂੰ) ਸਿਮਰਦੇ ਹਨ। ਸਾਰੀਆਂ ਜਾਤਾਂ ਤੇ ਵਰਨ ਵੀ ਸਿਮਰਦੇ ਹਨ। ਰਾਤ ਤੇ ਦਿਨ (ਸਾਰੇ ਹੀ) ਸਿਮਰਦੇ ਹਨ।੬।

ਘੜੀ, ਮੁਹੂਰਤ, ਪਲ, ਨਿਮਖ (ਸਾਰੇ ਪ੍ਰਭੂ ਨੂੰ) ਸਿਮਰਦੇ ਹਨ। ਕਾਲ (ਮੌਤ), ਅਕਾਲ (ਜਨਮ), ਸੁੱਚ (ਪਵਿਤਰਤਾ), ਅਤੇ ਸੋਚਣ ਵਾਲੀ ਬ੍ਰਿਤੀ, ਸਭ ਪ੍ਰਭੂ ਨੂੰ ਸਿਮਰਦੇ ਹਨ। ਜੋਤਿਸ਼ (ਦਸਣ ਵਾਲੇ) ਸ਼ਾਸਤਰ ਆਦਿ ਸਿਮਰਦੇ ਹਨ (ਪਰ ਉਸ) ਲਖਤਾ ਤੋਂ ਰਹਿਤ ਪ੍ਰਭੂ ਦਾ (ਭੇਦ) ਇਕ ਛਿਨ ਮਾਤਰ ਵੀ (ਕਿਸੇ ਤੋਂ) ਨਹੀਂ ਲਖਿਆ ਜਾ ਸਕਦਾ।੭।

ਹੇ (ਸੰਭ ਕੁਝ) ਕਰਨ ਵਾਲੇ (ਅਤੇ) ਜੀਆਂ ਤੋਂ ਕਰਾਉਣ ਵਾਲੇ ਮਾਲਕ! ਹੇ ਸਾਰਿਆਂ ਦੇ ਦਿਲਾਂ ਦੀ ਜਾਣਨ ਵਾਲੇ ਪ੍ਰਭੂ! ਕਿਰਪਾ ਕਰਕੇ ਜਿਸ (ਮਨੁੱਖ ਨੂੰ ਤੁਸੀਂ ਆਪਣੀ) ਭਗਤੀ ਵਿਚ ਲਾਉਂਦੇ ਹੋ, ਉਹ (ਮਨੁੱਖ ਆਪਣਾ) ਜਨਮ ਪਦਾਰਥ ਜਿੱਤ ਲੈਂਦਾ ਹੈ।੮।

**ਜਾ ਕੈ ਮਨਿ ਵੂਠਾ ਪ੍ਰਭੁ ਅਪਨਾ ॥ ਪੂਰੈ ਕਰਮਿ ਗੁਰ ਕਾ ਜਪੁ ਜਪਨਾ ॥ ਸਰਬ ਨਿਰੰਤਰਿ ਸੋ ਪ੍ਰਭੁ ਜਾਤਾ, ਬਹੁੜਿ ਨ ਜੋਨੀ ਭਰਮਿ ਰੁਨਾ ॥੯॥ ਗੁਰ ਕਾ ਸਬਦੁ ਵਸੈ ਮਨਿ ਜਾ ਕੈ ॥ ਦੂਖੁ ਦਰਦੁ ਭ੍ਰਮੁ ਤਾਕਾ ਭਾਗੈ ॥ ਸੂਖ ਸਹਜ ਆਨੰਦ ਨਾਮ ਰਸੁ, ਅਨਹਦ ਬਾਣੀ ਸਹਜ ਧੁਨਾ ॥੧੦॥ ਸੋ ਧਨਵੰਤਾ ਜਿਨਿ ਪ੍ਰਭੁ ਧਿਆਇਆ॥ ਸੋ ਪਤਿਵੰਤਾ ਜਿਨਿ ਸਾਧਸੰਗੁ ਪਾਇਆ ॥ ਪਾਰਬ੍ਰਹਮੁ ਜਾ ਕੈ ਮਨਿ ਵੂਠਾ, ਸੋ ਪੂਰ ਕਰੰਮਾ ਨ ਛਿਨਾ ॥੧੧॥**

**ਜਲਿ ਥਲਿ ਮਹੀਅਲਿ ਸੁਆਮੀ ਸੋਈ ॥ ਅਵਰੁ ਨ ਕਹੀਐ ਦੂਜਾ ਕੋਈ ॥ ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ, ਅਵਰੁ ਨ ਦੀਸੈ ਏਕ ਬਿਨਾ ॥੧੨॥**

**ਪਦ ਅਰਥ:** ਮਨਿ=ਮਨ ਵਿਚ। ਵੂਠਾ=ਵਸ ਗਿਆ ਹੈ। ਕਰਮਿ=ਬਖਸ਼ਿਸ਼ ਦੁਆਰਾ। ਸਰਬ ਨਿਰੰਤਰਿ=ਸਾਰਿਆਂ ਦੇ ਧੁਰ ਅੰਦਰ। ਜਾਤਾ=ਜਾਣ ਲਿਆ ਹੈ। ਬਹੁੜਿ=ਮੁੜ ਕੇ; ਫਿਰ। ਜੋਨਿ=ਜੂਨਾਂ ਵਿਚ। ਰੁਨਾ=ਰੁੰਨਾ, ਰੋਇਆ।੯। ਅਨਹਦ ਬਾਣੀ=ਇਕ ਰਸ ਬਾਣੀ। ਸਹਜ ਧੁਨਾ=ਸਹਜ ਦੀ ਧੁਨੀ।੧੦। ਧਨਵੰਤਾ=ਧਨ ਦੌਲਤ ਵਾਲਾ। ਜਿਨਿ=ਜਿਸ (ਮਨੁੱਖ) ਨੇ। ਪਤਿਵੰਤਾ=ਇਜ਼ਤ ਵਾਲਾ। ਪੂਰ ਕਰੰਮਾ=ਪੂਰੇ ਭਾਗਾਂ ਵਾਲਾ। ਛਿਨਾ=ਛੁਪਿਆ ਹੋਇਆ।੧੧। ਜਲ=ਪਾਣੀ ਵਿਚ। ਥਲਿ=ਧਰਤੀ ਵਿਚ। ਮਹੀਅਲਿ=ਪੁਲਾੜ ਵਿਚ। ਅਵਰੁ=ਹੋਰ। ਗੁਰ ਗਿਆਨ ਅੰਜਨਿ=ਗੁਰੂ ਦੇ ਗਿਆਨ ਦੇ ਸੁਰਮੇ ਨੇ। ਸਗਲਾ=ਸਾਰਾ।੧੨।

**ਅਰਥ:** (ਹੇ ਭਾਈ!) ਜਿਸ (ਸੇਵਕ) ਦੇ ਮਨ ਵਿਚ ਆਪਣਾ ਪ੍ਰਭੂ (ਮਾਲਕ) ਵਸ ਗਿਆ ਹੈ (ਉਹ) ਪੂਰੇ (ਪ੍ਰਭੂ) ਦੀ ਮਿਹਰ ਨਾਲ ਹੀ ਗੁਰੂ ਦਾ (ਦਸਿਆ) ਜਾਪ ਜਪਦਾ ਹੈ। ਜਿਸ (ਜਗਿਆਸੂ) ਨੇ ਉਸ ਪ੍ਰਭੂ ਨੂੰ ਸਾਰਿਆਂ ਦੇ ਅੰਦਰ (ਵਸਦਾ) ਜਾਣ ਲਿਆ ਹੈ, (ਉਹ ਮਨੁੱਖ) ਮੁੜ ਕੇ ਜੂਨਾਂ ਵਿਚ ਨਹੀਂ ਭਟਕਦਾ (ਅਤੇ) ਨਾ ਹੀ ਰੋਂਦਾ ਹੈ।੯।

(ਹੇ ਭਾਈ!) ਜਿਸ ਦੇ ਮਨ ਵਿਚ ਗੁਰੂ ਦਾ ਸ਼ਬਦ (ਉਪਦੇਸ਼) ਵਸ ਜਾਂਦਾ ਹੈ, ਉਸ ਦਾ ਦੁਖ ਦਰਦ ਤੇ ਭਰਮ (ਸਭ) ਨਸ ਜਾਂਦਾ ਹੈ। (ਉਸ ਦੇ ਅੰਦਰ ਆਤਮਿਕ) ਸੁਖ, ਅਡੋਲਤਾ ਦਾ ਅਨੰਦ ਤੇ ਨਾਮ ਰਸ (ਸਦਾ ਹੀ ਬਣੇ ਰਹਿੰਦੇ ਹਨ ਅਤੇ) ਅਨਹਦ ਬਾਣੀ ਦੀ (ਰੌਂ ਅਤੇ ਨਿਰੰਤਰ ਨਾਮ ਦੀ) ਸਹਜ ਧੁਨੀ ਚਲਦੀ ਰਹਿੰਦੀ ਹੈ।੧੦।

(ਹੇ ਭਾਈ!) ਉਹ ਧਨਵਾਨ (ਪੁਰਸ਼) ਹੈ ਜਿਸ ਨੇ ਪ੍ਰਭੂ ਨੂੰ ਧਿਆਇਆ ਹੈ। ਉਹ ਇਜ਼ਤ ਵਾਲਾ (ਪੁਰਸ਼) ਹੈ ਜਿਸ ਨੇ ਸਾਧਸੰਗ ਪ੍ਰਾਪਤ ਕਰ ਲਿਆ ਹੈ। ਜਿਸ (ਮਨੁੱਖ) ਦੇ ਮਨ ਵਿਚ ਪਰਮੇਸ਼ਰ ਵਸ ਗਿਆ ਹੈ (ਉਹ) ਵਡੀ ਕਿਸਮਤ ਵਾਲਾ ਹੈ, (ਉਹ) ਛੁਪਿਆ ਨਹੀਂ ਰਹਿ ਸਕਦਾ (ਭਾਵ ਪ੍ਰਸਿਧ ਹੋ ਜਾਂਦਾ ਹੈ)।੧੧।

(ਹੇ ਭਾਈ!) ਉਹ ਮਾਲਕ ਪਾਣੀ ਵਿਚ ਧਰਤੀ ਵਿਚ ਅਤੇ ਪੁਲਾੜ ਵਿਚ ਵਿਆਪਕ ਹੈ। (ਉਸ ਤੋਂ ਬਿਨਾ ਅਜਿਹਾ) ਹੋਰ ਦੂਜਾ ਕੋਈ ਨਹੀਂ ਆਖਿਆ ਜਾ ਸਕਦਾ। ਗੁਰੂ ਦੇ ਗਿਆਨ ਰੂਪੀ ਸੁਰਮੇ ਨਾਲ (ਜਿਸਦਾ) ਭਰਮ ਰੂਪੀ (ਜਾਲਾ) ਕਟਿਆ ਗਿਆ ਹੈ, (ਉਸ ਨੂੰ) ਇਕ ਪਰਮਾਤਮਾ ਤੋਂ ਬਿਨਾ ਹੋਰ (ਕੋਈ) ਨਹੀਂ ਦਿਸਦਾ।੧੨।

**ਊਚੇ ਤੇ ਊਚਾ ਦਰਬਾਰਾ ॥ ਕਹਣੁ ਨ ਜਾਈ ਅੰਤੁ ਨ ਪਾਰਾ ॥ ਗਹਿਰ ਗੰਭੀਰ ਅਥਾਹ ਸੁਆਮੀ, ਅਤੁਲੁ ਨ ਜਾਈ ਕਿਆ ਮਿਨਾ ॥੧੩॥ ਤੂ ਕਰਤਾ ਤੇਰਾ ਸਭੁ ਕੀਆ ॥ ਤੁਝੁ ਬਿਨੁ ਅਵਰੁ ਨ ਕੋਈ ਬੀਆ ॥ ਆਦਿ ਮਧਿ ਅੰਤਿ ਪ੍ਰਭੁ ਤੂਹੈ, ਸਗਲ ਪਸਾਰਾ ਤੁਮ ਤਨਾ ॥੧੪॥ ਜਮ ਦੂਤ ਤਿਸੁ ਨਿਕਟਿ ਨ ਆਵੈ ॥ ਸਾਧਸੰਗਿ ਹਰਿ ਕੀਰਤਨੁ ਗਾਵੈ ॥ ਸਗਲ ਮਨੋਰਥ ਤਾ ਕੇ ਪੂਰਨ, ਜੋ ਸ੍ਰਵਣੀ ਪ੍ਰਭ ਕਾ ਜਸੁ ਸੁਨਾ ॥੧੫॥ ਤੂ ਸਭਨਾ ਕਾ ਸਭੁ ਕੋ ਤੇਰਾ ॥ ਸਾਚੇ ਸਾਹਿਬ ਗਹਿਰ ਗੰਭੀਰਾ ॥ ਕਹੁ ਨਾਨਕ ਸੇਈ ਜਨ ਊਤਮ, ਜੋ ਭਾਵਹਿ ਸੁਆਮੀ ਤੁਮ ਮਨਾ ॥੧੬॥੧॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੂਹੈਂ, ਭਾਵਹਿਂ, ਬਲੀਂ।

**ਪਦ ਅਰਥ:** ਤੇ=ਤੋਂ। ਪਾਰਾ=ਪਾਰਲਾ (ਬੰਨਾ)। ਗਹਿਰ=ਡੂੰਘਾ। ਗੰਭੀਰ=ਵੱਡੇ ਜਿਗਰੇ ਵਾਲਾ। ਅਥਾਹ=ਜਿਸ ਦੀ ਡੂੰਘਾਈ ਦੀ ਥਾਹ ਨਾ ਪਾਈ ਜਾ ਸਕੇ। ਕਿਆ ਗਿਨਾ=ਕੀ ਗਿਣਾਂ।੧੩। ਬੀਆ=ਦੂਜਾ। ਤੁਮ ਤਨਾ=ਤੇਰੇ ਸਰੀਰ ਦਾ।੧੪। ਨਿਕਟਿ=ਨੇੜੇ। ਪੂਰਨ=ਪੂਰੇ। ਸ੍ਰਵਣੀ=ਕੰਨਾ ਨਾਲ।੧੫। ਸੇਈ=ਓਹੀ। ਉਤਮ=ਚੰਗੇ। ਜੋ=ਜਿਹੜੇ। ਭਾਵਹਿ=ਚੰਗੇ ਲਗਦੇ ਹਨ। ਤੁਮ ਮਨਾ=ਤੇਰੇ ਮਨ ਨੂੰ।੧੬।

**ਅਰਥ:** (ਹੇ ਪ੍ਰਭੂ!) ਤੇਰਾ ਦਰਬਾਰ ਉਚਿਆਂ ਤੋਂ ਉਚਾ ਹੈ। (ਤੇਰੇ) ਪਾਰ (ਉਰਾਰ ਦਾ) ਅੰਤ ਕਹਿਆ ਨਹੀਂ ਜਾ ਸਕਦਾ। ਹੇ ਡੂੰਘੇ ਤੇ ਅਥਾਹ ਮਾਲਕ! (ਤੂੰ) ਅਤੁੱਲ ਹੈਂ, ਤੋਲਿਆ ਨਹੀਂ ਜਾ ਸਕਦਾ, (ਤੈਨੂੰ ਮੈਂ) ਕੀ ਗਿਣਾਂ? (ਭਾਵ ਤੇਰੀ ਗਿਣਤੀ ਮਿਣਤੀ ਕਿਸੇ ਤੋਂ ਨਹੀਂ ਹੋ ਸਕਦੀ)।੧੩।

(ਹੇ ਪ੍ਰਭੂ!) ਤੂੰ (ਸਭ ਦਾ) ਕਰਤਾ ਹੈਂ (ਅਤੇ) ਸਾਰਾ ਜਗਤ ਤੇਰਾ (ਪੈਦਾ) ਕੀਤਾ ਹੋਇਆ ਹੈ। ਤੇਰੇ ਤੋਂ ਬਿਨਾ ਹੋਰ ਕੋਈ ਦੂਸਰਾ ਨਹੀਂ ਹੈ। (ਹੇ ਪ੍ਰਭੂ!) ਆਦਿ ਮਧ ਤੇ ਅੰਤ ਵਿਚ (ਕੇਵਲ) ਤੂੰ ਹੀ ਹੈਂ (ਅਤੇ) ਸਾਰਾ ਪਸਾਰਾ ਤੇਰਾ ਹੀ ਤਾਣਿਆ ਹੋਇਆ ਹੈ।੧੪।

(ਹੇ ਭਾਈ!) ਜਿਹੜਾ (ਮਨੁੱਖ) ਹਰੀ ਦਾ ਕੀਰਤਨ ਗਾਉਂਦਾ (ਸਿਫਤਿ ਸਾਲਾਹ ਕਰਦਾ) ਹੈ ਉਸ ਦੇ ਨੇੜੇ ਜਮਦੂਤ ਨਹੀਂ ਆਉਂਦਾ ਹੈ। ਜਿਹੜਾ (ਮਨੁੱਖ) ਆਪਣੇ ਕੰਨਾਂ ਨਾਲ ਪ੍ਰਭੂ ਦਾ ਜਸ ਸੁਣਦਾ ਹੈ, ਉਸ (ਮਨੁੱਖ) ਦੇ ਸਾਰੇ ਮਨੋਰਥ ਪੂਰੇ (ਹੋ ਜਾਂਦੇ ਹਨ)।੧੫।

ਹੇ ਸਚੇ ਸਾਹਿਬ! ਹੇ ਡੂੰਘੇ ਤੇ ਸੰਜੀਦਾ ਪ੍ਰਭੂ! ਤੂੰ ਸਾਰਿਆਂ ਦਾ (ਕਰਤਾ) ਹੈਂ ਅਤੇ ਸਭ ਕੋਈ ਤੇਰਾ (ਦਾਸ) ਹੈ। ਨਾਨਕ! ਆਖ ਕਿ ਹੇ ਮਾਲਕ! ਉਹ ਦਾਸ ਹੀ ਚੰਗੇ ਹਨ (ਜੋ) ਤੇਰੇ ਮਨ ਨੂੰ ਭਾਉਂਦੇ ਚੰਗੇ ਲਗਦੇ ਹਨ।੧੬।੧੮।

## ਸਾਰੰਸ਼ ਅਤੇ ਸਿਧਾਂਤ

ਪਾਰਬ੍ਰਹਮ ਪਰਮੇਸ਼ਰ ਨੂੰ ਸਾਰੀ ਸ੍ਰਿਸ਼ਟੀ ਸਿਮਰਦੀ ਹੈ। ਜਿਸ ਮਨੁੱਖ ਉਤੇ ਪ੍ਰਭੂ ਦੀ ਮਿਹਰ ਹੋਵੇ, ਉਹੀ ਨਾਮ- ਸਿਮਰਨ ਕਰ ਸਕਦਾ ਹੈ। ਸੁਖਮਨੀ ਬਾਣੀ ਵਿਚ ਵੀ ਗੁਰਦੇਵ ਪਿਤਾ ਜੀ ਫੁਰਮਾਉਂਦੇ ਹਨ:-

**੧. ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ ॥**

**੨. ਜਿਨ ਕਉ ਭਏ ਦਇਆਲ, ਤਿਨ ਸਾਧੂ ਸੰਗੁ ਭਇਆ॥**
**ਅੰਮ੍ਰਿਤੁ ਹਰਿ ਕਾ ਨਾਮੁ ਤਿਨੀ ਜਨੀ ਜਪਿ ਲਇਆ॥** [ਪੰਨਾ ੨੬੨

ਨਾਮ ਸਿਮਰਨ ਦੀ ਬਰਕਤ ਨਾਲ ਮਨੁੱਖ ਦਾ ਜਨਮ ਮਰਨ ਕਟਿਆ ਜਾਂਦਾ ਹੈ। ਸਦੀਵੀ ਸੁਖ, ਧਨ ਤੇ ਪਤਿ-ਮਤਿ ਮਿਲਦੀ ਹੈ। ਜਦੋਂ ਜਗਿਆਸੂ ਨੂੰ ਗੁਰੂ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ ਉਸ ਨੂੰ ਹਰ ਪਾਸੇ ਹਰੀ ਦਾ ਦੀਦਾਰ ਦਿਸਣ ਲਗ ਪੈਂਦਾ ਹੈ। ਅਜਿਹਾ ਮਨੁੱਖ ਨਾਮ ਸਿਮਰ ਸਿਮਰ ਕੇ ਪ੍ਰਭੂ ਦੀ ਸਿਫਤਿ ਸਲਾਹ ਕਰਕੇ ਉਤਮ ਪਦਵੀ ਪ੍ਰਾਪਤ ਕਰ ਲੈਂਦਾ ਹੈ।

ਸਿਧਾਂਤ ਇਹ ਹੈ ਕਿ ਜਿਸ ਪਰਮੇਸ਼ਰ ਨੂੰ ਪਸ਼ੂ, ਪੰਛੀ, ਪਉਣ, ਪਾਣੀ, ਪਰਬਤ, ਸੂਖਮ, ਅਸਥੂਲ ਗੁਪਤ ਪ੍ਰਗਟ ਸਾਰੇ ਹੀ ਸਿਮਰਦੇ ਹਨ, ਉਸ ਤੋਂ 'ਸੋਨੇ ਕੀ ਸੂਈ ਰੁਪੇ ਕਾ ਧਾਗਾ' (ਪੰਨਾ ੪੮੫) ਪਰਾਪਤ ਕਰਕੇ ਨਾਮ-ਸਿਮਰਨ ਵਿਚ ਮਗਨ ਹੋਣਾ ਚਾਹੀਦਾ ਹੈ।

ਮਾਰੂ ਮਹਲਾ ੫ ॥ ਪ੍ਰਭ ਸਮਰਥ ਸਰਬ ਸੁਖ ਦਾਨਾ ॥ ਸਿਮਰਉ ਨਾਮੁ ਹੋਹੁ ਮਿਹਰਵਾਨਾ ॥ ਹਰਿ ਦਾਤਾ ਜੀਅ ਜੰਤ ਭੇਖਾਰੀ, ਜਨੁ ਬਾਂਛੈ ਜਾਚੰਗਨਾ ॥੧॥ ਮਾਗਉ ਜਨ ਧੂਰਿ ਪਰਮਗਤਿ ਪਾਵਉ ॥ ਜਨਮ ਜਨਮ ਕੀ ਮੈਲੁ ਮਿਟਾਵਉ ॥ ਦੀਰਘ ਰੋਗ ਮਿਟਹਿ ਹਰਿ ਅਉਖਧਿ, ਹਰਿ ਨਿਰਮਲਿ ਰਾਪੈ ਮੰਗਨਾ ॥੨॥ ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ ॥ ਏਕਾ ਓਟ ਤਜਉ ਬਿਖੁ ਕਾਮੀ ॥ ਨਿਵਿ ਨਿਵਿ ਪਾਇ ਲਗਉ ਦਾਸ ਤੇਰੇ, ਕਰਿ ਸੁਕ੍ਰਿਤੁ ਨਾਹੀ ਸੰਗਨਾ ॥੩॥ ਰਸਨਾ ਗੁਣ ਗਾਵੈ ਹਰਿ ਤੇਰੇ ॥ ਮਿਟਹਿ ਕਮਾਤੇ ਅਵਗੁਣ ਮੇਰੇ ॥ ਸਿਮਰਿ ਸਿਮਰਿ ਸੁਆਮੀ ਮਨੁ ਜੀਵੈ, ਪੰਚ ਦੂਤ ਤਜਿ ਤੰਗਨਾ ॥੪॥

### ਉਚਾਰਨ ਸੇਧ

**ਬਿੰਦੀ ਸਹਿਤ:** ਸਿਮਰਉਂ, ਮਾਂਗਉਂ, ਪਾਵਉਂ, ਮਿਟਾਵਉਂ, ਮਿਟਹਿਂ, ਸੁਣਉਂ, ਤਜਉਂ, ਨਿਵਿਂ ਨਿਵਿਂ ਪਾਇਂ, ਲਗਉਂ, ਨਾਹੀਂ,

**ਪਦ ਅਰਥ:** ਪ੍ਰਭ=ਹੇ ਪ੍ਰਭੂ!। ਸਮਰਥ=ਹੇ ਸਾਰੀਆਂ ਸ਼ਕਤੀਆਂ ਦੇ ਮਾਲਕ। ਸਰਬ=ਸਾਰੇ। ਸੁਖ ਦਾਨਾ ਹੇ=ਸੁਖ ਦੇਣ ਵਾਲੇ (ਪ੍ਰਭੂ)। ਸਿਮਰਉ=ਮੈਂ ਸਿਮਰਾਂ। ਹੋਹੁ=ਤੁਸੀ ਹੋਵੋ। ਭੇਖਾਰੀ=ਮੰਗਤੇ। ਬਾਂਛੈ=ਮੰਗਦਾ ਹੈ, ਚਾਹੁੰਦਾ ਹੈ। ਜਾਚੰਗਨਾ=ਮੰਗਤਾ (ਬਣ ਕੇ)। ਮਾਗਉ=ਮੈਂ ਮੰਗਦਾ ਹਾਂ। ਧੂਰਿ=(ਚਰਨ) ਧੂੜ। ਪਰਮਗਤਿ=ਉਚੀ ਆਤਮਿਕ ਅਵਸਥਾ। ਪਾਵਉ=ਮੈਂ ਪਾਵਾਂ। ਦੀਰਘ ਰੋਗ=ਵੱਡੇ ਰੋਗ। ਮਿਟਾਵਉ=ਮੈਂ ਦੂਰ ਕਰ ਲਵਾਂ। ਮਿਟਹਿ=ਮਿਟਦੇ ਹਨ। ਹਰਿ ਅਉਖਧਿ=ਹਰਿ (ਨਾਮ ਦੀ) ਦਵਾਈ ਨਾਲ। ਹਰਿ ਨਿਰਮਲਿ=ਹਰੀ ਦੇ ਪਵਿਤਰ (ਨਾਮ) ਵਿਚ। ਰਾਪੈ=ਰੰਗਿਆ ਜਾਏ।੨। ਸ੍ਰਵਣੀ=ਕੰਨਾਂ ਨਾਲ। ਸੁਣਉ=ਸੁਣਦਾ ਹਾਂ। ਸੁਆਮੀ=ਹੇ ਮਾਲਕ!। ਤਜਉ=ਮੈਂ ਤਿਆਗ ਦਿਆਂ। ਬਿਖੁ=ਜ਼ਹਿਰ, ਮਾਇਆ। ਕਾਮੀ=ਕਾਮ-ਵਾਸ਼ਨਾ। ਨਿਵਿ=ਨੀਵਾਂ ਹੋ ਕੇ। ਪਾਇ ਲਗਉ=ਮੈਂ ਪੈਰੀ (ਚਰਨੀ) ਲਗਾਂ। ਕਰਿ ਸੁਕ੍ਰਿਤ=ਪੁੰਨ ਕਰਮ ਕਰਕੇ। ਨਾਹੀ ਸੰਗਨਾ=ਸੰਗਣਾ, ਝਾਕਾ, ਝਿਝਕ।੩। ਪੰਜ ਦੂਤ=ਪੰਜ ਕਾਮਾਦਿਕ ਵੈਰੀ। ਤਜਿ=ਤਿਆਗ ਕੇ। ਤੰਗਨਾ=ਜੋ ਤੰਗ ਕਰਨ ਵਾਲੇ ਹਨ।੪।

**ਅਰਥ:** (ਹੇ ਸਾਰੀਆਂ ਸ਼ਕਤੀਆਂ ਦੇ ਮਾਲਕ!) ਹੇ ਸਾਰੇ ਸੁਖ ਦੇਣ ਵਾਲੇ! (ਮੇਰੇ ਉਤੇ) ਮਿਹਰਬਾਨ ਹੋਵੋ (ਤਾਂ ਜੋ ਮੈਂ ਤੁਹਾਡਾ) ਨਾਮ ਸਿਮਰਦਾ ਰਹਾਂ। (ਹੇ ਭਾਈ!) ਹਰੀ ਦਾਤਾ ਹੈ (ਬਾਕੀ ਸਾਰੇ) ਜੀਵ ਜੰਤ (ਉਸ ਦੇ ਦਰ ਦੇ) ਮੰਗਤੇ ਹਨ। ਦਾਸ (ਨਾਨਕ) ਜਾਚਕ (ਮੰਗਤਾ) ਬਣ ਕੇ ਨਾਮ ਲਈ ਜਾਚਨਾ ਕਰਦਾ ਹੈ।੧।

(ਹੇ ਭਾਈ! ਮੈਂ ਪ੍ਰਭੂ ਪਾਸੋਂ ਉਸਦੇ) ਸੇਵਕ ਦੀ ਚਰਨ ਧੂੜ ਮੰਗਦਾ ਹਾਂ (ਜਿਸ ਦੇ ਫਲ ਸਰੂਪ ਮੈਂ) ਉਚੀ ਆਤਮਿਕ ਅਵਸਥਾ ਪ੍ਰਾਪਤ ਕਰ ਸਕਾਂ ਅਤੇ ਜਨਮਾਂ ਜਨਮਾਂ ਦੀ (ਪਾਪਾਂ ਰੂਪੀ) ਮੈਲ ਦੂਰ ਕਰ ਸਕਾਂ। (ਨਾਮ ਦੀ) ਦਵਾਈ ਨਾਲ ਵੱਡੇ ਵੱਡੇ ਰੋਗ ਮਿਟ ਜਾਂਦੇ ਹਨ, (ਇਸ ਲਈ ਮੈਂ ਇਹ ਦਾਤਿ) ਮੰਗਦਾ ਹਾਂ ਕਿ ਹਰੀ ਦੇ ਪਵਿੱਤਰ (ਨਾਮ ਵਿਚ ਮੇਰਾ ਮਨ) ਰੰਗਿਆ ਜਾਵੇ।੨।

ਹੇ ਸੁਆਮੀ! (ਕਿਰਪਾ ਕਰੋ ਕਿ ਮੈਂ) ਕੰਨਾਂ ਨਾਲ ਤੇਰਾ ਨਿਰਮਲ ਜਸ ਸੁਣਦਾ ਰਹਾਂ। ਇਕ ਤੇਰੀ ਓਟ (ਟਿਕਾਈ ਰੱਖਾਂ ਅਤੇ) ਵਿਸ਼ਿਆਂ ਵਾਲੀ ਕਾਮਨਾ ਤਿਆਗ ਦਿਆਂ। ਨਿਵ ਨਿਵ ਕੇ ਤੇਰੇ ਦਾਸਾਂ ਦੀ ਚਰਨੀ ਲਗਾਂ (ਅਤੇ) ਪੁੰਨ ਕਰਮ ਕਰਕੇ (ਮੈਨੂੰ ਕਦੇ ਵੀ) ਝਿਝਕ ਨਾ ਆਵੇ।੩।

ਹੇ ਹਰੀ! (ਮੇਰੀ) ਜੀਭ ਤੇਰੇ ਗੁਣ ਗਾਉਂਦੀ ਰਹੇ। (ਮੇਰੇ) ਕਮਾਏ ਹੋਏ (ਪਿਛਲੇ) ਔਗੁਣ ਦੂਰ ਹੋ ਜਾਣ। ਹੇ ਸੁਆਮੀ! (ਜੋ) ਪੰਜ ਵੈਰੀ (ਕਾਮਾਦਿਕ ਹਨ) ਜੋ ਤੰਗ ਕਰਦੇ ਹਨ (ਇਹਨਾਂ ਨੂੰ) ਤਿਆਗ ਕੇ (ਮੇਰਾ) ਮਨ ਤੈਨੂੰ ਸਿਮਰ ਸਿਮਰ ਕੇ ਜੀਉਂਦਾ ਰਹੇ।੪।

**ਚਰਨ ਕਮਲ ਜਪਿ ਬੋਹਿਥਿ ਚਰੀਐ ॥ ਸੰਤਸੰਗਿ ਮਿਲਿ ਸਾਗਰੁ ਤਰੀਐ ॥ ਅਰਚਾ ਬੰਦਨ ਹਰਿ ਸਮਤ ਨਿਵਾਸੀ, ਬਾਹੁੜਿ ਜੋਨਿ ਨ ਨੰਗਨਾ ॥੫॥ ਦਾਸ ਦਾਸਨ ਕੋ ਕਰਿ ਲੇਹੁ ਗੋੁਪਾਲਾ ॥ ਕ੍ਰਿਪਾ ਨਿਧਾਨ ਦੀਨ ਦਇਆਲਾ ॥ ਸਖਾ ਸਹਾਈ ਪੂਰਨ ਪਰਮੇਸੁਰ, ਮਿਲੁ ਕਦੇ ਨ ਹੋਵੀ ਭੰਗਨਾ ॥੬॥ ਮਨੁ ਤਨੁ ਅਰਪਿ ਧਰੀ ਹਰਿ ਆਗੈ ॥ ਜਨਮ ਜਨਮ ਕਾ ਸੋਇਆ ਜਾਗੈ ॥ ਜਿਸ ਕਾ ਸਾ ਸੋਈ ਪ੍ਰਤਿਪਾਲਕੁ ਹਤਿ ਤਿਆਗੀ ਹਉਮੈ ਹੰਤਨਾ ॥੭॥ ਜਲਿ ਥਲਿ ਪੂਰਨ ਅੰਤਰਜਾਮੀ ॥ ਘਟਿ ਘਟਿ ਰਵਿਆ ਅਛਲ ਸੁਆਮੀ ॥ ਭਰਮ ਭੀਤਿ ਖੋਈ ਗੁਰਿ ਪੂਰੈ, ਏਕੁ ਰਵਿਆ ਸਰਬੰਗਨਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਰੀਂ,ਹਉਮੈਂ। **ਫੁਟਕਲ:** ਚਰ੍ਹੀਐ।

**ਪਦ ਅਰਥ:** ਚਰਨ ਕਮਲ=ਕੌਲ ਫੁਲ ਵਰਗੇ ਸੁੰਦਰ ਕੋਮਲ ਚਰਨ। ਬੋਹਿਥਿ=ਜਹਾਜ਼ ਵਿਚ। ਚਰੀਐ=ਚੜ੍ਹਨਾ ਚਾਹੀਦਾ ਹੈ। ਸਾਗਰੁ=ਸਮੁੰਦਰ (ਭਾਵ ਸੰਸਾਰ)। ਅਰਚਾ=ਆਦਰ, ਸਤਿਕਾਰ। ਬੰਦਨ=ਨਮਸਕਾਰ। ਸਮਤ=ਬਰਾਬਰ, ਇਕ ਸਮਾਨ। ਨਿਵਾਸੀ=ਵਸਣ ਵਾਲਾ। ਬਾਹੁੜਿ=ਮੁੜ ਕੇ। ਨੰਗਨਾ=ਨੰਗਾ, ਭਾਵ ਬੇ-ਇਜ਼ਤ ਹੋਣਾ।੫। ਗੋਪਾਲਾ=ਹੇ ਪ੍ਰਿਥਵੀ ਦੇ ਮਾਲਕ!। ਕ੍ਰਿਪਾ ਨਿਧਾਨ=ਕਿਰਪਾ ਦੇ ਖਜ਼ਾਨੇ। ਸਖਾ=ਸਾਥੀ। ਭੰਗਨਾ=ਵਿਘਨ।੬। ਅਰਪਿ=ਭੇਟਾ ਕਰਕੇ। ਧਰੀ=ਰਖਾਂ। ਹਤਿ=ਮਾਰ ਕੇ। ਹੰਤਨਾ=ਮਾਰਨ ਵਾਲੀ।੭। ਪੂਰਨ=ਵਿਆਪਕ। ਭੀਤਿ=ਕੰਧ। ਰਵਿਆ=ਵਿਆਪਕ। ਸਰਬੰਗਨਾ=ਸਾਰੇ ਸਰੀਰਾਂ ਵਿਚ।੮।

**ਅਰਥ:** (ਹੇ ਭਾਈ! ਪ੍ਰਭੂ ਦੇ) ਚਰਨ ਕਮਲ ਜਪ ਕੇ (ਨਾਮ ਰੂਪੀ) ਜਹਾਜ਼ ਉਤੇ ਚੜ੍ਹ ਜਾਈਏ। ਸੰਤਾਂ ਦੇ ਨਾਲ ਮਿਲ ਕੇ (ਸੰਸਾਰ) ਸਮੁੰਦਰ ਤੋਂ ਤਰ ਜਾਈਏ। (ਜਿਹੜਾ) ਹਰੀ ਇਕ ਸਮਾਨ (ਹਰ ਥਾਂ) ਵਸ ਰਿਹਾ ਹੈ (ਉਸ ਨੂੰ ਜਾਣਨਾ, ਇਹ) ਪੂਜਾ ਤੇ ਬੰਦਨਾ ਕਰੀਏ (ਜਿਸ ਨਾਲ) ਫਿਰ ਜੂਨੀਆਂ ਵਿਚ ਪੈ ਕੇ ਮਨੁੱਖ ਨੰਗਾ (ਭਾਵ ਬੇਇਜ਼ਤ) ਨਹੀਂ ਹੁੰਦਾ।੫।

ਹੇ ਪ੍ਰਿਥਵੀ ਦੇ ਮਾਲਕ! ਹੇ ਕਿਰਪਾ ਦੇ ਖਜ਼ਾਨੇ! ਹੇ ਦੀਨਾ ਤੇ ਦਇਆ ਕਰਨ ਵਾਲੇ! (ਤੂੰ ਮੈਨੂੰ ਆਪਣੇ) ਦਾਸਾਂ ਦਾ ਦਾਸ ਬਣਾ ਲੈ। ਹੇ ਪੂਰਨ ਪਰਮੇਸ਼ਰ! (ਤੂੰ ਮੇਰਾ) ਮਿਤਰ ਤੇ ਮਦਦਗਾਰ ਹੈਂ (ਤੈਨੂੰ) ਮਿਲ ਕੇ (ਮੈਨੂੰ ਕਦੇ ਵੀ ਕੋਈ) ਵਿਘਨ ਨਹੀਂ ਪੈਂਦਾ।੬।

(ਹੇ ਭਾਈ! ਜਿਹੜਾ ਮਨੁੱਖ ਆਪਣਾ) ਮਨ, ਤਨ ਭੇਟਾ ਕਰਕੇ ਹਰੀ ਦੇ ਅਗੇ ਧਰ ਦਿੰਦਾ ਹੈ (ਉਹ ਮਨੁੱਖ) ਜਨਮ ਜਨਮ ਦਾ ਸੁੱਤਾ ਹੋਇਆ ਜਾਗ ਪੈਂਦਾ ਹੈ। ਜਿਸ (ਮਾਲਕ) ਦਾ (ਇਹ ਸਿਰਜਿਆ ਹੋਇਆ) ਸੀ, ਉਹ ਹੀ (ਇਸ ਮਨੁੱਖ ਦੀ) ਪਾਲਨਾ ਕਰਨ ਵਾਲਾ ਹੈ, (ਉਸ ਨੇ ਮਤਿ) ਮਾਰਨ ਵਾਲੀ ਹਉਮੈਂ ਨੂੰ ਮਾਰ ਕੇ ਤਿਆਗ ਦਿੱਤਾ (ਹੈ ਕਿਉਂਕਿ ਹੰਗਤਾ ਹੀ ਮਨੁੱਖ ਲਈ) ਘਾਤਕ ਹੈ।੭।

(ਹੇ ਭਾਈ! ਉਹ) ਅੰਤਰਜਾਮੀ (ਪਰਮੇਸ਼ਰ) ਜਲ ਥਲ ਵਿਚ ਵਿਆਪਕ ਹੈ। (ਉਹ) ਨਾ ਛਲਿਆ ਜਾ ਸਕਣ ਵਾਲਾ ਮਾਲਕ ਹਰੇਕ ਸਰੀਰ ਵਿਚ ਵਿਆਪਕ ਹੈ। ਪੂਰੇ ਗੁਰੂ ਨੇ (ਜਿਸ ਮਨੁੱਖ ਦੀ) ਭਰਮ ਦੀ ਕੰਧ ਦੂਰ ਕਰ ਦਿੱਤੀ, (ਉਸਨੂੰ) ਸਾਰੇ ਅੰਗਾਂ ਵਿਚ ਇਕ (ਪ੍ਰਭੂ) ਵਿਆਪਕ ਹੋਇਆ (ਦਿਸ ਪਿਆ ਹੈ)।੮।

**ਜਤ ਕਤ ਪੇਖਉ ਪ੍ਰਭ ਸੁਖ ਸਾਗਰ ॥ ਹਰਿ ਤੋਟਿ ਭੰਡਾਰ ਨਾਹੀ ਰਤਨਾਗਰ ॥ ਅਗਹ ਅਗਾਹ ਕਿਛੁ ਮਿਤਿ ਨਹੀ ਪਾਈਐ, ਸੋ ਬੂਝੈ ਜਿਸੁ ਕਿਰਪੰਗਨਾ ॥੯॥ ਛਾਤੀ ਸੀਤਲ ਮਨੁ ਤਨੁ ਠੰਢਾ ॥ ਜਨਮ ਮਰਣ ਕੀ ਮਿਟਵੀ ਡੰਝਾ ॥ ਕਰੁ ਗਹਿ ਕਾਢਿ ਲੀਏ ਪ੍ਰਭਿ ਅਪੁਨੈ, ਅਮਿਉ ਧਾਰਿ ਦ੍ਰਿਸਟੰਗਨਾ ॥੧੦॥ ਏਕੋ ਏਕੁ ਰਵਿਆ ਸਭ ਠਾਈ ॥ ਤਿਸੁ ਬਿਨੁ ਦੂਜਾ ਕੋਈ ਨਾਹੀ ॥ ਆਦਿ ਮਧਿ ਅੰਤਿ ਪ੍ਰਭੁ ਰਵਿਆ, ਤ੍ਰਿਸਨ ਬੁਝੀ ਭਰਮੰਗਨਾ ॥੧੧॥ ਗੁਰੁ ਪਰਮੇਸਰੁ ਗੁਰੁ ਗੋਬਿੰਦੁ ॥ ਗੁਰੁ ਕਰਤਾ ਗੁਰੁ ਸਦ ਬਖਸੰਦੁ ॥ ਗੁਰ ਜਪੁ ਜਾਪਿ ਜਪਤ ਫਲੁ ਪਾਇਆ, ਗਿਆਨ ਦੀਪਕੁ ਸੰਤ ਸੰਗਨਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ**: ਪੇਖਉਂ, ਨਹੀਂ, ਠਾਈਂ.

**ਪਦ ਅਰਥ**: ਜਤ ਕਤ=ਜਿਥੇ ਕਿਥੇ। ਪੇਖਉ=ਮੈਂ ਵੇਖਦਾ ਹਾਂ। ਸੁਖ ਸਾਗਰ=ਸੁੱਖਾਂ ਦਾ ਸਮੁੰਦਰ। ਤੋਟਿ=ਕਮੀ, ਘਾਟਾ। ਰਤਨਾਗਰ=ਰਤਨਾਂ ਦੀ ਖਾਣ। ਅਗਹ=ਪਕੜਨ ਤੋਂ ਰਹਿਤ। ਅਗਹ ਅਗਾਹ=ਅਤਿ ਡੂੰਘਾ ਜਿਸ ਦੀ ਥਾਹ ਨਹੀਂ ਪਾਈ ਜਾ ਸਕਦੀ। ਮਿਤਿ=ਅੰਦਾਜ਼ਾ, ਹਦ ਬੰਨਾ। ਕਿਰਪੰਗਨਾ=ਕਿਰਪਾ।੯। ਸੀਤਲ=ਠੰਢਾ। ਮਿਟਵੀ=ਮੁੱਕ ਜਾਂਦੀ ਹੈ। ਡੰਝਾ=ਜਲਨ। ਕਰੁ=ਹੱਥ। ਗਹਿ=ਫੜ ਕੇ। ਅਮਿਉ=ਅੰਮ੍ਰਿਤ। ਦ੍ਰਿਸਟੰਗਨਾ=ਦ੍ਰਿਸ਼ਟੀ।੧੦। ਰਵਿਆ=ਵਿਆਪਕ ਹੋ ਰਿਹਾ ਹੈ। ਠਾਈ=ਥਾਈਂ। ਤ੍ਰਿਸਨ=ਤ੍ਰਿਸ਼ਨਾ। ਭਰਮੰਗਨਾ=ਭਟਕਣਾ।੧੧। ਕਰਤਾ=ਕਰਤਾਰ। ਗੁਰ ਜਪੁ=ਗੁਰੂ ਦਾ (ਦਸਿਆ ਹੋਇਆ) ਸਿਮਰਨ। ਜਾਪਿ=ਜਪ ਕੇ। ਜਪਤ=ਜਪਦਿਆਂ। ਗਿਆਨ ਦੀਪਕੁ=ਗਿਆਨ ਦਾ ਦੀਵਾ। ਸੰਤ ਸੰਗਨਾ=ਸੰਤਾਂ ਦੇ ਸੰਗ, ਨਾਲ।੧੨।

**ਅਰਥ**: (ਹੇ ਭਾਈ! ਮੈਂ) ਜਿਧਰ ਕਿਧਰ ਵੇਖਦਾ ਹਾਂ (ਉਹ) ਸੁਖਾਂ ਦਾ ਸਮੁੰਦਰ ਪ੍ਰਭੂ (ਮੌਜੂਦ ਹੈ)। (ਉਸ) ਰਤਨਾਂ ਦੀ ਖਾਣ ਹਰੀ ਦੇ ਖਜ਼ਾਨੇ ਵਿਚ (ਕਦੇ) ਕਮੀ ਨਹੀਂ ਆਉਂਦੀ। (ਹੇ ਭਾਈ! ਉਹ ਪ੍ਰਭੂ) ਫੜਨ ਤੋਂ ਰਹਿਤ ਹੈ, ਥਾਹ ਨਹੀਂ ਪਾਈ ਜਾ ਸਕਦੀ, (ਉਸ ਦੀ) ਮਰਯਾਦਾ ਦਾ ਕੋਈ (ਹਦ ਬੰਨਾ) ਨਹੀਂ ਲਭ ਸਕਦਾ, (ਹਾਂ, ਉਸ ਪ੍ਰਭੂ ਨੂੰ) ਉਹ ਸਮਝ ਸਕਦਾ ਹੈ ਜਿਸ ਉਤੇ (ਉਸ ਪ੍ਰਭੂ ਦੀ) ਆਪਣੀ ਵਿਸ਼ੇਸ਼ ਕਿਰਪਾ ਹੋ ਜਾਵੇ।੯।

(ਹੇ ਭਾਈ! ਜਿਸ ਉਤੇ ਪ੍ਰਭੂ ਦੀ ਕਿਰਪਾ ਹੋ ਗਈ ਹੈ, ਉਸ ਦੀ) ਛਾਤੀ ਸੀਤਲ ਹੋ ਗਈ ਹੈ (ਅਤੇ) ਮਨ ਤਨ ਠੰਢਾ ਠਾਰ ਹੋ ਗਿਆ ਹੈ। (ਉਸ ਦੇ) ਜਨਮ ਮਰਨ ਦੀ ਜਲਨ ਮਿੱਟ ਗਈ ਹੈ। ਪ੍ਰਭੂ ਨੇ ਅੰਮ੍ਰਿਤ ਦ੍ਰਿਸ਼ਟੀ ਧਾਰ ਕੇ ਆਪਣੇ (ਦਾਸਾਂ ਦੇ) ਹੱਥ ਫੜ ਕੇ ਸੰਸਾਰ ਸਮੁੰਦਰ ਤੋਂ ਕੱਢ ਲਏ ਹਨ।੧੦।

(ਹੇ ਭਾਈ! ਜਿਸ ਉਤੇ ਮਾਲਕ ਦੀ ਅੰਮ੍ਰਿਤ ਦ੍ਰਿਸ਼ਟੀ ਹੋ ਗਈ ਉਸ ਨੂੰ) ਇਕੋ ਇਕ (ਪਰਮੇਸ਼ਰ) ਸਭ ਥਾਵਾਂ ਵਿਚ ਵਿਆਪਕ ਹੋਇਆ (ਦਿਸ ਪਿਆ)। ਉਸ (ਪ੍ਰਭੂ ਤੋਂ) ਬਿਨਾ ਦੂਜਾ (ਉਸ ਵਰਗਾ) ਕੋਈ ਨਹੀਂ ਹੈ। ਆਦਿ ਮਧਿ ਤੇ ਅੰਤ (ਭਾਵ ਸਭ ਸਮਿਆਂ ਵਿਚ ਉਹ) ਪ੍ਰਭੂ ਮੌਜੂਦ ਹੈ (ਇਸ ਲਈ ਉਸ ਜੀਵ ਦੀ) ਤ੍ਰਿਸ਼ਨਾ ਬੁੱਝ ਗਈ ਹੈ ਤੇ ਭਟਕਣਾ ਮੁਕ ਗਈ ਹੈ।੧੧।

(ਹੇ ਭਾਈ!) ਗੁਰੂ ਪਰਮੇਸੁਰ ਰੂਪ ਹੈ, ਗੁਰੂ ਗੋਵਿੰਦ ਰੂਪ ਹੈ, (ਗੁਰੂ) ਕਰਤਾਰ ਦਾ ਰੂਪ ਹੈ, ਗੁਰੂ (ਪਾਪ) ਬਖਸ਼ਣ ਵਾਲਾ ਹੈ। (ਹੇ ਭਾਈ! ਜਿਸ ਨੇ) ਗੁਰੂ ਦਾ (ਦਸਿਆ ਹੋਇਆ ਨਾਮ ਰੂਪੀ) ਜਾਪ ਜਪਦਿਆਂ (ਜੀਵਨ) ਫਲ ਪ੍ਰਾਪਤ ਕਰ ਲਿਆ, ਸੰਤਾਂ ਦੀ ਸੰਗਤ ਕਰਕੇ ਉਸ ਦੇ ਹਿਰਦੇ ਵਿਚ (ਗੁਰੂ ਦੇ) ਗਿਆਨ ਦਾ ਦੀਵਾ ਬਲ ਪਿਆ।੧੨।

**ਜੋ ਪੇਖਾ ਸੋ ਸਭੁ ਕਿਛੁ ਸੁਆਮੀ ॥ ਜੋ ਸੁਨਣਾ ਸੋ ਪ੍ਰਭ ਕੀ ਬਾਨੀ ॥ ਜੋ ਕੀਨੋ ਸੋ ਤੁਮਹਿ ਕਰਾਇਓ, ਸਰਣਿ ਸਹਾਈ ਸੰਤਹ ਤਨਾ ॥੧੩॥ ਜਾਚਕੁ ਜਾਚੈ ਤੁਮਹਿ ਅਰਾਧੈ ॥ ਪਤਿਤ ਪਾਵਨ ਪੂਰਨ ਪ੍ਰਭ ਸਾਧੈ ॥ ਏਕੋ ਦਾਨੁ ਸਰਬ ਸੁਖ ਗੁਣਨਿਧਿ, ਆਨ ਮੰਗਨ ਨਿਹ ਕਿੰਚਨਾ ॥੧੪॥ ਕਾਇਆ ਪਾਤ੍ਰੁ ਪ੍ਰਭੁ ਕਰਣੈ ਹਾਰਾ ॥ ਲਗੀ ਲਾਗਿ ਸੰਤ ਸੰਗਾਰਾ ॥ ਨਿਰਮਲ ਸੋਇ ਬਣੀ ਹਰਿ ਬਾਣੀ, ਮਨੁ ਨਾਮਿ ਮਜੀਠੈ ਰੰਗਨਾ ॥੧੫॥ ਸੋਲਹ ਕਲਾ ਸੰਪੂਰਨ ਫਲਿਆ ॥ ਅਨਤ ਕਲਾ ਹੋਇ ਠਾਕੁਰੁ ਚੜਿਆ ॥ ਅਨਦ ਬਿਨੋਦ ਹਰਿਨਾਮਿ ਸੁਖ ਨਾਨਕ, ਅੰਮ੍ਰਿਤ ਰਸੁ ਹਰਿ ਭੁੰਚਨਾ ॥੧੬॥੨॥੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੇਖਾਂ, ਤੁਮਹਿੰ, ਸੰਤਹੰ, ਕਾਇਆਂ, ਸੋਲਹੰ, ਅਨੰਤ।

**ਪਦ ਅਰਥ:** ਜੋ ਪੇਖਾ=ਜੋ (ਕੁਝ) ਵੇਖਦਾ ਹਾਂ। ਜੋ ਸੁਨਣਾ=ਜੋ (ਕੁਝ) ਮੈਂ ਸੁਣਦਾ ਹਾਂ। ਬਾਨੀ=ਬਾਣੀ, ਬੋਲ। ਸਹਾਈ=ਸਹਾਇਤਾ ਕਰਨ ਵਾਲਾ। ਸੰਤਹ ਤਨਾ=ਸੰਤ (ਜਿਸ ਦੇ) ਪੁਤਰ ਹਨ।੧੩। ਜਾਚਕੁ=ਮੰਗਤਾ। ਜਾਚੈ=ਮੰਗਦਾ ਹੈ। ਤੁਮਹਿ ਅਰਾਧੈ=ਤੈਨੂੰ ਹੀ ਅਰਾਧਦਾ ਹੈ। ਗੁਣ ਨਿਧਿ=ਗੁਣਾਂ ਦੇ ਖਜ਼ਾਨੇ। ਨਿਹ ਕਿੰਚਨਾ= **ਰਤਾ ਭਰ**।੧੪। ਕਾਇਆ=ਸਰੀਰ। ਪਾਤ੍ਰ=ਭਾਂਡਾ। ਲਾਗਿ=ਛੁਹ। ਸੰਗਾਰਾ=ਸੰਗ। ਸੋਇ=ਸ਼ੋਭਾ। ਨਾਮਿ=ਨਾਮ ਵਿਚ। ਮਜੀਠੈ ਰੰਗਨਾ=ਮਜੀਠ ਦੇ ਪੱਕੇ ਰੰਗ ਵਿਚ ਰੰਗਣਾ।੧੫। ਸੋਲਹ ਕਲਾ=ਸੋਲ੍ਹਾਂ ਕਲਾਂ ਵਾਲਾ ਭਾਵ ਪੂਰਨ ਗਿਆਨ ਵਾਲਾ। ਸੰਪੂਰਨ=ਪੂਰਨ ਤੌਰ ਤੇ। ਫਲਿਆ=ਸਫਲ ਹੋ ਜਾਂਦਾ ਹੈ। ਅਨਤ ਕਲਾ=ਬੇਅੰਤ ਸ਼ਕਤੀਆਂ ਵਾਲਾ। ਅਨਦ ਬਿਨੋਦ=(ਆਤਮਿਕ) ਅਨੰਦ ਤੇ ਖ਼ੁਸ਼ੀਆਂ। ਭੁੰਚਨਾ=ਭੋਗਣਾ।੧੬।

**ਅਰਥ:** (ਮੈਂ) ਜੋ ਵੇਖਦਾ ਹਾਂ (ਉਹ ਮੈਨੂੰ) ਸਭ ਕੁਝ (ਉਸ) ਮਾਲਕ ਦਾ (ਰੂਪ ਹੀ ਦਿਸਦਾ ਹੈ)। (ਮੈਂ) ਜੋ ਕੁਝ ਸੁਣਦਾ ਹਾਂ (ਉਹ ਹਰ ਥਾਂ) ਪ੍ਰਭੂ ਦੀ ਬਾਣੀ (ਹੀ ਸੁਣਾਈ ਦਿੰਦੀ ਹੈ)। (ਹੇ ਪ੍ਰਭੂ! ਇਸ ਸਰੀਰ ਵਿਚ) ਜੋ ਕੁਝ ਅਸਾਂ ਕੀਤਾ ਹੈ ਉਹ ਤੁਸਾ (ਆਪ ਹੀ) ਕਰਾਇਆ ਹੈ, ਸੰਤ ਤੇਰੇ ਪੁੱਤਰ ਹਨ, ਤੂੰ ਸ਼ਰਨ ਪਇਆਂ ਦੀ ਸਹਾਇਤਾ ਕਰਨ ਵਾਲਾ ਹੈਂ, ਸੰਤਾਂ ਦਾ ਸਹਾਰਾ ਹੈਂ।੧੩।

ਹੇ ਪਾਪੀਆਂ ਨੂੰ ਪਵਿੱਤਰ ਕਰਨ ਵਾਲੇ! ਹੇ ਪੂਰੇ ਸਾਧੂ ਪ੍ਰਭੂ! (ਤੇਰੇ ਦਰ ਦਾ) ਮੰਗਤਾ (ਤੇਰੇ ਪਾਸੋਂ ਇਹ) ਮੰਗਦਾ ਹੈ ਕਿ ਤੈਨੂੰ ਹੀ ਅਰਾਧਦਾ ਰਹੇ। ਹੇ ਸਾਰੇ ਸੁੱਖਾਂ ਤੇ ਗੁਣਾਂ ਦੇ ਖਜ਼ਾਨੇ ਪ੍ਰਭੂ! ਇਕੋ (ਤੂੰ ਹੀ) ਸਾਰੇ ਸੁੱਖਾਂ ਦਾ ਦਾਨ ਕਰਨ ਵਾਲਾ ਹੈ, ( ਨਾਮ ਦਾਨ ਮੈਨੂੰ ਬਖਸ਼ਿਸ਼ ਕਰੋ ਕਿਉਂਕਿ ਨਾਮ ਤੋਂ ਬਿਨਾਂ ਮੈਨੂੰ) ਹੋਰ (ਕੋਈ ਵਸਤੂ) ਮੰਗਣ ਦੀ ਰਤਾ ਭਰ (ਵੀ ਇੱਛਾ ਨਹੀਂ ਹੈ)।੧੪।

(ਹੇ ਭਾਈ!) ਕਾਇਆ ਰੂਪੀ ਭਾਂਡੇ ਸਾਜਣ ਵਾਲਾ ਪ੍ਰਭੂ ਹੈ। ਸੰਤਾਂ ਦਾ ਸੰਗ ਕਰਕੇ (ਜਿਸ ਨੂੰ ਨਾਮ ਦੀ) ਛੋਹ ਲਗ ਜਾਂਦੀ ਹੈ। ਪਰਮਾਤਮਾ ਦੀ ਬਾਣੀ ਦੁਆਰਾ (ਉਸ ਮਨੁੱਖ ਦੀ) ਚੰਗੀ ਸ਼ੋਭਾ ਬਣ ਜਾਂਦੀ ਹੈ, (ਮਾਨੋ ਉਸ ਦਾ) ਮਨ ਮਜੀਠ ਦੇ ਪੱਕੇ ਰੰਗ ਵਿਚ ਰੰਗਿਆ ਜਾਂਦਾ ਹੈ।੧੫।

(ਹੇ ਭਾਈ! ਉਸ ਮਨੁੱਖ ਦੇ ਅੰਦਰ) ਸੋਲ੍ਹਾਂ ਕਲਾਂ (ਭਾਵ ਪੂਰਨ ਤੌਰ ਤੇ ਆਤਮ-ਗਿਆਨ) ਪ੍ਰਫੁਲਤ ਹੋ ਗਿਆ ਹੈ। (ਉਸ ਦੇ ਹਿਰਦੇ ਵਿਚ ਮਾਨੋ) ਬੇਅੰਤ ਸ਼ਕਤੀਆਂ ਦਾ ਮਾਲਕ ਪ੍ਰਗਟ ਹੋ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦੇ ਨਾਮ ਦੁਆਰਾ (ਉਸ ਮਨੁੱਖ ਦੇ ਹਿਰਦੇ ਅੰਦਰ) ਅਨੰਦ ਤੇ ਤਮਾਸ਼ੇ, (ਭਾਵ ਸਾਰੇ ਆਤਮਿਕ) ਸੁਖ (ਬਣ ਗਏ ਹਨ ਅਤੇ ਉਹ ਸਦਾ) ਹਰੀ ਨਾਮ ਦਾ ਰਸ ਛੱਕਦਾ (ਮਾਣਦਾ) ਰਹਿੰਦਾ ਹੈ।੧੬।੨।੯।

## ਅਰਥ ਭੇਦ ਅਤੇ ਨਿਰਣੈ

### ਜੋ ਕੀਨੋ ਸੋ ਤੁਮਹਿ ਕਰਾਇਓ, ਸਰਣਿ ਸਹਾਈ ਸੰਤਹ ਤਨਾ॥

ਇਸ ਪੰਗਤੀ ਵਿਚ ਵਿਦਵਾਨਾਂ ਨੇ 'ਸੰਤਹ ਤਨਾ' ਦੇ ਵਖ ਵਖ ਅਰਥ ਇਉਂ ਕੀਤੇ ਹਨ:-

੧) ਹੇ ਸੁਆਮੀ ਜੋ ਸਰੀਰ ਕਰ ਕੀਨਾ ਸੋ ਤੁਮ ਨੇ ਹੀ ਕਰਾਇਆ ਹੈ ਵਾ ਜੋ ਤੁਮ ਨੇ ਕਰਾਇਆ ਸੋ ਮੈਂ ਨੇ ਕੀਆ ਹੈ ਤੂੰ ਸ਼ਰਨ ਆਇਆਂ ਦੀ ਸਹਾਇਤਾ ਕਰਤਾ ਹੈਂ ਇਸੀ ਤੇ ਸੰਤ ਤੇਰੇ ਆਸਰੇ ਹੋ ਕੇ ਤੇਰਾ ਹੀ ਸਰੂਪ ਹੂਏ ਹੈਂ। [ਫ. ਸ.

੨) ਸੰਤ ਜਿਸ ਦੇ ਤਨ (ਪੁੱਤਰ) ਹਨ। [ਸ਼ਬਦਾਰਥ

੩) ਤਣਿਆ, ਫੈਲਿਆ 'ਸਗਲ ਪਸਾਰਾ ਤੁਮ ਤਨਾ'। ੬- ਨਿਘੰਟੂ ਵਿਚ ਤਨਾ ਦਾ ਅਰਥ ਧਨ ਹੈ। 'ਸਰਣਿ ਸਹਾਈ ਸੰਤਹ ਤਨਾ' (ਮਾਰੂ ਸੋਲਹੇ ੫) ਸੰਤਾਂ ਦਾ ਧਨ। [ਮਹਾਨ ਕੋਸ਼

੪) ਪਿਆਰਾ [ਗੁਰਬਾਣੀ ਪਾਠ ਦਰਸ਼ਨ

੫) ਸੰਤਹ ਤਨਾ=ਸੰਤਾਂ ਦਾ ਆਸਰਾ। [ਦਰਪਣ

**ਨਿਰਣੈ:** 'ਤਨਾ' ਪਦ ਦੇ ਅਰਥ 'ਆਸਰਾ' ਜਾਂ ਧਨ ਕਰਨੇ ਠੀਕ ਨਹੀਂ ਜਾਪਦੇ ਕਿਉਂਕਿ 'ਸਹਾਈ' ਪਦ ਇਸ ਪੰਕਤੀ ਵਿਚ ਪਹਿਲਾਂ ਹੀ ਮੌਜੂਦ ਹੈ ਜਿਸ ਦੇ ਅਰਥ ਸਹਾਇਤਾ ਕਰਨ ਵਾਲਾ ਅਥਵਾ ਆਸਰਾ ਦੇਣ ਵਾਲਾ ਹਨ। 'ਤਨ' ਦੇ ਅਰਥ ਜਿਵੇਂ 'ਮਨਾ' ਦੇ ਅਰਥ 'ਮਨ' ਹਨ ਇਸੇ ਤਰ੍ਹਾਂ 'ਤਨਾ' ਦੇ ਅਰਥ ਤਨ (ਸਰੀਰ ਭਾਵ ਪੁੱਤਰ) ਕਰਨੇ ਪ੍ਰਮਾਣੀਕ ਹਨ। ਗੁਰਬਾਣੀ ਵਿਚੋਂ ਇਸ ਅਰਥ ਦੀ ਪੁਸ਼ਟੀ ਇਸ ਤਰ੍ਹਾਂ ਹੁੰਦੀ ਹੈ:-

**੧. ਗੁਰ ਰਾਮਦਾਸ ਤਨੁ ਸਰਬ ਮੈ ਸਹਜਿ ਚੰਦੋਆ ਤਾਣਿਅਉ॥** [ਪੰਨਾ ੧੪੦੭

**੨. ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ, ਪੰਖੁ ਖੀਰੁ ਤਿਨ ਨਾਹੀ॥** [ਪੰਨਾ ੪੮੮

(ਹੇ ਪ੍ਰਭੂ!) ਸੰਤ ਤੇਰੇ ਪੁੱਤਰ ਹਨ (ਤੇਰੀ) ਸ਼ਰਣ ਵਿਚ ਹਨ (ਤੂੰ ਉਨ੍ਹਾਂ ਦੀ) ਸਹਾਇਤਾ ਕਰਨ ਵਾਲਾ ਹੈਂ (ਇਸ ਲਈ ਸੰਤ ਇਹੋ ਗੱਲ ਆਖਦੇ ਹਨ ਕਿ ਹੇ ਪ੍ਰਭੂ!) ਜੋ ਤੁਸਾਂ ਕਰਾਇਆ ਹੈ ਉਹ (ਅਸਾਂ) ਕੀਤਾ ਹੈ।

### ਅ- ਸੋਲਹ ਕਲਾ ਸੰਪੂਰਨ ਫਲਿਆ॥ ਅਨਤ ਕਲਾ ਹੋਇ ਠਾਕੁਰੁ ਚੜਿਆ॥

ਵਖ ਵਖ ਅਰਥ:

੧. ਮੇਰਾ ਆਤਮਾ ਪੂਰਨ ਗਿਆਨ ਵਾਲਾ ਹੋ ਗਿਆ ਹੈ ਜਦੋਂ ਕਿ ਮਾਲਕ ਹਰੀ ਪ੍ਰਗਟ ਤੌਰ ਤੇ ਅੰਦਰ ਵਸ ਗਿਆ। [ਸ਼ਬਦਾਰਥ

੨) ਹੇ ਭਾਈ! ਜਿਸ ਮਨੁੱਖ ਦੇ ਹਿਰਦੇ ਆਕਾਸ਼ ਵਿਚ ਬੇਅੰਤ ਤਾਕਤਾਂ ਵਾਲਾ ਪ੍ਰਭੂ ਸੂਰਜ ਚੜ੍ਹ ਪੈਂਦਾ ਹੈ (ਪ੍ਰਭੂ ਪ੍ਰਗਟ ਹੋ ਜਾਂਦਾ ਹੈ) ਉਸ ਦਾ ਜੀਵਨ ਮੁਕੰਮਲ ਤੌਰ ਤੇ ਸਫਲ ਵੀ ਹੋ ਜਾਂਦਾ ਹੈ। [ਦਰਪਣ

੩) ਵਿਸ਼ਨੂੰ ਤਾਂ ਸੋਲ੍ਹਾਂ ਕਲਾਂ ਵਿਚ ਸੰਪੂਰਨ ਹੋ ਕੇ ਫਲਦਾ ਹੈ। ਪਰ ਮੇਰਾ ਸੁਆਮੀ ਗੁਰੂ ਨਾਨਕ ਬੇਅੰਤ ਕਲਾਂ ਵਿਚ ਸੰਪੂਰਨ ਹੋ ਕੇ ਚੜ੍ਹਿਆ ਪਰਗਟ ਹੁੰਦਾ ਹੈ। ਅਰਥਾਤ ਵਿਸ਼ਨੂੰ ਦੇ ਜਿਤਨੇ ਭੀ ਅਵਤਾਰ ਹੋਏ ਹਨ ਸੋਲਾਂ ਕਲਾਂ ਤੋਂ ਵਧੀਕ ਕੋਈ ਨਹੀਂ ਹੈ। ਪਰ ਸ੍ਰੀ ਗੁਰੂ ਨਾਨਕ ਦੇਵ ਜੀ ਬੇਅੰਤ ਕਲਾ ਸੰਪੰਨ ਹੋ ਕੇ ਪਰਗਟ ਹੋਏ ਹਨ।

ਅਥਵਾ- ਪੰਜ ਕਰਮ ਇੰਦ੍ਰੀਏ, ਪੰਜ ਗਿਆਨ ਇੰਦ੍ਰੀਏ, ਪੰਜ ਪ੍ਰਾਨ, ਤੇ ਇਕ ਮਨ ਇਨਾ ਸੋਲਾਂ ਦਾ ਦਮਨ ਕਰਨੇ ਰੂਪੀ ਸੋਲ੍ਹਾਂ ਕਲਾਂ ਕਰਕੇ ਜਿਸ ਵੇਲੇ ਸੰਪੂਰਨ ਗਿਆਨ ਰੂਪੀ ਚੰਦਰਮਾ ਫੈਲਿਆ ਤਾਂ ਬੇਅੰਤ ਕਲਾ-ਸ਼ਕਤੀਆਂ ਸੰਪੰਨ ਜੋ ਹਰੀ ਹੈ ਉਹ ਮੇਰਾ ਠਾਕੁਰ ਸੁਆਮੀ ਬਣ ਕੇ ਮੇਰੇ ਹਿਰਦੇ ਆਕਾਸ਼ ਵਿਚ ਆ ਚੜ੍ਹਿਆ ਭਾਵ ਸਖਿਆਤਕਾਰ ਹੋ ਗਿਆ। [ਸੰ.ਸ.

**ਨਿਰਣੈ:** ਮਹਾਨ ਕੋਸ਼ ਦੇ ਕਰਤਾ ਨੇ 'ਸੋਲਾਂ ਕਲਾ' ਬਾਰੇ ਜੋ ਜਾਣਕਾਰੀ ਦਿੱਤੀ ਹੈ, ਉਹ ਥੋੜੀ ਹੈ। ਪਰ ਭਾਈ ਸਾਹਿਬ ਮਨੀ ਸਿੰਘ ਜੀ ਨੇ 'ਗਿਆਨ ਰਤਨਾਵਲੀ ਦੇ ਪੰਨਾ ੨੨ ਉਤੇ ਜੋ ਵਿਸਥਾਰ ਦਿੱਤਾ ਹੈ ਉਹ ਪਾਠਕਾਂ ਦੀ ਗਿਆਤ ਲਈ ਹੇਠ ਦਰਜ ਹੈ:-

''ਅੱਠਵਾਂ ਅਵਤਾਰ ਕਾਲਦਾਸ ਸੋਲ੍ਹਾਂ ਕਲਾਂ ਸੰਪੰਨ ਹੋਤਾ ਭਇਆ, ਤਬ ਸਿਖਾ ਪ੍ਰਸ਼ਨ ਕੀਤਾ ਜੀ ਖੋੜਸ ਕਲਾ ਹਨ:-

ਖੋੜਸ ਕਲਾ ਬਖਾਨੀਏ ਗਿਆਨ ਧਿਆਨ ਹਠ ਜਾਨ ॥
ਸੰਜਮ ਧਰਮ ਬਿਦਿਆ ਕਲਾ ਪੁਨ ਅਧਿਆਤਮ ਮਾਨ ॥
ਅਸ਼ਟਮ ਅਕਲ ਕਲਾ ਕਹੀ ਦਇਆ ਦਾਨ ਪੁੰਨ ਨੇਮ॥
ਜਤ ਸਤ ਬ੍ਰਹਮ ਪਛਾਣਨਾ ਸਰਬ ਚਤ੍ਰਤਾ ਪ੍ਰੇਮ ॥ ੧ ॥

ਜਬ ਭਾਈ ਜੀ ਨੇ ਏਹ ਸਲੋਕ ਕਹਿਆ ਤਾਂ ਸਿਖਾਂ ਪ੍ਰਸ਼ਨ ਕੀਤਾ ਕਿ ਏਹ ਖੋੜਸ ਕਲਾ ਵਿਥਾਰ ਕਰਕੇ ਕਹੋ, ਤਾਂ ਭਾਈ ਜੀ ਕਿਹਾ:-

**ਪ੍ਰਿਥਮੇ ਗਯਾਨ ਕਲਾ** ਹੈ ਜੋ ਸਰਬ ਮੇਂ ਵਾਹਿਗੁਰੂ ਕੋ ਜਾਣਨਾ,

**ਦੂਜੀ ਧਿਆਨ ਕਲਾ** ਹੈ ਜੋ ਮਹਾਰਾਜ ਦੇ ਕਿਸੇ ਸਰੂਪ ਵਿਚ ਧਯਾਨ ਠਹਿਰਾਵਣਾ ਕਿਆ ਆਪਣੇ ਅੰਗ ਕੇ ਬੀਚ ਧਯਾਨ ਠਹਿਰਾਵਣਾ,

**ਤੀਜੀ ਹਠ ਕਲਾ** ਹੈ ਕਿ ਜੋ ਸ਼ੁਭ ਕਰਮ ਕਰਨਾ ਹੋਵੇ ਸੋ ਹਠ ਕਰਕੇ ਕਰ ਲੈਨਾ ਅਰ ਆਲਸ ਨਹੀਂ ਕਰਨਾ,

**ਚੌਥੀ ਸੰਜਮ ਕਲਾ** ਹੈ ਜੋ ਸ੍ਵਾਸ ਆਪਨੇ ਮਹਾਰਾਜ ਕੇ ਭਜਨ ਮੇ ਲਾਵਣੇ ਅਤੇ ਹੋਰ ਗਲ ਜੋ ਕਰਨੀ ਹੋਵੇ ਸੋ ਸੰਜਮ ਨਾਲ ਕਰਨੀ ਅਰ ਪਦਾਰਥ ਭੀ ਧਰਮ ਦੇ ਅਰਥ ਲਾਵਨੇ ਅਰ ਹੋਰ ਜੋ ਕੁਛ ਖਰਚਨਾ ਹੋਵੇ ਸੋ ਭੀ ਸੰਜਮ ਨਾਲ ਖਰਚਨਾ ।

**ਪੰਜਵੀਂ ਧਰਮ ਕਲਾ ਹੈ ਜੋ** ਧਰਮ ਕਰਨਾ ਅਰ ਪਾਪ ਨਹੀਂ ਕਰਨਾ, '.

**ਛੇਵੀਂ ਵਿਦਯਾ ਕਲਾ** ਹੈ ਜੋ ਸਰਬ ਵਿਦਯਾ ਮੇ ਪ੍ਰਬੀਨ ਹੋਣਾ,

**ਸਤਵੀਂ ਅਧਿਆਤਮਕ ਕਲਾ** ਹੈ ਜੋ ਸਰੀਰ ਅਰ ਆਤਮਾ ਕੋ ਭਿੰਨ ਭਿੰਨ ਜਾਣਨਾ,

**ਅਠਵੀਂ ਅਕਲ ਕਲਾ** ਹੈ ਜੋ ਆਪਣੀ ਬੁੱਧ ਕੋ ਉਜਲ ਰਖਣਾ,

**ਨੌਵੀਂ ਦਇਆ ਕਲਾ** ਹੈ ਜੋ ਸਰਬ ਜੀਵਾਂ ਪਰ ਦਇਆ ਰਖਣੀ,

**ਦਸਵੀਂ ਦਾਨ ਕਲਾ** ਹੈ ਕਿ ਜੋ ਪਾਸ ਹੋਵੇ ਸੋ ਗੁਰੂ ਕੇ ਨਮਿਤ ਦੇਣਾ,

**ਯਾਰ੍ਹਵੀਂ ਨੇਮ ਕਲਾ** ਹੈ ਕਿ ਜੋ ਨੇਮ ਬੰਨ੍ਹਣਾ ਸੋ ਨਿਬਾਹੁਣਾ.

**ਬਾਰ੍ਹਵੀਂ ਜਤ ਕਲਾ** ਹੈ ਕਿ ਜੇ ਅਤੀਤ ਹੋਵੇ ਤਉ ਬੀਰਜ ਗਿਰਨ ਨਾ ਦੇਣਾ ਅਰ ਜੇ ਗ੍ਰਿਹਸਤੀ ਹੋਵੈ ਤਉ ਆਪਣੀ ਇਸਤ੍ਰੀ ਬਗ਼ੈਰ ਹੋਰ ਪਾਸੇ ਧਿਆਨ ਨਾ ਕਰਨਾ.

**ਤੇਰ੍ਹਵੀਂ ਸੱਚ ਕਲਾ ਹੈ** ਜੋ ਸੱਚ ਬੋਲਣਾ ਅਰ ਸਤ ਕਮਾਵਣਾ.

**ਚੌਦਵੀਂ ਬ੍ਰਹਮ ਕਲਾ** ਹੈ ਜੋ ਬ੍ਰਹਮ ਕਾ ਪਛਾਨਣਾ.

**ਪੰਦਰਵੀਂ ਚਾਤ੍ਰਤਾ ਕਲਾ** ਹੈ ਜੋ ਸਰਬ ਚਾਤ੍ਰੀਆਂ ਮੇ ਸੁਚੇਤ ਹੋਣਾ

**ਸੋਲ੍ਹਵੀਂ ਪ੍ਰੇਮ ਕਲਾ** ਹੈ ਜੋ ਮਹਾਰਾਜ ਕੇ ਨਾਮ ਕਾ ਪ੍ਰੇਮ ਹੋਣਾ.

ਸੋ ਏਹ ਸੋਲਾਂ ਕਲਾਂ ਸੰਪੰਨ ਕਾਲਦਾਸ ਭਯਾ।

## ਸਾਰੰਸ਼ ਅਤੇ ਸਿਧਾਂਤ

ਇਸ ਸੋਲਹੇ ਵਿਚ ਗੁਰ-ਪਰਮੇਸ਼ਰ ਦੀ ਅਥਾਹ ਵਡਿਆਈ ਕੀਤੀ ਗਈ ਹੈ। ਨਾਲ ਹੀ ਨਾਮ-ਸਿਮਰਨ ਸਤਿਸੰਗ ਤੇ ਸੇਵਾ ਦੀ ਮੰਗ ਵੀ ਕੀਤੀ ਹੈ। ਹੇ ਪ੍ਰਭੂ! ਮੇਰੇ ਤੇ ਇਹ ਮਿਹਰਬਾਨੀ ਕਰੋ ਕਿ ਮੈਂ ਜੀਵਨ ਭਰ ਤੇਰਾ ਨਾਮ ਸਿਮਰਦਾ ਰਹਾਂ. ਨਾਮ ਸਿਮਰਨ ਦੀ ਲੋਚਾ ਦੇ ਨਾਲ ਹਰੀ ਦੇ ਸੇਵਕਾਂ ਦੀ ਚਰਨ ਧੂੜੀ ਲਈ ਵੀ ਜਾਚਨਾ ਕੀਤੀ ਹੈ:-

**ਮਾਗਉ ਜਨ ਧੂਰਿ ਪਰਮਗਤਿ ਪਾਵਉ॥ ਜਨਮ ਜਨਮ ਕੀ ਮੈਲੁ ਮਿਟਾਵਉ॥**
**ਦੀਰਘ ਰੋਗ ਮਿਟਹਿ ਹਰਿ ਅਉਖਧਿ,ਹਰਿ ਨਿਰਮਲਿ ਰਾਪੈ ਮੰਗਨਾ ॥**

ਜਿਵੇਂ ਸੋਲ੍ਹਾ ਆਨਿਆਂ ਦਾ ਪੂਰਾ ਰੁਪਇਆ ਬਣਦਾ ਹੈ ਤਿਵੇਂ ਈਸ਼ਵਰੀ ਸ਼ਕਤੀਆਂ ਨੂੰ ਸੋਲ੍ਹਾ ਆਨੇ ਸਹੀ ਮੰਨਿਆ ਜਾਂਦਾ ਹੈ। ਪੰਜਾਬੀ ਵਿਚ ਤਾਂ 'ਸੋਲ੍ਹਾ ਆਨੇ' ਦਾ ਭਾਵ ਹੀ ਪੂਰਨਤਾ ਹੈ। ਇਸ ਪੰਕਤੀ ਵਿਚ 'ਸੋਲ੍ਹਾ ਕਲਾ' ਦਾ ਸੰਬੰਧ ਇਕ ਵਿਅਕਤੀ ਨਾਲ ਜੋੜਨਾ ਠੀਕ ਨਹੀਂ ਜਾਪਦਾ. ਕਿਉਂਕਿ ਪਰਮੇਸ਼ਰ ਆਪ ਬੇਅੰਤ ਹੈ ਅਤੇ ਉਸ ਦੀ ਰਚਨਾ ਵੀ ਬੇਅੰਤ ਹੈ। ਇਥੇ 'ਅਨੰਤ ਕਲਾ' ਵਾਲੇ ਮਾਲਕ ਦਾ ਗਿਆਨ ਜਿਸ ਜਗਿਆਸੂ ਦੇ ਹਿਰਦੇ ਵਿਚ ਪ੍ਰਕਾਸ਼ਮਾਨ ਹੋ ਗਿਆ ਹੈ, ਉਥੇ ਮਾਨੋ ਇਕ ਚੰਨ ਤੇ ਸੂਰਜ ਜਿਤਨੇ ਚਾਨਣ ਦੀ ਗਲ ਨਹੀਂ ਰਹੀ. ਬੇਅੰਤ ਚੰਦਰਮਾਂ ਤੇ ਸੂਰਜਾਂ ਦੇ ਪ੍ਰਕਾਸ਼ ਕਰਨ ਵਾਲਾ ਪ੍ਰਭੂ ਪ੍ਰਗਟ ਹੋ ਗਿਆ ਹੈ।

ਅਨੰਤ ਸ਼ਕਤੀਆਂ ਵਾਲੇ ਠਾਕਰ ਪਾਸੋਂ ਕੇਵਲ 'ਅੰਮ੍ਰਿਤ ਰਸੁ ਹਰਿ ਭੁੰਚਨਾ' ਦੀ ਦਾਤਿ ਹੀ ਮੰਗਣੀ ਚਾਹੀਦੀ ਹੈ। ਇਹੋ ਹੀ ਜੀਵਨ ਦਾ ਲਕਸ਼ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ''ਆਨ ਮੰਗਨ ਨਿਹ ਕਿੰਚਨਾ'' ਵਾਲੀ ਰੁਚੀ ਪਰਧਾਨ ਹੁੰਦੀ ਹੈ।

## ਮਾਰੂ ਸੋਲਹੇ ਮਹਲਾ ੫ ॥

ੴ ਸਤਿਗੁਰ ਪ੍ਰਸਾਦਿ ॥ ਤੂ ਸਾਹਿਬੁ ਹਉ ਸੇਵਕੁ ਕੀਤਾ ॥ ਜੀਉ ਪਿੰਡੁ ਸਭੁ ਤੇਰਾ ਦੀਤਾ ॥ ਕਰਨ ਕਰਾਵਨ ਸਭੁ ਤੂਹੈ ਤੂਹੈ, ਹੈ ਨਾਹੀ ਕਿਛੁ ਅਸਾੜਾ ॥੧॥ ਤੁਮਹਿ ਪਠਾਏ ਤਾ ਜਗ ਮਹਿ ਆਏ ॥ ਜੋ ਤੁਧੁ ਭਾਣਾ ਸੇ ਕਰਮ ਕਮਾਏ ॥ ਤੁਝ ਤੇ ਬਾਹਰਿ ਕਿਛੂ ਨ ਹੋਆ, ਤਾ ਭੀ ਨਾਹੀ ਕਿਛੁ ਕਾੜਾ ॥੨॥ ਊਹਾ ਹੁਕਮੁ ਤੁਮਾਰਾ ਸੁਣੀਐ ॥ ਈਹਾ ਹਰਿ ਜਸੁ ਤੇਰਾ ਭਣੀਐ ॥ ਆਪੇ ਲੇਖ ਅਲੇਖੈ ਆਪੇ, ਤੁਮ ਸਿਉ ਨਾਹੀ ਕਿਛੁ ਝਾੜਾ ॥੩॥ ਤੂ ਪਿਤਾ ਸਭਿ ਬਾਰਕਿ ਥਾਰੇ ॥ ਜਿਉ ਖੇਲਾਵਹਿ ਤਿਉ ਖੇਲਣਹਾਰੇ ॥ ਉਝੜ ਮਾਰਗੁ ਸਭੁ ਤੁਮ ਹੀ ਕੀਨਾ, ਚਲੈ ਨਾਹੀ ਕੋ ਵੇਪਾੜਾ ॥੪॥

# ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਤੂਹੈਂ ਤੂਹੈਂ, ਨਾਹੀਂ, ਤੁਮਹਿਂ, ਤਾਂ, ਮਹਿਂ, ਊਹਾਂ, ਈਹਾਂ, ਸਿਉਂ, ਜਿਉਂ, ਖੇਲਾਵਹਿਂ, ਤਿਉਂ,

**ਪਦ ਅਰਥ:** ਸਾਹਿਬੁ=ਮਾਲਕ। ਹਉ=ਮੈਂ। ਜੀਉ=ਜਿੰਦ। ਪਿੰਡੁ=ਸਰੀਰ। ਕੀਤਾ=ਦਿੱਤਾ ਹੋਇਆ। ਅਸਾੜਾ=ਸਾਡਾ।੧। ਤੁਮਹਿ=ਤੂੰ (ਆਪ) ਹੀ। ਪਠਾਏ=ਭੇਜੇ। ਭਾਣਾ=ਚੰਗਾ ਲੱਗਾ। ਸੇ ਕਰਮ=ਓਹ ਕੰਮ। ਤੇ=ਤੋਂ। ਤਾ ਭੀ=ਤਾਂ ਵੀ। ਕਾੜਾ=ਚਿੰਤਾ, ਫ਼ਿਕਰ।੨। ਊਹਾ=ਉਥੇ (ਭਾਵ ਪਰਲੋਕ ਵਿਚ)। ਈਹਾ=ਇਥੇ ਇਸ ਥਾਂ ਤੇ (ਮਾਤ ਲੋਕ ਵਿਚ)। ਭਣੀਐ=ਉਚਾਰਿਆ ਜਾਂਦਾ ਹੈ। ਅਲੇਖੈ=ਲੇਖੇ ਤੋਂ ਬਾਹਰ। ਤੁਮ ਸਿਉ=ਤੇਰੇ ਨਾਲ। ਝਾੜਾ=ਝੇੜਾ, ਝਗੜਾ।੩। ਜਿਉ=ਜਿਵੇਂ। ਖੇਲਾਵਹਿ=ਖਿਡਾਉਂਦਾ ਹੈਂ। ਤਿਉ=ਤਿਵੇਂ। ਖੇਲਣਹਾਰੇ=ਖੇਡਣ ਵਾਲੇ। ਉਝੜੁ ਮਾਰਗੁ=ਔਖਾ ਰਸਤਾ, ਭੰਬਲ ਭੂਸੇ ਵਾਲਾ ਰਸਤਾ। ਵੇਪਾੜਾ=ਉਲਟਾ ਰਸਤਾ।੪।

**ਅਰਥ:** (ਹੇ ਪ੍ਰਭੂ!) ਤੂੰ ਮਾਲਕ ਹੈਂ, ਮੈਂ ਤੇਰਾ (ਪੈਦਾ) ਕੀਤਾ ਹੋਇਆ ਸੇਵਕ ਹਾਂ। (ਇਹ) ਜਿੰਦ ਤੇ ਸਰੀਰ ਸਭ ਕੁਝ ਤੇਰਾ ਦਿੱਤਾ ਹੋਇਆ ਹੈ। (ਹੇ ਪ੍ਰਭੂ! ਇਸ ਸੰਸਾਰ ਵਿਚ) ਸਭ ਕੁਝ ਕਰਨ ਵਾਲਾ (ਤੇ ਜੀਆਂ ਪਾਸੋਂ) ਕਰਾਉਣ ਵਾਲਾ ਕੇਵਲ ਤੂੰ (ਆਪ) ਹੀ ਹੈਂ, ਸਾਡਾ (ਭਾਵ ਅਸਾਂ ਜੀਆਂ ਦਾ) ਕੁਝ ਵੀ (ਜ਼ੋਰ) ਨਹੀਂ (ਚਲਦਾ)।੧।

(ਹੇ ਪ੍ਰਭੂ! ਇਹ ਜੀਵ) ਤੁਸਾਂ ਹੀ ਭੇਜੇ ਹਨ, ਤਾਂ ਹੀ (ਇਸ) ਜਗਤ ਵਿਚ ਆਏ ਹਨ। ਜੋ ਤੈਨੂੰ ਚੰਗਾ ਲੱਗਾ ਹੈ (ਜੀਆਂ ਨੇ) ਉਹੀ ਕੰਮ ਕੀਤੇ ਹਨ। ਤੇਰੇ (ਹੁਕਮ) ਤੋਂ ਬਾਹਰ ਕੁਝ ਵੀ ਨਹੀਂ ਹੋਇਆ, ਤਾਂ ਭੀ (ਸਾਨੂੰ) ਰਤਾ ਭਰ ਫ਼ਿਕਰ ਨਹੀਂ ਹੈ।੨।

(ਹੇ ਪ੍ਰਭੂ!) ਉਥੇ (ਪਰਲੋਕ ਵਿਚ) ਤੁਹਾਡਾ ਹੁਕਮ (ਚਲੰਦਾ ਸੁਣੀਦਾ) ਹੈ। ਇਥੇ (ਮਾਤ ਲੋਕ) ਵਿਚ ਵੀ ਤੇਰਾ ਹੀ ਜਸ ਆਖਿਆ ਜਾਂਦਾ ਹੈ। (ਹੇ ਪ੍ਰਭੂ! ਤੂੰ) ਆਪ ਹੀ (ਜੀਆਂ ਦਾ) ਲੇਖਾ (ਕਰਦਾ ਹੈਂ (ਅਤੇ) ਆਪ ਹੀ ਲੇਖੇ ਤੋਂ ਬਾਹਰ (ਕਰ ਦੇਂਦਾ ਹੈਂ ਇਸ ਲਈ ਸਾਡੇ ਜੀਆਂ ਦਾ) ਤੇਰੇ ਨਾਲ ਕੋਈ ਝਗੜਾ-ਝੇੜਾ ਕਰਨਾ ਬਣਦਾ ਹੀ ਨਹੀਂ ਹੈ।੩।

(ਹੇ ਪ੍ਰਭੂ!) ਤੂੰ ਸਾਰੇ (ਜੀਆਂ ਦਾ) ਪਿਤਾ ਹੈਂ, ਸਾਰੇ (ਜੀਵ) ਤੇਰੇ ਬੱਚੇ ਹਨ। ਜਿਸ ਤਰ੍ਹਾਂ (ਤੂੰ ਜੀਵਾਂ ਨੂੰ) ਖਿਡਾਉਂਦਾ ਹੈਂ, ਉਸ ਤਰ੍ਹਾਂ (ਉਹ ਸਾਰੇ) ਖੇਡਣ ਵਾਲੇ ਹਨ। ਉਜਾੜ ਵਾਲਾ ਤੇ (ਸਿੱਧਾ) ਰਸਤਾ ਸਾਰਾ ਤੇਰਾ ਹੀ ਕੀਤਾ ਹੋਇਆ ਹੈ, ਕੋਈ (ਜੀਵ ਆਪਣੇ ਆਪ) ਉਲਟ ਰਸਤੇ ਤੇ ਨਹੀਂ ਟੁਰ ਸਕਦਾ।੪।

**ਇਕਿ ਬੈਸਾਇ ਰਖੇ ਗ੍ਰਿਹ ਅੰਤਰਿ ॥ ਇਕਿ ਪਠਾਏ ਦੇਸ ਦਿਸੰਤਰਿ ॥ ਇਕ ਹੀ ਕਉ ਘਾਸੁ, ਇਕ ਹੀ ਕਉ ਰਾਜਾ, ਇਨ ਮਹਿ ਕਹੀਐ ਕਿਆ ਕੂੜਾ ॥੫॥ ਕਵਨ ਸੁ ਮੁਕਤੀ ਕਵਨ ਸੁ ਨਰਕਾ ॥ ਕਵਨੁ ਸੈਸਾਰੀ ਕਵਨੁ ਸੁ ਭਗਤਾ ॥ ਕਵਨੁ ਸੁ ਦਾਨਾ ਕਵਨੁ ਸੁ ਹੋਛਾ, ਕਵਨੁ ਸੁ ਸੁਰਤਾ ਕਵਨੁ ਜੜਾ ॥੬॥ ਹੁਕਮੇ ਮੁਕਤੀ ਹੁਕਮੇ ਨਰਕਾ ॥ ਹੁਕਮਿ ਸੈਸਾਰੀ ਹੁਕਮੇ ਭਗਤਾ ॥ ਹੁਕਮੇ ਹੋਛਾ ਹੁਕਮੇ ਦਾਨਾ, ਦੂਜਾ ਨਾਹੀ ਅਵਰੁ ਧੜਾ ॥੭॥ ਸਾਗਰੁ ਕੀਨਾ ਅਤਿ ਤੁਮ ਭਾਰਾ ॥ ਇਕਿ ਖੜੇ ਰਸਾਤਲਿ ਕਰਿ ਮਨਮੁਖ ਗਾਵਾਰਾ ॥ ਇਕਨਾ ਪਾਰਿ ਲੰਘਾਵਹਿ ਆਪੇ, ਸਤਿਗੁਰੁ ਜਿਨ ਕਾ ਸਚੁ ਬੇੜਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੈਂਸਾਰੀ, ਲੰਘਾਵਹਿੰ,

**ਪਦ ਅਰਥ:** ਇਕਿ=ਕਈ। ਬੈਸਾਇ=ਬੈਠਾ ਕੇ। ਗ੍ਰਿਹ ਅੰਤਰਿ=ਘਰ ਵਿਚ। ਪਠਾਏ=ਭੇਜੇ। ਦਿਸੰਤਰਿ=ਹੋਰ ਦੇਸ਼ਾਂ ਵਿਚ। ਘਾਸੁ=ਘਾਹ (ਕੱਟਣ ਦਾ ਕੰਮ)। ਰਾਜਾ=ਰਾਜ (ਬਾਦਸ਼ਾਹੀ)। ਇਨਮਹਿ=ਇਨ੍ਹਾਂ ਦੋਹਾਂ ਕੰਮਾਂ ਵਿਚ। ਕਹੀਐ ਕਿਆ=ਕੀ ਆਖੀਏ? ਕੂੜਾ=ਕੂੜ, ਝੂਠ ਹੈ। ਕਵਨ=ਕੌਣ, ਕਿਹੜੀ?। ਦਾਨਾ=ਸਿਆਣਾ। ਹੋਛਾ=ਘਟੀਆ ਸੁਭਾਉ ਵਾਲਾ। ਸੁਰਤਾ=(ਉਚੀ) ਸੁਰਤਿ ਵਾਲਾ। ਜੜਾ=ਜੜ੍ਹ, ਮੂਰਖ।੬। ਹੁਕਮੇ=ਹੁਕਮ ਵਿਚ। ਅਵਰੁ=ਹੋਰ। ਧੜਾ=ਪਖ।੭। ਸਾਗਰੁ=ਸਮੁੰਦਰ। ਅਤਿ=ਬਹੁਤ। ਭਾਰਾ=ਵੱਡਾ। ਖੜੇ=ਲਿਜਾਏ ਗਏ, ਭਾਵ ਪਾ ਦਿੱਤੇ ਹਨ। ਰਸਾਤਲਿ=ਨਰਕ ਵਿਚ। ਕਰਿ=ਕਰਕੇ, ਬਣਾ ਕੇ। ਗਾਵਾਰਾ=ਮੂਰਖ। ਲੰਘਾਵਹਿ=ਤੂੰ ਲਘਾਉਂਦਾ ਹੈਂ। ਸਚੁ=ਸਚ ਰੂਪ। ਬੇੜਾ=ਜਹਾਜ਼।੮।

**ਅਰਥ:** (ਹੇ ਪ੍ਰਭੂ!) ਕਈ (ਜੀਵ ਤੂੰ) ਘਰ ਵਿਚ ਬਿਠਾਲ ਰਖੇ ਹਨ। ਕਈ (ਜੀਵ ਬਾਹਰ) ਵੱਖ ਵੱਖ ਦੇਸ਼ਾਂ ਅੰਦਰ ਭੇਜ ਦਿੱਤੇ ਹਨ। ਕਈ (ਜੀਆਂ ਨੂੰ ਤੂੰ) ਘਾਹ (ਕੱਟਣ ਤੇ ਲਾ ਦਿੱਤਾ ਹੈ), ਕਈਆਂ ਨੂੰ ਰਾਜਾ (ਬਣਾ ਦਿੱਤਾ ਹੈ), ਇਨ੍ਹਾਂ (ਦੋਹਾਂ ਵਿਚ) ਕੀ ਆਖੀਏ? (ਕਿਹੜਾ ਜੀਵ) ਕੂੜਾ ਹੈ?।੫।

(ਹੇ ਪ੍ਰਭੂ! ਤੇਰਾ ਇਹ ਚਰਿਤਰ ਵੇਖ ਕੇ ਕਿਵੇਂ ਸਮਝੀਏ ਕਿ) ਕਿਸ ਨੂੰ ਮੁਕਤੀ (ਮਿਲਦੀ ਹੈ)। ਨਰਕ ਵਿਚ ਕੌਣ (ਪੈਂਦਾ ਹੈ)?। ਸੰਸਾਰੀ ਕਿਹੜਾ ਹੈ? ਸੋਝੀ ਵਾਲਾ ਕੌਣ ਹੈ? ਤੇ ਭਗਤ ਕੌਣ ਹੈ?। (ਸਿਆਣਾ ਗਹਿਰ ਗੰਭੀਰ) ਕਿਹੜਾ ਹੈ? ਤੇ ਹੋਛਾ (ਘਟੀਆ ਸੁਭਾਉ ਵਾਲਾ) ਕੌਣ ਹੈ? ਸੋਝੀ ਵਾਲਾ ਕੌਣ ਹੈ? ਮੂਰਖ ਕੌਣ ਹੈ?।੬।

(ਹੁਣ ਉਪਰਲੇ ਪ੍ਰਸ਼ਨਾਂ ਦਾ ਉਤਰ ਬਖਸ਼ਦੇ ਹਨ ਕਿ ਹੇ ਪ੍ਰਭੂ! ਤੇਰੇ) ਹੁਕਮ ਵਿਚ ਹੀ (ਜੀਵ ਨੂੰ) ਮੁਕਤੀ ਮਿਲਦੀ ਹੈ, (ਤੇਰੇ) ਹੁਕਮ ਵਿਚ (ਕੋਈ) ਨਰਕ ਵਿਚ (ਪਾਇਆ ਜਾਂਦਾ ਹੈ)। (ਤੇਰੇ) ਹੁਕਮ ਵਿਚ (ਕਈ) ਸੰਸਾਰੀ (ਮਾਇਆ ਵਿਚ ਫਸੇ ਹੋਏ ਹਨ, ਤੇਰੇ) ਹੁਕਮ ਵਿੱਚ ਹੀ ਕਈ ਭਗਤੀ ਵਿਚ (ਲਗੇ ਹੋਏ ਹਨ)। (ਹੇ ਪ੍ਰਭੂ! ਤੇਰੇ) ਹੁਕਮ ਵਿਚ ਹੀ (ਕੋਈ) ਹੋਛਾ ਘਟੀਆ ਸੁਭਾਵ ਵਾਲਾ, ਤੇ ਕੋਈ) ਦਾਨਾਈ ਵਾਲਾ (ਦਾਨਸ਼ਮੰਦ) ਹੈ। (ਇਸ ਦੇ ਮੁਕਾਬਲੇ ਤੇ) ਦੂਜਾ ਹੋਰ ਕੋਈ ਧੜਾ ਨਹੀਂ ਹੈ (ਜੋ ਇਸ ਖੇਡ ਨੂੰ ਖੰਡਨ ਕਰਨਵਾਲਾ ਹੋਵੇ)।੭।

(ਹੇ ਪ੍ਰਭੂ! ਇਹ) ਅਤਿਅੰਤ ਵੱਡਾ ਸੰਸਾਰ ਸਮੁੰਦਰ ਤੂੰ ਆਪ ਹੀ ਬਣਾਇਆ ਹੈ। ਕਈ ਮਨਮੁਖ (ਜੀਵ) ਮੂਰਖ ਬਣਾ ਕੇ ਤੂੰ ਨਰਕ ਵਿਚ ਲਿਜਾ ਕੇ ਪਾਏ ਹਨ। ਕਈ ਜੀਵ ਤੂੰ ਆਪ ਹੀ (ਸੰਸਾਰ ਸਾਗਰ ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈਂ ਜਿਨ੍ਹਾਂ ਵਾਸਤੇ ਤੂੰ ਸਚ ਰੂਪ ਸਤਿਗੁਰੂ ਨੂੰ ਜਹਾਜ਼ (ਬਣਾਇਆ ਹੈ)।੮।

**ਕਉਤਕੁ ਕਾਲੁ ਇਹੁ ਹੁਕਮਿ ਪਠਾਇਆ ॥ ਜੀਅ ਜੰਤ ਓਪਾਇ ਸਮਾਇਆ ॥ ਵੇਖੈ ਵਿਗਸੈ ਸਭਿ ਰੰਗ ਮਾਣੇ, ਰਚਨੁ ਕੀਨਾ ਇਕੁ ਆਖਾੜਾ ॥੯॥ ਵਡਾ ਸਾਹਿਬੁ ਵਡੀ ਨਾਈ॥ ਵਡ ਦਾਤਾਰੁ ਵਡੀ ਜਿਸੁ ਜਾਈ ॥ ਅਗਮ ਅਗੋਚਰੁ ਬੇਅੰਤ ਅਤੋਲਾ, ਹੈ ਨਾਹੀ ਕਿਛੁ ਆਹਾੜਾ ॥੧੦॥ ਕੀਮਤਿ ਕੋਇ ਨ ਜਾਣੈ ਦੂਜਾ ॥ ਆਪੇ ਆਪਿ ਨਿਰੰਜਨ ਪੂਜਾ ॥ ਆਪਿ ਸੁਗਿਆਨੀ ਆਪਿ ਧਿਆਨੀ, ਆਪਿ ਸਤਵੰਤਾ ਅਤਿ ਗਾੜਾ ॥੧੧॥ ਕੇਤੜਿਆ**

**ਦਿਨ ਗੁਪਤੁ ਕਹਾਇਆ ॥ ਕੇਤੜਿਆ ਦਿਨ ਸੁੰਨਿ ਸਮਾਇਆ ॥ ਕੇਤੜਿਆ ਦਿਨ ਧੁੰਧੂਕਾਰਾ, ਆਪੇ ਕਰਤਾ ਪਰਗਟੜਾ ॥੧੨॥**

ਉਚਾਰਨ ਸੇਧ

**ਬਿੰਦੀ ਸਹਿਤ:** ਕੇਤੜਿਆਂ, ਨਾਹੀਂ।

**ਪਦ ਅਰਥ:** ਕਉਤਕੁ=(ਅਸਚਰਜ) ਖੇਲ। ਕਾਲੁ=ਮੌਤ। ਹੁਕਮਿ=ਹੁਕਮ ਵਿਚ। ਪਠਾਇਆ=ਭੇਜਿਆ। ਓਪਾਇ=ਪੈਦਾ ਕਰਕੇ। ਸਮਾਇਆ=ਲੀਨ ਕਰ ਦਿੱਤਾ ਹੈ। ਵਿਗਸੈ=ਖੁਸ਼ ਹੁੰਦਾ ਹੈ। ਮਾਣੇ=ਮਾਣ ਕੇ। ਰਚਨੁ=ਰਚਨਾ। ਆਖਾੜਾ=(ਸੰਸਾਰ ਰੂਪੀ ਜੀਆਂ ਨੂੰ ਇਕਠਾ ਕਰਨ ਵਾਲਾ) ਪਿੜ।੯। ਨਾਈ=ਵਡਿਆਈ। ਜਾਈ=ਜਗ੍ਹਾਂ, ਥਾਂ। ਅਗਮ=ਅਪਹੁੰਚ। ਅਗੋਚਰੁ=ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਅਤੋਲ=ਤੋਲ ਤੋਂ ਰਹਿਤ। ਆਹਾੜਾ=ਮਿਣਨਾ, ਤੋਲਣਾ।੧੦। ਸੁਗਿਆਨੀ=ਚੰਗੇ ਗਿਆਨ ਵਾਲਾ। ਧਿਆਨੀ=ਧਿਆਨ ਵਾਲਾ। ਸਤਿਵੰਤਾ=ਉਚੇ ਆਚਰਨ, ਸਦਾਚਾਰ ਵਾਲਾ। ਅਤਿ ਗਾੜਾ=ਬਹੁਤ ਜ਼ਿਆਦਾ।੧੧। ਕੇਤੜਿਆ ਦਿਨ=ਅਣਗਿਣਤ ਦਿਨ। ਗੁਪਤੁ=ਲੁਕਿਆ ਹੋਇਆ। ਸੁੰਨਿ=ਸੁੰਨ ਵਿਚ। ਅਫੁਰ ਹਾਲਤ ਵਿਚ। ਧੁੰਧੂਕਾਰਾ=ਘੁੱਪ ਹਨੇਰੇ ਵਾਲੀ ਹਾਲਤ। ਕਰਤਾ=ਕਰਦਾ ਹੋਇਆ। ਪਰਗਟੜਾ=ਪ੍ਰਗਟ ਹੋਇਆ।੧੨।

**ਅਰਥ:** (ਹੇ ਭਾਈ!) ਮੌਤ ਰੂਪੀ ਤਮਾਸ਼ਾ (ਪ੍ਰਭੂ ਨੇ ਆਪਣੇ) ਹੁਕਮ ਅਨੁਸਾਰ (ਆਪ ਹੀ ਸੰਸਾਰ ਵਿਚ) ਭੇਜਿਆ ਹੈ। (ਸਾਰੇ) ਜੀਵ ਜੰਤੂਆਂ ਨੂੰ ਪੈਦਾ ਕਰਕੇ (ਆਪ ਹੀ ਆਪਣੇ ਵਿਚ) ਲੈਅ ਕੀਤਾ ਹੋਇਆ ਹੈ। (ਪ੍ਰਭੂ ਨੇ ਇਹ ਸੰਸਾਰ) ਇਕ ਅਖਾੜਾ (ਪਿੜ) ਬਣਾਇਆ ਹੈ (ਜਿਸ ਨੂੰ ਉਹ) ਵੇਖਦਾ ਤੇ ਖੁਸ਼ ਹੁੰਦਾ ਹੈ, (ਮਾਨੋ) ਹਰ ਤਰ੍ਹਾਂ ਦਾ ਅਨੰਦ ਮਾਣ ਰਿਹਾ ਹੈ।੯।

(ਹੇ ਭਾਈ! ਉਹ) ਮਾਲਕ ਵੱਡਾ ਹੈ (ਉਸ ਦੀ) ਵਡਿਆਈ ਵੀ ਵੱਡੀ ਹੈ। (ਉਹ) ਵੱਡਾ ਦਾਤਾ ਜਿਸ (ਥਾਂ ਰਹਿੰਦਾ ਹੈ) ਉਹ (ਬੇਅੰਤ) ਵੱਡੀ ਜਗ੍ਹਾ ਹੈ। (ਉਹ ਪ੍ਰਭੂ) ਅਪਹੁੰਚ ਹੈ, ਉਹ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਬੇਅੰਤ ਹੈ, ਤੋਲ ਤੋਂ ਰਹਿਤ ਹੈ, ਉਸ ਨੂੰ ਹਾੜਨ-ਤੋਲਣ ਲਈ (ਕੋਈ) ਮਾਪ-ਤੋਲ ਨਹੀਂ ਹੈ।੧੦।

(ਹੇ ਭਾਈ! ਉਸ ਸਾਹਿਬ ਦੀ) ਕੀਮਤ (ਉਸ ਤੋਂ ਬਿਨਾਂ ਹੋਰ) ਕੋਈ ਨਹੀਂ ਜਾਣਦਾ (ਕਿਉਂਕਿ ਉਸ ਦੇ) ਬਰਾਬਰ ਦਾ ਦੂਜਾ (ਕੋਈ) ਨਹੀਂ ਹੈ। (ਉਹ) ਮਾਇਆ ਦੇ ਪ੍ਰਭਾਵ ਤੋਂ ਪਰੇ ਪ੍ਰਭੂ ਆਪ ਹੀ ਆਪਣੇ ਆਪ ਨੂੰ ਜਾਣਨ ਵਾਲਾ ਹੈ। (ਉਹ) ਆਪ ਹੀ ਸ੍ਰੇਸ਼ਟ ਗਿਆਨ ਵਾਲਾ ਹੈ, ਤੇ ਆਪ ਹੀ ਧਿਆਨ ਲਾਉਣ ਵਾਲਾ ਹੈ। (ਉਹ) ਆਪ ਹੀ ਸਤਿ ਵਾਲਾ, ਅਤੀ ਉਚੇ ਆਚਰਨ ਵਾਲਾ ਹੈ।੧੧।

(ਹੇ ਭਾਈ! ਉਹ ਪ੍ਰਭੂ) ਕਿਤਨੇ ਦਿਨ ਲੁਕਿਆ (ਭਾਵ ਅਦਿਸ ਵਿਰੱਕਤ ਸਰੂਪ) ਕਹਾਇਆ। ਕਿਤਨੇ ਦਿਨ ਸੁੰਨ ਅਵਸਥਾ ਵਿਚ ਲੀਨ ਹੋਇਆ ਰਿਹਾ। ਕਿਤਨੇ ਦਿਨ ਘੁੱਪ ਹਨੇਰਾ ਬਣਿਆ ਰਿਹਾ (ਕੋਈ ਸੂਰਜ ਚੰਦ ਨਹੀਂ ਸੀ, ਫਿਰ) ਆਪ ਹੀ ਕਰਤਾ (ਪੁਰਖ ਰੂਪ ਵਿਚ) ਪ੍ਰਗਟ ਹੋਇਆ।੧੨।

**ਆਪੇ ਸਕਤੀ ਸਬਲੁ ਕਹਾਇਆ॥ ਆਪੇ ਸੂਰਾ ਅਮਰੁ ਚਲਾਇਆ ॥ ਆਪੇ ਸਿਵ ਵਰਤਾਈ ਅੰਤਰਿ, ਆਪੇ ਸੀਤਲੁ ਠਾਰ ਗੜਾ ॥੧੩॥ ਜਿਸਹਿ ਨਿਵਾਜੇ ਗੁਰਮੁਖਿ ਸਾਜੇ ॥ ਨਾਮੁ ਵਸੈ ਤਿਸੁ ਅਨਹਦ ਵਾਜੇ ॥ ਤਿਸ ਹੀ ਸੁਖੁ ਤਿਸ ਹੀ ਠਕੁਰਾਈ, ਤਿਸਹਿ ਨ ਆਵੈ ਜਮੁ ਨੇੜਾ ॥੧੪॥ ਕੀਮਤਿ ਕਾਗਦ ਕਹੀ ਨ ਜਾਈ ॥ ਕਹੁ ਨਾਨਕ ਬੇਅੰਤ ਗੁਸਾਈ ॥**

**ਆਦਿ ਮਧਿ ਅੰਤਿ ਪ੍ਰਭੁ ਸੋਈ; ਹਾਥਿ ਤਿਸੈ ਕੈ ਨੇਬੇੜਾ ॥੧੫॥ ਤਿਸਹਿ ਸਰੀਕੁ ਨਾਹੀ ਰੇ ਕੋਈ ॥ ਕਿਸ ਹੀ ਬੁਤੈ ਜਬਾਬੁ ਨ ਹੋਈ ॥ ਨਾਨਕ ਕਾ ਪ੍ਰਭੁ ਆਪੇ ਆਪੇ, ਕਰਿ ਕਰਿ ਵੇਖੈ ਚੋਜ ਖੜਾ ॥੧੬॥੧॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਗੁਸਾਈਂ, ਸ਼ਰੀਕ ।

**ਪਦ ਅਰਥ:** ਸਕਤੀ=ਸ਼ਕਤੀ। ਸਬਲੁ=ਬਲ ਵਾਲਾ (ਪਰਮੇਸ਼ਰ)। ਸੂਰਾ=ਸੂਰਮਾ, ਬਹਾਦਰ। ਅਮਰੁ=ਹੁਕਮ। ਸਿਵ=ਸ਼ਾਂਤਿ। ਵਰਤਾਈਅਨੁ=(ਪ੍ਰਭੂ) ਨੇ ਵਰਤਾਈ ਹੈ। ਅੰਤਰਿ=ਅੰਦਰ। ਠਾਰੁ=ਠੰਡਾ-ਠਾਰ, ਸੀਤਲ। ਗੜਾ=ਬਰਫ਼ ਦਾ ਓਲਾ।੧੩। ਜਿਸਹਿ=ਜਿਸ ਨੂੰ। ਨਿਵਾਜੇ=ਬਖਸ਼ਿਸ਼ ਕਰਦਾ ਹੈ। ਗੁਰਮੁਖਿ=ਗੁਰੂ ਦੁਆਰਾ। ਸਾਜੇ=ਘੜਦਾ ਹੈ। ਤਿਸੁ=ਉਸ ਦੇ (ਹਿਰਦੇ ਵਿਚ) ਅਨਹਦ ਵਾਜੇ=ਇਕ ਰਸ, ਸ਼ਬਦ ਵਜਦਾ ਹੈ। ਠਕੁਰਾਈ=ਚੌਧਰ, ਸਰਦਾਰੀ। ਤਿਸਹਿ=ਉਸ ਦੇ।੧੪। ਕਾਗਦ=ਕਾਗਜ਼। ਗੁਸਾਈ=ਪ੍ਰਿਥਵੀ ਦਾ ਮਾਲਕ। ਹਾਥਿ=ਹੱਥ ਵਿਚ। ਨੇਬੇੜਾ=ਫੈਸਲਾ।੧੫। ਸਰੀਰਕ=ਬਰਾਬਰੀ ਕਰਨ ਵਾਲਾ। ਕਿਸ ਹੀ ਬੁਤੈ=ਕਿਸੇ ਮਨੁੱਖ ਤੋਂ। ਚੋਜ=ਤਮਾਸ਼ੇ।੧੬।

**ਅਰਥ:** (ਹੇ ਭਾਈ= ਪ੍ਰਭੂ ਨੇ) ਆਪ ਹੀ ਸ਼ਕਤੀ (ਮਾਇਆ ਪੈਦਾ ਕੀਤੀ ਅਤੇ ਆਪ ਨੂੰ ਹੀ ਬਲਵਾਲਾ, ਸ਼ਕਤੀਵਾਨ ਕਹਾਇਆ। (ਪ੍ਰਭੂ ਨੇ) ਆਪ ਹੀ ਸੂਰਮਾ (ਹੋ ਕੇ ਸਭ ਤੇ) ਹੁਕਮ ਚਲਾਇਆ। ਉਸ (ਪ੍ਰਭੂ ਨੇ) ਆਪ ਹੀ (ਜੀਅ ਅੰਦਰ) ਸ਼ਾਂਤੀ ਵਰਤਾਈ, ਆਪ ਹੀ ਬਰਫ਼ ਦੇ ਓਲੇ ਵਰਗਾ ਠੰਡਾ ਠਾਰ ਸੀਤਲ ਰੂਪ ਹੋਇਆ।੧੩।

(ਹੇ ਭਾਈ!) ਜਿਸ ਨੂੰ (ਪ੍ਰਭੂ) ਨਿਵਾਜਦਾ (ਭਾਵ ਵਡਿਆਈ) ਦੇਂਦਾ ਹੈ, (ਉਸ ਨੂੰ) ਗੁਰੂ ਦੁਆਰਾ ਸਾਜ-ਸਵਾਰ ਦਿੰਦਾ ਹੈ। (ਉਸ ਮਨੁੱਖ ਦੇ) ਅੰਦਰ ਨਾਮ ਵਸ ਜਾਂਦਾ ਹੈ (ਅਤੇ ਉਸ ਦੇ ਅੰਦਰ) ਇਕ ਰਸ (ਅਨਹਦ ਸ਼ਬਦ) ਵਜ ਪੈਂਦਾ ਹੈ (ਭਾਵ ਪ੍ਰਗਟ ਹੋ ਜਾਂਦਾ ਹੈ)। ਉਸ ਨੂੰ (ਆਤਮਿਕ) ਸੁਖ, ਉਸ ਨੂੰ ਸਰਦਾਰੀ (ਮਾਲਕੀ) ਪ੍ਰਾਪਤ ਹੋ ਜਾਂਦੀ ਹੈ, ਉਸ ਦੇ ਨੇੜੇ ਜਮ ਉਕਾ ਹੀ ਨਹੀਂ ਆਉਂਦਾ।੧੪।

(ਹੇ ਭਾਈ!) ਉਸ ਪ੍ਰਭੂ ਦੀ ਕੀਮਤ ਕਾਗਜ਼ ਉਤੇ (ਲਿਖ ਕੇ) ਨਹੀਂ ਪਾਈ ਜਾ ਸਕਦੀ। ਨਾਨਕ! ਆਖ ਕਿ ਉਹ ਪ੍ਰਿਥਵੀ ਦਾ ਮਾਲਕ ਬੇਅੰਤ ਹੈ। ਉਹ ਪ੍ਰਭੂ ਜਗਤ ਦੇ ਮੁੱਢ ਵਿਚ ਸੀ, ਹੁਣ ਹੈ, (ਅੰਤ ਵਿਚ ਭੀ) ਕਾਇਮ ਰਹਿਣ ਵਾਲਾ ਹੈ, (ਅਤੇ ਸਾਰੇ ਜੀਆਂ ਦੇ ਕਰਮਾਂ ਦਾ) ਫੈਸਲਾ ਕਰਨਾ ਉਸ (ਪ੍ਰਭੂ ਦੇ) ਹੱਥ ਵਿਚ ਹੈ।੧੫।

(ਹੇ ਭਾਈ!) ਉਸ (ਪ੍ਰਭੂ ਦੀ) ਬਰਾਬਰੀ ਕਰਨ ਵਾਲਾ ਕੋਈ ਨਹੀਂ ਹੈ। ਉਸ ਅਗੇ ਕਿਸੇ ਮਨੁੱਖ ਤੋਂ ਜਵਾਬ ਨਹੀਂ ਦਿੱਤਾ ਜਾ ਸਕਦਾ (ਭਾਵ ਨਾਹ ਨਹੀਂ ਕੀਤੀ ਜਾ ਸਕਦੀ)। ਨਾਨਕ ਦਾ ਪ੍ਰਭੂ ਆਪ ਹੀ ਆਪ (ਸਰਬਕਲਾ ਸਮਰਥ ਹੈ, ਉਹ ਆਪਣੇ) ਤਮਾਸ਼ੇ ਕਰ ਕਰਕੇ ਆਪ ਹੀ ਖੜਾ (ਹੋਇਆ) ਵੇਖ ਰਿਹਾ ਹੈ।੧੬।੧।੧੦।

## ਅਰਥ ਭੇਦ ਅਤੇ ਨਿਰਣੈ

**ਕਿਸ ਹੀ ਬੁਤੈ ਜਬਾਬੁ ਨ ਹੋਈ ॥**

ਇਸ ਪੰਕਤੀ ਵਿਚ 'ਬੁਤੈ' ਪਦ ਦੇ ਅਰਥਾਂ ਬਾਰੇ ਮਤ ਭੇਦ ਹੈ। ਵਖ ਵਖ ਅਰਥ ਇਉਂ ਹਨ:-

੧) ਹੇ ਭਾਈ! ਤਿਸ ਦਾ ਸਰੀਕ ਭੀ ਕੋਈ ਨਹੀਂ ਹੈ ਕਿਸ (ਬੁਤੈ) ਪਾਸੋਂ ਪਖੋਂ ਪਰਮੇਸਰ ਕੇ ਸਾਥ ਜਬਾਬ ਨਹੀਂ ਹੋ ਸਕਤਾ ਹੈ। [ਫ.ਸ.

੨) ਬਹਾਨੇ, ਕਿਸੇ ਬਹਾਨੇ ਉਸ ਹਰੀ ਦੀ ਤਸੱਲੀ ਨਹੀਂ ਕੀਤੀ ਜਾ ਸਕਦੀ। [ਸ਼ਬਦਾਰਥ

੩) ਕਿਸ ਹੀ ਬੁਤੈ (ਉਸ ਦੇ) ਕਿਸੇ ਭੀ ਕੰਮ ਵਿਚ ਉਸ ਦੇ ਕਿਸੇ ਭੀ ਕੰਮ ਵਿਚ ਕਿਸੇ ਪਾਸੋਂ ਇਨਕਾਰ ਨਹੀਂ ਹੋ ਸਕਦਾ। [ਦਰਪਣ

**ਨਿਰਣੈ**: ਇਥੇ 'ਬੁਤੈ' ਦਾ ਅਰਥ ਬਹਾਨਾ ਜਾਂ ਤਸੱਲੀ ਨਹੀਂ, 'ਵਿਅਕਤੀ' ਹੈ। ਇਸ ਪੰਕਤੀ ਦੇ ਅਰਥ ਇਉਂ ਕਰਨੇ ਹਨ ਕਿ ਕਿਸੇ ਵਿਅਕਤੀ ਤੋਂ ਵੀ (ਪ੍ਰਭੂ ਅਗੇ ਕੰਮ ਕਰਨ ਤੋਂ) ਇਨਕਾਰ ਨਹੀਂ ਹੋ ਸਕਦਾ ਕਿਉਂਕਿ ਉਹ ਲਾ-ਸ਼ਰੀਕ ਹੈ। ਉਸ ਪ੍ਰਭੂ ਦਾ ਪੂਰਾ ਰੋਹਬ ਹੈ 'ਕੰਨੁ ਕੋਈ ਕਢਿ ਨ ਹੰਘਈ, ਨਾਨਕ ਵੁਠਾ ਘੁਘਿ ਗਿਰਾਉ ਜੀਉ' (ਪੰਨਾ ੭੩)।

## ਸਾਰੰਸ਼ ਅਤੇ ਸਿਧਾਂਤ

ਇਹ ਸਾਰਾ ਸੋਲਹਾ ਪਿਤਾ-ਪਰਮੇਸ਼ਰ ਜੀ ਦੀ ਉਸਤਤੀ ਨਾਲ ਭਰਿਆ ਹੋਇਆ ਹੈ। ਪ੍ਰਭੂ ਸਮਰਥ ਦੀ ਸ਼ਰਨ ਵਿਚ ਰਹਿਣਾ ਅਤੇ ਇਉਂ ਕਹਿਣਾ ਹੀ ਉਚਿਤ ਹੈ:-

**ਤੂ ਸਾਹਿਬੁ ਹਉ ਸੇਵਕੁ ਕੀਤਾ ॥ ਜੀਉ ਪਿੰਡੁ ਸਭੁ ਤੇਰਾ ਦੀਤਾ ॥**
**ਕਰਨ ਕਰਾਵਨ ਸਭੁ ਤੂਹੈ ਤੂਹੈ, ਹੈ ਨਾਹੀ ਕਿਛੁ ਅਸਾੜਾ ॥**

ਇਸ ਵਿਚ 'ਆਪੇ ਆਪਿ' ਵਾਲਾ ਅੰਸ਼ ਭਰਪੂਰ ਹੈ:—

**ਨਾਨਕ ਕਾ ਪ੍ਰਭੁ ਆਪੇ ਆਪੇ ਕਰਿ ਕਰਿ ਵੇਖੈ ਚੋਜ ਖੜਾ ॥**

ਉਸ ਪਰਮੇਸ਼ਰ ਦੇ ਚੋਜਾਂ, ਕੌਤਕਾਂ ਦਾ ਵਿਸਥਾਰ ਬੇਅੰਤ ਹੈ। ਅਕਾਲ ਉਸਤਤਿ ਜੋ ਦਸਮੇਸ਼ ਪਿਤਾ ਜੀ ਦੀ ਰਚਨਾ ਹੈ, ਉਸ ਵਿਚ ਅਜਿਹੇ ਰਹੱਸ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:—

ਕਤਹੂੰ ਸੁਚੇਤ ਹੁਇ ਕੈ ਚੇਤਨਾ ਕੋ ਚਾਰ ਕੀਓ, ਕਤਹੂੰ ਅਚਿੰਤ ਹੁਇਕੈ ਸੋਵਤ ਅਚੇਤ ਹੋ ॥
ਕਤਹੂੰ ਭਿਖਾਰੀ ਹੁਇ ਕੈ ਮਾਗਤ ਫਿਰਤ ਭੀਖ, ਕਹੂੰ ਮਹਾ ਦਾਨਿ ਹੁਇ ਕੈ ਮਾਗਿਓ ਧਨ ਦੇਤ ਹੋ॥
ਕਹੂੰ ਮਹਾਂ ਰਾਜਨ ਕੋ ਦੀਜਤ ਅਨੰਤ ਦਾਨ, ਕਹੂੰ ਮਹਾ ਰਾਜਨ ਤੇ ਛੀਨ ਛਿਤ ਲੇਤ ਹੋ॥
ਕਹੂੰ ਬੇਦ ਰੀਤਿ, ਕਹੂ ਤਾ ਸਿਉ ਬਿਪ੍ਰੀਤ, ਕਹੂੰ ਤ੍ਰਿਗੁਨ ਅਤੀਤ, ਕਹੂੰ ਸੁਰਗੁਨ ਸਮੇਤ ਹੋ॥੧॥੧੧॥

ਸਿਧਾਂਤ ਇਹ ਹੈ -

**ਪਿਤਾ ਮੇਰੋ ਬਡੋ ਧਨੀ ਅਗਮਾ ॥**
**ਉਸਤਤਿ ਕਵਨ ਕਰੀਜੈ ਕਰਤੇ, ਪੇਖਿ ਰਹੇ ਬਿਸਮਾ ॥** [ਪੰਨਾ ੫੦੭

**ਮਾਰੂ ਮਹਲਾ ੫ ॥ ਅਚੁਤ ਪਾਰਬ੍ਰਹਮ ਪਰਮੇਸਰੁ ਅੰਤਰਜਾਮੀ॥ ਮਧੁਸੂਦਨ ਦਾਮੋਦਰ ਸੁਆਮੀ॥ ਰਿਖੀਕੇਸ ਗੋਵਰਧਨਧਾਰੀ, ਮੁਰਲੀ ਮਨੋਹਰ ਹਰਿ ਰੰਗਾ ॥੧॥ ਮੋਹਨ ਮਾਧਵ ਕ੍ਰਿਸਨ ਮੁਰਾਰੇ ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥ ਜਗਜੀਵਨ ਅਬਿਨਾਸੀ ਠਾਕੁਰ, ਘਟ ਘਟ ਵਾਸੀ ਹੈ ਸੰਗਾ ॥੨॥ ਧਰਣੀਧਰ ਈਸ ਨਰਸਿੰਘ ਨਾਰਾਇਣ ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥ ਬਾਵਨ ਰੂਪੁ ਕੀਆ ਤੁਧੁ**

**ਕਰਤੇ, ਸਭ ਹੀ ਸੇਤੀ ਹੈ ਚੰਗਾ ॥੩॥ ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ॥ ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ ॥ ਸਹਸ ਨੇਤ੍ਰ ਮੂਰਤਿ ਹੈ ਸਹਸਾ, ਇਕੁ ਦਾਤਾ ਸਭ ਹੈ ਮੰਗਾ ॥੪॥**

**ਪਦ ਅਰਥ:** ਅਚੁਤ=ਨਾ ਡਿਗਣ ਵਾਲਾ, ਨਾ ਨਾਸ਼ ਹੋਣ ਵਾਲਾ। ਪਾਰਬ੍ਰਹਮ=ਪਰਮੇਸਰ, ਸਰਬ ਵਿਆਪਕ, ਵੱਡਾ ਈਸ਼ਵਰ। ਅੰਤਰਜਾਮੀ=ਸਭ ਦੇ ਦਿਲ ਦੀਆਂ ਜਾਣਨ ਵਾਲਾ। ਮਧੁ ਸੂਦਨ=ਮਧੁ ਦੈਂਤ ਨੂੰ ਮਾਰਨ ਵਾਲਾ। ਦਾਮੋਦਰ=ਜਿਸ ਦੇ ਪੇਟ ਦੇ ਦੁਆਲੇ ਰਸੀ ਹੈ। ਰਿਖੀਕੇਸ=ਇੰਦ੍ਰਿਆਂ ਦਾ ਮਾਲਕ। ਗੋਵਰਧਨ ਧਾਰੀ=ਗੋਵਰਧਨ ਪਹਾੜ ਨੂੰ ਚੁੱਕਣ ਵਾਲਾ। ਮੁਰਲੀ ਮਨੋਹਰ=ਸੋਹਣੀ ਮੁਰਲੀ (ਬੰਸਰੀ) ਵਾਲਾ। ਰੰਗਾ=ਕੌਤਕਾਂ, ਚੋਜਾਂ ਵਾਲਾ।੧। ਮੋਹਨ=ਮਨ ਨੂੰ ਮੋਹਣ ਵਾਲਾ। ਮਾਧਵ=ਮਾਇਆ ਦਾ ਪਤੀ, ਮਾਲਕ। ਕ੍ਰਿਸਨ ਮੁਰਾਰੇ=ਕ੍ਰਿਸ਼ਨ ਮੁਰਾਰੀ। ਜਗਦੀਸਰੁ=ਜਗਤ ਦਾ ਮਾਲਕ। ਅਸੁਰ=ਦੈਂਤ। ਸੰਘਾਰੇ=ਮਾਰਨ ਵਾਲਾ। ਜਗਜੀਵਨ=ਜਗਤ ਦਾ ਜੀਵਨ ਆਸਰਾ। ਅਬਿਨਾਸੀ=ਨਾਸ਼ ਰਹਿਤ। ਠਾਕੁਰ=ਮਾਲਕ। ਘਟ ਘਟ ਵਾਸੀ=ਸਭ ਸਰੀਰਾਂ ਵਿਚ ਵਸਣ ਵਾਲਾ। ਸੰਗਾ=ਸੰਗ, ਨਾਲ।੨। ਧਰਣੀਧਰ=ਧਰਤੀ ਦਾ ਸਹਾਰਾ। ਈਸ=ਈਸ਼ਵਰ, ਮਾਲਕ। ਨਰ ਸਿੰਘ=ਅੱਧਾ ਮਨੁੱਖ ਤੇ ਅੱਧਾ ਸ਼ੇਰ ਦਾ ਧੜ ਸਮਝ ਕੇ ਪ੍ਰਹਿਲਾਦ ਭਗਤ ਦੀ ਰਖਿਆ ਕੀਤੀ, ਨਾਰਾਇਣ। ਨਾਰ=ਪਾਣੀ। ਆਇਣ ਘਰੁ=ਜਿਸ ਦਾ ਘਰ ਪਾਣੀ ਵਿਚ ਹੈ। ਦਾੜਾ=ਦਾੜ੍ਹਾਂ। ਅਗ੍ਰੇ=ਅੱਗੇ। ਪ੍ਰਿਥਮਿ=ਧਰਤੀ। ਧਰਾਇਣਿ=ਧਰਤੀ ਚੁੱਕਣ ਵਾਲਾ। ਬਾਵਨ ਰੂਪੁ=ਬਲਰਾਜੇ ਨੂੰ ਛੱਲਣ ਵਾਸਤੇ ਅਵਤਾਰ ਦਾ ਰੂਪ ਧਾਰਿਆ। ਸੇਤੀ=ਨਾਲ।੩। ਰੇਖਿਆ=ਨਿਸ਼ਾਨ। ਬਨਵਾਲੀ=ਜੰਗਲ, ਬਨ ਜਿਸ ਦੀ ਮਾਲਾ ਹੈ। ਚਕ੍ਰਪਾਣਿ=ਜਿਸ ਦੇ ਹੱਥਾਂ ਵਿਚ (ਸੁਦਰਸ਼ਨ) ਚੱਕਰ ਹੈ। ਦਰਸਿ ਅਨੂਪਿਆ=ਉਪਮਾ ਤੋਂ ਰਹਿਤ, ਅਤਿ ਸੁੰਦਰ ਦਰਸ਼ਨ ਵਾਲਾ। ਸਹਸ ਨੇਤ੍ਰ=ਹਜ਼ਾਰਾਂ ਅੱਖਾਂ ਵਾਲਾ। ਮੰਗਾ=ਮੰਗਣ ਵਾਲੇ।੪।

**ਅਰਥ** : ਹੇ ਪਾਰਬ੍ਰਹਮ ! (ਤੂੰ) ਨਾਸ਼-ਰਹਿਤ ਪਰਮੇਸ਼ਰ ਹੈਂ, ਸਭ ਦੇ ਦਿਲ ਦੀ ਜਾਣਨ ਵਾਲਾ ਹੈਂ। (ਹੇ ਪ੍ਰਭੂ ! ਤੂੰ) ਮਧੁ (ਹੰਕਾਰੀ ਦੈਂਤ ਨੂੰ) ਨਾਸ਼ ਕਰਨ ਵਾਲਾ ਹੈਂ, ਤੂੰ ਦਾਮੋਦਰ ਭੀ ਹੈ। (ਤੂੰ) ਇੰਦ੍ਰੀਆਂ ਦਾ ਮਾਲਕ, ਪਹਾੜ ਨੂੰ ਚੁੱਕਣ ਵਾਲਾ, ਸੁੰਦਰ ਮੁਰਲੀ (ਵਜਾਉਣ ਵਾਲਾ) ਹੈਂ, ਹਰੇਕ ਰੰਗ ਵਿੱਚ (ਤੇਰਾ ਅੰਸ਼ ਹੈ)।੧।

ਹੇ (ਸਭ ਦੇ ਮਨ) ਮੋਹਣ ਵਾਲੇ! ਹੇ ਮਾਇਆ ਦੇ ਪਤੀ! ਹੇ (ਮੁਰ ਦੈਂਤ ਦੇ ਮਾਰਨ ਵਾਲੇ) ਕ੍ਰਿਸ਼ਨ ਮੁਰਾਰੀ!, ਹੇ ਜਗਤ ਦੇ ਜੀਵਨ ਦਾਤੇ! ਹੇ ਨਾਸ਼ ਰਹਿਤ ਮਾਲਕ! (ਤੂੰ ਹਰੇਕ ਸਰੀਰ ਵਿਚ ਵਸ ਰਿਹਾ ਹੈਂ (ਅਤੇ ਸਭ ਦੇ) ਨਾਲ ਹੈਂ।੨।

ਹੇ ਧਰਤੀ ਨੂੰ ਚੁੱਕਣ ਵਾਲੇ! ਭਾਵ ਆਸਰੇ, ਹੇ ਈਸ਼ਵਰ! ਹੇ ਆਦਮੀ ਤੇ ਸ਼ੇਰ ਦਾ ਰੂਪ ਧਾਰਨ ਵਾਲੇ! ਹੇ ਪਾਣੀ ਵਿਚ ਵਸਣ ਵਾਲੇ! ਹੇ ਧਰਤੀ ਨੂੰ ਆਪਣੀਆਂ ਦਾੜ੍ਹਾਂ ਉਤੇ ਚੁੱਕਣ ਵਾਲੇ! ਹੇ ਕਰਤਾਰ! ਬਾਵਨ (ਬੌਨਾ) ਰੂਪ ਤੂੰ ਆਪ ਹੀ ਕੀਤਾ, (ਅਤੇ ਤੂੰ) ਸਾਰਿਆਂ ਨਾਲ ਚੰਗਾ ਵਰਤ ਰਿਹਾ ਹੈਂ (ਭਾਵ ਕਿਸੇ ਨਾਲ ਤੇਰੀ ਵੈਰ ਭਾਵਨਾ ਨਹੀਂ ਹੈ)।੩।

(ਹੇ ਪ੍ਰਭੂ! ਤੂੰ ਉਹ) ਸ੍ਰੀ ਰਾਮ ਚੰਦਰ ਹੈਂ ਜਿਸ ਦਾ ਕੋਈ ਨਿਸ਼ਾਨ (ਰੂਪ ਰੇਖਾ) ਨਹੀਂ ਹੈ। (ਹੇ ਪ੍ਰਭੂ!.ਤੂੰ ਹੀ ਸੰਸਾਰ ਰੂਪੀ) ਬਨ ਦਾ ਮਾਲੀ, ਹੱਥਾਂ ਵਿਚ ਸੁਦਰਸ਼ਨ ਚਕਰ ਨੂੰ ਧਾਰਨ ਵਾਲਾ ਅਤੇ ਦਰਸ਼ਨ ਦੇਣ ਵਾਲਾ ਹੈਂ। ਹੇ ਪ੍ਰਭੂ! ਤੇਰੇ ਹਜ਼ਾਰਾਂ ਨੇਤਰ ਹਨ, (ਤੇਰੀਆਂ) ਹਜਾਰਾਂ ਮੂਰਤੀਆਂ ਹਨ, ਤੂੰ ਹੀ ਇਕ ਦਾਤਾ ਹੈਂ (ਬਾਕੀ) ਸਾਰਾ (ਜਗਤ ਤੇਰੇ ਦਰ ਦਾ) ਮੰਗਤਾ ਹੈ।੪।

**ਭਗਤਿ ਵਛਲੁ ਅਨਾਥਹ ਨਾਥੇ ॥ ਗੋਪੀਨਾਥੁ ਸਗਲ ਹੈ ਸਾਥੇ ॥ ਬਾਸੁਦੇਵ ਨਿਰੰਜਨ ਦਾਤੇ, ਬਰਨਿ ਨ ਸਾਕਉ ਗੁਣ ਅੰਗਾ ॥੫॥ ਮੁਕੰਦ ਮਨੋਹਰ ਲਖਮੀ**

**ਨਾਰਾਇਣ ॥ ਦਰੋਪਤੀ ਲਜਾ ਨਿਵਾਰਿ ਉਧਾਰਣ ॥ ਕਮਲਾ ਕੰਤ ਕਰਹਿ ਕੰਤੂਹਲ, ਅਨਦ ਬਿਨੋਦੀ ਨਿਹਸੰਗਾ ॥੬॥ ਅਮੋਘ ਦਰਸਨ ਆਜੂਨੀ ਸੰਭਉ ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥ ਅਬਿਨਾਸੀ ਅਬਿਗਤ ਅਗੋਚਰ, ਸਭੁ ਕਿਛੁ ਤੁਝ ਹੀ ਹੈ ਲਗਾ ॥੭॥ ਸ੍ਰੀ ਰੰਗ ਬੈਕੁੰਠ ਕੇ ਵਾਸੀ ॥ ਮਛੁ ਕਛੁ ਕੂਰਮੁ ਆਗਿਆ ਅਉਤਰਾਸੀ ॥ ਕੇਸਵ ਚਲਤ ਕਰਹਿ ਨਿਰਾਲੇ, ਕੀਤਾ ਲੋੜਹਿ ਸੋ ਹੋਇਗਾ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਅਨਾਥਹੰ, ਸਾਕਉਂ, ਕਰਹਿੰ, ਨਾਹੀਂ.

**ਪਦ ਅਰਥ:** ਭਗਤ ਵਛਲੁ=ਭਗਤੀ ਨੂੰ ਪਿਆਰ ਕਰਨ ਵਾਲਾ। ਅਨਾਥਹ ਨਾਥੇ=ਹੇ ਅਨਾਥਾਂ ਦੇ ਮਾਲਕ!। ਗੋਪੀ ਨਾਥੁ=ਗੋਪੀਆਂ ਦਾ ਨਾਥ। ਸਗਲ=ਸਾਰੇ। ਸਾਥੇ=ਨਾਲ। ਬਾਸੁ ਦੇਵ=ਵਾਸੁ ਦੇਣ ਵਾਲਾ। ਨਿਰੰਜਨ=ਮਾਇਆ ਦੀ ਕਾਲਖ ਤੋਂ ਰਹਿਤ। ਬਰਨਿ ਨ ਸਾਕਉ=ਮੈਂ ਬਿਆਨ ਨਹੀਂ ਕਰ ਸਕਦਾ ਹਾਂ।੫। ਮੁਕੰਦ=ਮੁਕਤੀ ਦਾ ਦਾਤਾ। ਲਖਮੀ=ਨਾਰਾਇਣ, ਲਛਮੀ ਦਾ ਪਤੀ। ਨਿਵਾਰਿ=ਦੂਰ ਕਰਕੇ। ਕਮਲਾ ਕੰਤੁ=ਮਾਇਆ ਦਾ ਪਤੀ। ਕਰਹਿ=ਤੂੰ ਕਰਦਾ ਹੈਂ। ਕੰਤੂਹਲ=ਕੌਤਕ, ਤਮਾਸ਼ੇ। ਬਿਨੋਦੀ=ਅਨੰਦ ਮਾਣਨ ਵਾਲਾ। ਨਿਹਸੰਗਾ=ਨਿਰਲੇਪ, ਕਿਸੇ ਦੇ ਨਾਲ ਨਹੀਂ।੬। ਅਮੋਘ ਦਰਸਨ=ਅੰਮ੍ਰਿਤ ਫਲ ਦੇਣ ਵਾਲਾ ਦਰਸ਼ਨ। ਆਜੂਨੀ=ਜੂਨਾਂ ਤੋਂ ਰਹਿਤ। ਸੰਭਉ=ਆਪਣੇ ਆਪ ਤੋਂ ਪ੍ਰਕਾਸ਼ ਹੋਣ ਵਾਲਾ, ਸੈਭੰ। ਅਕਾਲ ਮੂਰਤਿ=ਮੌਤ ਤੋਂ ਰਹਿਤ ਹਸਤੀ। ਖਉ=ਨਾਸ਼। ਅਬਿਗਤ=ਅਵਿਅਕਤ। ਅਗੋਚਰ=ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਲਗਾ=ਆਸਰੇ, ਲੱਗਾ ਹੋਇਆ ਹੈ।੭। ਸ੍ਰੀ ਰੰਗ=ਹੇ ਲਛਮੀ ਦੇ ਪਤੀ!। ਕਛੁ=ਕਛੂ ਕੁੰਮਾ। ਆਗਿਆ=ਹੁਕਮ ਵਿਚ। ਅਉਤਰਾਸੀ=ਅਵਤਾਰ ਲਿਆ। ਕੇਸਵ=ਹੇ ਸੋਹਣੇ ਲੰਮੇ ਕੇਸਾਂ ਵਾਲੇ!। ਨਿਰਾਲੇ=ਅਨੋਖੇ।੮।

**ਅਰਥ:** ਹੇ ਅਨਾਥਾਂ (ਗਰੀਬਾਂ ਦੇ) ਨਾਥ! ਤੂੰ ਭਗਤੀ ਨੂੰ ਪਿਆਰ ਕਰਨ ਵਾਲਾ ਹੈਂ। ਤੂੰ ਹੀ ਗੋਪੀਆਂ ਦਾ ਮਾਲਕ ਸਾਰਿਆਂ ਦੇ ਨਾਲ ਹੈਂ। ਹੇ ਸਭ ਵਿਚ ਨਿਵਾਸ ਕਰ ਰਹੇ ਪ੍ਰਕਾਸ਼ ਰੂਪ! ਹੇ ਮਾਇਆ ਦੇ ਪ੍ਰਭਾਵ ਤੋਂ ਰਹਿਤ ਦਾਤਾਰ! ਮੈਂ ਤੇਰੇ ਅਨੇਕਾਂ ਗੁਣਾਂ ਦਾ ਵਰਣਨ ਕਰਨ ਤੋਂ ਅਸਮਰਥ ਹਾਂ।੫।

ਹੇ ਮੁਕਤੀ ਦੇ ਦਾਤੇ! ਹੇ ਸੋਹਣੇ ਪ੍ਰਭੂ! ਹੇ ਲਛਮੀ ਦੇ ਪਤੀ ਨਾਰਾਇਣ! ਹੇ ਦ੍ਰੋਪਤੀ (ਦੇ ਬਸਤ੍ਰ ਉਤਾਰਨ ਸਮੇਂ ਉਸ ਦੀ ਬਿਪਤਾ ਨੂੰ) ਬਚਾ ਕੇ (ਉਸ ਦੀ) ਇਜ਼ਤ ਰਖਣ ਵਾਲੇ (ਤੇ ਉਸ ਨੂੰ) ਉਧਾਰਨ ਵਾਲੇ ਪ੍ਰਭੂ! ਹੇ ਲਛਮੀ ਦੇ ਪਤੀ! ਤੂੰ (ਅਨੇਕਾਂ) ਚੋਜ ਕਰਦਾ ਹੈਂ (ਤੂੰ) ਅਨੰਦ ਮਾਣਨ ਵਾਲਾ, ਤਮਾਸ਼ੇ ਕਰਨ ਵਾਲਾ (ਸਭ ਤੋਂ) ਅਸੰਗ (ਨਿਰਲੇਪ) ਹੈਂ।੬।

ਹੇ ਸਫਲ ਦਰਸ਼ਨ ਵਾਲੇ ਪ੍ਰਭੂ! ਹੇ ਜੂਨਾਂ ਤੋਂ ਰਹਿਤ ਪ੍ਰਭੂ! ਹੇ ਆਪਣੇ ਆਪ ਤੋਂ ਪ੍ਰਕਾਸ਼ ਹੋਣ ਵਾਲੇ ਪ੍ਰਭੂ! ਹੇ ਮੌਤ ਤੋਂ ਰਹਿਤ ਸਰੂਪ ਵਾਲੇ! ਜਿਸ ਦਾ ਕਦੇ ਨਾਸ਼ ਨਹੀਂ ਹੁੰਦਾ। ਹੇ ਅਬਿਨਾਸ਼ੀ! ਹੇ ਅਵਿਅਕਤ ਹੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ! ਸਭ ਕੁਝ ਤੇਰੇ ਨਾਲ ਹੀ ਲੱਗਾ ਹੋਇਆ ਹੈ (ਭਾਵ ਤੇਰ ਨਾਮ ਦੇ ਆਸਰੇ ਹੀ ਵਿਚਰ ਰਿਹਾ ਹੈ) ।੭।

ਹੇ ਲਛਮੀ ਦੇ ਪਤੀ! ਹੇ ਬੈਕੁੰਠ ਦੇ ਵਾਸੀ! ਹੇ ਮੱਛ ਤੇ ਕਛੂ ਕੁੰਮਾ (ਆਦਿ ਜਿਨ੍ਹਾਂ ਦਾ) ਅਵਤਾਰ ਤੇਰੀ ਆਗਿਆ ਵਿਚ ਹੋਇਆ, ਹੇ ਕੇਸ਼ਵ (ਸੋਹਣੇ ਲੰਮੇ ਕੇਸਾਂ ਵਾਲੇ!) (ਤੂੰ) ਅਜਬ ਤਮਾਸ਼ੇ ਕਰਦਾ ਹੈਂ, ਜੋ ਕੁਝ ਤੂੰ ਕਰਨਾ ਚਾਹੁੰਦਾ ਹੈਂ, ਉਹੀ ਕੁਝ ਹੋਵੇਗਾ।੮।

**ਨਿਰਾਹਾਰੀ ਨਿਰਵੈਰੁ ਸਮਾਇਆ ॥ ਧਾਰਿ ਖੇਲੁ ਚਤੁਰਭੁਜੁ ਕਹਾਇਆ ॥ ਸਾਵਲ ਸੁੰਦਰ ਰੂਪ ਬਣਾਵਹਿ, ਬੇਣੁ ਸੁਨਤ ਸਭ ਮੋਹੈਗਾ॥੯॥ ਬਨਮਾਲਾ ਬਿਭੂਖਨ ਕਮਲ ਨੈਨ ॥ ਸੁੰਦਰ ਕੁੰਡਲ ਮੁਕਟ ਬੈਨ ॥ ਸੰਖ ਚਕ੍ਰ ਗਦਾ ਹੈ ਧਾਰੀ, ਮਹਾ ਸਾਰਥੀ ਸਤਸੰਗਾ ॥੧੦॥ ਪੀਤ ਪੀਤੰਬਰ ਤ੍ਰਿਭਵਣ ਧਣੀ ॥ ਜਗੰਨਾਥੁ ਗੋਪਾਲੁ ਮੁਖਿ ਭਣੀ ॥ ਸਾਰਿੰਗਧਰ ਭਗਵਾਨ ਬੀਠੁਲਾ, ਮੈ ਗਣਤ ਨ ਆਵੈ ਸਰਬੰਗਾ ॥੧੧॥ ਨਿਹਕੰਟਕੁ ਨਿਹਕੇਵਲੁ ਕਹੀਐ ॥ ਧਨੰਜੈ ਜਲਿ ਥਲਿ ਹੈ ਮਹੀਐ ॥ ਮਿਰਤ ਲੋਕ ਪਇਆਲ ਸਮੀਪਤ, ਅਸਥਿਰ ਥਾਨੁ ਜਿਸੁ ਹੈ ਅਭਗਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਣਾਵਹਿਂ, ਮਹਾਂ, ਮੈਂ.

**ਫੁਟਕਲ:** ਅਭੱਗਾ, ਭਿੱਗਾ ।

**ਪਦ ਅਰਥ:** ਨਿਰਾਹਾਰੀ=ਆਹਾਰ (ਖੁਰਾਕ) ਤੋਂ ਬਿਨਾਂ। ਨਿਰਵੈਰੁ=ਵੈਰ ਤੋਂ ਰਹਿਤ। ਸਮਾਇਆ=ਮਿਲਿਆ ਹੋਇਆ, ਵਿਆਪਕ ਹੈਂ। ਧਾਰਿ=ਬਣਾ ਕੇ, ਰਚ ਕੇ। ਖੇਲੁ=ਤਮਾਸ਼ਾ। ਚਤੁਰਭੁਜ=ਚਾਰ ਬਾਹਾਂ ਵਾਲਾ ਭਾਵ ਬ੍ਰਹਮਾ। ਸਾਵਲ=ਸਾਵਲੇ ਰੰਗ ਵਾਲਾ। ਬਣਾਵਹਿ=ਤੂੰ ਬਣਾਉਂਦਾ ਹੈਂ। ਬੇਣੁ=ਬੰਸਰੀ। ਸੁਨਤ=ਸੁਣਦਿਆਂ ਹੀ। ਸਭ=ਸਾਰੀ (ਸ੍ਰਿਸ਼ਟੀ)। ਮੋਹੈਗਾ=ਮੋਹ ਲਵੇਗਾ।੯। ਬਨ ਮਾਲਾ=ਜੰਗਲੀ ਫੁਲਾਂ ਭਾਵ ਬਨਸਪਤੀ ਦੀ ਮਾਲਾ। ਬਿਭੂਖਨ=ਗਹਿਣੇ। ਕਮਲ ਨੈਨ=ਕਵਲ ਫੁੱਲ ਵਰਗੇ ਸੋਹਣੇ ਨੇਤਰ। ਕੁੰਡਲ=ਕੁੰਡਲਾਂ ਵਾਲੇ (ਕੇਸ)। ਮੁਕਟ=ਸਿਹਰਾ। ਬੈਨ=ਬਚਨ। ਸੰਖ=ਵਜਾਉਣ ਵਾਲਾ। ਗਦਾ ਧਾਰੀ=ਗੁਰਜ ਧਾਰਨ ਵਾਲਾ। ਮਹਾ ਸਾਰਥੀ=ਵੱਡਾ ਰਥਵਾਹੀ; ਕ੍ਰਿਸ਼ਨ ਜਿਸਨੇ ਰਥ ਚਲਾਇਆ ਸੀ।੧੦। ਪੀਤ=ਪੀਲਾ। ਪੀਤੰਬਰ=ਪੀਲੇ ਬਸਤਰਾਂ ਵਾਲਾ (ਕ੍ਰਿਸ਼ਨ)। ਤ੍ਰਿਭਵਣ=ਤਿੰਨਾਂ ਭਵਣਾਂ ਦਾ। ਧਣੀ=ਮਾਲਕ। ਜਗੰਨਾਥ=ਜਗਤ ਦਾ ਮਾਲਕ। ਗੋਪਾਲੁ=ਪ੍ਰਿਥਵੀ ਦਾ ਪਾਲਕ। ਮੁਖਿ=ਮੂੰਹ ਨਾਲ। ਭਣੀ=ਮੈਂ ਉਚਾਰਦਾ ਹਾਂ। ਸਾਰਿੰਗਧਰ=ਧਨੁੱਖਧਾਰੀ। ਬੀਠੁਲਾ=ਵਿੱਠਲ, ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲਾ। ਸਰਬੰ=ਸਾਰੇ ਅੰਗ, ਗੁਣ।੧੧। ਨਿਹਕੰਟਕੁ=ਨਿਹ-ਬਿਨਾ, ਕੰਟਕ-ਕੰਡਾ, ਦੁਖਾਂ ਤੋਂ ਰਹਿਤ ਵਾਹਿਗੁਰੂ। ਨਿਹਕੇਵਲੁ=ਵਾਸ਼ਨਾ ਰਹਿਤ। ਕਹੀਐ=ਆਖਿਆ ਜਾਂਦਾ ਹੈ। ਧਨੰਜੈ=ਧਨ ਨੂੰ ਜਿਤਣ ਵਾਲਾ।ਜਲਿ=ਪਾਣੀ ਵਿਚ। ਥਲਿ=ਥਲ ਖੁਸ਼ਕ ਧਰਤੀ ਵਿਚ। ਮਹੀਐ=ਧਰਤੀ ਉਤੇ। ਮਿਰਤਲੋਕ=ਮਾਤ ਲੋਕ। ਪਇਆਲ=ਪਾਤਾਲ। ਸਮੀਪਤ=ਨੇੜੇ। ਅਸਥਿਰ=ਸਦਾ ਕਾਇਮ ਰਹਿਣ ਵਾਲਾ। ਅਭਗਾ=ਨਾ ਟੁੱਟਣ ਵਾਲਾ, ਅਬਿਨਾਸ਼ੀ।੧੨।

**ਅਰਥ:** (ਹੇ ਪ੍ਰਭੂ! ਤੂੰ) ਅਹਾਰ ਤੋਂ ਰਹਿਤ, ਵੈਰ ਤੋਂ ਰਹਿਤ (ਸਭ ਵਿਚ) ਸਮਾਇਆ ਹੋਇਆ ਹੈਂ। (ਤੂੰ ਜਗਤ ਰੂਪੀ) ਖੇਲ ਰਚਾ ਕੇ (ਆਪਣੇ ਆਪ ਨੂੰ) ਚਾਰ ਬਾਹਾਂ ਵਾਲਾ (ਬ੍ਰਹਮਾ) ਸਦਾਇਆ ਹੈ। (ਤੂੰ ਕ੍ਰਿਸ਼ਨ ਵਰਗੇ ਅਨੇਕਾਂ) ਸਾਂਵਲੇ ਤੇ ਸੋਹਣੇ ਰੂਪ ਬਣਾਉਂਦਾ ਰਹਿੰਦਾ ਹੈਂ, ਤੇਰੀ ਬੰਸਰੀ ਸੁਣਦਿਆਂ ਸਭ ਕੋਈ (ਭਾਵ ਸਾਰਾ ਸੰਸਾਰ) ਮੋਹਿਆ ਜਾਂਦਾ ਹੈ।੯।

(ਹੇ ਪ੍ਰਭੂ! ਸਾਰੀ) ਬਨਸਪਤੀ ਦੀ ਮਾਲਾ (ਤੇਰੇ ਸੋਹਣੇ) ਗਹਿਣੇ ਹਨ, ਕੌਲ ਫੁਲ ਵਾਂਗ ਤੇਰੇ ਸੋਹਣੇ ਨੈਣ ਹਨ। ਤੇਰੇ (ਕੰਨਾਂ ਦੇ) ਕੁੰਡਲ, (ਮੱਥੇ ਉਤੇ) ਮੁਕਟ (ਅਤੇ ਮਿੱਠੇ ਤੇਰੇ) ਬੋਲ ਹਨ। (ਤੇਰੇ) ਹੱਥਾਂ ਵਿਚ ਸੰਖ (ਸਿਰ ਤੇ) ਚਕਰ, (ਤੂੰ) ਗਦਾ (ਆਦਿ ਫੜਨ ਵਾਲਾ ਭਾਵ ਸ਼ਾਸਤਰ) ਧਾਰੀ ਹੈਂ, ਤੂੰ ਸਤਿਸੰਗਾ (ਭਾਵ ਅਰਜਨ ਦਾ) ਬਹੁਤ ਹੀ ਬਲ ਵਾਲਾ ਰਥਵਾਹੀ ਹੋਇਆ ਹੈਂ।੧੦।

(ਉਹ ਪ੍ਰਭੂ ਜੋ) ਪੀਲੇ ਕਪੜਿਆਂ ਵਾਲਾ ਹੈ, ਤਿੰਨ ਲੋਕਾਂ ਦਾ ਮਾਲਕ (ਅਤੇ) ਜਗਤ ਪ੍ਰਿਥਵੀ ਦਾ ਪਾਲਕ ਹੈ (ਮੈਂ ਉਸ ਦਾ ਜਸ ਆਪਣੇ) ਮੁਖ ਨਾਲ ਉਚਾਰਦਾ ਹਾਂ। (ਉਹ) ਧਨੁਖਧਾਰੀ ਹੈ, ਭਗਵਾਨ ਹੈ, ਵੀਠੁਲ (ਮਾਇਆ ਦੇ ਪ੍ਰਭਾਵ ਤੋਂ ਰਹਿਤ) ਹੈ ਮੇਰੇ ਪਾਸੋਂ (ਉਸ ਦੇ ਗੁਣਾਂ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ।੧੧।

(ਹੇ ਭਾਈ! ਉਹ ਪਰਮਾਤਮਾ) ਦੁਖਾਂ ਤੋਂ ਰਹਿਤ ਅਤੇ ਵਾਸ਼ਨਾ ਤੋਂ ਰਹਿਤ ਆਖਿਆ ਜਾਂਦਾ ਹੈ। (ਉਹ ਪ੍ਰਭੂ ਸਾਰੇ ਸੰਸਾਰ ਦੇ) ਧਨ ਨੂੰ ਜਿਤਣ ਵਾਲਾ ਹੈ, ਉਹ ਜਲ ਵਿਚ, ਥਲ ਵਿਚ (ਅਤੇ) ਪ੍ਰਿਥਵੀ ਵਿਚ ਵਿਆਪਕ ਹੋ ਰਿਹਾ ਹੈ। (ਉਹ ਪ੍ਰਭੂ) ਮਾਤ ਲੋਕ, ਪਤਾਲ ਲੋਕ (ਅਤੇ ਸਵਰਗ ਲੋਕ ਭਾਵ ਸਭ ਜੀਆਂ ਦੇ) ਨੇੜੇ ਹੈ। (ਉਸ ਦਾ) ਅਸਥਾਨ ਸਦਾ ਕਾਇਮ ਰਹਿਣ ਵਾਲਾ ਹੈ (ਜੋ) ਕਦੇ ਵੀ ਟੁੱਟਣ ਵਾਲਾ (ਨਾਸ਼ਮਾਨ) ਨਹੀਂ ਹੈ।੧੨।

**ਪਤਿਤ ਪਾਵਨ ਦੁਖ ਭੈ ਭੰਜਨੁ॥ ਅਹੰਕਾਰ ਨਿਵਾਰਣੁ ਹੈ ਭਵ ਖੰਡਨੁ ॥ ਭਗਤੀ ਤੋਖਿਤ ਦੀਨ ਕ੍ਰਿਪਾਲਾ, ਗੁਣੇ ਨ ਕਿਤ ਹੀ ਹੈ ਭਿਗਾ ॥੧੩॥ ਨਿਰੰਕਾਰੁ ਅਛਲ ਅਡੋਲੋ ॥ ਜੋਤਿ ਸਰੂਪੀ ਸਭੁ ਜਗੁ ਮਉਲੋ ॥ ਸੋ ਮਿਲੈ ਜਿਸੁ ਆਪਿ ਮਿਲਾਏ, ਆਪਹੁ ਕੋਇ ਨ ਪਾਵੈਗਾ ॥੧੪॥ ਆਪੇ ਗੋਪੀ ਆਪੇ ਕਾਨਾ ॥ ਆਪੇ ਗਊ ਚਰਾਵੈ ਬਾਨਾ ॥ ਆਪਿ ਉਪਾਵਹਿ ਆਪਿ ਖਪਾਵਹਿ, ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ ॥੧੫॥ ਏਕ ਜੀਹ ਗੁਣ ਕਵਨ ਬਖਾਨੈ ॥ ਸਹਸ ਫਨੀ ਸੇਖ ਅੰਤੁ ਨ ਜਾਨੈ ॥ ਨਵਤਨ ਨਾਮ ਜਪੈ ਦਿਨੁ ਰਾਤੀ, ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥੧੬॥**

**ਪਦ ਅਰਥ:** ਪਤਿਤ ਪਾਵਨ=ਪਾਪੀਆਂ ਨੂੰ ਪਵਿੱਤਰ ਕਰਨ ਵਾਲਾ। ਭੰਜਨੁ=ਨਾਸ਼ ਕਰਨ ਵਾਲਾ। ਨਿਵਾਰਣੁ=ਦੂਰ ਕਰਨ ਵਾਲਾ। ਭਗਤੀ ਤੋਖਿਤ=ਭਗਤੀ ਨਾਲ ਪ੍ਰਸੰਨ ਹੁੰਦਾ ਹੈ। ਦੀਨ ਕ੍ਰਿਪਾਲਾ=ਗਰੀਬਾਂ ਉਤੇ ਕਿਰਪਾਲੂ ਹੈ। ਗੁਣੇ=ਗੁਣ ਕਰਕੇ। ਭਿਗਾ=ਭਿੱਜਦਾ।੧੩। ਨਿਰੰਕਾਰੁ=ਆਕਾਰ ਤੋਂ ਰਹਿਤ। ਅਛਲ=ਛਲੇ ਜਾਣ ਤੋਂ ਰਹਿਤ। ਅਡੋਲੋ=ਡੋਲਣ ਤੋਂ ਰਹਿਤ। ਜੋਤਿ ਸਰੂਪੀ=ਪ੍ਰਕਾਸ਼ ਸਰੂਪ ਵਾਲਾ। ਮਉਲੋ=ਪਰਫੁਲਤ ਕਰਨ ਵਾਲਾ। ਆਪਹੁ=ਆਪਣੇ ਆਪ ਤੋਂ।੧੪। ਗੋਪੀ=ਗੋਪੀਆਂ। ਕਾਨਾ=ਕ੍ਰਿਸ਼ਨ ਰੂਪ। ਗਊ=ਗਾਵਾਂ ਨੂੰ। ਚਰਾਵੈ=ਚਰਾਉਂਦਾ ਹੈ। ਬਾਨਾ=ਬਨ ਵਿਚ। ਉਪਾਵਹਿ=(ਤੂੰ) ਜੀਵ ਜੰਤੂ ਪੈਦਾ ਕਰਦਾ ਹੈਂ। ਖਪਾਵਹਿ=ਨਾਸ਼ ਕਰਦਾ ਹੈਂ। ਲੇਪ=ਅਸਰ, ਪ੍ਰਭਾਵ। ਇਕੁ ਤਿਲੁ=ਇਕ ਤਿਲੁ ਮਾਤਰ, ਰਤਾ ਭਰ। ਰੰਗਾ=ਇਹਨਾਂ (ਦੁਨੀਆਂ ਦੇ) ਰੰਗ ਤਮਾਸ਼ਿਆਂ ਦਾ।੧੫। ਜੀਹ=ਜੀਭ, ਰਸਨਾ। ਕਵਨ=ਬਖਾਨੈ ਕਿਹੜੇ ਕਿਹੜੇ (ਗੁਣ) ਬਿਆਨ ਕਰ ਸਕਦੀ ਹੈ?। ਸਹਸ ਫਨੀ ਸੇਖੁ=ਹਜ਼ਾਰਾਂ ਫਣਾਂ ਵਾਲਾ ਸ਼ੇਸ਼ ਨਾਗ। ਨਵਤਨ=ਨਵਾਂ। ਨਾਹੀ ਕਹਿ ਸੰਗਾ=ਨਹੀਂ ਕਹਿ ਸਕਦਾ।੧੬।

**ਅਰਥ:** (ਹੇ ਭਾਈ! ਉਹ ਪਰਮਾਤਮਾ) ਪਾਪੀਆਂ ਨੂੰ ਪਵਿੱਤਰ ਕਰਨ ਵਾਲਾ (ਅਤੇ ਸਾਰੇ) ਦੁਖ ਡਰ ਨਾਸ਼ ਕਰਨ ਵਾਲਾ ਹੈ। ਹੰਕਾਰ ਨੂੰ ਦੂਰ ਕਰਨ ਵਾਲਾ (ਅਤੇ) ਜਨਮ ਮਰਨ ਦਾ (ਗੇੜ) ਕੱਟਣ ਵਾਲਾ ਹੈ। (ਪ੍ਰਭੂ) ਭਗਤੀ ਨਾਲ ਪ੍ਰਸੰਨ ਹੁੰਦਾ ਹੈ, ਗਰੀਬਾਂ 'ਤੇ ਕਿਰਪਾ ਕਰਨ ਵਾਲਾ ਹੈ (ਉਹ) ਹੋਰ ਕਿਸੇ ਗੁਣ ਨਾਲ ਨਹੀਂ ਭਿਜਦਾ ਹੈ।੧੩।

(ਹੇ ਭਾਈ! ਉਹ ਪਰਮਾਤਮਾ) ਆਕਾਰ ਤੋਂ ਰਹਿਤ, ਛਲੇ ਜਾਣ ਤੋਂ ਰਹਿਤ ਅਤੇ ਡੋਲਣ ਤੋਂ ਰਹਿਤ ਹੈ। (ਉਹ ਪ੍ਰਭੂ) ਪ੍ਰਕਾਸ਼ ਰੂਪ ਹੈ (ਜੋ) ਸਾਰੇ ਜਗਤ ਨੂੰ ਖਿੜਾਉਂਦਾ (ਭਾਵ ਪ੍ਰਫੁਲਤ ਕਰਦਾ) ਹੈ। ਉਹ (ਗੁਰਮੁਖ ਹੀ ਉਸ ਪ੍ਰਭੂ ਨੂੰ) ਮਿਲਦਾ ਹੈ (ਜਿਸ ਨੂੰ ਉਹ ਪ੍ਰਭੂ) ਆਪ ਮਿਲਾਉਂਦਾ ਹੈ, ਆਪਣੇ ਆਪ ਤੋਂ (ਭਾਵ ਆਪਣੇ ਕਿਸੇ ਜਤਨ ਨਾਲ) ਕੋਈ (ਮਨੁੱਖ ਵੀ ਉਸ ਪ੍ਰਭੂ ਨੂੰ) ਨਹੀਂ ਪਾ ਸਕਦਾ।੧੪।

(ਹੇ ਭਾਈ! ਉਹ) ਪਰਮੇਸ਼ਰ ਆਪ ਹੀ ਗੋਪੀਆਂ ਰੂਪ ਹੈ (ਅਤੇ) ਆਪ ਹੀ ਕ੍ਰਿਸ਼ਨ ਰੂਪ ਹੈ। ਆਪ ਹੀ ਗਊਆਂ

ਨੂੰ (ਬਿੰਦਰਾ) ਬਨ ਵਿਚ ਚਰਾਂਦਾ ਹੈ। (ਹੇ ਪ੍ਰਭੂ! ਤੂੰ) ਆਪ ਹੀ (ਸਾਰੇ ਜੀਵ) ਪੈਦਾ ਕਰਦਾ ਹੈਂ, ਆਪ ਹੀ ਨਾਸ਼ ਕਰਦਾ ਹੈਂ (ਪ੍ਰੰਤੂ) ਤੈਨੂੰ (ਦੁਨੀਆਂ ਦੇ) ਰੰਗ ਤਮਾਸ਼ਿਆਂ ਦਾ ਇਕ ਤਿਲ ਮਾਤਰ ਭੀ ਲੇਪ ਨਹੀਂ ਲਗਦਾ (ਅਸਰ ਨਹੀਂ ਹੁੰਦਾ)।੧੫।

(ਹੇ ਪ੍ਰਭੂ! ਮੇਰੀ) ਇਕ ਜੀਭ ਹੈ, (ਤੇਰੇ) ਕਿਹੜੇ ਕਿਹੜੇ ਗੁਣ ਬਿਆਨ ਕਰ ਸਕਦੀ ਹੈ?। ਹਜਾਰਾਂ ਫਨਾਂ ਵਾਲਾ ਸ਼ੇਸ਼ ਨਾਗ ਵੀ (ਤੇਰੇ ਗੁਣਾਂ ਦਾ) ਅੰਤ ਨਹੀਂ ਜਾਣਦਾ (ਭਾਵੇਂ ਸ਼ੇਸ਼ ਨਾਗ) ਦਿਨ ਰਾਤ ਨਵੇਂ ਤੋਂ ਨਵਾਂ (ਤੇਰਾ) ਨਾਮ ਜਪਦਾ ਹੈ (ਪਰ) ਹੇ ਪ੍ਰਭੂ! (ਉਹ ਤੇਰਾ) ਇਕ ਗੁਣ ਵੀ ਨਹੀਂ ਕਹਿ ਸਕਦਾ।੧੬।

**ਓਟ ਗਹੀ ਜਗਤ ਪਿਤ ਸਰਣਾਇਆ ॥ ਭੈ ਭਇਆਨਕ ਜਮਦੂਤ ਦੁਤਰ ਹੈ ਮਾਇਆ ॥ ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ, ਸਾਧ ਸੰਤਨ ਕੈ ਸੰਗਿ ਸੰਗਾ ॥੧੭॥ ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥ ਇਕੁ ਮਾਗਉ ਦਾਨੁ ਗੋਬਿਦ ਸੰਤ ਰੇਨਾ ॥ ਮਸਤਕਿ ਲਾਇ ਪਰਮ ਪਦੁ ਪਾਵਉ, ਜਿਸੁ ਪ੍ਰਾਪਤਿ ਸੋ ਪਾਵੈਗਾ ॥੧੮॥ ਜਿਨ ਕਉ ਕ੍ਰਿਪਾ ਕਰੀ ਸੁਖ ਦਾਤੇ ॥ ਤਿਨ ਸਾਧੂ ਚਰਣ ਲੈ ਰਿਦੈ ਪਰਾਤੇ ॥ ਸਗਲ ਨਾਮ ਨਿਧਾਨੁ ਤਿਨ ਪਾਇਆ, ਅਨਹਦ ਸਬਦ ਮਨਿ ਵਾਜੰਗਾ ॥੧੯॥ ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿਨਾਮੁ ਤੇਰਾ ਪਰਾ ਪੂਰਬਲਾ ॥ ਕਹੁ ਨਾਨਕ ਭਗਤ ਪਏ ਸਰਣਾਈ, ਦੇਹੁ ਦਰਸੁ ਮਨਿ ਰੰਗੁ ਲਗਾ ॥੨੦॥ ਤੇਰੀ ਗਤਿ ਮਿਤਿ ਤੂ ਹੈ ਜਾਣਹਿ ॥ ਤੂ ਆਪੇ ਕਥਹਿ ਤੈ ਆਪਿ ਵਖਾਣਹਿ ॥ ਨਾਨਕ ਦਾਸੁ ਦਾਸਨ ਕੋ ਕਰੀਅਹੁ, ਹਰਿ ਭਾਵੈ ਦਾਸਾ ਰਾਖੁ ਸੰਗਾ ॥੨੧॥੨॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਂਗਉਂ, ਪਾਵਉਂ, ਜਾਣਹਿਂ, ਕਥਹਿਂ, ਵਖਾਣਹਿਂ, ਦਾਸਾਂ।

**ਪਦ ਅਰਥ:** ਗਹੀ=ਫੜੀ। ਜਗਤ ਪਿਤ=ਹੇ ਜਗਤ ਦੇ ਪਿਤਾ!। ਭਇਆਨਕ=ਡਰਾਉਣੇ। ਦੁਤਰ=ਜਿਸ ਨੂੰ ਤਰਣਾ ਔਖਾ ਹੈ। ਇਛਾ ਕਰਿ=(ਆਪਣੀ) ਇਛਾ (ਮਰਜ਼ੀ) ਕਰਕੇ। ਸੰਗਿ ਸੰਗਾ=ਸੰਗ ਨਾਲ।੭। ਦ੍ਰਿਸਟਮਾਨ=ਸਾਹਮਣੇ ਦਿਸ ਰਿਹਾ। ਮਿਥੇਨਾ=ਮਿਥਿਆ, ਨਾਸ਼ਵੰਤ। ਮਾਗਉ=ਮੈਂ ਮੰਗਦਾ ਹਾਂ। ਰੇਨਾ=ਰੇਣ, (ਚਰਨ) ਧੂੜ। ਮਸਤਕਿ=ਮਥੇ ਉਤੇ। ਲਾਇ=ਲਾ ਕੇ। ਪਰਮਪਦੁ=ਉਚਾ ਆਤਮਿਕ ਦਰਜਾ। ਪਾਵਉ=ਮੈਂ ਪ੍ਰਾਪਤ ਕਰਾਂ।੧੮। ਕਰੀ=ਕੀਤੀ। ਰਿਦੈ=ਹਿਰਦੇ ਵਿਚ। ਪਰਾਤੇ=ਪਰੋਤੇ, ਧਾਰੇ, ਪਰਸੇ। ਨਾਮ ਨਿਧਾਨੁ=ਨਾਮ ਦਾ ਖਜ਼ਾਨਾ। ਅਨਹਦ=ਇਕ ਰਸ, ਨਿਰੰਤਰ। ਮਨਿ=ਮਨ ਵਿਚ। ਵਾਜੰਗਾ=ਵਜਦੇ ਹਨ।੧੯। ਕਿਰਤਮ=ਬਣਾਏ ਹੋਏ। ਜਿਹਬਾ=ਰਸਨਾ ਨੇ। ਪਰਾ ਪੂਰਬਲਾ=ਮੁੱਢ ਕਦੀਮਾਂ ਦਾ। ਰੰਗੁ=ਪ੍ਰੇਮ, ਆਤਮਿਕ ਅਨੰਦ।੨੦। ਗਤਿ=ਹਾਲਤ। ਮਿਤਿ=ਮਿਣਤੀ। ਤੈ=ਅਤੇ। ਦਾਸਾ ਰਾਖੁ ਸੰਗਾ=ਦਾਸਾਂ ਦੇ ਨਾਲ ਭਾਵ ਉਨ੍ਹਾਂ ਦੀ ਸੰਗਤ ਵਿਚ ਰਖ।੨੧।

**ਅਰਥ:** ਹੇ ਜਗਤ ਦੇ ਪਿਤਾ! ਮੈਂ ਤੇਰੀ ਸ਼ਰਨ ਆਇਆ ਹਾਂ, (ਤੇਰੀ)ਓਟ ਫੜੀ ਹੈ। ਜਮਦੂਤ ਬੜੇ ਡਰਾਉਣੇ ਹਨ, ਬੜਾ ਡਰ ਦੇ ਰਹੇ ਹਨ (ਇਸ) ਮਾਇਆ (ਰੂਪ ਸਮੁੰਦਰ ਨੂੰ) ਤਰਨਾ ਬੜਾ ਹੀ ਔਖਾ ਹੈ। ਹੇ ਪ੍ਰਭੂ! (ਮੇਰੇ ਤੇ) ਕਿਰਪਾਲੂ ਹੋਵੋ, (ਆਪਣੀ) ਇਛਾ ਕਰਕੇ (ਮੈਨੂੰ ਮਾਇਆ ਤੋਂ) ਬਚਾ ਲਵੋ, ਸਾਧੂ ਸੰਤਾਂ ਦੀ ਸੰਗਤ ਨਾਲ ਰਖੋ।੧੭।

(ਹੇ ਪ੍ਰਭੂ! ਜੋ ਕੁਝ) ਦਿਸਦਾ ਪਿਆ ਹੈ (ਇਹ) ਸਾਰਾ ਨਾਸ਼ਵੰਤ ਹੈ। ਹੇ ਗੋਬਿੰਦ! ਮੈਂ (ਤੇਰੇ ਪਾਸੋਂ) ਇਕ ਦਾਨ ਮੰਗਦਾ ਹਾਂ (ਉਹ ਇਹ ਕਿ ਮੈਨੂੰ ਆਪਣੇ) ਸੰਤਾਂ ਦੀ ਚਰਨ ਧੂੜ ਦਿਉ। (ਮੈਂ ਇਹ ਧੂੜ) ਮੱਥੇ ਤੇ ਲਾ ਕੇ

ਉਚਾ ਆਤਮਿਕ ਦਰਜਾ ਪ੍ਰਾਪਤ ਕਰਾਂ (ਪਰ) ਜਿਸ ਨੂੰ (ਇਸ ਚਰਨ ਧੂੜ ਦੀ) ਪ੍ਰਾਪਤੀ ਲਿਖੀ ਹੈ, ਉਹੀ (ਇਸ ਨੂੰ) ਪਾਵੇਗਾ (ਆਪਣੇ ਮੱਥੇ ਤੇ ਲਾਵੇਗਾ)।੧੮।

ਹੇ ਸੁਖਾਂ ਦੇ ਦਾਤੇ! ਜਿਨ੍ਹਾਂ ਉਤੇ (ਤੂੰ) ਕਿਰਪਾ ਕੀਤੀ ਹੈ, ਉਨ੍ਹਾਂ ਨੇ ਸਾਧ (ਗੁਰੂ ਦੇ) ਚਰਨ ਲੈ ਕੇ (ਆਪਣੇ) ਹਿਰਦੇ ਵਿਚ ਪਰਸ ਲਏ ਹਨ। ਉਨ੍ਹਾਂ ਨੇ ਸਾਰੇ (ਖਜ਼ਾਨਿਆਂ ਤੋਂ ਸ੍ਰੇਸ਼ਟ) ਨਾਮ ਦਾ ਖਜ਼ਾਨਾ ਪਾ ਲਿਆ ਹੈ ਅਤੇ ਮਨ ਵਿਚ ਅਨਹਦ ਸ਼ਬਦ ਦੇ (ਵਾਜੇ) ਵਜਣ ਲਗ ਪਏ ਹਨ।੧੯।

(ਹੇ ਪ੍ਰਭੂ! ਸਾਡੀ) ਜੀਭ ਤੇਰੇ ਗੁਣਾਂ ਦੇ ਅਧਾਰ ਤੇ ਬਣਾਏ ਹੋਏ ਨਾਮ ਉਚਾਰਦੀ ਹੈ (ਪਰ) ਤੇਰਾ (ਅਕਿਰਤਮ ਨਾਮ) ਸਤਿਨਾਮ ਹੈ (ਜੋ) ਪਰਾ ਪੂਰਬਲਾ (ਮੁੱਢ ਕਦੀਮੀ ਦਾ ਹੈ)। ਨਾਨਕ! ਆਖ (ਕਿ ਹੇ ਪ੍ਰਭੂ!) ਤੇਰੇ ਭਗਤ ਤੇਰੀ ਸ਼ਰਨ ਆ ਪਏ ਹਨ, (ਅਤੇ ਇਹ ਦਾਨ ਮੰਗਦੇ ਹਨ ਕਿ ਤੁਸੀਂ ਆਪਣਾ) ਦਰਸ਼ਨ ਦਿਉ (ਤਾਂ ਜੋ ਉਨ੍ਹਾਂ ਦੇ) ਮਨ ਵਿਚ ਤੁਹਾਡਾ ਪ੍ਰੇਮ ਲੱਗਾ ਰਹੇ।੨੦

(ਹੇ ਪ੍ਰਭੂ! ਤੇਰੀ ਗਤਿ ਤੇ ਮਰਯਾਦਾ ਤੂੰ (ਆਪ ਹੀ) ਜਾਣਦਾ ਹੈਂ। (ਆਪਣੀ ਵਡਿਆਈ ਤੂੰ) ਆਪ ਹੀ ਦਸ ਸਕਦਾ ਹੈਂ (ਤੇ) ਆਪ ਹੀ (ਉਸ ਦਾ) ਵਖਿਆਨ ਕਰ ਸਕਦਾ ਹੈਂ। (ਹੇ ਪ੍ਰਭੂ!) ਨਾਨਕ ਦੀ (ਇਹ ਬੇਨਤੀ ਹੈ ਕਿ ਮੈਨੂੰ ਆਪਣੇ) ਦਾਸਾਂ ਦਾ ਦਾਸ ਬਣਾਉ, ਹੇ ਹਰੀ! (ਜੇ ਤੈਨੂੰ) ਚੰਗਾ ਲਗੇ (ਤਾਂ ਮੈਨੂੰ ਆਪਣੇ) ਦਾਸਾਂ ਦੇ ਨਾਲ ਭਾਵ ਉਨ੍ਹਾਂ ਦੀ ਸੰਗਤ ਵਿਚ ਰਖੋ।੨੧।੨।੧੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਰਮੇਸ਼ਰ ਦੇ ਕਿਰਤਮ ਨਾਮਾਂ ਦੀ ਸੂਚੀ ਹੈ। ਇਸ ਵਿਚ ਸਾਰੇ ਪ੍ਰਚਲਤ ਨਾਮ ਜੋ ਵਖ ਵਖ ਫ਼ਿਰਕਿਆਂ ਦੇ ਲੋਕ ਆਪਣੇ ਇਸ਼ਟ ਦੇਵ ਲਈ ਵਰਤਦੇ ਸਨ, ਇਥੇ ਗੁਰੂ ਜੀ ਨੇ ਅਕਾਲ ਪੁਰਖ ਲਈ ਵਰਤੇ ਹਨ। ਇਨ੍ਹਾਂ ਨਾਵਾਂ ਦੀ ਵਰਤੋਂ ਦਾ ਭਾਵ ਅਵਤਾਰਾਂ ਦੀ ਪੂਜਾ ਕਰਨੀ ਹਰਗਿਜ਼ ਨਹੀਂ ਹੈ, ਇਹਨਾਂ ਵਿਚ ਗੁਰਦੇਵ ਜੀ ਨੂੰ ਜੋ ਵਾਹਿਗੁਰੂ ਜੀ ਦੀ ਵਡਿਆਈ ਕੰਮ ਕਰਦੀ ਦਿਸੀ ਹੈ, ਉਸ ਦਾ ਉਸੇ ਤਰ੍ਹਾਂ ਵਰਣਨ ਕੀਤਾ ਹੈ।

ਸ਼ਬਦਾਰਥੀ ਵਿਦਵਾਨਾਂ ਨੇ ਜੋ ਫੁਟ ਨੋਟ ਦਿੱਤਾ ਹੈ ਉਸ ਵਿਚ ਅੰਕਿਤ ਕੀਤਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਈ ਪੁਰਾਤਨ ਹੱਥ ਲਿਖਤ ਸਰੂਪਾਂ ਵਿਚ ਇਸ ਸੋਲਹੇ ਦਾ ਸਿਰਲੇਖ 'ਸਹੰਸਰਨਾਮਾ' ਦਿੱਤਾ ਹੈ। ਪੁਰਾਤਨ ਸੁੰਦਰ ਗੁਟਕਿਆਂ ਵਿਚ ਹੀ ਇਹ ਸਿਰਲੇਖ ਉਪਲਬਧ ਹੈ ਪਰ ਇਸ ਦੇ ਪਿਛੋਕੜ ਬਾਰੇ ਗੁਰਮਤਿ ਦਾ ਕੋਈ ਵਿਸ਼ੇਸ਼ ਤੱਥ ਸਾਹਮਣੇ ਨਹੀਂ ਆਇਆ।

ਸਿਧਾਂਤ ਇਹ ਹੈ ਕਿ ਸਰਗੁਣ ਸਰੂਪ ਵਿਚ ਪਰਮੇਸ਼ਰ ਦੇ ਕਈ ਨਾਮ ਪ੍ਰਚਲਤ ਹਨ ਪਰ ਨਿਰਗੁਣ ਸਰੂਪ ਵਿਚ ਆਦਿ ਨਾਮ 'ਸਤਿਨਾਮੁ' ਹੀ ਹੈ ਜੋ ਹਰ ਸਮੇਂ ਰਿਹਾ ਤੇ ਹੁਣ ਵੀ ਹੈ।

ਦ੍ਰਿਸ਼ਟਮਾਨ ਪਸਾਰਾ ਸਾਰਾ ਹੀ ਨਾਸ਼ਵੰਤ ਹੈ, ਚਾਹੇ ਉਹ ਮਾਤ ਲੋਕ ਹੈ, ਚਾਹੇ ਪਾਤਾਲ ਲੋਕ ਚਾਹੇ ਉਸ ਦੇ ਨੇੜੇ ਕੋਈ ਹੋਰ ਲੋਕ ਹੋਵੇ।ਗੁਰਵਾਕ ਹਨ:-

**ਇੰਦ੍ਰ ਪੁਰੀ ਮਹਿ ਸਰਪਰ ਮਰਣਾ॥ ਬ੍ਰਹਮਪੁਰੀ ਨਿਹਚਲੁ ਨਹੀ ਰਹਣਾ॥**

**ਸਿਵਪੁਰੀ ਕਾ ਹੋਇਗਾ ਕਾਲਾ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ॥** [ਪੰਨਾ ੨੩੭

ਕੇਵਲ ਇਕ ਪਰਮੇਸ਼ਰ ਦਾ ਥਾਨ ਹੀ ਅਭੱਗ (ਅਟੁੱਟ) ਹੈ। ਅੰਤ ਵਿਚ, ਬੇਅੰਤ ਪ੍ਰਭੂ ਦੀ ਵਡਿਆਈ ਕਰਕੇ ਜਿਥੇ 'ਦੇਹੁ ਦਰਸੁ ਮਨਿ ਰੰਗੁ ਲਗਾ' ਦੀ ਮੰਗ ਕੀਤੀ ਹੈ ਉਥੇ ''ਦਾਸੁ ਦਾਸਨ ਕੋ ਕਰੀਅਹੁ, ਹਰਿ ਭਾਵੈ ਦਾਸਾ ਰਾਖੁ ਸੰਗਾ' ਵਾਲੀ ਬੇਨਤੀ ਨਾਲ ਸ਼ਬਦ ਦੀ ਸਮਾਪਤੀ ਕੀਤੀ ਹੈ।

**ਮਾਰੂ ਮਹਲਾ ੫ ॥ ਅਲਹ ਅਗਮ ਖੁਦਾਈ ਬੰਦੇ ॥ ਛੋਡਿ ਖਿਆਲ ਦੁਨੀਆ ਕੇ ਧੰਧੇ ॥ ਹੋਇ ਪੈਖਾਕ ਫਕੀਰ ਮੁਸਾਫਰੁ, ਇਹੁ ਦਰਵੇਸੁ ਕਬੂਲੁ ਦਰਾ ॥੧॥ ਸਚੁ ਨਿਵਾਜ ਯਕੀਨੁ ਮੁਸਲਾ ॥ ਮਨਸਾ ਮਾਰਿ ਨਿਵਾਰਿਹੁ ਆਸਾ ॥ ਦੇਹ ਮਸੀਤਿ ਮਨੁ ਮਉਲਾਣਾ, ਕਲਮ ਖੁਦਾਈ ਪਾਕੁ ਖਰਾ ॥੨॥ ਸਰਾ ਸਰੀਅਤਿ ਲੇ ਕੰਮਾਵਹੁ ॥ ਤਰੀਕਤਿ ਤਰਕ ਖੋਜਿ ਟੋਲਾਵਹੁ ॥ ਮਾਰਫਤਿ ਮਨੁ ਮਾਰਹੁ ਅਬਦਾਲਾ, ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥੩॥ ਕੁਰਾਣੁ ਕਤੇਬ ਦਿਲ ਮਾਹਿ ਕਮਾਹੀ ॥ ਦਸ ਅਉਰਾਤ ਰਖਹੁ ਬਦ ਰਾਹੀ ॥ ਪੰਚ ਮਰਦ ਸਿਦਕਿ ਲੇ ਬਾਧਹੁ,ਖੈਰਿ ਸਬੂਰੀ ਕਬੂਲ ਪਰਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੁਨੀਆਂ, ਮਾਹਿਂ, ਮਹਿਂ,

**ਫੁਟਕਲ:** ਖ਼ੁਦਾਈ, ਖ਼ਿਆਲ, ਖ਼ਾਕ, ਫ਼ਕੀਰ, ਮੁਸਾਫ਼ਰ, ਦਰਵੇਸ਼, ਸ਼ਰਾ ਸ਼ਰੀਅਤ, ਮਾਰਫ਼ਤਿ, ਖ਼ੈਰਿ,

**ਪਦ ਅਰਥ:** ਅਲਹ=ਅੱਲਾ, ਰਬ। ਅਗਮ=ਅਪਹੁੰਚ। ਖੁਦਾਈ ਬੰਦੇ=ਹੇ ਰਬ ਦੇ ਬੰਦੇ!। ਖਿਆਲ=ਵੀਚਾਰ। ਧੰਧੈ=ਝੰਝਟ, ਝਮੇਲੇ। ਪੈਖਾਕੁ=ਪੈਰਾਂ ਦੀ ਖ਼ਾਕ (ਮਿਟੀ, ਧੂੜ)। ਹੋਇ=ਹੋ ਕੇ। ਮੁਸਾਫਰ=ਪਰਦੇਸੀ। ਦਰਵੇਸੁ=ਸਾਧੂ। ਕਬੂਲੁ=ਪਰਵਾਨ। ਦਰਾ=ਦਰ ਉਤੇ।੧। ਨਿਵਾਜੁ=ਨਮਾਜ਼। ਯਕੀਨ=ਭਰੋਸਾ, ਸ਼ਰਧਾ। ਮੁਸਲਾ=ਉਹ ਸਫ ਜਿਸ ਉਤੇ ਖੜੋ ਕੇ ਨਮਾਜ਼ ਪੜੀ ਜਾਂਦੀ ਹੈ। ਮਨਸਾ=ਫੁਰਨਾ, ਖਾਹਿਸ਼। ਮਾਰਿ=ਮਾਰ ਕੇ। ਨਿਵਾਰਿਹੁ=ਦੂਰ ਕਰੋ। ਆਸਾ=ਸੋਟਾ (ਜੋ ਫ਼ਕੀਰਾਂ ਦੇ ਹੱਥ ਵਿਚ ਹੁੰਦਾ ਹੈ)। ਦੇਹ=ਦੇਹੀ, ਸ਼ਰੀਰ। ਮਸੀਤਿ=ਮਸਜਿਦ। ਮਉਲਾਣਾ=ਮੌਲਵੀ। ਕਲਮ ਖੁਦਾਈ=ਖੁਦਾ ਦਾ ਕਲਮਾ। ਪਾਕ ਖਰਾ=ਬਹੁਤ ਪਵਿੱਤਰ ਹੈ। ਸਰਾ=ਸ਼ਰੀਅਤ, ਸ਼ਰ੍ਹਾ ਸ਼ਰੀਅਤਿ ਜੋ ਮੁਸਲਮਾਨਾਂ ਦੀ ਧਾਰਮਿਕ ਰਹਿਣੀ-ਰਹਿਤ ਹੈ। ਲੇ ਕਮਾਵਹੁ=ਲੈ ਕੇ ਕਮਾਉ। ਤਰੀਕਤਿ=ਮਨ ਨੂੰ ਪਵਿਤਰ ਕਰਨ ਦਾ ਤਰੀਕਾ। ਤਰਕ=ਤਿਆਗ। ਖੋਜ ਕੇ। ਟੋਲਾਵਹੁ=ਲਭੋ। ਮਾਰਫਤਿ=ਆਤਮਿਕ ਗਿਆਨ। ਅਬਦਾਲਾ=ਹੇ ਅਬਦਾਲ ਫ਼ਕੀਰ!। ਹਕੀਕਤਿ=ਰਬੀ ਮਿਲਾਪ ਵਾਲਾ ਚੌਥਾ ਪਦ। ਜਿਤੁ=ਜਿਸ ਕਰਕੇ। ਮਰਾ=ਮੌਤ।੩। ਦਿਲ ਮਾਹਿ=ਦਿਲ ਵਿਚ। ਕਮਾਹੀ=ਕਮਾਉਣਾ ਕਰ। ਦਸ ਅਉਰਾਤ=ਦਸ ਔਰਤਾਂ ਭਾਵ ਇੰਦ੍ਰਿਆਂ ਨੂੰ। ਰਖਹੁ=(ਬਚਾ ਕੇ) ਰਖੋ। ਬਦ ਰਾਹੀ=ਭੈੜੇ ਰਾਹ ਤੋਂ। ਪੰਚ ਮਰਦ=ਕਾਮਾਦਿਕ ਪੰਜ ਵੈਰੀ। ਸਿਦਕਿ=ਸਿਦਕ ਦੁਆਰਾ। ਲੇ=ਲੈ ਕੇ। ਬਾਧਹੁ=ਬੰਨ੍ਹ ਰਖੋ। ਖੈਰਿ=ਖ਼ੈਰ (ਦਾਨ) ਦੁਆਰਾ। ਸਬੂਰੀ=ਸੰਤੋਖ ਦੁਆਰਾ। ਕਬੂਲ=ਪਰਵਾਨ।੪।

**ਅਰਥ:** ਹੇ ਅਪਹੁੰਚ ਅੱਲਾ ਦੇ, ਹੇ ਰਬ ਦੇ ਬੰਦੇ! (ਤੂੰ ਦੁਨਿਆਵੀ) ਵੀਚਾਰ ਛੱਡ ਦੇ, ਦੁਨਿਆਵੀ ਝੰਝਟ (ਛੱਡ ਦੇ)। (ਤੂੰ) ਰਬੀ ਫ਼ਕੀਰਾਂ ਦੇ ਪੈਰਾਂ ਦੀ ਖ਼ਾਕ ਹੋ ਕੇ (ਦੁਨੀਆ ਵਿਚ) ਮੁਸਾਫ਼ਰਾਂ (ਵਾਂਗ ਵਿਚਰ) ਇਹੋ ਜਿਹਾ ਦਰਵੇਸ਼ (ਫ਼ਕੀਰ ਰਬ ਦੇ) ਦਰ ਉਤੇ ਪਰਵਾਨ ਹੁੰਦਾ ਹੈ।੧।

(ਹੇ ਦਰਵੇਸ਼! ਤੂੰ) ਸਚ (ਨਾਮ) ਨੂੰ (ਯਾਦ ਕਰਨਾ, ਆਪਣੀ) ਨਿਮਾਜ਼ ਬਣਾ, (ਰਬ ਉਤੇ) ਭਰੋਸਾ (ਇਹ) ਮੁਸੱਲਾ (ਵਿਛਾ)। (ਆਪਣੇ ਦਿਲ ਦੀਆਂ) ਆਸਾਂ ਨੂੰ ਮਾਰ ਕੇ ਦੂਰ ਕਰ (ਇਹ ਹੱਥ ਵਿਚ) ਸੋਟਾ (ਫੜ)। (ਤੇਰੀ ਕਾਇਆ) ਮਸੀਤ ਹੋਵੇ, (ਤੇਰਾ) ਮਨ (ਉਸ ਵਿਚ ਬੈਠਣ ਵਾਲਾ) ਮੁੱਲਾਂ (ਬਣੇ), ਮਨ ਨੂੰ (ਸਦਾ) ਚੰਗੀ ਤਰ੍ਹਾਂ ਪਵਿਤਰ ਰਖ (ਇਹ ਤਰਨ ਲਈ) ਖ਼ੁਦਾ ਦਾ ਕਲਾਮ ਹੈ।੨।

(ਹੇ ਦਰਵੇਸ਼! ਖ਼ੁਦਾਈ)-ਕਲਾਮ ਹੀ ਅਸਲੀ ਸ਼ਰਾ ਸ਼ਰੀਅਤ (ਧਾਰਮਿਕ ਰਹਿਣੀ ਬਹਿਣੀ) ਹੈ, ਇਸ ਨੂੰ ਦ੍ਰਿੜ੍ਹਤਾ ਨਾਲ ਕਮਾਉ। ਮਨ ਨੂੰ ਪਵਿੱਤਰ ਰਖਣ ਦਾ ਇਹ ਤਰੀਕਾ ਹੈ (ਕਿ ਸੰਕਲਪ ਵਿਕਲਪ ਅਤੇ ਆਪਾ-ਭਾਵ) ਤਿਆਗ ਕੇ (ਹਿਰਦੇ ਵਿਚ ਖ਼ੁਦਾ ਨੂੰ) ਖੋਜ ਕੇ ਲੱਭੋ। ਹੇ ਅਬਦਾਲ ਫ਼ਕੀਰ ! (ਅਸਲੀ) ਗਿਆਨ (ਇਹ ਹੈ ਕਿ ਆਪਣੇ) ਮਨ ਨੂੰ ਮਾਰੋ (ਭਾਵ ਕਾਬੂ ਕਰੋ, ਅਜਿਹੀ) ਅਸਲੀਅਤ ਪ੍ਰਾਪਤ ਹੋਣ ਨਾਲ ਜਨਮ-ਮਰਨ ਨਾ ਹੋਵੇ ।੩।

(ਹੇ ਖ਼ੁਦਾਈ ਬੰਦੇ!) ਕੁਰਾਨ ਤੇ ਕਿਤਾਬਾਂ ਦਾ (ਉਪਦੇਸ਼ ਆਪਣੇ) ਦਿਲ ਵਿਚ ਕਮਾਓ। (ਆਪਣੇ) ਦਸ ਇੰਦ੍ਰਿਆਂ ਨੂੰ ਭੈੜੇ (ਮਾੜੇ ਪਾਸੇ ਜਾਣ) ਤੋਂ ਰੋਕ ਕੇ ਰਖੋ। ਸਿਦਕ ਦੁਆਰਾ ਪੰਜ ਕਾਮਾਦਿਕ ਸੂਰਮਿਆਂ ਨੂੰ ਬੰਨ੍ਹ ਕੇ ਰਖੋ। ਸੰਤੋਖ ਤੇ ਖ਼ੈਰ ਦੀ ਬਰਕਤ ਨਾਲ (ਤੂੰ ਖ਼ੁਦਾ ਦੇ ਦਰ ਉਤੇ ਇਸੇ ਤਰ੍ਹਾਂ ਪਰਵਾਨ ਹੋ ਜਾਵੇਂਗਾ)।੪।

**ਮਕਾ ਮਿਹਰ ਰੋਜਾ ਪੈਖਾਕਾ ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥ ਹੂਰ ਨੂਰ ਮੁਸਕੁ ਖੁਦਾਇਆ, ਬੰਦਗੀ ਅਲਹ ਆਲਾ ਹੁਜਰਾ ॥੫॥ ਸਚੁ ਕਮਾਵੈ ਸੋਈ ਕਾਜੀ ॥ ਜੋ ਦਿਲੁ ਸੋਧੈ ਸੋਈ ਹਾਜੀ ॥ ਸੋ ਮੁਲਾ ਮਲਊਨ ਨਿਵਾਰੈ, ਸੋ ਦਰਵੇਸੁ ਜਿਸੁ ਸਿਫਤਿ ਧਰਾ ॥੬॥ ਸਭੇ ਵਖਤ ਸਭੇ ਕਰਿ ਵੇਲਾ ॥ ਖਾਲਕੁ ਯਾਦਿ ਦਿਲੈ ਮਹਿ ਮਉਲਾ ॥ ਤਸਬੀ ਯਾਦਿ ਕਰਹੁ ਦਸ ਮਰਦਨੁ, ਸੁੰਨਤਿ ਸੀਲੁ ਬੰਧਾਨਿ ਬਰਾ ॥੭॥ ਦਿਲ ਮਹਿ ਜਾਨਹੁ ਸਭ ਫਿਲਹਾਲਾ ॥ ਖਿਲਖਾਨਾ ਬਿਰਾਦਰ ਹਮੂ ਜੰਜਾਲਾ ॥ ਮੀਰ ਮਾਲਕ ਉਮਰੇ ਫਾਨਾਇਆ, ਏਕ ਮੁਕਾਮ ਖੁਦਾਇ ਦਰਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਨਹੁਂ.

**ਫੁਟਕਲ:** ਰੋਜ਼ਾ, ਖ਼ਾਕਾ, ਭਿਸ਼ਤ, ਲਫ਼ਜ਼, ਅੰਦਾਜ਼ਾ, ਮੁਸ਼ਕ, ਖ਼ੁਦਾਇਆ, ਕਾਜ਼ੀ, ਖ਼ਾਲਕ, ਫ਼ਿਲਹਾਲਾ, ਖ਼ਿਲਖ਼ਾਨਾ,

**ਪਦ ਅਰਥ:** ਪੈਖਾਕਾ=ਪੈਰਾਂ ਦੀ ਖ਼ਾਕ ਹੋਣਾ। ਭਿਸਤੁ=ਬਹਿੱਸ਼ਤ । ਪੀਰ ਲਫਜ=ਪੀਰ ਦਾ ਬਚਨ, ਉਪਦੇਸ਼। ਅੰਦਾਜਾ=ਅੰਦਾਜ਼ੇ ਨਾਲ, ਪੂਰੀ ਤਰ੍ਹਾਂ। ਹੂਰ=ਬਹਿੱਸ਼ਤ ਦੀਆਂ ਸੁੰਦਰੀਆਂ। ਨੂਰ=ਪ੍ਰਕਾਸ਼। ਮੁਸਕੁ=ਸੁਗੰਧੀ। ਖੁਦਾਇਆ=ਖ਼ੁਦਾਈ। ਅਲਹ=ਅੱਲਾ। ਆਲਾ=ਸ੍ਰੇਸ਼ਟ, ਉਤਮ। ਹੁਜਰਾ=ਬੰਦਗੀ ਕਰਨ ਵਾਲਾ ਕੋਠਾ।੫। ਸੋਧੈ=ਸੋਧਦਾ, ਸ਼ੁੱਧ ਰਖਦਾ ਹੈ। ਹਾਜੀ=ਹੱਜ ਕਰਨ ਵਾਲਾ। ਮੁਲਾ=ਮਸਜਿਦ ਦਾ ਮੁੱਖੀ, ਉਪਦੇਸ਼ਕ। ਮਲਊਨ=ਵਿਕਾਰ। ਨਿਵਾਰੈ=ਦੂਰ ਕਰਦਾ ਹੈ। ਧਰਾ=ਧਰ, ਆਸਰਾ।੬। ਵਖਤ=ਵਕਤ। ਵੇਲਾ=ਸਮਾਂ। ਖਾਲਕ=ਖ਼ਲਕਤ ਨੂੰ ਪੈਦਾ ਕਰਨ ਵਾਲਾ। ਯਾਦਿ ਕਰ=ਯਾਦ ਵਿਚ, ਸਿਮਰਦਾ ਰਹੁ। ਮਉਲਾ=ਸੰਸਾਰ ਨੂੰ ਪ੍ਰਫੁਲਤ ਕਰਨ ਵਾਲਾ। ਤਸਬੀ=ਮਾਲਾ। ਦਸ ਮਰਦਨ=ਦਸਾਂ (ਇੰਦ੍ਰਿਆਂ) ਨੂੰ ਮਲ ਦੇਣ ਵਾਲਾ। ਸੀਲ=ਚੰਗਾ ਸੁਭਾਉ। ਬੰਧਾਨਿ=ਪਰਹੇਜ਼। ਬਰਾ=ਬੜਾ ਭਾਵ ਸ੍ਰੇਸ਼ਟ।੭। ਸਭ=ਸਾਰੀ (ਸ੍ਰਿਸ਼ਟੀ)। ਫਿਲਹਾਲਾ=ਥੋੜੀ ਦੇਰ ਲਈ, ਚੰਦ ਰੋਜ਼। ਖਿਲਖਾਨਾ=ਟੱਬਰ। ਬਿਰਾਦਰ=ਭਾਈ। ਹਮੂ=ਸਾਰਾ। ਉਮਰੇ=ਅਮੀਰ ਲੋਕ। ਫਾਨਾਇਆ=ਫਨਾਹ ਹੋਣ ਵਾਲੇ। ਮੁਕਾਮ=ਟਿਕਾਣਾ, ਕਾਇਮ ਰਹਿਣ ਵਾਲਾ।੮।

**ਅਰਥ:** (ਹੇ ਖ਼ੁਦਾਈ ਬੰਦੇ! ਹਰੇਕ ਜੀਵ ਉਤੇ) ਮਿਹਰ (ਤਰਸ ਕਰਨਾ, ਇਹ) ਮੱਕਾ ਸਮਝ। (ਸਭ ਦੇ) ਪੈਰਾਂ ਦੀ ਖ਼ਾਕ ਹੋਣਾ (ਇਹ) ਰੋਜ਼ਾ (ਰੱਖ)। (ਆਪਣੇ) ਪੀਰ (ਗੁਰੂ ਦੇ) ਬਚਨਾਂ ਤੇ ਅਮਲ ਕਰਨਾ (ਇਹ)

ਬਹਿੱਸ਼ਤ ਹੈ। ਖ਼ੁਦਾ ਦੇ ਨੂਰ ਦਾ ਜ਼ਹੂਰ ਹੀ ਹੂਰਾਂ ਹਨ, (ਖ਼ੁਦਾ ਦੀ ਬੰਦਗੀ) ਹੀ ਕਸਤੂਰੀ ਹੈ। (ਇਹ ਅੱਲਾ ਦੀ ਬੰਦਗੀ ਲਈ ਸਭ ਤੋਂ ਉਤਮ ਕੋਠਾ ਹੈ (ਜਿਥੇ ਮਨ ਟਿਕਾਉ ਵਿਚ ਰਹਿ ਸਕਦਾ ਹੈ)।੫।

(ਹੇ ਖ਼ੁਦਾਈ ਬੰਦੇ! ਜਿਹੜਾ) ਸੱਚ (ਅੱਲਾ ਦਾ ਨਾਮ) ਕਮਾਉਂਦਾ ਹੈ, (ਅਸਲ ਵਿਚ) ਓਹੀ ਕਾਜ਼ੀ ਹੈ। (ਜੋ) ਦਿਲ ਨੂੰ ਪਵਿੱਤਰ ਰਖਦਾ ਹੈ, ਓਹੀ (ਮੱਕੇ ਦੀ ਹਜ ਕਰਨ ਵਾਲਾ ਅਸਲੀ) ਹਾਜੀ ਹੈ। (ਜਿਹੜਾ ਆਪਣੇ ਅੰਦਰੋਂ) ਵਿਕਾਰਾਂ ਦੀ ਮੈਲ ਨੂੰ ਦੂਰ ਕਰਦਾ ਹੈ, ਉਹ (ਅਸਲੀ) ਮੁੱਲਾ ਹੈ। ਓਹ ਦਰਵੇਸ਼ (ਫ਼ਕੀਰ) ਹੈ, ਜਿਸ ਦਾ ਆਸਰਾ ਖ਼ੁਦਾ ਦੀ ਸਿਫਤਿ ਸਾਲਾਹ ਹੈ।੬।

ਹੇ ਖ਼ੁਦਾਈ ਬੰਦੇ ! ਰਬ ਨੂੰ ਯਾਦ ਕਰਨ ਲਈ) ਸਾਰੇ ਵਕਤ ਤੇ ਸਾਰੇ ਵੇਲੇ, ਚੰਗੇ ਹਨ, ਖ਼ਾਲਕ (ਭਾਵ ਉਸ) ਮਉਲਾ ਨੂੰ (ਆਪਣੇ) ਦਿਲ ਵਿਚ ਯਾਦ ਕਰ। (ਹਰੇ ਵੇਲੇ) ਯਾਦ ਕਰ, ਦਸਾਂ ਇੰਦ੍ਰਿਆਂ ਨੂੰ ਕਾਬੂ ਕਰ, ਚੰਗਾ-ਸੁਭਾਉ ਅਤੇ ਵਿਕਾਰਾਂ ਵਲੋਂ ਪਰਹੇਜ਼ ਕਰ (ਇਹ) ਤਸਬੀ (ਬਣਾ)। (ਦਸਾਂ ਇੰਦ੍ਰਿਆਂ ਨੂੰ ਕਾਬੂ ਕਰ, ਚੰਗਾ-ਸੁਭਾਉ ਅਤੇ ਅਤੇ ਵਿਕਾਰਾਂ ਵਲੋਂ ਪਰਹੇਜ਼ ਕਰਨਾ ਇਹ) ਸ੍ਰੇਸ਼ਟ ਸੁੰਨਤ ਹੈ, (ਇਸ ਨੂੰ ਅਪਨਾਅ)।੭।

(ਹੇ ਖ਼ੁਦਾਈ ਬੰਦੇ ! ਆਪਣੇ) ਦਿਲ ਵਿਚ ਸਮਝ ਕਿ ਸਭ ਕੁਝ ਨਾਸ਼ ਹੋਣ ਵਾਲਾ ਹੈ। ਪਰਵਾਰ, ਭਾਈ ਆਦਿ ਇਹ ਸਭ ਕੁਝ ਜੰਜਾਲ ਹੈ, (ਭਾਵ ਸਰੀਰਾਂ ਵਿਚ ਫਸਾਉਣ ਵਾਲਾ ਹੈ)। ਸ਼ਾਹ, ਪਾਤਿਸ਼ਾਹ, ਅਮੀਰ ਲੋਕ ਸਭ ਨਾਸ਼ਵੰਤ ਹਨ, ਕੇਵਲ ਇਕ ਖ਼ੁਦਾ ਦਾ ਦਰ ਹੀ ਸਦਾ ਕਾਇਮ ਰਹਿਣ ਵਾਲਾ ਹੈ।੮।

**ਅਵਲਿ ਸਿਫਤਿ ਦੂਜੀ ਸਾਬੂਰੀ ॥ ਤੀਜੈ ਹਲੇਮੀ ਚਉਥੈ ਖੈਰੀ ॥ ਪੰਜਵੈ ਪੰਜੇ ਇਕਤੁ ਮੁਕਾਮੈ, ਏਹਿ ਪੰਜਿ ਵਖਤ ਤੇਰੇ ਅਪਰਪਰਾ ॥੯॥ ਸਗਲੀ ਜਾਨਿ ਕਰਹੁ ਮਉਦੀਫਾ ॥ ਬਦ ਅਮਲ ਛੋਡਿ ਕਰਹੁ ਹਥਿ ਕੂਜਾ ॥ ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ, ਬੁਰਗੂ ਬਰਖੁਰਦਾਰ ਖਰਾ ॥੧੦॥ ਹਕੁ ਹਲਾਲੁ ਬਖੋਰਹੁ ਖਾਣਾ ॥ ਦਿਲ ਦਰੀਆਉ ਧੋਵਹੁ ਮੈਲਾਣਾ ॥ ਪੀਰੁ ਪਛਾਣੈ ਭਿਸਤੀ ਸੋਈ, ਅਜਰਾਈਲੁ ਨ ਦੋਜ ਠਰਾ ॥੧੧॥ ਕਾਇਆ ਕਿਰਦਾਰ ਅਉਰਤ ਯਕੀਨਾ ॥ ਰੰਗ ਤਮਾਸੇ ਮਾਣਿ ਹਕੀਨਾ ॥ ਨਾਪਾਕ ਪਾਕੁ ਕਰਿ ਹਦੂਰਿ ਹਦੀਸਾ, ਸਾਬਤ ਸੂਰਤਿ ਦਸਤਾਰ ਸਿਰਾ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਲੇਮੀਂ, ਪੰਜਵੈਂ, ਮੁਕਾਮੈਂ, ਕਾਇਆਂ,

**ਫੁਟਕਲ:** ਫ਼ਾਨਾਇਆ, ਖ਼ੁਦਾਇ, ਸਿਫ਼ਤਿ, ਖ਼ੈਰੀ, ਮਊਦੀਫ਼ਾ, ਕੂਜ਼ਾ, ਖ਼ੁਦਾਇ, ਬਰਖ਼ੁਰਦਾਰ, ਅਜ਼ਰਾਈਲ, ਦੋਜ਼, ਤਮਾਸ਼ੇ,

**ਪਦ ਅਰਥ:** ਅਵਲਿ=ਪਹਿਲੀ (ਨਿਮਾਜ਼)। ਸਿਫਤਿ=ਰਬੀ ਵਡਿਆਈ। ਦੂਜੀ=ਦੂਜੀ (ਨਿਮਾਜ਼)। ਸਾਬੂਰੀ=ਸੰਤੋਖ ਵਾਲੀ। ਤੀਜੈਂ=ਤੀਜੇ (ਪਹਿਰ ਦੀ ਨਿਮਾਜ਼) ਵਿਚ। ਹਲੇਮੀ=ਹਲੀਮੀ, ਨਿਮਰਤਾ। ਚਉਥੈ=ਚੌਥੇ (ਵਕਤ ਦੀ ਨਿਮਾਜ਼) ਵਿਚ। ਪੰਜੇ=ਪੰਜ (ਕਾਮਾਦਿਕ)। ਇਕਤੁ ਮੁਕਾਮੈ=ਇਕੋ ਥਾਂ ਤੇ ਕਾਬੂ ਕਰਕੇ ਰਖਣੇ। ਅਪਰ ਪਰਾ=ਪਰੇ ਤੋਂ ਪਰੇ, ਬੇਅੰਤ (ਭਾਵ ਬਹੁਤ ਹੀ ਕੀਮਤੀ ਵੇਲੇ ਹਨ)। ਸਗਲੀ=ਸਾਰੀ (ਸ੍ਰਿਸ਼ਟੀ) ਵਿਚ। ਜਾਨਿ=ਜਾਣ ਕੇ ਸਮਝ ਕੇ। ਮਉਦੀਫਾ=ਨਿਤ ਦਾ ਭਾਵ ਵਿਰਦ। ਬਦ ਅਮਲ=ਭੈੜੇ ਕੰਮ। ਛੋੜਿ=ਛੱਡ ਕੇ। ਹਥਿ=ਹੱਥ ਵਿਚ। ਕੂਜਾ=ਕੂਜ਼ਾ, ਮਿਟੀ

ਦਾ ਲੋਟਾ, ਅਸਤਾਵਾ। ਬੁਝਿ=ਸਮਝ ਕੇ। ਬੁਰਗੂ=ਸਿੰਙ ਜੋ ਮੁਸਲਮਾਨ ਫ਼ਕੀਰ ਵਜਾਂਦੇ ਹਨ। ਬਰਖੁਰਦਾਰ=ਨੇਕ ਬੱਚਾ। ਖਰਾ=ਚੰਗਾ।੧੦। ਹਕੁ=ਨੇਕ ਕਮਾਈ। ਹਲਾਲ=ਜਿਸ ਵਸਤੂ ਦਾ ਧਰਮ ਅਨੁਸਾਰ ਵਰਤਣਾ ਯੋਗ ਹੈ। ਬਖੋਰਹੁ=ਪੀਣਾ। ਖਾਣਾ=ਭੋਜਨ। ਮੈਲਾਣਾ=ਵਿਕਾਰਾਂ ਦੀ ਮੈਲ। ਪੀਰ=ਮੁਰਸ਼ਦ, ਗੁਰੂ। ਭਿਸਤੀ=ਬਹਿਸ਼ਤ, ਸੁਰਗ ਦਾ ਹਕਦਾਰ। ਅਜਰਾਈਲੁ=ਮੌਤ ਦਾ ਫਰਿਸ਼ਤਾ। ਦੋਜ=ਦੋਜ਼ਕ। ਠਰਾ=ਠੇਲਦਾ, ਸੁੱਟਦਾ।੧੧। ਕਾਇਆ=ਸਰੀਰ। ਕਿਰਦਾਰ=ਚੰਗੇ ਮੰਦੇ ਕਰਮਾਂ ਦੀ ਤਸਵੀਰ। ਅਉਰਤ ਯਕੀਨਾ=ਪਤਿਬ੍ਰਤਾ ਇਸਤ੍ਰੀ। ਹਕੀਨਾ=ਹੱਕ ਦੇ, ਰਬੀ ਮਿਲਾਪ ਦੇ। ਨਾਪਾਕ=ਅਪਵਿਤਰ। ਪਾਕ=ਪਵਿੱਤਰ। ਹਦੀਸਾ=ਰਬੀ, ਪੈਗੰਬਰੀ ਪੁਸਤਕ। ਸਾਬਤ ਸੂਰਤਿ=ਜਿਵੇਂ ਰਬ ਵਲੋਂ ਸ਼ਕਲ ਮਿਲੀ ਹੈ, ਉਸ ਤਰ੍ਹਾਂ ਰਖਣੀ। ਦਸਤਾਰ ਸਿਰਾ=ਸਿਰ ਉਤੇ ਦਸਤਾਰ (ਜੋ ਆਦਰ ਦੀ ਪਰਤੀਕ ਹੈ)।੧੨।

**ਅਰਥ:** (ਹੇ ਖ਼ੁਦਾਈ ਬੰਦੇ! ਤੇਰੀ) ਪਹਿਲੀ (ਨਿਮਾਜ਼ ਰਬ ਦੀ) ਸਿਫਤਿ (ਵਡਿਆਈ) ਹੋਵੇ, ਦੂਜੀ (ਨਿਮਾਜ਼) ਸਬਰ-ਸੰਤੋਖ ਵਾਲੀ ਹੋਵੇ, ਤੀਜੀ (ਨਿਮਾਜ਼) ਨਿਮਰਤਾ ਧਾਰਨ ਵਾਲੀ ਹੋਵੇ, ਚੌਥੀ (ਨਿਮਾਜ਼) ਸਰਬਤ ਦਾ ਭਲਾ ਮੰਗਣ ਵਾਲੀ ਹੋਵੇ, ਪੰਜਵੇਂ (ਵੇਲੇ ਦੀ ਨਿਮਾਜ਼ ਵਿਚ ਤੂੰ) ਪੰਜ ਕਾਮਾਦਿਕਾਂ ਨੂੰ ਵਸ ਵਿਚ ਰਖੇ? (ਇਹ) ਪੰਜ ਵੇਲੇ (ਤੇਰੇ ਜੀਵਨ ਲਈ) ਬੇਅੰਤ ਕੀਮਤੀ ਹਨ।੯।

(ਹੇ ਖ਼ੁਦਾਈ ਬੰਦੇ!) ਸਾਰੀ (ਸ੍ਰਿਸ਼ਟੀ ਵਿਚ ਇਕ ਖ਼ੁਦਾ ਨੂੰ) ਵਸਦਾ ਜਾਣ ਕੇ ਇਸ ਨੂੰ ਹਰ ਵੇਲੇ ਰਬੀ-ਕਲਾਮ ਬਣਾ। ਭੈੜੇ ਕੰਮ ਛੱਡ ਦੇ, (ਇਹ ਆਪਣੇ) ਹੱਥ ਵਿਚ (ਪਾਣੀ ਦਾ) ਕੂਜਾ ਫੜ। ਖ਼ੁਦਾ ਇਕ ਹੈ (ਇਹ) ਸਮਝ ਕੇ (ਸਦਾ ਹੀ) ਬਾਂਗਾਂ ਦਿਆ ਕਰੋ। (ਉਹ) ਚੰਗਾ ਬਰਖ਼ੁਰਦਾਰ ਹੈ (ਜੋ ਇਸ ਭਾਵਨਾ ਵਾਲੀ) ਸਿਙ੍ਹੀ (ਵਜਾਉਂਦਾ ਹੈ)।੧੦।

(ਹੇ ਖ਼ੁਦਾਈ ਬੰਦੇ!) ਹੱਕ ਰੂਪ ਕਮਾਈ ਹਲਾਲ ਹੈ (ਇਹ ਆਪਣਾ) ਖਾਣਾ ਪੀਣਾ ਕਰ। (ਆਪਣਾ) ਦਿਲ ਦਰਿਆ (ਸਮਝ ਅਤੇ ਇਸ ਵਿਚ ਮਨ ਦੇ ਭਰਮਾਂ, ਪਾਪਾਂ, ਵਿਕਾਰਾਂ ਦੀ) ਮੈਲ ਧੋਵੋ। (ਜਿਹੜਾ ਜਗਿਆਸੂ) ਪੀਰ (ਮੁਰਸ਼ਦ ਦਾ ਹੁਕਮ) ਪਛਾਣਦਾ ਹੈ, ਓਹੀ ਬਹਿੱਸ਼ਤੀ ਹੈ (ਉਸ ਮਨੁੱਖ ਨੂੰ) ਅਜ਼ਰਾਈਲ (ਫਰਿਸ਼ਤਾ) ਦੋਜ਼ਕ ਵਿਚ ਨਹੀਂ ਸੁੱਟਦਾ।੧੧।

(ਹੇ ਖ਼ੁਦਾਈ ਬੰਦੇ! ਆਪਣੀ) ਕਾਇਆ (ਜਿਸ ਰਾਹੀਂ ਚੰਗੇ ਮੰਦੇ ਕਰਮ ਕੀਤੇ ਜਾਂਦੇ ਹਨ) ਨੂੰ (ਆਪਣੀ) ਪਤਿਬ੍ਰਤਾ ਇਸਤਰੀ ਬਣਾ। (ਇਉਂ) ਰਬੀ-ਮਿਲਾਪ ਦੇ ਰੰਗ ਤਮਾਸ਼ਿਆਂ ਦਾ ਅਨੰਦ ਮਾਣ। ਅਪਵਿੱਤਰ ਮਨ ਨੂੰ ਪਵਿੱਤਰ ਕਰਨ ਦਾ ਜਤਨ ਕਰ, ਇਹ ਹਦੀਸ ਪੜ੍ਹ। (ਸੁੰਨਤ ਤੇ ਲਬਾਂ ਕਟਾਉਣ ਵਾਲੀ ਸ਼ਰ੍ਹਾ ਨੂੰ ਛੋੜ ਕੇ ਆਪਣੀ) ਸੂਰਤਿ (ਸ਼ਕਲ, ਜਿਵੇਂ ਰਬ ਨੇ ਦਿੱਤੀ ਹੈ, ਤਿਵੇਂ ਕਾਇਮ ਰੱਖ), ਸਿਰ ਉਤੇ ਦਸਤਾਰ ਸਜਾਅ (ਜੋ ਆਦਰ ਦੀ ਪ੍ਰਤੀਕ ਹੈ) ।੧੨।

**ਮੁਸਲਮਾਣੁ ਮੋਮ ਦਿਲਿ ਹੋਵੈ ॥ ਅੰਤਰ ਕੀ ਮਲੁ ਦਿਲ ਤੇ ਧੋਵੈ ॥ ਦੁਨੀਆ ਰੰਗ ਨ ਆਵੈ ਨੇੜੈ, ਜਿਉ ਕੁਸਮ ਪਾਟੁ ਘਿਉ ਪਾਕੁ ਹਰਾ ॥੧੩॥ ਜਾ ਕਉ ਮਿਹਰ ਮਿਹਰ ਮਿਹਰਵਾਨਾ ॥ ਸੋਈ ਮਰਦੁ ਮਰਦੁ ਮਰਦਾਨਾ ॥ ਸੋਈ ਸੇਖੁ ਮਸਾਇਕੁ ਹਾਜੀ, ਸੋ ਬੰਦਾ ਜਿਸੁ ਨਜਰਿ ਨਰਾ ॥੧੪॥ ਕੁਦਰਤਿ ਕਾਦਰ ਕਰਣ ਕਰੀਮਾ ॥ ਸਿਫਤਿ ਮੁਹਬਤਿ ਅਥਾਹ ਰਹੀਮਾ ॥ ਹਕੁ ਹੁਕਮੁ ਸਚੁ ਖੁਦਾਇਆ, ਬੁਝਿ ਨਾਨਕ ਬੰਦਿ ਖਲਾਸ ਤਰਾ ॥੧੫॥੩॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਦੁਨੀਆਂ, ਜਾਂ ਕਉ, ਕਰੀਮਾਂ, ਰਹੀਮਾਂ ।

**ਫੁਟਕਲ:** ਖ਼ਲਾਸ, ਸ਼ੇਖ, ਮਸ਼ਾਇਕ, ਨਜ਼ਰਿ। **ਅੱਧਕ ਸਹਿਤ:** ਮੁਸੱਲਾ, ਮੱਕਾ ।

**ਪਦ ਅਰਥ:** ਮੋਮ ਦਿਲਿ=ਮੋਮ ਦੀ ਤਰ੍ਹਾਂ (ਨਰਮ) ਦਿਲ ਵਾਲਾ। ਅੰਤਰ ਕੀ=ਅੰਦਰ ਦੀ। ਮਲੁ=ਮੈਲ। ਤੇ=ਤੋਂ। ਕੁਸਮ=ਫੁੱਲ। ਪਾਟੁ=ਰੇਸ਼ਮ। ਪਾਕੁ=ਪਵਿੱਤਰ। ਹਰਾ=ਹਰਨ ਦੀ ਖੱਲ, ਮ੍ਰਿਗਛਾਲਾ। ਮਿਹਰਵਾਨਾ=ਮਿਹਰ ਕਰਨ ਵਾਲੇ (ਖ਼ੁਦਾ ਦੀ)। ਮਰਦਾਨਾ=ਸੂਰਮਾ, ਬਹਾਦਰ। ਸੇਖੁ=ਸ਼ੇਖ। ਮਸਾਇਕੁ=ਸ਼ੇਖ ਦਾ ਬਹੁ ਵਚਨ। ਨਰਾ=ਨਰਹਰ, ਪਰਮਾਤਮਾ ਦੀ।੧੪। ਕੁਦਰਤਿ ਕਾਦਰ=ਕਾਦਰ ਦੀ ਰਚਨਾ ਨੂੰ। ਕਾਰਣ ਕਰਣ ਕਰੀਮਾ=ਕਰੀਮ ਬਖਸ਼ਿਸ਼ ਕਰਨ ਵਾਲੇ ਦੇ ਰਚੇ ਜਗਤ ਨੂੰ। ਮੁਹਬਤਿ=ਪਿਆਰ। ਰਹੀਮਾ=ਰਹਿਤ ਕਰਨ ਵਾਲਾ। ਹਕੁ=ਸਦਾ ਕਾਇਮ ਰਹਿਣ ਵਾਲਾ ਮਾਲਕ। ਬੁਝਿ=ਸਮਝ ਕੇ। ਬੰਦਿ=ਬੰਦੀ ਭਾਵ ਬੰਧਨ। ਖਲਾਸ=ਛੁਟਕਾਰਾ। ਤਰਾ=ਤਰ ਜਾਈਦਾ ਹੈ।੧੫।

**ਅਰਥ :** (ਹੇ ਖ਼ੁਦਾਈ ਬੰਦੇ!) ਮੁਸਲਮਾਨ (ਉਹ ਹੈ ਜੋ) ਮੋਮ ਵਾਂਗੂੰ ਨਰਮ ਦਿਲ ਵਾਲਾ ਹੁੰਦਾ ਹੈ (ਉਹ ਆਪਣੇ ਅੰਦਰ ਲਗੀ ਈਰਖਾ ਤੇ ਵਿਕਾਰਾਂ ਦੀ) ਮੈਲ ਦਿਲ ਤੋਂ ਧੋ ਦੇਂਦਾ ਹੈ। (ਉਹ) ਦੁਨੀਆਂ ਦੇ ਰੰਗ ਤਮਾਸ਼ਿਆਂ ਦੇ ਨੇੜੇ ਨਹੀਂ ਢੁਕਦਾ। (ਉਹ ਇਸ ਤਰ੍ਹਾਂ ਪਵਿੱਤਰ ਰਹਿੰਦਾ ਹੈ ਜਿਵੇਂ ਫੁੱਲ, ਰੇਸ਼ਮ, ਘਿਉ ਅਤੇ ਮ੍ਰਿਗਛਾਲ (ਪਵਿੱਤਰ ਮੰਨੇ ਜਾਂਦੇ ਹਨ) ।੧੩।

(ਹੇ ਖ਼ੁਦਾਈ ਬੰਦੇ!) ਜਿਸ (ਮਨੁੱਖ) ਉਤੇ ਮਿਹਰ ਕਰਨ ਵਾਲੇ ਅੱਲਾ ਦੀ ਮਿਹਰ ਹੋਈ ਰਹਿੰਦੀ ਹੈ, ਉਹੀ ਮਨੁੱਖ ਵੱਡਾ ਬਹਾਦਰ ਮਰਦ ਹੁੰਦਾ ਹੈ। ਓਹੀ (ਅਸਲੀ) ਸ਼ੇਖ, ਮਸ਼ਾਇਕ ਤੇ ਹਾਜੀ ਹੈ। (ਸਹੀ ਅਰਥਾਂ ਵਿਚ) ਓਹ ਬੰਦਾ ਹੈ ਜਿਸ ਉਤੇ ਖ਼ੁਦਾ ਮਿਹਰ ਦੀ ਨਜ਼ਰ ਕਰਦਾ ਹੈ।੧੪।

(ਹੇ ਖ਼ੁਦਾਈ ਬੰਦੇ!) ਕਾਦਰ (ਪਰਮੇਸ਼ਰ ਦੀ ਬਣਾਈ ਹੋਈ) ਕੁਦਰਤ (ਰਚਨਾ) ਹੈ (ਅਤੇ ਉਹ) ਕਿਰਪਾ ਕਰਨ ਵਾਲਾ ਹੈ। (ਉਹ) ਰਹਿਮ ਦਿਲ ਵਾਲਾ (ਪਰਮੇਸ਼ਰ) ਅਥਾਹ ਹੈ, (ਉਸ ਦੀ) ਸਿਫ਼ਤਿ ਤੇ ਮੁਹਬਤਿ (ਪਿਆਰ ਵੀ ਅਥਾਹ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਖ਼ੁਦਾ (ਜੋ) ਸਦਾ ਇਨਸਾਫ਼ ਕਰਨ ਵਾਲਾ ਹੈ (ਉਸ ਦਾ) ਸਚ ਰੂਪ ਹੁਕਮ ਬੁਝ ਕੇ (ਮਾਇਆ ਮੋਹ ਦੇ) ਬੰਧਨ (ਤੋੜ ਕੇ ਸੰਸਾਰ ਸਾਗਰ ਤੋਂ) ਤਰ ਜਾਈਦਾ ਹੈ।੧੫।੩।੧੨।

## ਸਾਰੰਸ਼ ਅਤੇ ਸਿਧਾਂਤ

ਮੁਸਲਮਾਨੀ ਮਤਿ ਦਾ ਫ਼ਕੀਰ ਜੋ ਸਦਾ ਸ਼ਰੀਅਤ ਤਰੀਕਤ, ਮਾਰਫਤ, ਹਕੀਕਤਿ ਦਾ ਅਨੁਆਈ ਹੋਣ ਦਾ ਹੋਕਾ ਦਿੰਦਾ ਹੈ, ਉਸ ਨੂੰ ਧਰਮ ਦੀ ਬਾਹਰਲੀ ਰਹਿਤ ਦੇ ਮੁਕਾਬਲੇ ਤੇ ਅਸਲੀ ਆਤਮਿਕ ਰਹਿਣੀ ਦਾ ਗਿਆਨ ਦਿੱਤਾ ਹੈ। ਹੇ ਭਾਈ! ਜੇ ਤੂੰ ਫ਼ਕੀਰ ਬਣਨਾ ਹੈ ਤਾਂ ਆਪਣੇ ਆਪ ਨੂੰ ਮੁਸਾਫ਼ਰ ਤੇ ਸਭ ਦੇ ਚਰਨਾਂ ਦੀ ਧੂੜ ਸਮਝ, ਸਚ ਨੂੰ ਨਿਮਾਜ਼ ਤੇ ਯਕੀਨ ਨੂੰ ਮੁਸੱਲਾ ਬਣਾ, ਖਾਹਿਸ਼ਾਂ ਨੂੰ ਮਾਰਨਾ ਹੱਥ ਵਿਚ ਫ਼ਕੀਰੀ ਡੰਡਾ ਫੜ। ਸ਼ਰੀਰ ਨੂੰ ਮਸੀਤ, ਮਨ ਨੂੰ ਮੁੱਲਾ ਸਮਝ ਅਤੇ ਮਨ ਦਾ ਪਵਿੱਤਰ ਹੋਣਾ ਇਹ ਖ਼ੁਦਾਈ ਕਲਮਾ ਪੜ੍ਹ। ਇਸ ਤਰ੍ਹਾਂ ਦੀ ਨਸੀਹਤ ਨਾਲ, ਇਹ ਸਾਰਾ ਸ਼ਬਦ ਭਰਿਆ ਹੋਇਆ ਹੈ। ਮੁਸਲਮਾਨ ਦੀ ਪਰਿਭਾਸ਼ਾ ਨੂੰ ਇਉਂ ਵਰਣਿਆ ਹੈ:—

**ਮੁਸਲਮਾਣੁ ਮੋਮ ਦਿਲਿ ਹੋਵੈ ॥ ਅੰਤਰ ਕੀ ਮਲੁ ਦਿਲ ਤੇ ਧੋਵੈ ॥**
**ਦੁਨੀਆ ਰੰਗ ਨ ਆਵੈ ਨੇੜੈ, ਜਿਉ ਕੁਸਮ ਪਾਟੁ ਘਿਉ ਪਾਕੁ ਹਰਾ ॥**

ਸਿਧਾਂਤ ਇਹ ਹੈ ਕਿ ਉਸ ਕਰੀਮ ਤੇ ਰਹੀਮ ਦੀ ਸਿਫ਼ਤਿ ਤੇ ਮੁਹਬਤ ਨੂੰ ਹੱਕ, ਹੁਕਮ ਅਤੇ ਖ਼ੁਦਾਈ ਸਮਝ ਕੇ ਬੰਦੀ ਤੋਂ ਛੁਟਕਾਰਾ ਪਾ ਲਈਦਾ ਹੈ। ਭਾਵ ਅਮਲੀ ਜੀਵਨ ਬਣਾਉਣ ਦੀ ਲੋੜ ਹੈ, ਨਿਰੇ ਕਰਮ ਕਾਂਡਾਂ ਨਾਲ ਕੁਝ ਨਹੀਂ ਬਣਦਾ।

**ਮਾਰੂ ਮਹਲਾ ੫ ॥ ਪਾਰਬ੍ਰਹਮ ਸਭ ਊਚ ਬਿਰਾਜੇ ॥ ਆਪੇ ਥਾਪਿ ਉਥਾਪੇ ਸਾਜੇ ॥ ਪ੍ਰਭ ਕੀ ਸਰਣਿ ਗਹਤ ਸੁਖੁ ਪਾਈਐ, ਕਿਛੁ ਭਉ ਨ ਵਿਆਪੈ ਬਾਲ ਕਾ ॥੧॥ ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥ ਰਕਤ ਕਿਰਮ ਮਹਿ ਨਹੀ ਸੰਘਾਰਿਆ ॥ ਅਪਨਾ ਸਿਮਰਨੁ ਦੇ ਪ੍ਰਤਿਪਾਲਿਆ, ਓਹੁ ਸਗਲ ਘਟਾ ਕਾ ਮਾਲਕਾ ॥੨॥ ਚਰਣ ਕਮਲ ਸਰਣਾਈ ਆਇਆ ॥ ਸਾਧ ਸੰਗਿ ਹੈ ਹਰਿ ਜਸੁ ਗਾਇਆ ॥ ਜਨਮ ਮਰਣ ਸਭਿ ਦੂਖ ਨਿਵਾਰੇ, ਜਪਿ ਹਰਿ ਹਰਿ ਭਉ ਨਹੀ ਕਾਲ ਕਾ ॥੩॥ ਸਮਰਥ ਅਕਥ ਅਗੋਚਰ ਦੇਵਾ ॥ ਜੀਅ ਜੰਤ ਸਭਿ ਤਾ ਕੀ ਸੇਵਾ॥ ਅੰਡਜ ਜੇਰਜ ਸੇਤਜ ਉਤਭੁਜ, ਬਹੁ ਪਰਕਾਰੀ ਪਾਲਕਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ**: ਮਹਿਂ, ਜਿਨਹਿਂ, ਘਟਾਂ, ਨਹੀਂ,

**ਪਦ ਅਰਥ**: ਸਭ ਊਚ ਬਿਰਾਜੇ=ਸਭ ਤੋਂ ਉਚੇ ਥਾਂ ਤੇ। ਬਿਰਾਜੇ=ਟਿੱਕੇ ਹੋਏ। ਥਾਪੇ=ਪੈਦਾ ਕਰਕੇ। ਉਥਾਪੇ=ਨਾਸ਼ ਕਰਕੇ। ਸਾਜੇ=ਬਣਾਂਦਾ ਹੈ। ਗਹਤ=ਫੜਦਿਆਂ। ਨ ਵਿਆਪੈ=ਨਹੀਂ ਪੈਂਦਾ। ਬਾਲ ਕਾ=ਵਾਲ ਜਿਤਨਾ ਭਾਵ ਥੋੜਾ ਜਿਹਾ ਵੀ।੧। ਉਬਾਰਿਆ=ਬਚਾਇਆ। ਰਕਤ=ਲਹੂ। ਕਿਰਮ=ਕੀੜੇ। ਨਹੀ ਸੰਘਾਰਿਆ=ਨਹੀਂ ਮਰਨ ਦਿੱਤਾ। ਪ੍ਰਤਿਪਾਲਿਆ=ਪਾਲਨਾ ਕੀਤੀ। ਘਟ=ਸਰੀਰ।੨। ਚਰਣ ਕਵਲ=ਕੌਲ ਫੁਲ ਵਰਗੇ ਚਰਨ। ਜਸੁ=ਵਡਿਆਈ। ਸਭਿ=ਸਾਰੀ। ਨਿਵਾਰੇ=ਦੂਰ ਕਰਦਾ ਹੈ। ਕਾਲੁ=ਮੌਤ।੩। ਸਮਰਥ=ਸਰਬ ਸ਼ਕਤੀਵਾਨ। ਅਕਥ=ਕਥਨ ਤੋਂ ਰਹਿਤ। ਅਗੋਚਰ=ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਤਾ ਕੀ=ਉਸ (ਪ੍ਰਭੂ) ਦੀ। ਅੰਡਜ=ਅੰਡੇ ਤੋਂ ਪੈਦਾ ਹੋਣ ਵਾਲੇ। ਜੇਰਜ=ਜੇਰ ਤੋਂ ਜੰਮਣ ਵਾਲੇ। ਸੇਤਜ=ਮੁੜ੍ਹਕੇ ਤੋਂ ਪੈਦਾ ਹੋਣ ਵਾਲੇ। ਉਤਭੁਜ=ਧਰਤੀ ਵਿਚੋਂ ਉਗਣ ਵਾਲੇ। ਬਹੁ ਪਰਕਾਰੀ=ਕਈ ਤਰੀਕਿਆਂ ਨਾਲ।੪।

**ਅਰਥ**: (ਹੇ ਭਾਈ!) ਪਰਮੇਸ਼ਰ ਜੀ ਸਭ ਤੋਂ ਉਚੇ (ਟਿਕਾਣੇ ਤੇ) ਟਿਕੇ ਹੋਏ ਹਨ। (ਓਹ) ਆਪ ਹੀ (ਸਭ ਜੀਆਂ ਨੂੰ) ਬਣਾ ਕੇ (ਪੈਦਾ ਕਰਕੇ ਆਪ ਹੀ) ਢਾਹ ਕੇ (ਫਿਰ ਆਪ ਹੀ ਨਵੇਂ ਸਿਰਿਓਂ) ਬਣਾ ਦਿੰਦੇ ਹਨ। (ਉਸ) ਪਰਮੇਸ਼ਰ ਦੀ ਸ਼ਰਣ ਫੜਿਆਂ (ਸਦੀਵੀ) ਸੁਖ ਪਾਈਦਾ ਹੈ (ਉਸ ਉਤੇ) ਡਰ ਰਤਾ ਭਰ (ਵੀ ਆਪਣਾ) ਅਸਰ ਨਹੀਂ ਪਾ ਸਕਦਾ।੧।

(ਹੇ ਭਾਈ!) ਜਿਸ (ਪਰਮੇਸ਼ਰ) ਨੇ (ਜੀਵਂ ਨੂੰ) ਮਾਂ ਦੇ ਪੇਟ ਦੀ ਅੱਗ ਚੋਂ ਬਚਾਇਆ। ਮਾਂ ਦੇ (ਗੰਦੇ) ਲਹੂ ਦੇ ਕੀੜਿਆਂ ਵਿਚ (ਜੀਵ ਨੂੰ) ਮਰਨ ਨਹੀਂ ਦਿੱਤਾ। (ਉਥੇ ਵੀ) ਆਪਣਾ ਸਿਮਰਨ ਦੇ ਕੇ ਪਾਲਨਾ ਕੀਤੀ, ਉਹ (ਪ੍ਰਭੂ) ਸਾਰੇ ਸਰੀਰਾਂ ਦਾ ਮਾਲਕ ਹੈ।੨।

(ਹੇ ਭਾਈ! ਜਿਹੜਾ ਮਨੁੱਖ ਪਰਮੇਸ਼ਰ ਦੇ) ਸੋਹਣੇ ਚਰਨਾਂ ਦੀ ਸ਼ਰਨ ਵਿਚ ਆ ਗਿਆ, (ਜਿਸ ਨੇ) ਸਾਧ ਸੰਗਤ ਵਿਚ (ਬੈਠ ਕੇ) ਹਰੀ ਦਾ ਜਸ ਗਾਇਨ ਕੀਤਾ, (ਪਰਮੇਸ਼ਰ ਨੇ ਉਸ ਦੇ) ਜਨਮ ਮਰਨ ਦੇ ਸਾਰੇ ਦੁਖ ਦੂਰ ਕਰ ਦਿੱਤੇ, ਹਰੀ ਦਾ ਨਾਮ ਜਪ ਜਪ ਕੇ (ਉਸ ਉਤੇ) ਮੌਤ ਦਾ (ਕੋਈ ਵੀ) ਡਰ ਨਹੀਂ ਪੈ ਸਕਦਾ।੩।

(ਹੇ ਭਾਈ! ਉਹ ਪ੍ਰਭੂ) ਸਰਬ ਸ਼ਕਤੀਮਾਨ ਹੈ, ਕਥਨ ਤੋਂ ਰਹਿਤ ਅਤੇ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ, ਪ੍ਰਕਾਸ਼ ਰੂਪ ਹੈ। ਸਾਰੇ ਜੀਵ ਜੰਤੂ ਉਸ (ਪ੍ਰਭੂ ਦੀ) ਸੇਵਾ, (ਕਰਦੇ ਹਨ)। (ਹੇ ਭਾਈ! ਉਹ ਪ੍ਰਭੂ) ਅੰਡਜ, ਜੇਰਜ, ਸੇਤਜ, ਉਤਭੁਜ (ਚਾਰ ਖਾਣੀਆਂ ਦੇ ਜੀਵਾਂ ਨੂੰ) ਅਨੇਕਾਂ ਤਰੀਕਿਆਂ ਨਾਲ ਪਾਲਦਾ ਹੈ।੪।

**ਤਿਸਹਿ ਪਰਾਪਤਿ ਹੋਇ ਨਿਧਾਨਾ ॥ ਰਾਮਨਾਮ ਰਸੁ ਅੰਤਰਿ ਮਾਨਾ ॥ ਕਰੁ ਗਹਿ ਲੀਨੇ ਅੰਧ ਕੂਪ ਤੇ, ਵਿਰਲੇ ਕੇਈ ਸਾਲਕਾ ॥੫॥ ਆਦਿ ਅੰਤਿ ਮਧਿ ਪ੍ਰਭੁ ਸੋਈ ॥ ਆਪੇ ਕਰਤਾ ਕਰੇ ਸੁ ਹੋਈ ॥ ਭ੍ਰਮੁ ਭਉ ਮਿਟਿਆ ਸਾਧ ਸੰਗ ਤੇ, ਦਾਲਿਦ ਨ ਕੋਈ ਘਾਲਕਾ ॥੬॥ ਊਤਮ ਬਾਣੀ ਗਾਉ ਗੋੁਪਾਲਾ ॥ ਸਾਧ ਸੰਗਤਿ ਕੀ ਮੰਗਹੁ ਰਵਾਲਾ ॥ ਬਾਸਨ ਮੇਟਿ ਨਿਬਾਸਨ ਹੋਈਐ, ਕਲਮਲ ਸਗਲੇ ਜਾਲਕਾ ॥੭॥ ਸੰਤਾ ਕੀ ਇਹ ਰੀਤੀ ਨਿਰਾਲੀ ॥ ਪਾਰਬ੍ਰਹਮ ਕਰਿ ਦੇਖਹਿ ਨਾਲੀ ॥ ਸਾਸਿ ਸਾਸਿ ਆਰਾਧਨਿ ਹਰਿ ਹਰਿ, ਕਿਉ ਸਿਮਰਤ ਕੀਜੈ ਆਲਕਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਿਸਹਿਂ, ਸੰਤਾਂ, ਦੇਖਹਿਂ, ਕਿਉਂ,

**ਪਦ ਅਰਥ:** ਤਿਸਹਿ=ਉਸ ਨੂੰ। ਨਿਧਾਨਾ=ਖਜ਼ਾਨਾ। ਮਾਨਾ=ਮਾਣਦਾ ਹੈ। ਕਰੁ=ਹੱਥ। ਗਹਿ=ਫੜ ਕੇ। ਅੰਧ ਕੂਪ=ਅੰਨ੍ਹੇ ਖੂਹ (ਸੰਸਾਰ) ਤੋਂ। ਸਾਲਕਾ=ਸੰਤ।੫। ਭ੍ਰਮੁ=ਭਟਕਣਾ। ਭਉ=ਡਰ। ਤੇ=ਤੋਂ। ਦਾਲਿਦ=ਦਲਿੱਦਰ, ਦੁੱਖ। ਘਾਲਕਾ=ਨਾਸ਼ ਕਰਨ ਵਾਲਾ।੬। ਗਾਉ=ਗਾਇਨ ਕਰੋ। ਕਲਮਲ=ਪਾਪ। ਸਗਲੇ=ਸਾਰੇ ਜਾਲਕਾ=ਸਾੜ ਲਈਏ।੭। ਰੀਤਿ=ਮਰਯਾਦਾ। ਨਿਰਾਲੀ=ਵੱਖਰੀ। ਕਰਿ=ਕਰਕੇ। ਦੇਖਹਿ=ਵੇਖਦੇ ਹਨ। ਨਾਲੀ=ਨਾਲ ਹੀ। ਸਿਮਰਤ=ਸਿਮਰਦਿਆਂ। ਆਲਕਾ=ਆਲਸ।੮।

**ਅਰਥ:** (ਹੇ ਭਾਈ!) ਉਸ (ਮਨੁੱਖ) ਨੂੰ (ਹੀ ਰਬੀ ਨਾਮ ਦਾ) ਖਜ਼ਾਨਾ ਮਿਲਦਾ ਹੈ। (ਜਿਹੜਾ ਮਨੁੱਖ) ਰਾਮ ਨਾਮ ਦਾ ਰਸ (ਆਪਣੇ ਹਿਰਦੇ) ਵਿਚ ਮਾਣਦਾ ਹੈ। (ਪ੍ਰਭੂ ਆਪ ਹੀ ਅਜੇਹੇ ਮਨੁੱਖ ਦਾ) ਹੱਥ ਫੜ ਕੇ (ਮਾਇਆ ਮੋਹ ਦੇ) ਅੰਧੇ ਖੂਹ ਚੋਂ ਕੱਢ ਲੈਂਦਾ ਹੈ (ਪਰ ਅਜੇਹੇ) ਕੋਈ ਵਿਰਲੇ ਹੀ ਸੰਤ ਹੁੰਦੇ ਹਨ।੫।

(ਹੇ ਭਾਈ!) ਉਹ ਪ੍ਰਭੂ ਆਦਿ ਵਿਚ ਅੰਤ ਵਿਚ ਮਧ ਵਿਚ (ਸਾਰੀਆਂ ਹਾਲਤਾਂ ਵਿਚ) ਆਪ (ਕਾਇਮ) ਹੈ। (ਉਹ) ਆਪ ਹੀ ਕਰਤਾ (ਪੁਰਖ) ਹੈ, (ਜੋ ਕੁਝ) ਕਰੇ, ਉਹੀ ਹੁੰਦਾ ਹੈ। (ਜਿਸ ਦਾ) ਭਰਮ ਤੇ ਡਰ ਸਾਧ ਸੰਗਤ ਦੀ ਬਰਕਤ ਨਾਲ ਦੂਰ ਹੋ ਗਿਆ ਹੈ, (ਉਸ ਨੂੰ) ਕੋਈ ਦਲਿੱਦਰ (ਭਾਵ ਦੁਖ ਕਲੇਸ਼) ਮਾਰ ਨਹੀਂ ਸਕਦਾ।੬।

(ਹੇ ਭਾਈ! ਤੁਸੀਂ ਉਸ) ਪ੍ਰਿਥਵੀ ਦੇ ਮਾਲਕ ਦੀ ਸਿਫਤ ਸਾਲਾਹ ਵਾਲੀ ਉਤਮ ਬਾਣੀ ਗਾਇਨ ਕਰੋ, (ਨਾਲ ਹੀ ਤੁਸੀਂ) ਸਾਧ ਸੰਗਤ ਦੀ ਚਰਨ-ਧੂੜ ਮੰਗੋ। (ਇਸ ਤਰ੍ਹਾਂ ਆਪਣੀਆਂ) ਵਾਸ਼ਨਾਵਾਂ ਮਿਟਾ ਕੇ ਵਾਸ਼ਨਾ ਤੋਂ ਰਹਿਤ ਹੋ ਜਾਂਈਦਾ ਹੈ (ਅਤੇ) ਸਾਰੇ ਪਾਪ ਸਾੜ ਲਈਦੇ ਹਨ।੭।

(ਹੇ ਭਾਈ! ਪਰਮੇਸ਼ਰ ਦੇ) ਸੰਤਾਂ ਦੀ (ਦੁਨੀਆਂ ਦੇ ਲੋਕਾਂ ਨਾਲੋਂ) ਇਹ ਵਖਰੀ ਜੀਵਨ ਮਰਯਾਦਾ ਹੈ। (ਉਹ) ਪਰਮੇਸ਼ਰ ਨੂੰ (ਸਦਾ ਆਪਣੇ ਨਾਲ ਹੀ (ਵਸਦਾ) ਵੇਖਦੇ ਹਨ। (ਓਹ) ਸੁਆਸ ਸੁਆਸ ਪਰਮੇਸ਼ਰ ਦਾ ਨਾਮ ਸਿਮਰਦੇ ਹਨ। (ਓਹ ਇਸ ਗਲੋਂ ਚੇਤੰਨ ਹਨ ਕਿ) ਪਰਮਾਤਮਾ ਦਾ ਨਾਮ ਸਿਮਰਦਿਆਂ ਕਾਹਦੇ ਲਈ ਆਲਸ ਕਰੀਏ? (ਭਾਵ ਸਦਾ ਸਿਮਰਨ ਦਾ ਉਦਮ ਕਰਦੇ ਰਹਿਣਾ ਚਾਹੀਦਾ ਹੈ)।੮।

**ਜਹ ਦੇਖਾ ਤਹ ਅੰਤਰਜਾਮੀ ॥ ਨਿਮਖ ਨ ਵਿਸਰਹੁ ਪ੍ਰਭ ਮੇਰੇ ਸੁਆਮੀ ॥ ਸਿਮਰਿ ਸਿਮਰਿ ਜੀਵਹਿ ਤੇਰੇ ਦਾਸਾ, ਬਨਿ ਜਲਿ ਪੂਰਨ ਥਾਲਕਾ ॥ ਤਤੀ ਵਾਉ ਨ ਤਾ ਕਉ ਲਾਗੈ ॥ ਸਿਮਰਤ ਨਾਮੁ ਅਨਦਿਨੁ ਜਾਗੈ ॥ ਅਨਦ ਬਿਨੋਦ ਕਰੇ ਹਰਿ ਸਿਮਰਨੁ, ਤਿਸੁ ਮਾਇਆ ਸੰਗਿ ਨਾ ਤਾਲਕਾ ॥੧੦॥ ਰੋਗ ਸੋਗ ਦੂਖ ਤਿਸੁ ਨਾਹੀ ॥ ਸਾਧ ਸੰਗਿ ਹਰਿ ਕੀਰਤਨੁ ਗਾਹੀ ॥ ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ, ਸੁਣਿ ਬੇਨੰਤੀ ਖਾਲਕਾ ॥੧੧॥ ਨਾਮ ਰਤਨੁ ਤੇਰਾ ਹੈ ਪਿਆਰੇ ॥ ਰੰਗਿ ਰਤੇ ਤੇਰੈ ਦਾਸ ਅਪਾਰੇ ॥ ਤੇਰੈ ਰੰਗਿ ਰਤੇ ਤੁਧੁ ਜੇਹੇ, ਵਿਰਲੇ ਕੇਈ ਭਾਲਕਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ**: ਦੇਖਾਂ, ਜੀਵਹਿੰ, ਨਾਹੀਂ, ਗਾਹੀਂ।

**ਪਦ ਅਰਥ**: ਜਹ=ਜਿਥੇ। ਦੇਖਾ=ਮੈਂ ਵੇਖਦਾ ਹਾਂ। ਤਹ=ਉਥੇ। ਅੰਤਰਜਾਮੀ=ਸਭ ਦਿਲਾਂ ਦੀਆਂ ਜਾਣਨ ਵਾਲਾ (ਪਰਮੇਸ਼ਰ)। ਨਿਮਖ=ਅੱਖ ਝਮਕਣ ਜਿਤਨਾ ਸਮਾਂ। ਜੀਵਹਿ=ਜੀਉਂਦੇ ਹਨ। ਦਾਸਾ=ਦਾਸ। ਬਨਿ=ਜੰਗਲ ਵਿਚ। ਜਲਿ=ਜਲ ਵਿਚ। ਪੂਰਨ=ਵਿਆਪਕ ਹੈ। ਥਾਲਕਾ=ਥਲ ਵਿਚ।੯। ਤਤੀ ਵਾਉ=ਤੱਤੀ ਹਵਾ, ਭਾਵ ਰਤਾ ਭਰ ਦੁੱਖ। ਸਿਮਰਤ=ਸਿਮਰਦਿਆਂ। ਅਨਦਿਨੁ=ਰਾਤ ਦਿਨ, ਹਰ ਰੋਜ਼। ਅਨਦ ਬਿਨੋਦ=ਆਤਮਿਕ ਅਨੰਦ ਤੇ ਖ਼ੁਸ਼ੀਆਂ। ਤਾਲਕਾ=ਤੁਅੱਲਕ, ਵਾਸਤਾ।੧੦। ਸੋਗ=ਚਿੰਤਾ। ਗਾਹੀ=ਗਾਉਂਦੇ ਹਨ। ਖਾਲਕਾ=ਹੇ ਖ਼ਲਕਤ ਪੈਦਾ ਕਰਨ ਵਾਲੇ!।੧੧। ਰੰਗਿ=ਪਿਆਰ ਵਿਚ। ਅਪਾਰੇ=ਹੇ ਪਾਰ ਤੋਂ ਰਹਿਤ!, ਹੇ ਬੇਅੰਤ (ਸੁਆਮੀ!)। ਤੁਧੁ ਜੇਹੇ=ਤੇਰੇ ਵਰਗੇ। ਕੇਈ=ਕਈ। ਭਾਲਕਾ=ਲਭਦੇ ਹਨ।੧੨।

**ਅਰਥ**: (ਹੇ ਭਾਈ!) ਮੈਂ ਜਿਥੇ ਵੇਖਦਾ ਹਾਂ ਉਥੇ ਹੀ (ਸਭ ਦਿਲਾਂ ਦੇ) ਅੰਦਰ ਦੀ ਜਾਣਨ ਵਾਲਾ (ਪ੍ਰਭੂ ਮੌਜੂਦ ਹੈ)। ਹੇ ਮੇਰੇ ਪ੍ਰਭੂ! ਹੇ ਮੇਰੇ ਮਾਲਕ! (ਮਿਹਰ ਕਰੋ ਮੇਰੇ ਦਿਲ ਚੋਂ) ਨਿਮਖ ਮਾਤਰ ਵੀ ਨਾ ਵਿਸਰੋ। (ਹੇ ਪ੍ਰਭੂ!) ਤੇਰੇ ਦਾਸ (ਤੈਨੂੰ) ਸਿਮਰ ਸਿਮਰ ਕੇ ਜੀਉਂਦੇ ਹਨ (ਕਿਉਂਕਿ ਤੂੰ) ਬਨ ਵਿਚ, ਜਲ ਵਿਚ, ਥਲ ਵਿਚ (ਭਾਵ ਹਰ ਥਾਂ ਤੇ ਵਸਦਾ ਹੈਂ)।੯।

(ਹੇ ਭਾਈ!) ਉਸ (ਮਨੁੱਖ) ਨੂੰ ਤੱਤੀ ਵਾ ਤੱਕ ਨਹੀਂ ਲਗਦੀ (ਜਿਹੜਾ) ਦਿਨ ਰਾਤ ਨਾਮ ਸਿਮਰਦਿਆਂ ਜਾਗਦਾ ਰਹਿੰਦਾ ਹੈ। (ਉਹ) ਹਰੀ ਦਾ ਸਿਮਰਨ (ਕਰਦਾ ਹੋਇਆ ਹਰ ਵੇਲੇ) ਆਨੰਦ ਤੇ ਖ਼ੁਸ਼ੀਆਂ ਮਾਣਦਾ ਹੈ (ਅਤੇ) ਉਸ ਦਾ ਮਾਇਆ ਨਾਲ ਕੋਈ ਵਾਸਤਾ ਨਹੀਂ ਰਹਿੰਦਾ (ਭਾਵ ਉਹ ਮਾਇਆ ਨਾਲੋਂ ਸੰਬੰਧ ਤੋੜ ਕੇ ਨਿਰਲੇਪ ਹੋ ਜਾਂਦਾ ਹੈ)।੧੦।

(ਹੇ ਭਾਈ!) ਜਿਹੜੇ ਸਾਧ ਸੰਗਤ ਵਿਚ (ਬੈਠ ਕੇ) ਪਰਮੇਸ਼ਰ ਦਾ ਕੀਰਤਨ ਗਾਇਨ ਕਰਦੇ ਹਨ, ਉਨ੍ਹਾਂ ਵਿਚ ਕਿਸੇ (ਮਨੁੱਖ) ਨੂੰ ਰੋਗ, ਚਿੰਤਾ (ਕਿਸੇ ਪ੍ਰਕਾਰ ਦਾ) ਦੁੱਖ ਨਹੀਂ ਲਗਦਾ। ਹੇ ਪ੍ਰੀਤਮ ਪ੍ਰਭੂ! ਹੇ ਖ਼ਲਕਤ ਨੂੰ ਪੈਦਾ ਕਰਨ ਵਾਲੇ! ਬੇਨਤੀ ਸੁਣ (ਮੈਨੂੰ) ਆਪਣਾ ਨਾਮ ਬਖਸ਼।੧੧।

ਹੇ ਪਿਆਰੇ (ਪ੍ਰਭੂ!) ਤੇਰਾ ਨਾਮ ਰਤਨ (ਸਭ ਤੋਂ ਕੀਮਤੀ ਹੈ) । ਹੇ ਬੇਅੰਤ ਪ੍ਰਭੂ! ਤੇਰੇ ਦਾਸ ਤੇਰੇ ਪ੍ਰੇਮ ਵਿਚ ਰੰਗੇ ਰਹਿੰਦੇ ਹਨ। (ਹੇ ਪ੍ਰਭੂ!) ਤੇਰੇ ਵਿਚ ਰੰਗੇ ਹੋਏ ਤੇਰੇ ਵਰਗੇ ਹੀ ਹੋ ਜਾਂਦੇ ਹਨ (ਪਰ ਅਜਿਹੇ) ਕੋਈ ਵਿਰਲੇ ਹੀ ਭਾਲਿਆਂ (ਲਭਦੇ ਹਨ)।੧੨।

**ਤਿਨ ਕੀ ਧੂੜਿ ਮਾਂਗੈ ਮਨੁ ਮੇਰਾ ॥ ਜਿਨ ਵਿਸਰਹਿ ਨਾਹੀ ਕਾਹੂ ਬੇਰਾ ॥ ਤਿਨ ਕੈ ਸੰਗਿ ਪਰਮਪਦੁ ਪਾਈ, ਸਦਾ ਸੰਗੀ ਹਰਿ ਨਾਲਕਾ॥੧੩॥ ਸਾਜਨੁ ਮੀਤੁ ਪਿਆਰਾ ਸੋਈ ॥ ਏਕੁ ਦ੍ਰਿੜਾਏ ਦੁਰਮਤਿ ਖੋਈ ॥ ਕਾਮੁ ਕ੍ਰੋਧੁ ਅਹੰਕਾਰੁ ਤਜਾਏ, ਤਿਸੁ ਜਨ ਕਉ ਉਪਦੇਸੁ ਨਿਰਮਾਲਕਾ ॥੧੪॥ ਤੁਧੁ ਵਿਣੁ ਨਾਹੀ ਕੋਈ ਮੇਰਾ ॥ ਗੁਰਿ ਪਕੜਾਏ ਪ੍ਰਭੁ ਕੇ ਪੈਰਾ ॥ ਹਉ ਬਲਿਹਾਰੀ ਸਤਿਗੁਰ ਪੂਰੇ, ਜਿਨਿ ਖੰਡਿਆ ਭਰਮੁ ਅਨਾਲਕਾ॥੧੫॥ ਸਾਸਿ ਸਾਸਿ ਪ੍ਰਭੁ ਬਿਸਰੈ ਨਾਹੀ॥ ਆਠ ਪਹਰ ਹਰਿ ਹਰਿ ਕਉ ਧਿਆਈ ॥ ਨਾਨਕ ਸੰਤ ਤੇਰੈ ਰੰਗਿ ਰਾਤੇ, ਤੂ ਸਮਰਥੁ ਵਡਾਲਕਾ ॥੧੬॥੪॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਸਰਹਿਂ, ਨਾਹੀਂ, ਪਾਈਂ, ਹਉਂ, ਕਉਂ, ਧਿਆਈਂ।

**ਪਦ ਅਰਥ:** ਵਿਸਰਹਿ ਨਾਹੀ=ਤੂੰ ਵਿਸਰਦਾ ਨਹੀਂ ਹੈਂ। ਕਾਹੂ ਬੇਰਾ=ਕਿਸੇ ਵੇਲੇ ਵੀ। ਪਰਮ ਪਦ=ਉਚਾ ਆਤਮਿਕ ਦਰਜਾ। ਪਾਈ=ਮੈਂ ਪਾਵਾਂ। ਸੰਗੀ=ਸਾਥੀ। ਨਾਲਕਾ=ਨਾਲ। ਦ੍ਰਿੜਾਏ=ਪੱਕਾ ਕਰ ਦੇਵੇ। ਦੁਰਮਤਿ=ਖੋਟੀ ਮਤਿ। ਤਜਾਏ=ਛੁਡਾ ਦੇਵੇ। ਨਿਰਮਾਲਕਾ=ਪਵਿੱਤਰ ਕਰਨ ਵਾਲਾ।੧੪। ਗੁਰਿ=ਗੁਰੂ ਨੇ। ਪੈਰਾ=ਪੈਰ, ਚਰਨ। ਖੰਡਿਆ=ਨਾਸ਼ ਕਰ ਦਿੱਤਾ। ਅਨਾਲਕਾ=ਜੋ ਨਾਲ ਦਾ ਨਹੀਂ ਸੀ।੧੫। ਧਿਆਈ=ਮੈਂ ਧਿਆਉਂਦਾ ਹਾਂ। ਰੰਗਿ=ਪਿਆਰ ਵਿਚ। ਰਾਤੇ=ਰੰਗੇ ਗਏ। ਸਮਰਥ=ਸਭ ਤਾਕਤਾਂ ਦਾ ਮਾਲਕ। ਵਡਾਲਕਾ=ਵੱਡਾ।੧੬।

**ਅਰਥ:** (ਹੇ ਪ੍ਰਭੂ!) ਜਿਨ੍ਹਾਂ (ਪਿਆਰਿਆਂ ਨੂੰ ਤੂੰ) ਕਿਸੇ ਵੇਲੇ ਵੀ ਨਹੀਂ ਵਿਸਰਦਾ, ਮੇਰਾ ਮਨ ਉਨ੍ਹਾਂ (ਪਿਆਰਿਆਂ) ਦੀ ਚਰਨ ਧੂੜ ਮੰਗਦਾ ਹੈ। ਉਨ੍ਹਾਂ ਦਾ ਸੰਗ ਕਰਕੇ (ਮੈਂ) ਉਚਾ ਆਤਮਿਕ ਦਰਜਾ ਪ੍ਰਾਪਤ ਕਰ ਲਵਾਂ, ਹੇ ਹਰੀ! (ਤੂੰ) ਸਦਾ ਹੀ ਉਨ੍ਹਾਂ ਦਾ ਸਾਥੀ ਹੈਂ ਭਾਵ ਉਨ੍ਹਾਂ ਦੇ ਨਾਲ (ਭਾਵ ਸਦਾ ਅੰਗ-ਸੰਗ ਵਸਦਾ ਹੈਂ)।੧੩।

(ਹੇ ਭਾਈ!) ਉਹੀ (ਮਨੁੱਖ) ਮੇਰਾ ਪਿਆਰਾ ਸਜਣ ਤੇ ਮਿੱਤਰ ਹੈ ਜਿਹੜਾ ਮੈਨੂੰ ਇਕ ਪਰਮਾਤਮਾ ਦਾ ਨਾਮ) ਦ੍ਰਿੜ ਕਰਾਉਂਦਾ ਹੈ, ਜਿਸ ਨਾਲ ਖੋਟੀ ਮਤ ਨਾਸ਼ ਹੋ ਜਾਂਦੀ ਹੈ। (ਜਿਹੜਾ ਮੇਰੇ ਪਾਸੋਂ) ਕਾਮ, ਕ੍ਰੋਧ, ਅਹੰਕਾਰ ਦਾ ਤਿਆਗ ਕਰਵਾ ਦੇਵੇ (ਭਾਵ ਇਨ੍ਹਾਂ ਤੋਂ ਪਲਾ ਛੁੜਾ ਦੇਵੇ) ਉਸ ਜਨ ਦਾ (ਅਜੇਹਾ) ਉਪਦੇਸ਼ (ਸਭ ਜਗਿਆਸੂਆਂ ਨੂੰ) ਪਵਿੱਤਰ ਕਰ ਦਿੰਦਾ ਹੈ।੧੪।

(ਹੇ ਪ੍ਰਭੂ!) ਤੇਰੇ ਬਿਨਾਂ ਮੇਰਾ ਕੋਈ (ਬੇਲੀ) ਨਹੀਂ ਹੈ। (ਹੇ ਭਾਈ! ਮੈਨੂੰ) ਗੁਰੂ ਨੇ ਪ੍ਰਭੂ ਦੇ ਚਰਨ ਪਕੜਾਏ ਹਨ (ਭਾਵ ਪ੍ਰਭੂ ਦੀ ਚਰਨੀ ਲਾਇਆ ਹੈ)। ਮੈਂ (ਆਪਣੇ) ਸਤਿਗੁਰੂ ਤੋਂ ਸਦਕੇ ਜਾਂਦਾ ਹਾਂ (ਜਿਸ ਨੇ ਮੇਰਾ) ਭਰਮ ਜੋ ਨਾਲ ਦਾ ਨਹੀਂ ਸੀ, ਨਾਸ਼ ਕਰ ਦਿੱਤਾ ਹੈ।੧੫।

(ਹੇ ਭਾਈ! ਮੈਂ) ਸਾਸ ਸਾਸ ਪ੍ਰਭੂ ਨੂੰ (ਸਿਮਰਦਾ ਹਾਂ, ਅਤੇ ਉਹ ਪ੍ਰਭੂ ਮੇਰੇ ਦਿਲ ਤੋਂ) ਵਿਸਰਦਾ ਨਹੀਂ ਹੈ। ਮੈਂ ਅਠੇ ਪਹਿਰ ਉਸ ਹਰੀ ਨੂੰ ਧਿਆਉਂਦਾ ਹਾਂ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਤੇਰੇ) ਸੇਵਕ ਤੇਰੇ ਪ੍ਰੇਮ ਵਾਲੇ ਰੰਗ ਨਾਲ ਰੰਗੇ ਹੋਏ ਹਨ (ਅਤੇ) ਤੂੰ ਆਪ ਹੀ ਸਰਬ ਸ਼ਕਤੀਮਾਨ ਤੇ ਸਭ ਤੋਂ ਵੱਡਾ ਹੈਂ।੧੬।੪।੧੩।

# ਅਰਥ ਭੇਦ ਅਤੇ ਨਿਰਣੈ

## ੧- ਪ੍ਰਭ ਕੀ ਸਰਣਿ ਗਹਤ ਸੁਖੁ ਪਾਈਐ, ਕਿਛੁ ਭਉ ਨ ਬਿਆਪੈ ਬਾਲ ਕਾ ॥

ਵਖ ਵਖ ਅਰਥ:

੧) ਐਸੇ ਸਮਰਥ ਕੀ ਸਰਣ ਗ੍ਰਹਣ ਕਰਨੈ ਤੇ ਸੁਖ ਪਾਈਤਾ ਹੈ। ਮਨੋ (ਬਾਲਕਾ) ਮਾਇਆ ਕਾ ਕੁਛ ਭੈ ਨਹੀਂ ਬਿਆਪਤਾ ਹੈ। [ਫ.ਸ.

੨) ਬਾਲ (ਇਸਤਰੀ) ਦਾ ਭਾਵ ਮਾਇਆ ਦਾ। [ਸ਼ਬਦਾਰਥ, ਮ.ਕੋ., ਦਰਪਣ

੩) ਵਾਹਿਗੁਰੂ ਦੀ ਸ਼ਰਣ ਰਹਿੰਦਿਆਂ (ਪਕੜਿਆਂ ਤੇ) ਐਸਾ ਆਤਮਿਕ ਸੱਚਾ ਸੁਖ ਪ੍ਰਾਪਤ ਹੁੰਦਾ ਹੈ ਕਿ ਕਿਸੇ ਪ੍ਰਕਾਰ ਦਾ ਬਾਲ ਜਿੰਨਾ (ਮਾਸਾ ਭਰ) ਭੀ ਭਾਉ (ਡਰ) ਨਹੀਂ ਬਿਆਪਦਾ। ਵਾਹਿਗੁਰੂ ਦੀ ਸ਼ਰਣ ਗ੍ਰਹਿਣ ਹਾਰੇ ਨੂੰ 'ਬਾਲ ਕਾ'=ਬਾਲ ਜਿਤਨਾ ਭੀ, ਰੰਚਕ, ਰਾਈ ਭਰ। ਏਥੇ 'ਬਾਲ' ਪਦ ਨਾਲਿ 'ਕਾ' ਪਦ ਅਰਥ ਰਖਦਾ ਹੈ ਮਾਤਰ ਜਿਤਨਾ। ਮਾਇਆ ਇਸਤਰੀ ਵਾਲੇ ਅਰਥ ਐਵੇਂ ਖਿਚਵੇਂ ਹਨ।

[ਗੁਰਬਾਣੀ ਲਗ-ਮਾਤ੍ਰਾਂ ਦੀ ਵਿਲੱਖਣਤਾ

**ਨਿਰਣੈ:-** ਜੇ ਇਸ ਸ਼ਬਦ ਦਾ ਆਰੰਭਕ ਵਿਸ਼ਾ ਵੇਖੀਏ ਤਾਂ ਬਿਨਾਂ ਕਿਸੇ ਸ਼ੱਕ ਦੇ ਇਹ ਕਹਿਣਾ ਪੈਂਦਾ ਹੈ ਕਿ ਇਥੇ ਮਾਇਆ ਦਾ ਕੋਈ ਪ੍ਰਕਰਣ ਨਹੀਂ ਚਲ ਰਿਹਾ ਜਿਸ ਨੂੰ ਮੁੱਖ ਰਖਕੇ ਨੰਬਰ ੧ ਜਾਂ ੨ ਵਾਲੇ ਅਰਥ ਸਹੀ ਮੰਨੇ ਜਾਣ। 'ਬਾਲ' ਦੇ ਅਰਥ 'ਇਸਤਰੀ' ਕਿਤੇ ਨਹੀਂ ਮਿਲਦੇ। ਹਾਂ, 'ਬਾਲੀ' ਦੇ ਅਰਥ 'ਇਸਤਰੀ' ਠੀਕ ਹਨ:--

**ਬਾਲੀ ਰੋਵੈ ਨਾਹਿ ਭਤਾਰੁ ॥** [ਪੰਨਾ ੯੫੪

ਇਸ ਸ਼ਬਦ ਦਾ ਆਰੰਭ ਇਉਂ ਹੁੰਦਾ ਹੈ:--

**ਪਾਰਬ੍ਰਹਮੁ ਸਭ ਊਚ ਬਿਰਾਜੇ ॥ ਆਪੇ ਥਾਪਿ ਉਥਾਪੇ ਸਾਜੇ ॥**

**ਪ੍ਰਭੁ ਕੀ ਸਰਣਿ ਗਹਤ ਸੁਖੁ ਪਾਈਐ, ਕਿਛੁ ਭਉ ਨ ਬਿਆਪੈ ਬਾਲਕਾ॥**

ਪਾਠਕ ਜਨ ਸਾਰਾ ਸ਼ਬਦ ਪੜ੍ਹ ਕੇ ਵੇਖਣ, ਇਸ ਵਿਚ ਮਾਇਆ ਦਾ ਪ੍ਰਕਰਣ ਉਕਾ ਹੀ ਨਹੀਂ ਚਲ ਰਿਹਾ। ਇਸ ਸ਼ਬਦ ਵਿਚ ਕੇਵਲ ਪਰਮੇਸ਼ਰ ਦੇ ਉਪਕਾਰ, ਵਡਿਆਈਆਂ ਤੇ ਸ਼ਕਤੀਆਂ ਦਾ ਹੀ ਵਰਣਨ ਹੈ। ਜਿਹੜਾ ਜਗਿਆਸੂ ਪਰਮਾਤਮਾ ਦਾ ਨਾਮ ਜਪਦਾ ਹੈ, ਉਸ ਨੂੰ ਕਿਸੇ ਪ੍ਰਕਾਰ ਦਾ ਕੋਈ ਡਰ ਨਹੀਂ ਵਿਆਪਕ ਸਕਦਾ ਕਿਉਂਕਿ 'ਤਿਸੁ ਮਾਇਆ ਸੰਗ ਨਾ ਤਾਲਕਾ' ਪੰਕਤੀ ਦਾ ਸੰਕੇਤ ਆਪਣੇ ਆਪ ਵਿਚ ਨਿਰਣਾ ਹੈ। ਜਦ ਮਾਇਆ ਨਾਲ ਤਅੱਲਕ (ਸੰਬੰਧ) ਹੀ ਨਹੀਂ ਫਿਰ ਮਾਇਆ ਦੇ ਡਰ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ ਹੈ। 'ਬਾਲ' ਪਦ ਦੇ ਅਰਥ 'ਇਸਤਰੀ' ਨਹੀਂ, 'ਬਾਲੀ' ਜਾਂ 'ਬਾਲਾ' ਪਦ ਇਸਤਰੀ ਵਾਚਕ ਹਨ। ਹਾਂ, 'ਬਾਲ ਕਾ' (ਬਾਲਕ) ਪੁਲਿੰਗ ਵਾਚੀ ਪਦ ਹੈ। ਨੰਬਰ ੩ ਵਾਲੇ ਅਰਥ ਵਿਸ਼ੇ ਦੇ ਅਨੁਕੂਲ ਹਨ ਅਤੇ ਉਹੀ ਅਪਨਾਉਣੇ ਠੀਕ ਹਨ। ਅਸਲ ਵਿਚ ਜਿਸ ਇਕ ਵਿਦਵਾਨ ਨੇ ਫਰੀਦਕੋਟ ਸਟੀਕ ਨੂੰ ਆਪਣੇ ਅਰਥਾਂ ਦਾ ਆਧਾਰ ਬਣਾਇਆ, ਉਸ ਤੋਂ ਬਾਅਦ ਜਿਹੜੇ ਇਸ ਖੇਤਰ ਵਿਚ ਆਏ ਉਹ ਉਸ ਨੂੰ ਅਪਨਾਉਂਦੇ ਰਹੇ। ਇਹ ਜ਼ਰੂਰੀ ਨਹੀਂ ਸਾਰੇ ਪੁਰਾਤਨ ਅਰਥ ਬਿਨਾਂ ਸੋਚੇ ਸਮਝੇ ਅਪਨਾਈ ਚਲੀਏ, ਅਰਥਾਂ ਦੀ ਪਰਖ ਕਸੱਵਟੀ ਗੁਰਬਾਣੀ, ਵਿਆਕਰਣ, ਤੇ ਸ਼ਬਦ ਦਾ ਪ੍ਰਕਰਣ ਹੀ ਆਧਾਰ ਮੰਨਿਆ ਜਾ ਸਕਦਾ ਹੈ।

ਗੁਰਬਾਣੀ ਵਿਚ 'ਬਾਲ' ਪਦ ਦੇ ਅਰਥ 'ਵਾਲ' ਕੇਸ ਹਨ। ਜਿਵੇਂ:--

**ਗੁਰ ਪਗ ਝਾਰਹਿ ਹਮ ਬਾਲ ॥**

ਜਦੋਂ 'ਬਾਲ ਕਾ' ਪਦ ਛੇਦ ਕਰਕੇ ਅਰਥ ਹੋਣੇ ਹਨ ਤਾਂ ਗੁਰਬਾਣੀ ਵਿਲਖਣਤਾ ਵਾਲੇ ਅਰਥ ਪ੍ਰਕਰਣ ਦੇ ਮੁਤਾਬਿਕ ਠੀਕ ਕਹੇ ਜਾ ਸਕਦੇ ਹਨ। 'ਬਾਲ ਕਾ' ਦਾ ਭਾਵ ਹੈ- ਵਾਲ ਜਿਤਨਾ।

**੨- ਹਉ ਬਲਿਹਾਰੀ ਸਤਿਗੁਰ ਪੂਰੇ, ਜਿਨਿ ਖੰਡਿਆ ਭਰਮੁ ਅਨਾਲਕਾ॥**

ਵਖ ਵਖ ਅਰਥ:

੧) ਮੈਂ ਪੂਰੇ ਸਤਿਗੁਰੋਂ ਪਰ ਬਲਿਹਾਰ ਜਾਤਾ ਹੂੰ ਜਿਨੋਂ ਨੇ ਜੋ ਪ੍ਰਮੇਸਰ ਸੇ ਭ੍ਰਮ ਭਿੰਨ ਕਰਨ ਵਾਲਾ ਵਾ ਅਨਾਦਿ ਕਾਲ ਕਾ ਭ੍ਰਮ ਥਾ ਸੋ ਖੰਡਿਆ ਹੈ। [ਫ.ਸ.

੨) ਅਨਾਲਕਾ, ਜੋ ਨਾਲ ਦਾ ਨਹੀਂ ਸੀ, ਏਵੇਂ ਚੰਬੜਿਆ ਸੀ ਭਾਵ ਓਪਰਾ। [ਸ਼ਬਦਾਰਥ

੩) ਅਨਾਲਕਾ, ਅਨਲ, ਹਵਾ, ਝੱਖੜ (ਵਿਕਾਰਾਂ ਦਾ ਝਖੜ) ਮੈਂ ਪੂਰੇ ਗੁਰੂ ਤੋਂ ਸਦਕੇ ਜਾਂਦਾ ਹਾਂ ਜਿਸ ਨੇ ਮੇਰੀ ਭਟਕਣਾ ਨਾਸ਼ ਕੀਤੀ ਹੈ, ਜਿਸ ਨੇ ਵਿਕਾਰਾਂ ਦਾ ਝੱਖੜ ਥੰਮ ਲਿਆ ਹੈ। [ਦਰਪਣ

**ਨਿਰਣੈ:** ਇਸ ਪੰਕਤੀ ਵਿਚ 'ਅਨਾਲਕਾ' ਪਦ ਦੇ ਅਰਥ ਅਨਾਦ ਕਾਲ ਅਤੇ ਝੱਖੜ ਅਢੁਕਵੇਂ ਹਨ। ਸ਼ਬਦਾਰਥੀ ਵਿਦਵਾਨਾਂ ਨੇ ਜੋ ਅਰਥ ਕੀਤਾ ਹੈ, ਉਹ ਭਾਵ ਪੂਰਤ ਹੈ ਕਿਉਂਕਿ 'ਨਾਲਕਾ' ਤੋਂ 'ਅਨਾਲਕਾ' ਪਦ ਰੂਪ ਸੁਭਾਵਿਕ ਹੀ ਉਘੜ ਆਉਂਦਾ ਹੈ ਜੋ ਅਰਥ ਭਰਪੂਰ ਹੈ। ਨਾਲ ਕਾ=ਨਾਲ ਦਾ। 'ਅਨਾਲ ਕਾ' ਜੋ ਨਾਲ ਦਾ ਨਹੀਂ ਹੈ।

## ਸਾਰੰਸ਼ ਅਤੇ ਸਿਧਾਂਤ

ਪਾਰਬ੍ਰਹਮ ਜੋ ਸਮਰਥ, ਅਪਹੁੰਚ ਤੇ ਅਗੋਚਰ ਹੈ, ਉਸ ਦੇ ਉਪਕਾਰ ਜੋ ਮਾਤਾ ਦੇ ਗਰਭ ਤੋਂ ਲੈ ਕੇ ਉਚੀ ਤੋਂ ਉਚੀ ਅਵਸਥਾ ਤੱਕ ਵਿਸਥਾਰ ਸਹਿਤ ਦਸ ਕੇ ਪ੍ਰੇਰਨਾ ਦਿੱਤੀ ਹੈ ਕਿ ਸਾਧ ਸੰਗਤ ਵਿਚ ਬੈਠ ਕੇ ਪ੍ਰਭੂ ਦਾ ਸਿਮਰਨ ਕਰੋ, ਇਸ ਤਰ੍ਹਾਂ ਪਰਮ ਪਦਵੀ ਪਾਈਦੀ ਹੈ। ਪ੍ਰਭੂ ਦੇ ਸੰਤਾਂ ਦੀ ਮਰਯਾਦਾ ਵੀ ਸੰਸਾਰੀ ਜੀਵਾਂ ਤੋਂ ਵੱਖਰੀ ਹੈ ਕਿਉਂਕਿ ਉਹ ਪਰਮੇਸ਼ਰ ਨੂੰ ਸਦਾ ਆਪਣੇ ਨਾਲ ਵਸਦਾ ਸਮਝਦੇ ਹਨ:-

**ਸੰਤਾ ਕੀ ਇਹ ਰੀਤਿ ਨਿਰਾਲੀ॥ ਪਾਰਬ੍ਰਹਮੁ ਕਰਿ ਦੇਖਹਿ ਨਾਲੀ॥**

**ਸਾਸਿ ਸਾਸਿ ਆਰਾਧਨਿ ਹਰਿ ਹਰਿ, ਕਿਉ ਸਿਮਰਤ ਕੀਜੈ ਆਲਕਾ॥**

ਸੰਤ ਲੋਕ ਮਾਇਆ ਨਾਲ ਉਕਾ ਹੀ ਤਾਲ ਮੇਲ ਨਹੀਂ ਰਖਦੇ। ਪਰਮੇਸ਼ਰ ਦੇ ਸੰਤ ਜਨ ਸਦਾ ਹੀ ਵਡੇ ਸਾਹਿਬ ਦੇ ਪ੍ਰੇਮ ਵਿਚ ਰਤੇ ਰਹਿੰਦੇ ਹਨ। ਪ੍ਰਭੂ ਨਾਲ ਮੇਲਣ ਲਈ ਕੇਵਲ ਗੁਰੂ ਹੀ ਸਮਰਥ ਹੈ। ਸਿਧਾਂਤ ਇਹ ਹੈ ਕਿ ਸੁਆਸ ਸੁਆਸ ਸਾਈਂ ਦਾ ਸਿਮਰਨ ਕੀਤਾ ਜਾਵੇ।

## ਮਾਰੂ ਮਹਲਾ ੫ ॥

**੧ੴ ਸਤਿਗੁਰ ਪ੍ਰਸਾਦਿ ॥ ਚਰਨ ਕਮਲ ਹਿਰਦੈ ਨਿਤ ਧਾਰੀ ॥ ਗੁਰ ਪੂਰਾ ਖਿਨੁ ਖਿਨੁ ਨਮਸਕਾਰੀ ॥ ਤਨੁ ਮਨੁ ਅਰਪਿ ਧਰੀ ਸਭੁ ਆਗੈ, ਜਗ ਮਹਿ ਨਾਮੁ ਸੁਹਾਵਣਾ ॥੧॥ ਸੋ ਠਾਕੁਰੁ ਕਿਉ ਮਨਹੁ ਵਿਸਾਰੇ ॥ ਜੀਉ ਪਿੰਡੁ ਦੇ ਸਾਜਿ ਸਵਾਰੇ ॥ ਸਾਸਿ ਗਰਾਸਿ ਸਮਾਲੇ ਕਰਤਾ, ਕੀਤਾ ਅਪਣਾ ਪਾਵਣਾ ॥੨॥ ਜਾ ਤੇ ਬਿਰਥਾ ਕੋਊ ਨਾਹੀ ॥ ਆਠ ਪਹਰ ਹਰਿ ਰਖੁ ਮਨ ਮਾਹੀ ॥ ਸਾਧ ਸੰਗਿ ਭਜੁ ਅਚੁਤ ਸੁਆਮੀ, ਦਰਗਹ ਸੋਭਾ ਪਾਵਣਾ ॥੩॥ ਚਾਰਿ ਪਦਾਰਥ ਅਸਟਦਸਾ ਸਿਧਿ॥ ਨਾਮੁ ਨਿਧਾਨੁ ਸਹਜ ਸੁਖੁ ਨਉਨਿਧਿ ॥ ਸਰਬ ਕਲਿਆਣ ਜੇ ਮਨ ਮਹਿ ਚਾਹਹਿ, ਮਿਲਿ ਸਾਧੂ ਸੁਆਮੀ ਰਾਵਣਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਾਰੀਂ, ਨਮਸਕਾਰੀਂ, ਧਰੀਂ, ਮਹਿੰ, ਕਿਉਂ, ਮਨਹੁं, ਨਾਹੀਂ, ਮਾਹੀਂ, ਨਉਨਿਧਿੰ, ਚਾਹਹਿੰ,

**ਪਦ ਅਰਥ:** ਹਿਰਦੈ=ਹਿਰਦੇ ਵਿਚ। ਧਾਰੀ=ਮੈਂ ਧਾਰਾਂ, ਮੈਂ ਟਿਕਾਈ ਰਖਾਂ। ਨਮਸਕਾਰੀ=ਮੈਂ ਨਮਸਕਾਰ ਕਰਾਂ। ਅਰਪਿ=ਭੇਟਾ ਕਰਕੇ। ਧਰੀ=ਮੈਂ ਰੱਖਾਂ। ਸਭ=ਸਭ ਕੁਝ। ਆਗੈ=ਸਾਹਮਣੇ। ਸੁਹਾਵਣਾ=ਸੋਹਣਾ ਬਣਾਂਦਾ ਹੈ।੧। ਮਨਹੁ=ਮਨ ਤੋਂ। ਵਿਸਾਰੇ=ਤੂੰ ਵਿਸਾਰਦਾ ਹੈਂ। ਜੀਉ=ਜਿੰਦ। ਪਿੰਡੁ=ਸਰੀਰ। ਸਾਜਿ=ਪੈਦਾ ਕਰਕੇ। ਸਵਾਰੇ=ਸਵਾਰਦਾ ਹੈ। ਸਾਸਿ=(ਹਰੇਕ) ਸਾਹ ਦੇ ਨਾਲ। ਗਿਰਾਸਿ=(ਹਰੇਕ) ਗਿਰਾਹੀ ਦੇ ਨਾਲ। ਸਮਾਲੇ=ਸਾਰ ਲੈਂਦਾ ਹੈ। ਕਰਤਾ=ਕਰਤਾ (ਪੁਰਖ)।੨। ਜਾ ਤੇ=ਜਿਸ (ਪਰਮਾਤਮਾ) ਤੋਂ। ਬਿਰਥਾ=ਖ਼ਾਲੀ। ਮਾਹੀ=ਵਿਚ। ਸੰਗਿ=ਸੰਗਤ ਵਿਚ। ਅਚੁਤ=ਅਡੋਲ, ਅਬਿਨਾਸ਼ੀ। ਸੋਭਾ=ਵਡਿਆਈ।੩। ਚਾਰਿ ਪਦਾਰਥ=ਧਰਮ, ਅਰਥ, ਕਾਮ, ਮੋਖ। ਅਸਟ ਦਸਾ ਸਿਧ=੮+੧੦=੧੮ ਅਠਾਰਾਂ ਸਿਧੀਆਂ।ਨਿਧਾਨੁ=ਖਜ਼ਾਨਾ। ਸਹਜ ਸੁਖੁ=ਸਹਜ ਅਵਸਥਾ ਦਾ (ਆਤਮਿਕ) ਸੁਖ। ਨਉ ਨਿਧਿ=ਨੌ ਦਰਵਾਜੇ। ਸਰਬ=ਸਾਰੇ। ਕਲਿਆਣਾ=ਸੁਖ ਅਨੰਦ। ਚਾਹਹਿ=ਤੂੰ ਚਾਹੁੰਦਾ ਹੈਂ। ਰਾਵਣਾ=ਸਿਮਰਨਾ ਚਾਹੀਦਾ ਹੈ।੪।

**ਅਰਥ:** (ਹੇ ਭਾਈ! ਮੇਰਾ ਦਿਲ ਕਰਦਾ ਹੈ ਕਿ ਮੈਂ ਪ੍ਰਭੂ ਦੇ) ਸੋਹਣੇ ਚਰਨ (ਆਪਣੇ) ਹਿਰਦੇ ਵਿਚ ਹਰ ਰੋਜ਼ ਟਿਕਾਈ ਰਖਾਂ। (ਮੈਂ ਆਪਣੇ) ਪੂਰੇ ਗੁਰੂ ਨੂੰ ਖਿਨ ਖਿਨ ਨਮਸਕਾਰ ਕਰਦਾ ਰਹਾਂ। (ਮੈਂ ਆਪਣਾ) ਮਨ ਤੇ ਤਨ ਸਭ ਕੁਝ ਉਸ ਗੁਰੂ ਅਗੇ ਭੇਟਾ ਕਰਕੇ ਰਖ ਦਿਆਂ (ਜਿਸ ਗੁਰੂ ਦਾ) ਨਾਮ ਸਾਰੇ ਜਗ ਵਿਚ ਸੋਹਣਾ ਲਗਦਾ ਹੈ।੧।

(ਹੇ ਜੀਵ ! ਤੂੰ) ਉਸ ਮਾਲਕ ਨੂੰ (ਆਪਣੇ) ਮਨ ਤੋਂ ਕਿਉਂ ਭੁਲਾਉਂਦਾ ਹੈਂ? (ਜਿਸ ਪ੍ਰਭੂ ਨੇ) ਜਿੰਦ ਅਤੇ ਸਰੀਰ ਦੇ ਕੇ ਤੈਨੂੰ ਸੋਹਣਾ ਬਣਾ ਕੇ ਸਵਾਰਿਆ ਹੈ । (ਹੇ ਭਾਈ ! ਉਸ) ਕਰਤਾ (ਪੁਰਖ ਨੂੰ ਤੂੰ) ਸਾਸ ਗਿਰਾਸ ਯਾਦ ਕਰ (ਕਿਉਂਕਿ ਹਰੇਕ ਜੀਵ ਨੂੰ) ਆਪਣੇ ਕੀਤੇ ਕਰਮਾਂ ਦਾ ਫਲ ਹੀ ਪ੍ਰਾਪਤ ਹੁੰਦਾ ਹੈ।੨।

(ਹੇ ਭਾਈ!) ਜਿਸ (ਪ੍ਰਭੂ ਦੇ ਦਰ) ਤੋਂ ਕੋਈ ਮਨੁੱਖ ਖ਼ਾਲੀ ਨਹੀਂ ਜਾਂਦਾ (ਉਸ) ਹਰੀ ਨੂੰ ਅਠੇ ਪਹਿਰ (ਆਪਣੇ) ਮਨ ਵਿਚ (ਸੰਭਾਲ ਕੇ) ਰਖ। (ਉਸ) ਅਬਿਨਾਸ਼ੀ ਮਾਲਕ ਦਾ ਸਾਧ ਸੰਗ ਵਿਚ ਭਜਨ ਕਰ (ਜਿਸ ਨਾਲ) ਪ੍ਰਭੂ ਦੀ ਦਰਗਾਹ ਵਿਚ ਵਡਿਆਈ ਪਾਉਣ ਵਾਲਾ ਬਣੀਦਾ ਹੈ।੩।

(ਹੇ ਭਾਈ! ਜੇ ਤੂੰ ਚਾਹੁੰਦਾ ਹੈਂ ਕਿ) ਚਾਰ ਪਦਾਰਥ ਤੇ ਅਠਾਰਾਂ ਸਿਧੀਆਂ (ਤੈਨੂੰ ਮਿਲਣ)। (ਜੇ ਤੂੰ ਚਾਹੁੰਦਾ ਹੈਂ ਕਿ) ਨਾਮ ਰੂਪੀ ਖਜ਼ਾਨਾ (ਆਤਮਿਕ ਅਡੋਲਤਾ ਵਾਲਾ) ਸੁਖ (ਤੈਨੂੰ ਮਿਲ ਜਾਏ), ਨੌ ਨਿਧੀਆਂ (ਭਾਵ ਸਾਰੇ) ਖਜ਼ਾਨੇ (ਮਿਲ ਜਾਣ) ਜੇ (ਤੂੰ ਆਪਣੇ) ਮਨ ਵਿਚ ਸਾਰੇ ਸੁਖ (ਅਨੰਦ ਮਾਣਨਾ) ਚਾਹੁੰਦਾ ਹੈਂ ਤਾਂ ਸਾਧੂ (ਭਾਵ ਗੁਰੂ ਨੂੰ) ਮਿਲ ਕੇ ਆਪਣੇ ਸੁਆਮੀ ਦਾ ਸਿਮਰਨ ਕਰ।੪।

**ਸਾਸਤ ਸਿੰਮ੍ਰਿਤਿ ਬੇਦ ਵਖਾਣੀ ॥ ਜਨਮੁ ਪਦਾਰਥੁ ਜੀਤੁ ਪਰਾਣੀ ॥ ਕਾਮੁ ਕ੍ਰੋਧੁ ਨਿੰਦਾ ਪਰਹਰੀਐ, ਹਰਿ ਰਸਨਾ ਨਾਨਕ ਗਾਵਣਾ ॥੫॥ ਜਿਸੁ ਰੂਪੁ ਨ ਰੇਖਿਆ ਕੁਲੁ ਨਹੀ ਜਾਤੀ ॥ ਪੂਰਨ ਪੂਰਿ ਰਹਿਆ ਦਿਨੁ ਰਾਤੀ ॥ ਜੋ ਜੋ ਜਪੈ ਸੋਈ ਵਡਭਾਗੀ ਬਹੁੜਿ ਨ ਜੋਨੀ ਪਾਵਣਾ ॥੬॥ ਜਿਸ ਨੋ ਬਿਸਰੈ ਪੁਰਖੁ ਬਿਧਾਤਾ ॥ ਜਲਤਾ ਫਿਰੈ ਰਹੈ ਨਿਤ ਤਾਤਾ ॥ ਅਕਿਰਤਘਣੈ ਕਉ ਰਖੈ ਨ ਕੋਈ, ਨਰਕ ਘੋਰ ਮਹਿ ਪਾਵਣਾ ॥੭॥ ਜੀਉ ਪ੍ਰਾਣ ਤਨੁ ਧਨੁ ਜਿਨਿ ਸਾਜਿਆ ॥ ਮਾਤ ਗਰਭ ਮਹਿ ਰਾਖਿ ਨਿਵਾਜਿਆ ॥ ਤਿਸ ਸਿਉ ਪ੍ਰੀਤਿ ਛਾਡਿ ਅਨ ਰਾਤਾ, ਕਾਹੂ ਸਿਰੈ ਨ ਲਾਵਣਾ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਸਿਉਂ ।

**ਪਦ ਅਰਥ:** ਵਖਾਣੀ=ਆਖੀ। ਪਰਾਣੀ=ਹੇ ਪ੍ਰਾਣੀ!। ਪਰਹਰੀਐ=ਦੂਰ ਕਰਨਾ ਚਾਹੀਦਾ ਹੈ। ਰੇਖਿਆ=ਚਿਹਨ, ਚੱਕਰ। ਕੁਲੁ=ਖ਼ਾਨਦਾਨ। ਨਹੀ ਜਾਤੀ=ਜਾਤਿ ਨਹੀਂ ਹੈ। ਪੂਰਨ ਪੂਰਿ ਰਹਿਆ=ਵਿਆਪਕ ਹੋ ਰਿਹਾ ਹੈ। ਬਹੁੜਿ=ਫਿਰ, ਮੁੜ ਕੇ। ਜੋਨੀ=ਜੂਨੀਆਂ ਵਿਚ। ਬਿਧਾਤਾ=ਸਿਰਜਣਹਾਰ। ਜਲਤਾ=ਸੜਦਾ। ਤਾਤਾ=ਤੱਤਾ। ਅਕਿਰਤਘਣੈ=ਕੀਤੀ ਨਾ ਜਾਣਨ ਵਾਲੇ ਮਨੁੱਖ ਨੂੰ। ਘੋਰ=ਭਿਆਨਕ।੭। ਜੀਉ=ਜਿੰਦ। ਜਿਨਿ=ਜਿਸ (ਪ੍ਰਭੂ) ਨੇ। ਸਾਜਿਆ=ਬਣਾਇਆ। ਰਾਖਿ=ਰੱਖ ਕੇ। ਨਿਵਾਜਿਆ=ਨਿਵਾਜਿਸ਼ ਕੀਤੀ, ਵਡਿਆਈ ਦਿੱਤੀ। ਤਿਸ ਸਿਉ=ਉਸ (ਪ੍ਰਭੂ) ਨਾਲ। ਛਾਡਿ=ਛੱਡ ਕੇ। ਅਨ ਰਾਤਾ=ਹੋਰ (ਪਦਾਰਥਾਂ) ਵਿਚ ਰਚ ਗਿਆ ਹੈ। ਕਾਹੂ ਸਿਰੈ=ਕਿਸੇ ਸਿਰੇ, ਪਾਸੇ। ਨਾ ਲਾਵਣਾ=ਨਹੀਂ ਲਾਇਆ ਜਾਂਦਾ, ਭਾਵ ਸਫਲ ਨਹੀਂ ਹੁੰਦਾ।੮।

**ਅਰਥ:** ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ) ਹੇ ਪ੍ਰਾਣੀ! ਤੂੰ ਆਪਣਾ ਜਨਮ ਪਦਾਰਥ ਜਿਤ ਲੈ (ਇਹ ਗੱਲ) ਸ਼ਾਸ਼ਤਰਾਂ, ਸਿੰਮ੍ਰਿਤੀਆਂ ਤੇ ਵੇਦਾਂ ਨੇ ਵੀ ਆਖੀ ਹੈ। ਕਾਮ, ਕ੍ਰੋਧ ਤੇ ਨਿੰਦਾ ਨੂੰ ਛਡਣਾ ਚਾਹੀਦਾ ਹੈ (ਅਤੇ ਆਪਣੀ) ਰਸਨਾ ਨਾਲ (ਪਰਮਾਤਮਾ ਦੇ ਗੁਣ) ਗਾਉਣੇ ਚਾਹੀਦੇ ਹਨ (ਇਸ ਵਿਚ ਹੀ ਮਨੁੱਖਾ ਜਨਮ ਦੀ ਸਫਲਤਾ ਹੈ)।੫।

(ਹੇ ਭਾਈ!) ਜਿਸ (ਪ੍ਰਭੂ ਦਾ) ਰੂਪ, ਰੇਖ, ਕੁਲ ਅਤੇ ਜਾਤਿ ਨਹੀਂ ਹੈ, (ਉਹ ਪ੍ਰਭੂ) ਦਿਨ ਰਾਤ (ਹਰ ਵੇਲੇ ਹਰ ਥਾਂ ਤੇ) ਵਿਆਪਕ ਹੋ ਰਿਹਾ ਹੈ। ਜਿਹੜਾ ਜਿਹੜਾ (ਮਨੁੱਖ ਉਸ ਨੂੰ) ਜਪਦਾ ਹੈ ਉਹ ਵਡੇ ਭਾਗਾਂ ਵਾਲਾ ਬਣ ਜਾਂਦਾ ਹੈ (ਅਤੇ ਉਸ ਨੂੰ) ਮੁੜ ਮੁੜ ਜੂਨਾਂ ਵਿਚ ਨਹੀਂ ਪਾਇਆ ਜਾਂਦਾ।੬।

(ਹੇ ਭਾਈ!) ਜਿਸ (ਮਨੁੱਖ) ਨੂੰ ਸਿਰਜਣਹਾਰ ਪ੍ਰਭੂ ਵਿਸਰ ਜਾਂਦਾ ਹੈ, (ਉਹ) ਸਦਾ ਹੀ (ਵਿਕਾਰਾਂ ਵਿਚ) ਸੜਦਾ ਫਿਰਦਾ ਰਹਿੰਦਾ ਹੈ (ਅਤੇ ਕ੍ਰੋਧ ਨਾਲ) ਤੱਤਾ ਹੋਇਆ ਰਹਿੰਦਾ ਹੈ। (ਉਸ ਅਕ੍ਰਿਤਘਣ ਨੂੰ ਅਜਿਹੀ ਹਾਲਤ ਤੋਂ) ਕੋਈ ਨਹੀਂ ਬਚਾ ਸਕਦਾ, (ਅਤੇ ਉਹ) ਭਿਆਨਕ ਨਰਕ ਵਿਚ ਪਿਆ ਰਹਿੰਦਾ ਹੈ।੭।

(ਹੇ ਭਾਈ!) ਜਿਸ (ਪ੍ਰਭੂ) ਨੇ ਜਿੰਦ ਤੇ ਪ੍ਰਾਣ ਦਿੱਤੇ, ਸਰੀਰ ਤੇ ਧਨ ਦਿੱਤਾ, ਮਾਂ ਦੇ ਪੇਟ ਵਿਚ ਰਖਿਆ ਕੀਤੀ, ਉਸ (ਪ੍ਰਭੂ) ਨਾਲ ਪਿਆਰ ਛੱਡ ਕੇ ਹੋਰ (ਪਦਾਰਥਾਂ ਵਿਚ) ਰੱਤੇ ਰਹਿਣਾ (ਇਸ ਨਿਰਣੈ ਦਾ ਪ੍ਰਤੀਕ ਹੈ ਕਿ ਉਹ ਮਨੁੱਖ) ਕਿਸੇ ਸਿਰੇ ਨਹੀਂ ਲਗ ਸਕਦਾ (ਭਾਵ ਜੀਵਨ ਵਿਚ ਸਫਲ ਨਹੀਂ ਹੋ ਸਕਦਾ)।੮।

**ਧਾਰਿ ਅਨੁਗ੍ਰਹੁ ਸੁਆਮੀ ਮੇਰੇ ॥ ਘਟਿ ਘਟਿ ਵਸਹਿ ਸਭਨ ਕੈ ਨੇਰੇ ॥ ਹਾਥਿ ਹਮਾਰੈ ਕਛੂਐ ਨਾਹੀ, ਜਿਸੁ ਜਣਾਇਹਿ ਤਿਸੈ ਜਣਾਵਣਾ ॥੯॥ ਜਾ ਕੈ ਮਸਤਕਿ ਧੁਰਿ ਲਿਖਿ ਪਾਇਆ ॥ ਤਿਸ ਹੀ ਪੁਰਖੁ ਨ ਵਿਆਪੈ ਮਾਇਆ ॥ ਨਾਨਕ ਦਾਸ ਸਦਾ ਸਰਣਾਈ, ਦੂਸਰ ਲਵੈ ਨ ਲਾਵਣਾ ॥੧੦॥ ਆਗਿਆ ਦੂਖ ਸੂਖ ਸਭਿ ਕੀਨੇ ॥ ਅੰਮ੍ਰਿਤ ਨਾਮੁ ਬਿਰਲੇ ਹੀ ਚੀਨੇ ॥ ਤਾ ਕੀ ਕੀਮਤਿ ਕਹਣੁ ਨ ਜਾਈ, ਜਤ ਕਤ ਓਹੀ ਸਮਾਵਣਾ ॥੧੧॥ ਸੋਈ ਭਗਤੁ ਸੋਈ ਵਡ ਦਾਤਾ ॥ ਸੋਈ ਪੂਰਨ ਪੁਰਖੁ ਬਿਧਾਤਾ ॥ ਬਾਲ ਸਹਾਈ ਸੋਈ ਤੇਰਾ, ਜੋ ਤੇਰੈ ਮਨਿ ਭਾਵਣਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਸਹਿਂ, ਜਾਣਾਇਹਿਂ ।

**ਪਦ ਅਰਥ:** ਧਾਰਿ=ਕਰ। ਅਨੁਗ੍ਰਹੁ=ਕਿਰਪਾ, ਮਿਹਰ। ਘਟਿ ਘਟਿ ਵਸਹਿ=ਹਰੇਕ ਹਿਰਦੇ ਵਿਚ ਵਸਦਾ ਹੈਂ। ਨੇਰੇ=ਨੇੜੇ। ਹਾਥਿ ਹਮਾਰੈ=ਸਾਡੇ ਹੱਥ (ਵਸ) ਵਿਚ। ਕਛੂਐ=ਕੁਝ ਵੀ। ਜਿਸੁ=ਜਿਸ ਨੂੰ। ਜਣਾਇਹਿ=ਤੂੰ ਜਣਾ ਦੇਵੇਂ, ਸਮਝਾ ਦੇਵੇਂ।੯। ਮਸਤਕਿ=ਮੱਥੇ ਉਤੇ। ਧੁਰਿ=ਧੁਰ (ਦਰਗਾਹ) ਤੋਂ। ਲਿਖਿ=ਲਿਖ ਕੇ। ਨ ਵਿਆਪੈ=ਅਸਰ ਨਹੀਂ ਕਰ ਸਕਦੀ। ਦੂਸਰ=ਦੂਜਾ। ਲਵੈ ਨ ਲਾਵਣਾ=ਬਰਾਬਰ ਨਹੀਂ ਸਮਝਦੇ।੧੦। ਆਗਿਆ=ਹੁਕਮ ਵਿਚ। ਬਿਰਲੈ=ਵਿਰਲੇ (ਮਨੁੱਖ) ਨੇ। ਚੀਨੇ=ਪਛਾਣਿਆ ਹੈ। ਜਤ ਕਤ=ਹਰ ਥਾਂ। ਓਹੀ ਸਮਾਵਣਾ=ਉਹ (ਪਰਮਾਤਮਾ) ਸਮਾਇਆ ਹੋਇਆ ਹੈ।੧੧। ਬਿਧਾਤਾ=ਸਿਰਜਣਹਾਰ। ਸਹਾਈ=ਸਹਾਇਤਾ ਕਰਨ ਵਾਲਾ।੧੨।

**ਅਰਥ:** ਹੇ ਮੇਰੇ ਮਾਲਕ! (ਮੇਰੇ ਉਤੇ) ਕਿਰਪਾ ਕਰ (ਤੂੰ) ਸਾਰਿਆਂ ਦੇ ਨੇੜੇ ਹੈਂ, (ਕਿਉਂਕਿ) ਹਰੇਕ ਹਿਰਦੇ ਵਿਚ ਵਸਦਾ ਹੈਂ। ਸਾਡੇ ਹੱਥ (ਵਸ) ਵਿਚ ਕੁਝ ਨਹੀਂ ਹੈ, ਜਿਸ ਨੂੰ ਤੂੰ ਜਣਾਉਣਾ ਚਾਹੇਂ ਉਸ ਨੂੰ (ਤੂੰ ਆਪਣਾ ਆਪ) ਜਣਾ ਦੇਂਦਾ ਹੈਂ।੯।

(ਹੇ ਪ੍ਰਭੂ! ਤੂੰ) ਜਿਸ (ਜੀਵ ਦੇ) ਮੱਥੇ ਉਤੇ ਧੁਰ ਤੋਂ ਲਿਖ ਕੇ ਪਾ ਦਿੱਤਾ ਹੈ, ਉਸ ਪੁਰਸ਼ ਉਤੇ ਮਾਇਆ ਆਪਣਾ ਅਸਰ ਨਹੀਂ ਪਾ ਸਕਦੀ। ਦਾਸ ਨਾਨਕ ਸਦਾ (ਤੇਰੀ) ਸ਼ਰਨ ਵਿਚ ਹੈ (ਅਤੇ ਤੇਰੇ) ਬਰਾਬਰ ਦੂਸਰਾ (ਕੋਈ ਨਹੀਂ ਸਮਝਦਾ)।੧੦।

(ਹੇ ਭਾਈ!) ਸਾਰੇ ਦੁਖ ਸੁਖ (ਪ੍ਰਭੂ ਨੇ ਆਪਣੇ) ਹੁਕਮ ਵਿਚ ਹੀ ਬਣਾਏ ਹਨ। (ਪਰ ਕਿਸੇ) ਵਿਰਲੇ (ਮਨੁੱਖ) ਨੇ ਅੰਮ੍ਰਿਤ ਨਾਮ ਨੂੰ ਪਛਾਣਿਆ ਹੈ। ਉਸ (ਪ੍ਰਭੂ) ਦੀ ਕੀਮਤ (ਕਿਸੇ ਤੋਂ ਵੀ) ਨਹੀਂ ਆਖੀ ਜਾ ਸਕਦੀ, (ਕਿਉਂਕਿ ਉਹ ਪ੍ਰਭੂ) ਜਿਥੇ ਕਿਥੇ (ਭਾਵ ਹਰ ਥਾਂ ਤੇ) ਸਮਾਇਆ ਹੋਇਆ ਹੈ।੧੧।

ਉਹ (ਪਰਮੇਸ਼ਰ ਆਪ ਹੀ) ਭਗਤੀ ਕਰਨ ਵਾਲਾ ਹੈ, ਉਹੀ ਸਭ ਤੋਂ ਵੱਡਾ ਦਾਤਾ ਹੈ। ਉਹ (ਕਰਤਾ) ਪੁਰਖ (ਆਪ ਹੀ) ਸਭ ਵਿਚ ਵਿਆਪਕ ਤੇ ਸਿਰਜਣਹਾਰ ਹੈ। ਓਹੀ ਤੇਰਾ ਬਾਲ (ਤੋਂ ਬਿਧ ਅਵਸਥਾ ਤੱਕ) ਸਹਾਇਤਾ ਕਰਨ ਵਾਲਾ ਅਤੇ ਤੇਰੇ ਮਨ ਵਿਚ ਚੰਗਾ ਲਗਣ ਵਾਲਾ ਹੈ।੧੨।

**ਮਿਰਤੁ ਦੂਖ ਸੂਖ ਲਿਖਿ ਪਾਏ ॥ ਤਿਲੁ ਨਹੀ ਬਧਹਿ, ਘਟਹਿ ਨ ਘਟਾਏ ॥ ਸੋਈ ਹੋਇ ਜਿ ਕਰਤੇ ਭਾਵੈ, ਕਹਿ ਕੈ ਆਪੁ ਵਞਾਵਣਾ ॥੧੩॥ ਅੰਧ ਕੂਪ ਤੇ ਸੇਈ ਕਾਢੇ ॥ ਜਨਮ ਜਨਮ ਕੇ ਟੂਟੈ ਗਾਂਢੇ ॥ ਕਿਰਪਾ ਧਾਰਿ ਰਖੇ ਕਰਿ ਅਪੁਨੇ, ਮਿਲਿ ਸਾਧੂ ਗੋਬਿੰਦੁ ਧਿਆਵਣਾ ॥੧੪॥ ਤੇਰੀ ਕੀਮਤਿ ਕਹਣੁ ਨ ਜਾਈ ॥ ਅਚਰਜ ਰੂਪੁ ਵਡੀ ਵਡਿਆਈ ॥ ਭਗਤਿ ਦਾਨੁ ਮੰਗੈ ਜਨੁ ਤੇਰਾ, ਨਾਨਕ ਬਲਿ ਬਲਿ ਜਾਵਣਾ ॥੧੫॥੧॥੧੪॥੨੨॥**

**ਪਦ ਅਰਥ:** ਮਿਰਤੁ=ਮੌਤ। ਨਹੀ ਬਧਹਿ=ਨਹੀਂ ਵੱਧਦੇ ਹਨ। ਘਟਹਿ ਨ=ਘਟਦੇ ਨਹੀਂ। ਆਪੁ ਵੰਞਾਵਣਾ=ਆਪਣੇ ਆਪ ਨੂੰ ਵਿਅਰਥ ਗਵਾਣਾ, ਖ਼ਰਾਬ ਕਰਨਾ।੧੩। ਅੰਧ ਕੂਪ ਤੇ=(ਮਾਇਆ ਮੋਹ ਦੇ) ਹਨੇਰੇ ਖੂਹ ਚੋਂ। ਗਾਂਢੇ=ਗੰਢੇ। ਕਰਿ ਆਪੁਨੇ=ਆਪਣੇ ਕਰ ਕੇ, ਬਣਾ ਕੇ।੧੪। ਭਗਤਿ ਦਾਨੁ=ਭਗਤੀ ਦਾ ਦਾਨ। ਬਲਿ ਬਲਿ=ਬਲਿਹਾਰ, ਸਦਕੇ।੧੫।

**ਅਰਥ:** (ਹੇ ਭਾਈ!) ਮੌਤ ਤੇ ਦੁਖ ਸੁਖ (ਪ੍ਰਭੂ ਨੇ ਜੀਆਂ ਦੇ ਲੇਖਾਂ ਵਿਚ) ਲਿਖ ਕੇ ਪਾਏ ਹਨ। (ਉਹ ਦੁਖ ਸੁਖ) ਰਤੀ ਭਰ ਨਾ ਘਟਾਇਆਂ ਘਟ ਸਕਦੇ ਹਨ, ਨਾ ਵਧਾਇਆਂ ਵਧ ਸਕਦੇ ਹਨ। ਜੋ ਕੁਝ ਕਰਤੇ ਨੂੰ

ਚੰਗਾ ਲਗਦਾ ਹੈ, ਉਹੀ ਕੁਝ ਹੁੰਦਾ ਹੈ, (ਬਾਕੀ ਇਹ) ਆਖ ਕੇ (ਕਿ ਮੈਂ ਸਭ ਕੁਝ ਕਰ ਸਕਦਾ ਹਾਂ) ਆਪਣੇ ਆਪ ਨੂੰ ਵੰਵਾਉਣਾ (ਖਰਾਬ ਕਰਨ) ਵਾਲੀ ਗੱਲ ਹੈ।੧੩।

(ਹੇ ਭਾਈ ! ਮਾਇਆ ਮੋਹ ਦੇ) ਅੰਨ੍ਹੇ ਖੂਹ ਚੋਂ (ਪਰਮੇਸ਼ਰ ਨੇ) ਉਹੀ (ਮਨੁੱਖ ਬਾਂਹ ਫੜ ਕੇ) ਕਢੇ ਹਨ (ਅਤੇ) ਜਨਮਾਂ ਜਨਮਾਂ ਤੋਂ ਟੁੱਟੇ ਹੋਏ ਗੰਢੇ ਹਨ (ਭਾਵ ਵਿਛੁੜੇ ਹੋਏ ਆਪਣੇ ਨਾਲ ਮੇਲੇ ਹਨ)। (ਪਰਮਾਤਮਾ ਨੇ) ਕਿਰਪਾ ਕਰਕੇ (ਓਹੀ ਜੀਵ) ਆਪਣੇ ਬਣਾ ਕੇ ਰਖੇ ਹਨ, (ਜਿਨ੍ਹਾਂ ਨੇ) ਸਾਧੂ ਗੁਰੂ ਨੂੰ ਮਿਲ ਕੇ ਪ੍ਰਭੂ ਦਾ ਨਾਮ ਧਿਆਉਣਾ ਕੀਤਾ ਹੈ।੧੪।

(ਹੇ ਪ੍ਰਭੂ!) ਤੇਰੀ ਕੀਮਤ (ਕਿਸੇ ਤੋਂ ਵੀ) ਨਹੀਂ ਆਖੀ ਜਾ ਸਕਦੀ। (ਤੇਰਾ) ਅਸਚਰਜ ਰੂਪ ਹੈ, ਵੱਡੀ ਵਡਿਆਈ ਹੈ। ਤੇਰਾ ਦਾਸ (ਤੇਰੇ ਪਾਸੋਂ) ਭਗਤੀ ਦਾ ਦਾਨ ਮੰਗਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਦਾਸ ਆਪ ਜੀ ਤੋਂ) ਬਲਿਹਾਰ ਸਦਕੇ ਜਾਂਦਾ ਹੈ।੧੫।੧੪।੨੨।੩੪।੨।੧੪।

## ਸਾਰੰਸ਼ ਅਤੇ ਸਿਧਾਂਤ

ਇਹ ਅੰਤਲਾ ਸੋਲਹਾ ਹੈ। ਇਸ ਵਿਚ ਗੁਰਦੇਵ ਪਿਤਾ ਜੀ ਨੇ ਆਪਣੀ ਭਾਵਨਾ ਨੂੰ ਵਿਅਕਤ ਕੀਤਾ ਹੈ ਕਿ ਮੈਂ ਆਪਣੇ ਗੁਰੂ ਨੂੰ ਖਿਨ ਖਿਨ ਨਮਸਕਾਰ ਕਰਦਾ ਰਹਾਂ ਅਤੇ ਉਸਦੇ ਸੋਹਣੇ ਚਰਨ ਆਪਣੇ ਹਿਰਦੇ ਵਿਚ ਧਾਰੀ ਰਖਾਂ। ਨਾਲ ਹੀ ਆਪਣੇ ਮਨ ਨੂੰ ਇਹ ਪ੍ਰੇਰਨਾ ਦਿਤੀ ਹੈ ਕਿ ਉਹ ਪ੍ਰਭੂ ਜਿਸ ਨੇ ਤੈਨੂੰ ਸੁੰਦਰ ਸਰੀਰ ਦਿੱਤਾ ਹੈ ਤੈਨੂੰ ਉਸ ਪਰਮੇਸ਼ੁਰ ਦਾ ਹਰ ਵੇਲੇ ਭਜਨ ਸਿਮਰਨ ਕਰਨਾ ਚਾਹੀਦਾ ਹੈ। ਇਸ ਦੀ ਬਰਕਤ ਨਾਲ ਤੈਨੂੰ ਸਾਰੇ ਪਦਾਰਥਾਂ ਸਿਧੀਆਂ, ਨਿਧੀਆਂ ਦੇ ਖਜ਼ਾਨੇ ਅਤੇ ਸਚੀ ਸੋਭਾ ਪ੍ਰਾਪਤ ਹੋ ਜਾਵੇਗੀ।

ਪੰਜਵੇਂ ਪਦੇ ਵਿਚ ਇਕ ਵਿਸ਼ੇਸ਼ ਉਪਦੇਸ਼ ਦਿੱਤਾ ਹੈ ਕਿ ਕਾਮ, ਕ੍ਰੋਧ, ਨਿੰਦਾ ਆਦਿ ਵਿਕਾਰਾਂ ਨੂੰ ਤਿਆਗ ਕੇ ਰਸਨਾ ਦੁਆਰਾ ਪਰਮੇਸ਼ੁਰ ਦਾ ਕੀਰਤਨ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਜਨਮ ਪਦਾਰਥ ਸਫਲ ਹੋ ਜਾਂਦਾ ਹੈ।

ਨੌਵੇਂ ਪਦੇ ਵਿਚ ਬੜੀ ਨਿਮਰਤਾ ਸਹਿਤ ਵਰਣਨ ਕੀਤਾ ਹੈ:—

**ਧਾਰਿ ਅਨੁਗ੍ਰਹੁ ਸੁਆਮੀ ਮੇਰੇ ॥ ਘਟਿ ਘਟਿ ਵਸਹਿ ਸਭਨ ਕੈ ਨੇਰੇ॥**

**ਹਾਥਿ ਹਮਾਰੈ ਕਛੂਐ ਨਾਹੀ, ਜਿਸੁ ਜਣਾਇਹਿ ਤਿਸੈ ਜਣਾਵਣਾ ॥**

ਸਿਧਾਂਤ ਇਹ ਹੈ ਕਿ ਜੀਵ ਦੇ ਆਪਣੇ ਵਸ ਵਿਚ ਕੁਝ ਨਹੀਂ, ਜਿਵੇਂ ਪ੍ਰਭੂ ਨੇ ਜੀਵ ਦੇ ਮੱਥੇ ਉਤੇ ਧੁਰ ਤੋਂ ਲਿਖ ਦਿੱਤਾ ਹੈ ਉਸੇ ਤਰ੍ਹਾਂ ਉਹ ਨਾਮ ਬਾਣੀ ਵਾਲੇ ਪਾਸੇ ਲਗਦਾ ਹੈ।

ਇਸ ਸੋਲਹੇ ਵਿਚ ਇਕ ਹੋਰ ਸਿਧਾਂਤਕ ਨੁਕਤਾ ਇਹ ਹੈ ਕਿ ਮੌਤ ਤੇ ਦੁਖ ਸੁਖ ਜੋ ਪ੍ਰਭੂ ਨੇ ਲਿਖ ਦਿੱਤੇ ਹਨ ਉਨ੍ਹਾਂ ਨੂੰ ਕੋਈ ਜੀਵ ਰਤਾ ਭਰ ਵੀ ਘਟਾ ਵਧਾ ਨਹੀਂ ਸਕਦਾ। ਨਾਲ ਹੀ ਜੀਵ ਪਰਮੇਸ਼ੁਰ ਦੇ ਅਸਚਰਜ ਕੌਤਕਾਂ ਦੀ ਕੀਮਤ ਨਹੀਂ ਪਾ ਸਕਦਾ। ਸੋ, ਪ੍ਰਭੂ ਪਾਸੋਂ ਕੇਵਲ ਭਗਤੀ ਦਾ ਦਾਨ ਮੰਗਣਾ ਹੀ ਉਚਿਤ ਹੈ।

## ਮਾਰੂ ਵਾਰ ਮਹਲਾ ੩

**ਸਲੋਕੁ ਮ: ੧ ॥ ੧ਓ ਸਤਿਗੁਰ ਪ੍ਰਸਾਦਿ ॥ ਵਿਣੁ ਗਾਹਕ ਗੁਣੁ ਵੇਚੀਐ, ਤਉ ਗੁਣੁ ਸਹਘੋ ਜਾਇ ॥ ਗੁਣ ਕਾ ਗਾਹਕੁ ਜੇ ਮਿਲੈ, ਤਉ ਗੁਣੁ ਲਾਖ ਵਿਕਾਇ ॥ ਗੁਣ ਤੇ ਗੁਣੁ ਮਿਲਿ ਪਾਈਐ, ਜੇ ਸਤਿਗੁਰ ਮਾਹਿ ਸਮਾਇ ॥ ਮੋੁਲਿ ਅਮੋੁਲੁ ਨ ਪਾਈਐ, ਵਣਜਿ ਨ ਲੀਜੈ ਹਾਟਿ ॥ ਨਾਨਕ, ਪੂਰਾ ਤੋਲੁ ਹੈ, ਕਬਹੁ ਨ ਹੋਵੈ ਘਾਟਿ**

॥੧॥ ਮ: ੪ ॥ ਨਾਮ ਵਿਹੂਣੈ ਭਰਮਸਹਿ, ਆਵਹਿ ਜਾਵਹਿ ਨੀਤ ॥ ਇਕਿ ਬਾਂਧੇ ਇਕਿ ਢੀਲਿਆ ਇਕਿ ਸੁਖੀਏ ਹਰਿ ਪ੍ਰੀਤਿ ॥ ਨਾਨਕ, ਸਚਾ ਮੰਨਿ ਲੈ, ਸਚੁ ਕਰਣੀ ਸਚੁ ਰੀਤਿ ॥੨॥ ਪਉੜੀ ॥ ਗੁਰ ਤੇ ਗਿਆਨੁ ਪਾਇਆ, ਅਤਿ ਖੜਗੁ ਕਰਾਰਾ ॥ ਦੂਜਾ ਭ੍ਰਮੁ ਗੜੁ ਕਟਿਆ, ਮੋਹੁ ਲੋਭੁ ਅਹੰਕਾਰਾ ॥ ਹਰਿ ਕਾ ਨਾਮੁ ਮਨਿ ਵਸਿਆ, ਗੁਰ ਸਬਦਿ ਵੀਚਾਰਾ ॥ ਸਚ ਸੰਜਮਿ ਮਤਿ ਊਤਮਾ, ਹਰਿ ਲਗਾ ਪਿਆਰਾ ॥ ਸਭੁ ਸਚੋ ਸਚੁ ਵਰਤਦਾ, ਸਚੁ ਸਿਰਜਣਹਾਰਾ ॥੧॥

## ਉਚਾਰਨ ਸੇਧ

**ਬਿੰਦੀ ਸਹਿਤ**: ਮਹਿਂ, ਭਰਮਸਹਿਂ, ਆਵਹਿਂ, ਜਾਵਹਿਂ।

**ਫੁਟਕਲ**: ਮੂਲ ਪਾਠ 'ਮੁੋਲਿ' ਹੈ ਪਰ ਇਥੇ 'ਮੋਲਿ' ਪੜ੍ਹਨਾ ਹੈ। ਇਸੇ ਤਰ੍ਹਾਂ ਮੂਲ ਪਾਠ 'ਅਮੁੋਲੁ' ਹੈ, ਪਰ ਇਥੇ ਮਾਤ੍ਰਕ ਤੋਲ ਹਿਤ 'ਅਮੋਲੁ' ਪੜ੍ਹਨਾ ਹੈ।

**ਪਦ ਅਰਥ: ਸਲੋਕ ਮ: ੧-** ਵਿਣੁ=ਬਿਨਾਂ। ਗਾਹਕੁ=ਖ਼ਰੀਦਦਾਰ। ਤਉ=ਤਾਂ। ਸਹਘੋ=ਸਸਤਾ। ਲਾਖ ਵਿਕਾਇ=ਚੋਖੇ ਮੁੱਲ ਤੋਂ ਵਿਕਦਾ ਹੈ। ਗੁਣ ਤੇ=(ਪ੍ਰਭੂ ਦੇ) ਗੁਣ (ਗਾਇਨ) ਤੋਂ। ਗੁਣੁ ਮਿਲਿ=ਗੁਣਾਂ ਵਾਲੇ (ਗੁਰੂ ਨੂੰ) ਮਿਲ ਕੇ। ਮਾਹਿ=ਵਿਚ। ਸਮਾਇ=ਲੀਨ ਕਰ ਦੇਵੇ। ਮੁੋਲਿ=ਮੁੱਲ ਨਾਲ। ਅਮੋਲੁ=ਅਮੋਲਕ (ਪਦਾਰਥ)। ਵਣਜਿ=ਖ਼ਰੀਦ ਕੇ। ਹਟਿ=ਹੱਟ ਤੋਂ। ਪੂਰਾ=ਨਾ ਵੱਧ ਨਾ ਘੱਟ। ਮ: ੪॥- ਵਿਹੂਣੇ=ਖ਼ਾਲੀ, ਸਖ਼ਣੇ। ਭਰਮਸਹਿ=ਭਟਕਦੇ ਫਿਰਦੇ ਹਨ। ਆਵਹਿ ਜਾਵਹਿ=ਆਉਂਦੇ ਜਾਂਦੇ ਹਨ। ਨੀਤ=ਨਿਤ, ਹਮੇਸ਼ਾਂ। ਇਕਿ=ਕਈ (ਜੀਵ)। ਬਾਧੇ=ਬੱਧੇ ਹੋਏ ਹਨ। ਢੀਲਿਆ=ਢਿੱਲੇ। ਹਰਿ ਪ੍ਰੀਤਿ=ਹਰੀ ਦੀ ਪ੍ਰੀਤ ਵਿਚ। ਮਨਿ=ਮਨ ਵਿਚ।੨।

**ਪਉੜੀ॥** ਤੇ=ਤੋਂ, ਪਾਸੋਂ। ਅਤਿ ਖੜਗ ਕਰਾਰਾ=ਬਹੁਤ ਤੇਜ਼ ਤੇ ਸਖ਼ਤ ਖੰਡਾ (ਤਲਵਾਰ) ਹੈ। ਭ੍ਰਮ ਗੜੁ=ਭਰਮ ਰੂਪੀ ਕਿਲ੍ਹਾ। ਮਨਿ=ਮਨ ਵਿਚ। ਸਬਦਿ=ਸ਼ਬਦ ਦੁਆਰਾ। ਸੰਜਮੁ=ਇੰਦਰੀਆਂ ਨੂੰ ਰੋਕਣਾ, ਮਨ ਤੇ ਕਾਬੂ ਪਾਉਣ ਨਾਲ। ਵਰਤਦਾ=ਵਸਦਾ ਹੈ, ਵਿਆਪਕ ਹੈ। ਸਿਰਜਨਹਾਰਾ=(ਦੁਨੀਆਂ ਨੂੰ) ਬਣਾਉਣ ਵਾਲਾ।੧।

**ਅਰਥ- ਸਲੋਕ ਮ: ੧-** ਬਿਨਾ ਗਾਹਕ ਤੋਂ (ਜੇ ਕੋਈ) ਗੁਣ ਵੇਚੀਏ ਤਾਂ (ਉਹ) ਗੁਣ ਸਸਤਾ (ਵਿਕਦਾ ਹੈ, ਭਾਵ ਉਸ ਦੀ ਕਦਰ ਨਹੀਂ ਪੈਂਦੀ, ਹਾਂ, ਜੇ ਕੋਈ) ਗੁਣ ਦਾ ਗਾਹਕ ਮਿਲ ਪਏ ਤਾਂ (ਉਹ) ਗੁਣ ਚੋਖੇ ਮੁਲ ਤੋਂ ਵਿਕਦਾ ਹੈ। (ਜੇ) ਸਤਿਗੁਰੂ ਵਿਚ ਲੀਨ ਹੋ ਜਾਈਏ ਤਾਂ ਗੁਣਾਂ ਵਾਲੇ (ਗੁਰੂ) ਨੂੰ ਮਿਲ ਕੇ (ਵਿਸ਼ੇਸ਼) ਗੁਣ ਪ੍ਰਾਪਤ ਕਰ ਲਈਦਾ ਹੈ। (ਪਰ ਇਹ) ਅਮੋਲਕ (ਗੁਣ) ਮੁਲ ਨਾਲ ਨਹੀਂ ਪਾਇਆ ਜਾ ਸਕਦਾ (ਅਤੇ) ਨਾ ਹੀ ਕਿਸੇ ਹੱਟ ਤੋਂ ਖ਼ਰੀਦ ਕੇ ਲਿਆ ਜਾ ਸਕਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਦੇ ਗੁਣ ਨੂੰ ਪ੍ਰਾਪਤ ਕਰਨ ਦਾ) ਤੋਲ ਪੂਰਾ ਹੈ ਜੋ ਕਦੇ ਵੀ ਘੱਟ ਨਹੀਂ ਸਕਦਾ ਹੈ (ਭਾਵ ਇਥੇ ਤੋਟ ਵਾਲੀ ਕੋਈ ਗੱਲ ਨਹੀਂ ਹੈ, ਸਾਰੀ ਗੱਲ ਲੀਨਤਾ ਦੀ ਹੈ)।੧।

**ਅਰਥ- ਮ:੪॥-** ਨਾਮ ਤੋਂ ਖ਼ਾਲੀ (ਮਨੁੱਖ) ਹਮੇਸ਼ਾਂ ਭਟਕਦੇ ਫਿਰਦੇ ਤੇ ਜੰਮਦੇ ਮਰਦੇ ਰਹਿੰਦੇ ਹਨ। ਕਈ (ਮਨੁੱਖ ਮਾਇਆ ਦੇ) ਬੰਧਨਾਂ ਵਿਚ ਬੱਝੇ ਹੋਏ ਹਨ, ਕਈਆਂ ਨੇ ਬੰਧਨ ਕੁਝ ਢਿੱਲੇ ਕਰ ਲਏ ਹਨ (ਅਤੇ) ਕਈ ਹਰੀ (ਨਾਮ) ਦੀ ਪ੍ਰੀਤਿ ਵਿਚ ਸੁਖੀ (ਵਿਚਰ ਰਹੇ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ

ਮਨੁੱਖ) ਸੱਚੇ (ਨਾਮ ਨੂੰ ਆਪਣੇ) ਮਨ ਵਿਚ (ਦ੍ਰਿੜ ਕਰ) ਲੈਂਦਾ ਹੈ, (ਉਸ ਲਈ) ਸਚ ਰੂਪ ਕਰਣੀ ਹੀ ਸਚ ਰੂਪ (ਜੀਵਨ ਦੀ) ਰੀਤ (ਭਾਵ ਜੁਗਤੀ) ਹੋ ਨਿਬੜਦੀ ਹੈ।੨।

**ਪਉੜੀ**- (ਹੇ ਭਾਈ!) ਗੁਰੂ ਤੋਂ (ਜੋ) ਗਿਆਨ ਪ੍ਰਾਪਤ ਕੀਤਾ ਹੈ (ਉਹ) ਬਹੁਤ ਹੀ ਸਖ਼ਤ ਤੇ (ਤੇਜ਼) ਤਲਵਾਰ (ਵਰਗਾ) ਹੈ। (ਇਸ ਗਿਆਨ-ਖੜਗ ਨੇ) ਦ੍ਵੈਤ-ਭਾਵ ਭਰਮ ਰੂਪ ਕਿਲਾ, ਮੋਹ, ਲੋਭ ਤੇ ਅਹੰਕਾਰ ਨੂੰ ਕੱਟ ਲਿਆ ਹੈ। ਗੁਰੂ ਸ਼ਬਦ ਦੇ ਵੀਚਾਰ ਦੁਆਰਾ ਹਰੀ ਦਾ ਨਾਮ ਮਨ ਵਿਚ ਵਸ ਗਿਆ ਹੈ। ਸਚ ਤੇ ਸੰਜਮ ਦੁਆਰਾ ਮਤਿ ਸ੍ਰੇਸ਼ਟ ਹੋ ਗਈ ਹੈ ਅਤੇ ਹਰੀ ਦਾ (ਨਾਮ) ਪਿਆਰਾ (ਮਿੱਠਾ) ਲਗ ਗਿਆ ਹੈ। (ਹੁਣ) ਸਭ ਪਾਸੇ ਦੁਨੀਆਂ ਨੂੰ ਬਣਾਉਣ ਵਾਲਾ ਵਾਹਿਗੁਰੂ ਹੀ ਵਿਆਪਕ ਹੋਇਆ ਦਿਸਦਾ ਹੈ।੧।

## ਸਾਰੰਸ਼ ਅਤੇ ਸਿਧਾਂਤ

ਗੁਣਾਂ ਦੀ ਕਦਰ ਹਮੇਸ਼ਾਂ ਗੁਣਾਂ ਦੇ ਗਾਹਕ ਭਾਵ ਅਧਿਕਾਰੀ ਤੇ ਸ਼ਰਧਾਵਾਨ ਜਗਿਆਸੂ ਪਾਸ ਹੁੰਦੀ ਹੈ। ਉਹ ਗੁਣਾਂ ਦੇ ਬਦਲੇ ਜਾਨ ਤਕ ਦੇਣ ਨੂੰ ਤਿਆਰ ਹੋ ਜਾਂਦਾ ਹੈ। ਅਮੋਲਕ ਨਾਮ ਵਾਲੀ ਮਤਿ ਸਤਿਗੁਰੂ ਤੋਂ ਬਿਨਾ ਹੋਰ ਕਿਤੋਂ ਨਹੀਂ ਮਿਲਦੀ। ਨਾਮ ਤੋਂ ਬਿਨਾਂ ਮਨੁੱਖ ਸਦਾ ਭਟਕਦਾ ਰਹਿੰਦਾ ਹੈ ਅਤੇ ਸੁਚੱਜੀ ਜੀਵਨ ਅਗਵਾਈ ਪ੍ਰਾਪਤ ਕਰਨ ਤੋਂ ਅਸਮਰਥ ਰਹਿੰਦਾ ਹੈ।

ਪਉੜੀ ਦਾ ਇਹ ਭਾਵ ਹੈ ਕਿ ਗੁਰੂ ਦੇ ਗਿਆਨ ਨਾਲ ਪ੍ਰਾਪਤ ਹੋਏ ਗਿਆਨ ਨਾਲ ਲੋਭ, ਮੋਹ, ਭਰਮ, ਅਹੰਕਾਰ ਆਦਿ ਕਈ ਵਿਕਾਰਾਂ ਦਾ ਗੜ੍ਹ ਟੁੱਟ ਜਾਂਦਾ ਹੈ ਅਤੇ ਨਾਮ ਹਿਰਦੇ ਵਿਚ ਵਸ ਜਾਂਦਾ ਹੈ। ਜੇ ਚੰਗੀ ਰਹਿਣੀ ਰਹਿਤ ਹੋਵੇ ਤਾਂ ਹਰੀ ਆਪ ਮੁਹਾਰੇ ਹੀ ਜਗਿਆਸੂ ਨੂੰ ਪਿਆਰਾ ਤੇ ਮਿੱਠਾ ਲੱਗਣ ਲਗਦਾ ਹੈ।

**ਸਲੋਕੁ ਮ: ੩ ॥ ਕੇਦਾਰਾ ਰਾਗਾ ਵਿਚਿ ਜਾਣੀਐ ਭਾਈ, ਸਬਦੇ ਕਰੇ ਪਿਆਰੁ ॥ ਸਤ ਸੰਗਤਿ ਸਿਉ ਮਿਲਦੋ ਰਹੈ, ਸਚੇ ਧਰੇ ਪਿਆਰੁ ॥ ਵਿਚਹੁ ਮਲੁ ਕਟੇ ਆਪਣੀ, ਕੁਲਾ ਕਾ ਕਰੇ ਉਧਾਰੁ ॥ ਗੁਣਾ ਕੀ ਰਾਸਿ ਸੰਗ੍ਰਹੈ, ਅਵਗਣ ਕਢੈ ਵਿਡਾਰਿ ॥ ਨਾਨਕ, ਮਿਲਿਆ ਸੋ ਜਾਣੀਐ, ਗੁਰੂ ਨ ਛੋਡੈ ਆਪਣਾ, ਦੂਜੈ ਨ ਧਰੇ ਪਿਆਰੁ ॥੧॥ ਮ: ੪ ॥ ਸਾਗਰੁ ਦੇਖਉ ਡਰਿ ਮਰਉ, ਭੈ ਤੇਰੈ ਡਰੁ ਨਾਹਿ ॥ ਗੁਰ ਕੈ ਸਬਦਿ ਸੰਤੋਖੀਆ, ਨਾਨਕ ਬਿਗਸਾ ਨਾਇ ॥੨॥ ਮ: ੪ ॥ ਚੜਿ ਬੋਹਿਥੈ ਚਾਲਸਉ, ਸਾਗਰੁ ਲਹਰੀ ਦੇਇ ॥ ਠਾਕ ਨ ਸਚੈ ਬੋਹਿਥੈ, ਜੇ ਗੁਰੁ ਧੀਰਕ ਦੇਇ ॥ ਤਿਤੁ ਦਰਿ ਜਾਇ ਉਤਾਰੀਆ, ਗੁਰੁ ਦਿਸੈ ਸਾਵਧਾਨੁ ॥ ਨਾਨਕ, ਨਦਰੀ ਪਾਈਐ, ਦਰਗਹ ਚਲੈ ਮਾਨੁ ॥੩॥ ਪਉੜੀ ॥ ਨਿਹਕੰਟਕ ਰਾਜੁ ਭੁੰਚਿ ਤੂ ਗੁਰਮੁਖਿ ਸਚੁ ਕਮਾਈ ॥ ਸਚੈ ਤਖਤਿ ਬੈਠਾ ਨਿਆਉ ਕਰਿ, ਸਤ ਸੰਗਤਿ ਮੇਲਿ ਮਿਲਾਈ ॥ ਸਚਾ ਉਪਦੇਸੁ ਹਰਿ ਜਾਪਣਾ ਹਰਿ ਸਿਉ ਬਣਿ ਆਈ ॥ ਐਥੈ ਸੁਖਦਾਤਾ ਮਨਿ ਵਸੈ, ਅੰਤਿ ਹੋਇ ਸਖਾਈ ॥ ਹਰਿ ਸਿਉ ਪ੍ਰੀਤਿ ਊਪਜੀ, ਗੁਰਿ ਸੋਝੀ ਪਾਈ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਰਾਗਾਂ, ਸਿਉਂ, ਵਿਚਹੁੰ, ਕੁਲਾਂ, ਦੇਖਉਂ, ਮਰਉਂ, ਨਾਹਿੰ, ਬਿਗਸਾਂ, ਨਾਇੰ, ਚਾਲਸਉਂ, ਲਹਰੀਂ, ਨਿਆਉਂ।

**ਪਦ ਅਰਥ: ਸਲੋਕ ਮ:੩॥-** ਸਬਦੇ=(ਗੁਰੂ ਦੇ) ਸ਼ਬਦ ਨਾਲ। ਸਿਉ=ਨਾਲ। ਮਿਲਦੇ ਰਹੈ=ਮਿਲਿਆ ਰਹੇ। ਮਲੁ=ਮੈਲ। ਕੁਲਾ=ਕੁਲਾਂ (ਪੀੜ੍ਹੀਆਂ) ਦਾ। ਉਧਾਰੁ=ਪਾਰ ਉਤਾਰਾ। ਰਾਸਿ=ਪੂੰਜੀ। ਸੰਗ੍ਰਹੈ=ਇਕੱਠੀ ਕਰੇ। ਵਿਡਾਰਿ=ਮਾਰ ਕੇ।੧।

**ਮ:੪॥-** ਸਾਗਰ=(ਸੰਸਾਰ ਰੂਪ) ਸਮੁੰਦਰ। ਦੇਖਉ=ਵੇਖਦਾ ਹਾਂ। ਡਰਿ ਮਰਉ=ਡਰ ਕੇ ਮਰਦਾ ਹਾਂ, ਭਾਵ ਦਿਲ ਦਹਿਲ ਜਾਂਦਾ ਹੈ। ਭੈ ਤੇਰੇ=ਤੇਰੇ ਡਰ ਕਰਕੇ। ਡਰ ਨਾਹਿ=(ਸੰਸਾਰ ਸਮੁੰਦਰ ਦਾ) ਡਰ ਨਹੀਂ ਰਹਿੰਦਾ। ਸਬਦਿ=ਉਪਦੇਸ਼ ਦੁਆਰਾ। ਸੰਤੋਖੀਆ=ਸੰਤੋਖ ਵਾਲਾ। ਬਿਗਸਾ ਨਾਇ=ਨਾਮ ਦੁਆਰਾ ਖੁਸ਼ ਹੁੰਦਾ ਹਾਂ।੨।

**ਮ:੪॥-** ਬੋਹਿਥੈ=ਜਹਾਜ਼ ਉਤੇ। ਚਾਲਸਉ=ਮੈਂ ਚਲਾਂਗਾ। ਲਹਰੀ ਦੇਇ=ਲਹਿਰਾਂ ਮਾਰ ਰਿਹਾ ਹੈ। ਠਾਕ=ਰੋਕ, ਰੁਕਾਵਟ। ਧੀਰ=ਧੀਰਜ, ਹੌਸਲਾ। ਤਿਤੁ ਦਰਿ=ਉਸ (ਪ੍ਰਭੂ ਦੇ) ਦਰ ਤੇ। ਜਾਇ ਉਤਾਰੀਆ=ਜਾ ਕੇ ਉਤਾਰ ਦਿੰਦਾ ਹੈ। ਸਾਵਧਾਨ=ਸੁਚੇਤ, ਚੇਤੰਨ। ਨਦਰੀ=ਮਿਹਰ ਨਾਲ। ਮਾਨੁ=ਆਦਰ, ਇਜ਼ਤ।੩।

**ਪਉੜੀ-** ਨਿਹਕੰਟਕ=ਜਿਸ ਵਿਚ ਕੰਡਾ ਵੀ ਚੋਭ ਨਾ ਲਾਏ, ਭਾਵ ਬਿਨਾਂ ਦੁਖ ਦੇ। ਭੁੰਚਿ=ਭੋਗ, ਮਾਣ। ਗੁਰਮੁਖਿ=ਗੁਰੂ ਦੁਆਰਾ। ਸਚੁ ਕਮਾਇ=ਸਚ ਨੂੰ ਵਰਤੋਂ ਵਿਚ ਲਿਆ, ਅਮਲ ਕਰ। ਸਖਾਈ=ਸਹਾਇਤਾ ਕਰਨ ਵਾਲਾ, ਮਿੱਤਰ। ਗੁਰਿ=ਗੁਰੂ ਨੇ।੨।

**ਅਰਥ: ਸਲੋਕ ਮ: ੩॥-** (ਹੇ ਭਾਈ! ਹੋਰ) ਰਾਗਾਂ ਵਿਚ ਕੇਦਾਰਾ ਰਾਗ (ਤਾਂ ਹੀ ਉਤਮ) ਸਮਝਣਾ ਚਾਹੀਦਾ ਹੈ (ਜੇ ਗਾਉਣ ਵਾਲਾ ਜਗਿਆਸੂ ਇਸ ਦੁਆਰਾ ਗੁਰੂ ਦੇ) ਸ਼ਬਦ ਨਾਲ ਪਿਆਰ ਕਰੇ। ਸਤਿ ਸੰਗਤ ਨਾਲ ਮਿਲਿਆ ਰਹੇ (ਅਤੇ) ਸਚ (ਪਰਮੇਸ਼ਰ ਨਾਲ) ਪਿਆਰ ਪਾ ਲਵੇ। (ਇਸ ਤਰ੍ਹਾਂ ਆਪਣੇ) ਅੰਦਰੋਂ (ਪਾਪਾਂ ਵਿਕਾਰਾਂ ਦੀ) ਮੈਲ ਕੱਟੇ ਅਤੇ (ਆਪਣੀਆਂ) ਕੁਲਾਂ ਦਾ ਵੀ ਪਾਰ ਉਤਾਰਾ ਕਰ ਲਏ। (ਦੈਵੀ) ਗੁਣਾਂ ਦੀ ਪੂੰਜੀ ਇਕਠੀ ਕਰੇ ਅਤੇ ਅਵਗੁਣਾਂ ਨੂੰ ਮਾਰ ਕੇ (ਬਾਹਰ) ਕਢ ਦੇਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਹੀ ਅਰਥਾਂ ਵਿਚ ਉਸ ਮਨੁੱਖ ਨੂੰ) ਪਰਮਾਤਮਾ ਨਾਲ ਮਿਲਿਆ ਹੋਇਆ ਸਮਝਣਾ ਚਾਹੀਦਾ ਹੈ ਜੋ ਆਪਣੇ ਗੁਰੂ ਨੂੰ ਨਹੀਂ ਛੱਡਦਾ (ਅਤੇ) ਦ੍ਵੈਤ ਭਾਵ ਵਿਚ ਪਿਆਰ ਨਹੀਂ ਪਾਉਂਦਾ।੧।

**ਮ:੪॥-** (ਹੇ ਪ੍ਰਭੂ! ਜਦੋਂ ਮੈਂ ਇਸ ਸੰਸਾਰ) ਸਮੁੰਦਰ ਨੂੰ ਵੇਖਦਾ ਹਾਂ ਤਾਂ (ਡਰ) ਕੇ ਮਰਦਾ ਹਾਂ, (ਪਰ ਹਿਰਦੇ ਵਿਚ) ਤੇਰੇ ਡਰ ਕਰਕੇ (ਦੁਨਿਆਵੀ) ਡਰ ਨਹੀਂ ਰਹਿੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੇ ਸ਼ਬਦ ਦੁਆਰਾ ਮੈਂ ਸੰਤੋਖ ਵਾਲਾ ਬਣ ਗਿਆ ਹਾਂ (ਅਤੇ ਪਰਮੇਸ਼ਰ ਦੇ) ਨਾਮ ਕਰਕੇ ਖੁਸ਼ ਹੁੰਦਾ ਹਾਂ।੨।

**ਮ:੪॥-** (ਗੁਰੂ ਦੇ ਗਿਆਨ ਰੂਪੀ) ਜਹਾਜ਼ ਤੇ ਚੜ੍ਹ ਕੇ ਮੈਂ (ਸੰਸਾਰ ਸਮੁੰਦਰ ਤੋਂ ਪਾਰ) ਲੰਘ ਜਾਵਾਂਗਾ (ਭਾਵੇਂ) ਸੰਸਾਰ ਰੂਪੀ ਸਮੁੰਦਰ ਲਹਿਰਾਂ ਨਾਲ (ਠਾਠਾਂ) ਮਾਰ ਰਿਹਾ ਹੈ। ਜੇ ਸਤਿਗੁਰੂ ਧੀਰਜ ਦੇਵੇ ਤਾਂ ਇਸ ਸਚ ਦੇ ਜਹਾਜ਼ ਨੂੰ (ਕਿਧਰੇ ਵੀ ਕਿਸੇ ਪ੍ਰਕਾਰ ਦੀ) ਰੋਕ ਨਹੀਂ ਪੈਂਦੀ। (ਮੈਨੂੰ ਆਪਣਾ) ਗੁਰੂ ਸਾਵਧਾਨ (ਚੇਤੰਨ) ਦਿਸਦਾ ਹੈ (ਅਤੇ ਉਹ ਮੈਨੂੰ) ਉਸ (ਪ੍ਰਭੂ ਦੇ) ਦਰ ਉਤੇ ਜਾ ਉਤਾਰੇਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹਾ ਜਹਾਜ਼ ਪ੍ਰਭੂ ਦੀ) ਮਿਹਰ ਨਾਲ ਪ੍ਰਾਪਤ ਹੁੰਦਾ ਹੈ (ਅਤੇ ਇਸ ਤੇ ਜੋ ਚੜ੍ਹ ਕੇ ਰਬੀ) ਦਰਗਾਹ ਵਲ ਚਲਦਾ ਹੈ (ਉਥੇ ਗਇਆਂ ਉਸ ਨੂੰ ਸੱਚਾ) ਮਾਣ (ਆਦਰ ਮਿਲਦਾ ਹੈ)।੩।

**ਪਉੜੀ-** (ਹੇ ਭਾਈ! ਤੂੰ) ਗੁਰੂ ਦੁਆਰਾ ਸੱਚ (ਸਿਮਰਨ) ਰੂਪੀ ਕਮਾਈ ਕਰਕੇ ਦੁਖ ਤੋਂ ਰਹਿਤ (ਸੱਚਾ) ਰਾਜ ਭੋਗ। ਸਚੇ ਤਖਤ ਉਤੇ ਬੈਠਾ (ਸਚਾ ਪ੍ਰਭੂ ਜੋ) ਨਿਆਂ ਕਰ ਰਿਹਾ ਹੈ (ਉਹ ਤੈਨੂੰ) ਸਤਸੰਗਤਿ

ਮੇਲ ਕੇ (ਆਪਣੇ ਨਾਲ) ਮਿਲਾ ਲਵੇਗਾ। ਹਰੀ ਦਾ ਨਾਮ ਜਪਣਾ ਹੀ ਸਚਾ ਉਪਦੇਸ਼ ਹੈ (ਜਿਸ ਦੇ ਜਪਿਆਂ) ਹਰੀ ਨਾਲ (ਪ੍ਰੀਤਿ) ਬਣ ਆਉਂਦੀ ਹੈ। ਇਥੇ (ਇਸ ਜੀਵਨ ਵਿਚ) ਸੁਖ ਦੇਣ ਵਾਲਾ ਦਾਤਾ ਮਨ ਵਿਚ ਵਸ ਜਾਵੇ (ਤਾਂ) ਅੰਤ ਸਮੇਂ ਉਹੀ (ਦਾਤਾ) ਸਹਾਇਕ ਹੋਵੇਗਾ। (ਹੇ ਭਾਈ!) ਗੁਰੂ ਨੇ (ਮੈਨੂੰ) ਸੋਝੀ ਬਖਸ਼ੀ ਹੈ ਤੇ ਹਰੀ ਨਾਲ (ਮੇਰੀ) ਪ੍ਰੀਤਿ ਪੈਦਾ ਹੋ ਗਈ ਹੈ।੨।

## ਸਾਰੰਸ਼ ਅਤੇ ਸਿਧਾਂਤ

ਸਾਧ ਸੰਗਤ ਨਾਲ ਮੇਲ-ਮਿਲਾਪ ਹੋਵੇ, ਗੁਰੂ ਸ਼ਬਦ ਦਾ ਅਭਿਆਸ ਹੋਵੇ ਤਾਂ ਸੁਤੇ ਹੀ ਮਨ ਵਿਚੋਂ ਹਉਮੈ ਤੇ ਪਾਪਾਂ ਦੀ ਮੈਲ ਕੱਟੀ ਜਾਂਦੀ ਹੈ:-

**ਕਟੇ ਪਾਪ ਅਸੰਖ, ਨਾਵੈ ਇਕ ਕਣੀ ॥** [ਪੰਨਾ ੧੨੮੩

ਗੁਰੂ ਨਾਲ ਮਿਲੇ ਹੋਏ ਜਗਿਆਸੂ ਦੀ ਇਹ ਨਿਸ਼ਾਨੀ ਹੁੰਦੀ ਹੈ ਕਿ ਉਹ ਗੁਰੂ ਦਾ ਪਾਸਾ ਨਹੀਂ ਛੱਡਦਾ, ਅਤੇ ਗੁਰੂ ਦੇ ਪਿਆਰ ਵਿਚ ਗੁੱਧਾ ਜਾਂਦਾ ਹੈ। ਗੁਰੂ, ਸਿਖ ਨੂੰ ਆਪਣੇ ਸ਼ਬਦ ਦੁਆਰਾ ਸੰਤੋਖ ਤੇ ਧੀਰਜ ਦੀ ਦਾਤਿ ਬਖਸ਼ਦਾ ਹੈ ਜਿਸ ਨਾਲ ਜਗਿਆਸੂ ਦਾ ਮਨ ਅਨੰਦਮਈ ਹੋ ਜਾਂਦਾ ਹੈ ਅਤੇ ਉਹ ਰਬੀ ਦਰਗਾਹ ਵਿਚ ਮਾਣ ਪਾਉਂਦਾ ਹੈ।

ਪਉੜੀ ਵਿਚੋਂ ਇਹ ਉਪਦੇਸ਼ ਮਿਲਦਾ ਹੈ ਕਿ ਗੁਰੂ ਦੁਆਰਾ ਸਚ ਨੂੰ ਕਮਾਇਆਂ ਬੇ-ਫ਼ਿਕਰੀ ਵਾਲਾ ਰਾਜ ਭੋਗੀਦਾ ਹੈ। ਸੁਖ ਦੇਣ ਵਾਲਾ ਨਾਮ ਜਿਸ ਦੇ ਮਨ ਵਿਚ ਵਸ ਜਾਂਦਾ ਹੈ ਉਹ ਨਾਮ ਹੀ ਅੰਤ ਸਮੇਂ ਉਸ ਦੀ ਸਹਾਇਤਾ ਕਰਦਾ ਹੈ। ਸਿਧਾਂਤ ਇਹ ਹੈ ਕਿ ਗੁਰੂ ਨੇ ਆਤਮਿਕ ਸੋਝੀ ਬਖਸ਼ੀ ਤਾਂ ਹੀ ਪ੍ਰਭੂ ਨਾਲ ਪ੍ਰੀਤ ਉਤਪੰਨ ਹੋਈ ਹੈ।

**ਸਲੋਕੁ ਮ: ੧ ॥ ਭੂਲੀ ਭੂਲੀ ਮੈ ਫਿਰੀ, ਪਾਧਰੁ ਕਹੈ ਨ ਕੋਇ ॥ ਪੂਛਹੁ ਜਾਇ ਸਿਆਣਿਆ ਦੁਖੁ ਕਾਟੈ ਮੇਰਾ ਕੋਇ ॥ ਸਤਿਗੁਰੁ ਸਾਚਾ ਮਨਿ ਵਸੈ, ਸਾਜਨੁ ਉਤਹੀ ਠਾਇ ॥ ਨਾਨਕ ਮਨੁ ਤ੍ਰਿਪਤਾਸੀਐ, ਸਿਫਤੀ ਸਾਚੈ ਨਾਇ ॥੧॥ ਮ: ੩ ॥ ਆਪੇ ਕਰਣੀ ਕਾਰ ਆਪਿ, ਆਪੇ ਕਰੇ ਰਜਾਇ ॥ ਆਪੇ ਕਿਸਹੀ ਬਖਸਿ ਲਏ, ਆਪੇ ਕਾਰ ਕਮਾਇ ॥ ਨਾਨਕ, ਚਾਨਣੁ ਗੁਰ ਮਿਲੇ, ਦੁਖ ਬਿਖੁ ਜਾਲੀ ਨਾਇ ॥੨॥ ਪਉੜੀ ॥ ਮਾਇਆ ਵੇਖਿ ਨ ਭੁਲੁ ਤੂ ਮਨਮੁਖ ਮੂਰਖਾ ॥ ਚਲਦਿਆ ਨਾਲਿ ਨ ਚਲਈ, ਸਭੁ ਝੂਠੁ ਦਰਬੁ ਲਖਾ ॥ ਅਗਿਆਨੀ ਅੰਧੁ ਨ ਬੂਝਈ, ਸਿਰ ਊਪਰਿ ਜਮ ਖੜਗੁ ਕਲਖਾ ॥ ਗੁਰ ਪਰਸਾਦੀ ਉਬਰੇ, ਜਿਨ ਹਰਿ ਰਸੁ ਚਖਾ ॥ ਆਪਿ ਕਰਾਏ ਕਰੇ ਆਪਿ, ਆਪੇ ਹਰਿ ਰਖਾ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਫਿਰੀਂ, ਸਿਆਣਿਆਂ, ਠਾਇਂ, ਨਾਇਂ, ਜਾਲੀਂ, ਚਲਦਿਆਂ।

**ਪਦ ਅਰਥ: ਮ: ੩।।-** ਭੂਲੀ ਭੂਲੀ=ਭੁਲੀ ਹੋਈ, ਜੀਵਨ ਮਾਰਗ ਤੋਂ ਭਟਕੀ ਹੋਈ। ਮੈ ਫਿਰੀ=ਮੈਂ ਫਿਰ ਰਹੀ ਹਾਂ। ਪਾਧਰ=ਸਿਧਾ ਰਸਤਾ। ਕਹੈ ਨ ਕੋਇ=ਕੋਈ ਨਹੀ ਦਸਦਾ। ਮਨਿ=ਮਨ ਵਿਚ। ਸਾਜਨੁ=ਪ੍ਰੀਤਮ,

ਵਾਹਿਗੁਰੂ। ਉਤ ਹੀ ਠਾਇ=ਉਸ ਥਾਂ ਤੇ ਹੀ ਹੈ। ਤ੍ਰਿਪਤਾਸੀਐ=ਰਜ ਜਾਈਦਾ ਹੈ। ਸਿਫਤੀ=ਸਿਫਤਿ ਦੁਆਰਾ।੧।

**ਮ:੩॥-** ਕਰਣੀ=ਕਰਨ ਜੋਗ। ਕਾਰ=ਕੰਮ। ਰਜਾਇ=ਰਜਾ ਵਿਚ। ਚਾਨਣੁ=(ਗਿਆਨ) ਰੂਪੀ ਚਾਨਣ, ਰੌਸ਼ਨੀ। ਗੁਰ ਮਿਲੈ=ਗੁਰੂ ਮਿਲ ਪਵੇ। ਦੁਖ ਬਿਖੁ=ਦੁਖਾਂ ਦੀ ਜ਼ਹਿਰ। ਜਾਲੀ=ਮੈਂ ਸਾੜ ਦੇਵਾਂ।੨।

**ਪਉੜੀ॥-** ਝੂਠੁ=ਨਾਸ਼ਮਾਨ। ਦਰਬੁ=ਧਨ, ਦੌਲਤ। ਲਖਾ=ਲਖਾਂ ਦੀ। ਅੰਧ=ਬੇ-ਸਮਝ। ਜਮ ਖੜਗ=ਮੌਤ ਦੀ ਤਲਵਾਰ। ਗੁਰਪਰਸਾਦੀ=ਗੁਰੂ ਦੀ ਕਿਰਪਾ ਨਾਲ। ਜਿਨਿ=ਜਿਸ ਨੇ। ਰਖਾ=ਰਾਖਾ, ਰਖਵਾਲਾ।੩।

**ਅਰਥ- ਮ:੩॥-** ਮੈਂ ਭੁਲੀ (ਭਟਕੀ ਹੋਈ) ਫਿਰ ਰਹੀ ਹਾਂ, ਕੋਈ ਮੈਨੂੰ (ਪ੍ਰੀਤਮ ਦਾ) ਰਸਤਾ ਨਹੀਂ ਦਸਦਾ। (ਹੇ ਭਾਈ !) ਸਿਆਣਿਆਂ ਤੋਂ ਜਾ ਕੇ ਪੁੱਛਦੀ ਹਾਂ (ਮਤਾਂ) ਕੋਈ ਮੇਰਾ ਦੁਖ ਦੂਰ ਕਰ ਦੇਵੇ। (ਹਾਂ, ਜੇ) ਸੱਚਾ ਸਤਿਗੁਰੂ ਮਨ ਵਿਚ ਆ ਕੇ ਵਸ ਜਾਏ ਤਾਂ ਸਜਣ (ਹਰੀ-ਮਿੱਤਰ) ਵੀ ਉਸੇ ਥਾਂ ਤੇ (ਮਿਲ ਪੈਂਦਾ ਹੈ)। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ) ਸਚੇ ਨਾਮ ਦੁਆਰਾ (ਪ੍ਰਭੂ ਦੀ) ਸਿਫ਼ਤਿ ਕਰਨ ਨਾਲ ਮਨ ਰਜ ਜਾਂਦਾ ਹੈ (ਭਾਵ ਇਸ ਦੀ ਸਭ ਭਟਕਣਾ ਮੁਕ ਜਾਂਦੀ ਹੈ) ।੧।

**ਮ:੩॥-** (ਪ੍ਰਭੂ) ਆਪ ਹੀ ਆਪਣੀ ਰਜ਼ਾ ਵਿਚ ਕਰਨ ਜੋਗ ਕਾਰ (ਕਰਾਉਂਦਾ) ਹੈ (ਉਹ) ਆਪ ਹੀ (ਜੀਵ) ਨੂੰ (ਸੱਚੀ ਕਾਰ ਕਰਨੀ) ਬਖ਼ਸ਼ਦਾ ਹੈ ਤੇ ਆਪ ਹੀ (ਉਹ) ਕਾਰ ਕਮਾਉਂਦਾ (ਅਥਵਾ ਉਸ ਨੂੰ ਸਿਰੇ ਲਾਉਂਦਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਜੇ ਮੈਨੂੰ) ਗੁਰੂ (ਗਿਆਨ ਰੂਪੀ) ਪ੍ਰਕਾਸ਼ ਪ੍ਰਾਪਤ ਹੋ ਜਾਵੇ (ਤਾਂ ਮੈਂ) ਨਾਮ ਦੁਆਰਾ ਜ਼ਹਿਰ ਰੂਪ (ਮਾਇਆ) ਦੇ ਦੁਖ ਸਾੜ ਦੇਵਾਂ ।੨।

**ਪਉੜੀ॥- ਹੇ ਆਪ-ਹੁਦਰੇ ਮੂਰਖ! ਤੂੰ ਮਾਇਆ ਨੂੰ ਵੇਖ ਕੇ ਭੁਲੇਖਾ ਨਾ ਖਾ। (ਇਸ ਸੰਸਾਰ ਵਿਚੋਂ) ਚਲਣ ਵੇਲੇ (ਇਹ ਮਾਇਆ) ਕਿਸੇ ਦੇ ਨਾਲ ਨਹੀਂ ਜਾਂਦੀ, (ਇਸ ਲਈ ਜਿਤਨੀ) ਲਖਾਂ (ਕ੍ਰੋੜਾਂ ਦੀ) ਦੌਲਤ ਹੈ ਸਭ ਨਾਸ਼ਮਾਨ ਹੈ। (ਪ੍ਰੰਤੂ) ਅੰਨ੍ਹਾ ਬੇ-ਸਮਝ (ਮਨੁੱਖ) ਸਮਝਦਾ ਹੀ ਨਹੀਂ (ਕਿ ਇਸ ਦੇ) ਸਿਰ ਉਤੇ ਜਮ ਦੀ ਮੌਤ ਦੀ ਤਲਵਾਰ (ਲਟਕ ਰਹੀ ਹੈ)। ਜਿਨ੍ਹਾਂ ਨੇ ਹਰੀ ਦਾ (ਨਾਮ) ਰਸ ਚਖਿਆ ਹੈ, ਗੁਰੂ ਦੀ ਕਿਰਪਾ ਨਾਲ (ਉਹ ਜਮ ਦੀ ਤਲਵਾਰ ਤੋਂ) ਬਚੇ ਹਨ। (ਅਸਲ ਵਿਚ ਵਾਹਿਗੁਰੂ) ਆਪ ਹੀ (ਜੀਵ ਪਾਸੋਂ) ਕਰਮ ਕਰਾਉਂਦਾ ਹੈ (ਅਤੇ ਆਪ ਹੀ ਜੀਵ ਰੂਪ ਵਿਚ ਕੰਮ) ਕਰਦਾ ਹੈ (ਅਤੇ) ਆਪ ਹੀ ਹਰੀ (ਜੀਵਾਂ ਦਾ) ਰਾਖਾ (ਬਣਦਾ ਹੈ)।੩।**

## ਅਰਥ ਭੇਦ ਅਤੇ ਨਿਰਣੈ

### ਨਾਨਕ ਚਾਨਣੁ ਗੁਰ ਮਿਲੈ, ਦੁਖ ਬਿਖੁ ਜਾਲੀ ਨਾਇ॥

ਵਖ ਵਖ ਅਰਥ:

੧) ਸ੍ਰੀ ਗੁਰੂ ਜੀ ਕਹਿਤੇ ਹੈ ਜਿਨ ਕੋ ਗੁਰੂ ਮਿਲੇ ਹੈ ਤਿਨ ਕੋ ਗਯਾਨ ਰੂਪੀ ਚਾਨਣ ਹੂਆ ਹੈ ਦੁਖ ਰੂਪ ਜੋ ਵਿਸ਼ੇ ਵਾਸ਼ਨਾ ਜ਼ਹਰ ਹੈ। ਸੋ ਤਿਨੋ ਨੇ ਨਾਮ ਕਰਕੇ ਜਾਲੀ ਅਰਥਾਤ ਦੂਰ ਕਰ ਦਿੱਤੀ ਹੈ। [ਫ.ਸ.

੨) ਤਾਂ ਵਿਹੁ ਰੂਪ ਮਾਇਆ ਦੇ ਦੁਖ ਨਾਮ ਦੁਆਰਾ ਸਾੜ ਦੇਵਾਂ। [ਸ਼ਬਦਾਰਥ

੩) ਹੇ ਨਾਨਕ! ਜੇ ਮੈਨੂੰ ਗੁਰੂ ਦਾ ਚਾਨਣ ਮਿਲ ਜਾਏ, ਤਾਂ ਮੈਂ ਨਾਮ ਦੁਆਰਾ ਮਾਇਆ ਰੂਪੀ ਜ਼ਹਿਰ ਦੇ ਦੁਖ ਨੂੰ ਸਾੜ ਦੇਵਾਂ। [ਗਿਆਨੀ ਲਾਲ ਸਿੰਘ ਜੀ, ਸੰਗਰੂਰ

੪) ਹੇ ਨਾਨਕ! ਗੁਰੂ ਨੂੰ ਮਿਲ ਕੇ ਜਿਸ ਦੇ ਹਿਰਦੇ ਵਿਚ ਪ੍ਰਕਾਸ਼ ਹੁੰਦਾ ਹੈ ਉਹ 'ਨਾਮ' ਸਿਮਰ ਕੇ ਵਿਹ-ਰੂਪ ਮਾਇਆ ਤੋਂ ਪੈਦਾ ਹੋਏ ਦੁਖ ਸਾੜ ਦੇਂਦਾ ਹੈ। [ਦਰਪਣ

**ਨਿਰਣੈ**: ਪਹਿਲੇ ਸਲੋਕ ਵਿਚ 'ਭੂਲੀ ਭੂਲੀ ਮੈ ਫਿਰੀ' ਤੋਂ ਉਤਮ ਪੁਰਖ ਦਾ ਸਪਸ਼ਟ ਸੰਕੇਤ ਮਿਲਦਾ ਹੈ। ਉਸ ਦੇ ਉਤਰ ਵਿਚ 'ਦੁਖ ਜਾਲੀ ਨਾਇ' ਵਿਚ ਵੀ ਜਾਲੀ (ਜਾਲੀ) ਪਦ ਉਤਮ ਪੁਰਖ ਦਾ ਲਖਾਇਕ ਹੈ। ਇਸ ਲਈ ਇਸ ਦੇ ਅਰਥ ਇਉਂ ਹੋਣਗੇ:-

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੇ) ਗੁਰੂ ਦਾ (ਗਿਆਨ) ਚਾਨਣ ਮਿਲ ਜਾਏ (ਤਾਂ ਮੈਂ) ਨਾਮ ਦੁਆਰਾ ਜ਼ਹਿਰ ਰੂਪ ਮਾਇਆ ਦੇ ਦੁਖ ਸਾੜ ਦਿਆਂ।

## ਸਾਰੰਸ਼ ਅਤੇ ਸਿਧਾਂਤ

ਭੁਲਿਆ ਹੋਇਆ ਤੇ ਦੁਖੀ ਜੀਵ ਸਿਆਣਿਆਂ ਪਾਸੋਂ ਸੁਖਾਂ ਦੀ ਪ੍ਰਾਪਤੀ ਦਾ ਰਸਤਾ ਪੁੱਛਦਾ ਰਹਿੰਦਾ ਹੈ ਪਰ ਗੁਰੂ ਨਾਲ ਪਿਆਰ ਕੀਤਿਆਂ ਹਰੀ ਦਾ ਪਿਆਰ ਸੁਤੇ ਹੀ ਮਨ ਵਿਚ ਆ ਵਸਦਾ ਹੈ। ਈਸ਼ਵਰੀ ਸਿਫਤਿ ਨਾਲ ਮਨ ਤ੍ਰਿਪਤ ਹੋ ਜਾਂਦਾ ਹੈ।

ਪਉੜੀ ਰਾਹੀਂ ਇਹ ਉਪਦੇਸ਼ ਦਿੱਤਾ ਹੈ ਕਿ ਹੇ ਜੀਵ! ਤੂੰ ਹਰ ਵੇਲੇ ਮਾਇਆ ਮੋਹ ਵਿਚ ਨਾ ਫਸਿਆ ਰਹੁ, ਚੇਤੰਨ ਹੋ, ਜਾਗ, ਇਸ ਮਾਇਆ ਨੇ ਤੇਰੇ ਨਾਲ ਨਹੀਂ ਜਾਣਾ:—

੧. **ਮਾਇਆ ਸਾਥਿ ਨ ਚਲਈ ਕਿਆ ਲਪਟਾਵਹਿ ਅੰਧ ॥** [ਪੰਨਾ ੧੦੯੩

੨. **ਮਾਲੁ ਧਨੁ ਜੋਰਿਆ ਭਇਆ ਪਰਾਇਆ ॥** [ਪੰਨਾ ੭੯੨

ਹਾਂ, ਗੁਰੂ ਦੀ ਕਿਰਪਾ ਨਾਲ ਹਰੀ ਨਾਮ ਦਾ ਰਸ ਚੱਖਣ ਵਾਲੇ ਮਨੁੱਖ ਦੁਖਾਂ ਪਾਪਾਂ ਤੋਂ ਬਚ ਜਾਂਦੇ ਹਨ ਅਤੇ ਕਰਨ ਕਰਾਵਣਹਾਰ ਸੁਆਮੀ ਜੀ ਆਪ ਹੀ ਉਨ੍ਹਾਂ ਦਾ ਰਾਖਾ ਬਣ ਜਾਂਦੇ ਹਨ।

**ਸਲੋਕੁ ਮ: ੩ ॥ ਜਿਨਾ ਗੁਰੁ ਨਹੀ ਭੇਟਿਆ, ਭੈ ਕੀ ਨਾਹੀ ਬਿੰਦ ॥ ਆਵਣੁ ਜਾਵਣੁ ਦੁਖੁ ਘਣਾ, ਕਦੇ ਨ ਚੂਕੈ ਚਿੰਦ ॥ ਕਾਪੜ ਜਿਵੈ ਪਛੋੜੀਐ, ਘੜੀ ਮੁਹਤ ਘੜੀਆਲੁ ॥ ਨਾਨਕ, ਸਚੇ ਨਾਮ ਬਿਨੁ, ਸਿਰਹੁ ਨ ਚੁਕੈ ਜੰਜਾਲੁ ॥੧॥ ਮ: ੩ ॥ ਤ੍ਰਿਭਵਣ ਢੂਢੀ ਸਜਣਾ, ਹਉਮੈ ਬੁਰੀ ਜਗਤਿ ॥ ਨਾ ਝੁਰੁ ਹੀਅੜੇ ਸਚੁ ਚਉ, ਨਾਨਕ ਸਚੋ ਸਚੁ ॥੨॥ ਪਉੜੀ ॥ ਗੁਰਮੁਖਿ ਆਪੇ ਬਖਸਿਓਨੁ, ਹਰਿਨਾਮਿ ਸਮਾਣੇ ॥ ਆਪੇ ਭਗਤੀ ਲਾਇਓਨੁ, ਗੁਰ ਸਬਦਿ ਨੀਸਾਣੇ ॥ ਸਨਮੁਖ ਸਦਾ ਸੋਹਣੇ, ਸਚੈ ਦਰਿ ਜਾਣੇ ॥ ਐਥੈ ਓਥੈ ਮੁਕਤਿ ਹੈ, ਜਿਨ ਰਾਮ ਪਛਾਣੇ ॥ ਧੰਨੁ ਧੰਨੁ ਸੇ ਜਨ ਜਿਨ ਹਰਿ ਸੇਵਿਆ, ਤਿਨ ਹਉ ਕੁਰਬਾਣੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ**: ਨਹੀਂ, ਨਾਹੀਂ, ਜਿਵੇਂ, ਸਿਰਹੁਂ, ਹੈਂ।

**ਪਦ ਅਰਥ: ਸਲੋਕੁ ਮ:੩॥**- ਨਹੀ ਭੇਟਿਆ=ਨਹੀਂ ਮਿਲਿਆ। ਬਿੰਦ=ਰਤਾ ਭਰ। ਆਵਣੁ ਜਾਵਣੁ=ਜੰਮਣ ਮਰਨ। ਘਣਾ=ਬਹੁਤ ਹੀ। ਨ ਚੂਕੈ=ਦੂਰ ਨਹੀਂ ਹੁੰਦਾ। ਚਿੰਦ=ਚਿੰਤਾ। ਪਛੋੜੀਐ=ਪਟਕਾ ਕੇ

ਮਾਰੀਦਾ ਹੈ। ਘੜੀ ਮੁਹਤ=ਘੜੀ ਪੂਰੀ ਹੋਣ ਤੇ। ਘੜੀਆਲ=ਘੜਿਆਲ ਨੂੰ ਮਾਰਿਆ ਜਾਂਦਾ ਹੈ''ਘੜੀਐ ਘੜੀਐ ਮਾਰੀਐ, ਪਹਰੀ ਲਇ ਸਜਾਇ'' (ਪੰਨਾ ੧੩੭੯)। ਸਿਰਹੁ=ਸਿਰ ਤੋਂ। ਜੰਜਾਲ=ਝੰਬੇਲਾ।੧।

**ਮ:੩॥-** ਤ੍ਰਿਭਵਣ=ਤਿੰਨਾਂ ਲੋਕਾਂ ਵਿਚ। ਢੂਢੀ=ਭਾਲ, ਵੇਖੀ ਹੈ। ਸਜਣਾ=ਹੇ ਸਜਣ ਪ੍ਰਭੂ!। **ਹਉਮੈ=ਹੰਗਤਾ, ਹੰਕਾਰ। ਬੁਰੀ=ਭੈੜੀ, ਚੰਦਰੀ। ਜਗਤਿ=ਸੰਸਾਰ ਵਿਚ। ਨਾ ਝੂਰ=ਝੋਰਾ ਨਾ ਕਰ। ਜੀਅੜੇ=ਹੇ** ਦਿਲ!। ਚਉ=ਬੋਲ।੨।

**ਪਉੜੀ॥-** ਬਖਸਿਓਨੁ=ਉਸ ਨੇ ਬਖਸ਼ਿਆ ਹੈ। ਸਮਾਣੇ=ਸਮਾਅ ਗਏ ਹਨ, ਲੀਨ ਹੋ ਗਏ ਹਨ। ਲਾਇਓਨੁ=ਉਸ ਨੇ ਲਾਇਆ ਹੈ। ਗੁਰ ਸਬਦਿ ਨੀਸਾਣੇ=ਗੁਰੂ ਦੇ ਸ਼ਬਦ ਦੁਆਰਾ ਨਿਸ਼ਾਨ ਲਾ ਕੇ। ਸਨਮੁਖ=ਸਾਹਮਣੇ। ਦਰਿ=ਦਰ ਉਤੇ। ਹੈ=ਹਨ।੪।

**ਅਰਥ: ਸਲੋਕੁ ਮ: ੩॥-** (ਹੇ ਭਾਈ!) ਜਿਨ੍ਹਾਂ ਨੂੰ ਗੁਰੂ ਨਹੀਂ ਮਿਲਿਆ (ਉਨ੍ਹਾਂ ਦੇ ਅੰਦਰ) ਪਰਮਾਤਮਾ ਦਾ ਰੱਤਾ ਭਰ ਵੀ ਡਰ ਨਹੀਂ ਹੈ। (ਉਨ੍ਹਾਂ ਨੂੰ) ਜੰਮਣ ਮਰਨ ਦਾ ਬਹੁਤਾ ਦੁੱਖ ਲਗਾ ਰਹਿੰਦਾ ਹੈ (ਅਤੇ ਉਨ੍ਹਾਂ ਦੀ) ਚਿੰਤਾ ਵੀ ਕਦੇ ਦੂਰ ਨਹੀਂ ਹੁੰਦੀ। ਜਿਵੇਂ ਕਪੜਾ (ਧੋਣ ਵੇਲੇ) ਪਟਕਾ ਕੇ (ਪੜੀ ਉਤੇ) ਮਾਰਿਆ ਜਾਂਦਾ ਹੈ (ਅਤੇ) ਘੜਿਆਲ ਨੂੰ (ਜਿਵੇਂ) ਦੋ ਘੜੀਆਂ (ਪੂਰੀਆਂ ਹੋਣ) ਪਿਛੋਂ ਮਾਰਿਆ ਜਾਂਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸੇ ਤਰ੍ਹਾਂ ਪ੍ਰਭੂ ਦੇ) ਸਚੇ ਨਾਮ ਤੋਂ ਬਿਨਾਂ (ਇਹ ਮਾਰ ਖਾਣ ਵਾਲਾ) ਝੰਬੇਲਾ ਸਿਰੋਂ ਕਦੇ ਨਹੀਂ ਮੁੱਕਦਾ ।੧।

**ਮ:੩॥-** ਹੇ ਸਜਣਾ! ਮੈਂ ਤਿੰਨਾਂ ਭਵਣਾਂ ਅੰਦਰ (ਇਹ ਗੱਲ) ਭਾਲ ਕੇ ਵੇਖੀ ਹੈ ਕਿ ਸੰਸਾਰ ਵਿਚ ਹੰਗਤਾ ਬੁਰੀ (ਬਲਾਅ) ਹੈ। (ਪਰ) ਨਾਨਕ (ਗੁਰੂ ਜੀ ਦਿਲ ਨੂੰ ਮੁਖ਼ਾਤਬ ਹੋ ਕੇ ਆਖਦੇ ਹਨ ਕਿ) ਹੇ ਦਿਲ! (ਤੂੰ ਹੰਗਤਾ ਨੂੰ ਵੇਖ ਕੇ) ਝੋਰਾ ਨਾ ਖਾ (ਭਾਵ ਚਿੰਤਾ ਤੋਂ ਉਪਰ ਉਠ ਅਤੇ) ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਸਿਮਰ (ਜੋ) ਨਿਰੋਲ ਸੱਚ ਹੈ (ਇਸ ਤਰ੍ਹਾਂ ਤੂੰ ਪ੍ਰਭੂ ਨੂੰ,ਮਿਲ ਪਵੇਂਗਾ)।੨।

**ਪਉੜੀ॥-** (ਹੇ ਭਾਈ! ਜਿਹੜੇ ਜੀਵ) ਹਰੀ ਦੇ ਨਾਮ ਵਿਚ ਸਮਾਅ ਗਏ ਹਨ, ਉਸ ਪ੍ਰਭੂ ਨੇ ਆਪ ਹੀ (ਉਨ੍ਹਾਂ ਨੂੰ) ਗੁਰੂ ਦੁਆਰਾ ਬਖਸ਼ ਦਿੱਤਾ ਹੈ। (ਜਿਹੜੇ) ਗੁਰੂ ਦੇ ਸ਼ਬਦ ਦੁਆਰਾ (ਸਚ ਨਾਮ ਦੇ) ਨਿਸ਼ਾਨ ਵਾਲੇ ਬਣ ਗਏ ਹਨ, (ਉਨ੍ਹਾਂ ਨੂੰ ਪਰਮੇਸ਼ਰ ਨੇ) ਆਪ ਹੀ (ਆਪਣੀ) ਭਗਤੀ ਵਿਚ ਲਾਇਆ (ਜੋੜਿਆ) ਹੈ। (ਉਹ ਸਦਾ ਪ੍ਰਭੂ ਦੇ) ਸਨਮੁਖ ਰਹਿੰਦੇ ਹਨ, (ਉਨ੍ਹਾਂ ਦੇ ਮੂੰਹ) ਸੋਹਣੇ ਲਗਦੇ ਹਨ (ਅਤੇ ਓਹ) ਸਚੇ (ਪ੍ਰਭੂ ਦੇ) ਦਰ ਉਤੇ ਜਾਣੇ ਜਾਂਦੇ ਹਨ (ਭਾਵ ਆਦਰ ਮਾਣ ਪਾਉਂਦੇ ਹਨ)। ਜਿਨ੍ਹਾਂ ਨੇ ਪਰਮੇਸ਼ਰ ਨੂੰ ਪਛਾਣ ਲਿਆ ਹੈ (ਓਹ) ਲੋਕ ਪਰਲੋਕ ਵਿਚ (ਮਾਇਆ ਦੇ ਬੰਧਨਾਂ ਤੋਂ) ਮੁਕਤ (ਸਦਾ ਆਜ਼ਾਦ) ਹਨ। ਜਿਨ੍ਹਾਂ ਨੇ ਹਰੀ ਨੂੰ ਸੇਵਿਆ ਹੈ, ਓਹ ਜਨ ਧੰਨਤਾ ਯੋਗ ਹਨ ਉਨ੍ਹਾਂ ਤੋਂ ਮੈਂ ਕੁਰਬਾਣ ਜਾਂਦਾ ਹਾਂ।੪।

## ਸਾਰੰਸ਼ ਅਤੇ ਸਿਧਾਂਤ

**ਗੁਰਮਤਿ ਮਾਰਗ ਵਿਚ ਭੈ ਤੇ ਭਾਉ ਦੀ ਅਤਿਅੰਤ ਲੋੜ ਹੈ। ਜਿਨ੍ਹਾਂ ਨੂੰ ਗੁਰੂ ਦਾ ਮਿਲਾਪ ਨਹੀਂ ਹੋਇਆ ਉਹ ਇਸ ਕੀਮਤੀ ਵਿਰਸੇ ਤੋਂ ਵਾਂਝੇ ਰਹੇ ਹਨ। ਜਿਸ ਦੇ ਫਲਸਰੂਪ ਉਨ੍ਹਾਂ ਦੇ ਜਨਮ ਮਰਣ ਦਾ ਦੁਖ ਦੂਰ ਨਹੀਂ ਹੋਇਆ। ਉਹ ਤਾਂ ਘੜਿਆਲ ਵਾਂਗ ਘੜੀ ਦੋ ਘੜੀਆਂ (ਪੂਰੀਆਂ ਹੋਣ) ਮਗਰੋਂ ਸੱਟਾਂ ਖਾਂਦੇ ਹੀ ਰਹਿੰਦੇ ਹਨ।**

**ਸੰਸਾਰ ਵਿਚ ਸਭ ਤੋਂ ਬੁਰੀ ਚੀਜ਼ 'ਹਉਮੈ' ਹੈ ਜਿਹੜੀ ਸਾਰੇ ਦੁੱਖਾਂ ਤੇ ਜਨਮ ਮਰਨ ਦਾ ਮੂਲ ਹੈ। ਇਸ ਦੀ ਨਵਿਰਤੀ ਦਾ ਸਾਧਨ ''ਸਚੁ ਚਉ'' ਹੈ।**

ਪਉੜੀ ਦਾ ਸਾਰੰਸ਼ ਇਹ ਹੈ ਕਿ ਜੋ ਹਰੀ ਦੇ ਨਾਮ ਵਿਚ ਲੀਨ ਹੋ ਗਏ, ਉਹ 'ਪੰਚ ਪਰਵਾਣ ਪੰਚ ਪਰਧਾਨੁ' ਦੀ ਸੂਚੀ ਵਿਚ ਸ਼ਾਮਲ ਹੋ ਗਏ। ਅਜਿਹੇ ਸਨਮੁਖੀ ਸਿੱਖਾਂ ਦਾ ਜਨਮ ਧੰਨਤਾ ਯੋਗ ਹੈ।

**ਸਲੋਕੁ ਮ: ੧ ॥ ਮਹਲ ਕੁਚਜੀ ਮੜਵੜੀ, ਕਾਲੀ ਮਨਹੁ ਕਸੁਧ ॥ ਜੇ ਗੁਣ ਹੋਵਨਿ ਤਾ ਪਿਰੁ ਰਵੈ, ਨਾਨਕ ਅਵਗੁਣ ਮੁੰਧ ॥੧॥ ਮ: ੧॥ ਸਾਚੁ ਸੀਲ ਸਚੁ ਸੰਜਮੀ, ਸਾ ਪੂਰੀ ਪਰਵਾਰਿ ॥ ਨਾਨਕ, ਅਹਿਨਿਸ ਸਦਾ ਭਲੀ, ਪਿਰ ਕੈ ਹੇਤਿ ਪਿਆਰਿ॥੨॥ ਪਉੜੀ ॥ ਆਪਣਾ ਆਪੁ ਪਛਾਣਿਆ, ਨਾਮੁ ਨਿਧਾਨੁ ਪਾਇਆ॥ ਕਿਰਪਾ ਕਰਿ ਕੈ ਆਪਣੀ, ਗੁਰ ਸਬਦਿ ਮਿਲਾਇਆ ॥ ਗੁਰ ਕੀ ਬਾਣੀ ਨਿਰਮਲੀ, ਹਰਿ ਰਸੁ ਪੀਆਇਆ ॥ ਹਰਿ ਰਸੁ ਜਿਨੀ ਚਾਖਿਆ, ਅਨ ਰਸ ਠਾਕਿ ਰਹਾਇਆ ॥ ਹਰਿ ਰਸੁ ਪੀ ਸਦਾ ਤ੍ਰਿਪਤਿ ਭਏ, ਫਿਰਿ ਤ੍ਰਿਸਨਾ ਭੁਖ ਗਵਾਇਆ ॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਨਹੁਂ, ਤਾਂ, ਜਿਨ੍ਹੀ। ਫੁਟਕਲ: ਕੁਚੱਜੀ, ਕਸੁੱਧ ।

**ਪਦ ਅਰਥ: ਸਲੋਕ ਮ: ੧॥-** ਮਹਲ=ਇਸਤਰੀ। ਕੁਚਜੀ=ਕੋਝੇ ਚੱਜਾਂ ਵਾਲੀ। ਮੜਵੜੀ=ਨਿਰਾ ਮੜ੍ਹੇ (ਸਰੀਰ) ਨਾਲ ਪਿਆਰ ਕਰਨ ਵਾਲੀ। ਕਾਲੀ=ਅਪਵਿੱਤਰ। ਮਨਹੁ=ਮਨ ਤੋਂ, ਦਿਲੋਂ। ਕਸੁਧ=ਖੋਟੀ। ਪਿਰੁ=ਪਤੀ, ਵਾਹਿਗੁਰੂ। ਰਵੈ=ਸਿਮਰਦੀ ਹੈ। ਮੁੰਧ=ਇਸਤਰੀ।੧। ਮ:੧॥ ਸੰਜਮੀ=ਸੰਜਮ ਵਾਲੀ। ਸਾ=ਉਹ। ਪੂਰੀ=ਸਾਰੇ ਗੁਣਾਂ ਵਿਚ ਸਪੰਨ। ਪਰਵਾਰਿ=ਪਰਵਾਰ ਵਿਚ। ਅਹਿਨਿਸਿ=ਦਿਨ ਰਾਤ। ਪਿਆਰਿ=ਪਿਆਰ ਵਿਚ।੨। ਪਉੜੀ॥- ਨਿਧਾਨੁ=ਖਜ਼ਾਨਾ। ਅਨਰਸ=(ਨਾਮ ਤੋਂ ਬਿਨਾਂ) ਹੋਰ ਸੁਆਦ। ਠਾਕਿ=ਰੋਕ ਕੇ। ਰਹਾਇਆ=ਰਖਿਆ। ਤ੍ਰਿਪਤਿ ਭਏ=ਰੱਜ ਗਏ। ਤ੍ਰਿਸਨਾ=(ਦੁਨਿਆਵੀ ਪਦਾਰਥਾਂ ਦੀ ਭੁੱਖ) ਇੱਛਾ।੫।

**ਅਰਥ: ਸਲੋਕ ਮ: ੧॥-** (ਹੇ ਭਾਈ!) ਦੇਹ ਅਭਿਮਾਨ ਵਾਲੀ ਜੀਵ ਰੂਪੀ ਇਸਤਰੀ ਕੋਝੇ ਕੰਮਾਂ ਵਾਲੀ ਹੈ (ਅਤੇ) ਦਿਲੋਂ ਖੋਟੀ ਹੈ। ਜੇ (ਇਸ ਵਿਚ) ਗੁਣ ਹੋਣ ਤਾਂ ਪਤੀ (ਪਰਮੇਸ਼ਰ ਦੇ ਗੁਣਾਂ) ਨੂੰ ਸਿਮਰ ਸਕਦੀ ਹੈ (ਪਰ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੀਵ-ਇਸਤਰੀ ਵਿਚ ਬਹੁਤ ਔਗੁਣ ਹਨ।੧।

**ਮ:੧॥-** (ਜੋ ਇਸਤਰੀ) ਸਚੇ ਸੁੱਚੇ ਆਚਰਨ ਵਾਲੀ ਤੇ ਸੰਜਮੀ (ਜੀਵਨ ਵਾਲੀ) ਹੈ, ਉਹ ਪਰਵਾਰ ਵਿਚ (ਅਤੇ ਸਤਿਸੰਗਤ ਵਿਚ) ਪੂਰੀ ਉਤਰਦੀ ਹੈ (ਭਾਵ ਮੰਨੀ ਪ੍ਰਮੰਨੀ ਜਾਂਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪਤੀ ਪਰਮਾਤਮਾ ਦੇ ਪਿਆਰ ਵਿਚ ਰਤੀ ਹੋਈ, ਦਿਨ ਰਾਤ ਸਦਾ ਹੀ (ਹਰੇਕ ਨੂੰ ਚੰਗੀ ਲਗਦੀ ਹੈ)।੨।

**ਪਉੜੀ॥-** (ਹੇ ਭਾਈ! ਜਿਸ ਮਨੁੱਖ ਨੇ) ਆਪਣਾ ਆਪ ਪਛਾਣ ਲਿਆ ਹੈ (ਉਸ ਨੇ) ਨਾਮ ਰੂਪੀ ਖਜ਼ਾਨਾ ਪਾ ਲਿਆ ਹੈ। (ਪ੍ਰਭੂ ਨੇ) ਆਪਣੀ ਕਿਰਪਾ ਕਰਕੇ ਉਸ ਨੂੰ ਗੁਰੂ ਦੇ ਸ਼ਬਦ ਦੁਆਰਾ (ਆਪਣੇ ਨਾਲ) ਮਿਲਾ ਲਿਆ ਹੈ। ਗੁਰੂ ਦੀ ਬਾਣੀ ਪਵਿੱਤਰ ਹੈ (ਉਸ ਬਾਣੀ ਰਾਹੀਂ ਉਸ) ਹਰੀ ਨੇ (ਮਨੁੱਖ ਨੂੰ ਨਾਮ ਰਸ ਪਿਲਾਇਆ ਹੈ। ਹਰੀ ਦਾ (ਨਾਮ) ਰਸ ਜਿਨ੍ਹਾਂ ਨੇ ਚਖਿਆ ਹੈ (ਉਨ੍ਹਾਂ) ਹੋਰ ਦੁਨਿਆਵੀ ਰਸਾ ਨੂੰ ਰੋਕ ਕੇ ਰਖਿਆ ਹੈ (ਭਾਵ ਆਪਣੇ ਨੇੜੇ ਨਹੀਂ ਲਗਣ ਦਿੱਤਾ)। (ਉਹ ਹਰੀ ਦਾ) ਨਾਮ ਰਸ ਪੀ ਪੀ ਕੇ ਸਦਾ ਲਈ ਰਜ ਗਏ ਹਨ, ਫਿਰ (ਮਾਇਕੀ ਪਦਾਰਥਾਂ ਦੀ) ਤ੍ਰਿਸ਼ਨਾ ਤੇ ਭੁਖ ਨੂੰ ਦੂਰ ਕਰ ਦਿੱਤਾ ਹੈ।੫।

## ਸਾਰੰਸ਼ ਅਤੇ ਸਿਧਾਂਤ

ਕੁਚੱਜੀ ਇਸਤਰੀ ਦਾ ਮਨ ਪਾਪਾਂ ਨਾਲ ਕਾਲਾ ਸਿਆਹ ਹੈ ਜਿਸ ਕਰਕੇ ਇਸਦਾ ਹਰੀ ਪਤੀ ਨਾਲ ਮੇਲ ਨਹੀਂ ਹੋ ਸਕਦਾ। ਪਰ ਨਾਮ ਜਪਣ ਵਾਲੀ ਜੀਵ-ਇਸਤਰੀ ਸੀਲ ਸੁਭਾਅ ਤੇ ਸਚ ਸੰਜਮ, ਪਿਆਰ ਆਦਿ ਸ਼ੁਭ ਗੁਣਾਂ ਕਰਕੇ ਪਰਵਾਰ ਵਿਚ ਸੋਭਾ ਪਾਉਂਦੀ ਹੈ।

**ਪਉੜੀ**- ਨਿਜ ਸਰੂਪ ਪਛਾਣਨ ਵਾਲੇ ਮਨੁੱਖ ਨੂੰ ਨਾਮ ਰੂਪੀ ਖਜ਼ਾਨਾ ਪ੍ਰਾਪਤ ਹੁੰਦਾ ਹੈ। ਉਹ ਗੁਰੂ ਦੀ ਬਾਣੀ ਰਾਹੀਂ ਨਾਮ ਰਸ ਪੀ ਕੇ ਸਦਾ ਤ੍ਰਿਪਤ ਹੋਇਆ ਰਹਿੰਦਾ ਹੈ, ਹੋਰ ਕਿਸੇ ਰਸ ਨੂੰ ਆਪਣੇ ਨੇੜੇ ਹੀ ਨਹੀਂ ਲਗਣ ਦਿੰਦਾ।

**ਸਲੋਕੁ ਮ: ੩ ॥ ਪਿਰ ਖੁਸੀਏ ਧਨ ਰਾਵੀਏ, ਧਨ ਉਰਿ ਨਾਮੁ ਸੀਗਾਰੁ ॥ ਨਾਨਕ, ਧਨ ਆਗੈ ਖੜੀ ਸੋਭਾਵੰਤੀ ਨਾਰਿ ॥੧॥ ਮ: ੧ ॥ ਸਸੁਰੈ ਪੇਈਐ ਕੰਤ ਕੀ, ਕੰਤੁ ਅਗੰਮੁ ਅਥਾਹੁ ॥ ਨਾਨਕ, ਧੰਨੁ ਸੋੁਹਾਗਣੀ, ਜੋ ਭਾਵਹਿ ਵੇਪਰਵਾਹ ॥੨॥ ਪਉੜੀ ॥ ਤਖਤਿ ਰਾਜਾ ਸੋ ਬਹੈ, ਜਿ ਤਖਤੈ ਲਾਇਕ ਹੋਈ ॥ ਜਿਨੀ ਸਚੁ ਪਛਾਣਿਆ, ਸਚੁ ਰਾਜੇ ਸੇਈ ॥ ਏਹਿ ਭੂਪਤਿ ਰਾਜੇ ਨ ਆਖੀਅਹਿ, ਦੂਜੈ ਭਾਇ ਦੁਖੁ ਹੋਈ ॥ ਕੀਤਾ ਕਿਆ ਸਾਲਾਹੀਐ, ਜਿਸੁ ਜਾਦੇ ਬਿਲਮ ਨ ਹੋਈ ॥ ਨਿਹਚਲੁ ਸਚਾ ਏਕੁ ਹੈ, ਗੁਰਮੁਖਿ ਬੂਝੈ ਸੁ ਨਿਹਚਲੁ ਹੋਈ ॥੬॥**

## ਉਚਾਰਨ ਸੇਧ

**ਬਿੰਦੀ ਸਹਿਤ**: ਸੀਂਗਾਰ, ਭਾਵਹਿਂ, ਆਖੀਅਹਿਂ, ਜਾਂਦੇ।

**ਫੁਟਕਲ**: ਖੁੱਸੀਏ। 'ਸੋੁਹਾਗਣੀ' ਸਸੇ ਔਂਕੜ ਨਾਲ 'ਸੁਹਾਗਣੀ' ਉਚਾਰਨਾ ਹੈ।

**ਪਦ ਅਰਥ: ਸਲੋਕ ਮ:੩॥**- ਪਿਰੁ=ਪਤੀ। ਖੁਸੀਏ=ਖੁਸ਼ੀ ਨਾਲ। ਧਨ=ਇਸਤਰੀ। ਰਾਵੀਏ=ਭੋਗਦਾ, ਅਨੰਦ ਮਾਣਦਾ ਹੈ। ਉਰਿ=ਹਿਰਦੇ ਵਿਚ। ਸੋਭਾਵੰਤੀ=ਸੋਭਾ ਵਾਲੀ। ਨਾਰਿ=ਇਸਤਰੀ।੧। ਮ:੧॥ ਸਸੁਰੈ=ਸਹੁਰੇ ਘਰ। ਪੇਈਐ=ਪੇਕੇ ਘਰ। ਕੰਤ ਕੀ=ਪਤੀ ਦੀ (ਬਣੀ ਰਹਿੰਦੀ ਹੈ)। ਅਗੰਮੁ=ਅਪਹੁੰਚ। ਅਥਾਹੁ=ਬੇਅੰਤ। ਭਾਵਹਿ=ਭਾਉਂਦੀਆਂ, ਚੰਗੀਆਂ ਲਗਦੀਆਂ ਹਨ।੨। ਪਉੜੀ॥- ਤਖਤਿ=ਤਖ਼ਤ ਉਤੇ। ਬਹੈ=ਬੈਠਦਾ ਹੈ। ਜਿ=ਜਿਹੜਾ। ਲਾਇਕ=ਯੋਗ। ਭੂਪਤਿ=ਧਰਤੀ ਦੇ ਮਾਲਕ। ਨ ਆਖੀਅਹਿ=ਨਹੀਂ ਆਖੇ ਜਾ ਸਕਦੇ। ਦੂਜੈ ਭਾਇ=(ਵਾਹਿਗੁਰੂ ਤੋਂ ਬਿਨਾਂ) ਹੋਰ ਦੇ ਪਿਆਰ ਵਿਚ। ਬਿਲਮ=ਦੇਰ। ਨਿਹਚਲੁ-ਅਟੱਲ।

**ਅਰਥ: ਸਲੋਕੁ ਮ:੩॥**- (ਜਿਸ ਜੀਵ) ਇਸਤਰੀ ਦੇ ਹਿਰਦੇ ਵਿਚ ਨਾਮ ਰੂਪੀ ਸ਼ਿੰਗਾਰ ਹੈ (ਉਸ ਨੂੰ) ਪ੍ਰਭੂ ਪਤੀ ਖੁਸ਼ੀ ਨਾਲ ਭੋਗਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੀ ਜੀਵ) ਇਸਤਰੀ (ਪ੍ਰਭੂ ਦੇ) ਅਗੇ ਖੜੀ ਰਹਿੰਦੀ ਹੈ(ਭਾਵ ਹਜ਼ੂਰੀ ਵਿਚ ਖੜੋ ਕੇ ਹੁਕਮ ਮੰਨਦੀ ਹੈ ਉਹ)ਇਸਤਰੀ ਸੋਭਾ ਵਾਲੀ ਹੁੰਦੀ ਹੈ।੧।

**ਮ:੧॥**- (ਅਜਿਹੀ ਜੀਵ ਇਸਤਰੀ) ਸਹੁਰੇ ਤੇ ਪੇਕੇ (ਭਾਵ ਲੋਕ ਪਰਲੋਕ ਦੋਹਾਂ ਵਿਚ ਆਪਣੇ) ਕੰਤ (ਪਤੀ-ਕਰਤਾਰ) ਦੀ ਬਣੀ ਰਹਿੰਦੀ ਹੈ, (ਪਰ ਉਹ) ਕੰਤ ਅਪਹੁੰਚ ਤੇ ਬੇਅੰਤ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਸੋਹਾਗਣਾਂ ਧੰਨਤਾ ਯੋਗ ਹਨ ਜੋ ਬੇ-ਪਰਵਾਹ (ਪ੍ਰਭੂ ਨੂੰ) ਚੰਗੀਆਂ ਲਗਦੀਆਂ ਹਨ।੨।

**ਪਉੜੀ॥**- ਜਿਹੜਾ (ਮਨੁੱਖ) ਤਖਤ ਉਤੇ (ਬੈਠਣ ਦੇ) ਯੋਗ ਹੁੰਦਾ ਹੈ, ਤਖਤ ਉਤੇ ਉਹੀ ਰਾਜਾ (ਬਣ ਕੇ) ਬੈਠਦਾ ਹੈ। ਜਿਨ੍ਹਾਂ ਨੇ ਸਚ (ਪਰਮੇਸ਼ਰ) ਨੂੰ ਪਛਾਣਿਆ ਹੈ (ਭਾਵ ਉਸ ਨਾਲ ਸਾਂਝ ਪਾਈ ਹੈ) ਉਹੀ ਸਚੇ ਰਾਜੇ ਹਨ। ਧਰਤੀ ਦੇ ਮਾਲਕ, ਰਾਜੇ ਨਹੀਂ ਆਖੇ ਜਾ ਸਕਦੇ (ਕਿਉਂਕਿ) ਦ੍ਵੈਤ-ਭਾਵ ਵਿਚ (ਲਗ ਕੇ ਭਾਵ ਹਰੀ ਨੂੰ ਛੱਡ ਕੇ ਹੋਰ ਨੂੰ ਪਿਆਰ ਕਰਨ ਵਾਲੇ ਰਾਜਿਆਂ ਨੂੰ) ਦੁੱਖ ਹੀ ਪ੍ਰਾਪਤ ਹੁੰਦਾ ਹੈ। ਜੋ (ਮਨੁੱਖ ਪ੍ਰਭੂ ਦਾ ਪੈਦਾ) ਕੀਤਾ ਹੋਇਆ ਹੈ (ਉਸ ਮਨੁੱਖ ਨੂੰ) ਸਲਾਹੁਣ ਦਾ ਕੀ ਲਾਭ? ਜਿਸ ਦੇ ਨਾਸ਼ ਹੁੰਦਿਆਂ ਥੋੜੀ ਜਿਹੀ ਦੇਰ ਵੀ ਨਹੀਂ ਲਗਦੀ। (ਕੇਵਲ) ਇਕ (ਵਾਹਿਗੁਰੂ) ਹੀ ਸਦਾ ਥਿਰ ਰਹਿਣ ਵਾਲਾ ਅਟੱਲ ਹੈ, (ਜੋ) ਗੁਰੂ ਦੁਆਰਾ (ਇਸ ਤੱਤ ਨੂੰ) ਸਮਝ ਲੈਂਦਾ ਹੈ, ਉਹ ਵੀ ਅਟੱਲ ਹੋ ਜਾਂਦਾ ਹੈ।੬।

## ਸਾਰੰਸ਼ ਅਤੇ ਸਿਧਾਂਤ

ਨਾਮ ਨਾਲ ਸ਼ਿੰਗਾਰੀ ਹੋਈ ਜੀਵ-ਇਸਤਰੀ ਦੇ ਹਿਰਦੇ ਵਿਚ ਹੀ ਪਤੀ-ਪਰਮਾਤਮਾ ਦਾ ਵਾਸਾ ਹੁੰਦਾ ਹੈ ਕਿਉਂਕਿ ਉਹ ਬੇਪਰਵਾਹ ਪਤੀ ਨੂੰ ਚੰਗੀ ਲਗ ਜਾਂਦੀ ਹੈ।

ਪਉੜੀ ਦਾ ਭਾਵ ਇਹ ਹੈ ਕਿ ਪ੍ਰਿਥਵੀ ਦੇ ਰਾਜੇ ਜੋ ਮਾਇਆ ਦੇ ਹੰਕਾਰ ਨਾਲ ਆਫਰੇ ਹੋਏ ਹਨ, ਕਿਸੇ ਕੰਮ ਨਹੀਂ ਆਉਂਦੇ। ਸੱਚੀ ਵਡਿਆਈ ਸੱਚ ਦੇ ਪਛਾਣਨ ਨਾਲ ਹੀ ਪ੍ਰਾਪਤ ਹੁੰਦੀ ਹੈ।

**ਸਲੋਕੁ ਮ: ੩ ॥ ਸਭਨਾ ਕਾ ਪਿਰੁ ਏਕੁ ਹੈ, ਪਿਰ ਬਿਨੁ ਖਾਲੀ ਨਾਹਿ ॥ ਨਾਨਕ, ਸੇ ਸੋਹਾਗਣੀ, ਜਿ ਸਤਿਗੁਰ ਮਾਹਿ ਸਮਾਹਿ ॥੧॥ ਮ:੩॥ ਮਨ ਕੇ ਅਧਿਕ ਤਰੰਗ, ਕਿਉ ਦਰਿ ਸਾਹਿਬ ਛੁਟੀਐ ॥ ਜੇ ਰਾਚੇ ਸਚ ਰੰਗਿ, ਗੂੜੈ ਰੰਗਿ ਅਪਾਰ ਕੈ॥ ਨਾਨਕ, ਗੁਰ ਪਰਸਾਦੀ ਛੁਟੀਐ, ਜੇ ਚਿਤੁ ਲਗੈ ਸਚਿ॥੨॥ ਪਉੜੀ ॥ ਹਰਿ ਕਾ ਨਾਮੁ ਅਮੋਲੁ ਹੈ, ਕਿਉ ਕੀਮਤਿ ਕੀਜੈ ॥ ਆਪੇ ਸ੍ਰਿਸਟਿ ਸਭ ਸਾਜੀਅਨੁ, ਆਪੇ ਵਰਤੀਜੈ॥ ਗੁਰਮੁਖਿ ਸਦਾ ਸਲਾਹੀਐ, ਸਚੁ ਕੀਮਤਿ ਕੀਜੈ॥ ਗੁਰ ਸਬਦੀ ਕਮਲੁ ਬਿਗਾਸਿਆ, ਇਵ ਹਰਿ ਰਸੁ ਪੀਜੈ॥ ਆਵਣ ਜਾਣਾ ਠਾਕਿਆ, ਸੁਖਿ ਸਹਜਿ ਸਵੀਜੈ॥੭॥**

**ਪਦ ਅਰਥ:** ਖਾਲੀ=ਸਖਣਾ (ਵਿਹੂਣਾ)। ਜਿ=ਜਿਹੜੀਆਂ ਮਾਹਿ=ਵਿਚ। ਸਮਾਹਿ=ਸਮਾਉਂਦੀਆਂ, ਅਭੇਦ ਹੋ ਜਾਂਦੀਆਂ ਹਨ।੧। ਮ:੩॥ ਅਧਿਕ=ਬਹੁਤ। ਤਰੰਗ=ਲਹਿਰਾਂ, ਖ਼ਿਆਲ। ਕਿਉ=ਕਿਵੇਂ?। ਦਰਿ=ਦਰ ਉਤੇ। ਸਚ ਰੰਗਿ=ਸਚ ਦੇ ਰੰਗ ਵਿਚ। ਗੂੜੈ ਰੰਗਿ=ਪੱਕੇ ਰੰਗ ਵਿਚ। ਅਪਾਰ ਕੇ=ਪਾਰ ਤੋਂ ਰਹਿਤ ਪਰਮਾਤਮਾ ਦੇ। ਗੁਰਪਰਸਾਦੀ=ਗੁਰੂ ਦੀ ਕਿਰਪਾ ਨਾਲ। ਸਚਿ=ਸਚ ਵਿੱਚ।੨। ਪਉੜੀ॥- ਅਮੋਲੁ=ਜਿਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ। ਕਿਉ=ਕਿਵੇਂ?। ਸਾਜੀਅਨੁ=ਉਸ (ਪ੍ਰਭੂ) ਨੇ ਬਣਾਈ ਹੈ। ਵਰਤੀਜੈ=ਵਰਤ ਰਿਹਾ, ਵੱਸ ਰਿਹਾ ਹੈ। ਗੁਰਮੁਖਿ=ਗੁਰੂ ਦੀ ਰਾਹੀਂ। ਕਮਲੁ=ਹਿਰਦਾ। ਬਿਗਸਿਆ=ਖਿੜਿਆ। ਇਵ=ਇਸ ਤਰ੍ਹਾਂ। ਆਵਣ ਜਾਣਾ=ਜੰਮਣਾ ਮਰਣਾ। ਠਾਕਿਆ=ਰੋਕਿਆ। ਸਹਜਿ=ਅਡੋਲ ਅਵਸਥਾ ਵਿੱਚ ਸਵੀਜੈ=ਸਵੀਂਦਾ ਹੈ, ਭਾਵ ਸਮਾਈਦਾ ਹੈ।੭।

**ਅਰਥ: ਸਲੋਕ ਮ: ੩॥**- (ਹੇ ਭਾਈ!) ਸਭ (ਜੀਵ-ਇਸਤਰੀਆਂ) ਦਾ ਪ੍ਰਭੂ-ਪਤੀ ਇਕ ਹੈ, (ਉਸ) ਪਤੀ ਤੋਂ ਬਿਨਾਂ (ਕੋਈ ਇਸਤਰੀ) ਖ਼ਾਲੀ ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਇਸਤ੍ਰੀਆਂ) ਸੁਹਾਗ-ਭਾਗ ਵਾਲੀਆਂ ਹਨ ਜੋ ਸਤਿਗੁਰੂ ਵਿਚ ਸਮਾਅ ਜਾਂਦੀਆਂ ਹਨ (ਭਾਵ ਇਕਮਿਕ ਅਥਵਾ ਅਭੇਦ ਹੋ ਜਾਂਦੀਆਂ ਹਨ)।੧।

**ਮ:੩॥-** (ਹੇ ਭਾਈ!) ਮਨ ਦੇ ਬਹੁਤ ਹੀ ਤਰੰਗ ਹਨ (ਭਾਵ ਮਾਇਕ ਤ੍ਰਿਸ਼ਨਾ ਤੇ ਵਿਕਾਰਾਂ ਦੀਆਂ ਲਹਿਰਾਂ ਉਠਦੀਆਂ ਹਨ, ਪਰ ਇਨ੍ਹਾਂ ਦੇ ਹੋਂਦਿਆਂ) ਮਾਲਕ ਦੇ ਦਰ ਉਤੇ ਕਿਸ ਤਰ੍ਹਾਂ ਛੁਟਕਾਰਾ ਹੋਵੇ? (ਉਤਰ ਵਿਚ ਫੁਰਮਾਉਂਦੇ ਹਨ ਕਿ) ਜੇ (ਜੀਵ ਉਸ) ਬੇਅੰਤ ਸਚੇ ਪ੍ਰਭੂ ਦੇ ਗੂੜ੍ਹੇ (ਪੱਕੇ) ਪ੍ਰੇਮ ਵਿਚ ਰੰਗਿਆ ਜਾਵੇ (ਅਤੇ ਉਸੇ ਵਿਚ ਹੀ) ਰਚਿਆ ਰਹੇ (ਭਾਵ ਮਸਤ ਰਹੇ), ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਜੇ ਚਿਤ ਸਚੇ (ਪ੍ਰਭੂ) ਵਿਚ ਜੁੜ ਜਾਏ ਤਾਂ ਗੁਰੂ ਦੀ ਕਿਰਪਾ ਨਾਲ ਛੁਟਕਾਰਾ ਹੋ ਸਕਦਾ ਹੈ।੨।

**ਪਉੜੀ॥-** (ਹੇ ਭਾਈ!) ਹਰੀ ਦਾ ਨਾਮ ਅਮੋਲਕ ਹੈ, ਉਸ ਦੀ ਕੀਮਤ ਕਿਵੇਂ ਪਾਈ ਜਾ ਸਕਦੀ ਹੈ? (ਭਾਵ ਨਹੀਂ ਪਾਈ ਜਾ ਸਕਦੀ)। ਉਸ (ਹਰੀ ਨੇ) ਆਪ ਹੀ ਸਾਰੀ ਸ੍ਰਿਸ਼ਟੀ ਬਣਾਈ ਹੈ (ਅਤੇ) ਆਪ ਹੀ (ਸਭ ਵਿਚ) ਵਰਤ ਰਿਹਾ ਹੈ। ਗੁਰੂ ਦੁਆਰਾ ਸਦਾ ਹੀ (ਉਸ ਹਰੀ ਦੀ) ਸਿਫਤਿ ਸਲਾਹ ਕਰਦੇ ਰਹੀਏ, (ਇਸ) ਸਚ ਰੂਪ (ਸਿਮਰਨ ਨਾਲ ਹੀ ਉਸ ਦੀ) ਕੀਮਤ ਕੀਤੀ ਜਾਵੇ ਉਂਝ ਤਾਂ ਉਹ ਅਮੋਲਕ ਹੀ ਹੈ। ਗੁਰੂ ਦੇ ਸ਼ਬਦ ਦੁਆਰਾ ਹਿਰਦਾ ਕੰਵਲ ਖਿੜ ਜਾਂਦਾ ਹੈ, ਇਸ ਤਰ੍ਹਾਂ ਹਰੀ ਦਾ (ਨਾਮ) ਰਸ ਪੀਤਾ ਜਾਂਦਾ ਹੈ। (ਇਸ ਦੇ ਫਲ ਸਰੂਪ ਹੀ) ਜੰਮਣ ਮਰਣ ਦਾ ਗੇੜਾ ਰੋਕਿਆ ਜਾ ਸਕਦਾ ਹੈ (ਫਿਰ) ਸੁਖ ਤੇ ਅਡੋਲ ਅਵਸਥਾ ਵਿਚ ਸੇਵਿਆ ਜਾ ਸਕਦਾ ਹੈ।੭।

## ਸਾਰੰਸ਼ ਅਤੇ ਸਿਧਾਂਤ

ਇਸ ਵਿਚ ਸ਼ੱਕ ਨਹੀਂ ਕਿ ਪਤੀ ਤੋਂ ਬਿਨਾਂ ਇਸਤਰੀ ਦੀ ਹੋਂਦ ਨਹੀਂ ਹੋ ਸਕਦੀ ਪਰ ਸਾਈਂ ਦੀ ਨਿਗਾਹ ਵਿਚ ਉਸ ਸੁਹਾਗਣ ਦੀ ਕਦਰ ਹੈ ਜੋ ਗੁਰੂ ਦੇ ਉਪਦੇਸ਼ ਵਿਚ ਸਮਾਉਂਦੀ ਹੈ।

ਮਨ ਦੇ ਸੰਕਲਪ ਵਿਕਲਪ ਤੇ ਹੋਰ ਖਿੱਚਾਂ ਇਸ ਨੂੰ ਇਕ ਪਾਸੇ ਨਹੀਂ ਲਗਣ ਦਿੰਦੀਆਂ, ਇਸ ਜੀਵ ਦਾ ਛੁਟਕਾਰਾ ਕਿਵੇਂ ਹੋਵੇ? ਇਸ ਦਾ ਉਪਾਉ ਇਹ ਹੈ ਕਿ ਜੀਵ ਸਚੇ ਹਰੀ ਦੇ ਪਿਆਰ ਵਿਚ ਰਚ ਜਾਵੇ ਫਿਰ ਗੁਰੂ ਦੀ ਕਿਰਪਾ ਨਾਲ ਇਸ ਦਾ ਹਲਤ ਪਲਤ ਸਵਰ ਸਕਦਾ ਹੈ।

ਪਉੜੀ- ਹਰੀ ਦਾ ਨਾਮ ਅਮੋਲਕ ਹੈ। ਗੁਰੂ ਦੇ ਸ਼ਬਦ ਦੁਆਰਾ ਹੀ ਜੀਵ ਦਾ ਹਿਰਦਾ ਰੂਪੀ ਕੰਵਲ ਖਿੜਦਾ ਹੈ ਅਤੇ ਹਰੀ ਦੀ ਕਦਰ ਦਾ ਪਤਾ ਲਗਦਾ ਹੈ। ਫਿਰ ਸੁਖ ਨਾਲ ਅਡੋਲ ਅਵਸਥਾ ਵਿਚ ਇਕ-ਮਿਕ ਹੋ ਜਾਈਦਾ ਹੈ।

**ਸਲੋਕੁ ਮ: ੧ ॥ ਨਾ ਮੈਲਾ ਨਾ ਧੁੰਧਲਾ, ਨਾ ਭਗਵਾ ਨਾ ਕਚੁ ॥ ਨਾਨਕ, ਲਾਲੋ ਲਾਲੁ ਹੈ, ਸਚੈ ਰਤਾ ਸਚੁ ॥੧॥ ਮ: ੩ ॥ ਸਹਜਿ ਵਣਸਪਤਿ ਫੁਲੁ ਫਲੁ ਭਵਰੁ ਵਸੈ ਭੈ ਖੰਡਿ ॥ ਨਾਨਕ, ਤਰਵਰੁ ਏਕੁ ਹੈ, ਏਕੋ ਫੁਲੁ ਭਿਰੰਗ॥ ੨ ॥ ਪਉੜੀ ॥ ਜੋ ਜਨ ਲੂਝਹਿ ਮਨੈ ਸਿਉ, ਸੇ ਸੂਰੇ ਪਰਧਾਨਾ ॥ ਹਰਿ ਸੇਤੀ ਸਦਾ ਮਿਲਿ ਰਹੇ, ਜਿਨੀ ਆਪੁ ਪਛਾਨਾ ॥ ਗਿਆਨੀਆ ਕਾ ਇਹੁ ਮਹਤੁ ਹੈ, ਮਨ ਮਾਹਿ ਸਮਾਨਾ ॥ ਹਰਿ ਜੀਉ ਕਾ ਮਹਲੁ ਪਾਇਆ, ਸਚੁ ਲਾਇ ਧਿਆਨਾ ॥ ਜਿਨ ਗੁਰ ਪਰਸਾਦੀ ਮਨੁ ਜੀਤਿਆ, ਜਗੁ ਤਿਨਹਿ ਜਿਤਾਨਾ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਲੂਝਹਿਂ, ਸਿਉਂ, ਰਹੇਂ, ਗਿਆਨੀਆਂ, ਮਾਹਿਂ।

**ਫੁਟਕਲ:** 'ਭਿਰੰਗ' ਨੂੰ 'ਭਿ ਰੰਗ' ਉਚਾਰਨਾ ਅਸ਼ੁੱਧ ਹੈ। 'ਮਹੱਤ'ਪਦ ਅੱਧਕ ਸਹਿਤ ਉਚਾਰਨਾ ਹੈ।

**ਪਦ ਅਰਥ: ਸਲੋਕ ਮ:੧॥-** ਮੈਲਾ=ਮਟਿਆਲਾ। ਧੁੰਧਲਾ=ਜੋ ਸਾਫ ਨਾ ਦਿਸੇ। ਭਗਵਾ=ਗੇਰੂ ਰੰਗਾ। ਕਚੁ=ਕੱਚਾ। ਲਾਲੋ ਲਾਲ=ਨਿਰੋਲ ਲਾਲ। ਸਚੈ=ਸਚੇ ਵਿਚ।੧।

**ਮ:੩॥-** ਸਹਜਿ=ਅਡੋਲ ਅਵਸਥਾ ਵਿਚ। ਭਵਰੁ=ਭੌਰਾ। ਭੈ ਖੰਡਿ=ਡਰ ਦੂਰ ਕਰਕੇ। ਤਰਵਰੁ=ਬ੍ਰਿਛ। ਭਿਰੰਗ=ਜਗਿਆਸੂ ਰੂਪ ਭੌਰਾ।੨।

**ਪਉੜੀ॥-** ਲੂਝਹਿ=ਲੜਦੇ ਝਗੜਦੇ ਹਨ। ਮਨੈ ਸਿਉ=ਮਨ ਨਾਲ। ਸੂਰੇ=ਸੂਰਮੇ, ਬਹਾਦਰ। ਪਰਧਾਨਾ=ਵੱਡੇ, ਮੰਨੇ-ਪ੍ਰਮੰਨੇ। ਸੇਤੀ=ਨਾਲ। ਆਪੁ=ਨਿਜ ਸਰੂਪ। ਮਹਤੁ=ਵਡਿਆਈ। ਮਾਹਿ=ਵਿਚ। ਸਮਾਨਾ=ਲੀਨ ਹੋਣਾ। ਮਹਲੁ=ਸਰੂਪ। ਲਾਇ=ਲਾ ਕੇ। ਜਿਨ=ਜਿਨ੍ਹਾਂ ਨੇ। ਗੁਰਪਰਸਦੀ=ਗੁਰੂ ਦੀ ਕਿਰਪਾ ਨਾਲ। ਜਗੁ=ਜਗਤ ਨੂੰ। ਤਿਨਹਿ=ਉਨ੍ਹਾਂ ਨੇ ਹੀ। ਜਿਤਾਨਾ=ਜਿਤਿਆ ਹੈ।੮।

**ਅਰਥ: ਸਲੋਕੁ ਮ:੧॥-** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਜੀਵ) ਸਚੇ (ਪ੍ਰਭੂ ਦੇ ਰੰਗ ਵਿਚ) ਰੰਗਿਆ ਗਿਆ ਹੈ (ਉਹ) ਸਚ ਰੂਪ ਹੈ ਉਹ ਨਿਰੋਲ ਲਾਲ (ਪ੍ਰੇਮ ਦੇ ਰੰਗ ਵਾਲਾ) ਹੈ। (ਉਸ ਤੇ ਜੋ ਰੰਗ ਚੜ੍ਹਿਆ ਹੈ ਉਸ ਦਾ ਰੂਪ) ਨਾ ਮੈਲਾ ਹੈ, ਨਾ ਧੁੰਧਲਾ ਹੈ, ਨਾ ਗੇਰੂ ਰੰਗਾ ਹੈ, ਨਾ ਕੱਚਾ ਹੈ (ਭਾਵ ਰਜੋ, ਸਤੋ, ਤਮੋ ਅਤੇ ਮਾਇਆ ਦੇ ਕੱਚੇ ਰੰਗਾਂ ਦੇ ਪ੍ਰਭਾਵ ਤੋਂ ਸੁਤੰਤਰ ਹੈ)।੧।

**ਮ:੩॥-** (ਹੇ ਭਾਈ!) ਅਡੋਲ ਅਵਸਥਾ ਵਾਲੀ (ਸਤਿਸੰਗਤ ਮਾਨੋ) ਬਨਾਸਪਤੀ ਹੈ (ਜਿਸ ਨੂੰ ਧਰਮ ਰੂਪ) ਫੁਲ (ਅਤੇ ਗਿਆਨ ਰੂਪ) ਫਲ ਲਗਾ ਹੈ। (ਜਗਿਆਸੂ ਰੂਪ) ਭੌਰਾ ਡਰ ਦੂਰ ਕਰਕੇ (ਇਸ ਵਿਚ) ਵਸਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸੰਤ ਮਾਨੋ) ਇਕ (ਧਰਮ ਰੂਪ) ਬ੍ਰਿਛ ਹੈ, (ਜਿਸ ਨੂੰ ਭਗਤੀ ਰੂਪੀ) ਇਕ ਫੁਲ (ਲੱਗਾ ਹੋਇਆ ਹੈ), ਜਗਿਆਸੂ ਰੂਪੀ ਭੌਰਾ (ਸਭ ਪਾਸੇਂ ਇਕ ਵਿਆਪਕ ਪ੍ਰਭੂ ਦਾ ਰੂਪ ਵੇਖਦਾ ਹੈ)।੨।

**ਪਉੜੀ॥-** (ਹੇ ਭਾਈ!) ਜਿਹੜੇ ਮਨੁੱਖ (ਆਪਣੇ) ਮਨ ਨਾਲ ਲੜਦੇ ਹਨ (ਭਾਵ ਮਨ ਦੀਆਂ ਖਾਹਿਸ਼ਾਂ ਨੂੰ ਮਾਰਦੇ ਹਨ) ਓਹੀ ਮਹਾਨ ਸੂਰਮੇ ਹਨ। ਜਿਹਨਾਂ ਨੇ ਆਪਣੇ ਆਪ ਨੂੰ ਪਛਾਣਿਆ ਹੈ, ਉਹ ਸਦਾ ਹੀ ਹਰੀ ਨਾਲ ਮਿਲੇ ਰਹਿੰਦੇ ਹਨ। ਗਿਆਨਵਾਨ ਪੁਰਸ਼ਾਂ ਦਾ ਇਹ ਵਡਿਆਈ ਵਾਲਾ (ਰੁੱਤਬਾ ਹੈ, ਉਸ ਨੂੰ ਆਪਣੇ) ਮਨ ਵਿਚ (ਰੱਖ ਕੇ ਪ੍ਰਭੂ ਨਾਲ) ਲੀਨ ਹੋਏ ਰਹਿੰਦੇ ਹਨ। (ਉਨ੍ਹਾਂ ਨੇ) ਸਚ ਰੂਪੀ ਧਿਆਨ ਲਾ ਕੇ ਪਰਮਾਤਮਾ ਜੀ ਦਾ ਨਾਮ ਪ੍ਰਾਪਤ ਕਰ ਲਿਆ ਹੈ। ਜਿਨ੍ਹਾਂ ਨੇ ਗੁਰੂ ਦੀ ਕਿਰਪਾ ਨਾਲ (ਆਪਣਾ) ਮਨ ਜਿਤਿਆ ਹੈ (ਭਾਵ ਮਨ ਉਤੇ ਕਾਬੂ ਪਾਇਆ ਹੈ) ਉਨ੍ਹਾਂ ਨੇ ਹੀ ਜਗਤ ਨੂੰ ਜਿਤਿਆ ਹੈ।੮।

## ਸਾਰੰਸ਼ ਅਤੇ ਸਿਧਾਂਤ

ਮਨੁੱਖੀ ਮਨ ਰਜੋ, ਤਮੋ, ਸਤੋ ਤਿੰਨਾਂ ਗੁਣਾਂ ਤੋਂ ਉਪਰ ਉਠ ਕੇ ਹਰੀ ਦੇ ਰੰਗ ਵਿਚ ਰਚ ਜਾਵੇ ਤਾਂ ਨਾਮ ਜਪਦੰੜੀ ਲਾਲੀ ਨਾਲ 'ਲਾਲੋ ਲਾਲ' ਹੋ ਸਕਦਾ ਹੈ। ਪਉੜੀ ਦਾ ਸਿਧਾਂਤ ਇਹ ਹੈ ਕਿ ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਨੇ ਆਪਣਾ ਮਨ ਜਿਤ ਲਿਆ ਉਨ੍ਹਾਂ ਨੇ ਮਾਨੋ ਸਾਰੇ ਜਗਤ ਨੂੰ ਜਿਤ ਲਿਆ ਹੈ। 'ਮਨਿ ਜੀਤੈ ਜਗੁ ਜੀਤੁ' ਵਾਲੀ ਸਥਿਤੀ ਤਾਂ ਪ੍ਰਾਪਤ ਹੁੰਦੀ ਹੈ ਜੇ ਮਨੁੱਖ ਆਪਣੇ ਮਨ ਨਾਲ ਯੁੱਧ ਕਰੇ, ਗੁਰੂ ਦੀ ਕਿਰਪਾ ਵਲ ਤੱਕੇ ਫਿਰ ਅਵੱਸ਼ ਹੀ ਫਤਿਹ ਹੁੰਦੀ ਹੈ:-

**ੳ. ਫਾਹੇ ਕਾਟੇ ਮਿਟੇ ਗਵਨ, ਫਤਿਹ ਭਈ ਮਨ ਜੀਤ ॥**

ਨਾਨਕ ਗੁਰ ਤੇ ਥਿਤ ਪਾਈ, ਫਿਰਨ ਮਿਟੇ ਨਿਤ ਨੀਤ ॥ [ਪੰਨਾ ੨੫੮

ਅ. ਭਈ ਜੀਤ ਮੇਰੀ ਕਿਰਪਾ ਕਾਲ ਤੇਰੀ ॥ [ਬਚਿੱਤਰ ਨਾਟਕ ਪਾਤਿਸ਼ਾਹੀ ੧੦

**ਸਲੋਕੁ ਮ: ੩ ॥ ਜੋਗੀ ਹੋਵਾ ਜਗਿ ਭਵਾ, ਘਰਿ ਘਰਿ ਭੀਖਿਆ ਲੇਉ ॥ ਦਰਗਹ ਲੇਖਾ ਮੰਗੀਐ, ਕਿਸੁ ਕਿਸੁ ਉਤਰੁ ਦੇਉ ॥ ਭਿਖਿਆ ਨਾਮੁ ਸੰਤੋਖੁ ਮੜੀ, ਸਦਾ ਸਚੁ ਹੈ ਨਾਲਿ ॥ ਭੇਖੀ ਹਾਥ ਨ ਲਧੀਆ, ਸਭ ਬਧੀ ਜਮਕਾਲਿ ॥ ਨਾਨਕ, ਗਲਾ ਝੂਠੀਆ, ਸਚਾ ਨਾਮੁ ਸਮਾਲਿ ॥੧॥ ਮ: ੩ ॥ ਜਿਤੁ ਦਰਿ ਲੇਖਾ ਮੰਗੀਐ, ਸੋ ਦਰੁ ਸੇਵਿਹੁ ਨ ਕੋਇ ॥ ਐਸਾ ਸਤਿਗੁਰੁ ਲੋੜਿ ਲਹੁ, ਜਿਸੁ ਜੇਵਡੁ ਅਵਰੁ ਨ ਕੋਇ ॥ ਤਿਸੁ ਸਰਣਾਈ ਛੂਟੀਐ, ਲੇਖਾ ਮੰਗੈ ਨ ਕੋਇ ॥ ਸਚੁ ਦ੍ਰਿੜਾਏ ਸਚੁ ਦ੍ਰਿੜ, ਸਚਾ ਓਹੁ ਸਬਦੁ ਦੇਇ ॥ ਹਿਰਦੈ ਜਿਸਦੈ ਸਚੁ ਹੈ, ਤਨੁ ਮਨੁ ਭੀ ਸਚਾ ਹੋਇ ॥ ਨਾਨਕ, ਸਚੈ ਹੁਕਮਿ ਮੰਨਿਐ, ਸਚੀ ਵਡਿਆਈ ਦੇਇ ॥ ਸਚੇ ਮਾਹਿ ਸਮਾਵਸੀ ਜਿਸ ਨੋ ਨਦਰਿ ਕਰੇਇ ॥੨॥ ਪਉੜੀ ॥ ਸੂਰੇ ਏਹਿ ਨ ਆਖੀਅਹਿ, ਅਹੰਕਾਰਿ ਮਰਹਿ ਦੁਖੁ ਪਾਵਹਿ ॥ ਅੰਧੇ ਆਪੁ ਨ ਪਛਾਣਨੀ, ਦੂਜੈ ਪਚਿ ਜਾਵਹਿ ॥ ਅਤਿ ਕਰੋਧ ਸਿਉ ਲੂਝਦੇ, ਅਗੈ ਪਿਛੈ ਦੁਖੁ ਪਾਵਹਿ ॥ ਹਰਿ ਜੀਉ ਅਹੰਕਾਰ ਨ ਭਾਵਈ, ਵੇਦ ਕੂਕਿ ਸੁਣਾਵਹਿ ॥ ਅਹੰਕਾਰਿ ਮੁਏ ਸੇ ਵਿਗਤੀ ਗਏ, ਮਰਿ ਜਨਮਹਿ ਫਿਰਿ ਆਵਹਿ ॥੯॥**

ਉਚਾਰਨ ਸੇਧ

**ਬਿੰਦੀ ਸਹਿਤ :** ਹੋਵਾਂ, ਭਵਾਂ, ਲੇਉਂ, ਭੇਖੀਂ, ਗਲਾਂ, ਝੂਠੀਆਂ, ਮਾਹਿਂ, ਆਖੀਅਹਿਂ, ਮਰਹਿਂ, ਪਾਵਹਿਂ, ਜਾਵਹਿਂ, ਸਿਉਂ, ਸੁਣਾਵਹਿਂ, ਜਨਮਹਿਂ, ਆਵਹਿਂ। **ਫੁਟਕਲ :** 'ਵਿਗਤੀ' ਦਾ ਸ਼ੁੱਧ ਉਚਾਰਨ 'ਵਿ-ਗੱਤੀ' ਹੈ।

**ਪਦ ਅਰਥ : ਸਲੋਕੁ ਮ:੩॥-** ਜਗਿ=ਜਗਤ ਵਿੱਚ। ਭਵਾ=ਫਿਰਾਂ। ਭੀਖਿਆ=ਭਿਖਿਆ, ਖ਼ੈਰ। ਲੇਉ=ਲਵਾਂ। ਕਿਸੁ ਕਿਸੁ=ਕਿਸ ਕਿਸ ਨੂੰ। ਉਤਰ=(ਆਪਣੀ ਕਰਤੂਤ ਦਾ) ਜਵਾਬ। ਦੇਉ=ਦੇਵਾਂ। ਮੜੀ=ਮਨ, ਕੁੱਟੀਆ। ਭੇਖੀ=ਭੇਖਾਂ ਨਾਲ। ਹਾਥ=ਅੰਤ, ਭਾਵ ਅਸਲੀਅਤ। ਜਮਕਾਲਿ=ਜਮਕਾਲਿ ਨੇ। ਸਮਾਲਿ=ਯਾਦ ਕਰ।੨।

**ਅਰਥ : ਸਲੋਕ ਮ:੩॥-** (ਹੇ ਭਾਈ ! ਜੇ) ਮੈਂ ਜੋਗੀ ਬਣ ਜਾਵਾਂ ਜਗਤ ਵਿਚ ਹਰੇਕ ਦੇ ਘਰ ਵਿਚ ਜਾਵਾਂ (ਅਤੇ) ਭਿਖਿਆ (ਖ਼ੈਰ) ਲੈਂਦਾ ਰਹਾਂ। (ਰੱਬੀ) ਦਰਗਾਹ ਵਿਚ (ਕਰਮਾਂ ਦਾ) ਲੇਖਾ ਮੰਗਿਆ ਜਾਂਦਾ ਹੈ, (ਮੈਂ ਆਪਣੀਆਂ ਕਰਤੂਤਾਂ ਬਾਰੇ) ਕਿਸ ਕਿਸ ਨੂੰ (ਕੀ) ਉਤਰ ਦਿਆਂਗਾ। ਜਿਸ ਮਨੁੱਖ (ਨੇ ਪ੍ਰਭੂ) ਨਾਮ ਰੂਪੀ ਭਿਖਿਆ, ਸੰਤੋਖ ਰੂਪ ਕੁਟੀਆ ਬਣਾਈ ਹੈ, ਸਚ ਰੂਪ (ਪ੍ਰਭੂ) ਸਦਾ (ਉਸ ਦੇ) ਨਾਲ (ਅੰਗ-ਸੰਗ) ਵਸਦਾ ਹੈ। ਭੇਖਾਂ ਨਾਲ (ਕਦੇ ਵੀ ਕਿਸੇ ਨੂੰ ਅਸਲੀਅਤ ਨਹੀਂ ਲੱਭੀ, ਜਮਕਾਲ ਨੇ ਸਾਰੀ (ਲੁਕਾਈ) ਬੰਨ੍ਹ ਕੇ ਰਖੀ ਹੋਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਜਗਿਆਸੂ ਸਾਰੀਆਂ ਗੱਲਾਂ ਝੂਠੀਆਂ ਹਨ (ਤੂੰ ਕੇਵਲ ਪ੍ਰਭੂ ਦਾ) ਸੱਚਾ ਨਾਮ ਯਾਦ ਕਰ।੧।

**ਮ: ੩॥-** (ਹੇ ਭਾਈ !) ਉਸ ਦਰ ਨੂੰ ਕੋਈ ਵੀ ਨਾ ਸੇਵਿਓ ਜਿਸ ਦਰ ਉਤੇ (ਬੈਠਿਆਂ ਕਰਮਾਂ ਦਾ) ਲੇਖਾ ਮੰਗਿਆ ਜਾਂਦਾ ਹੋਵੇ। (ਹੇ ਭਾਈ!) ਅਜਿਹਾ ਸਤਿਗੁਰੂ ਲਭ ਲਵੋ ਜਿਸ ਵਰਗਾ ਵੱਡਾ ਹੋਰ ਕੋਈ ਨਹੀਂ ਹੈ। ਉਸ ਸਤਿਗੁਰੂ ਦੀ ਸ਼ਰਨ ਵਿੱਚ ਪਿਆ ਹੀ ਮੁਕਤ ਹੋਈਦਾ ਹੈ (ਅਤੇ ਫਿਰ) ਕੋਈ (ਕਿਸੇ ਕਿਸਮ ਦਾ) ਲੇਖਾ (ਹਿਸਾਬ-ਕਿਤਾਬ) ਨਹੀਂ ਮੰਗਦਾ। (ਉਹ ਸਤਿਗੁਰੂ ਆਪ) ਸੱਚ ਦ੍ਰਿੜ ਕਰਦਾ ਹੈ, (ਹੋਰਨਾਂ ਨੂੰ) ਸੱਚ ਦ੍ਰਿੜ ਕਰਾਉਂਦਾ ਹੈ (ਅਤੇ) ਉਹ ਸੱਚਾ ਉਪਦੇਸ਼ ਦਿੰਦਾ ਹੈ। ਜਿਸ ਦੇ ਹਿਰਦੇ ਵਿੱਚ ਸੱਚ ਹੈ (ਉਸ ਦਾ) ਸਰੀਰ ਤੇ ਮਨ ਵੀ ਸੱਚਾ ਹੁੰਦਾ ਹੈ। ਨਾਨਕ

(ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਚੇ (ਪ੍ਰਭੂ ਦੇ ਸਚੇ ਹੁਕਮ ਮੰਨਣ ਨਾਲ (ਪ੍ਰਭੂ) ਸੱਚੀ ਵਡਿਆਈ ਬਖ਼ਸ਼ਦਾ ਹੈ। ਜਿਸ ਜੀਵ ਉਤੇ ਪ੍ਰਭੂ ਮਿਹਰ ਦੀ ਨਜਰ ਕਰ ਦੇਵੇ (ਉਹ ਜੀਵ) ਸੱਚੇ (ਪ੍ਰਭੂ) ਵਿੱਚ ਲੀਨ ਹੁੰਦਾ ਹੈ ।੨।

**ਪਉੜੀ॥-** ਇਹ (ਭਾਵ ਇਹੋ ਜਿਹੀ ਕਰਨੀ ਵਾਲੇ ਮਨੁੱਖ) ਬਹਾਦਰ ਨਹੀਂ ਆਖੇ ਜਾ ਸਕਦੇ ਜਿਹੜੇ ਅਹੰਕਾਰ ਵਿਚ ਮਰਦੇ ਹਨ (ਅਤੇ ਅੰਤ) ਦੁਖ ਪਾਂਦੇ ਹਨ। (ਇਹੋ ਜਿਹੇ) ਅਗਿਆਨੀ ਆਪਣਾ (ਅਸਲਾ) ਨਹੀਂ ਪਛਾਣਦੇ, ਦ੍ਵੈਤ-ਭਾਵ ਵਿਚ ਹੀ ਸੜ ਖੱਪ ਜਾਂਦੇ ਹਨ। ਬੜੇ ਗੁੱਸੇ ਵਿਚ ਆ ਕੇ ਲੜਦੇ ਹਨ (ਜਿਸ ਕਰਕੇ) ਅਗੇ ਪਿਛੇ (ਭਾਵ ਲੋਕ ਹਰ ਵੇਲੇ) ਦੁਖ ਪਾਉਂਦੇ ਹਨ। ਹਰੀ ਜੀਉ ਨੂੰ ਹੰਕਾਰ ਚੰਗਾ ਨਹੀਂ ਲਗਦਾ (ਇਹ ਯਥਾਰਥ ਗੱਲ) ਵੇਦ (ਆਦਿਕ ਸਾਰੇ ਧਰਮ ਗ੍ਰੰਥ) ਪੁਕਾਰ ਪੁਕਾਰ ਕੇ ਸੁਣਾਉਂਦੇ ਹਨ। (ਜਿਹੜੇ ਮਨੁੱਖ) ਅਹੰਕਾਰ ਵਿੱਚ ਮਰ ਗਏ ਉਹ (ਜਾਣੋ) ਗਤੀ ਤੋਂ ਬਿਨਾਂ (ਬੇ-ਗਤੇ) ਹੀ ਗਏ ਹਨ। ਉਹ ਮਰ ਕੇ ਜੰਮਦੇ ਹਨ ਫਿਰ (ਸੰਸਾਰ ਤੇ) ਆਉਂਦੇ ਹਨ (ਭਾਵ ਆਵਾਗਉਣ ਦੇ ਚੱਕਰ ਵਿਚ ਪਏ ਹੀ ਰਹਿੰਦੇ ਹਨ)।੯।

## ਸਾਰੰਸ਼ ਅਤੇ ਸਿਧਾਂਤ

ਜੋਗ ਦਾ ਭੇਖ ਧਾਰਿਆਂ ਘਰ ਘਰ ਚੋਂ ਉਦਰ ਪੂਰਤੀ ਲਈ ਭਿਖਿਆ ਮੰਗਿਆਂ ਪ੍ਰਭੂ ਦਾ ਮਿਲਾਪ ਨਹੀਂ ਹੁੰਦਾ। ਪਰਮੇਸ਼ਰ ਨੂੰ ਮਿਲਣ ਦਾ ਅਸਲ ਸਾਧਨ ਨਾਮ ਹੈ। 'ਘਰਿ ਘਰਿ ਭੀਖਿਆ ਲੇਉ' ਦਾ ਵੀ ਲੇਖਾ ਦੇਣਾ ਪਵੇਗਾ। ਇਸ ਲਈ ਸੱਚੇ ਗੁਰੂ ਦਾ ਲੜ ਫੜਨ ਦੀ ਲੋੜ ਹੈ, ਉਸ ਦੀ ਸ਼ਰਨ ਵਿਚ ਪਇਆਂ ਹੀ ਛੁਟਕਾਰਾ ਹੋ ਸਕਦਾ ਹੈ। ਪਰ ਨਾਮ ਕਿਸੇ ਐਰੇ-ਗ਼ੈਰੇ ਕੱਚੇ ਗੁਰੂ ਤੋਂ ਨਹੀਂ ਲੈਣਾ ਚਾਹੀਦਾ ਕਿਉਂਕਿ ਸਚ ਦਾ ਪਾਰਖੂ ਸਤਿਗੁਰੂ (ਆਪ) ਹੀ ਸੱਚੇ ਨਾਮ ਦੀ ਦਾਤਿ ਪਰਦਾਨ ਕਰ ਸਕਦਾ ਹੈ।

ਪਉੜੀ ਵਿਚ ਬਹਾਦਰ (ਜੋਧੇ) ਦੀ ਪਰਿਭਾਸ਼ਾ ਦਾ ਵਰਣਨ ਹੈ। ਅਸਲ ਸੂਰਮਾ ਉਹ ਹੈ ਜੋ ਹੰਕਾਰ ਨਾ ਕਰੇ, ਆਪਣੇ ਵਿੱਤ ਨੂੰ ਪਛਾਣ ਕੇ ਇਕ ਹਰੀ ਵਿਚ ਸਮਾਉਣ ਲਈ ਜਤਨਸ਼ੀਲ ਹੋਵੇ।

**ਸਲੋਕੁ ਮ: ੩ ॥ ਕਾਗਉ ਹੋਇ ਨ ਊਜਲਾ, ਲੋਹੇ ਨਾਵ ਨ ਪਾਰੁ ॥ ਪਿਰਮ ਪਦਾਰਥੁ ਮੰਨਿ ਲੈ, ਧੰਨੁ ਸਵਾਰਣਹਾਰੁ ॥ ਹੁਕਮੁ ਪਛਾਣੈ ਊਜਲਾ, ਸਿਰਿ ਕਾਸਟ ਲੋਹਾ ਪਾਰਿ ॥ ਤ੍ਰਿਸਨਾ ਛੋਡੈ ਭੈ ਵਸੈ, ਨਾਨਕ ਕਰਣੀ ਸਾਰੁ ॥੧॥ ਮ:੩॥ ਮਾਰੂ ਮਾਰਣ ਜੋ ਗਏ, ਮਾਰਿ ਨ ਸਕਹਿ ਗਵਾਰ ॥ ਨਾਨਕ, ਜੇ ਇਹੁ ਮਾਰੀਐ, ਗੁਰ ਸਬਦੀ ਵੀਚਾਰਿ ॥ ਏਹੁ ਮਨੁ ਮਾਰਿਆ ਨ ਮਰੈ, ਜੇ ਲੋਚੈ ਸਭੁ ਕੋਇ ॥ ਨਾਨਕ, ਮਨ ਹੀ ਕਉ ਮਨੁ ਮਾਰਸੀ, ਜੇ ਸਤਿਗੁਰੁ ਭੇਟੈ ਸੋਇ ॥੨॥ ਪਉੜੀ ॥ ਦੋਵੈ ਤਰਫਾ ਉਪਾਈਓਨੁ, ਵਿਚਿ ਸਕਤਿ ਸਿਵ ਵਾਸਾ ॥ ਸਕਤੀ ਕਿਨੈ ਨ ਪਾਇਓ, ਫਿਰਿ ਜਨਮਿ ਬਿਨਾਸਾ ॥ ਗੁਰਿ ਸੇਵਿਐ ਸਾਤਿ ਪਾਈਐ, ਜਪਿ ਸਾਸ ਗਿਰਾਸਾ ॥ ਸਿਮ੍ਰਿਤਿ ਸਾਸਤ ਸੋਧਿ ਦੇਖੁ, ਊਤਮ ਹਰਿ ਦਾਸਾ ॥ ਨਾਨਕ, ਨਾਮ ਬਿਨਾ ਕੋ ਥਿਰੁ ਨਹੀ, ਨਾਮੇ ਬਲਿ ਜਾਸਾ ॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਾਗਉਂ, ਸਕਹਿਂ, ਮਾਰਿਆਂ, ਦੋਵੈਂ, ਤਰਫਾਂ, ਸਾਂਤਿ, ਨਹੀਂ।

**ਪਦ ਅਰਥ:** ਕਾਗਉ=(ਕਾਲੇ) ਕਾਂ ਤੋਂ। ਉਜਲਾ=ਚਿੱਟਾ (ਹੰਸ)। ਨਾਵ=ਬੇੜੀ ਉਤੇ। ਪਿਰਮ ਪਦਾਰਥੁ=ਪਿਆਰੇ (ਹਰੀ ਦਾ ਨਾਮ) ਪਦਾਰਥ। ਮੰਨਿ=ਮਨ ਵਿਚ। ਧੰਨੁ=ਧੰਨਤਾ ਯੋਗ। ਸਵਾਰਣਹਾਰੁ=ਸਵਾਰਨ ਵਾਲਾ ਵਾਹਿਗੁਰੂ। ਸਿਰਿ=ਸਿਰ ਉਤੇ। ਕਾਸਟ=ਲਕੜ। ਪਾਰਿ=ਪਾਰ ਹੋ ਜਾਂਦਾ ਹੈ। ਭੈ ਵਸੈ=(ਰਬੀ) ਡਰ ਵਿਚ ਵਸੇ। ਕਰਣੀ=ਰਹਿਣੀ, ਕਮਾਈ। ਸਾਰੁ=ਸ੍ਰੇਸ਼ਟ।੧।

**ਮ:੩॥-** ਮਾਰੂ=ਰੇਤਲੇ ਥਲ (ਜੰਗਲਾਂ ਵਿਚ)। ਮਾਰਣ=(ਮਨ ਨੂੰ) ਮਾਰਨ ਲਈ। ਗਵਾਰ=ਮੂਰਖ। ਗੁਰ ਸਬਦੀ ਵੀਚਾਰਿ=ਗੁਰ ਸ਼ਬਦ ਦੀ ਵਿਚਾਰ ਦੁਆਰਾ। ਮਾਰਿਆ=(ਆਪਣੇ ਜਤਨ ਨਾਲ) ਮਾਰਿਆਂ। ਨ ਮਰੈ=ਨਹੀਂ ਮਰਦਾ। ਜੇ ਲੋਚੈ=ਜੇ ਚਾਹੇ। ਮਨੁ ਮਾਰਸੀ=ਮਨ ਹੀ ਮਾਰੇਗਾ। ਭੇਟੈ=ਮਿਲ ਪਏ।੨।

**ਪਉੜੀ॥-** ਦੋਵੈ ਤਰਫਾ=ਦੋਵੇਂ ਪਾਸੇ, ਗੁਰਮੁਖਾਂ ਤੇ ਮਨਮੁਖਾਂ ਵਾਲੇ ਰਸਤੇ। ਉਪਾਈਅਨੁ=ਉਸ (ਵਾਹਿਗੁਰੂ) ਨੇ ਪੈਦਾ ਕੀਤੀਆਂ ਹਨ। ਸਕਤਿ=ਸ਼ਕਤੀ (ਮਾਇਆ)। ਸਿਵ=(ਜੀਵ ਆਤਮਾ)। ਸਕਤੀ=ਮਾਇਆ ਵਿਚ (ਰਹਿ ਕੇ)। ਜਨਮਿ=ਜੰਮ ਕੇ। ਬਿਨਾਸਾ=ਨਾਸ਼ ਹੁੰਦਾ ਹੈ। ਗੁਰਿ ਸੇਵਿਐ=ਗੁਰੂ ਸਿਮਰਨ ਨਾਲ ਸੇਵਾ ਕਰਨ ਨਾਲ। ਸਾਤਿ=ਸ਼ਾਂਤੀ। ਜਪਿ ਸਾਸ ਗਿਰਾਸ=ਸੁਆਸ ਲੈਂਦਿਆਂ ਤੇ ਗਿਰਾਹੀ ਪਾਂਦਿਆਂ (ਨਾਮ) ਜਪ ਕੇ। ਸਿਮ੍ਰਿਤਿ=ਸਿਮਰਤੀਆਂ। ਸਾਸਤ=ਸ਼ਾਸਤਰ। ਸੋਧਿ=ਸੋਧ ਕੇ, ਪੜ੍ਹ ਕਰਕੇ। ਦੇਖੁ=ਦੇਖ ਲੈ। ਥਿਰੁ=ਪੱਕਾ, ਅਟੱਲ। ਨਾਮੇ ਬਲਿ ਜਾਸਾ=ਨਾਮ ਤੋਂ ਬਲਿਹਾਰ (ਸਦਕੇ) ਜਾਵਾਂ।੧੦।

**ਅਰਥ: ਸਲੋਕੁ ਮ: ੩ ॥-** (ਹੇ ਭਾਈ!) ਕਾਂ ਤੋਂ ਕੋਈ ਚਿੱਟਾਂ (ਹੰਸ) ਨਹੀਂ ਬਣ ਜਾਂਦਾ ਤੇ ਲੋਹੇ ਦੀ ਬੇੜੀ (ਨਾਲ ਦਰਿਆ ਤੋਂ) ਪਾਰ ਨਹੀਂ (ਹੋ ਸਕ ਦਾ)। ਹਾਂ, ਜੇ ਜੀਵ ਪਿਆਰੇ (ਗੁਰੂ ਦੇ ਨਾਮ) ਪਦਾਰਥ ਨੂੰ ਮਨ ਵਿਚ (ਵਸਾ) ਲਵੇ, (ਪੂਰਨ ਸ਼ਰਧਾ ਆ ਜਾਵੇ) ਤਾਂ (ਜੀਵ ਨੂੰ) ਸਵਾਰਨ ਵਾਲਾ (ਗੁਰੂ) ਧੰਨਤਾ ਯੋਗ (ਮੰਨਿਆ ਜਾਂਦਾ ਹੈ)। ਜਿਹੜਾ ਜੀਵ ਗੁਰੂ ਨਾਲ ਲਗ ਕੇ ਸਤ ਸੰਗਤ ਦੁਆਰਾ ਹੁਕਮ ਨੂੰ ਪਛਾਣਦਾ ਹੈ (ਉਹ) ਪਾਪੀ ਜੀਵ ਉਤਮ ਹੋ ਜਾਂਦਾ ਹੈ, (ਜਿਵੇਂ) ਲੋਹਾ ਲਕੜ (ਨਾਲ ਲਗ ਕੇ) ਪਾਰ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸੇ ਤਰ੍ਹਾਂ ਜਿਹੜਾ ਜੀਵ ਪਦਾਰਥਾਂ) ਦੀ ਤ੍ਰਿਸ਼ਨਾ ਨੂੰ ਤਿਆਗ ਕੇ (ਪਰਮੇਸ਼ਰ ਦੇ) ਡਰ ਵਿਚ ਵਸਦਾ ਹੈ (ਉਸ ਮਨੁੱਖ ਦੀ) ਕਰਣੀ ਸ੍ਰੇਸ਼ਟ ਹੁੰਦੀ ਹੈ।੧।

**ਮ:੩॥-** (ਹੇ ਭਾਈ!) ਜੋ (ਮਨੁੱਖ ਮਨ ਮਾਰਨ ਲਈ) ਰੇਤਲੇ ਥਲਾਂ (ਜੰਗਲ ਬੀਆਬਾਨਾਂ ਵਿਚ) ਗਏ (ਉਹ) ਮੂਰਖ ਮਨ ਨੂੰ ਨਹੀਂ ਮਾਰ ਸਕੇ । ਨਾਨਕ, ਜੇ ਇਹ (ਮਨ) ਗੁਰੂ ਦੇ ਸ਼ਬਦ ਦੀ ਵੀਚਾਰ ਦੁਆਰਾ ਮਾਰੀਏ (ਤਾਂ ਮਰਦਾ ਹੈ)। (ਹੇ ਭਾਈ!) ਜੇ ਸਭ ਕੋਈ (ਇਸ ਮਨ ਨੂੰ) ਆਪਣੀ ਮਰਜ਼ੀ ਨਾਲ ਮਾਰਨਾ ਚਾਹੇ ਤਾਂ ਇਹ ਮਨ (ਇਸ ਤਰ੍ਹਾਂ) ਮਾਰਿਆਂ ਨਹੀਂ ਮਰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਜੇਕਰ ਉਹ ਸਤਿਗੁਰੂ ਮਿਲ ਪਏ ਤਾਂ (ਉਸ ਦੀ ਕਿਰਪਾ ਤੇ ਉਪਦੇਸ਼ ਨਾਲ ਇਹ) ਮਨ ਹੀ ਮਨ ਨੂੰ ਮਾਰ ਲਵੇਗਾ (ਬਸ, ਇਹ ਬਿਧੀ ਹੈ)।੨।

**ਪਉੜੀ॥-** (ਹੇ ਭਾਈ!) ਉਸ (ਵਾਹਿਗੁਰੂ ਜੀ) ਨੇ ਦੋਵੇਂ ਤਰਫਾਂ ਬਣਾਈਆਂ ਹਨ (ਭਾਵ ਗੁਰਮੁਖ ਤੇ ਮਨਮੁਖ ਇਹ ਦੋ ਰਾਹ ਬਣਾਏ ਹਨ, ਇਸ ਸ੍ਰਿਸ਼ਟੀ ਵਿਚ) ਮਾਇਆ ਤੇ ਜੀਵ (ਦੋਹਾਂ ਦਾ) ਵਾਸਾ ਹੈ। ਮਾਇਆ ਦੁਆਰਾ ਕਿਸੇ (ਜੀਵ) ਨੇ (ਵਾਹਿਗੁਰੂ ਜੀ ਨੂੰ) ਪ੍ਰਾਪਤ ਨਹੀਂ ਕੀਤਾ, (ਸਗੋਂ ਜੀਵ ਮਾਇਆ ਦੇ ਮੋਹ ਕਰਕੇ) ਮੁੜ ਮੁੜ ਕੇ ਜਨਮ ਵਿਚ ਪੈਂਦਾ ਤੇ ਨਾਸ਼ ਹੁੰਦਾ ਹੈ। ਗੁਰੂ ਦੀ ਸੇਵਾ ਨਾਲ ਸਾਸ ਗਿਰਾਸ (ਨਾਮ) ਜਪ ਕੇ ਸ਼ਾਂਤੀ ਪ੍ਰਾਪਤ ਹੁੰਦੀ ਹੈ। ਸਿਮਰਤੀਆਂ ਤੇ ਸ਼ਾਸਤਰਾਂ ਨੂੰ ਸੋਧ ਕੇ (ਭਾਵ ਪੜਚੋਲ ਕਰਕੇ) ਵੇਖ ਲਵੋ, ਹਰੀ ਦੇ ਸੇਵਕ ਹੀ

ਉਤਮ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਬਿਨਾਂ ਕੋਈ (ਵਸਤੂ) ਥਿਰ ਨਹੀਂ ਹੈ (ਇਸ ਲਈ ਮੈਂ) ਨਾਮ ਤੋਂ ਸਦਕੇ ਜਾਵਾਂਗਾ (ਕਿਉਂਕਿ ਨਾਮ ਸਦਾ ਥਿਰ ਰਹਿਣ ਵਾਲਾ ਹੈ)।੧੦।

## ਸਾਰੰਸ਼ ਅਤੇ ਸਿਧਾਂਤ

ਹੁਕਮੀ ਬੰਦਾ ਬਣਨ ਨਾਲ ਮੰਦਾ ਮਨੁੱਖ ਭੀ ਚੰਗਾ ਬਣ ਕੇ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ ਜਿਵੇਂ ਲੋਹਾ ਕਾਠ ਨਾਲ ਲਗ ਕੇ ਤਰ ਜਾਂਦਾ ਹੈ।

ਦੂਜੇ ਸਲੋਕ ਵਿਚ ਮਨ ਦੇ ਮਾਰਨ ਬਾਰੇ ਇਹ ਗਿਆਨ ਦਿੱਤਾ ਹੈ ਕਿ ਇਸ ਮਨ ਨੂੰ ਜੰਗਲਾਂ ਵਿਚ ਜਾਂ ਥਾਂ ਥਾਂ ਫਿਰਿਆਂ ਕਾਬੂ ਨਹੀਂ ਕੀਤਾ ਜਾ ਸਕਦਾ। ਗੁਰੂ ਦੀ ਕਿਰਪਾ ਨਾਲ ਗੁਰੂ ਦੇ ਸ਼ਬਦ ਨਾਲ ਲਗ ਕੇ ਗੁਰਬਾਣੀ ਦੀ ਵੀਚਾਰ ਕੀਤਿਆਂ ਹੀ ਮਨ ਨਿਜ-ਅਸਥਾਨ ਤੇ ਟਿਕ ਸਕਦਾ ਹੈ ਭਾਵ ਵਸੀਕਾਰ ਹੋ ਸਕਦਾ ਹੈ:-

**ਦਸ ਦਿਸ ਖੋਜਤ ਮੈ ਫਿਰਿਓ, ਜਤ ਦੇਖਉ ਤਤ ਸੋਇ ॥**

**ਮਨੁ ਬਸਿ ਆਵੈ ਨਾਨਕਾ, ਜੇ ਪੂਰਨ ਕਿਰਪਾ ਹੋਇ ॥** [ਪੰਨਾ ੨੯੮

ਮਨ ਨੂੰ ਗੁਰੂ ਦਾ ਮੰਤਰ ਹੀ ਮਾਰਦਾ ਹੈ ਭਾਵ ਕਾਬੂ ਕਰਦਾ ਹੈ। ਮਨ ਮਾਰਣ ਬਾਰੇ ਵਿਸਥਾਰ ਸਹਿਤ ਵੀਚਾਰ ਪਿਛੇ ਹੋ ਚੁਕੇ ਹਨ। ਵੇਖੋ ਗਉੜੀ ਰਾਗ ਵਿਚ ਭਗਤਾਂ ਦੀ ਬਾਣੀ।

ਪਉੜੀ ਵਿਚ ਇਹ ਦਸਿਆ ਹੈ ਕਿ ਚੰਗੇ ਤੇ ਮੰਦੇ ਭਾਵ ਗੁਰਮੁਖ ਤੇ ਮਨਮੁਖ ਰਬੀ ਹੁਕਮ ਵਿਚ ਹੀ ਹਨ। ਜਿਹੜੇ ਮਨੁੱਖ ਨਾਮ ਅਤੇ ਗੁਰੂ ਦੀ ਸੇਵਾ ਵਿਚ ਜੁੱਟ ਗਏ ਹਨ ਓਹ ਚੰਗੇ ਬਣ ਗਏ ਹਨ। ਜਿਹੜੇ ਮਾਇਆ ਦੇ ਮੁਰੀਦ ਬਣ ਗਏ ਹਨ, ਓਹ ਮੰਦੇ ਹੋ ਗਏ ਹਨ। ਸਿਧਾਂਤ ਇਹ ਹੈ ਕਿ ਸਾਸ ਗਿਰਾਸ ਨਾਮ-ਸਿਮਰਨ ਕੀਤਿਆਂ ਹੀ ਉਤਮ ਹੋ ਸਕੀਦਾ ਹੈ।

**ਸਲੋਕੁ ਮ: ੩ ॥ ਹੋਵਾ ਪੰਡਿਤੁ ਜੋਤਕੀ, ਵੇਦ ਪੜਾ ਮੁਖਿ ਚਾਰਿ ॥ ਨਵਖੰਡ ਮਧੇ ਪੂਜੀਆ, ਆਪਣੈ ਚਜਿ ਵੀਚਾਰਿ ॥ ਮਤੁ ਸਚਾ ਅਖਰੁ ਭੂਲਿ ਜਾਇ, ਚਉਕੇ ਭਿਟੈ ਨ ਕੋਇ ॥ ਝੂਠੇ ਚਉਕੇ ਨਾਨਕਾ, ਸਚਾ ਏਕੋ ਸੋਇ ॥੧॥ ਮ: ੩ ॥ ਆਪਿ ਉਪਾਏ ਕਰੇ ਆਪਿ, ਆਪੇ ਨਦਰਿ ਕਰੇਇ ॥ ਆਪੇ ਦੇ ਵਡਿਆਈਆ, ਕਹੁ ਨਾਨਕ ਸਚਾ ਸੋਇ ॥੨॥ਪਉੜੀ॥ ਕੰਟਕੁ ਕਾਲੁ ਏਕੁ ਹੈ, ਹੋਰੁ ਕੰਟਕੁ ਨ ਸੂਝੈ ॥ ਅਫਰਿਓ ਜਗ ਮਹਿ ਵਰਤਦਾ, ਪਾਪੀ ਸਿਉ ਲੂਝੈ ॥ ਗੁਰ ਸਬਦੀ ਹਰਿ ਭੇਦੀਐ, ਹਰਿ ਜਪਿ ਹਰਿ ਬੂਝੈ ॥ ਸੋ ਹਰਿ ਸਰਣਾਈ ਛੁਟੀਐ, ਜੋ ਮਨ ਸਿਉ ਜੂਝੈ ॥ ਮਨਿ ਵੀਚਾਰਿ ਹਰਿ ਜਪੁ ਕਰੇ, ਹਰਿ ਦਰਗਹ ਸੀਝੈ ॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੋਵਾਂ, ਪੜ੍ਹਾਂ, ਪੂਜੀਆਂ, ਵਡਿਆਈਆਂ, ਮਹਿਂ, ਸਿਉਂ।

**ਪਦ ਅਰਥ: ਸਲੋਕੁ ਮ: ੫॥**- ਜੋਤਕੀ=ਜੋਤਸ਼ੀ। ਪੜਾ=ਮੈਂ ਪੜ੍ਹਾਂ। ਮੁਖਿ=ਮੂੰਹ ਨਾਲ (ਭਾਵ ਜ਼ਬਾਨੀ)। ਨਵਖੰਡ ਮਧੇ=ਧਰਤੀ ਦੇ ਨੌਂ ਹਿੱਸਿਆਂ ਵਿਚ ਭਾਵ ਸਾਰੀ ਦੁਨੀਆ ਵਿਚ। ਪੂਜੀਆ=ਮੈਂ ਪੁਜਿਆ ਜਾਵਾਂ। ਚਜਿ=ਚੰਗੇ ਆਚਰਨ ਕਰਕੇ। ਵੀਚਾਰਿ=ਵੀਚਾਰ ਕਰਕੇ। ਮਤੁ=ਮਤਾਂ, ਕਿਤੇ ਇਹ ਨਾ ਹੋਵੇ। ਚਉਕੇ=ਚੌਕੇ ਨਾਲ। ਭਿਟੈ=ਛੋਹੇ।੧।

**ਮ: ੩ ॥-** ਉਪਾਏ=ਪੈਦਾ ਕਰਦਾ ਹੈ। ਨਦਰਿ=(ਮਿਹਰ ਦੀ) ਨਜ਼ਰ ਨਾਲ। ਸੋਇ=ਓਹੀ ਹਰੀ।

**ਪਉੜੀ॥-** ਕੰਟਕੁ=ਕੰਡਾ, ਦੁਖਦਾਈ। ਕਾਲੁ=ਮੌਤ। ਅਫਰਿਓ=ਆਫਰਿਆ ਹੋਇਆ, ਅਵੈੜਾ (ਕਾਲ)। ਸਿਉ=ਨਾਲ। ਲੂਝੈ=ਝਗੜਦਾ ਹੈ। ਗੁਰ ਸਬਦੀ=ਗੁਰੂ ਦੇ ਸ਼ਬਦ ਦੁਆਰਾ। ਭੇਦੀਐ=ਵਿੰਨ੍ਹਿਆ ਜਾਂਦਾ ਹੈ। ਜੂਝੈ=ਲੜਦਾ ਹੈ। ਮਨਿ ਵੀਚਾਰਿ=ਮਨ ਵਿਚ ਵਿਚਾਰ ਕੇ। ਸੀਝੈ=ਸਫਲ (ਭਾਵ ਪਰਵਾਨ) ਹੁੰਦਾ ਹੈ।੧੧।

**ਅਰਥ ਸਲੋਕੁ ਮ: ੩ ॥-** (ਹੇ ਭਾਈ! ਜੇ) ਮੈਂ ਪੰਡਿਤ (ਜਾਂ) ਜੋਤਸ਼ੀ ਹੋ ਜਾਵਾਂ, ਚਾਰੇ ਵੇਦ ਮੂੰਹ ਜ਼ਬਾਨੀ ਪੜ੍ਹਾਂ (ਉਚਾਰਨ ਕਰਾਂ), ਆਪਣੇ ਚੰਗੇ ਆਚਰਨ ਤੇ ਵਿਚਾਰਾਂ ਕਰਕੇ ਧਰਤੀ ਦੇ ਨੌਂ ਖੰਡਾਂ (ਭਾਵ ਸਾਰੀ ਦੁਨੀਆ) ਵਿਚ ਪੂਜਿਆ ਜਾਵਾਂ, (ਪਰ ਇਸ ਨਾਲ ਅਜਿਹਾ ਨਾ ਹੋਵੇ) ਮੈਨੂੰ ਸੱਚਾ ਨਾਮ ਭੁਲ ਜਾਏ (ਤੇ ਸੁਚਮ ਵਾਲਾ ਇਹ ਖ਼ਿਆਲ ਆਉਂਦਾ ਰਹੇ ਕਿ ਮੇਰੇ ਸੁੱਚੇ) ਚੌਂਕੇ ਨਾਲ ਕੋਈ ਛੁਹ ਨਾ ਜਾਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਸਾਰੇ ਚੌਂਕੇ ਝੂਠੇ ਹਨ, ਸੱਚਾ (ਤਾਂ ਕੇਵਲ) ਉਹ ਇਕੋ (ਪਰਮਾਤਮਾ) ਹੈ।੧।

**ਮ: ੩॥-** (ਪਰਮੇਸ਼ੁਰ) ਆਪ ਹੀ (ਜੀਵ) ਪੈਦਾ ਕਰਦਾ ਹੈ (ਅਤੇ) ਆਪ ਹੀ (ਉਨ੍ਹਾਂ ਨੂੰ) ਮਿਹਰ ਦੀ ਨਜ਼ਰ ਨਾਲ ਵੇਖਦਾ ਹੈ। ਨਾਨਕ! ਆਖ ਕਿ ਉਹ ਸੱਚਾ (ਪ੍ਰਭੂ ਆਪ ਹੀ ਆਪਣੀ ਇਛਾ ਅਨੁਸਾਰ) ਵਡਿਆਈਆਂ ਬਖਸ਼ਦਾ ਹੈ।੨।

**ਪਉੜੀ॥-** (ਮਨੁੱਖ ਲਈ) ਮੌਤ ਇਕ (ਦੁਖਦਾਈ) ਕੰਡਾ ਹੈ। (ਮਨੁੱਖ ਨੂੰ ਮੌਤ ਵਰਗਾ) ਹੋਰ ਕੋਈ ਦੁਖ ਦੇਣ ਵਾਲਾ ਕੰਡਾ ਨਹੀਂ ਸੁਝਦਾ (ਭਾਵ ਨਹੀਂ ਦਿਸਦਾ)। (ਕਾਲ) ਅਮੋੜ ਹੀ ਜਗਤ ਵਿਚ ਫਿਰਦਾ ਹੈ (ਅਤੇ) ਪਾਪੀ (ਮਨੁੱਖਾਂ) ਨਾਲ ਝਗੜਦਾ ਹੈ। (ਜੋ ਜੀਵ) ਸਤਿਗੁਰੂ ਦੇ ਸ਼ਬਦ ਦੁਆਰਾ ਪ੍ਰਭੂ ਦੇ ਭੇਦ ਨੂੰ ਜਾਣ ਲੈਂਦਾ ਹੈ (ਉਹ) ਹਰੀ ਦਾ (ਨਾਮ) ਜਪ ਕੇ ਹਰੀ ਨੂੰ ਬੁਝ ਲੈਂਦਾ ਹੈ। ਜੋ (ਮਨੁੱਖ) ਮਨ ਨਾਲ ਲੜਦਾ ਹੈ, ਉਹ ਹਰੀ ਦੀ ਸ਼ਰਨ ਪੈ ਕੇ (ਮੌਤ ਵਾਲੇ ਦੁਖ ਤੋਂ) ਛੁਟਕਾਰਾ ਪਾ ਲੈਂਦਾ ਹੈ। (ਉਹ) ਮਨ ਵਿਚ ਵਿਚਾਰ ਕੇ ਹਰੀ (ਨਾਮ ਦਾ) ਜਪ (ਸਿਮਰਨ) ਕਰਦਾ ਹੈ (ਅਤੇ) ਹਰੀ ਦੀ ਦਰਗਾਹ ਵਿਚ ਸਫਲ ਹੁੰਦਾ ਹੈ।੧੧।

## ਅਰਥ ਭੇਦ ਅਤੇ ਨਿਰਨੈ

**ਮਤੁ ਸਚਾ ਅਖਰੁ ਭੁਲਿ ਜਾਇ,ਚਉਕੈ ਭਿਟੈ ਨ ਕੋਇ ॥**

**ਝੂਠੇ ਚਉਕੈ ਨਾਨਕਾ, ਸ਼ਚਾ ਏਕੋ ਸੋਇ ॥**

ਪਹਿਲੀ ਪੰਕਤੀ ਦੇ ਵੱਖ ਵੱਖ ਅਰਥ:

੧) ਅਰ ਅਚਾਰੀ ਐਸਾ ਹੋਵੇ ਜੋ ਮੇਰੇ ਚੌਕੇ ਸਾਥ ਭੀ ਕੋਈ ਛੂਹੇ ਨਹੀਂ ਇਨ ਪੂਰਬ ਬਾਤੋਂ ਮੈ ਲਗ ਕੇ ਸਚਾ ਜੋ ਅਬਿਨਾਸ਼ੀ ਪੁਰਖ ਹੈ ਵਹੁ (ਮਤੁ) ਜੇ ਭੁਲ ਗਿਆ ਤਾਂ ਸਭ ਕਿਛੁ ਕੀਤਾ ਹੂਆ ਕਰਮ ਭੀ ਮੇਰਾ ਨਿਸਫਲ ਹੋ ਜਾਇ। [ਫ.ਸ.

੨) ਇਹ ਸਭ ਕੁਝ ਹੁੰਦਿਆਂ ਇਹ ਸੱਚੀ ਗਲ ਤਾਂ ਭੁੱਲ ਜਾਵੇ ਕਿ ਚੌਕੇ ਵਿਚ ਕੁਝ ਨਹੀਂ ਭਿੱਟਦਾ, ਕਿਉਂਕਿ ਚੌਕੇ ਝੂਠੇ ਹੁੰਦੇ ਹਨ, ਸੱਚਾ ਕੇਵਲ ਇਕ ਹਰੀ ਹੀ ਹੈ। [ਸ਼ਬਦਾਰਥ

੩) (ਜੇ ਮੈਂ ਬੜੀ ਸੁੱਚ ਰਖਾਂ ਤੇ ਖਿਆਲ ਰਖਾਂ ਕਿ) ਕਿਤੇ ਕੋਈ (ਨੀਵੀ ਜਾਤਿ ਵਾਲਾ ਮਨੁੱਖ ਮੇਰੇ) ਚੌਕੇ ਨੂੰ ਭਿੱਟ ਨ ਜਾਏ, ਤਾਂ ਇਹ ਸਭ ਕੁਝ ਵਿਅਰਥ ਹੀ ਹੈ। [ਦਰਪਣ

੪) ਸਚਾ ਅੱਖਰ ਵਾਹਿਗੁਰੂ ਨਾਮ ਮਤੁ ਭੁਲ ਜਾਏ ਫੇਰ ਚਉਕੇ ਤੇ ਕੋਈ ਨਹੀਂ ਭਿੱਟ ਸਕਦਾ ਚਉਕੇ ਭਿਟੈ ਨ ਕੋਇ ਇਹ ਸਚਾ ਅਖਰ ਨਹੀਂ ਜੈਸਾ ਕਿ ਸ਼ਬਦਾਰਥੀਏ ਅਰਥਾਉਂਦੇ ਹਨ ਇਹ ਸਚੀ ਗੱਲ ਨਾ ਭੁਲ ਜਾਵੇ ਕਿ

ਚਉਕੇ ਵਿਚਿ ਕੁਛ ਨਹੀਂ ਭਿਟਦਾ। ਸਚਾ ਅੱਖਰ ਇਹ ਕੂੜੀ ਵੀ ਗੱਲ ਨਹੀਂ ਹੋ ਸਕਦੀ ਚਉਕੇ ਭਿਟਨ ਯਾ ਨ ਭਿਟਨ ਵਾਲੇ ਬਿਲਕੁਲ ਗਲਤ ਅਰਥ ਹਨ। [ਗੁਰਬਾਣੀ ਲਗ ਮਾਤ੍ਰਾਂ ਦੀ ਵਿਲਖਣਤਾ

**ਨਿਰਣੈ**: ਗੁਰਬਾਣੀ ਵਿਆਕਰਣ ਅਨੁਸਾਰ ਸੱਚਾ ਅੱਖਰ ਦੇ ਅਰਥ ਸਚੀ ਗੱਲ ਨਹੀਂ ਹੋ ਸਕਦੇ ਕਿਉਂਕਿ 'ਅਖਰ' ਦਾ 'ਰ' ਔਂਕੜ ਸਹਿਤ ਹੈ ਜੋ ਪੁਲਿੰਗ ਨਾਵ ਦਾ ਸੂਚਕ ਹੈ। ਸੋ ਇਥੇ 'ਸੱਚਾ ਅਖਰੁ' ਪਰਮੇਸ਼ਰ ਦਾ ਨਾਮ ਹੀ ਹੋ ਸਕਦਾ ਹੈ ਹੋਰ ਕੋਈ ਗੱਲ ਬਾਤ ਨਹੀਂ ਹੋ ਸਕਦੀ। ਸੋ. ਨੰਬਰ ੪ ਵਾਲੇ ਅਰਥ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਪੰਡਤਾਂ ਦੀ ਸੁਚ ਭਿੱਟ ਚੌਕੇ ਦੇ ਖਿਆਲ ਨੂੰ ਗੁਰਦੇਵ ਝੂਠਾ ਦਸਦੇ ਹਨ ਕਿਉਂਕਿ ਸੱਚਾ ਤੇ ਸੁੱਚਾ ਇਕੋ ਹਰੀ ਆਪ ਹੀ ਹੈ ਜੋ ਸਰਬ ਕਲਾ ਸਮਰਥ ਹੈ ਬਾਕੀ ਸਾਰੇ ਚਉਕੇ ਜੂਠੇ (ਅਪਵਿੱਤਰ) ਅਤੇ ਉਨ੍ਹਾਂ ਤੇ ਬੈਠਣ ਵਾਲੇ ਝੂਠੇ ਹੋ ਸਕਦੇ ਹਨ।

ਪਉੜੀ- ਗੁਰੂ ਦੇ ਸ਼ਬਦ ਨਾਲ ਮਿਲਿਆਂ ਮਨ ਨੂੰ ਕਾਬੂ ਵਿਚ ਰਖਿਆਂ, ਹਰੀ ਦੀ ਸ਼ਰਣ ਵਿਚ ਰਹਿਆਂ, ਮੌਤ ਦਾ ਡਰ ਦੂਰ ਹੁੰਦਾ ਹੈ। ਮਨ ਵਿਚ ਪਰਮੇਸ਼ਰ ਦਾ ਨਾਮ ਜਪ ਕੇ ਹਰੀ ਦੇ ਗੁਣ ਗਾਉਣ ਨਾਲ ਹੀ ਜਨਮ ਮਰਨ ਸਫਲ ਹੁੰਦਾ ਹੈ:-

**ਸਫਲ ਜਨਮੁ ਤਿਸ ਕਾ ਜਗ ਭੀਤਰਿ, ਸਾਧ ਸੰਗਿ ਨਾਉ ਜਾਪੇ ॥**
**ਸਗਲ ਮਨੋਰਥ ਤਿਸਕੇ ਪੂਰਨ, ਜਿਸੁ ਦਇਆ ਕਰੇ ਪ੍ਰਭੁ ਆਪੇ ॥** [ਪੰਨਾ ੭੫੦

**ਸਲੋਕੁ ਮ: ੧ ॥ ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ ॥ ਸਾਹਿਬੁ ਲੇਖਾ ਮੰਗਸੀ, ਦੁਨੀਆ ਦੇਖਿ ਨ ਭੂਲੁ ॥ ਦਿਲ ਦਰਵਾਨੀ ਜੋ ਕਰੇ, ਦਰਵੇਸੀ ਦਿਲੁ ਰਾਸਿ ॥ ਇਸਕ ਮੁਹਬਤਿ ਨਾਨਕਾ, ਲੇਖਾ ਕਰਤੇ ਪਾਸਿ ॥੧॥ ਮ:੧॥ ਅਲਗਉ ਜੋਇ ਮਧੂਕੜਉ, ਸਾਰੰਗਪਾਣਿ ਸਬਾਇ ॥ ਹੀਰੈ ਹੀਰਾ ਬੇਧਿਆ, ਨਾਨਕ ਕੰਠਿ ਸੁਭਾਇ ॥੨॥ ਪਉੜੀ ॥ ਮਨਮੁਖ ਕਾਲੁ ਵਿਆਪਦਾ, ਮੋਹਿ ਮਾਇਆ ਲਾਗੇ ॥ ਖਿਨ ਮਹਿ ਮਾਰਿ ਪਛਾੜਸੀ, ਭਾਇ ਦੂਜੈ ਠਾਗੇ ॥ ਫਿਰਿ ਵੇਲਾ ਹਥਿ ਨ ਆਵਈ, ਜਮ ਕਾ ਡੰਡੁ ਲਾਗੇ ॥ ਤਿਨ ਜਮ ਡੰਡੁ ਨ ਲਗਈ, ਜੋ ਹਰਿ ਲਿਵ ਜਾਗੇ ॥ ਸਭ ਤੇਰੀ ਤੁਧੁ ਛਡਾਵਣੀ, ਸਭ ਤੁਧੈ ਲਾਗੇ ॥ ੧੨ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਦੁਨੀਆਂ, ਮਹਿਂ।

**ਫੁਟਕਲ**: ਰਜ਼ਾਈ, ਇਸ਼ਕ, ਦਰਵੇਸ਼ੀ, ਮੁਹੱਬਤਿ, ਅਲੱਗਉ। 'ਮੋਹਿ' ਨੂੰ 'ਮੋਹੇ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ: ਸਲੋਕੁ ਮ: ੧॥**- ਹੁਕਮਿ=ਹੁਕਮ ਵਿਚ। ਰਜਾ=ਰਜ਼ਾ ਵਾਲਾ ਪ੍ਰਭੂ। ਸਾਖਤੀ=ਬਣਾਵਟ, ਬਣਾਉਟੀ। ਕਬੂਲ=ਪਰਵਾਨ। ਦਰਵਾਨੀ=ਨਿਗਰਾਨੀ, ਰਾਖੀ। ਦਰਵੇਸੀ=ਫ਼ਕੀਰੀ। ਦਿਲ ਰਾਸਿ=ਦਿਲ ਨੂੰ ਰਾਸ ਕਰਕੇ। ਮੁਹਬਤਿ=ਪ੍ਰੀਤਿ। ਲੇਖਾ=ਹਿਸਾਬ। ਕਰਤੇ ਪਾਸਿ=ਕਰਤਾ ਪੁਰਖ ਦੇ ਪਾਸ (ਕੋਲ)।੧।

**ਮ:੧॥**- ਅਲਗਉ=ਅਲਗ, ਵਖਰਾ, ਭਾਵ ਨਿਰਲੇਪ। ਜੋਇ=ਵੇਖਦਾ ਹੈ। ਮਧੂਕੜਉ=ਭੌਰਾ (ਫ਼ਕੀਰ)। ਸਾਰੰਗ ਪਾਣਿ=ਜਿਸ ਦੇ ਹੱਥ ਵਿਚ ਧਨੁੱਖ ਹੈ (ਭਾਵ ਪਰਮਾਤਮਾ)। ਸਬਾਇ=ਸਭ ਵਿਚ।

ਹੀਰੈ=ਹੀਰੇ ਵਾਲਾ। ਹੀਰਾ=(ਮਨ ਰੂਪੀ) ਹੀਰਾ। ਬੇਧਿਆ=ਵਿੰਨ੍ਹਿਆ ਗਿਆ। ਕੰਠਿ=ਗਲੇ ਵਿਚ। ਸੁਭਾਇ=ਪ੍ਰੇਮ ਨਾਲ।੨।

**ਪਉੜੀ।।-** ਵਿਆਪਦਾ=ਲਗਦਾ। ਲਾਗੇ=ਲੱਗੇ ਹੋਏ ਹਨ। ਪਛਾੜਸੀ=ਨਾਸ਼ ਕਰ ਦੇਵੇਗਾ। ਭਾਇ ਦੂਜੈ=ਦ੍ਵੈਤ ਭਾਵ ਵਿਚ। ਠਾਗੇ=ਠੱਗੇ ਗਏ ਹਨ। ਲਿਵ=ਪ੍ਰੇਮ। ਲਾਗੇ=ਲਗਦੇ ਭਾਵ ਜੁੜਦੇ ਹਨ।੧੨।

**ਅਰਥ ਸਲੋਕੁ ਮ: ੧।।-** ਰਜ਼ਾ ਵਾਲੇ ਵਾਹਿਗੁਰੂ ਜੀ ਦੇ ਹੁਕਮ ਵਿਚ (ਚਲਣ ਨਾਲ ਹੀ ਉਸ ਨਾਲ) ਬਣ ਆਉਂਦੀ ਹੈ (ਅਤੇ) ਪ੍ਰਭੂ ਦੀ ਦਰਗਾਹ ਵਿਚ ਸਚ (ਰੂਪ ਜੀਵਨ ਹੀ) ਪਰਵਾਨ ਹੁੰਦਾ ਹੈ। (ਹੇ ਭਾਈ!) ਮਾਲਕ (ਤੇਰੇ ਪਾਸੋਂ ਕੀਤੇ ਕਰਮਾਂ ਦਾ) ਹਿਸਾਬ ਮੰਗੇਗਾ (ਇਸ ਲਈ ਹੁਸ਼ਿਆਰ ਹੋ) ਦੁਨੀਆ ਨੂੰ ਵੇਖ ਕੇ (ਇਸ ਦੇ ਪਦਾਰਥਾਂ ਤੇ) ਨਾ ਡੁੱਲ੍ਹ। ਜਿਹੜਾ (ਮਨੁੱਖ ਆਪਣੇ) ਦਿਲ ਦੀ ਨਿਗਰਾਨੀ (ਰਾਖੀ) ਕਰਦਾ ਹੈ। (ਉਹ) ਦਿਲ ਨੂੰ ਰਾਸ ਕਰਕੇ (ਸਹੀ ਅਰਥਾਂ ਵਿਚ) ਫਕੀਰੀ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਫ਼ਕੀਰ ਦੇ) ਇਸ਼ਕ ਤੇ ਪ੍ਰੀਤਿ ਦਾ ਹਿਸਾਬ ਕਰਤਾ ਪੁਰਖ ਦੇ ਪਾਸ ਹੁੰਦਾ ਹੈ, (ਭਾਵ ਉਹ ਪ੍ਰਭੂ ਆਪ ਦਰਵੇਸ਼ ਦੇ ਪਿਆਰ ਨੂੰ ਜਾਣਦਾ ਹੈ)।੧।

ਮ:੧।।- (ਹੇ ਭਾਈ! ਜੋ) ਫ਼ਕੀਰ ਭੌਰੇ ਵਾਂਗ (ਸੰਸਾਰ ਤੇ) ਨਿਰਲੇਪ ਫਿਰਦਾ ਹੈ (ਉਹ) ਸਾਰਿਆਂ ਵਿਚ ਪਰਮਾਤਮਾ ਨੂੰ ਵੇਖਦਾ ਹੈ। (ਉਹ ਸ਼ਬਦ ਰੂਪੀ) ਹੀਰੇ ਨਾਲ (ਆਪਣਾ ਮਨ ਰੂਪੀ) ਹੀਰਾ ਵਿੰਨ੍ਹ ਲੈਂਦਾ ਹੈ ਤੇ (ਵਾਹਿਗੁਰੂ ਉਸ ਫ਼ਕੀਰ ਨੂੰ) ਪ੍ਰੇਮ ਸਹਿਤ ਆਪਣੇ ਗਲੇ ਨਾਲ ਲਾਉਂਦਾ ਹੈ ।੨।

**ਪਉੜੀ।।-** ਮਨਮੁਖਾਂ ਨੂੰ ਕਾਲ ਵਿਆਪਦਾ ਹੈ (ਭਾਵ ਦੁਖ ਦੇਂਦਾ ਹੈ, ਕਿਉਂਕਿ ਉਹ) ਮਾਇਆ ਦੇ ਮੋਹ ਵਿਚ ਲਗੇ ਹੋਏ ਹਨ। (ਜਿਹੜੇ) ਦ੍ਵੈਤ-ਭਾਵ ਵਿਚ ਠੱਗੇ ਗਏ ਹਨ, (ਉਨ੍ਹਾਂ ਨੂੰ ਮੌਤ) ਖਿਨ ਵਿਚ ਨਾਸ਼ ਕਰ ਦੇਂਦੀ ਹੈ। (ਉਨ੍ਹਾਂ ਨੂੰ) ਮੁੜ ਕੇ ਮਨੁੱਖਾ ਜਨਮ ਦਾ ਵੇਲਾ ਹੱਥ ਨਹੀਂ ਆਉਂਦਾ, ਜਮ ਦਾ ਡੰਡਾ ਹੀ ਲਗਦਾ ਹੈ। ਜੋ ਹਰੀ ਦੇ ਪ੍ਰੇਮ ਵਿਚ ਜਾਗੇ ਹਨ, ਉਨ੍ਹਾਂ ਨੂੰ ਜਮ ਦਾ ਡੰਡ ਨਹੀਂ ਲਗੇਗਾ। (ਹੇ ਪ੍ਰਭੂ!) ਸਾਰੀ ਸ੍ਰਿਸ਼ਟੀ ਤੇਰੀ ਹੈ (ਅਤੇ ਤੂੰ ਹੀ ਸ੍ਰਿਸ਼ਟੀ ਜਮਾਂ ਦੀ ਮਾਰ ਤੋਂ) ਛੁਡਾਉਣੀ ਹੈ, (ਇਸ ਲਈ) ਸਾਰੇ (ਜੀਵ) ਤੇਰੇ ਨਾਲ (ਭਾਵ ਤੈਨੂੰ ਯਾਦ ਕਰਨ ਤੇ) ਲਗੇ ਹੋਏ ਹਨ।੧੨।

## ਅਰਥ ਭੇਦ ਅਤੇ ਨਿਰਣੈ

### ਅਲਗਉ ਜੋਇ ਮਧੂਕੜੋ, ਸਾਰੰਗਪਾਣਿ ਸਬਾਇ।।

ਵਖ ਵਖ ਅਰਥ:

੧) ਜੋ ਇਕਾਂਤ ਮੈਂ ਰਹਿਤਾ (ਮਧੂਕੜੋ) ਮਧੂਕਰੀ ਮਾਂਗ ਕਰ ਖਾਤਾ ਹੈ ਵਾ ਮਧੁਕਰ ਕੀ ਬਿਰਤੀ ਕਰ ਸਾਸਤ੍ਰੋਂ ਕੇ ਸਿਧਾਂਤ ਕੋ ਗ੍ਰਹਣ ਕੀਆ ਹੈ ਵਾ ਮਧੂ ਨਾਮ ਦੈਂਤ ਅਰਥਾਤ ਮਨ ਕੋ ਕੜਿਆ ਹੈ ਭਾਵ ਵਸ ਕੀਆ ਹੈ ਸੋ ਸਾਰੰਗ ਪਾਣੀ ਕੋ ਸਾਰੇ ਦੇਖਤਾ ਹੈ। [ਫ.ਸ.

੨) ਜੋ ਮਨੁੱਖ ਅੱਡ ਹੋ ਕੇ ਫ਼ਕੀਰ ਵਾਂਗ ਰਹਿੰਦਾ ਹੈ, ਉਹ ਸਭ ਵਿਚ ਸਾਰੰਗ ਪਾਣ (ਹਰੀ) ਨੂੰ ਵੇਖਦਾ ਹੈ। [ਸ਼ਬਦਾਰਥ

੩) ਮਧੂਕੜਉ=ਮਧੂਕਰ, ਭੌਰਾ (ਨੋਟ- 'ਮਧੂਕੜੋਂ' ਦਾ ਅਰਥਾਂ 'ਮਧੂਕੜੀ' ਥਾਂ ਥਾਂ ਤੋਂ ਮੰਗਿਆ 'ਟੁੱਕਰ' ਕਰਨਾ ਗਲਤ ਹੈ, ਭੌਰੇ ਵਾਂਗ ਫ਼ਕੀਰ ਥਾਂ ਥਾਂ ਤੋਂ ਸਾਰ ਗ੍ਰਹਿਣ ਕਰਨ ਵਾਲਾ ਹੈ- ਇਸ ਅਰਥ ਵਿਚ ਭੀ 'ਮੰਗ ਖਾਣ' ਦੀ ਝਲਕ ਪੈਂਦੀ ਹੈ, ਪਰ ਗੁਰੂ ਨਾਨਕ ਦੇਵ ਜੀ ਨੇ ਮੰਗਤਿਆਂ ਦਾ ਟੋਲਾ ਪੈਦਾ ਨਹੀਂ ਕੀਤਾ। ਏਥੇ 'ਭਉਰੇ'

ਦੀ 'ਨਿਰਲੇਪਤਾ' ਦਾ ਗੁਣ ਹੀ ਲਿਆ ਗਿਆ ਹੈ, ਜਿਵੇਂ ਪਿਛਲੇ ਸਲੋਕ ਵਿਚ (ਦਿਲ ਦਰਵਾਨੀ ਹੈ)। (ਜੋ ਜੀਵ) ਭੌਰਾ ਨਿਰਲੇਪ ਰਹਿ ਕੇ ਹਰ ਥਾਂ ਪਰਮਾਤਮਾ ਨੂੰ ਤਕਦਾ ਹੈ। [ਦਰਪਣ

**ਨਿਰਣੈ:** ਮਹਾਨ ਕੋਸ਼ ਵਿਚ ਵੀ 'ਮਧੁਕੜਉ' ਪਦ ਦੇ ਅਰਥ ਮਧੁਕਰ ਭ੍ਰਮਰ ਭੌਰੇ ਵਾਂਗ ਸਭ ਥਾਂ ਤੋਂ ਸਾਰ ਲੈਣ ਵਾਲਾ ਵਿਰਕਤ ਅਤੇ ਵਿਵੇਕੀਜਨ ਕੀਤੇ ਹਨ। ਭਾਵ ਸਭ ਤੋਂ ਅਲਗ ਹੋਇਆ ਸਾਰਗ੍ਰਾਹੀ ਸਾਧੂ ਹੈ।

'ਦਰਪਣ' ਦੇ ਕਰਤਾ ਅਨੁਸਾਰ ਵਾਕਈ ਅਲਿਪਤ ਬ੍ਰਿਤੀ ਵਾਲੇ ਸਾਧੂ ਨੂੰ ਮਧੂਕੜੀ ਮੰਗਣ ਵਾਲੇ ਟੋਲੇ ਵਿਚ ਸ਼ਾਮਲ ਕਰਨਾ ਠੀਕ ਨਹੀਂ ਹੋਵੇਗਾ ਕਿਉਂਕਿ ਇਸ ਤਰ੍ਹਾਂ 'ਸਾਰੰਗਪਾਨਿ ਸਬਾਇ' ਵਾਲਾ ਆਦਰਸ਼ਕ ਨੁਕਤਾ ਲੁੱਕ ਜਾਏਗਾ। ਸੋ ਨੰਬਰ ੨ ਅਤੇ ੩ ਵਾਲੇ ਅਰਥ ਅਪਨਾਉਣੇ ਹੀ ਉਚਿਤ ਹਨ।

## ਸਾਰੰਸ਼ ਅਤੇ ਸਿਧਾਂਤ

ਰਜ਼ਾ ਵਾਲੇ ਪ੍ਰਭੂ ਦੇ ਹੁਕਮ ਵਿਚ ਚਲਣ, ਨਾਮ ਜਪਣ ਨਾਲ ਹੀ ਉਸ ਹਰੀ ਨਾਲ ਪ੍ਰੀਤਿ ਬਣ ਆਉਂਦੀ ਹੈ ਅਤੇ ਉਸ ਦੀ ਦਰਗਾਹ ਵਿਚ ਅਜਿਹਾ ਸੱਚ ਹੀ ਪਰਵਾਨਿਆ ਜਾਂਦਾ ਹੈ। ਦਿਲ਼ ਦੀ ਦਰਵਾਨੀ (ਰਾਖੀ) ਕਰਨੀ ਤੇ ਇਸ ਨੂੰ ਪਰਮੇਸ਼ਰ ਵਾਲੇ ਪਾਸੇ ਟੋਰਨਾ ਹੀ ਅਸਲ ਫ਼ਕੀਰੀ ਹੈ। ਭੌਰੇ ਵਾਂਗ ਸਾਰ-ਗ੍ਰਾਹੀ ਸਾਧੂ ਬਣਿਆਂ ਹੀ ਹਰੀ ਹਿਰਦੇ ਵਿਚ ਵਸਦਾ ਹੈ।

ਪਉੜੀ॥ ਪਰਮੇਸ਼ਰ ਨੂੰ ਛੱਡ ਕੇ ਦੂਜੇ ਭਾਵ ਵਿਚ ਲਗਣ ਕਰਕੇ ਮਨਮੁਖਾਂ ਨੂੰ ਕਾਲ ਨਾਸ਼ ਕਰਦਾ ਹੈ। ਜਿਹੜੇ ਹਰੀ ਨਾਮ ਦੀ ਲਿਵ ਵਿਚ ਜਾਗਦੇ ਹਨ, ਉਹ ਜਮ ਡੰਡ ਤੋਂ ਬਚੇ ਰਹਿੰਦੇ ਹਨ।

**ਸਲੋਕੁ ਮ: ੧ ॥ ਸਰਬੇ ਜੋਇ ਅਗਛਮੀ, ਦੂਖੁ ਘਨੇਰੋ ਆਥਿ ॥ ਕਾਲਰੁ ਲਾਦਸਿ ਸਰੁ ਲਾਘਣਉ, ਲਾਭੁ ਨ ਪੂੰਜੀ ਸਾਥਿ ॥੧॥ ਮ: ੧ ॥ ਪੂੰਜੀ ਸਾਚਉ ਨਾਮੁ, ਤੂ ਅਖੁਟਉ ਦਰਬੁ ਅਪਾਰੁ ॥ ਨਾਨਕ, ਵਖਰੁ ਨਿਰਮਲਉ, ਧੰਨੁ ਸਾਹੁ ਵਾਪਾਰੁ ॥੨॥ ਮ: ੧ ॥ ਪੂਰਬ ਪ੍ਰੀਤਿ ਪਿਰਾਣਿ, ਲੈ ਮੋਟਉ ਠਾਕੁਰੁ ਮਾਣਿ ॥ ਮਾਥੈ ਊਭੈ ਜਮੁ ਮਾਰਸੀ, ਨਾਨਕ ਮੇਲਣੁ ਨਾਮਿ ॥੩॥ ਪਉੜੀ ॥ ਆਪੇ ਪਿੰਡੁ ਸਵਾਰਿਓਨੁ, ਵਿਚਿ ਨਵ ਨਿਧਿ ਨਾਮੁ ॥ ਇਕਿ ਆਪੇ ਭਰਮਿ ਭੁਲਾਇਅਨੁ, ਤਿਨ ਨਿਹਫਲ ਕਾਮੁ ॥ ਇਕਨੀ ਗੁਰਮੁਖਿ ਬੁਝਿਆ, ਹਰਿ ਆਤਮਰਾਮੁ ॥ ਇਕਨੀ ਸੁਣਿ ਕੈ ਮੰਨਿਆ, ਹਰਿ ਊਤਮ ਕਾਮੁ ॥ ਅੰਤਰਿ ਹਰਿ ਰੰਗੁ ਉਪਜਿਆ, ਗਾਇਆ ਹਰਿ ਗੁਣ ਨਾਮੁ ॥੧੩॥**

## ਉਚਾਰਨ ਸੇਧ

**ਫੁਟਕਲ:** ਅ-ਗੱਛਮੀ, ਸ਼ਾਹ।

**ਪਦ ਅਰਥ: ਸਲੋਕੁ ਮ:੧॥-** ਸਰਬੇ=ਸਭ ਵਿਚ। ਜੋਇ=ਵੇਖ। ਅਗਛਮੀ=ਨਾ ਨਾਸ਼ ਹੋਣ ਵਾਲਾ, ਵਾਹਿਗੁਰੂ। ਘਨੇਰੋ=ਬਹੁਤ। ਆਥਿ=ਮਾਇਆ ਵਿਚ। ਕਾਲਰੁ=ਕਲਰ। ਲਾਦਸਿ=ਲਦਦਾ ਹੈ। ਸਰੁ=ਸਮੁੰਦਰ। ਲਾਘਣਉ=ਲੰਘਣਾ ਹੈ। ਪੂੰਜੀ=ਦੌਲਤ। ਸਾਥਿ=ਪਲੇ।੧। ਮ:੧॥ ਪੂੰਜੀ=ਰਾਸਿ। ਤੂ=ਤੂੰ (ਸਮਝ)। ਅਖੁਟਉ=ਨਾ ਮੁਕਣ ਵਾਲਾ। ਦਰਬੁ=ਧਨ, ਦੌਲਤ। ਅਪਾਰ=ਬੇਅੰਤ। ਵਖਰੁ=ਸੌਦਾ। ਨਿਰਮਲਉ=ਪਵਿੱਤਰ।੨। ਮ: ੧ ॥ ਪੂਰਬ=ਪਹਿਲੋਂ ਦੀ। ਪਿਰਾਣਿ=ਪਛਾਣ ਲੈ। ਮੋਟਉ=ਵੱਡਾ, ਭਾਰਾ। ਠਾਕੁਰੁ=ਮਾਲਕ। ਮਾਣਿ=ਮਾਣੋ। ਮਾਥੈ ਊਭੈ=ਸਿਰ ਉਤੇ ਖੜਾ ਹੈ।

**ਅਰਥ: ਸਲੋਕੁ ਮ: ੧॥-** (ਹੇ ਭਾਈ! ਤੂੰ ਸਭ ਵਿਚ) ਨਾ ਨਾਸ਼ ਹੋਣ ਵਾਲੇ (ਵਾਹਿਗੁਰੂ ਜੀ) ਨੂੰ ਵੇਖ, ਮਾਇਆ ਵਿਚ ਬਹੁਤ ਦੁੱਖ ਹੈ। (ਜਿਸ ਮਨੁੱਖ ਨੇ) ਸਮੁੰਦਰ ਤੋਂ ਪਾਰ ਹੋਣਾ ਹੈ (ਉਸ ਨੇ ਪਾਪਾਂ ਰੂਪੀ) ਕਲਰ ਲਦ ਲਿਆ ਹੈ, (ਕਿਉਂਕਿ ਉਸ ਦੇ) ਪਲੇ ਸ਼ਰਧਾ (ਰੂਪੀ) ਪੂੰਜੀ ਨਹੀਂ ਹੈ (ਇਸ ਲਈ ਉਸ ਨੂੰ) ਲਾਭ (ਕਿਥੋਂ?)।੧।

**ਮ:੧॥-** (ਜਿਸ ਮਨੁੱਖ ਪਾਸ ਪ੍ਰਭੂ ਦਾ) ਸੱਚਾ ਨਾਮ ਹੀ (ਅਸਲੀ) ਪੂੰਜੀ (ਰਾਸਿ ਮੂੜੀ) ਹੈ, (ਹੇ ਪ੍ਰਭੂ!) ਤੂੰ (ਆਪ ਹੀ ਉਸ ਪਾਸ) ਨਾ ਮੁਕਣ ਵਾਲਾ ਬੇਅੰਤ ਧੰਨ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਸੌਦਾ ਬੜਾ ਪਵਿੱਤਰ ਹੈ, (ਇਹ ਸੌਦਾ ਦੇਣ ਵਾਲਾ ਗੁਰੂ ਸ਼ਾਹ) ਧੰਨਤਾ ਯੋਗ ਹੈ (ਅਤੇ) ਵਾਪਾਰ (ਵੀ ਧੰਨ ਹੈ)।੨।

**ਮ:੧॥-** (ਹੇ ਭਾਈ! ਤੂੰ) ਪੂਰਬਲੀ (ਪਹਿਲੀ) ਪ੍ਰੀਤਿ ਨੂੰ ਪਛਾਣ ਲੈ (ਅਤੇ ਅੰਦਰ ਜੋ) ਵੱਡਾ ਮਾਲਕ ਹੈ (ਉਸ ਦਾ ਅਨੰਦ) ਮਾਣ ਲੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਦਾ) ਨਾਮ ਵਿਚ ਮੇਲ ਮਿਲਾਪ ਹੈ (ਉਹ ਨਾਮ ਦੀ ਬਰਕਤ ਨਾਲ) ਜਮ ਨੂੰ (ਜੋ) ਸਿਰ ਉਤੇ ਖੜਾ ਹੈ, ਮਾਰ ਲਵੇਗਾ।੩।

ਪਉੜੀ॥- (ਹੇ ਭਾਈ!) ਉਸ (ਵਾਹਿਗੁਰੂ ਜੀ ਨੇ) ਆਪ ਹੀ ਮਨੁੱਖੀ ਸਰੀਰ ਨੂੰ ਸਵਾਰਿਆ (ਸੋਹਣਾ ਬਣਾਇਆ ਹੈ ਅਤੇ ਇਸ ਵਿਚ ਨੌ ਨਿਧ (ਨਾਮ ਰੂਪੀ ਖਜ਼ਾਨਾ) ਪਾਇਆ ਹੈ। ਉਸ (ਪ੍ਰਭੂ) ਨੇ ਕਈਆਂ ਨੂੰ ਆਪ ਹੀ ਭਰਮ ਵਿਚ ਭੁਲਾ ਦਿੱਤਾ ਹੈ (ਜਿਸ ਕਰਕੇ) ਉਨ੍ਹਾਂ ਦਾ ਸਾਰਾ ਕੰਮ ਹੀ ਵਿਅਰਥ (ਜਾਂਦਾ ਹੈ)। ਕਈ (ਵਿਅਕਤੀਆਂ) ਨੇ ਗੁਰੂ ਰਾਹੀਂ (ਇਹ) ਸਮਝਿਆ ਹੈ (ਕਿ ਸਭ ਥਾਂ) ਪਰਮਾਤਮਾ (ਆਪ ਹੀ ਪਸਰਿਆ ਹੋਇਆ ਹੈ)। ਕਈ (ਜੀਆਂ ਨੇ ਪਰਮੇਸ਼ਰ ਦਾ ਨਾਮ) ਸੁਣ ਕੇ ਮੰਨਿਆ ਹੈ, (ਅਤੇ) ਹਰੀ ਨੂੰ (ਮੰਨਣਾ ਉਨ੍ਹਾਂ ਲਈ) ਸ੍ਰੇਸ਼ਟ ਹੈ। (ਉਨ੍ਹਾਂ ਦੇ ਹਿਰਦੇ) ਅੰਦਰ ਹਰੀ (ਨਾਮ ਦਾ) ਪ੍ਰੇਮ ਪੈਦਾ ਹੋਇਆ ਹੈ ਜਿਸ ਕਰਕੇ ਉਨ੍ਹਾਂ ਨੇ ਹਰੀ ਦਾ) ਨਾਮ (ਅਤੇ) ਹਰੀ ਦੇ ਗੁਣਾ ਨੂੰ ਗਾਇਨ ਕੀਤਾ ਹੈ।੧੩।

## ਅਰਥ ਭੇਦ ਅਤੇ ਨਿਰਣੈ

### (ੳ) ਪੂੰਜੀ ਸਾਚਉ ਨਾਮੁ, ਤੂ ਅਖੁਟਉ ਦਰਬੁ ਅਪਾਰੁ ॥

ਵਖ ਵਖ ਅਰਥ:

੧) ਅਪਾਰ ਸ਼ਰਧਾ ਰੂਪ ਪੂੰਜੀ ਕਰਕੇ ਨਾਮ ਜੋ ਸਾਚੋ ਅਖੁਟ ਦਰਬ ਹੈ ਤਿਸ ਕੋ ਤੂੰ ਸੰਚਨ ਕਰ। [ਫ਼. ਸ.

੨) ਹੇ ਜੀਵ! ਤੇਰੇ ਲਈ ਸੱਚਾ ਨਾਮ ਹੀ ਅਸਲੀ ਪੂੰਜੀ ਹੈ ਇਹ ਨਾ ਮੁਕਣ ਵਾਲਾ ਬੇਅੰਤ ਧੰਨ ਹੈ।

[ਕਠਿਨ ਪਾਠਾਂ ਦੀ ਕੁੰਜੀ- ਗਿ. ਲਾਲ ਸਿੰਘ ਸੰਗਰੂਰ

੩) (ਜਿਸ ਮਨੁੱਖ) ਦੇ ਪਾਸ ਪ੍ਰਭੂ ਦਾ ਨਾਮ ਪੂੰਜੀ ਹੈ, ਜਿਸ ਪਾਸ (ਹੇ ਪ੍ਰਭੂ!) ਤੂੰ ਨਾਹ ਮੁਕਣ ਵਾਲਾ ਤੇ ਬੇਅੰਤ ਧੰਨ ਹੈਂ। [ਦਰਪਣ

**ਨਿਰਣੈ**: ਇਸ ਪੰਕਤੀ ਵਿਚ ਬਿਸਰਾਮ ਭੇਦ ਹੈ। ਸਿਵਾਏ ਦਰਪਣ ਦੇ ਕਰਤਾ ਦੇ ਸਮੂਹ ਟੀਕਾਕਾਰਾਂ ਨੇ 'ਪੂੰਜੀ ਸਾਚਉ ਨਾਮੁ ਤੂ', ਮਗਰੋਂ ਬਿਸਰਾਮ ਲਾਇਆ ਹੈ।

ਇਸ ਪੰਕਤੀ ਵਿਚ 'ਤੂ' ਪਦ ਪਰਮੇਸ਼ਰ ਲਈ ਹੈ। ਜੀਵ ਲਈ ਨਹੀਂ ਹੈ। ਇਸ ਲਈ ਨੰਬਰ ੧ ਤੇ ਨੰਬਰ ੩ ਵਾਲੇ ਅਰਥ ਠੀਕ ਹਨ। 'ਨਾਮੁ' ਪਦ ਤੋਂ ਹੀ ਇਸ ਪੰਕਤੀ ਦੇ ਠੀਕ ਬਿਸਰਾਮ ਦੀ ਸੇਧ ਮਿਲਦੀ ਹੈ।

## (ਅ) ਪੂਰਬ ਪ੍ਰੀਤਿ ਪਿਰਾਣਿ, ਲੈ ਮੋਟਉ ਠਾਕੁਰੁ ਮਾਣਿ ॥

ਵੱਖ ਵੱਖ ਅਰਥ:

੧) ਹੇ ਭਾਈ! ਤੂੰ ਪੂਰਬਲੀ ਪ੍ਰੀਤਿ ਕੋ ਪਛਾਨ ਲੈ ਸਮਝ ਕਰ ਅਰਥਾਤ ਜੋ ਮਾਤਾ ਕੇ ਗਰਭ ਮੈਂ ਪਰਮੇਸ਼ਰ ਮੈਂ ਪ੍ਰੀਤੀ ਥੀ ਔ (ਮੋਟਉ) ਵੱਡਾ ਜੋ ਠਾਕੁਰ ਹੈ ਤਿਸਕੇ ਅਨੰਦ ਕੋ ਮਾਣਿ। [ਫ.ਸ.

੨) ਹਰੀ ਦੀ ਪਹਿਲੋਂ ਦੀ ਪ੍ਰੀਤੀ ਪਛਾਣੋ ਅਤੇ ਉਸ ਵੱਡੇ ਮਾਲਕ ਨੂੰ ਪੂਜੋ। [ਸ਼ਬਦਾਰਥ

੩) (ਹੇ ਜੀਵ!) ਪ੍ਰਭੂ ਨਾਲ ਮੁੱਢਲੀ ਪ੍ਰੀਤ ਪਛਾਣ, ਉਸ ਵੱਡੇ ਮਾਲਕ ਨੂੰ ਯਾਦ ਕਰ। [ਦਰਪਣ

੪) ਅਤ ਵੱਡਾ (ਮੋਟਉ) ਠਾਕੁਰ ਮਾਣਿ ਲੈਣਾ ਪੂਰਬਲੇ ਪਿਰ ਪ੍ਰੀਤਮੀ (ਪੁਰਾਣੀ) ਪ੍ਰੀਤੀ ਦਾ ਅੰਕੁਰ ਹੈ, ਜੋ ਜਾਗ ਉਠਿਆ ਹੈ ਗੁਰ ਪ੍ਰਸਾਦਿ ਕਰਿ ਇਵ ਪ੍ਰੀਤਿ ਪਿਰਾਣੀ (ਪ੍ਰੀਤਮਣੀ) ਨੂੰ ਤੂੰ ਰਜਿ ਰਜਿ ਕੇ ਮਾਣਿ ਲੈ। 'ਲੈ' ਪਦ 'ਮਾਣਿ' ਵਾਲੀ ਪੰਗਤੀ ਨਾਲਿ ਉਠਾਉਣਾ ਹੈ, ਪਹਿਲੀ ਪੰਗਤੀ ਨਾਲਿ ਨਹੀਂ ਉਠਾਉਣਾ। 'ਪਿਰਾਣਿ' ਪਾਠ ਇਕੱਠਾ ਪੜ੍ਹਨਾ ਠੀਕ ਨਹੀਂ ਅਤੇ ਇਸਦੇ ਅਰਥ ਪਛਾਣ ਲੈ ਕਰਨੇ ਮਨਘੜਤ ਅਰਥ ਹਨ। [ਭਾ.ਸ. ਰਣਧੀਰ ਸਿੰਘ ਜੀ - ਗੁਰਬਾਣੀ ਵਿਲਖਣਤਾ

**ਨਿਰਣੈ:** ਗੁਰਬਾਣੀ ਵਿਚ 'ਪਿਰਾਣਿ ਤੇ ਪਿਰਾਣ' ਸ਼ਬਦਾਂ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚ ਕੀਤੀ ਗਈ ਹੈ:-

**੧. ਥੈਂ ਭਾਵੈ ਦਰੁ ਲਹਸਿ ਪਿਰਾਣਿ ॥**

(ਜੇ ਤੈਨੂੰ ਭਾਵੇ ਤਾਂ ਤੇਰਾ ਦਰ ਪਛਾਣ ਲੈਂਦਾ ਹੈ)। [ਸ਼ਬਦਾਰਥ

**੨. ਰਕਤੁ ਬਿੰਦੁ ਕਾ ਇਹੁ ਤਨੋ, ਅਗਨੀ ਪਾਸਿ ਪਿਰਾਣ ॥**

ਪ੍ਰਯਾਨ-ਜਾਣਾਂ। ਮਾਤਾ ਦੀ ਰਕਤ ਅਤੇ ਪਿਤਾ ਦੀ ਬੂੰਦ ਤੋਂ ਇਹ ਸਰੀਰ ਬਣਿਆ ਹੈ ਤੇ ਅੰਤ ਨੂੰ ਅੱਗ ਵਿਚ ਇਸ ਨੇ ਚਲੇ ਜਾਣਾ ਹੈ। [ਸ਼ਬਦਾਰਥ

ਮਹਾਨ ਕੋਸ਼ ਅਨੁਸਾਰ ਵੀ 'ਪਿਰਾਣਿ' ਦੇ ਅਰਥ, ਬੋਧ, ਸਮਝ ਹਨ ਅਤੇ 'ਪਿਰਾਣੁ' ਦੇ ਅਰਥ ਗਮਨ ਚਲੇ ਜਾਣਾ ਹਨ।

ਭਾਈ ਸਾਹਿਬ ਰਣਧੀਰ ਸਿੰਘ ਜੀ ਨੇ 'ਪਿਰਾਣਿ' ਦੇ ਅਰਥ 'ਪਛਾਣ' ਮਨ-ਘੜਤ ਦਸੇ ਹਨ ਪਰ ਇਹ ਕੋਸ਼ ਅਨੁਸਾਰ ਠੀਕ ਹਨ। ਹਾਂ, ਜਿਥੋਂ ਤੱਕ ਆਪ ਜੀ ਨੇ ਬਿਸਰਾਮ ਦੀ ਸੇਧ ਦਿੱਤੀ ਹੈ, ਉਹ ਠੀਕ ਜਾਪਦੀ ਹੈ, ਪ੍ਰੰਤੂ 'ਲ' ਪਦ ਨੂੰ ਦੇਹੁਰੀ ਦੀਪਕ ਦੇ ਰੂਪ ਵਿਚ ਵੀ ਅਰਥਾਇਆ ਜਾ ਸਕਦਾ ਹੈ।

ਇਹ ਚੰਗੀ ਗੱਲ ਹੈ ਜੇ ਪਾਠੀ ਸਿੰਘ "ਪੂਰਬਿ ਪ੍ਰੀਤਿ ਪਿਰਾਣਿ, ਲੈ ਮੋਟਉ ਠਾਕੁਰ ਮਾਣਿ॥" ਪਾਠ ਕਰਨ ਦਾ ਅਭਿਆਸ ਪਕਾ ਲੈਣ। ਅਰਥਾਂ ਦੀ ਸੇਧ ਅਨੁਸਾਰ ਇਹ ਬਿਸਰਾਮ ਠੀਕ ਜਾਪਦਾ ਹੈ।

## ਸਾਰੰਸ਼ ਅਤੇ ਸਿਧਾਂਤ

ਮਾਇਆ ਵਿਚ ਲਗਣ ਨਾਲ ਬਹੁਤ ਦੁਖ ਲਗਦੇ ਹਨ। ਸਚੇ ਨਾਮ ਵਿਚ ਲਗਿਆਂ ਆਤਮਿਕ ਅਨੰਦ ਦੀ ਪੂੰਜੀ ਨਾਲ ਮਾਲਾ ਮਾਲ ਤੇ ਨਿਹਾਲ ਹੋ ਜਾਈਦਾ ਹੈ।

ਪਉੜੀ- ਪਰਮੇਸ਼ਰ ਨੇ ਆਪਣੇ ਹੁਕਮ ਵਿਚ ਹੀ ਕਈ ਜੀਵ ਭਰਮ ਵਿਚ ਭੁਲਾਏ ਹੋਏ ਹਨ ਅਤੇ ਕਈ ਆਪਣੇ ਨਾਮ ਵਿਚ ਲਾਏ ਹੋਏ ਹਨ। ਅਸਲ ਵਿਚ ਜਿਨ੍ਹਾਂ ਨੇ ਹਰੀ ਦਾ ਨਾਮ ਸੁਣ ਕੇ ਮੰਨਿਆ ਹੈ ਉਨ੍ਹਾਂ ਦਾ ਹੀ ਨਿਜ ਘਰ ਵਿਚ ਵਾਸਾ ਹੋਇਆ ਹੈ ਅਤੇ ਇਹੋ ਹੀ ਗੁਰਮਤਿ ਦਾ ਸਿਧਾਂਤ ਹੈ।

**ਸਲੋਕੁ ਮ: ੧ ॥ ਭੋਲਤਣਿ ਭੈ ਮਨਿ ਵਸੈ ਹੇਕੈ ਪਾਧਰ ਹੀਡੁ ॥ ਅਤਿ ਡਾਹਪਣਿ ਦੁਖੁ ਘਣੋ, ਤੀਨੇ ਥਾਵ ਭਰੀਡੁ ॥੧॥ ਮ: ੧ ॥ ਮਾਂਦਲੁ ਬੇਦਿ ਸਿ ਬਾਜਣੋ, ਘਣੋ ਧੜੀਐ ਜੋਇ ॥ ਨਾਨਕ, ਨਾਮੁ ਸਮਾਲਿ ਤੂ, ਬੀਜਉ ਅਵਰੁ ਨ ਕੋਇ ॥੨॥ ਮ:੧॥ ਸਾਗਰੁ ਗੁਣੀ ਅਥਾਹੁ, ਕਿਨਿ ਹਾਥਾਲਾ ਦੇਖੀਐ ॥ ਵਡਾ ਵੇਪਰਵਾਹੁ, ਸਤਿਗੁਰੁ ਮਿਲੈ ਤ ਪਾਰਿ ਪਵਾ ॥ ਮਝ ਭਰਿ ਦੁਖ ਬਦੁਖ ॥ ਨਾਨਕ, ਸਚੇ ਨਾਮ ਬਿਨੁ, ਕਿਸੈ ਨ ਲਥੀ ਭੁਖ ॥੩॥ ਪਉੜੀ ॥ ਜਿਨੀ ਅੰਦਰੁ ਭਾਲਿਆ, ਗੁਰ ਸਬਦਿ ਸੁਹਾਵੈ ॥ ਜੋ ਇਛਨਿ ਸੋ ਪਾਇਦੇ, ਹਰਿਨਾਮੁ ਧਿਆਵੈ ॥ ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ, ਸੋ ਹਰਿ ਗੁਣ ਗਾਵੈ ॥ ਧਰਮਰਾਇ ਤਿਨ ਕਾ ਮਿਤੁ ਹੈ, ਜਮ ਮਗਿ ਨ ਪਾਵੈ ॥ ਹਰਿਨਾਮੁ ਧਿਆਵਹਿ ਦਿਨਸੁ ਰਾਤਿ, ਹਰਿਨਾਮਿ ਸਮਾਵੈ ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੀਨੈਂ, ਥਾਂਵ, ਪਵਾਂ, ਪਾਇੰਦੇ, ਧਿਆਵਹਿ।

**ਫੁਟਕਲ:** 'ਭੋਲਤਣਿ' ਨੂੰ ਭੋਲੱਤਣਿ' ਨਹੀਂ ਬੋਲਣਾ। ਬ-ਦੁਖ।

**ਪਦ ਅਰਥ: ਸਲੋਕੁ ਮ: ੧॥-** ਭੋਲਤਣਿ=ਭੁਲਣ ਕਰਕੇ। ਭੈ=ਡਰ। ਮਨਿ=ਮਨ ਵਿਚ। ਹੇਕੈ=ਇਕੋ। ਪਾਧਰ=ਰਸਤਾ। ਹੀਡ=ਚਾਲ। ਅਤਿ ਡਾਹਪਣਿ=ਬਹੁਤ ਸਾੜਾ। ਤੀਨੈਥਾਵ=ਤਿੰਨੇ ਥਾਂ (ਮਾਤ, ਪਾਤਾਲ ਅਤੇ ਸੁਰਗ ਲੋਕ)। ਭਰੀਡੁ=ਭਰੇ ਜਾਂਦੇ ਹਨ, ਭਾਵ ਭ੍ਰਿਸ਼ਟ ਹੋ ਜਾਂਦੇ ਹਨ।੧।

**ਮ:੧॥-** ਮਾਂਦਲ=ਢੋਲ। ਬੇਦਿ=ਵੇਦ ਨੇ। ਸਿ=ਉਹ (ਢੋਲ)। ਬਾਜਣੋ=ਵਜਾਇਆ। ਘਣੋ ਧੜੀਐ=ਬਹੁਤ ਪਖਪਾਤੀ ਧੜਾ। ਜੋਇ=ਵੇਖਦਾ ਹੈ। ਸਮਾਲਿ=ਯਾਦ ਕਰ। ਬੀਜਉ=ਦੂਜਾ। ਅਵਰੁ=ਹੋਰ।੨।

**ਮ:੧॥-** ਸਾਗਰੁ=(ਸੰਸਾਰ) ਸਮੁੰਦਰ। ਗੁਣੀ=(ਤਿੰਨਾਂ) ਗੁਣਾਂ ਵਾਲਾ। ਅਥਾਹ=ਜਿਸ ਦੀ ਥਾਹ ਨਾ ਲਭੇ, ਬਹੁਤ ਡੂੰਘਾ। ਕਿਨਿ=ਕਿਸੇ। ਹਾਥਾਲਾ=ਹਾਥ ਵਾਲਾ ਭਾਵ ਥਾਹ। ਮਝ ਭਰਿ=ਵਿਚ ਭਰੇ ਹੋਏ ਹਨ। ਦੁਖ ਬਦੁਖ=ਨਿਰੋਲ ਦੁੱਖ। ਭੁਖ=ਤ੍ਰਿਸ਼ਨਾ।੩।

**ਪਉੜੀ॥-** ਜਿਨੀ=ਜਿਨ੍ਹਾਂ (ਜਗਿਆਸੂਆਂ) ਨੇ। ਅੰਦਰੁ=ਹਿਰਦਾ। ਭਾਲਿਆ=ਖੋਜਿਆ ਹੈ। ਸਬਦਿ ਸੁਹਾਵੈ=ਸੋਹਣੇ (ਗੁਰੂ) ਸ਼ਬਦ ਦੁਆਰਾ। ਪਾਇਦੇ=ਪਾ ਲੈਂਦੇ ਹਨ। ਧਿਆਵੈ=ਧਿਆਉਂਦਾ ਹੈ। ਜਮ ਮਗਿ=ਜਮ ਦੇ ਰਸਤੇ ਉਤੇ। ਸਮਾਵੈ=ਲੀਨ ਹੋ ਜਾਂਦਾ ਹੈ।੪।

**ਅਰਥ: ਸਲੋਕੁ ਮ: ੧॥-** (ਹੇ ਭਾਈ! ਇਹ ਆਖਣਾ) ਇਕ ਸਿਧਾ ਰਸਤਾ ਤੇ (ਠੀਕ) ਧਾਰਨਾ ਹੈ (ਪ੍ਰਭੂ ਤੋਂ) ਭੁਲਣ ਕਰਕੇ ਹੀ (ਮਨੁੱਖ ਦੇ) ਮਨ ਵਿਚ (ਲੋਕ ਪਰਲੋਕ ਦਾ) ਡਰ ਵਸਦਾ ਹੈ। ਬਹੁਤ ਸਾੜੇ ਤੇ (ਈਰਖਾ) ਨਾਲ ਬਹੁਤ ਹੀ ਦੁਖ (ਵਿਆਪਦਾ ਹੈ ਜਿਸ ਕਾਰਨ ਮਨ, ਬਾਣੀ ਤੇ ਸਰੀਰ) ਤਿੰਨੇ ਥਾਂ ਹੀ ਭ੍ਰਿਸ਼ਟੇ ਰਹਿੰਦੇ ਹਨ (ਅਥਵਾ ਤਿੰਨ ਲੋਕਾਂ ਵਿਚ ਹੀ ਜੀਵ ਭ੍ਰਿਸ਼ਟਿਆ ਜਾਂਦਾ ਹੈ)।੧।

**ਮ:੧॥-** (ਹੇ ਭਾਈ!) ਬਹੁਤ ਪਖਪਾਤੀ ਧੜਾ (ਉਸ) ਢੋਲ ਨੂੰ ਵੇਖਦਾ ਹੈ (ਜੋ) ਢੋਲ ਵੇਦ ਨੇ ਵਜਾਇਆ ਹੈ। (ਪਰ) ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਜੀਵ!) ਤੂੰ (ਪਰਮੇਸ਼ਰ ਦਾ) ਨਾਮ ਸਿਮਰ (ਇਸ ਵਰਗਾ) ਹੋਰ ਦੂਜਾ ਕੋਈ (ਸੁੰਦਰ ਮਾਰਗ) ਨਹੀਂ ਹੈ।੨।

**ਮ:੧॥-** (ਹੇ ਭਾਈ!) ਤਿੰਨਾਂ ਗੁਣਾਂ ਵਾਲਾ (ਸੰਸਾਰ) ਸਮੁੰਦਰ ਬਹੁਤ ਡੂੰਘਾ ਹੈ, ਕਿਸੇ ਨੇ (ਇਸ ਦੀ) ਹਾਥ (ਡੂੰਘਾਈ) ਨਹੀਂ ਵੇਖੀ (ਭਾਵ ਡੂੰਘਾਈ ਨਹੀਂ ਲਭ ਸਕਿਆ)। ਪਰ (ਵਾਹਿਗੁਰੂ) ਵਡਾ ਬੇਪਰਵਾਹ ਹੈ (ਜੇ) ਸਤਿਗੁਰੂ ਮਿਲ ਪਵੇ ਤਾਂ (ਇਸ ਅਥਾਹ ਸਾਗਰ ਤੋਂ) ਪਾਰ ਲੰਘ ਜਾਵਾਂ। (ਇਸ ਸੰਸਾਰ ਸਮੁੰਦਰ) ਵਿਚ ਦੁਖ ਹੀ ਦੁਖ ਭਰੇ ਹੋਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚੇ (ਪਰਮੇਸ਼ਰ ਦੇ) ਨਾਮ (ਸਿਮਰਨ ਤੋਂ) ਬਿਨਾਂ ਕਿਸੇ ਦੀ (ਮਾਇਕੀਪਦਾਰਥਾਂ ਦੀ) ਭੁੱਖ ਦੂਰ ਨਹੀਂ ਹੋਈ॥੩॥

**ਪਉੜੀ॥-** (ਹੇ ਭਾਈ!) ਜਿਨ੍ਹਾਂ ਨੇ (ਆਪਣਾ) ਹਿਰਦਾ ਖੋਜਿਆ ਹੈ (ਉਨ੍ਹਾਂ ਨੇ ਗੁਰ-ਸ਼ਬਦ ਦੁਆਰਾ ਸੁਹਾਵਾ (ਸਥਾਨ ਲਭ ਲਿਆ ਹੈ)। ਓਹ ਜੋ ਕੁਝ ਚਾਹੁੰਦੇ ਹਨ ਓਹ ਕੁਝ ਪਾ ਲੈਂਦੇ ਹਨ (ਜਿਹੜਾ ਵੀ) ਹਰੀ ਦਾ ਨਾਮ ਧਿਆਉਂਦਾ ਹੈ (ਉਹ ਮਨ-ਬੰਛਤ ਫਲ ਪਾ ਲੈਂਦਾ ਹੈ)। ਜਿਸ ਉਤੇ ਵਾਹਿਗੁਰੂ ਕਿਰਪਾ ਕਰੇ, ਉਸ ਨੂੰ ਗੁਰੂ ਮਿਲਦਾ ਹੈ (ਅਤੇ) ਉਹ ਹਰੀ ਦੇ ਗੁਣ ਗਾਉਂਦਾ ਹੈ। ਧਰਮਰਾਜ ਉਨ੍ਹਾਂ ਦਾ ਮਿੱਤਰ ਬਣ ਜਾਂਦਾ ਹੈ, (ਫਿਰ ਉਨ੍ਹਾਂ ਨੂੰ) ਜਮਾਂ ਦੇ ਰਸਤੇ ਉਤੇ ਨਹੀਂ ਪਾਂਦਾ (ਭਾਵ ਦੁਖ ਨਹੀਂ ਦੇਂਦਾ)। (ਉਹ) ਦਿਨ ਰਾਤ ਪਰਮੇਸ਼ਰ ਦਾ ਨਾਮ ਧਿਆਉਂਦੇ ਹਨ, (ਅਤੇ ਉਨ੍ਹਾਂ ਦਾ ਹਿਰਦਾ) ਹਰੀ ਦੇ ਨਾਮ ਵਿਚ ਸਮਾਇਆ ਰਹਿੰਦਾ ਹੈ॥੪॥

## ਅਰਥ ਭੇਦ ਅਤੇ ਨਿਰਣੈ

**(ੳ) ਭੋਲਤਣਿ ਭੈ ਮਨਿ ਵਸੈ, ਹੇਕੈ ਪਾਧਰ ਹੀਡੁ ॥**
**ਅਤਿ ਡਾਹਪਣਿ ਦੁਖੁ ਘਣੋ, ਤੀਨੇ ਥਾਵ ਭਰੀਡੁ ॥**

ਵਖ ਵਖ ਅਰਥ:

੧) ਪਰਮੇਸ਼ਰ ਕੇ ਭੂਲ ਜਾਣੈ ਸੇ ਮਨ ਮੈਂ ਭੈ ਵਸਤਾ ਹੈ, ਏਕ ਪ੍ਰਮੇਸਰ ਕਾ (ਪਾਧਰ) ਰਸਤਾ (ਹੀਡੁ) ਹਿਰਦੇ ਮੈਂ ਹੀ ਹੈ ਭਾਵ ਅੰਤਰਮੁਖ ਹੋਣੇ ਤੇ ਮਿਲਤਾ ਹੈ। ਅਤੀ (ਡਾਹਪਣਿ) ਡਹਿਕਣੇ ਅਰਥਾ ਭ੍ਰਮਣੇ ਸੇ ਬਹੁਤ ਹੀ ਦੁਖ ਹੋਤਾ ਹੈ ਔ (ਤੀਨੇ ਥਾਵ) ਮਨ ਬਾਣੀ ਸਰੀਰ ਪਾਪੋਂ ਕਰਿ ਭਰੇ ਜਾਤੇ ਹੈ ਵਾ ਇਹ ਲੋਕ ਸਰਬ ਬੈਕੁੰਠ ਤੀਨ ਥਾਵੋਂ ਕੇ ਸੁਖ ਸੇ ਵਹੁ ਪੁਰਸ਼ ਭਰਿਸ਼ਟ ਹੋਤਾ ਹੈ ਭਾਵ ਸੁਖ ਕੋ ਨਹੀਂ ਪ੍ਰਾਪਤ ਹੋਤਾ। [ਫ.ਸ.

੨) ਭੋਲਾਪਨ ਧਾਰਿਆਂ ਹਰੀ ਦਾ ਭੈ ਮਨ ਵਿੱਚ ਵੱਸਦਾ ਹੈ। ਇਹੀ ਇਕ ਰਸਤਾ ਹੈ, ਇਹੀ ਇਕ ਚਾਲ ਹੈ। ਸਾੜੇ ਵਿਚ ਬਹੁਤ ਦੁੱਖ ਹੈ, ਮਨ ਬਾਣੀ ਤੇ ਸ਼ਰੀਰ ਤਿੰਨੇ ਭਰਿਸ਼ਟੇ ਰਹਿੰਦੇ ਹਨ। [ਸ਼ਬਦਾਰਥ

੩) ਉਹ ਇਕ ਹਿਰਦਾ ਸਰਲ ਹੈ ਜਿਸ ਹਿਰਦੇ ਵਿਚ ਭੋਲਾਪਨ ਤੇ (ਰੱਬੀ) ਡਰ ਦੇ ਕਾਰਨ (ਰੱਬ ਆਪ) ਵਸਦਾ ਹੈ। ਪਰ ਸਾੜੇ ਈਰਖਾ ਦੇ ਕਾਰਨ ਬਹੁਤ ਹੀ ਦੁਖ ਵਿਆਪਦਾ ਹੈ, ਮਨ ਬਾਣੀ ਤੇ ਸਰੀਰ ਤਿੰਨੇ ਹੀ ਭਰਿਸ਼ਟੇ ਰਹਿੰਦੇ ਹਨ। [ਦਰਪਣ

**ਨਿਰਣੈ:** ਇਹਨਾਂ ਪੰਕਤੀਆਂ ਵਿਚ ਭੋਲਤਣਿ, ਹੀਡੁ, ਡਾਹਪਣ 'ਤੀਨੇ ਥਾਂਵ' ਪਦਾਂ ਦੇ ਅਰਥਾਂ ਬਾਰੇ ਟੀਕਾਕਾਰਾਂ ਦਾ ਪਰਸਪਰ ਵਿਰੋਧ ਹੈ। ਸੰਪ੍ਰਦਾਈ ਸਟੀਕ ਦੇ ਕਰਤਾ ਨੇ ਤਾਂ 'ਭੋਲਤਣਿ' ਦੇ ਅਰਥ 'ਭੁਲੇਖੇ ਵਿਚ' ਹੀਡੁ ਦਾ 'ਹਿਰਦਾ' ਅਤੇ 'ਹੈ' ਕੀਤੇ ਹਨ। ਨਾਲ ਹੀ 'ਹੀਡੁ' ਗੁਜਰਾਤੀ ਬੋਲੀ ਦਾ ਸ਼ਬਦ ਦਸ ਕੇ ਅਰਥ 'ਪਿਆਰਾ' ਕੀਤੇ ਹਨ ਜੋ ਪਾਠਕ ਨੂੰ ਇਕ ਅਰਥ ਦੀ ਸੇਧ ਨਹੀਂ ਦਿੰਦੇ।

ਪੰਜਾਬੀ ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਭੋਲਤਣਿ' ਦੇ ਅਰਥ ਵਿਸਮਰਣ (ਭੁਲਾ ਦੇਣ) ਤੋਂ ਕਰਤਾਰ ਦੇ ਭੁਲਾਉਣ ਤੋਂ ਕੀਤੇ ਹਨ। 'ਹੀਡੁ' ਦੇ ਅਰਥ ''ਇਕੋ ਰਾਹ ਅਤੇ ਇਕੋ ਚਾਲ ਹੈ, ਜਿਸ ਦੇ ਭੁਲਣ ਤੋਂ ਮਨ ਵਿਚ ਡਰ ਵਸਦਾ ਹੈ'' ਕੀਤੇ ਹਨ।

ਭੋਲੇਪਨ ਜਾਂ ਭੁਲੇਖੇ ਵਿਚ 'ਰਬੀ ਡਰ' ਜਾਂ ਰਬ ਆਪ ਮਨ ਵਿਚ ਆ ਵਸਦਾ ਹੈ, ਇਹ ਅਰਥ ਗੁਰਬਾਣੀ ਦੀ ਕਸਵਟੀ ਤੇ ਪੂਰੇ ਨਹੀਂ ਉਤਰਦੇ।

ਗੁਰਮਤਿ ਮਾਰਗ ਇਹ ਹੈ ਕਿ ਈਸ਼ਵਰੀ ਭੈ ਤੋਂ ਭਗਤੀ ਪੈਦਾ ਹੁੰਦੀ ਹੈ ਅਤੇ ਭਗਤੀ ਕਰਕੇ ਪ੍ਰਭੂ ਮਨ ਵਿਚ ਵਸਦਾ ਹੈ। ਗੁਰਵਾਕ ਹਨ:-

**ਭੈ ਤੇ ਉਪਜੈ ਭਗਤਿ ਪ੍ਰਭ ਅੰਤਰਿ ਹੋਇ ਸਾਂਤਿ ॥** [ਪੰਨਾ ੮੧੪

**ਨਿਰਭਉ ਜਪੈ ਸਗਲ ਭਉ ਮਿਟੈ ॥** [ਪੰਨਾ ੨੯੩

ਹਾਂ, ਪਰਮੇਸ਼ਰ ਭੁਲਣ ਕਰਕੇ ਮਨ ਵਿਚ ਦੁਨਿਆਵੀ ਡਰ ਵਸਦਾ ਹੈ ਤੇ ਸਾਰੇ ਰੋਗ ਵੀ ਆ ਚੰਬੜਦੇ ਹਨ, (ਇਹ) ਇਕੋ ਹੀ ਰਸਤਾ ਤੇ ਇਕੋ ਚਾਲ ਹੈ।

'ਹੀਡੁ' ਦੇ ਅਰਥ 'ਹਿਰਦੇ ਵਿਚ' ਨਹੀਂ ਹੋ ਸਕਦੇ ਕਿਉਂਕਿ 'ਡੁ' ਔਂਕੜ ਸਹਿਤ ਹੈ ਜੇ ਸਿਹਾਰੀ ਲਗੀ ਹੁੰਦੀ ਤਾਂ 'ਵਿਚ' ਅਰਥ ਕਰਨੇ ਠੀਕ ਸਨ। 'ਤੀਨੇ ਥਾਵ' ਦਾ ਅਰਥ 'ਮਨ ਬਾਣੀ ਤੇ ਸਰੀਰ' ਕਰਨੇ ਵੀ ਭਾਵਕ ਅਰਥ ਹੀ ਹਨ, ਅੱਖਰੀ ਅਰਥ ਨਹੀਂ। ਪੰਡਿਤ ਤਾਰਾ ਸਿੰਘ ਨਰੋਤਮ ਨੇ 'ਤੀਨੇ ਥਾਵ ਭਰੀਡ' ਦੇ ਅਰਥ 'ਗੁਰੂ ਗਿਰਾਰਥ ਕੋਸ਼' ਵਿਚ ਇਉਂ ਕੀਤੇ ਹਨ:--

''ਭੂਲੇ ਪੁਰਖੋਂ ਕੇ ਸੁਰਗ, ਮਿਰਤ ਪਯਾਲ ਤੀਨੇ ਥਾਵ ਭ੍ਰਸ਼ਟ ਹੋਤ ਹੈਂ। ਪੂਰੀ ਪੰਕਤੀ ਦੇ ਅਰਥ ਇਸ ਤਰ੍ਹਾਂ ਕੀਤੇ ਹਨ।

ਏਕ ਜੋ ਹੀਡ ਹਿਰਦੇ ਕਾ ਹਰਿ ਮੇ ਲਾਵਨ ਰੂਪ ਰਸਤਾ ਹੈ। ਤਾਂ ਤੇ ਭੂਲਨੇ ਸੇ ਸਦਾ ਹੀ ਭਯ ਮਨ ਮੇ ਵਸਤਾ ਹੈ।

ਸੋਈ ਕਹਾ ਹੈ 'ਪਰਮੇਸ਼ਰ ਤੇ ਭੁਲਿਆ ਵਿਆਪਨਿ ਸਭੇ ਰੋਗ'। ਦਰਪਣ ਵਾਲੇ ਅਰਥ ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ਵਾਲੇ ਕੋਸ਼ ਦੇ ਆਧਾਰ ਤੇ ਹਨ। ਪਰ ਕੋਸ਼ ਦੇ ਕਰਤਾ ਨੇ 'ਭੋਲਤਣਿ' ਦੇ ਅਰਥ 'ਭੁਲ ਜਾਣ ਵਾਲੀ ਦਸ਼ਾ' ਹੀ ਕੀਤੇ ਹਨ। 'ਡਾਹਪਣਿ' ਦੇ ਅਰਥ 'ਭ੍ਰਮਣ ਭਟਕਣ' ਕਰਨੇ ਠੀਕ ਨਹੀਂ ਜਿਵੇਂ ਕਿ ਨਰੋਤਮ ਜੀ ਤੇ ਫਰੀਦਕੋਟੀ ਵਿਦਵਾਨਾਂ ਨੇ ਕੀਤੇ ਹਨ। ਇਸ ਦੇ ਅਰਥ 'ਸਾੜਾ ਜਲਨ' ਹੀ ਠੀਕ ਹਨ।

ਸਾਰੇ ਦੁਖ ਤੇ ਡਰ ਪਰਮੇਸ਼ਰ ਦੇ ਭੁਲਣ ਨਾਲ ਹੀ ਲਗਦੇ ਹਨ, ਇਹ ਗੁਰਮਤਿ ਦਾ ਸਿਧਾਂਤ ਹੈ। ਇਸ ਲਈ 'ਭੋਲਤਣਿ' ਦਾ ਅਰਥ 'ਭੋਲਾਪਨ' ਨਹੀਂ, ਭੁਲਣ ਦੀ ਦਸ਼ਾ ਹੀ ਠੀਕ ਹਨ।

ਇਕ ਰਸਤਾ ਤੇ ਇਕ ਚਾਲ (ਮਾਨੋ ਇਹ ਇਕ ਪੱਕੀ ਧਾਰਨਾ ਹੈ ਕਿ ਪਰਮੇਸ਼ਰ ਤੋਂ) ਭੁਲਣ ਕਰਕੇ ਹੀ ਮਨ ਵਿਚ (ਲੋਕ ਪਰਲੋਕ ਦਾ) ਡਰ ਵਸਦਾ ਹੈ। (ਇਸ ਦੇ ਫਲਸਰੂਪ) ਬਹੁਤ ਸਾੜਾ ਤੇ ਬਹੁਤ ਦੁਖ (ਭੋਗਣਾ ਪੈਂਦਾ ਹੈ ਅਤੇ ਜੀਵ) ਤਿੰਨੇ ਥਾਵ ਮਾਤ, ਪਇਆਲ ਤੇ ਸੁਰਗ ਲੋਕ ਵਿਚ ਭ੍ਰਿਸ਼ਟੇ ਜਾਂਦੇ ਹਨ।

**(ਅ) ਮਾਂਦਲ ਬੇਦਿ ਸਿ ਬਾਜਣੋ, ਘਣੋ ਧੜੀਐ ਜੋਇ ॥**

ਵਖ ਵਖ ਅਰਥ:

੧) ਬੇਦ ਰੂਪ ਢੋਲ (ਸਿ) ਤੀਨੋ ਲੋਕੋ ਮੇਂ ਬਾਜ ਰਹਿਆ ਦੇਖੀਤਾ ਹੈ ਬਹੁਤ (ਧੜੀਐ) ਪਖਾਂ ਵਾਲਾ ਦੇਖੀਤਾ ਹੈ ਕੌਨ ਪੱਖ ਹੈ? ਕਰਮ ਉਪਾਸ਼ਨਾ ਯਗ ਦਾਨ ਤਪ ਆਦਿਕੋ ਕੇ ਕਥਨ ਕਰਤਾ ਹੈ। [ਫ.ਸ.

੨) ਜੋ ਜੀਵਨ ਵਿਚ ਬਹੁਤੇ ਧੜੇ ਕਰਦਾ ਹੈ, ਭਾਵ ਪਖ ਪਾਤ ਵਾਲਾ ਹੈ, ਉਸ ਲਈ ਵੇਦ ਵਿੱਚ ਵੀ ਓਹੋ ਢੋਲ (ਪਖਪਾਤ ਦਾ) ਵੱਜ ਰਿਹਾ ਪ੍ਰਤੀਤ ਹੁੰਦਾ ਹੈ। ਜੋਇ ('ਸਿ' ਦੇ ਮੁਕਾਬਲੇ ਤੇ) =ਜਿਹੜਾ। [ਸ਼ਬਦਾਰਥ

੩) ਘਣਾ ਧੜਾ (ਭਾਵ ਬਹੁਤੀ ਲੁਕਾਈ) ਤਕਦਾ ਹੈ ਉਸ ਢੋਲ ਨੂੰ (ਜੋ ਢੋਲ) ਵੇਦ ਨੇ ਵਜਾਇਆ (ਭਾਵ ਕਰਮ ਕਾਂਡ ਦਾ ਰਸਤਾ)। [ਦਰਪਣ

**ਨਿਰਣੈ**: ਨੰਬਰ ੧ ਵਾਲੇ ਟੀਕਾਕਾਰ ਨੇ 'ਸਿ' ਨੂੰ ਫ਼ਾਰਸੀ ਦਾ ਸ਼ਬਦ ਮਿੱਥ ਕੇ (ਤਿੰਨ' ਗਿਣਤੀ ਦੇ ਅਰਥ ਕੀਤੇ ਹਨ ਜੋ ਠੀਕ ਨਹੀਂ। ਹਾਂ, ਸ਼ਬਦਾਰਥੀ ਵਿਦਵਾਨਾਂ ਦੇ ਅਰਥ ਭਾਸ਼ਾਈ ਤੇ ਕਾਵਿ ਦੇ ਪਖੋਂ ਠੀਕ ਹਨ। ਵੇਦਾਂ ਨੇ ਕਰਮ ਕਾਂਡਾਂ ਦਾ ਢੋਲ ਹੀ ਵਜਾਇਆ ਹੈ ਅਤੇ ਘਣੀ ਲੋਕਾਈ ਉਨ੍ਹਾਂ ਕਰਮ ਕਾਂਡਾਂ ਵਲ ਲਗੀ ਹੋਈ ਦਿਖਾਈ ਦੇਂਦੀ ਹੈ। ਭਗਤ ਕਬੀਰ ਜੀ ਦੇ ਬਚਨ ਵੀ ਇਸੇ ਵੀਚਾਰ ਨੂੰ ਹੀ ਉਜਾਗਰ ਕਰਦੇ ਹਨ:-

**ਕਬੀਰ ਜਿਹ ਮਾਰਗਿ ਪੰਡਿਤ ਗਏ, ਪਾਛੈ ਪਰੀ ਬਹੀਰ ॥**
**ਇਕ ਅਵਘਟ ਘਾਟੀ ਰਾਮ ਕੀ, ਤਿਹ ਚੜਿ ਰਹਿਓ ਕਬੀਰ॥** [ਪੰਨਾ ੧੩੭੩

## ਸਾਰੰਸ਼ ਅਤੇ ਸਿਧਾਂਤ

ਮਨ ਵਿੱਚ ਪ੍ਰਭੂ ਦਾ ਭੈ ਵਸਣਾ ਤੇ ਭੁੱਲ ਜਾਣ ਦਾ ਅਹਿਸਾਸ ਹੋਣਾ ਚੰਗਾ ਹੈ। ਈਰਖਾ ਹਰੇਕ ਮਨੁੱਖ ਦੇ ਤਨ ਮਨ ਨੂੰ ਵਿਗਾੜਦੀ ਤੇ ਸਾੜਦੀ ਹੈ ਕਿਉਂਕਿ ਜੀਵ ਧੜੇਬਾਜ਼ੀ-ਧੜੇਬੰਦੀ ਵਿਚ ਪਿਆ ਰਹਿੰਦਾ ਹੈ। ਸਚੇ ਨਾਮ ਤੋਂ ਬਿਨਾਂ ਕਿਸੇ ਦੀ ਤ੍ਰਿਸ਼ਨਾ ਰੂਪੀ ਭੁੱਖ ਨਹੀਂ ਉਤਰਦੀ ਉਹ ਪਰਮੇਸ਼ਰ ਅਥਾਹ ਤੇ ਵੇਪਰਵਾਹ ਹੈ ਪਰ ਗੁਰੂ ਨੂੰ ਮਿਲਿਆਂ ਹੀ ਉਸ ਪ੍ਰੀਤਮ ਦਾ ਮਿਲਾਪ ਹੁੰਦਾ ਹੈ।

ਪਉੜੀ ਤੋਂ ਇਹ ਸੇਧ ਮਿਲਦੀ ਹੈ ਕਿ ਜਿਨ੍ਹਾਂ ਨੇ ਨਾਮ ਜਪ ਕੇ ਪਰਮੇਸ਼ਰ ਨੂੰ ਢੂੰਢਿਆ ਹੈ ਗੁਰੂ ਦੀ ਕਿਰਪਾ ਨਾਲ ਉਨ੍ਹਾਂ ਨੂ ਗੁਰੂ ਨੇ ਸ਼ਬਦ ਦੁਆਰਾ ਪਰਮੇਸ਼ਰ ਹਿਰਦੇ ਵਿਚ ਦਿਖਾ ਦਿੱਤਾ ਹੈ।

**ਸਲੋਕੁ ਮ: ੧ ॥ ਸੁਣੀਐ ਏਕੁ ਵਖਾਣੀਐ, ਸੁਰਗਿ ਮਿਰਤਿ ਪਇਆਲਿ ॥ ਹੁਕਮੁ ਨ ਜਾਈ ਮੇਟਿਆ, ਜੋ ਲਿਖਿਆ ਸੋ ਨਾਲਿ ॥ ਕਉਣੁ ਮੂਆ ਕਉਣੁ ਮਾਰਸੀ, ਕਉਣੁ ਆਵੈ ਕਉਣੁ ਜਾਇ ॥ ਕਉਣੁ ਰਹਸੀ ਨਾਨਕਾ, ਕਿਸ ਕੀ ਸੁਰਤਿ ਸਮਾਇ ॥੧॥ ਮ: ੧ ॥ ਹਉ ਮੁਆ, ਮੈ ਮਾਰਿਆ, ਪਉਣੁ ਵਹੈ ਦਰੀਆਉ ॥ ਤ੍ਰਿਸਨਾ ਥਕੀ ਨਾਨਕਾ, ਜਾ ਮਨੁ ਰਤਾ ਨਾਇ ॥ ਲੋਇਣ ਰਤੇ ਲੋਇਣੀ, ਕੰਨੀ ਸੁਰਤਿ ਸਮਾਇ ॥ ਜੀਭ ਰਸਾਇਣਿ ਚੂਨੜੀ, ਰਤੀ ਲਾਲ ਲਵਾਇ ॥ ਅੰਦਰੁ ਮੁਸਕਿ ਝਕੋਲਿਆ, ਕੀਮਤਿ ਕਹੀ ਨ ਜਾਇ ॥੨॥ ਪਉੜੀ ॥ ਇਸੁ ਜੁਗ ਮਹਿ ਨਾਮੁ ਨਿਧਾਨੁ ਹੈ, ਨਾਮੋ ਨਾਲਿ ਚਲੈ ॥ ਏਹੁ ਅਖੁਟੁ ਕਦੇ ਨ ਨਿਖੁਟਈ, ਖਾਇ ਖਰਚਿਉ ਪਲੈ ॥ ਹਰਿ ਜਨ ਨੇੜਿ ਨ ਆਵਈ, ਜਮ ਕੰਕਰ ਜਮਕਲੈ ॥ ਸੇ ਸਾਹ ਸਚੇ ਵਣਜਾਰਿਆ, ਜਿਨ ਹਰਿ ਧਨੁ ਪਲੈ ॥ ਹਰਿ ਕਿਰਪਾ ਤੇ ਹਰਿ ਪਾਈਐ ਜਾ ਆਪਿ ਹਰਿ ਘਲੈ ॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ**: ਹਉਂ, ਮੈਂ, ਜਾਂ, ਨਾਇੰ, ਮਹਿਂ।

**ਫੁਟਕਲ**: 'ਪਇਆਲਿ' ਨੂੰ 'ਪਿਆਲ' ਪੜ੍ਹਨਾ ਅਸ਼ੁੱਧ ਹੈ। ਰਹੱਸੀ, ਸ਼ਾਹ। ਪਉੜੀ ਦੀ ਹਰੇਕ ਸਤਰ ਦਾ ਅੰਤਲਾ ਪਦ ਅੱਧਕ ਸਹਿਤ ਉਚਾਰਨਾ ਹੈ- ਚੱਲੈ, ਪੱਲੈ, ਜਮਕੱਲੈ, ਘੱਲੈ ਆਦਿ।

**ਪਦ ਅਰਥ: ਸਲੋਕੁ ਮ: ੧॥-** ਵਖਾਣੀਐ=ਬਿਆਨ ਕਰੀਦਾ ਹੈ। ਸੁਰਗਿ=ਸਵਰਗ ਵਿਚ। ਮਿਰਤਿ=ਮਾਤ ਲੋਕ ਵਿਚ। ਪਇਆਲਿ=ਪਾਤਾਲ ਵਿਚ। ਰਹਸੀ=ਅਨੰਦ ਮਾਣੇਗਾ। ਸਮਾਇ=ਸਮਾਂਦੀ ਹੈ, ਲੀਨ ਹੁੰਦੀ ਹੈ।੧।

**ਮ:੧॥-** ਹਉ=ਹੰਕਾਰ ਵਿਚ। ਮੈ ਮਾਰਿਆ=ਮਮਤਾ ਦਾ ਮਾਰਿਆ ਹੋਇਆ। ਪਉਣੁ=ਹਵਾ ਭਾਵ ਤ੍ਰਿਸ਼ਨਾ। ਵਹੈ=ਵਗਦਾ ਹੈ। ਥਕੀ=ਮੁੱਕ ਗਈ। ਜਾ=ਜਦੋਂ। ਨਾਇ=ਨਾਮ ਵਿਚ। ਲੋਇਣ=ਅੱਖਾਂ। ਲੋਇਣੀ=ਅੱਖਾਂ ਦੇਣ ਵਾਲੇ ਹਰੀ ਵਿਚ। ਕੰਨੀ=ਕੰਨਾਂ ਵਿਚ। ਸੁਰਤਿ=ਸੋਝੀ ਵਾਲੀ ਸ਼ਕਤੀ। ਸਮਾਇ=ਲੀਨ ਹੋ ਜਾਂਦੀ ਹੈ। ਰਸਾਇਣਿ=ਰਸਾਂ ਦੇ ਘਰ (ਨਾਮ) ਵਿਚ। ਚੂਨੜੀ=ਸੁੰਦਰ। ਲਾਲ=ਪਿਆਰਾ (ਹਰੀ)। ਲਵਾਇ=ਜਪ ਕੇ। ਅੰਦਰੁ=ਹਿਰਦਾ। ਮੁਸਕਿ=ਸੁਗੰਧੀ ਵਿਚ। ਝਕੋਲਿਆ=ਤਦਾਕਾਰ ਹੋ ਰਿਹਾ ਹੈ, ਨਾਮ ਰਸ ਨਾਲ ਭਿੱਜਿਆ ਪਿਆ ਹੈ।੨।

**ਪਉੜੀ॥-** ਨਿਧਾਨ=ਖਜ਼ਾਨਾ। ਨਾਮੋ=ਨਾਮ। ਅਖੁਟ=ਨਾ ਮੁਕਣ ਵਾਲਾ। ਨ ਨਿਖੁਟਈ=ਨਹੀਂ ਮੁਕਦਾ। ਖਾਇ=ਖਾਓ। ਖਰਚਿਉ=ਖਰਚੋ। ਪਲੈ=(ਬੇਸ਼ਕ) ਪਲੇ ਨਾਲ (ਬੰਨ੍ਹ ਲਵੋ)। ਨੇੜਿ=ਨੇੜੇ। ਜਮ ਕੰਕਰ=ਜਮਾਂ ਦੇ ਦਾਸ, ਦੂਤ। ਜਮਕਲੈ=ਜਮ ਕਾਲ। ਜਾ=ਜਦੋਂ। ਘਲੈ=ਭੇਜਦਾ ਹੈ।੧੫।

**ਅਰਥ: ਸਲੋਕੁ ਮ:੧॥-** ਸੁਰਗ, ਮਾਤਲੋਕ ਤੇ ਪਾਤਾਲ ਲੋਕ ਵਿਚ (ਭਾਵ ਹਰ ਥਾਂ ਤੇ ਇਕੋ ਵਾਹਿਗੁਰੂ) ਨੂੰ ਸੁਣੀਦਾ ਤੇ ਬਿਆਨ ਕਰੀਦਾ ਹੈ। (ਵਾਹਿਗੁਰੂ ਜੀ ਨੇ ਜੋ) ਹੁਕਮ (ਜੀਵ ਦੇ) ਨਾਲ ਲਿਖਿਆ ਹੈ, ਉਹ (ਹੁਕਮ ਕਿਸੇ ਪਾਸੋਂ ਵੀ) ਮੇਟਿਆ ਨਹੀਂ ਜਾ ਸਕਦਾ। (ਇਸ ਲਈ ਪ੍ਰਸ਼ਨ ਉਠਦਾ ਹੈ ਕਿ) ਕੌਣ ਮਰਿਆ ਹੈ? (ਇਸ ਨੂੰ) ਕੌਣ ਮਾਰਦਾ ਹੈ? ਕੌਣ ਜੰਮਦਾ (ਤੇ ਕੌਣ ਮਰਦਾ ਹੈ?) ਕੌਣ ਅਨੰਦ ਨੂੰ ਪ੍ਰਾਪਤ ਕਰਦਾ ਹੈ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਦਸੋ) ਕਿਸ (ਜੀਵ) ਦੀ ਸੁਰਤਿ ਵਾਹਿਗੁਰੂ ਵਿਚ ਸਮਾਉਂਦੀ ਹੈ?।੧।

**ਮ:੧॥-** (ਗੁਰਦੇਵ ਆਪ ਹੀ ਉਤਰ ਦਿੰਦੇ ਹਨ ਕਿ ਇਹ ਜੀਵ) ਹਉਮੈ ਵਿਚ ਮਰਿਆ ਹੈ, ਮਮਤਾ ਨੇ ਮਾਰਿਆ ਹੈ, (ਕਿਉਂਕਿ ਇਸ ਦੇ ਅੰਦਰ) ਹਵਾ (ਭਾਵ ਤ੍ਰਿਸ਼ਨਾ ਰੂਪੀ) ਦਰਿਆ ਦਾ (ਪਰਵਾਹ) ਵਗਦਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਦੋਂ ਮਨ ਨਾਮ ਵਿਚ ਰੰਗਿਆ ਗਿਆ ਤਾਂ ਤ੍ਰਿਸ਼ਨਾ (ਆਪੇ ਹੀ) ਮੁੱਕ ਜਾਂਦੀ। ਨੇਤਰ ਦੇਖਣ ਵਾਲੇ ਹਰੀ ਵਿਚ ਰਤੇ ਗਏ, (ਨਾਮ) ਸੁਣਨ ਵਾਲੇ ਦੀ ਸੁਰਤਿ ਕੰਨਾਂ ਦੁਆਰਾ ਹਰੀ ਦਾ ਜਸ ਸੁਣਨ ਵਿਚ ਲੀਨ ਹੋ ਗਈ। ਜੀਭ ਰਸਾਂ ਵਾਲੇ (ਹਰੀ ਦੇ) ਨਾਮ ਵਿਚ ਲਗ ਕੇ ਸੁੰਦਰ ਹੋ ਗਈ ਹੈ, ਪਿਆਰੇ ਹਰੀ ਦਾ ਨਾਮ ਜਪ ਕੇ ਲਾਲ ਹੋ ਗਈ ਹੈ। ਹਿਰਦਾ (ਨਾਮ ਰਸ ਦੀ) ਸੁਗੰਧੀ ਨਾਲ ਭਿਜਿਆ ਹੋਇਆ ਲਪਟਾਂ ਮਾਰਦਾ ਹੈ, (ਅਜਿਹੀ ਅਵਸਥਾ ਵਾਲੇ ਗੁਰਮੁਖ ਦੇ ਜੀਵਨ ਦੀ) ਕੀਮਤ ਪਾਈ ਨਹੀਂ ਜਾ ਸਕਦੀ।੨।

**ਪਉੜੀ॥-** (ਹੇ ਭਾਈ!) ਇਸ ਕਲਿਜੁਗ ਵਿਚ ਨਾਮ ਰੂਪੀ ਖਜਾਨਾ ਹੈ (ਅਤੇ) ਨਾਮ ਹੀ (ਅੰਤ ਵੇਲੇ) ਨਾਲ ਜਾਂਦਾ ਹੈ। ਇਹ ਖਜ਼ਾਨਾ ਅਮੁੱਕ ਹੈ, ਕਦੇ ਵੀ ਨਹੀਂ ਮੁਕਦਾ (ਬੇਸ਼ਕ ਇਸ ਨੂੰ ਰਜ ਰਜ ਕੇ) ਖਾਓ, ਖਰਚੋ (ਤੇ) ਪਲੇ ਨਾਲ (ਬੰਨ੍ਹ ਲਵੋ)। ਜਮਕਾਲ ਤੇ ਜਮਦੂਤ, ਹਰੀ ਜਨਾਂ ਦੇ ਨੇੜੇ ਨਹੀਂ ਆਉਂਦੇ। (ਹੇ ਭਾਈ!) ਓਹੀ ਸਚੇ ਸ਼ਾਹ ਤੇ ਸਚੇ ਵਾਪਾਰੀ ਹਨ, ਜਿਨ੍ਹਾਂ ਦੇ ਪਲੇ ਹਰੀ ਦਾ (ਨਾਮ) ਧਨ ਹੈ। ਹਰੀ ਦੀ ਕਿਰਪਾ ਨਾਲ ਹੀ ਹਰੀ ਦਾ ਨਾਮ ਧਨ, ਗੁਰੂ ਤੋਂ ਪ੍ਰਾਪਤ ਕਰ ਸਕੀਦਾ ਹੈ (ਜਦੋਂ ਪਰਮੇਸ਼ਰ ਆਪ ਗੁਰੂ ਨੂੰ ਨਾਮ ਦੀ ਦਾਤਿ ਦੇਣ ਲਈ) ਭੇਜਦਾ ਹੈ।੧੫।

## ਸਾਰੰਸ਼ ਅਤੇ ਸਿਧਾਂਤ

ਤਿੰਨ ਲੋਕਾਂ ਵਿਚ ਇਕ ਪਰਮੇਸ਼ਰ ਦਾ ਹੀ ਹੁਕਮ ਆਖਿਆ ਤੇ ਸੁਣਿਆ ਜਾਂਦਾ ਹੈ। ਉਹ ਹੁਕਮ ਸਭ ਪਾਸੇ ਵਿਆਪਕ ਹੈ। ਹੁਕਮ ਜੋ ਪ੍ਰਭੂ ਨੇ ਲਿਖਿਆ ਹੈ ਹਰੇਕ ਜੀਵ ਦੇ ਨਾਲ ਹੀ ਵਰਤ ਰਿਹਾ ਹੈ। ਹਉਂ ਦੀ

ਤ੍ਰਿਸ਼ਨਾ ਕਰਕੇ ਮਨੁੱਖ ਕਾਲ ਵਸ ਹੋ ਰਿਹਾ ਹੈ। ਅੱਖਾਂ,ਕੰਨ ਆਦਿ ਇੰਦਰੇ ਉਦੋਂ ਰਹਿ ਜਾਂਦੇ ਹਨ ਜਦੋਂ ਮਨ ਹਰੀ ਦੇ ਨਾਮ ਵਿਚ ਰੰਗਿਆ ਜਾਂਦਾ ਹੈ, ਬਿਰਤੀ ਨਾਮ ਰਸ ਵਿਚ ਤਦਾਕਾਰ ਹੋ ਜਾਂਦੀ ਹੈ। ਹਿਰਦਾ ਨਾਮ ਭਗਤੀ ਦੀ ਸੁਗੰਧੀ ਨਾਲ ਸੁਗੰਧਿਤ ਹੋ ਜਾਂਦਾ ਹੈ ਜਿਸ ਦਾ ਕਹਿਣਾ ਹੀ ਅਤਿ ਕਠਿਨ ਹੈ।

ਪਉੜੀ- ਇਸ ਕਲਿਜੁਗ ਵਿਚ ਨਾਮ ਹੀ ਇਕ ਅਜਿਹਾ ਖਜ਼ਾਨਾ ਹੈ ਜੋ ਜੀਵ ਦੇ ਨਾਲ ਹਰ ਥਾਂ ਤੇ ਜਾਂਦਾ ਹੈ। ਇਹ ਅਖੁੱਟ ਖਜ਼ਾਨਾ ਹਰੀ ਦੀ ਕਿਰਪਾ ਨਾਲ ਮਿਲਦਾ ਹੈ। ਇਸ ਧਨ ਦੀ ਬਰਕਤ ਨਾਲ ਜੰਮਣ ਮਰਣ ਨੇੜੇ ਨਹੀਂ ਆਉਂਦਾ।

**ਸਲੋਕੁ ਮ: ੩ ॥ ਮਨਮੁਖ ਵਾਪਾਰੈ ਸਾਰ ਨ ਜਾਣਨੀ, ਬਿਖੁ ਵਿਹਾਝਹਿ ਬਿਖੁ ਸੰਗ੍ਰਹਹਿ ਬਿਖ ਸਿਉ ਧਰਹਿ ਪਿਆਰੁ ॥ ਬਾਹਰਹੁ ਪੰਡਿਤ ਸਦਾਇਦੇ, ਮਨਹੁ ਮੂਰਖ ਗਾਵਾਰ ॥ ਹਰਿ ਸਿਉ ਚਿਤੁ ਨ ਲਾਇਨੀ, ਵਾਦੀ ਧਰਨਿ ਪਿਆਰੁ ॥ ਵਾਦਾ ਕੀਆ ਕਰਨਿ ਕਹਾਣੀਆ, ਕੂੜੁ ਬੋਲਿ ਕਰਹਿ ਆਹਾਰੁ ॥ ਜਗ ਮਹਿ ਰਾਮਨਾਮੁ ਹਰਿ ਨਿਰਮਲਾ, ਹੋਰੁ ਮੈਲਾ ਸਭੁ ਆਕਾਰ ॥ ਨਾਨਕ ਨਾਮੁ ਨ ਚੇਤਨੀ, ਹੋਇ ਮੈਲੇ ਮਰਹਿ ਗਵਾਰ ॥੧॥ ਮ: ੩ ॥ ਦੁਖੁ ਲਗਾ ਬਿਨੁ ਸੇਵਿਐ, ਹੁਕਮੁ ਮੰਨੇ ਦੁਖੁ ਜਾਇ ॥ ਆਪੇ ਦਾਤਾ ਸੁਖੈ ਦਾ, ਆਪੇ ਦੇਇ ਸਜਾਇ ॥ ਨਾਨਕ, ਏਵੈ ਜਾਣੀਐ, ਸਭੁ ਕਿਛੁ ਤਿਸੈ ਰਜਾਇ ॥੨॥ ਪਉੜੀ ॥ ਹਰਿਨਾਮ ਬਿਨਾ ਜਗਤੁ ਹੈ ਨਿਰਧਨੁ, ਬਿਨੁ ਨਾਵੈ ਤ੍ਰਿਪਤਿ ਨਾਹੀ ॥ ਦੂਜੈ ਭਰਮਿ ਭੁਲਾਇਆ, ਹਉਮੈ ਦੁਖੁ ਪਾਹੀ ॥ ਬਿਨੁ ਕਰਮਾ ਕਿਛੂ ਨ ਪਾਈਐ, ਜੇ ਬਹੁਤੁ ਲੋਚਾਹੀ ॥ ਆਵੈ ਜਾਇ ਜੰਮੈ ਮਰੈ, ਗੁਰ ਸਬਦਿ ਛੁਟਾਹੀ ॥ ਆਪਿ ਕਰੈ ਕਿਸੁ ਆਖੀਐ, ਦੂਜਾ ਕੋ ਨਾਹੀ ॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਹਾਝਹਿਂ, ਸੰਗ੍ਰਹਹਿਂ, ਬਾਹਰਹੁਂ, ਸਦਾਇੰਦੇ, ਮਨਹੁਂ, ਵਾਦੀਂ, ਮਹਿਂ, ਮਰਹਿਂ, ਏਵੈਂ, ਨਾਂਵੈ, ਨਾਹੀਂ, ਹਉਮੈਂ, ਪਾਹੀਂ, ਕਰਮਾਂ, ਲੋਚਾਹੀਂ, ਛੁਟਾਹੀਂ।

**ਪਦ ਅਰਥ: ਸਲੋਕੁ ਮ: ੩ ॥-** ਸਾਰ=ਸੋਝੀ। ਬਿਖੁ=ਜ਼ਹਿਰ। ਵਿਹਾਝਹਿ=ਖ਼ਰੀਦਦੇ ਹਨ। ਸੰਗ੍ਰਹਹਿ=ਇਕੱਠਾ ਕਰਦੇ ਹਨ। ਧਰਹਿ=ਧਰਦੇ, ਕਰਦੇ ਹਨ। ਬਾਹਰਹੁ=ਬਾਹਰ ਤੋਂ, ਉਪਰੋਂ ਉਪਰੋਂ। ਮਨਹੁ=ਮਨ ਤੋਂ। ਗਾਵਾਰ=ਮੂਰਖ। ਸਿਉ=ਨਾਲ। ਨ ਲਾਇਨੀ=ਨਹੀਂ ਲਾਉਂਦੇ ਭਾਵ ਨਹੀਂ ਜੋੜਦੇ। ਵਾਦੀ=ਝਗੜਿਆਂ ਵਿਚ। ਵਾਦਾ ਕੀਆ=ਝਗੜਿਆਂ ਦੀਆਂ। ਆਹਾਰੁ=ਪੇਟ ਭਰਨ ਲਈ ਭੋਜਨ। ਆਕਾਰੁ=ਦਿਸਦਾ ਪਸਾਰਾ। ਨ ਚੇਤਹੀ=ਯਾਦ ਨਹੀਂ ਕਰਦੇ।੧। ਮ: ੩। ਸੇਵਿਐ=ਸੇਵਾ ਕੀਤਿਆਂ। ਸਜਾ=ਸਜ਼ਾ, ਦੰਡ। ਏਵੈ=ਇਸ ਤਰ੍ਹਾਂ। ਰਜਾਇ=ਰਜ਼ਾ ਵਿਚ।੨।

**ਪਉੜੀ।।-** ਨਿਰਧਨੁ=ਧਨਹੀਣ, ਕੰਗਾਲ। ਤ੍ਰਿਪਤਿ=ਰਜ। ਪਾਹੀ=ਪਾਉਂਦੇ ਹਨ। ਕਰਮਾ=ਭਾਗਾਂ। ਲੋਚਾਹੀ=ਲੋਚਦੇ ਹੋਣ। ਛੁਟਾਹੀ=ਛੁੱਟ ਸਕਦੇ ਹਨ।੧੯।

**ਅਰਥ: ਸਲੋਕੁ ਮ: ੩ ॥-** ਮਨਮੁਖ (ਆਪ ਹੁਦਰੇ ਮਨੁੱਖ ਅਸਲੀ) ਵਪਾਰ ਕਰਨ ਦੀ ਸੋਝੀ ਨਹੀਂ ਰਖਦੇ। ਇਸ ਲਈ ਉਹ ਮਾਇਆ ਰੂਪੀ ਜ਼ਹਿਰ ਖਰੀਦਦੇ ਹਨ, (ਮਾਇਆ ਰੂਪੀ ਜ਼ਹਿਰ) ਹੀ ਇਕਠੀ ਕਰਦੇ

ਹਨ (ਅਤੇ ਇਸ) ਜ਼ਹਿਰ ਨਾਲ ਹੀ ਪਿਆਰ ਕਰਦੇ ਹਨ। ਬਾਹਰੋਂ (ਉਪਰੋਂ ਆਪਣੇ ਆਪ ਨੂੰ) ਪੰਡਿਤ (ਬਹੁਤ ਸਿਆਣੇ ਵਿਦਵਾਨ) ਅਖਵਾਉਂਦੇ ਹਨ, ਪਰ ਮਨ ਕਰਕੇ ਬਿਲਕੁਲ ਹੀ ਮੂਰਖ ਹਨ। (ਉਹ) ਹਰੀ ਨਾਲ ਚਿਤ ਨਹੀਂ ਜੋੜਦੇ, (ਸਗੋਂ) ਝਗੜਿਆਂ ਨਾਲ ਹੀ ਪਿਆਰ ਕਰਦੇ ਹਨ। ਝਗੜਿਆਂ ਦੀਆਂ ਹੀ ਕਥਾ-ਕਹਾਣੀਆਂ ਕਰਦੇ ਹਨ, ਅਤੇ ਝੂਠ ਬੋਲ ਕੇ ਹੀ ਆਹਾਰ ਕਰਦੇ ਹਨ (ਭਾਵ ਪੇਟ ਭਰਦੇ ਹਨ)। (ਇਸ) ਜਗਤ ਵਿਚ ਕੇਵਲ ਪਰਮੇਸ਼ਰ ਦਾ ਨਾਮ ਹੀ ਪਵਿੱਤਰ ਹੈ, ਹੋਰ ਸਾਰਾ ਦਿਸਦਾ ਸੰਸਾਰ ਮੈਲਾ (ਮਲਤਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ ਪ੍ਰਭੂ ਦਾ) ਨਾਮ ਨਹੀਂ ਸਿਮਰਦੇ ਉਹ ਮੂਰਖ ਮੈਲੇ (ਅਪਵਿੱਤਰ) ਹੋ ਕੇ ਮਰਦੇ ਹਨ।੧।

**ਮ: ੩ ॥**- (ਪ੍ਰਭੂ ਦੀ) ਸੇਵਾ ਕੀਤੇ ਬਿਨਾਂ (ਮਨੁੱਖ ਨੂੰ) ਦੁੱਖ ਲਗਾਂ ਰਹਿੰਦਾ ਹੈ (ਜੇ) ਹੁਕਮ ਨੂੰ ਮੰਨੇ (ਤਾਂ ਇਸਦਾ) ਦੁਖ ਦੂਰ ਹੋ ਜਾਵੇਗਾ। (ਉਹ ਪ੍ਰਭੂ) ਆਪ ਹੀ ਸੁਖਾਂ ਦੇ ਦੇਣ ਵਾਲਾ ਦਾਤਾ ਹੈ (ਅਤੇ) ਆਪ ਹੀ ਸਜ਼ਾ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸ ਤਰ੍ਹਾਂ ਸਮਝਣਾ ਚਾਹੀਦਾ ਹੈ ਕਿ ਸਭ ਕੁਝ ਉਸ ਪ੍ਰਭੂ ਦੀ ਰਜ਼ਾ ਵਿਚ ਹੀ ਹੋ ਰਿਹਾ ਹੈ।੨।

**ਪਉੜੀ॥**- (ਹੇ ਭਾਈ!) ਹਰੀ ਦੇ ਨਾਮ ਤੋਂ ਬਿਨਾਂ (ਇਹ) ਸੰਸਾਰ ਕੰਗਾਲ ਹੈ, ਨਾਮ ਤੋਂ ਬਿਨਾਂ (ਇਸ ਨੂੰ) ਰਜ ਨਹੀਂ ਆ ਸਕਦਾ। ਮਾਇਆ ਦੇ ਮੋਹ ਤੇ ਭਰਮ ਨੇ (ਇਸ ਨੂੰ) ਭੁਲਾਇਆ ਹੋਇਆ ਹੈ (ਇਸ ਕਰਕੇ ਜੀਵ) ਹੰਕਾਰ ਵਿਚ ਦੁਖ ਪਾਂਦੇ ਹਨ। (ਜੀਵ) ਭਾਵੇਂ ਕਿਤਨਾ ਹੀ ਲੋਚਦੇ ਰਹਿਣ (ਪਰ) ਭਾਗਾਂ ਤੋਂ ਬਿਨਾਂ ਕੁਝ ਨਹੀਂ ਪਾਇਆ ਜਾ ਸਕਦਾ। (ਜਗਤ ਇਸੇ ਮੋਹ ਵਿਚ ਹੀ) ਜੰਮਦਾ ਮਰਦਾ ਰਹਿੰਦਾ ਹੈ,(ਜੀਵ ਗੁਰੂ ਦੇ ਸ਼ਬਦ ਦੁਆਰਾ ਆਵਾਗਵਣ ਵਿਚੋਂ) ਛੁਟਕਾਰਾ ਪਾ ਸਕਦੇ ਹਨ। (ਹੇ ਭਾਈ! ਇਹ ਸਾਰੀ ਖੇਡ ਪ੍ਰਭੂ) ਆਪ ਹੀ ਕਰ ਰਿਹਾ ਹੈ, (ਉਸ ਤੋਂ ਬਿਨਾਂ ਹੋਰ ਕਰਨ ਵਾਲਾ) ਦੂਜਾ ਕੋਈ ਨਹੀਂ ਹੈ, (ਇਸ ਲਈ) ਕਿਸ ਅਗੇ (ਆਪਣਾ ਦੁਖ) ਬਿਆਨ ਕਰੀਏ?।੧੯।

## ਸਾਰੰਸ਼ ਅਤੇ ਸਿਧਾਂਤ

ਮਨਮੁਖਾਂ ਨੂੰ ਸਚਾ ਵਪਾਰ ਕਰਨਾ ਆਉਂਦਾ ਹੀ ਨਹੀਂ ਕਿਉਂਕਿ ਉਹ ਮਾਇਆ ਤੇ ਵਿਸ਼ਿਆਂ ਰੂਪੀ ਜ਼ਹਿਰ ਹੀ ਖ਼ਰੀਦਦੇ ਹਨ। ਇਸ ਜਗਤ ਵਿਚ ਜੀਵਨ ਦਾ ਅਸਲੀ ਲਾਹਾ ਨਾਮ ਦਾ ਪਿਆਰ ਹੈ ਅਤੇ ਅਸਲੀ ਸੁਖ ਪ੍ਰਭੂ ਦਾ ਨਾਮ ਮੰਗਣ ਵਿਚ ਹੈ।

ਪਉੜੀ ਵਿਚ ਨਾਮ ਧਨ ਦੀ ਵਡਿਆਈ ਕੀਤੀ ਹੈ ਕਿਉਂਕਿ ਨਾਮ ਧਨ ਤੋਂ ਬਿਨਾਂ ਸਾਰਾ ਸੰਸਾਰ ਹੀ ਕੰਗਾਲ ਹੈ। ਨਾਮ ਤੋਂ ਬਿਨਾਂ ਇਸ ਨੂੰ ਰਜ ਆ ਹੀ ਨਹੀਂ ਸਕਦਾ। ਸਿਧਾਂਤ ਇਹ ਹੈ ਕਿ ਸੱਚਾ ਧਨ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ।

**ਸਲੋਕੁ ਮ: ੩ ॥ ਇਸੁ ਜਗ ਮਹਿ ਸੰਤੀ ਧਨੁ ਖਟਿਆ, ਜਿਨਾ ਸਤਿਗੁਰੁ ਮਿਲਿਆ ਪ੍ਰਭੁ ਆਇ ॥ ਸਤਿਗੁਰਿ ਸਚੁ ਦ੍ਰਿੜਾਇਆ, ਇਸੁ ਧਨ ਕੀ ਕੀਮਤਿ ਕਹੀ ਨ ਜਾਇ ॥ ਇਤੁ ਧਨਿ ਪਾਇਐ ਭੁਖ ਲਥੀ, ਸੁਖੁ ਵਸਿਆ ਮਨਿ ਆਇ ॥ ਜਿੰਨਾਂ ਕਉ ਧੁਰਿ ਲਿਖਿਆ, ਤਿਨੀ ਪਾਇਆ ਆਇ ॥ ਮਨਮੁਖੁ ਜਗਤੁ ਨਿਰਧਨੁ ਹੈ, ਮਾਇਆ ਨੋ ਬਿਲਲਾਇ ॥ ਅਨਦਿਨੁ ਫਿਰਦਾ ਸਦਾ ਰਹੈ, ਭੁਖ ਨ ਕਦੇ ਜਾਇ ॥**

**ਸਾਂਤਿ ਨ ਕਦੇ ਆਵਈ, ਨਹ ਸੁਖੁ ਵਸੈ ਮਨਿ ਆਇ ॥ ਸਦਾ ਚਿੰਤ ਚਿਤਵਦਾ ਰਹੈ, ਸਹਸਾ ਕਦੇ ਨ ਜਾਇ ॥ ਨਾਨਕ, ਵਿਣੁ ਸਤਿਗੁਰ ਮਤਿ ਭਵੀ, ਸਤਿਗੁਰ ਨੋ ਮਿਲੈ ਤਾ ਸਬਦੁ ਕਮਾਇ ॥ ਸਦਾ ਸਦਾ ਸੁਖ ਮਹਿ ਰਹੈ, ਸਚੈ ਮਾਹਿ ਸਮਾਇ ॥੧॥ ਮ: ੩ ॥ ਜਿਨਿ ਉਪਾਈ ਮੇਦਨੀ, ਸੋਈ ਸਾਰ ਕਰੇਇ ॥ ਏਕੋ ਸਿਮਰਹੁ ਭਾਇਰਹੁ, ਤਿਸੁ ਬਿਨੁ ਅਵਰੁ ਨ ਕੋਇ ॥ ਖਾਣਾ ਸਬਦੁ ਚੰਗਿਆਈਆ, ਜਿਤੁ ਖਾਧੈ ਸਦਾ ਤ੍ਰਿਪਤਿ ਹੋਇ ॥ ਪੈਨਣੁ ਸਿਫਤਿ ਸਨਾਇ ਹੈ, ਸਦਾ ਸਦਾ ਓਹੁ ਊਜਲਾ, ਮੈਲਾ ਕਦੇ ਨ ਹੋਇ ॥ ਸਹਜੇ ਸਚੁ ਧਨੁ ਖਟਿਆ, ਥੋੜਾ ਕਦੇ ਨ ਹੋਇ ॥ ਦੇਹੀ ਨੋ ਸਬਦੁ ਸੀਗਾਰੁ ਹੈ, ਜਿਤੁ ਸਦਾ ਸਦਾ ਸੁਖੁ ਹੋਇ ॥ ਨਾਨਕ, ਗੁਰਮੁਖਿ ਬੁਝੀਐ, ਜਿਸ ਨੋ ਆਪਿ ਵਿਖਾਲੇ ਸੋਇ ॥੨॥ ਪਉੜੀ ॥ ਅੰਤਰਿ ਜਪੁ ਤਪੁ ਸੰਜਮੋ, ਗੁਰ ਸਬਦੀ ਜ਼ਾਪੈ ॥ ਹਰਿ ਹਰਿ ਨਾਮੁ ਧਿਆਈਐ, ਹਉਮੈ ਅਗਿਆਨੁ ਗਵਾਪੈ ॥ ਅੰਦਰੁ ਅੰਮ੍ਰਿਤਿ ਭਰਪੂਰੁ ਹੈ, ਚਾਖਿਆ ਸਾਦੁ ਜਾਪੈ ॥ ਜਿਨ ਚਾਖਿਆ ਸੇ ਨਿਰਭਉ ਭਏ, ਸੇ ਹਰਿ ਰਸਿ ਧ੍ਰਾਪੈ ॥ ਹਰਿ ਕਿਰਪਾ ਧਾਰਿ ਪੀਆਇਆ, ਫਿਰਿ ਕਾਲੁ ਨ ਵਿਆਪੈ ॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਸੰਤੀਂ, ਜਿਨ੍ਹਾਂ, ਤਿਨ੍ਹੀਂ, ਨਹਂ, ਤਾਂ, ਮਾਹਿਂ, ਚੰਗਿਆਈਆਂ, ਸੀਂਗਾਰ, ਚਾਖਿਆਂ।

**ਪਦ ਅਰਥ:** ਮਹਿ=ਵਿੱਚ। ਸੰਤੀ=ਸੰਤਾਂ ਨੇ। ਧਨੁ=(ਨਾਮ) ਧਨ। ਸਤਿਗੁਰਿ=ਸਤਿਗੁਰੂ ਨੇ। ਦ੍ਰਿੜਾਇਆ=ਪੱਕਾ ਕਰਾਇਆ। ਇਤੁ=ਇਸ। ਲਥੀ=ਲਹਿ ਗਈ, ਦੂਰ ਹੋ ਗਈ। ਮਨਿ=ਮਨ ਵਿਚ। ਧੁਰਿ=ਧੁਰ ਤੋਂ, ਰਬੀ ਹਜ਼ੂਰੀ ਵਿਚੋਂ। ਨੋ=ਨੂੰ। ਬਿਲਲਾਇ=ਵਿਰਲਾਪ ਕਰਦਾ ਹੈ, ਵਿਲਕਦਾ ਹੈ। ਅਨਦਿਨੁ=ਦਿਨ ਰਾਤ, ਹਰ ਵੇਲੇ। ਫਿਰਦਾ=ਭਟਕਦਾ ਰਹਿੰਦਾ ਹੈ। ਚਿੰਤ=ਚਿੰਤਾ। ਚਿਤਵਦਾ=ਯਾਦ ਕਰਦਾ ਰਹਿੰਦਾ ਹੈ। ਸਹਸਾ=ਸੰਸਾ, ਭਰਮ। ਮਤਿ ਭਵੀ=ਮਤ ਫਿਰੀ ਰਹਿੰਦੀ ਹੈ, ਭਾਵ ਨਾਮ ਤੋਂ ਉਲਟ ਹੋ ਜਾਂਦੀ ਹੈ। ਸਚੇ ਮਾਹਿ=ਸਦਾ ਥਿਰ ਪ੍ਰਭੂ ਵਿਚ। ਸਮਾਇ=ਲੀਨ ਹੋ ਜਾਂਦਾ ਹੈ।੧।

**ਮ:੩॥-** ਜਿਨਿ=ਜਿਸ (ਪਰਮਾਤਮਾ) ਨੇ। ਉਪਾਈ=ਪੈਦਾ ਕੀਤੀ। ਮੇਦਨੀ=ਸ੍ਰਿਸ਼ਟੀ। ਸੋਈ=ਓਹੀ (ਪਰਮਾਤਮਾ)। ਸਾਰ ਕਰੇਇ=ਸੰਭਾਲ ਕਰਦਾ ਹੈ। ਭਾਇਰਹੁ=ਹੇ ਭਾਈਓ, ਭਰਾਵੋ!। ਅਵਰੁ=ਹੋਰ। ਜਿਤੁ ਖਾਧੈ=ਜਿਸ ਨੂੰ ਖਾਧਿਆਂ। ਤ੍ਰਿਪਤਿ ਹੋਇ=ਰਜ ਜਾਈਦਾ ਹੈ। ਪੈਨਣੁ=ਪੁਸ਼ਾਕ। ਸਿਫਤਿ ਸਨਾਇ=ਸਿਫਤਿ ਸਾਲਾਹ। ਊਜਲਾ=ਚਿੱਟਾ, ਨਿਰਮਲ। ਦੇਹੀ ਨੋ=ਸਰੀਰ ਵਾਸਤੇ। ਗੁਰਮੁਖਿ=ਗੁਰੂ ਦੀ ਰਾਹੀਂ।੨।

**ਪਉੜੀ॥-** ਅੰਤਰਿ=(ਹਿਰਦੇ) ਵਿਚ। ਗੁਰ ਸਬਦੀ=ਗੁਰੂ ਦੇ ਉਪਦੇਸ਼ ਦੁਆਰਾ। ਜਾਪੈ=ਪਤਾ ਲਗਦਾ ਹੈ। ਗਵਾਪੈ=ਦੂਰ ਹੁੰਦਾ ਹੈ। ਅੰਦਰੁ=ਹਿਰਦਾ। ਅੰਮ੍ਰਿਤਿ=ਅੰਮ੍ਰਿਤ (ਨਾਮ) ਨਾਲ। ਭਰਪੂਰੁ=ਭਰਿਆ ਹੋਇਆ। ਚਾਖਿਆ=ਚੱਖਿਆਂ। ਸਾਦੁ=ਸੁਆਦ। ਧ੍ਰਾਪੈ=ਰਜ ਜਾਂਦਾ ਹੈ। ਨ ਵਿਆਪੈ=ਨਹੀਂ ਲਗਦਾ, ਨਹੀਂ ਪੋਹਦਾ।੧੭।

**ਅਰਥ: ਸਲੋਕੁ ਮ: ੩॥-** ਇਸ ਜਗਤ ਵਿਚ ਸੰਤਾਂ ਨੇ (ਨਾਮ) ਧਨ ਖਟਿਆ (ਕਮਾਇਆ) ਹੈ ਜਿਨ੍ਹਾਂ ਨੂੰ ਸਤਿਗੁਰੂ ਮਿਲਿਆ (ਉਨ੍ਹਾਂ ਨੂੰ ਸਤਿਗੁਰੂ ਰਾਹੀਂ) ਪ੍ਰਭੂ ਆ ਕੇ (ਮਿਲਿਆ)। ਸਤਿਗੁਰੂ ਨੇ (ਉਨ੍ਹਾਂ ਨੂੰ ਸੱਚ ਰੂਪੀ

ਨਾਮ ਧਨ) ਪੱਕਾ ਕਰਾ ਦਿੱਤਾ। ਇਸ ਧਨ ਦੀ ਕੀਮਤ (ਕਿਸੇ ਪਾਸੋਂ) ਆਖੀ ਨਹੀਂ ਜਾ ਸਕਦੀ। ਇਸ (ਨਾਮ) ਧਨ ਨੂੰ ਪਾਇਆਂ (ਹਰ ਪ੍ਰਕਾਰ ਦੇ ਪਦਾਰਥਾਂ ਦੀ) ਭੁੱਖ ਦੂਰ ਹੋ ਗਈ (ਅਤੇ ਸੱਚਾ) ਸੁਖ ਮਨ ਵਿਚ ਆ ਕੇ ਵਸ ਗਿਆ। ਜਿਨ੍ਹਾਂ ਨੂੰ ਧੁਰੋਂ (ਰਬੀ ਦਰਗਾਹ ਤੋਂ) ਲਿਖਿਆ ਹੋਇਆ ਸੀ, ਉਨ੍ਹਾਂ ਨੇ (ਇਹ ਸੱਚਾ ਧਨ ਸੰਸਾਰ ਵਿਚ) ਆ ਕੇ ਪ੍ਰਾਪਤ ਕਰ ਲਿਆ।

ਮਨਮੁਖ (ਭਾਵ ਆਪ ਹੁਦਰਾ) ਜਗਤ ਕੰਗਾਲ ਹੈ, (ਸਦਾ ਹੀ) ਮਾਇਆ ਲਈ ਵਿਲਕਦਾ ਰਹਿੰਦਾ ਹੈ। ਦਿਨ ਰਾਤ ਸਦਾ ਹੀ (ਮਾਇਆ ਮਗਰ) ਭਟਕਦਾ ਰਹਿੰਦਾ ਹੈ, (ਇਸ ਦੀ) ਤ੍ਰਿਸ਼ਨਾ ਕਦੇ ਨਹੀਂ ਮੁਕਦੀ। (ਇਸ ਨੂੰ) ਕਦੇ ਸ਼ਾਂਤੀ ਨਹੀਂ ਆਉਂਦੀ (ਅਤੇ ਸ਼ਾਂਤੀ ਤੋਂ ਬਿਨਾ) ਸੁੱਖ (ਇਸ ਦੇ) ਮਨ ਵਿਚ ਨਹੀਂ ਆ ਕੇ ਵਸਦਾ ਹੈ। ਹਮੇਸ਼ਾਂ ਚਿੰਤਾਂ ਲਗੀ ਰਹਿੰਦੀ ਹੈ (ਤੇ ਮਾਇਆ ਨੂੰ ਹੀ) ਚਿਤਵਦਾ ਰਹਿੰਦਾ ਹੈ (ਇਸ ਦੇ ਅੰਦਰੋਂ ਇਹ) ਸੰਸਾ ਕਦੇ ਨਹੀਂ ਦੂਰ ਹੁੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਬਿਨਾਂ (ਇਸ ਦੀ) ਮਤਿ ਫਿਰੀ ਰਹਿੰਦੀ ਹੈ, (ਹਾਂ, ਜੇ) ਸਤਿਗੁਰੂ ਨੂੰ ਮਿਲੇ ਤਾਂ (ਗੁਰੂ ਦਾ ਦਿੱਤਾ) ਉਪਦੇਸ਼ ਕਮਾਏ, (ਸ਼ਬਦ ਕਮਾਉਣ ਦੀ ਬਰਕਤ ਨਾਲ ਜੀਵ) ਸਦਾ ਲਈ ਸੁਖ ਵਿਚ ਰਹਿੰਦਾ ਹੈ (ਅਤੇ) ਸਚੇ (ਹਰੀ) ਵਿਚ ਲੀਨ ਹੋ ਜਾਂਦਾ ਹੈ।੧।

**ਮ: ੩॥**- (ਹੇ ਭਾਈ!) ਜਿਸ (ਹਰੀ) ਨੇ (ਇਹ) ਸ੍ਰਿਸ਼ਟੀ ਪੈਦਾ ਕੀਤੀ ਹੈ ਉਹੀ (ਇਸ ਦੀ) ਸੰਭਾਲ ਕਰਦਾ ਹੈ। ਹੇ ਭਾਈ! ਇਕੋ (ਹਰੀ) ਨੂੰ ਸਿਮਰੋ ਉਸ ਤੋਂ ਬਿਨਾਂ ਹੋਰ ਕੋਈ (ਸੰਭਾਲ ਕਰਨ ਵਾਲਾ) ਨਹੀਂ ਹੈ। ਸ਼ਬਦ ਰੂਪ ਚੰਗਿਆਈਆਂ (ਭੋਜਨ ਬਣਾਉ) ਜਿਸ ਦੇ ਖਾਧਿਆਂ ਸਦਾ ਲਈ ਰਜ ਜਾਈਦਾ ਹੈ। (ਵਾਹਿਗੁਰੂ ਦੀ) ਸਿਫਤਿ ਸਾਲਾਹ (ਕਰਨੀ ਇਹ ਅਸਲੀ) ਪੁਸ਼ਾਕ ਹੈ (ਜਿਸ ਨੂੰ ਇਹ ਪੁਸ਼ਾਕ ਪ੍ਰਾਪਤ ਹੈ), ਉਹ ਹਮੇਸ਼ਾਂ ਨਿਰਮਲ ਰਹਿੰਦਾ ਹੈ, ਕਦੇ ਮੈਲਾ ਨਹੀਂ ਹੁੰਦਾ। ਸਹਜ ਵਿਚ (ਟਿਕ ਕੇ ਜੋ) ਨਾਮ ਧਨ ਖਟਿਆ ਜਾਏ (ਉਹ) ਕਦੇ ਥੋੜਾ ਨਹੀਂ ਹੁੰਦਾ (ਭਾਵ ਉਸ ਵਿਚ ਕਦੇ ਤੋਟਾ ਨਹੀਂ ਆਉਂਦਾ)। (ਮਨੁੱਖਾ) ਦੇਹੀ ਲਈ (ਗੁਰੂ ਦਾ) ਸ਼ਬਦ ਹੀ (ਅਸਲੀ ਹਾਰ) ਸ਼ਿੰਗਾਰ ਹੈ, ਜਿਸ (ਹਾਰ ਸ਼ਿੰਗਾਰ ਨਾਲ) ਸਦਾ ਲਈ (ਆਤਮਿਕ) ਸੁਖ (ਪ੍ਰਾਪਤ) ਹੋਇਆ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤੱਤ ਨੂੰ) ਗੁਰੂ ਦੁਆਰਾ (ਉਹ ਮਨੁੱਖ) ਸਮਝਦਾ ਹੈ ਜਿਸ ਨੂੰ ਉਹ ਪ੍ਰਭੂ ਆਪ (ਜੀਵਨ ਮਾਰਗ) ਵਿਖਾਉਂਦਾ ਹੈ।੨।

**ਪਉੜੀ॥**- (ਹੇ ਭਾਈ! ਮਨੁੱਖ ਦੇ ਹਿਰਦੇ) ਅੰਦਰ ਹੀ ਜਪ, ਤਪ ਤੇ ਸੰਜਮ ਹੈ (ਪਰ ਇਹ ਭੇਦ) ਗੁਰੂ ਦੇ ਸ਼ਬਦ ਦੁਆਰਾ ਹੀ ਪਤਾ ਲਗਦਾ ਹੈ। ਪਰਮੇਸ਼ਰ ਦੇ ਨਾਮ ਨੂੰ ਸਿਮਰੀਏ (ਤਾਂ) ਹੰਕਾਰ ਤੇ ਅਗਿਆਨਪੁਣਾ (ਸੁਤੇ ਹੀ) ਦੂਰ ਹੋ ਜਾਂਦਾ ਹੈ। ਹਿਰਦਾ, ਅੰਮ੍ਰਿਤ (ਨਾਮ) ਨਾਲ ਨੱਕਾ-ਨੱਕ ਭਰਿਆ ਹੋਇਆ ਹੈ (ਪਰ ਨਾਮ ਦਾ ਰਸ) ਚੱਖਿਆਂ ਹੀ (ਇਸ ਦੇ) ਸੁਆਦ ਦਾ ਪਤਾ ਲਗਦਾ ਹੈ। ਜਿਨ੍ਹਾਂ (ਜਗਿਆਸੂਆਂ) ਨੇ (ਨਾਮ ਰੱਸ) ਚੱਖਿਆ ਹੈ, ਉਹ (ਦੁਨਿਆਵੀ ਡਰਾਂ ਤੋਂ) ਨਿੱਡਰ ਹੋ ਗਏ ਹਨ, ਓਹ (ਅਤੇ ਉਨ੍ਹਾਂ ਦਾ ਮਨ) ਹਰੀ ਦੇ (ਨਾਮ) ਰਸ ਵਿਚ ਰਜ ਗਿਆ ਹੈ। (ਜਿਨ੍ਹਾਂ ਨੂੰ) ਹਰੀ ਨੇ ਕਿਰਪਾ ਕਰਕੇ (ਇਹ ਨਾਮ ਰਸ) ਪਿਲਾਇਆ ਹੈ, ਮੁੜ ਕੇ (ਉਨ੍ਹਾਂ ਉਤੇ) ਕਾਲ ਆਪਣਾ ਦਬਾਅ ਨਹੀਂ ਪਾ ਸਕਦਾ (ਭਾਵ ਕਾਲ ਉਨ੍ਹਾਂ ਦੇ ਨੇੜੇ ਨਹੀਂ ਆ ਸਕਦਾ)।੧੭।

## ਸਾਰੰਸ਼ ਅਤੇ ਸਿਧਾਂਤ

ਜਿਨ੍ਹਾਂ ਜਗਿਆਸੂਆਂ ਨੂੰ ਸਤਿਗੁਰੂ ਦਾ ਮਿਲਾਪ ਹੋਇਆ ਹੈ, ਉਨ੍ਹਾਂ ਗੁਰਮੁਖਾਂ ਨੇ ਇਸ ਜਗ ਵਿਚ ਆ ਕੇ ਨਾਮ ਧਨ ਖਟਿਆ ਹੈ। ਮਨਮੁਖ ਲੋਕ ਮਾਇਆ ਲਈ ਵਿਲਕਦੇ ਰਹਿੰਦੇ ਹਨ, ਹਰ ਵੇਲੇ ਮਾਇਆ ਦੀ

ਚਿੰਤਾ ਵਿਚ ਹੀ ਫਸੇ ਰਹਿੰਦੇ ਹਨ। ਇਸ ਲਈ ਗੁਰਦੇਵ ਪਿਤਾ ਜੀ ਇਹ ਸਿਖਿਆ ਦੇਂਦੇ ਹਨ ਕਿ ਹੇ ਭਾਈ ਜਨੋ! ਇਕ ਪਰਮੇਸ਼ਰ ਦਾ ਭਜਨ ਕਰੋ, ਉਸ ਦੀਆਂ ਸਿਫਤਾਂ ਵਿਚ ਲਗਿਆਂ ਹੀ ਮਨੁੱਖ ਰੱਜ ਸਕਦਾ ਹੈ। ਗੁਰਮੁਖਾਂ ਦਾ ਪੈਨਣਾ ਖਾਣਾ, ਸ਼ਿੰਗਾਰ ਸਭ ਕੁਝ ਗੁਰੂ ਦਾ ਸ਼ਬਦ ਹੀ ਹੋਣਾ ਚਾਹੀਦਾ ਹੈ।

ਪਉੜੀ ਵਿਚ ਇਹ ਫੁਰਮਾਇਆ ਹੈ ਕਿ ਨਾਮ ਹੀ ਜਪ ਤਪ ਸੰਜਮ ਹੈ ਜੋ ਸਭ ਭੁੱਖਾਂ ਦੂਰ ਕਰਨ ਵਾਲਾ ਹੈ ਅਤੇ ਸਭ ਦੇ ਅੰਦਰ ਵਸਦਾ ਹੈ। ਪਰ ਇਸ ਤੱਤ ਦੀ ਸੋਝੀ ਵੀ ਗੁਰੂ ਦੇ ਸ਼ਬਦ ਰਾਹੀਂ ਹੀ ਹੁੰਦੀ ਹੈ।

**ਸਲੋਕੁ ਮ: ੩ ॥ ਲੋਕੁ ਅਵਗਣਾ ਕੀ ਬੰਨੈ ਗੰਠੜੀ, ਗੁਣ ਨ ਵਿਹਾਝੈ ਕੋਇ ॥ ਗੁਣ ਕਾ ਗਾਹਕੁ ਨਾਨਕਾ, ਵਿਰਲਾ ਕੋਈ ਹੋਇ ॥ ਗੁਰ ਪਰਸਾਦੀ ਗੁਣ ਪਾਈਅਨਿ, ਜਿਸ ਨੋ ਨਦਰਿ ਕਰੇਇ ॥੧॥ ਮ: ੩ ॥ ਗੁਣ ਅਵਗੁਣ ਸਮਾਨਿ ਹਹਿ, ਜਿ ਆਪਿ ਕੀਤੇ ਕਰਤਾਰਿ ॥ ਨਾਨਕ, ਹੁਕਮਿ ਮੰਨਿਐ ਸੁਖੁ ਪਾਈਐ, ਗੁਰ ਸਬਦੀ ਵੀਚਾਰਿ ॥੨॥ ਪਉੜੀ ॥ ਅੰਦਰਿ ਰਾਜਾ ਤਖਤੁ ਹੈ, ਆਪੇ ਕਰੇ ਨਿਆਉ ॥ ਗੁਰ ਸਬਦੀ ਦਰੁ ਜਾਣੀਐ, ਅੰਦਰਿ ਮਹਲੁ ਅਸਰਾਉ ॥ ਖਰੇ ਪਰਖਿ ਖਜਾਨੈ ਪਾਈਅਨਿ, ਖੋਟਿਆ ਨਾਹੀ ਥਾਉ ॥ ਸਭੁ ਸਚੋ ਸਚੁ ਵਰਤਦਾ, ਸਦਾ ਸਚੁ ਨਿਆਉ ॥ ਅੰਮ੍ਰਿਤ ਕਾ ਰਸੁ ਆਇਆ, ਮਨਿ ਵਸਿਆ ਨਾਉ ॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਹਿਂ, ਮੰਨਿਐਂ, ਨਿਆਉਂ, ਖੋਟਿਆਂ, ਨਾਹੀਂ, ਥਾਉਂ, ਨਾਉਂ ।

**ਪਦ ਅਰਥ: ਸਲੋਕੁ ਮ: ੩ ॥-** ਗੰਠੜੀ=ਗਠੜੀ, ਪੋਟਲੀ। ਨ ਵਿਹਾਝੈ=ਨਹੀਂ ਖ਼ਰੀਦਦਾ। ਗੁਰ ਪਰਸਾਦੀ=ਗੁਰੂ ਦੀ ਕਿਰਪਾ ਦੁਆਰਾ। ਪਾਈਅਨਿ=ਪਾਏ ਜਾਂਦੇ ਹਨ। ਨਦਰਿ=ਮਿਹਰ ਦੀ ਨਜ਼ਰ।੧।

**ਮ:੩॥-** ਸਮਾਨਿ=ਬਰਾਬਰ, ਇਕੋ ਜਿਹੇ। ਹਹਿ=ਹਨ। ਜਿ=ਜਿਹੜੇ। ਕਰਤਾਰਿ=ਕਰਤਾਰ ਨੇ। ਮੰਨਿਐ=ਮੰਨਣ ਨਾਲ। ਸੁਖੁ=(ਆਤਮਿਕ) ਸੁਖ। ਵਿਚਾਰਿ=ਵਿਚਾਰ ਕੇ।੨।

**ਪਉੜੀ॥-** ਅੰਦਰਿ=(ਮਨੁੱਖੀ ਹਿਰਦੇ) ਵਿਚ ਹੀ। ਰਾਜਾ=(ਹਰੀ) ਰਾਜਾ। ਨਿਆਉ=ਇਨਸਾਫ। ਦਰੁ=ਦਰਬਾਰ। ਅਸਰਾਉ=ਆਸਰਾ। ਪਰਖਿ=ਪਰਖ ਕੇ। ਵਰਤਦਾ=ਵਿਆਪਕ ਹੈ। ਮਨਿ=ਮਨ ਵਿਚ।੧੮।

**ਅਰਥ: ਸਲੋਕੁ ਮ: ੩॥-** ਲੋਕ (ਭਾਵ ਜਗਤ) ਔਗੁਣਾਂ ਦੀ ਪੰਡ ਬੰਨ੍ਹਦਾ ਹੈ (ਪਰ ਸ਼ੁਭ) ਗੁਣਾਂ ਨੂੰ ਕੋਈ ਨਹੀਂ ਖ਼ਰੀਦਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਆਤਮਿਕ) ਗੁਣਾਂ ਦਾ ਖ਼ਰੀਦਦਾਰ ਕੋਈ ਵਿਰਲਾ ਹੀ ਹੁੰਦਾ ਹੈ। ਗੁਰੂ ਦੀ ਕਿਰਪਾ ਨਾਲ ਹੀ ਗੁਣ ਪ੍ਰਾਪਤ ਹੁੰਦੇ ਹਨ (ਪਰ ਮਿਲਦੇ ਉਸ ਨੂੰ ਹਨ) ਜਿਸ ਉਤੇ (ਪ੍ਰਭੂ ਆਪਣੀ) ਮਿਹਰ ਦੀ ਨਜ਼ਰ ਕਰਦਾ ਹੈ।੧।

**ਮ:੩॥-** (ਹੇ ਭਾਈ!) ਗੁਣ ਤੇ ਔਗੁਣ ਇਕੋ ਜਿਹੇ ਹਨ (ਕਿਉਂ) ਜੋ (ਇਹ ਦੋਵੇਂ) ਕਰਤਾਰ ਨੇ ਆਪ ਬਣਾਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੇ ਸ਼ਬਦ ਦੁਆਰਾ ਵਿਚਾਰ ਕਰਕੇ (ਪਰਮੇਸ਼ਰ ਦਾ) ਹੁਕਮ ਮੰਨਣ ਨਾਲ (ਅਮਰ) ਸੁਖ ਪ੍ਰਾਪਤ ਹੁੰਦਾ ਹੈ (ਭਾਵ ਹੁਕਮੀ ਬੰਦੇ ਨੂੰ ਗੁਣ ਔਗੁਣ ਤੇ ਦੁਖ ਸੁਖ ਇਕੋ ਜਿਹੇ ਪ੍ਰਤੀਤ ਹੁੰਦੇ ਹਨ)।੨।

**ਪਉੜੀ॥-** (ਹਰੇਕ ਮਨੁੱਖ ਦੇ) ਅੰਦਰ (ਹਰੀ) ਰਾਜਾ ਤਖ਼ਤ ਉਤੇ (ਬੈਠਾ ਹੋਇਆ) ਆਪ ਹੀ ਨਿਆ (ਇਨਸਾਫ਼) ਕਰਦਾ ਹੈ। ਗੁਰੂ ਦੇ ਸ਼ਬਦ ਰਾਹੀਂ (ਉਸ ਹਰੀ ਰਾਜੇ ਦਾ) ਦਰਬਾਰ ਜਾਣਿਆ ਜਾਂਦਾ ਹੈ, (ਹਰੇਕ ਹਿਰਦੇ) ਅੰਦਰ (ਉਸ ਹਰੀ ਦਾ) ਮਹਲ (ਘਰ) ਹੈ, (ਜਿਥੇ ਜੀਵ ਨੂੰ) ਆਸਰਾ ਦਿੰਦਾ ਹੈ, ਖਰੇ (ਜੀਵ) ਪਰਖ ਕੇ ਖ਼ਜ਼ਾਨੇ ਵਿੱਚ ਪਾਏ ਜਾਂਦੇ ਹਨ (ਭਾਵ ਪਰਵਾਣ ਕੀਤੇ ਜਾਂਦੇ ਹਨ ਪਰ) ਖੋਟਿਆਂ ਨੂੰ ਉਥੇ ਥਾਂ ਨਹੀਂ ਮਿਲਦੀ। (ਉਥੇ) ਸਭ ਕੁਝ ਸਚੋ ਸੱਚ (ਨਿਰੋਲ) ਸੱਚ ਹੀ ਵਰਤਦਾ ਹੈ (ਤੇ ਉਸ ਦਾ) ਨਿਆਂ ਹਮੇਸ਼ਾਂ ਸੱਚ ਰੂਪ ਹੁੰਦਾ ਹੈ। (ਮਹਲ ਵਿੱਚ ਹਰੀ ਪਾਸ ਬੈਠਿਆਂ ਨੂੰ ਨਾਮ) ਅੰਮ੍ਰਿਤ ਦਾ ਸੁਆਦ ਆਉਂਦਾ ਹੈ (ਕਿਉਂਕਿ ਉਨ੍ਹਾਂ ਦੇ) ਮਨ ਵਿੱਚ ਨਾਮ ਵੱਸ ਗਿਆ ਹੁੰਦਾ ਹੈ ।੧੮।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਮਰਦਾਸ ਜੀ ਦਾ ਇਹ ਫੁਰਮਾਨ 'ਲੋਕੁ ਅਵਗਣਾ ਕੀ ਬੰਨੈ ਗੰਠੜੀ, ਗੁਣ ਨ ਵਿਹਾਝੈ ਕੋਇ' ਸੋਲ੍ਹਾਂ ਆਨੇ ਸੱਚ ਹੈ। ਗੁਰਬਾਣੀ ਵਿਚ ਹੋਰ ਥਾਵਾਂ ਤੇ ਵੀ ਇਸੇ ਵੀਚਾਰ ਨੂੰ ਪ੍ਰਗਟਾਇਆ ਗਿਆ ਹੈ:-

**ਸਾਚੇ ਕਾ ਗਾਹਕੁ ਵਿਰਲਾ ਕੋ ਜਾਣੁ ॥** [ਪੰਨਾ ੬੬੪

ਅੰਦਰਲਾ ਗੁਣ ਨਾਮ ਦੀ ਸੋਝੀ ਹੈ। ਨਾਮ ਦਾ ਵਾਪਾਰੀ ਕੋਈ ਵਿਰਲਾ ਹੀ ਹੋਵੇਗਾ। ਆਮ ਤੌਰ ਤੇ ਬਹੁਤੀ ਲੋਕਾਈ ਪਾਪ-ਕਰਮਾਂ ਵਲ ਹੀ ਦੌੜਦੀ ਹੈ। ਹਾਂ, ਜੇ ਵਾਹਿਗੁਰੂ ਜੀ ਦੀ ਕਿਰਪਾ ਨਾਲ ਗੁਰੂ ਦਾ ਮਿਲਾਪ ਹੋ ਜਾਵੇ ਤਾਂ ਨਾਮ ਦੀ ਪ੍ਰਾਪਤੀ ਹੁੰਦੀ ਹੈ।

ਗੁਣ ਤੇ ਅਵਗੁਣਾਂ ਨੂੰ ਸਮਾਨ ਭਾਵ ਇਕੋ ਜਿਹਾ ਜਾਨਣਾ ਸਾਧਾਰਨ ਮਨੁੱਖ ਦੀ ਸਮਝ ਤੋਂ ਪਰੇ ਦੀ ਗੱਲ ਹੈ। ਵਾਹਿਗੁਰੂ ਜਿਸ ਹਾਲਤ ਵਿਚ ਮਨੁੱਖ ਨੂੰ ਰਖੇ, ਉਸ ਨੂੰ ਗੁਰ-ਪਰਮੇਸ਼ਰ ਜੀ ਦਾ ਹੁਕਮ ਮੰਨਣਾ ਚਾਹੀਦਾ ਹੈ। ਹੁਕਮ ਮੰਨਣਾ ਹੀ ਪਰਵਾਨਗੀ ਦੀ ਮੁਹਰ ਛਾਪ ਹੈ:--

**ਹੁਕਮਿ ਮੰਨਿਐ ਹੋਵੈ ਪਰਵਾਣੁ, ਤਾਂ ਖਸਮੈ ਕਾ ਮਹਲੁ ਪਾਇਸੀ ॥** [ਪੰਨਾ ੪੭੧

ਪਉੜੀ ਵਿਚ ਦਸਿਆ ਹੈ ਕਿ ਹਰੀ ਰੂਪ ਰਾਜਾ ਸਾਡੇ ਅੰਦਰ ਹਿਰਦੇ ਰੂਪੀ ਤਖ਼ਤ ਤੇ ਸੁਭਾਇਮਾਨ ਹੋ ਰਿਹਾ ਹੈ ਜੋ ਖੋਟੇ ਖਰੇ ਦੀ ਪਰਖ ਕਰਦਾ ਹੋਇਆ ਨਿਆਉਂ ਕਰਦਾ ਹੈ। ਅੰਤ ਵਿਚ ਸਿਧਾਂਤ ਇਹ ਦਿੱਤਾ ਹੈ ਕਿ ਉਸ ਗੁਰਮੁਖ ਨੂੰ ਹੀ ਅੰਮ੍ਰਿਤ ਦਾ ਰਸ ਆਇਆ ਹੈ ਜਿਸ ਦੇ ਮਨ ਵਿਚ ਨਾਮ ਵਸ ਗਿਆ ਹੈ।

**ਸਲੋਕ ਮ: ੧ ॥ ਹਉਮੈ ਕਰੀ ਤਾਂ ਤੂ ਨਾਹੀ, ਤੂ ਹੋਵਹਿ ਹਉ ਨਾਹਿ ॥ ਬੂਝਹੁ ਗਿਆਨੀ ਬੂਝਣਾ, ਏਹ ਅਕਥ ਕਥਾ ਮਨ ਮਾਹਿ ॥ ਬਿਨੁ ਗੁਰ ਤਤੁ ਨ ਪਾਈਐ, ਅਲਖੁ ਵਸੈ ਸਭ ਮਾਹਿ ॥ ਸਤਿਗੁਰੁ ਮਿਲੈ ਤ ਜਾਣੀਐ, ਜਾਂ ਸਬਦੁ ਵਸੈ ਮਨ ਮਾਹਿ ॥ ਆਪੁ ਗਇਆ ਭ੍ਰਮੁ ਭਉ ਗਇਆ, ਜਨਮ ਮਰਨ ਦੁਖ ਜਾਹਿ ॥ ਗੁਰਮਤਿ ਅਲਖੁ ਲਖਾਈਐ, ਊਤਮ ਮਤਿ ਤਰਾਹਿ ॥ ਨਾਨਕ, ਸੋਹੰ ਹੰਸਾ ਜਪੁ ਜਾਪਹੁ, ਤ੍ਰਿਭਵਣ ਤਿਸੈ ਸਮਾਹਿ ॥੧॥ ਮ: ੩ ॥ ਮਨੁ ਮਾਣਕੁ ਜਿਨਿ ਪਰਖਿਆ, ਗੁਰ ਸਬਦੀ ਵੀਚਾਰਿ ॥ ਸੇ ਜਨ ਵਿਰਲੇ ਜਾਣੀਅਹਿ, ਕਲਜੁਗ ਵਿਚਿ ਸੰਸਾਰਿ ॥ ਆਪੈ ਨੋ ਆਪੁ ਮਿਲਿ ਰਹਿਆ, ਹਉਮੈ ਦੁਬਿਧਾ ਮਾਰਿ ॥ ਨਾਨਕ ਨਾਮਿ ਰਤੇ ਦੁਤਰੁ ਤਰੇ, ਭਉਜਲੁ ਬਿਖਮੁ ਸੰਸਾਰੁ**

**॥੨॥ ਪਉੜੀ ॥ ਮਨਮੁਖ ਅੰਦਰੁ ਨ ਭਾਲਨੀ, ਮੁਠੇ ਅਹੰਮਤੇ ॥ ਚਾਰੇ ਕੁੰਡਾਂ ਭਵਿ ਥਕੇ, ਅੰਦਰਿ ਤਿਖ ਤਤੇ ॥ ਸਿੰਮ੍ਰਿਤ ਸਾਸਤ ਨ ਸੋਧਨੀ, ਮਨਮੁਖ ਵਿਗੁਤੇ ॥ ਬਿਨੁ ਗੁਰ ਕਿਨੈ ਨ ਪਾਇਓ, ਹਰਿਨਾਮੁ ਹਰਿ ਸਤੇ ॥ ਤਤੁ ਗਿਆਨੁ ਵੀਚਾਰਿਆ, ਹਰਿ ਜਪਿ ਹਰਿ ਗਤੇ ॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਮੈਂ, ਕਰੀਂ, ਤਾਂ, ਨਹੀਂ, ਹੋਵਹਿਂ, ਨਾਹਿਂ, ਮਹਿਂ, ਜਾਹਿਂ, ਤਰਾਹਿਂ, ਸਮਾਹਿਂ, ਜਾਣੀਅਹਿਂ, ਭੰਡਾਂ।

**ਪਦ ਅਰਥ: ਸਲੋਕ ਮ: ੧॥-** ਹਉਮੈ=ਹੰਕਾਰ। ਕਰੀ=ਮੈਂ ਕਰਾਂ। ਬੂਝਣਾ=ਬੁਝਾਰਤ। ਅਕਥ ਕਥਾ=ਜੋ ਕਹਾਣੀ ਬਿਆਨ ਨਹੀਂ ਹੋ ਸਕਦੀ। ਤਤੁ=ਅਸਲੀਅਤ। ਅਲਖੁ=ਨਾ ਸਮਝਿਆ ਜਾਣ ਵਾਲਾ ਵਾਹਿਗੁਰੂ। ਸਬਦੁ=(ਗੁਰੂ ਦਾ) ਉਪਦੇਸ਼। ਆਪੁ=ਆਪਾ ਭਾਵ। ਭ੍ਰਮ ਭਉ=ਭਰਮ ਤੇ ਡਰ। ਜਾਹਿ=ਦੂਰ ਹੋ ਜਾਂਦੇ ਹਨ। ਗੁਰਮਤਿ=ਗੁਰੂ ਦੀ ਮਤ (ਸਿਖਿਆ) ਦੁਆਰਾ। ਲਖਾਈਐ=ਸਮਝ ਲਈਦਾ ਹੈ। ਊਤਮ ਮਤਿ=ਚੰਗੀ ਮਤ ਵਾਲੇ। ਤਰਾਹਿ=ਤਰ ਜਾਂਦੇ ਹਨ। ਸੋਹੰ ਹੰਸਾ=ਉਹ ਮੈਂ ਹਾਂ, ਮੈਂ ਉਹ ਹੈ। ਤ੍ਰਿਭਵਣ=ਤਿੰਨ ਲੋਕ। ਤਿਸੈ ਸਮਾਹਿ=ਉਸ (ਹਰੀ ਵਿਚ) ਸਮਾਏ ਹੋਏ ਹਨ।੧।

**ਮ:੩॥-** ਮਾਣਕੁ=ਬਹੁ-ਮੁਲਾ ਮੋਤੀ। ਜਿਨਿ=ਜਿਸ (ਮਨੁੱਖ) ਨੇ। ਪਰਖਿਆ=ਕਸਵੱਟੀ ਤੇ ਲਾ ਕੇ ਵੇਖਿਆ ਹੈ। ਕਲਜੁਗ ਵਿਚ ਸੰਸਾਰਿ=ਕਲਜੁਗ ਦੇ ਸੰਸਾਰ ਵਿਚ। ਦੁਬਿਧਾ=ਦੁਚਿਤਾ ਪਨ। ਮਾਰਿ=ਮਾਰ ਕੇ, ਕਾਬੂ ਕਰਕੇ। ਦੁਤਰੁ=ਜਿਸ ਨੂੰ ਤਰਨਾ ਔਖਾ ਹੈ। ਭਉਜਲੁ=ਸੰਸਾਰ ਸਮੁੰਦਰ। ਬਿਖਮੁ=ਔਖਾ।੨।

**ਪਉੜੀ॥-** ਅੰਦਰੁ=ਅੰਦਰਲਾ (ਮਨ)। ਨ ਭਾਲਨੀ=ਨਹੀਂ ਢੂੰਢਦੇ। ਮੁਠੇ=ਲੁੱਟੇ, ਠੱਗੇ ਗਏ ਹਨ। ਚਾਰ ਕੁੰਡਾ=ਚਾਰੇ ਪਾਸੇ। ਤਿਖ=ਤ੍ਰਿਸ਼ਨਾ। ਤਤੇ=ਸੜੇ ਹੋਏ। ਨ ਸੋਧਨੀ=ਗਹੁ ਨਾਲ ਨਹੀਂ ਖੋਜਦੇ। ਵਿਗੁਤੇ=ਖੁਆਰ ਹੁੰਦੇ ਹਨ। ਕਿਨੈ=ਕਿਸੇ ਨੇ। ਸਤੇ=ਸਦਾ ਰਹਿਣ ਵਾਲਾ। ਤਤੁ=ਅਸਲ। ਗਤੇ=ਗਤੀ, ਮੁਕਤੀ।੧੯।

**ਅਰਥ: ਸਲੋਕ ਮ: ੧॥-** (ਹੇ ਪ੍ਰਭੂ! ਜੇ) ਮੈਂ ਹੰਕਾਰ ਕਰਾਂ, ਤਾਂ ਤੂੰ (ਮੇਰੇ ਅੰਦਰ) ਨਹੀਂ ਵਸਦਾ, (ਜਦ) ਤੂੰ (ਅੰਦਰ ਵਸਦਾ) ਹੋਵੇ (ਤਾਂ) 'ਮੈਂ' (ਅੰਦਰ) ਨਹੀਂ ਹੁੰਦਾ। ਹੇ ਸਿਆਣਿਓ! ਇਸ ਬੁਝਾਰਤ ਨੂੰ ਬੁਝੋ, ਇਹ ਨਾ ਬਿਆਨ ਹੋਣ ਵਾਲੀ ਕਹਾਣੀ ਮਨ ਵਿਚ (ਰਹਿੰਦੀ ਹੈ)। (ਜਦੋਂ ਜੀਵ) ਸਤਿਗੁਰੂ ਨੂੰ ਮਿਲਦਾ ਹੈ ਤਾਂ ਪਤਾ ਲਗਦਾ ਹੈ ਕਿ (ਗੁਰੂ ਦਾ) ਸ਼ਬਦ ਮਨ ਵਿਚ ਵਸਦਾ ਹੈ। (ਹੇ ਭਾਈ! ਉਹ) ਲਖਤਾ-ਰਹਿਤ ਪ੍ਰਭੂ ਸਭ (ਜੀਆਂ) ਵਿਚ ਵਸਦਾ ਹੈ (ਪਰ) ਸਤਿਗੁਰੂ ਨੂੰ ਮਿਲੇ ਬਿਨਾਂ ਤੱਤ ਭਾਵ ਅਸਲੀਅਤ ਨੂੰ (ਕੋਈ) ਨਹੀਂ ਜਾਣ ਸਕਦਾ। (ਜਿਸ ਦਾ) ਆਪਾ-ਭਾਵ ਤੇ ਡਰ ਦੂਰ ਹੋ ਗਿਆ (ਉਸ ਦੇ) ਜਨਮ ਮਰਨ ਦੇ (ਸਾਰੇ) ਦੁਖ ਨਾਸ਼ ਹੋ ਜਾਂਦੇ ਹਨ। ਗੁਰੂ ਦੀ ਸਿਖਿਆ ਦੁਆਰਾ ਲਖਤਾ-ਰਹਿਤ ਪ੍ਰਭੂ ਨੂੰ ਸਮਝ ਸਕੀਦਾ ਹੈ (ਅਤੇ) ਸ੍ਰੇਸ਼ਟ ਮਤ ਕਰਕੇ (ਜੀਵ ਸੰਸਾਰ ਸਾਗਰ ਤੋਂ) ਤਰ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਮੈਂ ਹਾਂ ਤੇ ਮੈਂ ਉਹ ਹੈ ਵਾਲਾ ਜਾਪ (ਭਾਵ ਅਭੇਦਤਾ ਵਾਲਾ) ਜਾਪ ਜਪੋ (ਫਿਰ ਸੋਝੀ ਆ ਜਾਵੇਗੀ ਕਿ) ਤਿੰਨੇ ਲੋਕ ਉਸ (ਹਰੀ ਵਚ ਹੀ) ਸਮਾਏ ਹੋਏ ਹਨ।੧।

**ਮ: ੩॥-** (ਹੇ ਭਾਈ! ਇਹ) ਮਨ ਬਹੁ-ਮੁੱਲਾ ਮੋਤੀ ਹੈ ਜਿਸ (ਮਨੁੱਖ) ਨੇ ਗੁਰੂ ਦੇ ਸ਼ਬਦ ਦੁਆਰਾ ਵੀਚਾਰ ਕਰ ਕੇ (ਇਸ ਨੂੰ) ਪਰਖ ਲਿਆ ਹੈ, ਉਹ ਹਉਮੈ ਤੇ ਦੁਚਿੱਤਾ-ਪਨ ਤਿਆਗ ਕੇ ਆਪੇ ਨਾਲ ਮਿਲਿਆ

ਰਹਿੰਦਾ ਹੈ। (ਪਰ) ਕਲਜੁਗ ਦੇ ਇਸ ਸੰਸਾਰ ਵਿਚ ਅਜਿਹੇ (ਬੰਦੇ) ਵਿਰਲੇ ਹੀ ਦੇਖਣ ਵਿਚ ਆਉਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ ਪਰਮੇਸ਼ਰ ਦੇ) ਨਾਮ ਵਿਚ ਰੰਗੇ ਗਏ ਹਨ (ਉਹ) ਔਖੇ ਤਰੇ ਜਾਣ ਵਾਲੇ ਡਰਾਉਣੇ ਸੰਸਾਰ-ਸਾਗਰ ਤੋਂ ਪਾਰ ਹੋ ਜਾਂਦੇ ਹਨ।੨।

**ਪਉੜੀ।।-** (ਹੇ ਭਾਈ!) ਮਨਮੁਖ (ਜੀਵ) ਹੰਕਾਰ ਵਾਲੀ ਬੁੱਧੀ ਦੇ ਕਾਰਨ ਠੱਗ ਗਏ ਹਨ (ਅਤੇ ਉਹ) ਆਪਣਾ ਮਨ ਨਹੀਂ ਖੋਜਦੇ। (ਉਹ) ਤ੍ਰਿਸ਼ਨਾ ਨਾਲ ਸੜੇ ਹੋਣ ਕਾਰਨ ਚਾਰੇ ਪਾਸੇ ਫਿਰ ਫਿਰ ਕੇ ਥੱਕ ਗਏ ਹਨ (ਭਾਵ ਹਾਰ ਗਏ ਹਨ)। ਉਹ ਸਿੰਮ੍ਰਿਤੀਆਂ, ਸ਼ਾਸਤਰਾਂ (ਧਾਰਮਿਕ ਪੁਸਤਕਾਂ) ਨੂੰ ਨਹੀਂ ਵੀਚਾਰਦੇ ਇਸ ਲਈ ਮਨਮੁਖ (ਜੀਵ) ਖਜਲ ਖੁਆਰ ਹੁੰਦੇ ਹਨ। (ਹੇ ਭਾਈ!) ਗੁਰੂ ਤੋਂ ਬਿਨਾਂ ਕਿਸੇ ਨੇ ਵੀ ਸੱਚੇ ਹਰੀ ਦੇ ਨਾਮ ਨੂੰ ਪ੍ਰਾਪਤ ਨਹੀਂ ਕੀਤਾ।(ਗੁਰਮੁਖਾਂ ਨੇ) ਤਤ ਗਿਆਨ ਨੂੰ ਵਿਚਾਰਿਆ ਹੈ (ਅਤੇ ਸਿੱਟਾ ਇਹ ਕੱਢਿਆ ਹੈ ਕਿ) ਪਰਮਾਤਮਾ ਦਾ ਨਾਮ ਜਪ ਕੇ ਹੀ (ਮਨੁੱਖ ਦੀ) ਗਤੀ (ਮੁਕਤੀ) ਹੁੰਦੀ ਹੈ।੧੯।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੇ ਹਿਰਦੇ ਵਿਚ ਹਰੀ ਦੇ ਪ੍ਰਗਟ ਹੋਣ ਦੀ ਨਿਸ਼ਾਨੀ ਇਹ ਹੈ ਕਿ ਇਸ ਦੇ ਅੰਦਰੋਂ ਹਉਮੈ ਦਾ ਅਭਾਵ ਹੋ ਜਾਵੇ। ਗੁਰੂ ਤੋ ਇਸ ਗਲ ਦੀ ਸੋਝੀ ਹੋ ਆਉਂਦੀ ਹੈ ਕਿ ਹਰੀ ਸਭ ਦੇ ਅੰਦਰ ਵਸਦਾ ਹੈ। ਜਦੋਂ ਮਨੁੱਖ ਨੂੰ ਮਨ ਦੀ ਸੋਝੀ ਆਉਂਦੀ ਹੈ ਤਾਂ ਇਸ ਦੀ ਅੰਦਰਲੀ ਹਉਮੈ ਮਰਦੀ ਹੈ, ਇਹ ਸ਼ਬਦ ਵਿਚ ਲੀਨ ਹੋ ਜਾਂਦਾ ਹੈ। ਹਉਮੈ ਨੂੰ ਮਾਰਨ ਵਾਲਾ ਹੀ ਨਿਜ ਸਰੂਪ ਵਿਚ ਵਸਦਾ ਹੈ।

ਪਉੜੀ ਵਿਚ ਇਹ ਦਸਿਆ ਹੈ ਕਿ ਮਨੁੱਖ ਜੀਵ ਅਹੰਕਾਰ ਵਿਚ ਲਗੇ ਹੋਣ ਕਾਰਨ ਲੁੱਟੇ ਜਾਂਦੇ ਹਨ ਕਿਉਂਕਿ ਉਨ੍ਹਾਂ ਨੂੰ ਹਰੀ ਨਾਮ ਦੀ ਸੋਝੀ ਨਹੀਂ ਹੁੰਦੀ। ਸਿਧਾਂਤ ਇਹ ਹੈ ਕਿ ਗੁਰੂ ਤੋਂ ਬਿਨਾਂ ਨਾ ਕਿਸੇ ਨੂੰ ਨਾਮ ਦੀ ਦਾਤਿ ਪ੍ਰਾਪਤ ਹੋਈ ਅਤੇ ਨਾ ਹੀ ਕਿਸੇ ਦੀ ਗਤੀ ਹੋਈ ਹੈ।

**ਸਲੋਕ ਮ: ੨ ॥ ਆਪੇ ਜਾਣੈ ਕਰੇ ਆਪਿ, ਆਪੇ ਆਣੈ ਰਾਸਿ ॥ ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸਿ ॥੧॥ ਮ: ੧ ॥ ਜਿਨਿ ਕੀਆ ਤਿਨਿ ਦੇਖਿਆ, ਆਪੇ ਜਾਣੈ ਸੋਇ ॥ ਕਿਸ ਨੋ ਕਹੀਐ ਨਾਨਕਾ, ਜਾ ਘਰਿ ਵਰਤੈ ਸਭੁ ਕੋਇ ॥੨॥ ਪਉੜੀ ॥ ਸਭੇ ਥੋਕ ਵਿਸਾਰਿ ਇਕੋ ਮਿਤੁ ਕਰਿ ॥ ਮਨੁ ਤਨੁ ਹੋਇ ਨਿਹਾਲੁ, ਪਾਪਾ ਦਹੈ ਹਰਿ ॥ ਆਵਣ ਜਾਣਾ ਚੁਕੈ, ਜਨਮਿ ਨ ਜਾਹਿ ਮਰਿ ॥ ਸਚੁ ਨਾਮੁ ਆਧਾਰੁ, ਸੋਗਿ ਨ ਮੋਹਿ ਜਰਿ ॥ ਨਾਨਕ ਨਾਮੁ ਨਿਧਾਨੁ, ਮਨ ਮਹਿ ਸੰਜਿ ਧਰਿ ॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਪਾਪਾਂ, ਜਾਹਿਂ, ਮਹਿਂ।

**ਪਦ ਅਰਥ: ਸਲੋਕ ਮ: ੨ ॥-** ਜਾਣੈ=ਜਾਣਦਾ ਹੈ। ਕਰੇ=ਕਰਦਾ ਹੈ। ਆਣੈ ਰਾਸਿ=ਰਾਸ ਲਿਆਉਂਦਾ ਭਾਵ ਸਵਾਰਦਾ ਹੈ। ਖਲਿਇ=ਖਲੋ ਕੇ, ਖੜੇ ਹੋ ਕੇ। ਅਰਦਾਸਿ=ਬੇਨਤੀ।੧।

**ਮ:੧॥-** ਜਿਨਿ=ਜਿਸ (ਪ੍ਰਭੂ) ਨੇ। ਕੀਤਾ=(ਜਗਤ) ਪੈਦਾ ਕੀਤਾ ਹੈ। ਤਿਨਿ=ਉਸ (ਪ੍ਰਭੂ) ਨੇ। ਸੋਇ=ਉਹ ਪ੍ਰਭੂ। ਜਾ=ਜਦੋਂ ਕਿ। ਘਰਿ=ਹਿਰਦੇ ਵਿਚ।੨।

**ਪਉੜੀ॥-** ਥੋਕ=ਚੀਜਾਂ, ਵਸਤਾਂ। ਵਿਸਾਰਿ=ਵਿਸਾਰ ਕੇ। ਨਿਹਾਲੁ=ਪਰਸੰਨ। ਪਾਪਾ=ਪਾਪਾਂ ਨੂੰ। ਦਹੈ ਹਰਿ=ਹਰੀ ਸਾੜ ਦਿੰਦਾ ਹੈ। ਆਵਣ ਜਾਣਾ=ਜਨਮ ਮਰਨ। ਚੁਕੇ=ਮੁੱਕ ਜਾਂਦਾ ਹੈ। ਜਨਮਿ=ਜੰਮ ਕੇ। ਨਾ ਜਾਹਿ ਮਰਿ=(ਫਿਰ ਉਕਾ) ਨਹੀਂ ਮਰੇਂਗਾ। ਆਧਾਰੁ=ਆਸਰਾ। ਸੋਗਿ=ਚਿੰਤਾ ਵਿਚ। ਮੋਹਿ=ਮੋਹ ਵਿਚ। ਜਰਿ=ਸੜ। ਨਿਧਾਨੁ=ਖਜ਼ਾਨਾ। ਸੰਜਿ ਧਰਿ=ਇਕਠਾ ਕਰਕੇ ਰਖ।

**ਅਰਥ: ਸਲੋਕ ਮ: ੨ ॥-** (ਉਹ ਪਰਮੇਸ਼ਰ) ਸਭ ਕੁਝ ਆਪ ਹੀ ਜਾਣਦਾ ਹੈ (ਅਤੇ) ਆਪਣੀ ਇਛਾ ਅਨੁਸਾਰ ਸਭ ਕੁਝ ਕਰਦਾ ਹੈ (ਅਤੇ ਆਪ ਸਵਾਰਦਾ ਹੈ। ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਹੇ ਭਾਈ!) ਉਸ (ਪਰਮੇਸ਼ਰ ਦੇ) ਅੱਗੇ ਖੜੇ ਹੋ ਕੇ ਬੇਨਤੀ ਕਰਨੀ ਚਾਹੀਦੀ ਹੈ।੧।

**ਮ:੧॥-** ਜਿਸ (ਪ੍ਰਭੂ) ਨੇ (ਇਹ ਸੰਸਾਰ ਪੈਦਾ) ਕੀਤਾ ਹੈ, ਉਸ ਨੇ (ਇਸ ਦੀ ਸੰਭਾਲ ਵਲ) ਧਿਆਨ ਦਿੱਤਾ ਹੋਇਆ ਹੈ। (ਇਸ ਲਈ) ਉਹ (ਪਰਮਾਤਮਾ ਸਭ ਕੁਝ) ਜਾਣਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਿਸ ਅਗੇ ਅਰਜ਼ੋਈ ਕਰੀਏ ਜਦੋਂ ਕਿ ਹਰੇਕ ਹਿਰਦੇ ਰੂਪੀ ਘਰ ਵਿਚ (ਉਹ ਪ੍ਰਭੂ ਆਪ) ਵਸ ਰਿਹਾ ਹੈ।੨।

**ਪਉੜੀ॥-** (ਹੇ ਭਾਈ!) ਸਾਰੇ ਪਦਾਰਥਾਂ ਦਾ (ਮੋਹ) ਵਿਸਾਰ ਕੇ ਇਕੋ (ਹਰੀ ਨੂੰ ਆਪਣਾ) ਮਿੱਤਰ ਬਣਾ। (ਉਸ ਦੇ ਮਿੱਤਰ ਬਣਨ ਨਾਲ ਤੇਰਾ) ਮਨ ਤਨ ਪਰਸੰਨ ਹੋ ਜਾਵੇਗਾ (ਕਿਉਂਕਿ ਉਹ) ਹਰੀ ਪਾਪਾਂ ਨੂੰ ਸਾੜ ਦਿੰਦਾ ਹੈ। (ਜਦ ਜੂਨੀਆਂ ਵਿਚ) ਆਣਾ ਜਾਣਾਂ ਮੁਕ ਜਾਏਗਾ (ਫਿਰ) ਜਮ ਕੇ ਮਰ ਕੇ (ਕਿਤੇ) ਨਹੀਂ ਜਾਏਂਗਾ। ਸਚ ਨਾਮ ਨੂੰ (ਆਪਣਾ ਜੀਵਨ) ਆਸਰਾ ਬਣਾ (ਇਸ ਤਰ੍ਹਾਂ ਤੂੰ) ਚਿੰਤਾ ਵਿਚ ਤੇ ਮੋਹ ਵਿਚ ਨਹੀਂ ਸੜੇਂਗਾ। ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਹੇ ਭਾਈ!) ਤੂੰ ਨਾਮ ਰੂਪੀ ਖਜ਼ਾਨਾ (ਆਪਣੇ) ਮਨ ਵਿਚ ਇਕੱਠਾ ਕਰਕੇ ਰਖ।੨੦।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਆਪ ਹੀ ਸਭ ਕੁਝ ਕਰਨ ਕਰਾਉਣ ਵਾਲਾ ਹੈ ਇਸ ਲਈ ਮਨ ਦੀ ਜੋ ਬਿਰਥਾ ਹੋਵੇ, ਉਹ ਪਰਮੇਸ਼ਰ ਅਗੇ ਖਲੋ ਕੇ ਬੇਨਤੀ ਕਰਨੀ ਚਾਹੀਦੀ ਹੈ। ਉਹ ਆਪ ਹੀ ਸਭ ਦੀ ਸਾਰ ਕਰਦਾ ਹੈ ਕਿਉਂ ਕਿ ਸਭ ਦੇ ਅੰਦਰ ਵਰਤ ਰਿਹਾ ਹੈ।

ਪਉੜੀ ਰਾਹੀਂ ਇਹ ਸਿਖਿਆ ਦਿੱਤੀ ਹੈ ਕਿ ਹੇ ਜੀਵ! ਸਾਰੇ ਮਾਇਕੀ ਪਦਾਰਥਾਂ ਦਾ ਖਿਆਲ ਛਡ ਕੇ ਇਕ ਹਰੀ ਨੂੰ ਚੇਤੇ ਕਰ; ਨਾਮ ਦਾ ਆਧਾਰ ਹੋਣ ਨਾਲ ਤੂੰ ਜਨਮ ਮਰਨ ਤੋਂ ਰਹਿਤ ਹੋ ਜਾਵੇਂਗਾ।

**ਸਲੋਕ ਮ: ੫ ॥ ਮਾਇਆ ਮਨਹੁ ਨ ਵੀਸਰੈ, ਮਾਂਗੈ ਦੰਮਾ ਦੰਮ ॥ ਸੋ ਪ੍ਰਭੁ ਚਿਤਿ ਨ ਆਵਈ, ਨਾਨਕ ਨਹੀ ਕਰੰਮ ॥੧॥ ਮ: ੫ ॥ ਮਾਇਆ ਸਾਥਿ ਨ ਚਲਈ, ਕਿਆ ਲਪਟਾਵਹਿ ਅੰਧ ॥ ਗੁਰ ਕੇ ਚਰਣ ਧਿਆਇ ਤੂ, ਤੂਟਹਿ ਮਾਇਆ ਬੰਧ ॥੨॥ ਪਉੜੀ ॥ ਭਾਣੈ ਹੁਕਮੁ ਮਨਾਇਓਨੁ, ਭਾਣੈ ਸੁਖੁ ਪਾਇਆ ॥ ਭਾਣੈ ਸਤਿਗੁਰੁ ਮੇਲਿਓਨੁ, ਭਾਣੈ ਸਚੁ ਧਿਆਇਆ ॥ ਭਾਣੇ ਜੇਵਡ ਹੋਰ ਦਾਤਿ ਨਾਹੀ, ਸਚੁ ਆਖਿ ਸੁਣਾਇਆ॥ ਜਿਨ ਕਉ ਪੂਰਬਿ ਲਿਖਿਆ, ਤਿਨ ਸਚੁ ਕਮਾਇਆ ॥ ਨਾਨਕ, ਤਿਸੁ ਸਰਣਾਗਤੀ, ਜਿਨਿ ਜਗਤੁ ਉਪਾਇਆ ॥ ੨੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੰਮਾਂ ਦੰਮ, ਨਹੀਂ, ਲਪਟਾਵਹਿਂ, ਤੂਟਹਿਂ, ਨਾਹੀਂ।

**ਪਦ ਅਰਥ ਸਲੋਕ ਮ: ੫ ॥** ਮਨਹੁ=ਮਨ ਤੋਂ, ਦਿਲੋਂ। ਦੰਮਾ ਦਮ=ਦਮ, ਦਮ-ਬ-ਦਮ, ਸੁਆਸ ਸੁਆਸ। ਚਿਤਿ=ਚਿਤ ਵਿਚ। ਕਰੰਮ=ਭਾਗ।

**ਮ:੫॥-** ਸਾਥਿ=ਨਾਲ। ਕਿਆ ਲਪਟਾਵਹਿ=ਕਿਉਂ ਚੰਬੜਦਾ ਹੈਂ?। ਅੰਧ=ਹੇ ਮੂਰਖਾ!। ਤੂਟਹਿ=ਟੁੱਟ ਜਾਣ। ਬੰਧ=ਬੰਧਨ।

**ਪਉੜੀ॥-** ਭਾਣੈ=ਰਜ਼ਾ ਵਿਚ। ਮਨਾਇਓਨੁ=ਉਸ (ਪ੍ਰਭੂ) ਨੇ ਮਨਾਇਆ ਹੈ। ਪੂਰਬਿ=ਪਹਿਲਾਂ ਤੋਂ। ਸਰਣਾਗਤੀ=ਸ਼ਰਣ ਵਿਚ। ਜਿਨਿ=ਜਿਸ (ਪ੍ਰਭੂ) ਨੇ। ਉਪਾਇਆ=ਪੈਦਾ ਕੀਤਾ ਹੈ।

**ਅਰਥ ਸਲੋਕ ਮ: ੫ ॥-** (ਹੇ ਭਾਈ! ਮਨੁੱਖ ਦੇ) ਮਨ ਤੋਂ ਮਾਇਆ ਨਹੀਂ ਵਿਸਰਦੀ, ਸੁਆਸ ਸੁਆਸ (ਭਾਵ ਹਰ ਵੇਲੇ ਮਾਇਆ ਹੀ) ਮੰਗਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੇ) ਉਹ ਪਰਮੇਸ਼ਰ (ਉਸ ਦੇ) ਚਿਤ ਵਿਚ ਨਹੀਂ ਆਉਂਦਾ (ਇਉਂ ਜਾਣੋ ਕਿ ਉਸਦੇ) ਭਾਗ (ਚੰਗੇ) ਨਹੀਂ ਹਨ।੧।

**ਮ:੫॥-** ਹੇ ਅੰਨ੍ਹੇ (ਅਗਿਆਨੀ ਜੀਵ!) ਮਾਇਆ (ਕਿਸੇ ਦੇ) ਨਾਲ ਨਹੀਂ ਜਾਂਦੀ (ਤੂੰ ਇਸ ਨਾਲ ਮੁੜ ਮੁੜ ਕਿਉਂ) ਚੰਬੜਦਾ ਹੈਂ? ਤੂੰ ਗੁਰੂ ਦੇ ਚਰਨਾਂ ਦਾ ਧਿਆਨ ਕਰ (ਤਾਂ ਜੋ ਤੈਨੂੰ ਪਏ ਹੋਏ) ਮਾਇਆ ਦੇ ਬੰਧਨ ਟੁੱਟ ਜਾਣ।੨।

**ਪਉੜੀ॥-** (ਹੇ ਭਾਈ!) ਉਸ (ਪ੍ਰਭੂ) ਨੇ (ਆਪਣੀ) ਰਜ਼ਾ ਵਿਚ (ਜਿਸ ਜੀਵ ਤੋਂ ਆਪਣਾ) ਹੁਕਮ ਮਨਾਇਆ ਹੈ (ਉਸ ਨੇ ਹੀ) ਰਜ਼ਾ ਵਿਚ (ਰਹਿ ਕੇ ਆਤਮਿਕ) ਸੁਖ ਪਾਇਆ ਹੈ। ਉਸ (ਪ੍ਰਭੂ ਨੇ) ਭਾਣੇ ਵਿਚ ਹੀ (ਜਿਸ ਮਨੁੱਖ ਨੂੰ) ਗੁਰੂ ਮਿਲਾਇਆ ਹੈ (ਉਸ ਨੇ) ਭਾਣੇ ਵਿਚ ਹੀ ਸਦਾ ਥਿਰ ਪ੍ਰਭੂ ਨੂੰ ਸਿਮਰਿਆ ਹੈ। (ਪ੍ਰਭੂ ਦੇ) ਭਾਣੇ ਵਿਚ (ਰਹਿਣ) ਜਿਤਨੀ ਵੱਡੀ ਹੋਰ ਕੋਈ ਦਾਤਿ ਨਹੀਂ (ਗੁਰੂ ਨੇ ਇਹ) ਸਚ ਆਖ ਕੇ (ਸਭ ਨੂੰ) ਸੁਣਾਇਆ ਹੈ। ਜਿਨ੍ਹਾਂ ਦੇ ਭਾਗਾਂ ਵਿਚ (ਪ੍ਰਭੂ ਨੇ) ਪਹਿਲਾਂ ਤੋਂ ਲਿਖਿਆ ਹੈ, ਉਨ੍ਹਾਂ ਨੇ ਹੀ ਸਚੁ (ਨਾਮ) ਨੂੰ ਕਮਾਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਤੂੰ) ਉਸ (ਪ੍ਰਭੂ ਦੀ) ਸ਼ਰਨ ਵਿਚ ਰਹੁ ਜਿਸ (ਪ੍ਰਭੂ) ਨੇ ਇਹ ਸੰਸਾਰ ਪੈਦਾ ਕੀਤਾ ਹੈ।੨੧।

## ਸਾਰੰਸ਼ ਅਤੇ ਸਿਧਾਂਤ

ਜੋ ਦਮ-ਬ-ਦਮ ਭਾਵ ਸੁਆਸ ਸੁਆਸ ਮਾਇਆ ਮੰਗਦਾ ਹੈ, ਪ੍ਰਭੂ ਉਸ ਨੂੰ ਚੇਤੇ ਨਹੀਂ ਆਉਂਦਾ, ਜਾਣੋ ਉਹ ਮੰਦਕਰਮੀ ਹੈ। ਮਾਇਆ ਦਾ ਖਿਆਲ ਛੱਡ ਕੇ ਗੁਰੂ ਚਰਨਾਂ ਦਾ ਧਿਆਨ ਕਰਨ ਨਾਲ ਜੀਵਨ ਸਫਲ ਹੁੰਦਾ ਹੈ।

ਪਉੜੀ ਵਿਚ ਪਰਮੇਸ਼ਰ ਦੇ ਭਾਣੇ ਵਿਚ ਚਲਣ ਅਥਵਾ ਹੁਕਮ ਮੰਨਣ ਨਾਲ ਹੀ ਸਦੀਵੀ ਸੁਖ ਦੀ ਪ੍ਰਾਪਤੀ ਹੋਣੀ ਦਸੀ ਹੈ। ਭਾਣਾ ਮੰਨਣ ਜਿਤਨੀ ਵੱਡੀ ਹੋਰ ਕੋਈ ਦਾਤਿ ਨਹੀਂ ਹੈ, ਇਸ ਲਈ ਪ੍ਰਭੂ ਦੀ ਸ਼ਰਣ ਵਿਚ ਰਹਿਣਾ ਹੀ ਉਚਿਤ ਹੈ ਜਿਥੋਂ ਭਾਣੇ ਦੀ ਦਾਤਿ ਮਿਲਦੀ ਹੈ।

**ਸਲੋਕ ਮ: ੩ ॥ ਜਿਨ ਕਉ ਅੰਦਰਿ ਗਿਆਨੁ ਨਹੀ, ਭੈ ਕੀ ਨਾਹੀ ਬਿੰਦ ॥**
**ਨਾਨਕ, ਮੁਇਆ ਕਾ ਕਿਆ ਮਾਰਣਾ, ਜਿ ਆਪਿ ਮਾਰੇ ਗੋਵਿੰਦ ॥੧॥ ਮ: ੩ ॥ ਮਨ**

**ਕੀ ਪਤ੍ਰੀ ਵਾਚਣੀ, ਸੁਖੀ ਹੂ ਸੁਖੁ ਸਾਰੁ ॥ ਸੋ ਬ੍ਰਹਮਣੁ ਭਲਾ ਆਖੀਐ, ਜਿ ਬੂਝੈ ਬ੍ਰਹਮੁ ਬੀਚਾਰੁ ॥ ਹਰਿ ਸਾਲਾਹੇ ਹਰਿ ਪੜੈ, ਗੁਰ ਕੈ ਸਬਦਿ ਵੀਚਾਰਿ ॥ ਆਇਆ ਓਹੁ ਪਰਵਾਣੁ ਹੈ, ਜਿ ਕੁਲ ਕਾ ਕਰੇ ਉਧਾਰੁ ॥ ਅਗੈ ਜਾਤਿ ਨ ਪੁਛੀਐ, ਕਰਣੀ ਸਬਦੁ ਹੈ ਸਾਰੁ ॥ ਹੋਰੁ ਕੂੜੁ ਪੜਣਾ; ਕੂੜੁ ਕਮਾਵਣਾ, ਬਿਖਿਆ ਨਾਲਿ ਪਿਆਰੁ ॥ ਅੰਦਰਿ ਸੁਖੁ ਨ ਹੋਵਈ, ਮਨਮੁਖ ਜਨਮੁ ਖੁਆਰੁ ॥ ਨਾਨਕ, ਨਾਮਿ ਰਤੇ ਸੇ ਉਬਰੇ, ਗੁਰ ਕੈ ਹੇਤਿ ਅਪਾਰਿ ॥੨॥ ਪਉੜੀ ॥ ਆਪੇ ਕਰਿ ਕਰਿ ਵੇਖਦਾ, ਆਪੇ ਸਭੁ ਸਚਾ ॥ ਜੋ ਹੁਕਮੁ ਨ ਬੂਝੈ ਖਸਮ ਕਾ, ਸੋਈ ਨਰੁ ਕਚਾ ॥ ਜਿਤੁ ਭਾਵੈ ਤਿਤੁ ਲਾਇਦਾ, ਗੁਰਮੁਖਿ ਹਰਿ ਸਚਾ ॥ ਸਭਨਾ ਕਾ ਸਾਹਿਬੁ ਏਕੁ ਹੈ, ਗੁਰ ਸਬਦੀ ਰਚਾ ॥ ਗੁਰਮੁਖਿ ਸਦਾ ਸਲਾਹੀਐ, ਸਭਿ ਤਿਸ ਦੇ ਜਚਾ ॥ ਜਿਉ ਨਾਨਕ ਆਪਿ ਨਚਾਇਦਾ, ਤਿਵ ਹੀ ਕੋ ਨਚਾ ॥੨੨॥੧॥ਸੁਧੁ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਨਾਹੀਂ, ਮੁਇਆਂ, ਹੂੰ, ਜਿਉਂ, ਨਚਾਇੰਦਾ।

**ਫੁਟਕਲ:** ਪਉੜੀ ਦਾ ਹਰੇਕ ਅੰਤਲਾ ਪਦ ਅੱਧਕ ਸਹਿਤ ਉਚਾਰਨਾ ਹੈ- ਸੱਚਾ, ਕੱਚਾ, ਰੱਚਾ, ਜੱਚਾ, ਨੱਚਾ।

**ਪਦ ਅਰਥ ਸਲੋਕ ਮ: ੩ ॥-** ਅੰਦਰਿ= (ਮਨ) ਵਿਚ। ਭੈ=ਡਰ। ਬਿੰਦ=ਬੂੰਦ। ਜਿ=ਜਿਹੜੇ (ਜੀਵ)।

**ਮ:੩॥-** ਪਤ੍ਰੀ=(ਥਿਤਾਂ, ਵਾਰਾਂ, ਗ੍ਰਹਿਾਂ ਦੇ ਹਿਸਾਬ ਨਾਲ ਲਿਖੀ ਹੋਈ ਜਨਮ) ਪਤ੍ਰੀ। ਵਾਚਣੀ=ਪਰਤਾਲਣੀ। ਸਾਰੁ=ਸ੍ਰੇਸ਼ਟ। ਭਲਾ=ਚੰਗਾ। ਜਿ ਬੁਝੈ=ਜਿਹੜਾ ਬੁਝਦਾ ਹੈ। ਸਾਲਾਹੇ=ਸਿਫਤਿ ਕਰੇ। ਗੁਰ ਕੈ ਸਬਦਿ ਵੀਚਾਰਿ=ਗੁਰੂ ਦੇ ਸ਼ਬਦ ਦੁਆਰਾ ਵੀਚਾਰ ਕੇ। ਕੁਲ=ਖ਼ਾਨਦਾਨ। ਉਧਾਰੁ=ਪਾਰ ਉਤਾਰਾ। ਜਾਤਿ=**ਜਾਤ।** ਕਰਣੀ=ਕਮਾਈ। ਸਾਰੁ=ਸ੍ਰੇਸ਼ਟ। ਬਿਖਿਆ=ਮਾਇਆ। ਅੰਦਰਿ=(ਮਨ) ਵਿਚ। ਖੁਆਰੁ=ਬੇ-ਇਜ਼ਤੀ। ਨਾਮਿ=ਨਾਮ ਵਿਚ। ਸੇ ਉਬਰੇ=ਉਹ ਤਰ ਗਏ। ਹੇਤਿ ਅਪਾਰਿ=ਬੇਅੰਤ ਪ੍ਰੇਮ ਕਰਕੇ।੨।

**ਪਉੜੀ॥-** ਖਸਮ=ਮਾਲਕ। ਨਰੁ=ਮਨੁੱਖ, ਆਦਮੀ। ਜਿਤੁ=ਜਿਸ ਪਾਸੇ। ਤਿਤੁ=ਉਸ ਪਾਸੇ। ਗੁਰਮੁਖਿ=ਜਿਸ ਦਾ ਮੁਖ ਗੁਰੂ ਵਲ ਹੈ। ਸਾਹਿਬੁ=ਮਾਲਕ। ਰਚਾ=ਰਚਦਾ ਹੈ। ਗੁਰਮੁਖਿ=ਗੁਰੂ ਦੁਆਰਾ। ਜਚਾ=ਕੌਤਕ, ਚੋਜ। ਤਿਵ ਹੀ ਕੋ ਨਚਾ=ਉਸ ਤਰ੍ਹਾਂ (ਹਰ) ਕੋਈ ਨਚਦਾ ਹੈ। ਸੁਧੁ=ਵਿਸਥਾਰ ਲਈ ਵੇਖੋ ਪੋਥੀ ਪਹਿਲੀ ਪੰਨਾ ੭੨੫।

**ਅਰਥ ਸਲੋਕ ਮ: ੩॥-** (ਹੇ ਭਾਈ!) ਜਿਨ੍ਹਾਂ (ਮਨੁੱਖਾਂ ਦੇ ਮਨ) ਅੰਦਰ (ਗੁਰੂ ਦਾ) ਗਿਆਨ ਨਹੀਂ ਹੈ (ਅਤੇ) ਡਰ ਦੀ ਬੂੰਦ ਨਹੀਂ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ) ਮੁਇਆਂ (ਮੁਰਦਿਆਂ) ਦਾ ਕੀ ਮਾਰਨਾ ਹੋਇਆ ਜਿਹੜੇ ਕਿ ਗੋਬਿੰਦ (ਪ੍ਰਭੂ ਨੇ) ਆਪ ਹੀ ਮਾਰ ਦਿੱਤੇ ਹਨ।੧।

**ਮ:੩॥-** (ਪੰਡਤ ਥਿੱਤਾਂ ਦੇ ਹਿਸਾਬ ਨਾਲ ਬਣਾਈ ਹੋਈ ਜਨਮ-ਪਤ੍ਰੀ ਵਾਚਦਾ ਹੈ ਜੇ ਉਹ ਆਪਣੇ) ਮਨ ਦੀ ਪਤ੍ਰੀ ਵਾਚੇ (ਭਾਵ ਮਨ ਦੀ ਹਾਲਤ ਵਲ ਧਿਆਨ ਦੇਵੇ ਤਾਂ ਇਹ) ਸੁਖਾਂ ਵਿਚੋਂ ਸ੍ਰੇਸ਼ਟ ਸੁਖ ਹੈ। ਉਸ ਬ੍ਰਾਹਮਣ ਨੂੰ ਚੰਗਾ ਆਖਣਾ ਚਾਹੀਦਾ ਹੈ ਜਿਹੜਾ ਰਬੀ ਵੀਚਾਰ ਨੂੰ ਸਮਝਦਾ ਹੈ। (ਜੋ) ਗੁਰੂ ਦੇ ਸ਼ਬਦ ਦੁਆਰਾ

ਵੀਚਾਰ ਕੇ ਪ੍ਰਭੂ ਦੀ ਸਿਫਤਿ ਸਾਲਾਹ ਕਰਦਾ ਹੈ ਪ੍ਰਭੂ ਦਾ (ਨਾਮ) ਪੜ੍ਹਦਾ ਹੈ, ਉਸ (ਪੁਰਸ਼ ਦਾ ਦੁਨੀਆ ਵਿਚ) ਆਇਆ ਸਫਲ ਹੈ ਜੋ (ਆਪਣੀ) ਕੁਲ ਦਾ ਪਾਰ ਉਤਾਰਾ ਕਰਦਾ ਹੈ। ਅੱਗੇ (ਰਬੀ ਦਰਗਾਹ ਵਿਚ ਉਚੀ) ਜਾਤ ਨਹੀਂ ਪੁੱਛੀ ਜਾਂਦੀ (ਉਥੇ ਤਾਂ) ਸ਼ਬਦ ਰੂਪ ਕਰਣੀ ਹੀ ਸ੍ਰੇਸ਼ਟ (ਮੰਨੀ ਜਾਂਦੀ ਹੈ)। (ਇਸ ਕਰਣੀ ਤੋਂ ਬਿਨਾਂ) ਹੋਰ (ਜੋ) ਪੜ੍ਹਨਾ, ਕੰਮ ਕਰਨਾ, (ਅਥਵਾ) ਮਾਇਆ ਨਾਲ ਪਿਆਰ (ਆਦਿ ਕਰਨਾ ਸਭ) ਕੂੜ (ਭਾਵ ਵਿਅਰਥ) ਹੈ। (ਅਜਿਹੇ ਪੜ੍ਹਨ ਨਾਲ ਮਨ) ਵਿਚ ਸੁਖ ਨਹੀਂ ਹੁੰਦਾ। (ਸੋ) ਮਨਮੁਖ (ਜੀਵ ਦਾ ਸਾਰਾ) ਜਨਮ ਹੀ ਖੁਆਰ (ਬੇ-ਇਜ਼ਤੀ ਵਾਲਾ ਬਤੀਤ ਹੁੰਦਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਜੋ ਜੀਵ) ਨਾਮ ਵਿਚ ਰੰਗੇ ਗਏ ਉਹ ਗੁਰੂ ਦੇ ਬੇਅੰਤ ਪ੍ਰੇਮ ਕਰਕੇ (ਸੰਸਾਰ ਸਾਗਰ ਤੋਂ) ਤਰ ਗਏ।੨।

**ਪਉੜੀ॥-** (ਪ੍ਰਭੂ) ਆਪ ਹੀ (ਜੀਵ ਪੈਦਾ) ਕਰਕੇ ਉਨ੍ਹਾਂ ਨੂੰ ਵੇਖਦਾ ਹੈ (ਭਾਵ ਸੰਭਾਲ ਕਰਦਾ ਹੈ)। ਸਭ (ਥਾਵਾਂ) ਤੇ ਆਪ ਸੱਚਾ (ਪ੍ਰਭੂ ਮੌਜੂਦ ਹੈ)। ਜੋ (ਮਨੁੱਖ) ਮਾਲਕ ਦਾ ਹੁਕਮ ਨਹੀਂ ਸਮਝਦਾ (ਜਾਣੋ) ਉਹੀ ਮਨੁੱਖ ਕੱਚਾ ਹੈ। ਜਿਸ ਪਾਸੇ (ਪ੍ਰਭੂ ਨੂੰ ਲਾਉਣਾ) ਚੰਗਾ ਲਗਦਾ ਹੈ (ਉਹ) ਉਸੇ ਪਾਸੇ ਹੀ (ਜੀਵ ਨੂੰ) ਲਾਉਂਦਾ ਹੈ। (ਜੋ) ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਸੱਚੇ ਹਰੀ ਦਾ (ਰੂਪ ਬਣ ਜਾਂਦਾ) ਹੈ। (ਸਭ ਜੀਵਾਂ ਦਾ) ਮਾਲਕ ਇਕੋ ਹੈ, (ਅਤੇ) ਗੁਰੂ ਦੇ ਸ਼ਬਦ ਦੁਆਰਾ ਹੀ (ਉਸ ਵਿਚ) ਰਚਿਆ ਲੀਨ ਹੋਇਆ) ਜਾ ਸਕੀਦਾ ਹੈ। ਹਮੇਸ਼ਾਂ (ਵਾਹਿਗੁਰੂ ਨੂੰ) ਸਲਾਹੁਣਾ ਚਾਹੀਦਾ ਹੈ, (ਕਿਉਂਕਿ) ਸਭ ਉਸ (ਵਾਹਿਗੁਰੂ ਦੇ) ਕੌਤਕ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਤਰ੍ਹਾਂ (ਪ੍ਰਭੂ) ਆਪ (ਜੀਵਾਂ ਨੂੰ) ਨਚਾਉਂਦਾ ਹੈ ਉਸੇ ਤਰ੍ਹਾਂ ਹੀ (ਸਭ) ਕੋਈ ਨੱਚਦਾ ਹੈ।੨੨।੧॥ਸੁਧੁ

## ਅਰਥ ਭੇਦ ਅਤੇ ਨਿਰਣੈ

**ਗੁਰਮੁਖਿ ਸਦਾ ਸਲਾਹੀਐ, ਸਭ ਤਿਸ ਦੇ ਜਚਾ ॥**

ਵਖ ਵਖ ਅਰਥ:

੧) ਤਾਂ ਤੇ ਗੁਰੋਂ ਦੁਆਰੇ ਸਦਾ ਸਲਾਹੀਏ ਸਭ ਤਿਸ ਵਾਹਿਗੁਰੂ ਕੇ (ਜਚਾ) ਜਾਚਕ ਹੈਂ। [ਫ.ਸ.

੨) ਵਿ. ਯਾਚਕ 'ਭਿਖਾਰੀ' [ਮਹਾਨ ਕੋਸ਼

੩) ਜਚਨਾ, ਚੋਜ, ਦੇਖੋ ਪੰਨਾ ੮੦੩ ਨੋਟ ੩੨:-
ਖ਼ਿਆਲ ਜੋ ਉਸ ਨੂੰ ਜਚਦੇ (ਜਾਂ ਚੰਗੇ ਲਗਦੇ ਹਨ) 'ਕਰਿ ਕਰਿ ਵੇਖੈ ਅਪਣੇ ਜਚਨਾ' (ਮਾਰੂ ਅੰਜੁਲੀਆਂ ਮ:੫)। [ਸ਼ਬਦਾਰਥ, ਦਰਪਣ

**ਨਿਰਣੈ:** ਸਾਰੀ ਗੁਰਬਾਣੀ ਵਿਚ 'ਜਚਾ' ਪਦ ਕੇਵਲ ਇਸ ਪੰਕਤੀ ਵਿਚ ਹੀ ਵਰਤਿਆ ਗਿਆ ਹੈ। ਹਾਂ, 'ਜਚਨਾ' ਪਦ ਦੀ ਵਰਤੋਂ ਹੋਰ ਥਾਵਾਂ ਤੇ ਮਿਲਦੀ ਹੈ। ਜਿਵੇਂ:-

**ਜਾ ਉਹੁ ਨਿਰਮਲੁ ਤਾ ਹਮ ਜਚਨਾ ॥** [ਪੰਨਾ ੩੭੧

(ਜੋ) ਉਹ ਪਵਿੱਤਰ ਹੈ, ਤਾਂ ਅਸੀਂ ਭੀ ਇਸ ਗੱਲ ਵਿਚ ਉਸ ਦੇ ਨਾਲ ਹਾਂ (ਜਚਦੇ ਹਾਂ, ਢੁਕਦੇ ਹਾਂ ਅਨੁਕੂਲ ਹਾਂ)।

੧. **ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਣਾ ॥**
**ਕਰਿ ਕਰਿ ਵੇਖੈ ਆਪਣੇ ਜਚਨਾ ॥** [ਪੰਨਾ ੧੦੧੯

**੨. ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲ ਕਾ ਕਾਲੁ, ਨਿਰੰਜਨ ਜਚਨਾ॥** (ਮੰਗਦੇ)

**[ਪੰਨਾ ੧੪੦੩**

ਇਸੇ ਤਰ੍ਹਾਂ ਇਕ ਥਾਂ ਤੇ 'ਜਚਨੀ' ਪਦ ਵੀ ਵਰਤਿਆ ਗਿਆ ਹੈ:-

**ਜੋ ਇਛੇ ਸੋ ਫਲੁ ਪਾਇਸੀ, ਸਭਿ ਘਰੈ ਵਿਚਿ ਜਚਨੀ ॥ (ਮੰਗਦੀ) [ਪੰਨਾ ੭੯੧**

ਪਉੜੀ ਦੇ ਵਿਸ਼ਾ ਵਸਤੂ ਅਨੁਸਾਰ ਸਭ ਪ੍ਰਭੂ ਦੇ ਕੌਤਕ ਅਥਵਾ ਚੋਜ ਅਰਥ ਕਰਨੇ ਹੀ ਢੁਕਵੇਂ ਹਨ ਕਿਉਂਕਿ ਇਸ ਪਉੜੀ ਵਿਚ ਜਾਚਨਾ ਕਰਨ ਵਾਲੀ ਕੋਈ ਗੱਲ ਨਹੀਂ ਹੈ।

## ਸਾਰੰਸ਼ ਅਤੇ ਸਿਧਾਂਤ

ਜਿਹੜੇ ਮਨੁੱਖ ਗੁਰੂ ਦੇ ਗਿਆਨ ਤੋਂ ਸਖਣੇ ਅਤੇ ਪਰਮੇਸ਼ਰ ਦਾ ਰੰਚਕ ਮਾਤਰ ਭੀ ਡਰ ਨਹੀਂ ਰਖਦੇ, ਉਹ ਮੁਰਦੇ ਸਮਾਨ ਹਨ। ਗੁਰੂ ਦੇ ਸ਼ਬਦ ਦੀ ਵੀਚਾਰ, ਹਰੀ ਵਲ ਧਿਆਨ ਲਿਆਉਣਾ, ਮਨ ਦਾ ਅਸਥਿਤ ਹੋਣਾ ਹੀ ਅਸਲੀ ਪੰਡਤਾਈ ਹੈ। ਦੁਨਿਆਵੀ ਜ਼ਾਤ-ਪਾਤ ਰਬੀ-ਦਰਗਾਹ ਵਿਚ ਨਾਲ ਨਹੀਂ ਜਾਂਦੀ ਅਤੇ ਨਾ ਹੀ ਜ਼ਾਤ ਬਾਰੇ ਅੱਗੇ ਪੁੱਛ ਗਿੱਛ ਹੁੰਦੀ ਹੈ ਕਿਉਂਕਿ 'ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ' (ਪੰਨਾ ੪੬੯) ਵਾਲੇ ਪਾਵਨ ਵਾਕ ਸਾਡੀ ਅਗਵਾਈ ਕਰਦੇ ਹਨ। ਸਿਧਾਂਤ ਇਹ ਹੈ ਕਿ ਨਾਮ ਵਿਚ ਰਤੇ ਹੋਏ ਮਨੁੱਖਾਂ ਦਾ ਜੀਵਨ ਬੇੜਾ ਪਾਰ ਹੁੰਦਾ ਹੈ, ਅਤੇ ਮਨਮੁਖਾਂ ਦਾ ਜਨਮ ਖੁਆਰ ਹੁੰਦਾ ਹੈ।

ਪਉੜੀ ਵਿਚ ਇਹ ਸਪਸ਼ਟ ਨਿਰਣਾ ਕਰ ਦਿੱਤਾ ਹੈ ਕਿ ਜਿਹੜਾ ਮਨੁੱਖ ਸਚੇ ਸਾਹਿਬ ਦਾ ਹੁਕਮ ਨਹੀਂ ਮੰਨਦਾ, ਉਹ ਕੱਚਾ ਹੈ। ਕੇਵਲ ਪ੍ਰਭੂ ਦਾ ਹੁਕਮ ਮੰਨਣ ਵਾਲਾ ਗੁਰਮੁਖ ਹੀ ਸੱਚਾ ਹੈ। ਅੰਤ ਵਿਚ ਗੁਰੂ ਦੁਆਰਾ ਉਸ ਪਰਮੇਸ਼ਰ ਦੀ ਸਿਫਤਿ ਸਲਾਹ ਕਰਨ ਦਾ ਆਦੇਸ਼ ਹੈ। ਜਿਸ ਪ੍ਰਭੂ ਦੇ ਅਨੇਕਾਂ ਕੌਤਕ ਹਨ ਉਹ ਜੀਵਾਂ ਨੂੰ ਜਿਵੇਂ ਨਚਾਉਂਦਾ ਹੈ ਤਿਵੇਂ ਕੋਈ ਨਚਦਾ ਹੈ:–

**ਕਿਛੁ ਹਾਥਿ ਕਿਸੈ ਦੈ ਕਿਛੁ ਨਾਹੀ, ਸਭਿ ਚਲਹਿ ਚਲਾਏ॥ [ਪੰਨਾ ੪੫੦**

***ਅੰਤਕਾ***- ਇਸ ਵਾਰ ਵਿਚ ਸਮੁੱਚੇ ਤੌਰ ਤੇ ਪ੍ਰਭੂ ਉਸਤਤਿ ਨੂੰ ਨਿਰੂਪਣ ਕੀਤਾ ਗਿਆ ਹੈ। ਦ੍ਰਿਸ਼ਟਮਾਨ ਜਗਤ ਦਾ ਮੂਲ ਕਰਤਾ ਕੇਵਲ ਪਰਮਾਤਮਾ ਹੈ ਜੋ ਸਦਾ ਥਿਰ ਰਹਿਣ ਵਾਲਾ, ਦਰਸਾਇਆ ਹੈ। ਇਹ ਵਾਰ ੨੨ ਪਉੜੀਆਂ ਅਤੇ ੪੭ ਸਲੋਕਾਂ ਤੇ ਆਧਾਰਤ ਹੈ। ਪਉੜੀਆਂ ਦਾ ਰਚਨਹਾਰ ਇਕ ਹੈ। ਇਹ ਇਕ ਅਜਿਹੀ ਵਾਰ ਹੈ ਜਿਸ ਵਿਚ ਸਲੋਕ ਮਹਲਾ ੧ ਤੋਂ ਲੈ ਕੇ ਮਹਲਾ ੫ ਤੱਕ ਦੇ ਦਰਜ ਹਨ। ਇਸ ਵਾਰ ਦੇ ਸਲੋਕਾਂ ਵਿਚ ਇਕ ਵਿਸੇਸ਼ ਗੁਣ ਇਹ ਵੀ ਹੈ ਕਿ ਇਕੋ ਪਉੜੀ ਨਾਲ ਦਰਜ ਸਲੋਕ ਇਕ ਤੋਂ ਵੱਧ ਰਚਿਤਾ ਦੇ ਹਨ। ਜੇ ਇਕ ਸਲੋਕ ਔਗੁਣਹਾਰ ਦੀ ਦਸ਼ਾ ਨੂੰ ਪੇਸ਼ ਕਰਦਾ ਹੈ ਤਾਂ ਦੂਜਾ ਸਲੋਕ ਸੱਚ, ਸੀਲ, ਸੰਜਮੀ ਨੂੰ ਨਿਰੂਪਣ ਕਰਦਾ ਹੈ ਭਾਵ ਤੁਲਨਾਤਮਿਕ ਅਧਿਐਨ ਹੋ ਜਾਂਦਾ ਹੈ। ਇਸੇ ਤਰ੍ਹਾਂ ਕਈ ਅਲੰਕਾਰਾਂ ਦੀ ਵਰਤੋਂ ਵੀ ਮਿਲਦੀ ਹੈ।

**ਮਾਰੂ ਵਾਰ ਮਹਲਾ ੫ ਡਖਣੇ ਮ: ੫ ੧ੴ ਸਤਿਗੁਰ ਪ੍ਰਸਾਦਿ ॥ ਤੂ ਚਉ ਸਜਣ ਮੈਡਿਆ, ਡੇਈ ਸਿਸੁ ਉਤਾਰਿ ॥ ਨੈਣ ਮਹਿੰਜੇ ਤਰਸਦੇ, ਕਦਿ ਪਸੀ ਦੀਦਾਰੁ ॥੧॥ ਮ:੫॥ ਨੀਹੁ ਮਹਿੰਜਾ ਤਊ ਨਾਲਿ, ਬਿਆ ਨੇਹ ਕੂੜਾਵੇ ਡੇਖੁ ॥ ਕਪੜ ਭੋਗ ਡਰਾਵਣੇ, ਜਿਚਰੁ ਪਿਰੀ ਨ ਡੇਖੁ ॥੨॥ ਮ: ੫॥ ਉਠੀ ਝਾਲੂ ਕੰਤੜੇ, ਹਉ ਪਸੀ ਤਉ ਦੀਦਾਰੁ ॥ ਕਾਜਲੁ ਹਾਰ ਤਮੋਲ ਰਸੁ, ਬਿਨੁ ਪਸੇ ਹਭਿ ਰਸ ਛਾਰੁ ॥ ੩ ॥ ਪਉੜੀ ॥ ਤੂ ਸਚਾ ਸਾਹਿਬੁ ਸਚੁ, ਸਚੁ ਸਭੁ ਧਾਰਿਆ ॥ ਗੁਰਮੁਖਿ ਕੀਤੋ ਥਾਟੁ, ਸਿਰਜਿ ਸੰਸਾਰਿਆ ॥ ਹਰਿ ਆਗਿਆ ਹੋਏ ਬੇਦ, ਪਾਪੁ ਪੁੰਨੁ ਵੀਚਾਰਿਆ ॥ ਬ੍ਰਹਮਾ ਬਿਸਨੁ ਮਹੇਸੁ, ਤ੍ਰੈ ਗੁਣ ਬਿਸਥਾਰਿਆ ॥ ਨਵ ਖੰਡ ਪ੍ਰਿਥਮੀ ਸਾਜਿ, ਹਰਿ ਰੰਗ ਸਵਾਰਿਆ ॥ ਵੇਕੀ ਜੰਤੂ ਉਪਾਇ, ਅੰਤਰਿ ਕਲ ਧਾਰਿਆ ॥ ਤੇਰਾ ਅੰਤੁ ਨ ਜਾਣੈ ਕੋਇ,ਸਚੁ ਸਿਰਜਣਹਾਰਿਆ ॥ ਤੂ ਜਾਣਹਿ ਸਭ ਬਿਧਿ ਆਪਿ, ਗੁਰਮੁਖਿ ਨਿਸਤਾਰਿਆ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂਡਿਆ, ਡੇਈਂ, ਪਸੀਂ, ਨੀਂਹ, ਨੇਂਹ, ਜਾਣਹਿਂ ।

**ਪਦ ਅਰਥ: ਡਖਣੇ ਮ:੫॥-** ਚਉ=ਕਹੋ, ਬੋਲ। ਮੈਡਿਆ=ਮੇਰਿਆ। ਡੇਈ=ਮੈਂ ਦੇਵਾਂ। ਸਿਸੁ=ਸਿਰ। ਉਤਾਰਿ=ਲਾਹ ਕੇ। ਨੈਣ=ਨੇਤਰ। ਮਹਿੰਜੇ=ਮੇਰੇ। ਕਦ ਪਸੀ ਦੀਦਾਰੁ=ਮੈਂ ਕਦੋਂ ਤੇਰਾ ਦਰਸ਼ਨ ਕਰਾਂਗੀ।੧।

**ਮ:੫॥-** ਨੀਹੁ=ਪ੍ਰੇਮ। ਮਹਿੰਜਾ=ਮੇਰਾ। ਤਊ ਨਾਲਿ=ਤੇਰੇ ਨਾਲ। ਬਿਆ=ਦੂਜੇ। ਡੇਖੁ=ਵੇਖ (ਲਏ ਹਨ)। ਕਾਪੜੁ ਭੋਗ=(ਬਸਤਰ ਅਤੇ ਹੋਰ ਪਦਾਰਥਾਂ ਦੇ) ਭੋਗ (ਖਾਣੇ)। ਡਰਾਵਣੇ=ਡਰਾਉਣ ਵਾਲੇ। ਜਿਚਰੁ=ਜਦ ਤੱਕ। ਪਿਰੀ=ਪਿਆਰਾ ਪਤੀ। ਨ ਡੇਖੁ=ਨਹੀਂ ਵੇਖ (ਲੈਂਦੀ)।੨।

**ਮ:੫॥-** ਝਾਲੂ=ਸਵੇਰੇ। ਕੰਤੜੇ=ਹੇ ਪਿਆਰੇ ਪਤੀ!। ਹਉ ਪਸੀ=ਮੈਂ ਵੇਖਾਂ। ਦੀਦਾਰੁ=ਦਰਸ਼ਨ। ਕਾਜਲੁ=ਕਜਲਾ, ਸੁਰਮਾ। ਹਾਰ=(ਫੁੱਲਾਂ ਦੇ) ਹਾਰ। ਤਮੋਲ=ਰਸ=ਪਾਨ ਦਾ ਰਸ। ਬਿਨੁ ਪਸੇ=ਬਿਨਾਂ ਵੇਖੇ। ਹਭਿ=ਸਾਰੇ। ਛਾਰੁ=ਸੁਆਹ (ਸਮਾਨ) ।੩।

**ਪਉੜੀ॥-** ਸਚਾ ਸਾਹਿਬੁ=ਸਦਾ ਥਿਰ ਰਹਿਣ ਵਾਲਾ ਮਾਲਕ। ਧਾਰਿਆ=ਟਿਕਾਇਆ। ਗੁਰਮੁਖਿ=ਗੁਰੂ ਦੁਆਰਾ। ਥਾਟੁ=ਰਚਨਾ। ਸਿਰਜਿ=ਬਣਾ ਕੇ। ਬਿਸਨ=ਵਿਸ਼ਨੂੰ। ਮਹੇਸੁ=ਸ਼ਿਵ ਜੀ। ਤ੍ਰੈ ਗੁਣ=ਰਜੋ, ਤਮੋ, ਸਤੋ। ਬਿਸਥਾਰਿਆ=ਖਿਲਾਰ। ਨਵਖੰਡ ਪ੍ਰਿਥਵੀ=ਧਰਤੀ ਦੇ ਨੌ ਹਿੱਸੇ। ਸਾਜਿ=ਬਣਾ ਕੇ। ਵੇਕੀ=ਭਾਂਤ ਭਾਤ ਦੇ। ਜੰਤ=ਜੀਵ। ਉਪਾਇ=ਪੈਦਾ ਕਰਕੇ। ਕਲ=ਸ਼ਕਤੀ, ਸੱਤਾ। ਬਿਧਿ=ਜੁਗਤੀ, ਤਰੀਕਾ। ਨਿਸਤਾਰਿਆ=ਪਾਰ ਲੰਘਾਇਆ।੧।

**ਅਰਥ: ਡਖਣੇ ਮ: ੫॥-** ਹੇ ਮੇਰਿਆ ਸਜਣਾ! ਤੂੰ ਬੋਲ (ਜੇ ਕਹੇ ਤਾਂ ਮੈਂ ਆਪਣਾ) ਸਿਰ ਵੀ ਲਾਹ ਕੇ (ਤੇਰੇ ਅਗੇ ਭੇਟ ਕਰ) ਦੇਵਾਂ। (ਹੇ ਪਿਆਰੇ ਜੀ!) ਮੇਰੇ ਨੇਤਰ ਤਰਸਦੇ ਪਏ ਹਨ, (ਮੈਂ) ਕਦੋਂ ਤੇਰਾ ਦਰਸ਼ਨ ਵੇਖਾਂਗੀ।੧।

**ਮ:੫॥-** (ਹੇ ਮੇਰੇ ਸਜਣ!) ਮੇਰਾ ਪ੍ਰੇਮ ਤੇਰੇ ਨਾਲ ਹੈ, ਦੂਸਰੇ ਪ੍ਰੇਮ ਵੇਖ (ਲਏ ਹਨ) ਜਿਤਨੇ ਹਨ ਸਭ ਝੂਠੇ ਹਨ। ਜਤਨਾ ਚਿਰ ਮੈਂ ਤੈਂ ਪਿਆਰੇ ਨੂੰ ਨਾ ਵੇਖ ਲਵਾਂ (ਉਤਨਾ ਚਿਰ) ਪੋਸ਼ਾਕ ਤੇ ਪਦਾਰਥਾਂ ਦੇ ਭੋਗ (ਆਦਿ ਮੈਨੂੰ ਸਾਰੇ) ਡਰਾਉਣੇ (ਦਿਖਾਈ ਦਿੰਦੇ ਹਨ)।੨।

**ਮ:੫॥-** ਹੇ ਪਿਆਰੇ ਕੰਤ! ਮੈਂ ਸਵੇਰੇ ਉਠੀ (ਤਾਂ ਜੋ) ਤੇਰਾ ਦੀਦਾਰ ਵੇਖਾਂ। (ਪਰ ਤੇਰੇ) ਦਰਸ਼ਨ ਤੋਂ ਬਿਨਾਂ (ਮੈਨੂੰ) ਸੁਰਮਾ, ਹਾਰ ਤੇ ਪਾਨ ਦਾ ਰਸ ਆਦਿ ਸਾਰੇ ਰਸ ਸੁਆਹ (ਰੂਪ ਦਿਸੇ ਹਨ)।੩।

**ਪਉੜੀ॥**- (ਹੇ ਪ੍ਰਭੂ!) ਤੂੰ ਸਚਾ ਮਾਲਕ ਸਦਾ ਥਿਰ ਰਹਿਣ ਵਾਲਾ ਹੈਂ, ਤੂੰ ਸਚ ਰੂਪ (ਨੇਮ ਜੋ) ਧਾਰਿਆ ਹੈ (ਉਹ) ਸਦਾ ਅਟਲ ਹੈ। (ਤੂੰ) ਸੰਸਾਰ ਬਣਾ ਕੇ (ਜੋ) ਥਾਟ ਕਾਇਮ ਕੀਤਾ ਹੈ (ਉਸ ਦਾ) ਗੁਰੂ ਦੁਆਰਾ (ਪਤਾ ਲਗਦਾ ਹੈ)।

ਹੇ ਹਰੀ! (ਤੇਰੀ) ਆਗਿਆ ਅਨੁਸਾਰ ਵੇਦ (ਧਰਮ ਪੁਸਤਕ ਪ੍ਰਗਟ) ਹੋਏ (ਜਿਨ੍ਹਾਂ ਵਿਚ) ਪਾਪ ਪੁੰਨ (ਰੂਪ ਕਰਮਾਂ ਨੂੰ) ਵਿਚਾਰਿਆ ਗਿਆ ਹੈ। (ਤੂੰ) ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ (ਪੈਦਾ ਕਰਕੇ) ਤਿੰਨ ਗੁਣਾਂ (ਰਜੋ, ਤਮੋ, ਸਤੋ ਦਾ) ਵਿਸਥਾਰ ਕੀਤਾ ਹੈ। ਹੇ ਹਰੀ! (ਤੂੰ) ਧਰਤੀ ਦੇ ਨੌ ਹਿੱਸੇ ਬਣਾ ਕੇ (ਇਸ ਨੂੰ ਅਨੇਕ) ਰੰਗਾਂ ਨਾਲ ਸਵਾਰਿਆ (ਸ਼ਿੰਗਾਰਿਆ) ਹੈ। (ਇਹਨਾਂ ਨੌ ਹਿੱਸਿਆਂ ਦੇ) ਅੰਦਰ (ਆਪਣੀ) ਸੱਤਾ ਨੂੰ ਰਖਿਆ ਹੈ। ਹੇ ਸਚ ਰੂਪ ਸਿਰਜਣਹਾਰ! ਕੋਈ (ਜੀਵ ਵੀ) ਤੇਰਾ ਅੰਤ ਨਹੀਂ ਜਾਣ ਸਕਦਾ। ਤੂੰ ਆਪ ਸਭ ਤਰ੍ਹਾਂ ਦੇ (ਭੇਦ) ਜਾਣਦਾ ਹੈਂ (ਅਤੇ) ਗੁਰੂ ਦੁਆਰਾ (ਸਭ ਜੀਵਾਂ ਦਾ ਸੰਸਾਰ ਸਾਗਰ ਤੋਂ) ਪਾਰ ਉਤਾਰਾ ਕਰਦਾ ਹੈਂ।੧।

## ਅਰਥ ਭੇਦ ਅਤੇ ਨਿਰਣੈ

### ਉਠੀ ਝਾਲੂ ਕੰਤੜੇ, ਹਉ ਪਸੀ ਤਉ ਦੀਦਾਰੁ ॥

ਵਖ ਵਖ ਅਰਥ:

੧) ਹੇ (ਝਾਲੂ) ਆਸਰਾ ਰੂਪ ਪਤੀ ਜਬ ਬ੍ਰਿਤੀ (ਉਠੀ) ਉਥਾਨ ਹੋਵੈ ਵਾ ਜਬ ਮੈਂ ਝਾਲੂ) ਪ੍ਰਾਤਿਹ ਕਾਲ ਉਠੋਂ ਤਬ ਮੈਂ ਤੇਰਾ ਹੀ ਦੀਦਾਰ (ਪਸੀ) ਦੇਖੋਂ। [ਫ. ਸ. , ਸੰ. ਸ.

੨) ਝਾਲੂ=ਸਵੇਰੇ। [ਸ਼ਬਦਾਰਥ

੩) ਹੇ ਸੋਹਣੇ ਕੰਤ! ਮੈਂ ਸਵੇਰੇ ਉਠਾਂ ਤੇ (ਪਹਿਲਾਂ) ਤੇਰਾ ਦਰਸ਼ਨ ਕਰਾਂ। [ਦਰਪਣ

੪) ਉਠ ਕੇ ਸਵੇਰੇ ਕੰਤ ਜੀ! ਮੈਂ ਤੇਰਾ ਦੀਦਾਰ ਦੇਖਾਂ। [ਭਾ. ਵੀਰ ਸਿੰਘ ਜੀ

੫) ਹੇ ਝਲਕਾਂ ਦੇਣ ਵਾਲੇ ਪ੍ਰਕਾਸ਼ ਰੂਪ ਕੰਤੜੇ (ਪਿਆਰੇ ਕੰਤ, ਕਰਤਾਰ) ਨੂੰ ਅੰਦਰੋਂ (ਰਿਦੰਤਰੋਂ ਹੀ) ਝਲਕਾਂ ਮਾਰ ਕੇ ਉਠ ਖਲੋਈਂ (ਉਦੇ ਹੋਇ ਆਈਂ) ਜਾਂ ਤੇ ਮੈਂ ਤੇਰਾ ਝਲਕਾਲੂ **ਦੀਦਾਰ (ਦਰਸ਼ਨ) ਪਰਤੱਖ** (ਅੰਦਰਿ ਬਾਹਰਿ ਸਨਮੁਖ) ਦੇਖਾਂ। ਉਠੀ=ਤੂੰ ਉਠੀਂ ਨਾ ਕਿ ਮੈਂ ਉਠਾਂ (ਜੈਸਾ ਕਿ ਕੋਸ਼ਕੀਏ ਕਹਿੰਦੇ ਹਨ)। ਝਾਲੂ ਏਥੇ ਵਿਸ਼ੇਸ਼ਨ ਹੈ 'ਕੰਤੜੇ' (ਨਾਂਵ) ਦਾ ਇਸ ਕਰਕੇ ਝਾਲੂ ਕੰਤੜੇ ਇਕਠਾ ਹੀ ਪਾਠ ਲਵੋ- ਹੇ ਝਾਲੂ ਕੰਤੜੇ!। [ਭਾ. ਸ. ਰਣਧੀਰ ਸਿੰਘ ਜੀ

**ਨਿਰਣੈ**: ਭਾਈ ਸਾਹਿਬ ਰਣਧੀਰ ਸਿੰਘ ਜੀ ਨੇ 'ਉਠ ਖਲੋਈ ਉਦੇ ਹੋਇ ਆਈ'' ਦੇ ਅਰਥ ਆਪਣੀ ਤਰਜ਼ ਦੇ ਕੀਤੇ ਹਨ। ਇਥੇ ਜੀਵ-ਇਸਤਰੀ ਬੇਨਤੀ ਨਹੀਂ ਕਰ ਰਹੀ ਆਪਣੀ ਹਾਲਤ ਦਸ ਰਹੀ ਹੈ। 'ਉਠੀ' ਪਦ ਦਾ (ਮੈਂ ਉਠੀ, ਖੜੀ ਹੋਈ' ਅਰਥ ਹੀ ਠੀਕ ਹਨ। 'ਝਾਲੂ' ਦੇ ਅਰਥ ਵੀ 'ਝਲਕਾਂ ਦੇਣ ਵਾਲੇ' ਕਿਸੇ ਨੇ ਨਹੀਂ ਕੀਤੇ। ਮਹਾਨ ਕੋਸ਼ ਵਿਚ ਵੀ 'ਉਠਿ' ਪਦ ਕ੍ਰਿਆ ਵਿਸ਼ੇਸ਼ਣ ਹੈ ਪਰ 'ਉਠੀ' ਪਦ ਭੂਤ ਕਾਲ ਦਾ ਸੂਚਕ ਹੈ। ਇਸ ਵਿਚ ਸ਼ੱਕ ਨਹੀਂ ਕਿ 'ਝਾਲੂ' ਪਦ ਕ੍ਰਿਆ ਵਿਸ਼ੇਸ਼ਣ ਹੈ। ਇਸ ਵਿਚ ਸ਼ੱਕ ਨਹੀਂ ਕਿ 'ਝਾਲੂ' ਪਦ ਦੇ ਅਰਥ ਝਲਕਾਂ ਦੇਣ ਵਾਲੇ, ਪ੍ਰਕਾਸ਼ ਰੂਪ ਵੀ ਹੋ ਸਕਦੇ ਹਨ ਪਰ ਇਥੇ ਤੜਕਾ, ਭੋਰ, ਝਾਲਾਘਾ ਹੀ ਢੁਕਵੇਂ ਹਨ ਕਿਉਂਕਿ ਇਸੇ ਵਾਰ ਵਿਚ 'ਸੁਤੀ ਸੁਤੀ ਝਾਲੁ ਥੀਆ' ਤੋਂ ਵੀ 'ਭੋਰ, ਤੜਕੇ' ਵਾਲੇ ਅਰਥ ਹੀ ਉਘੜਦੇ ਹਨ। ਸੁਤੀ ਰਹਿਣ ਵਾਲੀ ਜੀਵ-ਇਸਤਰੀ ਹੈ, ਪਤੀ ਪਰਮੇਸ਼ਰ ਤਾਂ ਸਦਾ ਹੀ ਜਾਗਦਾ ਹੈ, ਜਿਵੇਂ ਗੁਰਵਾਕ ਹਨ:--

**ਧਨ ਸੂਤੀ ਪਿਰੁ ਸਦ ਜਾਗੰਤਾ ॥** [ਪੰਨਾ ੭੩੭

# ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਹਰੀ ਸਜਣ ਦੇ ਦਰਸ਼ਨਾਂ ਦੀ ਸਿਕ ਨੂੰ ਜਿਸ ਰੰਗ ਵਿਚ ਗੁਰਦੇਵ ਪਿਤਾ ਜੀ ਨੇ ਬਿਆਨ ਕੀਤਾ ਹੈ ਉਹ ਅਲੌਕਿਕ ਹੈ। ਰਬੀ-ਦੀਦਾਰ ਲਈ ਨੈਣਾ ਦਾ ਤਰਸੇਵਾਂ ਕੋਈ ਮਾਮੂਲੀ ਗੱਲ ਨਹੀਂ, ਪਰਮਾਰਥ ਵਿਚ ਇਹ ਉਚ ਟੀਸੀ ਦੀ ਅਵਸਥਾ ਹੈ।

ਸੰਸਾਰ ਵਿਚ ਧੀਆਂ, ਪੁੱਤਰ ਹੋਰ ਸਾਕ ਸਨਬੰਧੀ ਤੇ ਮਿੱਤਰ ਬਹੁਤ ਪਿਆਰੇ ਲਗਦੇ ਹਨ, ਪਰ ਸਭ ਨਾਲੋਂ ਪਿਆਰੀ ਵਸਤੂ ਆਪਣੀ ਜਿੰਦ ਹੈ। ਲੋਕ ਅਖਾਣ ਹੈ:- 'ਜੇ ਜਾਨ ਹੈ ਤਾਂ ਜਹਾਨ ਹੈ'।

ਮਨੁੱਖ ਜਿਤਨਾ ਕਾਰ ਵਿਹਾਰ ਕਰਦਾ ਹੈ, ਉਸ ਦਾ ਮੁਖਪ੍ਰਯੋਜਨ ਮਾਇਆ ਕਮਾਉਣਾ ਹੀ ਹੁੰਦਾ ਹੈ। ਮਾਇਆ ਦੀ ਪ੍ਰਾਪਤੀ ਦਾ ਟੀਚਾ ਵੰਨ ਸੁਵੰਨੇ ਪਦਾਰਥਾਂ ਨੂੰ ਵਿਹਾਝਣਾ ਤੇ ਭੋਗਣਾ ਹੁੰਦਾ ਹੈ। ਪਰ ਇਹ ਸਾਰੇ ਪਦਾਰਥ ਪਿਆਰੇ ਦੇ ਦੀਦਾਰ ਤੋਂ ਬਿਨਾਂ ਜਿੰਦ ਲਈ ਸੁਆਹ ਰੂਪ ਹਨ। ਗੁਰੂ ਜੀ ਆਪਣੇ ਸਜਣ ਅਗੇ ਜੋਦੜੀ ਕਰ ਰਹੇ ਹਨ ਕਿ ਹੇ ਪਿਆਰੇ ਪ੍ਰੀਤਮ ਜੀ! ਜੇ ਤੁਸੀਂ ਆਪਣੇ ਪਾਵਨ ਮੁਖਾਰਬਿੰਦ ਤੋਂ ਬੋਲੋ ਤਾਂ ਮੈਂ ਆਪਣੀ ਜਿੰਦ, ਆਪਣਾ ਸਿਰ ਤੁਹਾਡੀ ਭੇਟਾ ਕਰਨ ਨੂੰ ਤਿਆਰ ਹਾਂ, ਤੁਹਾਡੇ ਪਾਵਨ ਦੀਦਾਰ ਲਈ ਮੇਰੇ ਨੈਣ ਤਰਸ ਰਹੇ ਹਨ:-

**ਗੋਪਾਲ ਦਇਆਲ ਗੋਬਿੰਦ ਲਾਲਨ, ਮਿਲਹੁ ਕੰਤ ਨਿਮਾਣੀਆ ॥**

**ਨੈਨ ਤਰਸਨ ਦਰਸ ਪਰਸਨ, ਨਹ ਨੀਦ ਰੈਣਿ ਵਿਹਾਣੀਆ ॥** **[ਪੰਨਾ ੫੪੨**

ਦੂਜੇ ਸਲੋਕ ਵਿਚੋਂ 'ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ, ਪ੍ਰਾਨ ਅਧਾਰਾ ਰਾਮ' ਵਾਲੇ ਦਰਸ਼ਨ ਸੱਚੇ ਪ੍ਰੇਮ ਦਾ ਪ੍ਰਤੀਕ ਹਨ। ਮੇਰਾ ਨੇਹੁ ਕੇਵਲ ਤੇਰੇ ਨਾਲ ਹੈ, ਕਿਉਂਕਿ ਹੋਰ ਦੂਜੇ ਸਾਰੇ ਨੇਹੁ ਝੂਠੇ ਅਤੇ ਕੇਵਲ ਵਿਖਾਵੇ ਦੇ ਹਨ। ਦੂਜੇ ਨੇਹੁ ਝੂਠੇ ਜਾਣ ਕੇ ਉਨ੍ਹਾਂ ਦਾ ਤਿਆਗ ਕਰਨਾ ਵੀ ਸੁਰਤਿ ਦੀ ਚੜ੍ਹਦੀ ਕਲਾ ਦਾ ਇਕ ਸੁੰਦਰ ਨਮੂੰਨਾ ਹੈ। ਸੰਸਾਰੀ ਜੀਵ ਸਭ ਕੁਝ ਨਾਸ਼ਵੰਤ ਜਾਣਦੇ ਹੋਇਆਂ ਵੀ ਉਸ ਨੂੰ ਗ੍ਰਹਿਣ ਕਰਨ ਦੀ ਰੁਚੀ ਰਖਦਾ ਹੈ। ਉਸਨੂੰ ਸੁੰਦਰ ਕਪੜੇ ਤੇ ਪਦਾਰਥਾਂ ਦੇ ਭੋਗ ਡਰਾਉਣੇ ਨਹੀਂ ਲਗਦੇ। ਰਬੀ ਦੀਦਾਰ ਦੇ ਪਿਆਰ ਵਾਲਾ ਜਗਿਆਸੂ ਇਨ੍ਹਾਂ ਪਦਾਰਥਾਂ ਦੀ ਕਾਮਨਾ ਹੀ ਨਹੀਂ ਕਰਦਾ। ਪਤੀ ਮਿਲਾਪ ਤੋਂ ਬਿਨਾਂ ਉਸ ਨੂੰ ਸਾਰੇ ਰੰਗ ਰਸ ਡਰਾਉਣੇ ਲਗਦੇ ਹਨ। ਉਸ ਨੂੰ ਚੰਨ ਦੀ ਚਾਨਣੀ, ਤਾਰਿਕਾ-ਮੰਡਲ, ਬਿਜਲੀਆਂ ਦੀ ਲਿਸ਼ਕ, ਕਾਲੀਆਂ ਘਟਾਂ ਸਭ ਭੈਦਾਇਕ ਭਾਸਦੀਆਂ ਹਨ ਕਿਉਂਕਿ ਕੰਤੀ ਕੇਵਲ ਪਤੀ ਦਾ ਦੀਦਾਰ ਚਾਹੁੰਦੀ ਹੈ, ਉਸ ਲਈ ਹੋਰ ਸਭ ਕੁਝ ਬੇਕਾਰ ਹੈ:- "ਜਿਚਰੁ ਪਿਰੀ ਨ ਡੇਖੁ" ਵਾਲੀ ਲਿਲਕ ਵੀ ਸਾਈਂ ਨਾਲ ਮਿਲਾਪ ਦੀ ਇਕ ਬਚਿੱਤਰ ਖੇਡ ਹੈ।

ਰਬੀ ਦੀਦਾਰ ਦਾ ਚਾਹਕ ਭਾਵੇਂ ਬਾਹਰਮੁਖੀ ਠਾਠ ਬਾਠ ਬਣਾਈ ਰਖਦਾ ਹੈ, ਖਾਂਦਾ, ਪੀਂਦਾ, ਹਸਦਾ-ਖੇਡਦਾ, ਗ੍ਰਿਹਸਤੀ ਜੀਵਨ ਦੇ ਨਿਰਬਾਹ ਲਈ ਕਾਰ-ਵਿਹਾਰ ਕਰਦਾ ਰਹਿੰਦਾ ਹੈ ਪਰ ਅੰਦਰੋਂ ਚਿਤ ਬ੍ਰਿਤੀ ਸਾਈਂ ਨਾਲ ਜੋੜੀ ਰਖਦਾ ਹੈ।

ਤੀਜੇ ਸਲੋਕ ਦਾ ਤਾਤਪਰਜ ਇਹ ਹੈ ਕਿ ਦਰਸ਼ਨ-ਹਿਤੂ ਕੰਤ ਦੇ ਦੀਦਾਰ ਹਿਤ ਅੰਮ੍ਰਿਤ ਵੇਲੇ ਦਾ ਜਾਗਣਾ 'ਭਲਕੇ ਉਠਿ ਹਰਿ ਨਾਮੁ ਧਿਆਵੈ' ਦਾ ਉਦਮ ਜਾਰੀ ਰਖਦਾ ਹੈ। ਉਹ 'ਹਥ ਕਾਰ ਵਲ ਦਿਲ ਯਾਰ ਵਲ' ਦੀ ਕ੍ਰਿਆ ਦਾ ਧਾਰਨੀ ਬਣਿਆ ਰਹਿੰਦਾ ਹੈ। ਜੇ ਦਰਸ਼ਨ ਅਭਿਲਾਸ਼ੀ ਨੂੰ ਅੰਮ੍ਰਿਤ ਵੇਲਾ, ਸਿਮਰਨ ਤੇ ਸੇਵਾ ਤਿੰਨੇ ਪਦਾਰਥ ਨਾ ਮਿਲਣ ਤਾਂ ਉਸ ਨੂੰ ਸਾਰੇ ਰਸਦਾਇਕ ਪਦਾਰਥ ਛਾਰ ਵਰਗੇ ਦਿਖਾਈ ਦਿੰਦੇ ਹਨ। ਸਚ ਜਾਣੋ ਜਿਥੇ ਬ੍ਰਿਹੋਂ ਦਾ ਤਾਪ ਜੀਵ-ਇਸਤਰੀ ਨੂੰ ਰੁਆ ਦਿੰਦਾ ਹੈ ਉਥੇ ਪਤੀ ਦੇ ਮਿਲਾਪ ਵੇਲੇ ਵੀ ਹੰਝੂਆਂ ਦਾ ਪਰਵਾਹ ਠਲਿਆਂ ਨਹੀਂ ਠਲ੍ਹੀਂਦਾ।

ਪਉੜੀ ਵਿਚ ਪ੍ਰਭੂ ਦੀ ਬੇਅੰਤਤਾ, ਰਚਨਾ, ਗੁਰਮੁਖ-ਗਿਆਨ, ਨੌ ਖੰਡ ਪ੍ਰਿਥਵੀ ਦੀ ਸਾਜਨਾ, ਭਾਂਤ ਭਾਂਤ ਦੇ ਜੀਆਂ ਦੀ ਉਤਪਤੀ ਦਾ ਵਰਨਣ, ਕਾਦਰ ਅਤੇ ਕੁਦਰਤਿ ਦਾ ਵਰਣਨ ਹੈ।

ਅੰਤਰੀਵ ਭਾਵ 'ਬਿਨੁ ਕਰਤਾਰ ਨ ਕਿਰਤਮੁ ਮਾਨੋ' ਹੈ। ਸਿਧਾਂਤ ਇਹ ਹੈ ਕਿ ਉਸ ਪ੍ਰਭੂ ਦੀ ਸ਼ਰਣ ਰਹਿਣ ਵਿਚ ਸੁਖ ਹੈ, ਕਿਰਤ ਨਾਲ ਮੋਹ ਨਾ ਹੋਵੇ, ਨਿਰਲੇਪਤਾ ਹੋਵੇ ਅਤੇ ਕਰਤਾਰ ਨਾਲ ਦਿਲੀ-ਪਿਆਰ ਪਵੇ; ਫਿਰ ਹਿਰਦੇ ਵਿਚੋਂ ਵਾਹਿਗੁਰੂ ਸ਼ਬਦ ਦੀ ਗੂੰਜਾਰ ਉਠਦੀ ਹੈ।

**ਡਖਣੇ ਮ: ੫ ॥ ਜੇ ਤੂ ਮਿਤ੍ਰੁ ਅਸਾਡੜਾ, ਹਿਕ ਭੋਰੀ ਨਾ ਵੇਛੋੜਿ ॥ ਜੀਉ ਮਹਿੰਜਾ ਤਉ ਮੋਹਿਆ, ਕਦਿ ਪਸੀ ਜਾਨੀ ਤੋਹਿ ॥੧॥ ਮ: ੫ ॥ ਦੁਰਜਨ ਤੂ ਜਲੁ ਭਾਹੜੀ, ਵਿਛੋੜੇ ਮਰਿ ਜਾਹਿ ॥ ਕੰਤਾ, ਤੂ ਸਉ ਸੇਜੜੀ, ਮੈਡਾ ਹਭੋ ਦੁਖੁ ਉਲਾਹਿ ॥੨॥ ਮ: ੫ ॥ ਦੁਰਜਨੁ ਦੂਜਾ ਭਾਉ ਹੈ, ਵੇਛੋੜਾ ਹਉਮੈ ਰੋਗੁ ॥ ਸਜਣੁ ਸਚਾ ਪਾਤਿਸਾਹੁ, ਜਿਸੁ ਮਿਲਿ ਕੀਚੈ ਭੋਗੁ ॥੩॥ ਪਉੜੀ ॥ ਤੂ ਅਗਮ ਦਇਆਲੁ ਬੇਅੰਤੁ, ਤੇਰੀ ਕੀਮਤਿ ਕਹੈ ਕਉਣੁ ॥ ਤੁਧੁ ਸਿਰਜਿਆ ਸਭੁ ਸੰਸਾਰੁ, ਤੂ ਨਾਇਕੁ ਸਗਲ ਭਉਣ ॥ ਤੇਰੀ ਕੁਦਰਤਿ ਕੋਇ ਨ ਜਾਣੈ, ਮੇਰੇ ਠਾਕੁਰ ਸਗਲ ਰਉਣ ॥ ਤੁਧੁ ਅਪੜਿ ਕੋਇ ਨ ਸਕੈ, ਤੂ ਅਬਿਨਾਸੀ ਜਗ ਉਧਰਣ ॥ ਤੁਧੁ ਥਾਪੇ ਚਾਰੇ ਜੁਗ, ਤੂ ਕਰਤਾ ਸਗਲ ਧਰਣ ॥ ਤੁਧੁ ਆਵਣ ਜਾਣਾ ਕੀਆ, ਤੁਧੁ ਲੇਪੁ ਨ ਲਗੈ ਤ੍ਰਿਣ ॥ ਜਿਸੁ ਹੋਵਹਿ ਆਪਿ ਦਇਆਲੁ, ਤਿਸੁ ਲਾਵਹਿ ਸਤਿਗੁਰ ਚਰਣ ॥ ਤੂ ਹੋਰਤੁ ਉਪਾਇ ਨ ਲਭਹੀ, ਅਬਿਨਾਸੀ ਸ੍ਰਿਸਟਿ ਕਰਣ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਉਂ, ਮੈਂਡਾ, ਹੋਵਹਿਂ, ਹਉਮੈਂ, ਲਾਵਹਿਂ, ਲਭਹੀਂ।

**ਫੁਟਕਲ:** 'ਉਧਰਣ' ਦਾ ਉਚਾਰਨ 'ਉ-ਧਰਣ' ਕਰਨਾ ਹੈ।

**ਪਦ ਅਰਥ: ਡਖਣੇ ਮ: ੫॥-** ਅਸਾਡੜਾ=ਸਾਡਾ ਭਾਵ ਮੇਰਾ। ਹਿਕ=ਇਕ। ਭੋਰੀ=ਰਤਾ ਭਰ। ਮਹਿੰਜਾ=ਮੇਰਾ। ਜਾਨੀ=ਹੇ ਪਿਆਰੇ!। ਕਦਿ ਪਸੀ=ਮੈਂ ਕਦੋਂ ਵੇਖਾਂਗੀ?। ਤੋਹਿ=ਤੈਨੂੰ।੧।

**ਮ:੫॥-** ਦੁਰਜਨ=ਖੋਟਾ, ਦੁਸ਼ਟ ਪੁਰਸ਼, ਵੈਰੀ। ਜਲੁ=ਸੜ ਜਾ। ਭਾਹੜੀ=ਅੱਗ ਵਿਚ। ਮਰਿ ਜਾਹਿ=ਤੂੰ ਮਰ ਜਾ। ਕੰਤਾ=ਪਤੀ-ਪਰਮੇਸ਼ਰ। ਸਉ=ਸੌਂ (ਭਾਵ ਸੁਸ਼ੋਭਤ ਹੋ)। ਸੇਜੜੀ=(ਹਿਰਦੇ ਰੂਪੀ) ਸੇਜ ਉਤੇ। ਮੈਡਾ=ਮੇਰਾ। ਹਭੋ=ਸਾਰਾ। ਉਲਾਹਿ=ਲਾਹ ਦੇ, ਦੂਰ ਕਰ ਦੇ।੨।

**ਮ:੫॥-** ਦੂਜਾ ਭਾਉ=(ਪ੍ਰਭੂ ਤੋਂ ਬਿਨਾਂ) ਦੂਜੇ ਦਾ ਪ੍ਰੇਮ। ਭੋਗ=ਅਨੰਦ।

**ਪਉੜੀ॥-** ਅਗਮ=ਅਪਹੁੰਚ। ਸਿਰਜਿਆ=ਬਣਾਇਆ। ਨਾਇਕ=ਮਾਲਕ। ਸਗਲ ਭਉਣ=ਸਾਰੇ ਭਵਨਾਂ ਦਾ। ਕੁਦਰਤਿ=ਸ਼ਕਤੀ। ਰਉਣ=ਰਮੇ ਹੋਏ, ਵਿਆਪਕ। ਅਪੜਿ ਕੋਇ ਨ ਸਕੈ=ਕੋਈ ਬਰਾਬਰੀ ਨਹੀਂ ਕਰ ਸਕਦਾ। ਅਬਿਨਾਸੀ=ਨਾਸ਼ ਰਹਿਤ। ਜਗੁ ਉਧਰਣ=ਜਗਤ ਨੂੰ ਉਧਾਰਨਾ। ਥਾਪੇ=ਬਣਾਏ। ਧਰਣ=ਧਰਤੀ। ਲੇਪ=ਅਸੰਗ। ਤ੍ਰਿਣ=ਘਾਹ ਦੇ ਤੀਲੇ ਜਿਤਨਾ। ਹੋਰਤੁ ਉਪਾਇ=ਕਿਸੇ ਹੋਰ ਜਤਨ ਨਾਲ। ਨ ਲਭਹੀ=ਨਹੀਂ ਲਭਦਾ ਹੈ। ਸ੍ਰਿਸਟਿ ਕਰਣ=ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ।

**ਅਰਥ: ਡਖਣੇ ਮ:੫॥-** (ਹੇ ਪ੍ਰੀਤਮ!) ਜੇ ਤੂੰ ਮੇਰਾ ਮਿੱਤਰ ਹੈਂ ਤਾਂ ਮੈਨੂੰ ਰਤਾ ਭਰ (ਜਿਨੇ ਸਮੇਂ ਲਈ ਵੀ ਆਪਣੇ ਨਾਲੋਂ) ਨਾ ਵਿਛੋੜ। ਮੇਰਾ ਦਿਲ ਤੂੰ ਮੋਹ ਲਿਆ ਹੈ, ਹੇ ਪਿਆਰੇ! (ਹੁਣ ਦਸ) ਮੈਂ ਤੈਨੂੰ ਕਦੋਂ ਵੇਖਾਂ?।੧।

**ਮ:੫॥-** ਹੇ ਖੋਟੇ ਪੁਰਸ਼! ਤੂੰ ਅੱਗ ਵਿਚ ਸੜ ਜਾ, ਹੇ ਵਿਛੋੜੇ! ਤੂੰ ਵੀ ਮਰ ਜਾ। ਹੇ ਕੰਤ! ਤੂੰ (ਮੇਰੀ ਹਿਰਦਾ ਰੂਪੀ) ਸੇਜਾ ਉਤੇ ਸੌਂ (ਭਾਵ ਸੁਸ਼ੋਭਤ ਹੋ ਅਤੇ) ਮੇਰਾ ਸਾਰਾ ਦੁਖ ਦੂਰ ਕਰ ਦੇ।੨।

**ਮ:੫॥-** (ਇਸ ਸਲੋਕ ਵਿਚ ਦੁਰਜਨ, ਵਿਛੋੜੇ ਅਤੇ ਕੰਤ ਦੀ ਪਰਿਭਾਸ਼ਾ ਨਿਰੂਪਣ ਕਰਦੇ ਹਨ)। ਪ੍ਰਭੂ ਤੋਂ ਬਿਨਾਂ ਹੋਰ ਨਾਲ ਪਿਆਰ (ਕਰਨਾ ਇਹ) ਦੂਜਾ ਭਾਉ ਹੈ (ਜੋ) ਵੈਰੀ ਹੈ ਵਿਛੋੜਾ,(ਮਾਨੋ) ਹਉਮੈ ਦਾ ਰੋਗ ਹੈ। ਸਚਾ ਪਾਤਿਸ਼ਾਹ ਸਜਣ (ਭਾਵ ਪਤੀ ਹੈ), ਜਿਸ ਨੂੰ ਮਿਲ ਕੇ ਆਨੰਦ ਨੂੰ ਮਾਣੀਦਾ ਹੈ।੩।

**ਪਉੜੀ ॥-** (ਹੇ ਪ੍ਰਭੂ!) ਤੂੰ ਅਪਹੁੰਚ, ਦਇਆਲੂ ਤੇ ਬੇਅੰਤ ਹੈਂ,ਤੇਰੀ ਕੀਮਤ ਕੌਣ ਬਿਆਨ ਕਰ ਸਕਦਾ ਹੈ? ਸਾਰਾ ਸੰਸਾਰ ਤੁਧ ਹੀ ਪੈਦਾ ਕੀਤਾ ਹੈ (ਅਤੇ) ਤੂੰ ਸਾਰੇ ਭਵਨਾਂ ਦਾ (ਆਪ ਹੀ) ਮਾਲਕ ਹੈਂ। ਹੇ ਮੇਰੇ ਮਾਲਕ! ਹੇ ਸਰੱਬ ਵਿਆਪਕ! ਤੇਰੀ ਕੁਦਰਤਿ (ਸ਼ਕਤੀ) ਕੋਈ ਨਹੀਂ ਜਾਣ ਸਕਦਾ। ਤੇਰੀ ਬਰਾਬਰੀ ਕੋਈ ਨਹੀਂ ਕਰ ਸਕਦਾ, ਤੂੰ ਨਾਸ਼ ਤੋਂ ਰਹਿਤ ਹੈਂ ਅਤੇ ਜਗਤ ਨੂੰ ਤਾਰਨ ਵਾਲਾ ਹੈਂ। ਤੂੰ ਚਾਰੇ ਜੁਗ ਬਣਾਏ ਹਨ (ਅਤੇ) ਸਾਰੀਆਂ ਧਰਤੀਆਂ ਦਾ ਤੂੰ ਰਚਨਹਾਰ ਹੈਂ। ਤੁਧ (ਆਪ) ਹੀ ਆਵਣ ਜਾਣਾ (ਜੰਮਣ ਮਰਣ ਦਾ ਗੇੜ ਪੈਦਾ) ਕੀਤਾ ਹੈ (ਪਰ) ਤੇਰੇ ਉਤੇ ਜੰਮਣ ਮਰਨ ਦਾ ਰਤਾ ਭਰ ਵੀ ਅਸਰ ਨਹੀਂ ਪੈਂਦਾ। (ਹੇ ਪ੍ਰਭੂ!) ਜਿਸ ਉਤੇ ਤੂੰ ਆਪ ਦਇਆਲੂ ਹੁੰਦਾ ਹੈਂ ਉਸ ਨੂੰ (ਤੂੰ) ਸਤਿਗੁਰੂ ਦੀ ਚਰਨੀ ਲਾ ਦੇਂਦਾ ਹੈਂ। ਹੇ ਨਾਸ਼ ਤੋਂ ਰਹਿਤ ਸ੍ਰਿਸ਼ਟੀ ਦੇ ਕਰਤੇ! ਤੂੰ (ਗੁਰੂ ਤੋਂ ਬਿਨਾਂ) ਹੋਰ ਕਿਸੇ ਵੀ ਸਾਧਨ ਨਾਲ ਨਹੀਂ ਲਭਦਾ (ਮਿਲਦਾ) ਹੈਂ।੨।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਪਿਆਰ ਭਰਿਆ ਤਰਲਾ ਹੈ ਕਿ ਹੇ ਪਿਆਰੇ ਪ੍ਰਭੂ! ਜੇ ਤੂੰ ਸਚਮੁਚ ਸਾਡਾ ਪੱਕਾ ਮਿੱਤਰ ਹੈਂ ਤਾਂ ਸਾਨੂੰ ਆਪਣੇ ਦਰਸ਼ਨ ਤੋਂ ਵਾਂਝਿਆਂ ਨਾ ਰਖ ਕਿਉਂਕਿ ਤੇਰਾ ਦਰਸ਼ਨ ਕਰਦਿਆਂ ਸਾਰੇ ਕਲੇਸ਼ ਦੂਰ ਹੋ ਜਾਂਦੇ ਹਨ। ਤੇਰਾ ਦਰਸ਼ਨ ਹੀ ਮੇਰਾ ਜੀਵਨ ਹੈ:-

**੧. ਦਰਸਨੁ ਦੇਖਤ ਦੋਖ ਨਸੇ ॥ ਕਬਹੁ ਨ ਹੋਵਹੁ ਦ੍ਰਿਸਟਿ ਅਗੋਚਰ, ਜੀਅ ਕੈ ਸੰਗਿ ਬਸੇ॥**

**੨. ਕੈਸੇ ਕਹਉ ਮੋਹਿ ਜੀਅ ਬੇਦਨਾਈ ॥**

**ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ, ਮਨੁ ਨ ਰਹੈ ਬਹੁ ਬਿਧਿ ਉਮਕਾਈ॥ [ਪੰਨਾ ੧੨੦੯**

ਅਸਲ ਵਿਚ ਜਦੋਂ ਪ੍ਰੇਮ ਦੀ ਬਹੁਲਤਾ ਹੋ ਜਾਂਦੀ ਹੈ ਤਾਂ ਵਿਛੋੜਾ ਸਹਿਆ ਨਹੀਂ ਜਾਂਦਾ। ਦਰਸ਼ਨ ਦੀ ਲੋਚਾ, ਦਰਸ਼ਨ ਦੀ ਖਿੱਚ; ਇਕ ਪਲ ਦਾ ਵਿਛੋੜਾ 'ਇਕ ਘੜੀ ਨ ਮਿਲਤੇ ਤਾ ਕਲਜੁਗੁ ਹੋਤਾ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥ (ਪੰਨਾ ੯੬) ਵਾਲੀ ਅਵਸਥਾ ਸਮਾਨ ਹੋ ਜਾਂਦਾ ਹੈ।

ਦੂਜੇ ਸਲੋਕ ਵਿਚ ਜਿਥੇ ਪ੍ਰੇਮ ਭਰੀ ਪੁਕਾਰ ਹੈ, ਉਥੇ ਵਿਛੋੜੇ ਨਾਲ ਝਗੜਾ ਹੈ। ਸਾਈਂ ਨਾਲ ਵਿਥ ਪਾਉਣ ਵਾਲਾ ਮੂਲ ਕਾਰਨ ਵਿਛੋੜਾ ਹੈ। ਇਸ ਲਈ ਵਿਛੋੜੇ ਨੂੰ ਕਿਹਾ ਹੈ ਕਿ ਤੂੰ ਮਰ ਜਾ, ਦਫ਼ਾ ਹੋ ਜਾ। ਨਾਲ ਹੀ ਦੂਜੇ ਪਾਸੇ ਪ੍ਰੀਤਮ ਅਗੇ ਬ੍ਰਿਹੋ ਭਰੀ ਜੋਦੜੀ ਹੈ ਕਿ ਹੇ ਪਿਆਰੇ ਕੰਤ! ਤੂੰ ਮੇਰੇ ਪਾਸ ਸੇਜਾ ਉਤੇ ਸੁਸ਼ੋਭਤ ਹੋ ਤਾਂ ਜੋ ਵਿਛੋੜੇ ਦਾ ਦੁਖ ਦੂਰ ਹੋ ਜਾਵੇ। ਤੀਜੇ ਸਲੋਕ ਵਿਚ ਵਿਛੋੜੇ ਨੂੰ ਹਉਮੈ ਵਾਂਗ ਦੀਰਘ ਰੋਗ ਨਿਰੂਪਣ ਕੀਤਾ ਹੈ। ਦੂਜਾ ਭਾਉ ਵੈਰੀ ਹੈ। ਜੇ ਇਹ ਅੰਦਰ ਹੋਵੇ ਤਾਂ 'ਸਚੁ ਭਾਉ' ਹਿਰਦੇ ਵਿਚ ਨਹੀਂ ਟਿਕਦਾ ਕਿਉਂਕਿ ਦੋਹਾਂ ਦਾ ਪਰਸਪਰ ਵਿਰੋਧ ਹੈ:-

**ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ॥ [ਪੰਨਾ ੫੬੦**

ਪਉੜੀ ਵਿਚ ਬੇਅੰਤ ਪ੍ਰਭੂ ਦੀ ਹਜ਼ੂਰੀ ਅਤੇ ਉਸ ਦੀ ਕੁਦਰਤਿ ਸਿਰਜਣਾ ਦੀ ਸਿਫਤਿ ਸਾਲਾਹ ਦਾ ਸੰਕੇਤ ਹੈ। ਇਸ ਦੇ ਨਾਲ ਹੀ ਗੁਰਮਤਿ ਦੇ ਸਿਧਾਂਤਕ ਨੁਕਤੇ ਤੋਂ ਵੀ ਸ੍ਰੋਤਿਆਂ ਨੂੰ ਜਾਣੂੰ ਕਰਾਇਆ ਹੈ ਕਿ ਅਕਾਲ ਪੁਰਖ ਜਿਸ ਤੇ ਦਇਆਲੂ ਹੋਵੇ ਉਸੇ ਨੂੰ ਹੀ ਸਤਿਗੁਰੂ ਦੀ ਚਰਨੀ ਲਾਉਂਦਾ ਹੈ ਕਿਉਂਕਿ ਸਤਿਗੁਰੂ ਇਕ ਅਜਿਹੀ ਵਾਹਦ ਹਸਤੀ ਹੈ ਜੋ ਸਿੱਖ ਨੂੰ ਸਿਰਜਣਹਾਰ ਨਾਲ ਮਿਲਾਉਂਦੀ ਹੈ। ਸੰਸਾਰ ਵਿਚ ਇਹ ਅਧਿਕਾਰ ਹੋਰ ਕਿਸੇ ਪਾਸ ਨਹੀਂ ਹੈ।

**ਡਖਣੇ ਮ: ੫ ॥ ਜੇ ਤੂ ਵਤਹਿ ਅੰਙਣੇ, ਹਭ ਧਰਤਿ ਸੁਹਾਵੀ ਹੋਇ ॥ ਹਿਕਸੁ ਕੰਤੈ ਬਾਹਰੀ, ਮੈਡੀ ਵਾਤ ਨ ਪੁਛੈ ਕੋਇ ॥੧॥ ਮ: ੫ ॥ ਹਭੇ ਟੋਲ ਸੁਹਾਵਣੇ, ਸਹੁ ਬੈਠਾ ਅੰਙਣ ਮਲਿ ॥ ਪਹੀ ਨ ਵੰਞੈ ਬਿਰਥੜਾ, ਜੋ ਘਰਿ ਆਵੈ ਚਲਿ ॥੨॥ ਮ: ੫ ॥ ਸੇਜ ਵਿਛਾਈ ਕੰਤ ਕੂ, ਕੀਆ ਹਭੁ ਸੀਗਾਰੁ ॥ ਇਤੀ ਮੰਝਿ ਨ ਸਮਾਵਈ, ਜੇ ਗਲਿ ਪਹਿਰਾ ਹਾਰ ॥੩॥ ਪਉੜੀ ॥ ਤੂ ਪਾਰਬ੍ਰਹਮੁ ਪਰਮੇਸਰੁ, ਜੋਨਿ ਨ ਆਵਹੀ ॥ ਤੂ ਹੁਕਮੀ ਸਾਜਹਿ ਸ੍ਰਿਸਟਿ, ਸਾਜਿ ਸਮਾਵਹੀ ॥ ਤੇਰਾ ਰੂਪੁ ਨ ਜਾਈ ਲਖਿਆ, ਕਿਉ ਤੁਝਹਿ ਧਿਆਵਹੀ ॥ ਤੂ ਸਭ ਮਹਿ ਵਰਤਹਿ ਆਪਿ, ਕੁਦਰਤ ਦੇਖਾਵਹੀ ॥ ਤੇਰੀ ਭਗਤਿ ਭਰੇ ਭੰਡਾਰ, ਤੋਟਿ ਨ ਆਵਹੀ ॥ ਏਹਿ ਰਤਨ ਜੇਵਹਰ ਲਾਲ, ਕੀਮ ਨ ਪਾਵਹੀ ॥ ਜਿਸੁ ਹੋਵਹਿ ਆਪਿ ਦਇਆਲੁ, ਤਿਸੁ ਸਤਿਗੁਰ ਸੇਵਾ ਲਾਵਹੀ ॥ ਤਿਸੁ ਕਦੇ ਨ ਆਵੈ ਤੋਟਿ, ਜੋ ਹਰਿ ਗੁਣ ਗਾਵਹੀ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਤਹਿਂ, ਮੈਂਡੀ, ਸ਼ੀਂਗਾਰ, ਪਹਿਰਾਂ, ਸਾਜਹਿਂ, ਸਮਾਵਹੀਂ, ਕਿਉਂ, ਧਿਆਵਹੀਂ, ਮਹਿਂ, ਵਰਤਹਿਂ, ਦੇਖਾਵਹੀਂ, ਹੋਵਹਿਂ, ਲਾਵਹੀਂ। **ਫੁਟਕਲ:** ਸ਼ਹੁ।

**ਪਦ ਅਰਥ: ਡਖਣੇ ਮ: ੫॥-** ਵਤਹਿ=ਆਵੇਂ। ਅੰਙਣੇ=ਵਿਹੜੇ ਵਿਚ। ਹਭ=ਸਭ। ਧਰਤਿ=(ਸਰੀਰ ਰੂਪ) ਧਰਤੀ। ਸੁਹਾਵੀ=ਸੋਹਣੀ। ਹਿਕਸੁ=ਇਕ ਤੋਂ। ਬਾਹਰੀ=ਬਿਨਾਂ। ਮੈਡੀ=ਮੇਰੀ। ਵਾਤ=ਬਾਤ, ਖ਼ਬਰ, ਸਾਰ।੧।

**ਮ:੫॥-** ਹਭੇ=ਸਾਰੇ। ਟੋਲ=ਸੁਖ ਦੇ ਸਮਾਨ। ਸਹੁ=ਸ਼ਹੁ, ਪਤੀ। ਅੰਙਣ=ਵਿਹੜਾ। ਮਲਿ=ਮੱਲ ਕੇ। ਪਹੀ=ਰਾਹੀਂ। ਨ ਵੰਞ=ਨਹੀਂ ਜਾਂਦਾ। ਬਿਰਥੜਾ=ਖ਼ਾਲੀ। ਘਰਿ=ਘਰ ਵਿਚ। ਚਲਿ=ਚਲ ਕੇ, ਟੁਰ ਕੇ।੨।

**ਮ:੫॥-** ਕੰਤ ਕੂ=ਪਤੀ ਵਾਸਤੇ। ਇਤੀ=ਇਤਨੀ ਕੁ। ਮੰਝਿ=ਵਿਚਕਾਰ। ਨ ਸਮਾਵਈ=ਸਮਾਈ ਨਹੀਂ। ਗਲਿ=ਗਲ ਵਿਚ। ਪਹਿਰਾ=ਪਾਵਾਂ।੩।

**ਪਉੜੀ॥-** ਜੋਨਿ=ਜਨਮ ਮਰਨ ਵਿਚ। ਨ ਆਵਹੀ=ਨਹੀਂ ਆਉਂਦਾ ਹੈਂ। ਹੁਕਮੀ=ਹੁਕਮ ਨਾਲ। ਸਾਜਹਿ=ਬਣਾਉਂਦਾ ਹੈਂ। ਸਾਜਿ=ਬਣਾ ਕੇ। ਸਮਾਵਹੀ=ਸਮਾਉਂਦਾ ਹੈਂ, ਵਿਆਪਕ ਹੋ ਰਿਹਾ ਹੈਂ। ਨ ਜਾਈ ਲਖਿਆ=ਸਮਝਿਆ ਨਹੀਂ ਜਾਂਦਾ। ਕਿਉ=ਕਿਵੇਂ? ਕਿਸ ਤਰੀਕੇ ਨਾਲ। ਧਿਆਵਹੀ=ਧਿਆਨ ਧਰਾਂ। ਭਗਤਿ=ਭਗਤੀ। ਭੰਡਾਰ=ਖਜ਼ਾਨੇ। ਤੋਟਿ=ਕਮੀ, ਘਾਟਾ। ਕੀਮ=ਕੀਮਤ। ਸੇਵਾ ਲਾਵਹੀ=ਸੇਵਾ ਵਿਚ ਲਾਉਂਦਾ ਹੈਂ। ਜੋ ਹਰਿ ਗੁਣ ਗਾਵਹੀ=ਜੋ ਹਰੀ ਦੇ ਗੁਣ ਗਾਉਂਦਾ ਹੈ।੩।

**ਅਰਥ: ਡਖਣੇ ਮ:੫॥**-(ਹੇ ਕਰਤਾਰ!) ਜੇ ਤੂੰ ਮੇਰੇ ਹਿਰਦੇ ਰੂਪੀ ਵਿਹੜੇ ਵਿਚ ਆ ਜਾਵੇਂ (ਤਾਂ ਹਿਰਦਾ ਰੂਪ) ਸਾਰੀ ਧਰਤੀ ਸੋਹਣੀ ਲਗਣ ਲਗ ਜਾਏ। ਇਕ ਕੰਤ (ਕਰਤਾਰ) ਤੋਂ ਬਿਨਾਂ ਮੇਰਾ ਕੋਈ ਖ਼ਬਰ-ਸਾਰ ਨਹੀਂ ਲੈਂਦਾ।੧।

**ਮ: ੫॥**-(ਜਦੋਂ) ਪ੍ਰਭੂ-ਪਤੀ (ਹਿਰਦਾ ਰੂਪੀ) ਵਿਹੜਾ ਮਲ ਕੇ ਬੈਠ ਜਾਂਦਾ ਹੈ (ਤਾਂ) ਸਾਰੇ ਸੋਭਾ ਦੇ ਸਮਾਨ ਸੋਹਣੇ (ਲਗਦੇ) ਹਨ। ਜੋ (ਕੋਈ ਜਗਿਆਸੂ) ਘਰ ਵਿਚ ਚਲ ਕੇ ਆਉਂਦਾ ਹੈ (ਉਹ ਇਸ ਘਰ ਤੋਂ) ਖ਼ਾਲੀ ਨਹੀਂ ਜਾਂਦਾ।੨।

**ਮ:੫॥**- (ਮੈਂ ਆਪਣੇ) ਪ੍ਰਭੂ-ਪਤੀ ਵਾਸਤੇ (ਹਿਰਦੇ ਰੂਪੀ) ਸੇਜ ਵਿਛਾਈ (ਅਤੇ ਹੋਰ) ਸਾਰਾ ਹਾਰ-ਸ਼ਿੰਗਾਰ ਕੀਤਾ। (ਪਰ ਹੁਣ ਮਿਲਾਪ ਦੇ) ਵਿਚਕਾਰ (ਮੈਨੂੰ) ਇਤਨੀ (ਵਿਥ ਵੀ) ਨਹੀਂ ਸੁਖਾਉਂਦੀ (ਜੋ ਪਤੀ ਦੇ) ਗਲ ਵਿਚ ਹਾਰ ਪਾਵਾਂ (ਭਾਵ ਇਹ ਹੈ ਕਿ ਮੈਨੂੰ ਪਤੀ ਦੇ ਮਿਲਾਪ ਵਿਚ ਹਾਰ ਪਾਉਣ ਜਿਨੀ ਵਿੱਥ ਵੀ ਚੰਗੀ ਨਹੀਂ ਲਗਦੀ)।੩।

**ਪਉੜੀ॥**- (ਹੇ ਪ੍ਰਭੂ!) ਤੂੰ ਪਾਰਬ੍ਰਹਮ ਸਭ ਤੋਂ ਵੱਡਾ ਮਾਲਕ ਹੈਂ (ਅਤੇ ਤੂੰ) ਜੂਨਾਂ ਵਿਚ ਨਹੀਂ ਆਉਂਦਾ। ਤੂੰ (ਆਪਣੇ) ਹੁਕਮ ਨਾਲ ਸ੍ਰਿਸ਼ਟੀ ਬਣਾਉਂਦਾ ਹੈਂ (ਅਤੇ) ਬਣਾ ਕੇ (ਉਸ ਵਿਚ) ਸਮਾਅ ਰਿਹਾ ਹੈਂ। (ਹੇ ਪ੍ਰਭੂ!) ਤੇਰਾ ਰੂਪ ਨਹੀਂ ਜਾਣਿਆ ਜਾ ਸਕਦਾ, (ਫਿਰ ਜੀਵ) ਤੈਨੂੰ ਕਿਸ ਤਰ੍ਹਾਂ ਧਿਆਉਣ? ਤੂੰ ਸਾਰਿਆਂ ਵਿਚ ਆਪ ਵਸ ਰਿਹਾ ਹੈਂ (ਅਤੇ ਆਪਣੀ) ਸ਼ਕਤੀ ਵਿਖਾ ਰਿਹਾ ਹੈਂ। ਤੇਰੀ ਭਗਤੀ ਦੇ ਖਜ਼ਾਨੇ ਭਰੇ ਪਏ ਹਨ (ਜਿਨ੍ਹਾਂ ਵਿਚ ਕਦੇ) ਕਮੀ ਨਹੀਂ ਆਉਂਦੀ। ਇਹ (ਗੁਣਾਂ ਰੂਪੀ) ਰਤਨ, ਜਵਾਹਰ ਤੇ ਲਾਲਾਂ ਦੀ ਕੀਮਤ (ਜੀਵ ਤੋਂ) ਨਹੀਂ ਪੈ ਸਕਦੀ। (ਹਾਂ) ਜਿਸ (ਜੀਵ ਉਤੇ ਤੂੰ) ਆਪ ਦਇਆਲੂ ਹੋ ਜਾਵੇਂ, ਉਸ ਨੂੰ ਸਤਿਗੁਰੂ ਦੀ ਸੇਵਾ ਵਿਚ ਲਾਉਂਦਾ ਹੈਂ। (ਹੇ ਭਾਈ!) ਉਸ (ਜੀਵ) ਨੂੰ ਕਦੇ ਵੀ (ਕਿਸੇ ਪਦਾਰਥ ਦੀ) ਕਮੀ ਨਹੀਂ ਆਉਂਦੀ ਜੋ ਹਰੀ ਦੇ ਗੁਣ ਗਾਉਂਦਾ ਹੈ।੩।

## ਅਰਥ ਭੇਦ ਅਤੇ ਨਿਰਣੈ

### (ੳ) ਹਭੇ ਟੋਲ ਸੁਹਾਵਣੇ, ਸਹੁ ਬੈਠਾ ਅੰਙਣ ਮਲਿ ॥

ਵਖ ਵਖ ਅਰਥ:

੧) ਸਭ ਪਦਾਰਥ ਉਸ ਮਹਾਤਮਾ ਕੇ ਸੁੰਦ੍ਰ ਹੂਏ ਹੈਂ ਹੇ ਪਤੀ ਜਿਸ ਕਾ ਅੰਤਸ਼ਕਰਨ ਰੂਪ ਵਿਹੜਾ ਤੂੰ ਮਲ ਬੈਠਾ ਹੈਂ। [ਫ.ਸ.

੨) ਜਿਸ ਜੀਵ ਰਾਹੀਂ ਹਿਰਦਾ-ਵੇਹੜਾ ਖਸਮ ਪ੍ਰਭੂ ਮਲ ਕੇ ਬੈਠ ਜਾਂਦਾ ਹੈ, ਉਸ ਨੂੰ ਸਾਰੇ ਪਦਾਰਥ (ਵਰਤਣੇ) ਫਬਦੇ ਹਨ। [ਦਰਪਣ

੩) ਸਭੇ ਪਦਾਰਥ ਸੋਹਣੇ ਲਗਣ ਵਾਲੇ (ਤਦ ਹੋ ਗਏ) ਜਦ ਪਤੀ ਵਿਹੜੇ ਵਿਚ ਆਨ ਬਿਰਾਜਿਆ। [ਭਾ. ਵੀਰ ਸਿੰਘ ਜੀ

**ਨਿਰਣੈ**: ਇਸ ਪੰਕਤੀ ਵਿਚ ਸੰਬੋਧਨ ਰੂਪ ਵਾਲਾ ਕੋਈ ਸ਼ਬਦ ਨਹੀਂ ਹੈ। ਇਸ ਲਈ ਨੰਬਰ ੧ ਵਾਲੇ ਅਰਥ ਠੀਕ ਨਹੀਂ ਹਨ। ਪੁਰਾਤਨ ਟੀਕਾਕਾਰਾਂ ਨੇ ਬਹੁਤੇ ਅਰਥ ਵਿਆਕਰਣ ਦੀ ਵਲਗਣ ਵਿਚ ਨਹੀਂ ਕੀਤੇ ਜਿਸ ਕਰਕੇ ਅਜਿਹੀ ਅਰਥ ਵਿਵਸਥਾ ਆਮ ਕਰਕੇ ਸਾਹਮਣੇ ਆਉਂਦੀ ਹੈ। ਨੰਬਰ ੨ ਵਾਲੇ ਅਰਥਾਂ ਵਿਚ ਸਾਰੇ ਪਦਾਰਥ (ਵਰਤਣੇ) ਫਬਦੇ ਹਨ, ਇਹ ਵੀ ਠੀਕ ਨਹੀਂ। ਭਾਵ ਤਾਂ ਪਤੀ ਦੇ ਆਉਣ ਨਾਲ ਹਰੇਕ ਵਸਤੂ ਦਾ ਸੋਹਣਾ ਲਗਣਾ ਹੈ।

### (ਅ) ਤਿਸੁ ਕਦੇ ਨ ਆਵੈ ਤੋਟਿ, ਜੋ ਹਰਿ ਗੁਣ ਗਾਵਹੀ ॥

ਵਖ ਵਖ ਅਰਥ:

੧) ਹੇ ਹਰੀ ਸਤਿਗੁਰੋਂ ਦੁਆਰੇ ਜੋ ਤੇਰੇ ਗੁਨੋਂ ਕੋ ਗਾਵਤਾ ਹੈ ਤਿਸੁ ਪੁਰਖ ਕੋ ਕਿਸੇ ਪਦਾਰਥ ਕੀ ਕਭੀ ਭੀ ਤੋਟ ਨਹੀਂ ਆਵਤੀ। [ਫ.ਸ.

੨) (ਗੁਰੂ ਦੀ ਸ਼ਰਨ ਆ ਕੇ) ਜੋ ਮਨੁੱਖ ਪ੍ਰਭੂ ਦੇ ਗੁਣ ਗਾਉਂਦੇ ਹਨ, ਉਹਨਾਂ ਨੂੰ ਕਿਸੇ ਕਿਸਮ ਦੀ ਥੁੜ ਨਹੀਂ ਰਹਿੰਦੀ। [ਦਰਪਣ

੩) ਉਸ ਨੂੰ ਕਦੇ ਟੋਟ ਨਹੀਂ ਆਉਂਦੀ ਜੋ ਹਰੀ ਦੇ ਗੁਣ ਗਾਉਂਦਾ ਹੈ। [ਭਾ. ਵੀਰ ਸਿੰਘ ਜੀ

**ਨਿਰਣੈ:** ਗੁਰਬਾਣੀ ਵਿਆਕਰਣ ਅਨੁਸਾਰ ਨੰਬਰ ੨ ਵਾਲੇ ਅਰਥ ਠੀਕ ਨਹੀਂ ਹਨ ਕਿਉਂਕਿ 'ਜੋ' ਅਤੇ 'ਤਿਸ' ਦੋਵੇਂ ਹੀ ਇਕ ਬਚਨ ਪੜਨਾਵ ਦੇ ਸੂਚਕ ਹਨ।

ਜਿਹੜਾ ਮਨੁੱਖ ਹਰੀ ਦੇ ਗੁਣ ਗਾਉਂਦਾ ਹੈ ਉਸ ਨੂੰ ਕਦੇ ਵੀ (ਕਿਸੇ ਪ੍ਰਕਾਰ ਦੀ) ਤੋਟ (ਕਮੀ) ਨਹੀਂ ਆਉਂਦੀ। ਕਈ ਸ਼ਬਦਾਂ ਵਿਚ 'ਈ' ਦੀ ਥਾਂ 'ਹੀ' ਦੀ ਵਰਤੋਂ ਕੀਤੀ ਗਈ ਹੈ, ਪਰ ਇਹ ਜ਼ਰੂਰੀ ਨਹੀਂ ਕਿ ਹਰ ਥਾਂ 'ਹੀ' ਲਗਨ ਕਾਰਨ ਬਹੁ-ਵਚਨੀ ਕ੍ਰਿਆ ਬਣ ਜਾਂਦੀ ਹੈ।

## ਸਾਰੰਸ਼ ਅਤੇ ਸਿਧਾਂਤ

ਪਤੀ-ਪਰਮੇਸ਼ਰ ਦਾ ਹਿਰਦੇ ਰੂਪੀ ਵਿਹੜੇ ਵਿਚ ਪਰਵੇਸ਼ ਕਰਨਾ ਇਕ ਅਗੰਮੀ ਖੇੜੇ ਦਾ ਪ੍ਰਤੀਕ ਹੈ। ਉਸ ਖੁਸ਼ੀ ਦੀ ਸਾਰ ਸੁਹਾਗਣ-ਜੀਵ ਇਸਤਰੀ ਹੀ ਜਾਣ ਸਕਦੀ ਹੈ। ਜੇ ਉਹ ਦਰਸ਼ਨ ਤੋਂ ਵਾਂਝੀ ਰਹਿ ਜਾਵੇ ਭਾਵ ਪਤੀ ਤੋਂ ਵਿਛੋੜੇ ਦੀ ਕੋਈ ਘੜੀ ਆ ਜਾਵੇ ਤਾਂ ਉਸ ਦੇ ਹਿਰਦੇ ਵਿਚ ਜੋ ਵਲੱਸ ਪੈਂਦੇ ਹਨ, ਜੋ ਤਾਲਾ ਬੇਲੀ ਉਠਦੀ ਹੈ, ਉਹ 'ਵਾਤ ਨ ਪੁਛੈ ਕੋਇ' ਵਾਲੀ ਹਾਲਤ ਦੁੱਖਾਂ ਭਰੀ ਹੁੰਦੀ ਹੈ। ਭਾਵ-ਅਰਥ ਇਹ ਹੈ ਕਿ ਜਗਿਆਸੂ ਦੀ ਮਨ ਬ੍ਰਿਤੀ ਪਰਮੇਸ਼ਰ ਦੇ ਨਾਮ ਵਿਚ ਟਿਕਣੀ ਸੁਖਦਾਈ ਅਤੇ ਮਨ ਦਾ ਸਿਮਰਨ ਨਾਲੋਂ ਟੁੱਟਣਾ ਅਤਿ ਦੁਖਦਾਈ ਹੁੰਦਾ ਹੈ।

ਦੂਜੇ ਸਲੋਕ ਵਿਚ ਵੀ 'ਸਹੁ ਬੈਠਾ ਅੰਙਣ ਮਲਿ' ਦੀ ਸ਼ੋਭਾ ਅਤੇ ਉਸ ਦੇ ਸੁੰਦਰ ਦੀਦਾਰ ਦੀਆਂ ਬਰਕਤਾਂ ਦਾ ਵਰਣਨ ਹੈ। ਅਜਿਹੀ ਅਵਸਥਾ ਵਿਚ ਕੋਈ ਗੁਰਮੁਖ ਸਖੀ ਸਹੇਲੀ ਅਥਵਾ ਮਿੱਤਰ ਘਰ ਆਣ ਤਾਂ ਉਹ ਖ਼ਾਲੀ ਨਹੀਂ ਜਾਂਦੇ ਕਿਉਂਕਿ ਬਿਰਤੀ ਪਰਉਪਕਾਰ ਵਾਲੀ ਬਣ ਜਾਂਦੀ ਹੈ। ਜੋ ਜਾਚਕ ਆਉਂਦਾ ਅਤੇ ਜਾਂਦਾ ਹੈ ਭੁਖਾ ਨਹੀਂ ਪਰਤਦਾ ਕਿਉਂਕਿ ਭਗਤੀ ਦੇ ਭੰਡਾਰ ਵਾਲਾ ਮਾਲਕ ਆਪ ਹਿਰਦੇ ਵਿਚ ਸੁਭਾਇਮਾਨ ਹੋ ਰਿਹਾ ਹੁੰਦਾ ਹੈ।

ਤੀਜੇ ਪਹਿਰੇ ਵਿਚ ਕੰਤ-ਮਿਲਾਪ ਦੀ ਤੀਬਰਤਾ ਨੂੰ ਅਤਿ ਅਨੂਪਮ ਰੰਗ ਵਿਚ ਬਿਆਨਿਆ ਹੈ। ਇਤਨੀ ਖੁਸ਼ੀ ਹੈ ਕਿ ਸੇਜ ਦੀ ਵਿਛਾਈ ਤੇ ਹੋਰ ਸ਼ਿੰਗਾਰ ਕਰਨ ਵਿਚ ਜੋ ਸਮਾਂ ਲਗਦਾ ਹੈ, ਉਤਨੀ ਵਿਥ ਵੀ ਦਿਲ ਨੂੰ ਨਹੀਂ ਸੁਖਾਂਦੀ। ਜਦੋਂ ਪਰਮੇਸ਼ਰ ਪ੍ਰਗਟ ਪਹਾਰੈ ਜਾਪਦਾ ਹੋਵੇ ਤਦੋਂ ਹਾਰ-ਸ਼ਿੰਗਾਰ ਸਾਧਨ, ਜਪ, ਤਪ, ਸੰਜਮ ਆਦਿ ਸਭ ਭੁਲ ਜਾਂਦੇ ਹਨ, ਕੇਵਲ ਮਿਲਾਪ ਤੇ ਪਤੀ ਦੀ ਵਾਰਤਾਲਾਪ ਸੁਣਨ ਤੇ ਹੀ ਚਿਤ ਕਰਦਾ ਹੈ।

ਇਕ ਗੱਲ ਵਿਸ਼ੇਸ਼ ਤੌਰ ਤੇ ਯਾਦ ਰਖਣ ਵਾਲੀ ਹੈ ਕਿ ਗੁਰਬਾਣੀ ਦੇ ਰਸ ਵਿਚ ਮਗਨ ਹੋਇਆਂ ਜੀਵਨ ਵਿਚ ਅਜਿਹੇ ਮਿਲਾਪ ਵਾਲੀ ਘੜੀ ਨਸੀਬ ਹੋ ਜਾਂਦੀ ਹੈ ਪਰ ਸੁਰਤੇ ਲਈ ਉਸ ਘੜੀ ਦਾ ਆਨੰਦ ਮਾਣ ਕੇ ਲਗਾਤਾਰ ਉਸ ਰੰਗ ਵਿਚ ਲੀਨ ਰਹਿਣਾ ਸੰਭਵ ਨਹੀਂ ਹੁੰਦਾ। ਇਸ ਲਈ ਸੁਰਤੇ ਦਾ ਫਰਜ਼ ਬਣਦਾ ਹੈ ਕਿ ਉਹ ਅਗੋਂ ਲਈ ਸੰਗਤ ਤੇ ਬਾਣੀ ਦਾ ਅਭਿਆਸ ਜਾਰੀ ਰਖੇ। ਕਈ ਵਾਰੀ ਅਜਿਹੀ ਅਵਸਥਾ ਤੇ ਅਪੜੇ ਜਗਿਆਸੂ ਇਹ ਕਹਿਣ ਲਗ ਜਾਂਦੇ ਹਨ:-

**ਗਿਆਨੈ ਕਾਰਨ ਕਰਮ ਅਭਿਆਸੁ**
**ਗਿਆਨੁ ਭਇਆ ਤਉ ਕਰਮਹ ਨਾਸੁ ॥** [ਪੰਨਾ ੧੧੬੭

ਕੀ ਗੁਰੂ ਜੋਤਿ ਜਦੋਂ ਸਰੀਰ ਵਿਚ ਵਿਚਰਦੀ ਸੀ ਤਾਂ ਸਤਿਗੁਰਾਂ ਨੂੰ ਪਰਮੇਸ਼ਰ ਸਾਖਿਆਤ ਕਾਰ ਨਹੀਂ ਸੀ ਹੁੰਦਾ? ਉਹ ਤਾਂ ਆਪ ਹੀ ਨਿਰੰਕਾਰ ਦਾ ਰੂਪ ਸਨ। ਪਰ ਉਹ ਜੀਵਨ ਭਰ ਆਪ ਨਾਮ ਤੇ ਰਹਿਣੀ ਰਹਿਤ ਵਿਚ ਪੱਕੇ ਰਹੇ ਅਤੇ ਹੋਰ ਸਿਖਾਂ ਨੂੰ "ਰਹਿਣੀ ਰਹੈ ਸੋਈ ਸਿਖ ਮੇਰਾ। ਉਹ ਸਾਹਿਬ ਮੈ ਉਸ ਕਾ ਚੇਰਾ" ਵਾਲੀ ਰਹਿਣੀ-ਰਹਿਤ ਦ੍ਰਿੜ ਕਰਾਉਂਦੇ ਰਹੇ।

ਪਉੜੀ ਵਿਚ ਪਾਰਬ੍ਰਹਮ ਪਰਮੇਸ਼ਰ ਦੀ ਵਡਿਆਈ ਕੀਤੀ ਹੈ। ਅੰਤਲੀਆਂ ਪੰਕਤੀਆਂ ਵਿਚ ਸਿਧਾਂਤਕ ਗੱਲ ਕੀਤੀ ਹੈ ਕਿ ਜਿਸ ਜੀਵ ਉਤੇ ਅਕਾਲ ਪੁਰਖ ਦਇਆਲੂ ਹੁੰਦਾ ਹੈ ਉਸ ਨੂੰ ਸਤਿਗੁਰੂ ਦੀ ਸੇਵਾ ਵਿਚ ਲਾਉਂਦਾ ਹੈ। ਉਹ ਸੇਵਕ ਹਰੀ ਦੇ ਗੁਣ ਗਾਉਣ ਵਿਚ ਹੀ ਪ੍ਰਸੰਨ ਰਹਿੰਦਾ ਹੈ ਅਤੇ ਉਸ ਨੂੰ ਕਦੇ ਕਿਸੇ ਕੰਮ ਵਿਚ ਤੋਟਿ ਨਹੀਂ ਆਉਂਦੀ। ਇਸ ਲਈ ਸਦਾ ਹੀ ਗੁਰ-ਪਰਮੇਸ਼ਰ ਦੀ ਸ਼ਰਨ ਅਤੇ ਉਸਦੇ ਗੁਣ ਗਾਉਣੇ ਚਾਹੀਦੇ ਹਨ।

**ਡਖਣੇ ਮ: ੫ ॥ ਜਾ ਮੂ ਪਸੀ ਹਠ ਮੈ, ਪਿਰੀ ਮਹਿਜੈ ਨਾਲਿ ॥ ਹਭੇ ਡੁਖ ਉਲਾਹਿਅਮੁ, ਨਾਨਕ ਨਦਰਿ ਨਿਹਾਲਿ ॥੧॥ ਮ: ੫ ॥ ਨਾਨਕ ਬੈਠਾ ਭਖੇ ਵਾਉ, ਲੰਮੇ ਸੇਵਹਿ ਦਰੁ ਖੜਾ ॥ ਪਿਰੀਏ ਤੂ ਜਾਣੁ ਮਹਿਜਾ ਸਾਉ, ਜੋਈ ਸਾਈ ਮੁਹੁ ਖੜਾ ॥੨॥ ਮ: ੫ ॥ ਕਿਆ ਗਾਲਾਇਓ ਭੂਛ, ਪਰ ਵੇਲਿ ਨ ਜੋਹੇ ਕੰਤ ਤੂ॥ ਨਾਨਕ, ਫੁਲਾ ਸੰਦੀ ਵਾੜਿ, ਖਿੜਿਆ ਹਭੁ ਸੰਸਾਰੁ ਜਿਉ ॥੩॥ ਪਉੜੀ ॥ ਸੁਘੜ ਸੁਜਾਣ ਸਰੂਪੁ ਤੂ, ਸਭ ਮਹਿ ਵਰਤੰਤਾ ॥ ਤੂ ਆਪੇ ਠਾਕੁਰੁ ਸੇਵਕੋ ਆਪੇ ਪੂਜੰਤਾ ॥ ਦਾਨਾ ਬੀਨਾ ਆਪਿ ਤੂ, ਆਪੇ ਸਤਵੰਤਾ ॥ ਜਤੀ ਸਤੀ ਪ੍ਰਭੁ ਨਿਰਮਲਾ, ਮੇਰੇ ਹਰਿ ਭਗਵੰਤਾ ॥ ਸਭੁ ਬ੍ਰਹਮ ਪਸਾਰੁ ਪਸਾਰਿਓ, ਆਪੇ ਖੇਲੰਤਾ ॥ ਇਹੁ ਆਵਾਗਵਣੁ ਰਚਾਇਓ, ਕਰਿ ਚੋਜ ਦੇਖੰਤਾ ॥ ਤਿਸੁ ਬਾਹੁੜਿ ਗਰਭਿ ਨ ਪਾਵਹੀ, ਜਿਸੁ ਦੇਵਹਿ ਗੁਰ ਮੰਤਾ ॥ ਜਿਉ ਆਪਿ ਚਲਾਵਹਿ ਤਿਉ ਚਲਦੇ, ਕਿਛੁ ਵਸਿ ਨ ਜੰਤਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਪਸੀਂ, ਮੈਂ, ਮਹਿੰਜੈ, ਸੇਵਹਿਂ, ਮਹਿੰਜਾ, ਜੋਈਂ, ਸਾਈਂ, ਮੁਹੁਂ, ਫੁੱਲਾਂ, ਜਿਉਂ, ਪਾਵਹੀਂ, ਦੇਵਹਿਂ, ਜਿਉਂ, ਚਲਾਵਹਿਂ, ਤਿਉਂ।

**ਪਦ ਅਰਥ: ਡਖਣੇ ਮ:੫॥-** ਜਾ=ਜਦ। ਮੂ=ਮੈਂ। ਪਸੀ=ਵੇਖਦੀ ਹਾਂ। ਹਠ ਮੈ=ਹਿਰਦੇ ਵਿਚ। ਪਿਰੀ=ਪਿਆਰਾ ਪਤੀ। ਹਭੇ=ਸਾਰੇ। ਡੁਖ=ਦੁਖ। ਉਲਾਹਿਅਮੁ=ਉਸ ਨੇ ਮੇਰੇ (ਦੁਖ) ਲਾਹ ਦਿੱਤੇ ਹਨ। ਨਦਰਿ=ਮਿਹਰ ਦੀ ਨਜ਼ਰ ਨਾਲ। ਨਿਹਾਲਿ=ਵੇਖ ਕੇ।੧।

**ਮ:੫॥-** ਭਖੇ ਵਾਉ=ਹਵਾ ਖਾ ਰਿਹਾ ਭਾਵ ਨਾਮ ਜਪ ਰਿਹਾ ਹੈਂ। ਲੰਮੇ=ਲੰਮਾ ਪਿਆ। ਸੇਵਹਿ=ਸੇਂਵਦਾ ਹੈਂ। ਦਰੁ=ਦਰ ਉਤੇ। ਪਿਰੀਏ=ਹੇ ਪਿਆਰੇ ਪਤੀ!। ਮਹਿਜਾ ਸੁਆਉ=ਮੇਰਾ ਮਨੋਰਥ। ਜੋਈ=ਮੈਂ ਤੱਕ ਰਿਹਾ ਹਾਂ। ਸਾਈ=ਹੇ ਮਾਲਕ!। ਮੁਹ=ਮੂੰਹ।੨।

**ਮ:੫॥-** ਕਿਆ ਗਾਲਾਇਓ=ਕੀ ਬੋਲਿਆ ਹੀ, ਕੀ ਗੱਲ ਕਰਦਾ ਹੈਂ?। ਭੂਛ=ਜੰਗਲੀ, ਮੂਰਖ। ਪਰ ਵੇਲਿ=ਪਰਾਈ ਇਸਤਰੀ। ਨਾ ਜੋਹੇ=ਨਾ ਵੇਖ। ਫੁਲਾ ਸੰਦੀ ਵਾੜਿ=ਫੁਲਾਂ ਦੀ ਵਾੜੀ ਵਾਂਗੂੰ।੩।

**ਪਉੜੀ॥-** ਸੁਘੜ=ਸੁਚੱਜਾ। ਸੁਜਾਣੁ=ਸਿਆਣਾ। ਸਰੂਪ=ਸੋਹਣੇ ਰੂਪ ਵਾਲਾ, ਸੁੰਦਰ। ਵਰਤੰਤਾ=ਵਿਆਪਕ ਹੈਂ। ਠਾਕੁਰ=ਮਾਲਕ। ਸੇਵਕੋ=ਸੇਵਕ। ਪੂਜੰਤਾ=ਪੂਜਾ ਕਰਨ ਵਾਲਾ। ਦਾਨਾ=ਜਾਣਨ ਵਾਲਾ। ਬੀਨਾ=ਵੇਖਣ ਵਾਲਾ।

ਸਤਵੰਤਾ=ਸਤਵਾਦੀ। ਜਤੀ=ਜਤੀ ਧਾਰਨ ਵਾਲਾ। ਸਤੀ=ਦਾਨੀ। ਆਵਾਗਵਣੁ=ਜੰਮਣ ਮਰਨ। ਰਚਾਇਓ=ਬਣਾਇਆ। ਕਰਿ ਚੋਜ=ਤਮਾਸ਼ੇ ਕਰਕੇ। ਦੇਖੰਤਾ=ਵੇਖਦਾ ਹੈ। ਬਾਹੁੜਿ=ਫਿਰ, ਮੁੜ ਕੇ। ਗਰਭਿ=(ਮਾਤਾ ਦੇ) ਗਰਭ ਵਿਚ। ਨ ਪਾਵਹੀ=ਨਹੀਂ ਪਾਉਂਦਾ ਹੈਂ। ਗੁਰਮੰਤਾ=ਗੁਰ-ਮੰਤਰ, ਉਪਦੇਸ਼। ਵਸਿ ਨ ਜੰਤਾ=ਜੀਆਂ ਦੇ ਵਸ ਵਿਚ (ਕੁਝ) ਨਹੀਂ ਹੈ।੪।

**ਅਰਥ: ਡਖਣੇ ਮਹਲਾ ੫॥-** (ਹੇ ਭਾਈ!) ਜਦ ਮੈਂ (ਆਪਣੇ) ਹਿਰਦੇ ਵਿਚ ਵੇਖਦੀ ਹਾਂ ਤਾਂ ਪਤੀ (ਪ੍ਰੀਤਮ) ਮੇਰੇ ਨਾਲ (ਵਸਦਾ ਦਿਸਦਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਪ੍ਰੀਤਮ ਨੇ) ਮਿਹਰ ਦੀ ਦ੍ਰਿਸ਼ਟੀ (ਨਜ਼ਰ) ਨਾਲ (ਮੇਰੇ) ਸਾਰੇ ਦੁਖ ਲਾਹ ਦਿੱਤੇ ਹਨ (ਭਾਵ ਦੂਰ ਕਰ ਦਿੱਤੇ ਹਨ)।੧।

**ਮ:੫॥-** ਨਾਨਕ! (ਤੂੰ) ਲੰਮੇ (ਸਮੇਂ ਤੋਂ) ਦਰ ਉਤੇ ਖੜਾ ਕੀ ਸਿਮਰਦਾ ਪਿਆ ਹੈਂ ਕੀ ਕੰਨਸੋਆਂ ਲੈ ਰਿਹਾ ਹੈਂ? (ਤੇਰਾ ਕੀ ਪ੍ਰਯੋਜਨ ਹੈ?)। (ਉਤਰ) ਹੇ (ਅੰਤਰਜਾਮੀ) ਪਤੀ ਪ੍ਰਭੂ! ਤੂੰ ਮੇਰੇ (ਖੜੇ ਹੋਣ ਦਾ) ਪ੍ਰਯੋਜਨ ਸਮਝ, ਮੈਂ (ਤੈਂ) ਸਾਈਂ ਦਾ ਦੀਦਾਰ ਕਰਨ ਲਈ ਖੜਾ ਹਾਂ।੨।

**ਮ: ੫॥-** (ਜੀਵ ਪ੍ਰਤੀ ਉਪਦੇਸ਼ ਦਿੰਦੇ ਹਨ) ਹੇ ਮੂਰਖ! ਤੂੰ ਕੀ (ਬੋਲ) ਬੋਲਿਆ ਹੈ (ਸੰਭਲ ਕੇ ਗਲ ਕਰ) ਪਰਾਈ ਇਸਤਰੀ ਨੂੰ ਤੂੰ (ਵਿਸ਼ਈਆਂ ਵਾਂਗੂੰ) ਨਾ ਵੇਖ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਵੇਂ) ਇਹ ਫੁਲਾਂ ਦੀ ਫੁਲਵਾੜੀ (ਖਿੜੀ ਹੋਈ ਹੈ) ਤਿਵੇਂ ਸਾਰਾ ਹੀ ਸੰਸਾਰ ਖਿੜਆ ਹੋਇਆ ਹੈ (ਭਾਵ ਵਿਭਚਾਰੀ ਨਾ ਬਣ, ਵੇਖ ਕੇ ਫੁਲ ਵਾਂਗੂੰ ਖਿੜ ਪਉ)।੩।

**ਪਉੜੀ॥-** ਹੇ ਵਾਹਿਗੁਰੂ! ਤੂੰ ਸੁਚੱਜਾ, ਸਿਆਣੇ ਤੇ ਸੁੰਦਰ ਰੂਪ ਵਾਲਾ ਹੈਂ (ਅਤੇ) ਸਾਰਿਆਂ ਵਿਚ ਵਿਆਪਕ ਹੈਂ। ਤੂੰ ਆਪ ਹੀ ਮਾਲਕ ਹੈਂ, ਆਪ ਹੀ ਸੇਵਕ ਹੈਂ, (ਆਪਣੀ) ਪੂਜਾ ਕਰਨ ਵਾਲਾ ਹੈਂ। ਤੂੰ ਆਪੇ ਜਾਣਨ ਵਾਲਾ ਹੈਂ, ਵੇਖਣ ਵਾਲਾ ਹੈਂ, (ਅਤੇ) ਆਪ ਹੀ ਸਚਿਆਰ ਹੈਂ। ਹੇ ਮੇਰੇ ਹਰੀ ਮਾਲਕ! ਤੂੰ (ਆਪ ਹੀ) ਸਤਿਵਾਦੀ (ਉਚੇ ਆਚਰਨ ਵਾਲਾ) ਦਾਨੀ ਤੇ ਪਵਿਤਰ ਹੈਂ। ਸਾਰਾ ਬ੍ਰਹਮ ਪਸਾਰਾ (ਤੂੰ ਆਪ ਹੀ) ਪਸਾਰਿਆ ਹੈ, ਆਪ ਹੀ (ਇਸ ਪਸਾਰੇ ਵਿਚ) ਖੇਡ ਰਿਹਾ ਹੈਂ। ਇਹ ਜੰਮਣ ਮਰਨ ਤੂੰ ਆਪ ਹੀ ਬਣਾਇਆ ਹੈ (ਅਤੇ) ਤਮਾਸ਼ੇ ਕਰਕੇ ਵੇਖ ਰਿਹਾ ਹੈਂ। (ਹੇ ਪ੍ਰਭੂ!) ਜਿਸ (ਜੀਵ ਨੂੰ) ਗੁਰ-ਮੰਤਰ ਦੇਂਦਾ ਹੈਂ ਉਸ (ਜੀਵ) ਨੂੰ ਤੂੰ ਮੁੜ ਕੇ ਗਰਭ ਜੂਨੀ ਵਿਚ ਨਹੀਂ ਪਾਉਂਦਾ (ਹੇ ਪ੍ਰਭੂ!) ਜਿਸ ਤਰ੍ਹਾਂ ਤੂੰ ਆਪ (ਜੀਆਂ ਨੂੰ) ਚਲਾਉਂਦਾ ਹੈਂ (ਉਸੇ ਤਰ੍ਹਾਂ) ਸਾਰੇ ਚਲਦੇ ਹਨ, ਇਨ੍ਹਾਂ ਜੰਤਾਂ (ਜੀਆਂ) ਦੇ ਵਸ ਵਿਚ ਕੁਝ ਨਹੀਂ ਹੈ।੪।

## ਅਰਥ ਭੇਦ ਅਤੇ ਨਿਰਣੈ

**ਨਾਨਕ ਬੈਠਾ ਭਖੇ ਵਾਉ, ਲੰਮੇ ਸੇਵਹਿ ਦਰੁ ਖੜਾ ॥**
**ਪਿਰੀਏ ਤੂ ਜਾਣੁ ਮਹਿਜਾ ਸਾਉ, ਜੋਈ ਸਾਈ ਮੁਹੁ ਖੜਾ॥**

ਵਖ ਵਖ ਅਰਥ:

੧) ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪਰਮੇਸ਼ਰ ਮੈਂ ਤੇਰੀ ਕਨਸੋਇ ਲੇਤਾ ਹੂੰ ਅਰਥਾਤ ਕਾਨੋਂ ਮੈਂ ਤੁਮਾਰੀ ਸੋਭਾ ਸੁਨਤਾ ਹੂੰ ਵਾ (ਭਖੇ ਵਾਉ) ਵਾਸ਼ਨਾ ਕੋ ਨਸ਼ਟ ਕਰਤਾ ਹੂੰ ਔ ਲੰਮੇ ਦਰ ਸਤ ਸੰਗ ਕੋ (ਖੜਾ) ਸਾਵਧਾਨ ਹੋ ਕੇ ਸੇਵਤਾ ਹੂੰ। [ਫ.ਸ.

੨) ਨਾਨਕ ਬੈਠਾ, ਲੰਮਾ ਪਿਆ, ਦਰ ਖੜਾ, (ਹੇ ਪ੍ਰਭੂ! ਤੇਰੀ) ਉਡੀਕ ਕਰਦਾ ਅਰ ਸੋਆਂ ਲੈਂਦਾ ਹੈ। ਹੇ ਪਯਾਰੇ ਤੂੰ ਮੇਰਾ ਪ੍ਰਯੋਜਨ ਜਾਣਦਾ ਹੈਂ (ਮੈਂ ਨਿਤ) ਖੜੋਤਾ ਸਾਈਂ ਦੇ ਮੂੰਹ ਦੇਖਣ ਨੂੰ ਸਿਕਦਾ ਹਾਂ।[ਭਾ. ਵੀਰ ਸਿੰਘ ਜੀ

੩) ਹੇ ਪ੍ਰਭੂ! ਬੇਅੰਤ ਜੀਵ ਖੜੇ ਤੇਰਾ ਦਰ ਸੇਂਵਦੇ ਹਨ, ਮੈਂ ਨਾਨਕ ਭੀ (ਤੇਰੇ ਦਰ ਤੇ ਖੜਾ) ਤੇਰੀ ਸੋਇ ਸੁਣ

ਰਿਹਾ ਹਾਂ। ਹੇ ਪਤੀ! ਤੂੰ ਮੇਰੇ ਦਿਲ ਦੀ ਜਾਣਦਾ ਹੈਂ, ਹੇ ਸਾਈਂ ਮੈਂ ਖਲੋਤਾ ਤੇਰਾ ਮੂੰਹ ਤਕ ਰਿਹਾ ਹਾਂ। [ਦਰਪਣ

੪) ਏਥੇ ਪਹਿਲੀ ਪੰਗਤੀ ਵਿਚ ਲਗਾਂ ਮਾਤ੍ਰਾਂ ਦੇ ਲਗਣ ਦੀ ਕੁਛ ਗੜਬੜ ਹੈ। ਨਿਯਮਾਂ ਅਨੁਸਾਰ ਯਾ ਤਾਂ 'ਭਖੇ' ਦੇ ਥਾਉਂ ਭੀ 'ਭਖਹਿ' ਹੋਣਾ ਚਾਹੀਦਾ ਸੀ ਯਾ 'ਸੇਵਹਿ' ਦੇ ਥਾਉ 'ਸੇਵੇਂ' ਲੋੜੀਂਦਾ ਸੀ ਕੀ ਜਾਣੀਏ (ਗੁਰੂ ਜਾਣੇ) ਕੁਝ ਹੋਰ ਗੋਹਝ ਨਿਯਮ ਹੀ ਹੋਵੇ।

ਦਰਸਨਾਂ ਦੀ ਅਮਿਤਤਾਈ ਭੀ ਅਮੁਕ ਹੈ, ਪਰੇ ਤੋਂ ਪਰੇ ਹੈ, ਤਿਵੇਂ ਅਭਿਆਸ ਕਮਾਈ ਭੀ ਅਤੁਟ ਹੈ। 'ਭਖੇ ਵਾਉ' ਹਵਾ ਫਕੇ ਸੁਆਸ ਅਭਿਆਸੀ ਪਵਨ ਉਤਰਾਉ ਚੜਾਉ ਦਾ ਦੋਰ ਜਾਰੀ ਰਖ ਕੇ 'ਲੰਮੇ ਸੇਵੇ ਦਰੁ ਖੜਾ' ਦਰੁ ਸੇਵੇ ਲੰਮਾ ਪਿਆ ਭੀ ਤੇ ਖੜੋਤਾ ਭੀ। 'ਸੇਵਹਿ ਯਾ ਸੇਵੇਂ' ਪਦ ਏਥੇ ਦੇਹੁਰੀ ਦੀਪਕ ਹੈ। ਦੋਹੀਂ ਪਾਸੀਂ ਅਰਥ ਚਾਨਣਾ ਪਾਉਂਦਾ ਹੈ' ਪਿਰੀਏ ਤੂੰ ਜਾਣ ਮਹਿੰਜਾ ਸਾਉ, ਜੋਈ ਸਾਈ ਮੁਹੁ ਖੜਾ' ਹੇ ਪਿਰੀ ਪ੍ਰੀਤਮ ਸਾਈਂ ਤੂੰ ਮੇਰਾ ਇਹੀ ਮੁਖ ਪਰਯੋਜਨ ਸਾਉ ਜਾਣ। (ਇਤ ਬਿਧ ਤਤਪਰ ਹੋ ਕੇ ਸਿਮਰਨ ਵਿਚਿ ਜੁਟਣ ਦਾ) ਕਿ ਮੈਂ (ਮੁਹੁ) ਖੜਾ ਤੈਨੂੰ ਹੀ ਤਕਾਂ (ਤੇਰਾ ਦੀਦਾਰ ਤਕਾਂ)।[**ਗੁਰਬਾਣੀ ਲਗ-ਮਾਤ੍ਰਾਂ ਦੀ ਵਿਲਖਣਤਾ**

**ਨਿਰਣੈ:** ਗੁਰੂ ਦੀ ਕਿਰਪਾ ਨਾਲ ਤੁਛ ਬੁੱਧੀ ਅਨੁਸਾਰ ਦਾਸਰੇ ਨੂੰ ਜੋ ਅਨੁਭਵ ਹੋਇਆ ਹੈ, ਉਸ ਅਨੁਸਾਰ ਭਖੇ ਤੇ ਸੇਵਹਿ' ਦੋਵੇਂ ਰੂਪ ਹੀ ਠੀਕ ਹਨ।

ਨਾਨਕ ਬੈਠਾ ਹੋਇਆ ਹਵਾ ਭਖ ਰਿਹਾ ਸੀ ਭਾਵ ਨਾਮ-ਸਿਮਰਨ ਕਰ ਰਿਹਾ ਸੀ ਤਾਂ ਪ੍ਰਭੂ ਪ੍ਰੀਤਮ ਨੇ ਨਾਨਕ ਵਲ ਵੇਖ ਕੇ ਪੁਛਿਆ 'ਐ ਨਾਨਕ! ਤੂੰ ਐਨੇ ਲੰਮੇ (ਸਮੇਂ ਤੋਂ ਮੇਰੇ) ਦਰ ਉਤੇ ਖੜਾ ਕੀ ਸੇਂਵਦਾ ਪਿਆ ਹੈਂ? ਭਾਵ ਕੀ ਸਿਮਰਨ ਕਰ ਰਿਹਾ ਹੈਂ? ਤਾਂ ਨਾਨਕ ਗੁਰੂ ਜੀ ਨੇ ਉਤਰ ਵਿਚ ਆਖਿਆ ਹੇ ਪਿਆਰੇ (ਪ੍ਰਭੂ! ਮੇਰੇ ਖੜੇ ਹੋਣ ਦਾ) ਪਰਯੋਜਨ ਤੂੰ ਜਾਣ, ਹੇ ਸਾਈਂ ਮੈਂ ਤੇਰਾ ਮੂੰਹ (ਮੁਖੜਾ ਭਾਵ ਦੀਦਾਰ) ਵੇਖ ਰਿਹਾ ਹਾਂ।

ਗੁਰਬਾਣੀ ਵਿਚ ਅਜਿਹੀ ਭਾਵਨਾ ਦਾ ਪ੍ਰਗਟਾਅ ਹੋਰ ਥਾਵਾਂ ਤੇ ਵੀ ਮਿਲਦਾ ਹੈ। ਜਿਵੇਂ:-

**੧. ਹਉ ਤਿਸੁ ਅਗੈ ਦਿਨੁ ਰਾਤਿ ਰਹਾ ਕਰ ਜੋੜੀਐ॥** [ਪੰਨਾ ੫੨੨

**੨. ਮੁਖੁ ਡੇਖਾਊ ਪਲਕ,ਛਡਿ ਆਨ ਨ ਡੇਊ ਚਿਤੁ ॥** [ਪੰਨਾ ੮੦੭

ਖੜੇ ਹੋ ਕੇ ਪ੍ਰਭੂ ਦਾ ਦਰਸ਼ਨ ਪਰਸਨ ਦੀ ਸਾਧਨਾ ਦਾ ਜੋ ਅਨੂਠਾ ਰੰਗ ਹੈ ਉਸ ਹਾਲਤ ਨੂੰ ਕੋਈ ਵਿਰਲਾ ਨਾਮ-ਰਸੀਆ ਹੀ ਜਾਣ ਸਕਦਾ ਹੈ:-

**ਜਿਨਾ ਅੰਦਰਿ ਉਮਰਥਲ, ਸੇਈ ਜਾਣਨਿ ਸੂਲੀਆ ॥**

**ਹਰਿ ਜਾਣਹਿ ਸੇਈ ਬਿਰਹੁ, ਹਉ ਤਿਨ ਵਿਟਹੁ ਸਦ ਘੁਮਿ ਘੋਲੀਆ॥** [ਪੰਨਾ ੩੧੧

'ਮੁਹੁਖੜਾ' ਜੁੜਤ ਪਦ ਨਹੀਂ ਹੈ। ਪਰ ਗੁਰਬਾਣੀ ਪਾਠ ਦਰਸ਼ਨ ਪੋਥੀ ਵਿਚ ਪਾਠਕਾਂ ਨੂੰ ਇਉਂ ਆਦੇਸ਼ ਦਿੱਤਾ ਗਿਆ ਹੈ:- (ਮੁਹੁਖੜਾ ਜੋਰ ਦੀ ਨਹੀਂ ਬੋਲਣਾ, ਮੁਖੜੇ ਦਾ ਹੀ ਵਾਚਕ ਹੈ। ਮੁਹੁਖ-ੜਾ ਬੋਲੋ)''

ਟਕਸਾਲੀ ਪਾਠ ਦਾ ਉਚਾਰਨ ਟਕਸਾਲ ਦੇ ਵਿਦਿਆਰਥੀ ਹੀ ਸਮਝ ਸਕਦੇ ਹਨ। ਅਜਿਹੀ ਵਿਦਿਆ ਆਮ ਪ੍ਰੇਮੀਆ ਦੀ ਪਹੁੰਚ ਤੋਂ ਪਰੇ ਹੈ।

ਗੁਰਬਾਣੀ ਲਗ-ਮਾਤ੍ਰਾਂ ਦੀ ਵਿਲਖਣਤਾ ਵਿਚ ਭਾਈ ਸਾਹਿਬ ਰਣਧੀਰ ਸਿੰਘ ਜੀ ਵੀ ਹੇਠ ਲਿਖੇ ਵੀਚਾਰਾਂ ਰਾਹੀਂ ਪਾਠਕਾਂ ਨੂੰ ਸਹੀ ਸੇਧ ਨਹੀਂ ਦੇ ਸਕੇ:-

''ਸ਼ਾਇਦ ਮੁਹਖੜਾ ਇਕਠਾ ਪਾਠ ਬਣਾਉਣ ਵਾਲਿਆਂ ਨੇ ਤਾਂ ਬਣਾ ਲਿਆ ਹੈ ਕਿ ਖੜਾ ਪਦ ਪਾਠ ਪਹਿਲੀ ਪੰਗਤੀ ਵਿਚ ਇਕ ਵਾਰ ਆ ਜੋ ਜਾਂਦਾ ਹੈ। ਇਸ ਕਰਕੇ ਦੂਜੀ ਵਾਰ ਲਿਆਉਣ ਦੀ ਓਹਨਾਂ ਨੂੰ ਜ਼ਰੂਰਤ ਨਹੀਂ ਭਾਸੀ।

ਤਾਂਹੀ ਤੇ ਓਹਨਾਂ ਨੇ 'ਮੁਹੁਖੜਾ' ਨਿਖੇੜ ਕੇ ਨਹੀਂ ਉਠਾਇਆ, ਜੁੜਵਾਂ ਹੀ ਪਾਠ ਲਿਖ ਦਿੱਤਾ ਹੈ ਨਿਖੜਵਾਂ ਪਾਠ 'ਮੁਹੁ ਖੜਾ' ਭੀ ਕੋਈ ਮਾਅਨੇ ਨਹੀਂ ਦਿੰਦਾ। 'ਮੋਹਿ ਖੜਾ' ਪਾਠ ਹੁੰਦਾ ਤਾਂ ਗੁਰਬਾਣੀ ਦੇ ਲਗਾ ਮਾਤਰੀ ਨਿਯਮਾਂ ਅੰਦਰ ਹੁੰਦਾ। ਹੁਣ ਭੀ ਹੋ ਸਕਦਾ ਹੈ ਕਿ 'ਮੁਹੁ' ਪਦ ਗੁਰਬਾਣੀ ਅੰਦਰਿ 'ਮੋਹਿ' ਦੇ ਥਾਉਂ ਵਰਤਿਆ ਗਿਆ ਸਿਧ ਹੋ ਜਾਵੇ। ਤਦ ਏਹੀ ਪਾਠ ਵਿਸ਼ੇਸ਼ ਸਿਧ ਰਹੇਗਾ। ਉਨ੍ਹਾਂ ਚਿਰ ਰੌਲਾ ਹੀ ਹੈ। ਪਾਠ ਤਾਂ ਇਕੋ ਹੀ ਹੈ। ਅਥਵਾ ਅਥਵਾ ਵਾਲੀ ਗਲ ਮਨਜ਼ੂਰ ਨਹੀਂ। ਦੋ ਅਰਥਾਂ ਵਾਲੀ ਘਾੜਤ ਕਿਤੇ ਨਹੀਂ ਗੁਰਬਾਣੀ ਅੰਦਰਿ ਪਾਈ ਜਾਂਦੀ। ਸੋ ਜਾਂ ਤਾਂ 'ਮੁਹੁ' ਪਦ 'ਮੋਹਿ' ਦੇ ਅਰਥ ਵਿਚਿ ਗੁਰਬਾਣੀ ਅੰਦਰਿ ਹੋਰਤ ਕਿਤੇ ਲਭ ਜਾਏ ਯਾ 'ਮੁਹਖੜਾ' ਮੁਖੜੇ ਦੇ ਅਰਥਾਂ ਵਿਚ ਹੀ ਸਿਧ ਹੋ ਜਾਏ ਹਰ ਸੂਰਤ ਵਿਚਿ ਪਹਿਲੀ ਪੰਗਤੀ ਦਾ ਭਾਵ ਅਰਥ ਤਾਂ ਠੀਕ ਹੈ ਦੂਜੀ ਪੰਗਤੀ ਦਾ ਰੌਲਾ ਸਤਿਗੁਰੂ ਫੇਰ ਕਿਤੇ ਨਵਿਰਤ ਕਰੂ।''

ਗੁਰਬਾਣੀ ਵਿਚ 'ਮੁਹੁ' ਪਦ 'ਮੁਖ' ਦੇ ਅਰਥਾਂ ਵਿਚ ਉਪਲਬਧ ਹੈ ਇਸ ਵਿਚ ਕੋਈ ਭੁਲੇਖੇ ਵਾਲੀ ਗੱਲ ਨਹੀਂ:-

**ਮੁਹੁ ਮਾਸੈ ਕਾ, ਜੀਭ ਮਾਸੈ ਕੀ, ਮਾਸੈ ਅੰਦਰਿ ਸਾਸੁ ॥** [ਪੰਨਾ ੧੨੮੯

ਇਸ ਤੋਂ ਇਹ ਸਿਧ ਹੁੰਦਾ ਹੈ ਕਿ ਸੰਬੰਧਤ ਪੰਕਤੀ ਵਿਚ 'ਮੁਹੁ ਖੜਾ' ਪਾਠ ਹੀ ਸ਼ੁੱਧ ਉਚਾਰਨ ਦਾ ਲਖਾਇਕ ਹੈ। ਇਥੇ 'ਮੁਹੁ' ਦਾ ਅਰਥ 'ਮੈਂ' ਨਹੀਂ, ਮੂੰਹ (ਮੁਖ) ਹੈ।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ 'ਬਾਹਰਿ ਢੂਢਨ ਤੇ ਛੂਟਿ ਪਰੇ, ਗੁਰਿ ਘਰ ਹੀ ਮਾਹਿ ਦਿਖਾਇਆਥਾ' (ਪੰਨਾ ੧੦੦੨) ਵਾਲਾ ਭਾਵ ਹੈ ਜਦੋਂ ਤਕ ਜੀਵ ਨੇ ਆਪਣੇ ਅੰਦਰ ਨਹੀਂ ਸੀ ਵੇਖਿਆ ਉਸ ਲਈ ਭਰਮ ਭੁਲੇਖਾ ਬਣਿਆ ਰਿਹਾ। ਪਰ ਜਦੋਂ ਉਸ ਨੂੰ ਇਹ ਗਿਆਨ ਹੋ ਗਿਆ ਕਿ 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' ਤਾਂ ਹਿਰਦੇ ਵਿਚ ਹੀ ਉਸ ਪਿਰੀ ਨੇ ਮਿਹਰ ਵਾਲੀ ਦ੍ਰਿਸ਼ਟੀ ਦੁਆਰਾ ਨਿਹਾਲ ਕਰ ਦਿੱਤਾ ਅਤੇ ਇਹ ਸਮਝ ਆਈ ਕਿ ਗੁਰ-ਪਰਮੇਸ਼ਰ ਮੇਰੇ ਨਾਲ ਹੈ:-

**ਸਾਜਨੜਾ ਮੇਰਾ ਸਾਜਨੜਾ, ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥**
**ਜਾਨੀਅੜਾ ਹਰਿ ਜਾਨੀਅੜਾ, ਨੈਣ ਅਲੋਇਅੜਾ ਹਰਿ ਜਾਨੀਅੜਾ॥**
**ਨੈਣ ਅਲੋਇਆ ਘਟਿ ਘਟਿ ਸੋਹਿਆ, ਅਤਿ ਅੰਮ੍ਰਿਤ ਪ੍ਰਿਅ ਗੂੜਾ ॥**
**ਨਾਲਿ ਹੋਵੰਦਾ ਲਹਿ ਨ ਸੰਕਦਾ, ਸੁਆਉ ਨ ਜਾਣੈ ਮੂੜਾ ॥**
**ਮਾਇਆ ਮਦਿ ਮਾਤਾ ਹੋਛੀ ਬਾਤਾ, ਮਿਲਣੁ ਨ ਜਾਈ ਭਰਮ ਧੜਾ ॥**
**ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ, ਹਰਿ ਸਾਜਨੁ ਸਭ ਕੈ ਨਿਕਟਿ ਖੜਾ॥੧॥** [ਪੰਨਾ ੯੨੪

ਦੂਜੇ ਸਲੋਕ ਵਿਚ ਐਸੇ ਅਭਿਆਸ ਦਾ ਵਰਣਨ ਹੈ ਜੋ ਬੈਠਿਆਂ, ਲੰਮੇ ਪਿਆਂ, ਖੜੋਤਿਆਂ ਸਜਣ ਦਾ ਅਨੂਪ ਮੁਖੜਾ ਦੇਖਣ ਦੀ ਲਾਲਸਾ ਵਲ ਲਿਜਾਂਦਾ ਹੈ। ਸਾਰੰਗ ਰਾਗ ਵਿਚ ਵੀ ਪੰਚਮ ਗੁਰਦੇਵ ਜੀ ਨੇ ਦਰਸ਼ਨ ਸਿਕ ਨੂੰ ਇਉਂ ਪ੍ਰਗਟਾਇਆ ਹੈ:-

**ਮੇਰਾ ਮਨੁ ਏਕੈ ਹੀ ਪ੍ਰਿਅ ਮਾਂਗੈ ॥**
**ਪੇਖਿ ਆਇਓ ਸਰਬ ਥਾਨ ਦੇਸ, ਪ੍ਰਿਅ ਰੋਮ ਨ ਸਮਸਰਿ ਲਾਗੈ॥** [ਪੰਨਾ ੧੨੦੯

ਇਹ ਸਲੋਕ ਸਾਈਂ ਦੇ ਚਰਨਾਂ ਵਿਚ ਸਾਮਰਤਖ ਰੂਪ ਵਿਚ ਬੇਨਤੀ ਦਾ ਪ੍ਰਤੀਕ ਹੈ। ਹੇ ਪਿਆਰੇ ਜੀਓ! ਮੇਰੇ ਵਲ ਤਾਂ ਵੇਖੋ, ਮੇਰੇ ਹਾਲ ਤੇ ਰਹਿਮ ਕਰੋ, ਆਪਣਾ ਦਰਸ਼ਨ ਬਖਸ਼ ਕੇ ਕ੍ਰਿਤਾਰਥ ਕਰੋ ਜੀ:-

**ਦਰਸਨ ਪਿਆਸ ਬਹੁਤੁ ਮਨਿ ਮੇਰੈ ॥**
**ਮਿਲੁ ਨਾਨਕ ਦੇਵ ਜਗਤ ਗੁਰ ਕੇਰੈ ॥** [ਪੰਨਾ ੧੩੦੫

ਇਸ ਸਲੋਕ ਦਾ ਅੰਤਰੀਵ ਭਾਵ ਇਹ ਹੈ ਕਿ ਜਗਿਆਸੂ ਭਾਵੇਂ ਬੈਠਾ ਹੋਵੇ, ਖੜੋਤਾ ਹੋਵੇ, ਕਿਸੇ ਹਾਲਤ ਵਿਚ ਵੀ ਹੋਵੇ, ਉਸ ਦੀ ਸਾਈਂ ਨਾਲ ਜੁੜੀ ਹੋਈ ਸੁਰਤਿ ਕਦੇ ਨ ਟੁੱਟੇ, 'ਰਸਨਿ ਰਸਾਏ' ਵਾਲੀ ਤਾਂਘ ਨਿਰੰਤਰ ਜਾਰੀ ਰਹੇ। ਹਠ-ਮਾਰਗ ਵਲ ਸੁਰਤਿ ਦਾ ਝੁਕਾਉ ਨਾ ਹੋਵੇ, ਸਹਜ ਮਾਰਗ ਦੀ ਪ੍ਰੇਰਣਾ ਬਣੀ ਰਹੇ।

ਤੀਜੇ ਸਲੋਕ ਵਿਚੋਂ ਇਸ ਤਰ੍ਹਾਂ ਦੀ ਸੇਧ ਪ੍ਰਾਪਤ ਹੁੰਦੀ ਹੈ ਜਿਵੇਂ ਹੇਠ ਲਿਖੇ ਸਲੋਕ ਵਿਚੋਂ ਮਿਲਦੀ ਹੈ:-

**ਕਿਆ ਤਕਹਿ ਬਿਆ ਪਾਸ, ਧਰ ਹੀਅੜੇ ਹਿਕ ਅਧਾਰ॥**
**ਥੀਉ ਸੰਤਨ ਕੀ ਰੇਣ, ਜਿਤੁ ਲਭੀ ਸੁਖ ਦਾਤਾਰੁ ॥** [ਪੰਨਾ ੧੦੯੮

ਜਿਵੇਂ ਪਤੀ-ਬ੍ਰਤਾ ਇਸਤ੍ਰੀ ਕੇਵਲ ਕੰਤ ਵਲ ਹੀ ਆਪਣਾ ਰੁਖ ਰਖਦੀ ਹੈ, ਇਸੇ ਤਰ੍ਹਾਂ ਜਗਿਆਸੂ ਕੇਵਲ ਆਪਣੇ ਸੁਆਮੀ ਵਲ ਹੀ ਤਕਦਾ ਹੈ ਜਿਸ ਦੀ ਜੋਤਿ ਸਭ ਵਿਚ ਪ੍ਰਕਾਸ਼ਮਾਨ ਹੋ ਰਹੀ ਹੈ।

ਇਹ ਜਗਤ ਫੁਲਾਂ ਦੀ ਵਾੜੀ ਸਮਾਨ ਹੈ। ਖਿੜੇ ਫੁਲ ਵੇਖ ਕੇ ਖੁਸ਼ੀ ਹੁੰਦੀ ਹੈ ਪਰ ਜਦੋਂ ਤੋੜ ਲਈਏ ਤਾਂ ਮੁਰਝਾ ਜਾਂਦੇ ਹਨ ਅਤੇ ਵਾੜੀ ਦਾ ਮਾਲਕ ਵੇਖ ਲਏ ਤਾਂ ਤੋੜਨ ਵਾਲੇ ਨੂੰ ਯੋਗ ਦੰਡ ਵੀ ਦਿੰਦਾ ਹੈ। ਇਸੇ ਤਰ੍ਹਾਂ 'ਪਰ ਵੇਲਿ ਨ ਜੋਹੇ' ਦਾ ਆਦੇਸ਼ ਜੀਵ ਨੂੰ ਝੰਝੋੜਦਾ ਹੈ ਕਿ ਪਰਾਈ ਵੇਲ (ਇਸਤਰੀ) ਨੂੰ ਬੁਰੀ ਨਿਗਾਹ ਨਾਲ ਵੇਖਣਾ ਮਾੜਾ ਕੰਮ ਹੈ। ਗੁਰਬਾਣੀ ਵਿਚ ਜੀਵ ਨੂੰ ਇਉਂ ਚੇਤੰਨ ਕੀਤਾ ਹੈ:-

**ਵੇਲਿ ਪਰਾਈ ਜੋਹਹਿ ਜੀਅੜੇ,ਕਰਹਿ ਚੋਰੀ ਬੁਰਿਆਰੀ॥**
**ਹੰਸ ਚਲਿਆ ਤੂ ਪਿਛੈ ਰਹੀਏਹਿ, ਛੁਟੜਿ ਹੋਈਅਹਿ ਨਾਰੀ॥** [ਪੰਨਾ ੧੫੫

ਪਉੜੀ ਵਿਚ ਪਰਮੇਸ਼ਰ ਦੀ ਸੁੰਦਰਤਾ ਸੁਘੜਤਾ ਅਤੇ ਸਰੂਪ ਜੋ ਸਰਬ ਵਿਆਪੀ ਹੈ, ਦੀ ਵਡਿਆਈ ਕੀਤੀ ਹੈ। ਹੇ ਪ੍ਰਭੂ! ਇਹ ਸਾਰਾ ਬ੍ਰਹਮ ਪਸਾਰਾ ਤੇਰਾ ਹੀ ਹੈ ਤੇ ਤੂੰ ਆਪ ਹੀ ਵਰਤ ਰਿਹਾ ਹੈਂ। ਹਾਂ, ਤੇਰਾ ਇਕ ਅਟੱਲ ਨਿਯਮ ਹੈ ਕਿ ਜਿਸ ਨੂੰ ਗੁਰ-ਮੰਤਰ ਦੀ ਬਖਸ਼ਿਸ਼ ਕਰ ਦੇਵੇਂ, ਉਸ ਨੂੰ ਤੂੰ ਗਰਭ ਜੂਨੀ ਵਿਚ ਨਹੀਂ ਪਾਉਂਦਾ:-

**ਤਿਸੁ ਬਾਹੁੜਿ ਗਰਭਿ ਨ ਪਾਵਹੀ, ਜਿਸੁ ਦੇਵਹਿ ਗੁਰਮੰਤਾ॥**

ਅੰਤ ਵਿਚ ਪਉੜੀ ਦਾ ਸਾਰ ਇਹ ਕਢਿਆ ਹੈ ਕਿ ਜੀਅ ਦੇ ਵਸ ਵਿਚ ਕੁਝ ਨਹੀਂ ਜਿਵੇਂ ਵਾਹਿਗੁਰੂ ਜੀਆਂ ਨੂੰ ਚਲਾਉਂਦੇ ਹਨ, ਤਿਵੇਂ ਸਾਰੇ ਜੀਵ ਚਲਦੇ ਹਨ।

**ਡਖਣੇ ਮ: ੫ ॥ ਕੁਰੀਏ ਕੁਰੀਏ ਵੈਦਿਆ, ਤਲਿ ਗਾੜ੍ਹਾ ਮਹਰੇਰੁ ॥ ਵੇਖੇ ਛਿਟੜਿ ਥੀਵਦੋ, ਜਾਮਿ ਖਿਸੰਦੋ ਪੇਰੁ॥੧॥ ਮ: ੫ ॥ ਸਚੁ ਜਾਣੈ ਕਚੁ ਵੈਦਿਓ, ਤੂ ਆਘੂ ਆਘੇ ਸਲਵੇ ॥ ਨਾਨਕ, ਆਤਸੜੀ ਮੰਝਿ ਨੈਣੂ, ਬਿਆ ਢਲਿ ਪਬਣਿ ਜਿਉ ਜੰਮਿਓ ॥੨॥ ਮ: ੫ ॥ ਭੋਰੇ ਭੋਰੇ ਰੂਹੜੇ, ਸੇਵੇਦੇ ਆਲਕੁ ॥ ਮੁਦਤਿ ਪਈ ਚਿਰਾਣੀਆ, ਫਿਰਿ ਕੜੂ ਆਵੈ ਰੁਤਿ ॥੩॥ ਪਉੜੀ ॥ ਤੁਧੁ ਰੂਪੁ ਨ ਰੇਖਿਆ ਜਾਤਿ, ਤੂ ਵਰਨਾ ਬਾਹਰਾ ॥ ਏ ਮਾਣਸ ਜਾਣਹਿ ਦੂਰਿ, ਤੂ ਵਰਤਹਿ ਜਾਹਰਾ ॥ ਤੂ ਸਭਿ ਘਟ ਭੋਗਹਿ ਆਪਿ, ਤੁਧੁ ਲੇਪੁ ਨ ਲਾਹਰਾ ॥ ਤੂ ਪੁਰਖੁ ਅਨੰਦੀ ਅਨੰਤ , ਸਭ ਜੋਤਿ ਸਮਾਹਰਾ ॥ ਤੂ ਸਭ ਦੇਵਾ ਮਹਿ ਦੇਵ, ਬਿਧਾਤੇ ਨਰਹਰਾ ॥ ਕਿਆ ਆਰਾਧੇ ਜਿਹਵਾ ਇਕ, ਤੂ ਅਬਿਨਾਸੀ ਅਪਰਪਰਾ ॥ ਜਿਸੁ ਮੇਲਹਿ ਸਤਿਗੁਰੁ ਆਪਿ, ਤਿਸ ਕੇ ਸਭਿ ਕੁਲ ਤਰਾ ॥ ਸੇਵਕ ਸਭਿ ਕਰਦੇ ਸੇਵ ਦਰਿ, ਨਾਨਕੁ ਜਨੁ ਤੇਰਾ ॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਵੈਂਦਿਆ, ਥੀਂਵਦੋ, ਵੈਂਦਿਓ, ਜਿਉਂ, ਸੇਂਵਦੇ, ਕਡੂੰ, ਜਾਣਹਿਂ, ਵਰਤਹਿਂ, ਭੋਗਹਿਂ, ਦੇਵਾਂ, ਮਹਿਂ, ਮੇਲਹਿਂ।

**ਪਦ ਅਰਥ: ਡਖਣੇ ਮਹਲਾ ੫॥-** ਕੁਰੀਏ ਕੁਰੀਏ=ਨਦੀ ਦੇ ਕਿਨਾਰੇ। ਵੈਦਿਆ=ਜਾਂਦਿਆ, ਜਾਣ ਵਾਲੇ। ਤਲਿ=ਤਲੇ, ਹੇਠ। ਗਾੜਾ=ਬਹੁਤ। ਮਹਰੇਰੁ=ਧਰਤੀ ਦੀ ਰੇੜ, ਤਿਲਕਣ। ਵੇਖੇ=ਵੇਖੇ। ਛਿਟੜਿ=ਛਿਟਾਂ ਨਾਲ। ਥੀਵਦੋ=ਹੋ ਜਾਂਦੇ ਹਨ। ਜਾਮਿ=ਜਦ। ਖਿਸੰਦੋ=ਖਿਸਕ ਜਾਏ, ਤਿਲਕ ਜਾਏ। ਪੇਰੁ=ਪੈਰ।੧।

**ਮਹਲਾ ੫ ॥-** ਸਚੁ ਜਾਣੈ=ਸਦਾ ਥਿਰ ਰਹਿਣ ਵਾਲਾ ਸਮਝਦਾ ਹੈ। ਕਚੁ=ਨਾਸ਼ਮਾਨ। ਵੈਦਿਓ=ਹੇ ਜਾਣ ਵਾਲੇ। ਆਘੂ ਆਘੇ=ਅੱਗੇ ਅੱਗੇ। ਸਲੁਵੇ=ਜਾਂਦਾ ਹੈ। ਆਤਸੜੀ=ਅੱਗ। ਮੰਝਿ=ਵਿੱਚ। ਨੈਣੂ=ਮੱਖਣ। ਬਿਆ=ਹੋਰ। ਢਲਿ=ਢਲ ਕੇ, ਡਿੱਗ ਕੇ। ਪਬਣਿ=ਚੁਪੱਤੀ। ਜਿਉ=ਜਿਵੇਂ। ਜੁੰਮਿਓ=ਨਾਸ਼ ਹੋ ਜਾਂਦੀ ਹੈ।੨।

**ਮਹਲਾ ੫ ॥-** ਭੋਰੇ ਭੋਰੇ=ਭੋਲੇ ਭਾਲੇ (ਜੀਵ)। ਰੂਹੜੇ=ਰੂਹ, ਆਤਮਾ। ਸੇਵੇਦੇ=ਸੇਂਵਦੇ। ਕਡੂ=ਕਦੋਂ?। ਆਵੈ ਰੁਤਿ=(ਮਨੁੱਖਾ ਜਨਮ ਦੀ) ਰੁਤ ਭਾਵ ਵਾਰੀ।੩।

**ਪਉੜੀ॥-** ਰੇਖ=ਰੇਖਾ, ਲਕੀਰ ਭਾਵ ਚਿੰਨ। ਵਰਨਾ=ਵਰਨ (ਖਤ੍ਰੀ, ਬ੍ਰਾਹਮਣ, ਵੈਸ਼, ਸ਼ੂਦਰ)। ਦੂਰਿ=ਦੂਰ (ਵਸਦਾ)। ਵਰਤਹਿ=ਵਰਤਦਾ ਹੈਂ। ਜਾਹਰਾ=ਪ੍ਰਗਟ। ਘਟ=ਸਰੀਰ। ਭੋਗਹਿ=ਭੋਗਦਾ, ਮਾਣਦਾ ਹੈਂ। ਲੇਪ=ਅਸਰ। ਨਾ ਲਾਹਰਾ=ਨਹੀਂ ਲਗਦਾ। ਅਨੰਦੀ=ਖੁੱਸ਼ ਰਹਿਣ ਵਾਲਾ। ਅਨੰਤ=ਬੇਅੰਤ। ਸਮਾਹਰਾ=ਸਮਾਇਆ ਹੋਇਆ। ਬਿਧਾਤੇ=ਹੇ ਸਿਰਜਣਹਾਰ!। ਨਰਹਰਾ=ਹੇ ਅਕਾਲ ਪੁਰਖ!। ਜਿਹਵਾ=ਜੀਭ। ਅਬਿਨਾਸੀ=ਨਾਸ਼ ਤੋਂ ਰਹਿਤ। ਅਪਰਪਰਾ=ਬੇਅੰਤ। ਕੁਲ=ਖ਼ਾਨਦਾਨ। ਦਰਿ=ਦਰ ਉਤੇ। ਜਨੁ=ਦਾਸ।੫।

**ਅਰਥ : ਡਖਣੇ ਮਹਲਾ ੫॥-** ਹੇ ਨਦੀ ਦੇ ਕਿਨਾਰੇ ਜਾਣ ਵਾਲੇ (ਜਗਿਆਸੂ !) ਤੇਰੇ (ਪੈਰਾਂ) ਹੇਠ ਧਰਤੀ ਉਤੇ ਬਹੁਤ ਰੇੜ੍ਹ (ਢਾਹ ਲਗੀ ਹੋਈ ਹੈ)। ਜਦੋਂ ਪੈਰ ਖਿਸਕ ਗਿਆ (ਤਾਂ ਤੇਰਾ ਜਾਮਾ ਚਿਕੜ ਨਾਲ) ਲਿਬੜ ਜਾਵੇਗਾ, (ਅਸਾਂ ਮੋਹ ਰੂਪ) ਚਿਕੜ ਦੀਆਂ ਛਿੱਟਾਂ ਨਾਲ ਭਰੀਂਦੇ (ਅਜੇਹੇ ਕਈ ਬੰਦੇ) ਵੇਖੇ ਹਨ।੧।

**ਮਹਲਾ ੫ ॥-** ਹੇ ਜਾਣ ਵਾਲੇ (ਜਗਿਆਸੂ! ਤੂੰ) ਕਚ ਰੂਪ (ਮਾਇਆ ਨੂੰ) ਸਚ ਜਾਣਦਾ ਹੈਂ, ਅਗੇ ਅਗੇ (ਵੱਧ ਕੇ ਹੋਰ ਮਾਇਆ) ਇਕਠੀ ਕਰਦਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਇਹ ਮਾਇਆ ਇਸ ਤਰ੍ਹਾਂ) ਨਾਸ਼ ਹੋ ਜਾਂਦੀ ਜਿਵੇਂ ਅੱਗ ਵਿਚ ਮਖਣ ਅਤੇ ਪਾਣੀ ਵਿਚ ਚੁਪੱਤੀ (ਨਾਸ਼ ਹੋ ਜਾਂਦੀ ਹੈ)।੨।

**ਮਹਲਾ ੫ ॥-** ਹੇ ਭੋਲੇ ਭਾਲੇ ਜਗਿਆਸੂ! (ਤੂੰ ਪਰਮਾਤਮਾ ਨੂੰ) ਸਿਮਰਦਿਆਂ ਆਲਸ ਕਰਦਾ ਹੈਂ। (ਤੈਨੂੰ ਮਨੁੱਖਾ ਜਨਮ ਮਿਲਿਆਂ) ਕਾਫੀ ਮੁਦਤ ਗੁਜ਼ਰ ਗਈ ਹੈ (ਪਰ ਤੂੰ ਪ੍ਰਾਪਤ ਕੁਝ ਨਹੀਂ ਕੀਤਾ) ਤੇ ਆਪ ਹੀ ਦਸ ਫਿਰ (ਮਨੁੱਖਾ ਜਨਮ ਦੀ) ਕਦੋਂ ਰੁੱਤ ਆਵੇਗੀ (ਭਾਵ ਵਾਰੀ ਆਵੇਗੀ ਅਤੇ ਤੂੰ ਨਾਮ ਜਪੇਂਗਾ)?।੩।

**ਪਉੜੀ॥** (ਹੇ ਪ੍ਰਭੂ!) ਤੇਰਾ ਕੋਈ ਰੂਪ ਤੇ ਚਿਹਨ ਚਕਰ ਨਹੀਂ ਹੈ, ਤੂੰ ਜਾਤ-ਪਾਤ, (ਚੌਹਾਂ) ਵਰਨਾ (ਖਤ੍ਰੀ, ਬ੍ਰਾਹਮਣ, ਵੈਸ਼ ਤੇ ਸ਼ੂਦਰ) ਤੋਂ ਬਾਹਰ ਹੈਂ। (ਇਹ ਮਨੁੱਖ ਤੈਨੂੰ) ਦੂਰ (ਵਸਦਾ) ਸਮਝਦੇ ਹਨ (ਪਰ ਤੂੰ) ਪ੍ਰਤੱਖ ਰੂਪ ਵਿਚ (ਹਰ ਥਾਂ ਤੇ) ਵਰਤ ਰਿਹਾ ਹੈਂ। ਤੂੰ ਸਭ ਸਰੀਰਾਂ ਵਿਚ ਵਿਆਪਕ ਹੋ ਕੇ (ਸਾਰੇ ਰੱਸ ਆਪ) ਭੋਗ ਰਿਹਾ ਹੈਂ। ਪ੍ਰਭੂ ਤੇਰੇ ਉਤੇ (ਕਿਸੇ ਭੋਗ ਦਾ) ਕੋਈ ਅਸਰ ਨਹੀਂ ਹੈ। ਤੂੰ ਖੁਸ਼ ਰਹਿਣ ਵਾਲਾ ਬੇਅੰਤ ਪੁਰਖ ਹੈਂ, ਸਾਰਿਆਂ ਵਿਚ ਤੇਰੀ ਜੋਤਿ ਸਮਾਈ ਹੋਈ ਹੈ। ਹੇ ਸਿਰਜਣਹਾਰ ਵਾਹਿਗੁਰੂ! ਤੂੰ ਸਾਰੇ ਦੇਵਤਿਆਂ ਵਿਚੋਂ ਵੱਡਾ

ਦੇਵਤਾ ਹੈਂ, ਤੂੰ ਨਾਸ ਤੋਂ ਰਹਿਤ, ਪਰੇ ਤੋਂ ਪਰੇ (ਬੇਅੰਤ) ਹੈਂ, ਹੇ ਹਰੀ! ਇਕ ਜੀਭ ਕੀ ਅਰਾਧਨਾ ਕਰ ਸਕਦੀ ਹੈ? (ਹੇ ਪ੍ਰਭੂ!) ਜਿਸ (ਮਨੁੱਖ ਨੂੰ) ਆਪ ਗੁਰੂ ਮਿਲਾ ਦਿੰਦਾ ਹੈਂ, ਉਸ ਦੀਆਂ ਕੁਲਾਂ ਤਰ ਜਾਂਦੀਆਂ ਹਨ। ਸਾਰੇ ਸੇਵਕ ਤੇਰੇ ਦਰ ਉਤੇ ਸੇਵਾ ਕਰਦੇ ਹਨ (ਅਤੇ) ਨਾਨਕ ਵੀ ਤੇਰਾ ਹੀ ਦਾਸ ਹੈ।੫।

## ਅਰਥ ਭੇਦ ਅਤੇ ਨਿਰਣੈ

**ਕੁਰੀਏ ਕੁਰੀਏ ਵੈਦਿਆ, ਤਲਿ ਗਾੜਾ ਮਹਰੇਰੁ ॥**
**ਵੇਖੇ ਛਿਟੜਿ ਥੀਵਦੋ, ਜਾਮਿ ਖਿਸੰਦੋ ਪੇਰੁ ॥**

ਵਖ ਵਖ ਅਰਥ:

੧) ਹੇ ਵੈਰਾਗ ਰੂਪ ਡੰਡੀ ਮੈਂ ਚਲਣੇ ਵਾਲੇ ਪੁਰਸ਼ ਪ੍ਰਿਥਵੀ ਅਸਥੂਲ ਜੋ ਇਹ ਸਰੀਰ ਹੈ ਤਿਸ ਕੀ ਕੀਚੇ ਭਾਵ ਅੰਤਸ਼ਕਰਨ ਮੈਂ ਵਿਸ ਰੂਪ ਗਾੜਾ (ਮਹਰੇਰੁ) ਝੇਰੁ ਅਰਥਾਤ ਢਾਹ ਲਗੀ ਹੈ ਭਾਵ ਕਾਮਾਦੀ ਬਿਕਾਰ ਹੈਂ। [ਫ. ਸ.

੨) ਹੇ ਪਗਡੰਡੀ ਪੁਰ ਚਲਣ ਵਾਲੇ ਹੇਠਾਂ ਬੜੀ ਢਾਹ ਲਗੀ ਹੋਈ ਹੈ, ਵੇਖੀ ਮਤਾਂ ਪੈਰ ਖਿਸਕ ਜਾਵੀ ਤੇ ਛੁਟੜ ਹੋ ਜਾਵੇਂ। [ਭਾ. ਵੀਰ ਸਿੰਘ ਜੀ

੩) ਹੇ (ਸੰਸਾਰ) ਨਦੀ ਦੇ ਕੰਢੇ ਕੰਢੇ ਜਾਣ ਵਾਲਿਆ! ਤੇਰੇ ਪੈਰਾਂ ਹੇਠ (ਤੇਰੇ ਰਸਤੇ ਵਿਚ) ਬੜੀ ਢਾਹ ਲਗੀ ਹੋਈ ਹੈ। ਵੇਖੀਂ, ਜਦੋਂ ਹੀ ਤੇਰਾ ਪੈਰਾ ਤਿਲਕ ਗਿਆ, ਤਾਂ (ਮੋਹ ਦੇ ਚਿਕੜ ਨਾਲ) ਲਿਬੜ ਜਾਏਂਗਾ। [ਦਰਪਣ

**ਨਿਰਣੈ:** 'ਮਹਰੇਰੁ' ਦਾ ਅਰਥ 'ਢਾਹ' ਕਰਨੇ ਠੀਕ ਨਹੀਂ ਲਗਦੇ। ਇਥੇ'ਵੱਡੀ ਰੇੜ੍ਹ' ਬਹੁਤ ਜਿਆਦਾ ਰੇੜ੍ਹ ਹੀ ਪ੍ਰਸੰਗਕ ਹੈ। ਇਸੇ ਤਰ੍ਹਾਂ 'ਛਿਟੜ' ਦੇ ਅਰਥ ਛੁਟੜ ਕਿਵੇਂ ਬਣੇ? 'ਛਿਟੜ' ਦੇ ਕੋਸ਼ਕ ਅਰਥ ਬਾਰਸ਼ ਜਾਂ ਪਾਣੀ ਦੀਆਂ ਛਿਟਾਂ ਵਾਲਾ ਹੀ ਬਣਦੇ ਹਨ। ਸੋ ਅੱਖਰੀ ਅਰਥ ਇਸ ਤਰ੍ਹਾਂ ਕਰਨੇ ਹੀ ਠੀਕ ਹਨ ਕਿ "ਹੇ ਸੰਸਾਰ ਦੀ ਪਗਡੰਡੀ ਜਾਂਦੇ ਹੋਏ ਰਾਹੀ! (ਤੇਰੇ ਪੈਰਾਂ) ਹੇਠ ਬਹੁਤ ਜਿਆਦਾ (ਮੋਹ ਰੂਪੀ) ਰੇੜ੍ਹ ਹੈ ਬਚ ਕੇ ਰਹੀਂ ਕਿਉਂਕਿ ਜਦੋਂ ਪੈਰ ਖਿਸਕਦੇ ਹਨ (ਤਾਂ ਮਨੁੱਖ ਚਿਕੜ ਦੀਆਂ) ਛਿਟਾਂ ਨਾਲ ਭਰੀਂਦੇ ਵੇਖੇ ਹਨ।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਪਰਮਾਰਥ ਦੇ ਕਿਨਾਰੇ ਉਤੇ ਸੰਭਲ ਕੇ ਪੈਰ ਰਖਣ ਦੀ ਲੋੜ ਉਤੇ ਜ਼ੋਰ ਦਿੱਤਾ ਹੈ ਕਿਉਂਕਿ ਜੀਵਨ ਵਿਚ ਵਿਸ਼ੇ ਵਿਕਾਰਾਂ ਦੀ ਤਿਲਕਣ ਬਹੁਤ ਜਿਆਦਾ ਹੈ। ਜੇ ਜਗਿਆਸੂ ਅਵੇਸਲਾ ਹੋ ਕੇ ਟੁਰੇਗਾ ਤਾਂ ਉਸ ਦਾ ਹਰ ਵੇਲੇ ਪੈਰ ਤਿਲਕ ਕੇ ਡਿਗਣ ਦਾ ਖਤਰਾ ਬਣਿਆ ਰਹੇਗਾ। ਭਾਵ ਵਿਸ਼ੇ ਵਿਕਾਰਾਂ ਦਾ ਪਰਵਾਹ ਆਪਣੀ ਰੌ ਵਿਚ ਮਨੁੱਖ ਨੂੰ ਕਿਸੇ ਵੇਲੇ ਵੀ ਰੋੜ੍ਹ ਕੇ ਲਿਜਾ ਸਕਦਾ ਹੈ। ਤਾਂ ਹੀ ਦੂਜੇ ਸਲੋਕ ਵਿਚ ਜਗਿਆਸੂ ਨੂੰ ਚੇਤੰਨ ਕੀਤਾ ਹੈ ਕਿ ਇਹ ਪਦਾਰਥ ਨਾਸ਼ਵੰਤ ਹਨ, ਇਨ੍ਹਾਂ ਨੂੰ ਸੰਚਣ ਦੀ ਲੋੜ ਨਹੀਂ। ਧਨ ਪਦਾਰਥ ਨਿਰਬਾਹ ਮਾਤਰ ਵਰਤਣ ਲਈ ਤਾਂ ਠੀਕ ਹਨ, ਪਰ ਜੀਵਨ ਦੀ ਸਫਲਤਾ ਲਈ ਸੰਜਣੇ ਹਾਨੀਕਾਰਕ ਹਨ।

ਤੀਜੇ ਸਲੋਕ ਵਿਚ ਜਗਿਆਸੂ ਨੂੰ ਆਲਸ ਕਰਨ ਤੋਂ ਵਰਜਿਆ ਹੈ। ਮਨੁੱਖਾ ਜਨਮ ਸਾਈਂ ਦੀ ਸੇਵਾ ਤੇ ਸਿਮਰਨ ਲਈ ਮਿਲਿਆ ਹੈ, ਜੇ ਹੁਣ ਆਲਸ ਕਰਕੇ ਥਿੜਕ ਗਿਆ ਤਾਂ 'ਫਿਰਿ ਕਦੂ ਆਵੈ ਰੁਤਿ'' ਆਖ ਕੇ ਚੇਕੰਨਾ ਕੀਤਾ ਹੈ।

ਸਿਧਾਂਤ ਇਹ ਹੈ ਕਿ ਪਰਮੇਸ਼ਰ ਦਾ ਸਿਮਰਨ ਕਰਨ ਵਿਚ ਆਲਸ ਨਾ ਕਰੋ, ਸਗੋਂ ਉਦਮ ਕਰਕੇ

ਸੁਆਸਾਂ ਰੂਪੀ ਪੂੰਜੀ ਨੂੰ ਸਫਲ ਕਰ ਲਵੋ:-

**ਉਦਮੁ ਕਰਹੁ ਵਡਭਾਗੀਹੋ, ਸਿਮਰਹੁ ਹਰਿ ਹਰਿ ਰਾਇ ॥**

ਪਉੜੀ ਵਿਚ ਪਰਮੇਸ਼ਰ ਦੀਆਂ ਵਡਿਆਈਆਂ ਅਤੇ ਮਨੁੱਖ ਦੀ ਅਲਪਗਤਾ ਦਾ ਵਰਣਨ ਹੈ। ਹੇ ਪ੍ਰਭੂ! ਇਕ ਜੀਭ ਤੇਰੀ ਕੀ ਅਰਾਧਨਾ ਕਰ ਸਕਦੀ ਹੈ? ਤੂੰ ਪਰੇ ਤੋਂ ਪਰੇ ਹੈਂ। ਹਾਂ, ਜਿਸ ਨੂੰ ਤੂੰ ਆਪਣੇ ਨਾਲ ਮੇਲ ਲੈਂਦਾ ਹੈਂ ਉਸ ਦੇ ਸਾਰੇ ਕੁਲ ਤਰ ਜਾਂਦੇ ਹਨ। ਸੋ,ਸਿੱਖ ਨੂੰ ਸਦਾ ਹੀ ਇਹ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ ਪ੍ਰਭੂ! ਮੈਂ ਤੇਰੇ ਦਰ ਦਾ ਸੇਵਕ ਹਾਂ ਮੈਨੂੰ ਸੰਸਾਰ ਸਾਗਰ ਤੋਂ ਜਿਵੇਂ ਜਾਣਦੇ ਹੋ, ਤਿਵੇਂ ਪਾਰ ਕਰ ਲਵੋ ਜੀ।

**ਡਖਣੇ ਮਹਲਾ ੫ ॥ ਗਹਡੜੜਾ ਤ੍ਰਿਣਿ ਛਾਇਆ, ਗਾਫਲ ਜਲਿਓਹੁ ਭਾਹਿ ॥ ਜਿਨਾ ਭਾਗ ਮਥਾਹੜੈ, ਤਿਨ ਉਸਤਾਦ ਪਨਾਹਿ ॥੧॥ ਮਹਲਾ ੫ ॥ ਨਾਨਕ,ਪੀਠਾ ਪਕਾ ਸਾਜਿਆ,ਧਰਿਆ ਆਣਿ ਮਉਜੂਦੁ ॥ ਬਾਝਹੁ ਸਤਿਗੁਰ ਆਪਣੇ, ਬੈਠਾ ਝਾਕੁ ਦਰੂਦ ॥੨॥ ਮਹਲਾ ੫ ॥ ਨਾਨਕ,ਭੁਸਰੀਆ ਪਕਾਈਆ,ਪਾਈਆ ਥਾਲੈ ਮਾਹਿ ॥ ਜਿਨੀ ਗੁਰੂ ਮਨਾਇਆ,ਰਜਿ ਰਜਿ ਸੇਈ ਖਾਹਿ ॥੩॥ ਪਉੜੀ ॥ ਤੁਧੁ ਜਗ ਮਹਿ ਖੇਲੁ ਰਚਾਇਆ, ਵਿਚਿ ਹਉਮੈ ਪਾਈਆ ॥ ਏਕੁ ਮੰਦਰੁ ਪੰਚ ਚੋਰ ਹਹਿ, ਨਿਤ ਕਰਹਿ ਬੁਰਿਆਈਆ ॥ ਦਸ ਨਾਰੀ ਇਕੁ ਪੁਰਖੁ ਕਰਿ, ਦਸੇ ਸਾਦਿ ਲੋੁਭਾਈਆ ॥ ਏਨਿ ਮਾਇਆ ਮੋਹਣੀ ਮੋਹੀਆ, ਨਿਤ ਫਿਰਹਿ ਭਰਮਾਈਆ ॥ ਹਾਠਾ ਦੋਵੈ ਕੀਤੀਓ, ਸਿਵ ਸਕਤਿ ਵਰਤਾਈਆ ॥ ਸਿਵ ਅਗੈ ਸਕਤੀ ਹਾਰਿਆ, ਏਵੈ ਹਰਿ ਭਾਈਆ॥ ਇਕਿ ਵਿਚਹੁ ਹੀ ਤੁਧੁ ਰਖਿਆ, ਜੋ ਸਤਸੰਗਿ ਮਿਲਾਈਆ ॥ ਜਲ ਵਿਚਹੁ ਬਿੰਬੁ ਉਠਾਲਿਓ, ਜਲ ਮਾਹਿ ਸਮਾਈਆ ॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਾਝਹੁੰ, ਭੁਸਰੀਆਂ, ਪਕਾਈਆਂ, ਪਾਈਆਂ, ਮਾਹਿੰ, ਜਿਨ੍ਹੀਂ, ਖਾਹਿੰ, ਹਹਿੰ, ਕਰਹਿੰ, ਬੁਰਿਆਈਆਂ, ਨਾਰੀਂ, ਲੋੁਭਾਈਆਂ, ਫਿਰਹਿੰ, ਭਰਮਾਈਆਂ, ਹਾਠਾਂ, ਦੋਵੈਂ, ਵਿਚਹੁੰ।

**ਫੁਟਕਲ:** 'ਪਕਾ' ਪਦ ਦਾ ਉਚਾਰਨ 'ਪੱਕਾ' ਕਰਨਾ ਅਸ਼ੁੱਧ ਹੈ। ਸ਼ੁੱਧ ਉਚਾਰਨ ਪਕਾਅ ਹੈ। ਇਸੇ ਤਰ੍ਹਾਂ 'ਲੋੁਭਾਈਆ' ਦਾ ਉਚਾਰਨ 'ਲੁਭਾਈਆ' ਕਰਨਾ ਹੈ।

**ਪਦ ਅਰਥ ਡਖਣੇ ਮ: ੫॥-** ਗਹਡੜੜਾ=ਛੱਪਰ, ਭਾਵ ਸਰੀਰ। ਤ੍ਰਿਣਿ=ਤੀਲਿਆਂ ਦਾ ਭਾਵ ਘਾਹ ਦਾ। ਛਾਇਆ=ਪਾਇਆ ਹੋਇਆ। ਗਾਫਲ=ਸੁਸਤ (ਮਨੁੱਖ)। ਜਲਿਓਹੁ=ਸੜ ਰਿਹਾ। ਭਾਹਿ=ਅੱਗ ਵਿਚ। ਮਥਾਹੜੈ=ਮੱਥੇ ਤੇ। ਉਸਤਾਦ=ਗੁਰੂ। ਪਨਾਹਿ=ਓਟ, ਆਸਰਾ।੧।

**ਮਹਲਾ ੫ ॥-** ਪੀਠਾ=ਪੀਸਿਆ। ਪਕਾ=ਪਕਾਇਆ। ਸਾਜਿਆ=ਸਵਾਰਿਆ ਭਾਵ ਪ੍ਰੋਸਿਆ। ਧਰਿਆ=ਰਖਿਆ। ਆਣਿ=ਲਿਆ ਕੇ। ਮਉਜੂਦ=ਸਾਹਮਣੇ। ਬਾਝਹੁ=ਬਿਨਾਂ। ਝਾਕੁ=ਉਡੀਕ। ਦਰੂਦ=ਦੁਆ, ਅਰਦਾਸਿ।੨।

**ਮਹਲਾ ੫॥-** ਭੁਸਰੀਆ=ਮਿੱਠੀਆਂ ਰੋਟੀਆਂ, ਮਨ। ਥਾਲੈ ਮਾਹਿ=ਥਾਲ ਵਿਚ। ਰਜਿ ਰਜਿ=ਰਜ ਰਜ ਕੇ। ਸੇਈ ਖਾਹਿ=ਓਹੀ ਖਾਂਦੇ ਹਨ।੩।

**ਪਉੜੀ॥-** ਮੰਦਰੁ=(ਸਰੀਰ ਰੂਪੀ) ਮਕਾਨ। ਪੰਚ ਚੋਰ=ਕਾਮ, ਕ੍ਰੋਧ, ਆਦਿਕ। ਨਿਤ=ਰੋਜ਼। ਕਰਹਿ ਬੁਰਿਆਈਆ=ਬੁਰਾ ਭੈੜਾ ਕੰਮ ਕਰਦੇ ਹਨ। ਦਸ ਨਾਰੀ=ਦਸ ਇੰਦ੍ਰੀਆਂ (ਕੰਨ, ਅੱਖਾਂ ਆਦਿਕ)। ਇਕੁ ਪੁਰਖੁ=ਇਕ ਮਨ। ਦਸੈ=ਦਸੋਂ ਹੀ। ਸਾਦਿ=(ਆਪੋ ਆਪਣੇ) ਸੁਆਦ ਵਿਚ। ਲੋਭਾਈਆ=ਫਸੀਆਂ ਹੋਈਆਂ ਹਨ। ਏਨਿ=ਇਸ ਨੇ। ਮੋਹਨੀ=ਮੋਹਣ ਵਾਲੀ। ਮੋਹੀਆ=ਮੋਹਿਆ ਹੈ। ਭਰਮਾਈਆ=ਭੱਟਕਦੀਆਂ, ਫਿਰਦੀਆਂ ਹਨ। ਹਾਠਾ=ਪਾਸੇ। ਦੋਵੇ=ਦੋਨੋਂ। ਸਿਵ=ਜੀਵਾਤਮਾ। ਸਕਤਿ=ਮਾਇਆ। ਅਗੈ=ਸਾਹਮਣੇ। ਭਾਈਆ=ਭਾਇਆ, ਚੰਗਾ ਲਗਾ ਹੈ। ਇਕਿ=ਕਈ। ਵਿਚਹੁ=(ਮਾਇਆ) ਵਿਚੋਂ। ਮਿਲਾਈਆ=ਮਿਲਾਇਆ। ਵਿਚਹੁ=(ਪਾਣੀ) ਵਿਚੋਂ। ਬਿੰਬੁ=ਬੁਲ ਬੁਲਾ। ਉਠਾਲਿਓ=ਉਠਦਾ, ਪੈਦਾ ਹੁੰਦਾ ਹੈ। ਸਮਾਈਆ=ਲੀਨ ਹੋ ਜਾਂਦਾ ਹੈ।੬।

**ਅਰਥ: ਡਖਣੇ ਮਹਲਾ ੫ ॥-** (ਹੇ ਭਾਈ!) ਮਨੁੱਖਾ ਸਰੀਰ ਮਾਨੋਂ ਘਾਹ ਨਾਲ ਛਾਇਆ ਹੋਇਆ ਛੱਪਰ ਹੈ, ਗਾਫਲ (ਹੋਇਆ ਜੀਵ ਤ੍ਰਿਸ਼ਨਾ ਦੀ) ਅੱਗ ਨਾਲ ਸੜ ਰਿਹਾ ਹੈ। (ਪਰ) ਜਿਨ੍ਹਾਂ ਦੇ ਮੱਥੇ ਉਤੇ (ਚੰਗੇ) ਭਾਗ ਹਨ, ਉਨ੍ਹਾਂ ਨੂੰ ਗੁਰੂ ਆਸਰਾ ਦੇ ਕੇ (ਬਚਾਅ ਲੈਂਦਾ ਹੈ)।੧।

**ਮਹਲਾ ੫ ॥-** (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਵੇਂ ਸ਼ਰਧਾਲੂ ਨੇ ਦਾਨਿਆਂ ਨੂੰ) ਪੀਠਾ, ਪਕਾਇਆ (ਉਸ ਨੂੰ) ਥਾਲ ਵਿਚ ਪ੍ਰੋਸ ਕੇ ਸਾਹਮਣੇ ਲਿਆ ਕੇ ਰਖ ਦਿਤਾ (ਪਰ) ਆਪਣੇ ਸਤਿਗੁਰੂ ਦੀ ਦੁਆ (ਭਾਵ ਅਸ਼ੀਰਵਾਦ) ਤੋਂ ਬਿਨਾਂ ਬੈਠਾ ਹੋਇਆ (ਖਾਣ ਲਈ) ਉਡੀਕ ਰਿਹਾ ਹੈ (ਭਾਵ ਸਤਿਗੁਰੂ ਦੀ ਮਿਹਰ ਤੋਂ ਬਿਨਾਂ ਉਹ ਖਾਣਾ ਨਸੀਬ ਨਹੀਂ ਹੁੰਦਾ)।੨।

**ਮਹਲਾ ੫॥-** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਿਠੀਆਂ ਰੋਟੀਆਂ ਪਕਾਈਆਂ (ਅਤੇ) ਥਾਲ ਵਿਚ ਪਾ ਦਿੱਤੀਆਂ (ਪਰ) ਜਿਨ੍ਹਾਂ ਨੇ ਸਤਿਗੁਰੂ ਨੂੰ ਮੰਨਾਇਆ, ਓਹੀ (ਮਨੁੱਖ) ਰਜ ਰਜ ਕੇ (ਮਿੱਠੀਆਂ ਰੋਟੀਆਂ) ਖਾਂਦੇ ਹਨ।੩।

**ਪਉੜੀ॥-** (ਹੇ ਪ੍ਰਭੂ!) ਤੂੰ ਜਗਤ ਵਿਚ ਖੇਲ ਰਚਾਇਆ ਹੈ (ਅਤੇ ਸੰਸਾਰੀ ਜੀਆਂ) ਵਿਚ ਹਉਮੈ (ਮੈਂ-ਮੇਰੀ ਤੇ ਮੋਹ ਨੂੰ) ਪਾਇਆ ਹੈ। (ਸਰੀਰ) ਇਕ ਮਕਾਨ (ਦੀ ਨਿਆਈਂ ਹੈ, ਇਸ ਵਿਚ ਕਾਮ, ਕ੍ਰੋਧ ਆਦਿਕ) ਪੰਜ ਚੋਰ (ਰਹਿੰਦੇ) ਹਨ (ਜੋ) ਰੋਜ਼ ਬੁਰਿਆਈਆਂ ਕਰਦੇ ਹਨ। ਦਸ ਇੰਦ੍ਰੀਆਂ (ਭਾਵ ਪੰਜ ਕਰਮ ਇੰਦ੍ਰੀਆਂ, ਪੰਜ ਗਿਆਨ ਇੰਦ੍ਰੀਆਂ ਪੈਦਾ ਕਰਕੇ) ਇਕ ਪੁਰਖ (ਮਨ ਬਣਾ ਦਿੱਤਾ, ਇਹ) ਦਸੋ ਹੀ (ਆਪੋ ਆਪਣੇ) ਸੁਆਦ ਵਿਚ ਲੁਭਾਇਮਾਨ ਹਨ। ਇਸ ਮੋਹਣ ਵਾਲੀ ਮਾਇਆ ਨੇ (ਇੰਦ੍ਰੀਆਂ ਨੂੰ) ਮੋਹਿਆ ਹੋਇਆ ਹੈ (ਇਸ ਲਈ ਇਹ) ਸਦਾ ਹੀ ਭਟਕਦੀਆਂ ਫਿਰਦੀਆਂ ਹਨ। (ਹੇ ਪ੍ਰਭੂ! ਤੂੰ) ਜੀਵਾਤਮਾ ਤੇ ਮਾਇਆ ਦੋਵੇਂ ਤਰਫਾਂ (ਪੈਦਾ) ਕੀਤੀਆਂ, ਸ਼ਿਵ ਤੇ ਸ਼ਕਤੀ ਦਾ ਵਰਤਾਰਾ ਕਰ ਦਿੱਤਾ। ਜੀਵਾਤਮਾ, ਮਾਇਆ ਅੱਗੇ ਹਾਰ ਗਿਆ (ਪਰ) ਹੇ ਹਰੀ! (ਤੈਨੂੰ) ਇਸੇ ਤਰ੍ਹਾਂ ਚੰਗਾ ਲੱਗਾ। (ਹਾਂ,) ਕਈ (ਜੀਵ) ਜਿਨ੍ਹਾਂ ਨੂੰ (ਤੂੰ) ਸਤਿਸੰਗ ਵਿਚ ਮਿਲਾਇਆ (ਉਨ੍ਹਾਂ ਨੂੰ) ਮਾਇਆ ਵਿਚ (ਫਸਣ) ਤੋਂ ਬਚਾਅ ਲਿਆ? (ਇਸ ਤਰ੍ਹਾਂ ਜਿਵੇਂ) ਪਾਣੀ ਵਿਚੋਂ ਲਹਿਰਾਂ ਉਠ ਕੇ ਪਾਣੀ ਵਿਚ ਸਮਾਅ ਗਈਆਂ ਤਿਵੇਂ ਬੁਲ ਬੁਲਾ ਰੂਪ ਜੀਵਾਤਮਾ (ਤੇਰੇ ਵਿਚ) ਲੀਨ ਹੋ ਗਿਆ।੬।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਕੱਖਾਂ ਦੇ ਛੱਪੜ ਦਾ ਅਲੰਕਾਰ ਸਾਹਮਣੇ ਰਖ ਕੇ ਜੀਵ ਨੂੰ ਅਵਿਦਿਆ ਦੀ ਨੀਂਦ ਚੋਂ ਜਗਾਇਆ ਹੈ। ਹੇ ਭਾਈ! ਆਪਣੇ ਆਪ ਨੂੰ ਸਰੀਰ ਨਾ ਸਮਝ। ਜੇ ਸਰੀਰ ਸਮਝੇਂਗਾ ਤਾਂ ਇਸ ਦੀ ਭੁੱਖ ਤੇ

ਵਿਸ਼ੇ ਪੂਰਤੀ ਲਈ ਸਦਾ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਰਹੇਂਗਾ। ਇਸ ਲਈ ਤੂੰ ਗੁਰੂ ਦੀ ਸ਼ਰਨ ਲੈ, ਗੁਰੂ ਨੂੰ ਆਪਣੇ ਜੀਵਨ ਦਾ ਆਸਰਾ ਬਣਾ। ਜੇ ਨਹੀਂ ਬਣਾਏਂਗਾ ਤਾਂ ਘਾਹ ਦੇ ਛਪਰ ਦੀ ਤਰ੍ਹਾਂ ਤੂੰ ਵੀ ਸੜ ਜਾਵੇਂਗਾ। ਪਰ ਗੁਰੂ ਦੀ ਸ਼ਰਨ ਵੀ ਉਸੇ ਨੂੰ ਪ੍ਰਾਪਤ ਹੁੰਦੀ ਹੈ ਜਿਸ ਦੇ ਮੱਥੇ ਉਤੇ ਧੁਰੋਂ ਭਾਗ ਲਿਖੇ ਹੁੰਦੇ ਹਨ।

ਦੂਜੇ ਸਲੋਕ ਵਿਚ ਭੀ ਸਤਿਗੁਰੂ ਦੀ ਵਡਿਆਈ ਨੂੰ ਨਿਰੂਪਣ ਕੀਤਾ ਹੈ। ਹੇ ਭਾਈ! ਬੇਸ਼ਕ ਆਟਾ ਪਿਸਾ ਕੇ ਪਕਾ ਕੇ, ਥਾਲ ਵਿਚ ਪਰੋਸ ਕੇ ਸਜਾ ਕੇ ਰਖਿਆ ਹੋਵੇ ਪਰ ਉਹ ਖਾਣਾ ਮਨੁੱਖ ਉਦੋਂ ਹੀ ਖਾ ਸਕੇਗਾ ਜਦੋਂ ਸਤਿਗੁਰੂ ਦੀ ਕਿਰਪਾ ਹੋਵੇਗੀ। ਗੁਰਸਿੱਖ ਤਾਂ ਸਦਾ ਹੀ ਅਰਦਾਸਿ ਕਰਕੇ ਪਰਸ਼ਾਦਾ ਛੱਕਦਾ ਅਤੇ ਗੁਰੂ ਦੀ ਰਹਿਮਤ ਵਲ ਤਕਦਾ ਹੈ।

ਤੀਜੇ ਸਲੋਕ ਵਿਚ ਮਿੱਠੀਆਂ ਰੋਟੀਆਂ ਪਕਾ ਕੇ ਥਾਲ ਵਿਚ ਪਾਈਆਂ ਗਈਆਂ ਪਰ ਇਹ ਭੁਸਰੀਆਂ ਸੁਆਦ ਲਾ ਕੇ ਰਜ ਕੇ ਉਨ੍ਹਾਂ ਨੇ ਹੀ ਖਾਧੀਆਂ ਜਿਨ੍ਹਾਂ ਨੇ ਪਹਿਲਾਂ ਆਪਣੇ ਗੁਰੂ ਨੂੰ ਰੀਝਾਇਆ ਤੇ ਮੰਨਾਇਆ। ਜੇ ਭਾਵਕ ਅਰਥ ਲਵਾਂਗੇ ਤਾਂ 'ਥਾਲ ਵਿਚਿ ਤਿੰਨ ਵਸਤੂ ਪਈਓ ਸਤਿ ਸੰਤੋਖ ਵੀਚਾਰੋ' ਵਾਲੇ ਸ਼ਬਦ ਨੂੰ ਮੁੱਖ ਰਖਾਂਗੇ। ਸਰੀਰ ਨੂੰ ਥਾਲ ਤੇ ਇੰਦ੍ਰੀਆਂ ਨੂੰ ਭੁਸਰੀਆਂ ਰੂਪ ਲਵਾਂਗੇ। ਇਸ ਤਰ੍ਹਾਂ ਗੁਰੂ ਦੀ ਹਜ਼ੂਰੀ ਵਿਚ 'ਅੰਮ੍ਰਿਤ ਰਸ ਹਰਿ ਭੁੰਚਨਾ' ਦਾ ਅਨੰਦ ਮਾਣ ਸਕਾਂਗੇ। ਕਈ ਗੁਰਮੁਖ ਪਿਆਰੇ ਪਰਸ਼ਾਦ ਛਕਣ ਤੋਂ ਪਹਿਲਾਂ ਇਸ ਸਲੋਕ ਦਾ ਪਠਨ-ਪਾਠਨ ਕਰਦੇ ਹਨ, ਪਰ ਇਹ ਪੱਕੀ ਰਹੁਰੀਤੀ ਨਹੀਂ ਹੈ।

ਪਉੜੀ ਵਿਚ ਪਰਮੇਸ਼ਰ ਦੇ ਅਸਚਰਜ ਕੌਤਕਾਂ ਦੀ ਵਿਆਖਿਆ ਦਰਜ ਹੈ। ਸੰਸਾਰ ਦੀ ਰਚਨਾ ਵਿਚ ਸ਼ਿਵ ਤੇ ਸ਼ਕਤੀ ਭਾਵ ਪਾਰਬ੍ਰਹਮ ਤੇ ਉਸ ਦੀ ਮਾਇਆ ਦਾ ਜਿਕਰ ਕੀਤਾ ਹੈ। ਸਮੁੱਚੇ ਰੂਪ ਵਿਚ ਇਹ ਉਪਦੇਸ਼ ਦਿੱਤਾ ਹੈ ਕਿ ਸਰੀਰ ਨੂੰ ਮਾਇਆ ਵਿਚ ਖਚਿਤ ਕਰਕੇ ਅਵੇਸਲਾ ਨਹੀਂ ਬਣਨ ਦੇਣਾ ਚਾਹੀਦਾ। ਜੇ ਜੀਵ ਸਾਈਂ ਦੀ ਮਿਹਰ ਵਲ ਤਕਦਾ ਰਹੇ, ਤਾਂ ਪਦਾਰਥਾਂ ਦੇ ਸੁਖਾਂ ਵਿਚ ਫਸਣ ਤੋਂ ਬਚਿਆ ਰਹਿ ਸਕਦਾ ਹੈ।

**ਡਖਣੇ ਮ: ੫ ॥ ਆਗਾਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ ॥ ਨਾਨਕ, ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ ॥੧॥ ਮ: ੫ ॥ ਸਜਣੁ ਮੈਡਾ ਚਾਈਆ, ਹਭ ਕਹੀ ਦਾ ਮਿਤੁ ॥ ਹਭੇ ਜਾਣਨਿ ਆਪਣਾ, ਕਹੀ ਨ ਠਾਹੇ ਚਿਤੁ ॥੨॥ ਮ: ੫ ॥ ਗੁਝੜਾ ਲਧਮੁ ਲਾਲੁ,ਮਥੈ ਹੀ ਪਰਗਟੁ ਥਿਆ ॥ ਸੋਈ ਸੁਹਾਵਾ ਥਾਨੁ, ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ ॥੩॥ ਪਉੜੀ ॥ ਜਾ ਤੂ ਮੇਰੈ ਵਲਿ ਹੈ, ਤਾ ਕਿਆ ਮੁਹਛੰਦਾ ॥ ਤੁਧੁ ਸਭੁ ਕਿਛੁ ਮੈਨੋ ਸਉਪਿਆ, ਜਾ ਤੇਰਾ ਬੰਦਾ ॥ ਲਖਮੀ ਤੋਟਿ ਨ ਆਵਈ, ਖਾਇ ਖਰਚਿ ਰਹੰਦਾ ॥ ਲਖ ਚਉਰਾਸੀਹ ਮੇਦਨੀ, ਸਭ ਸੇਵ ਕਰੰਦਾ ॥ ਏਹ ਵੈਰੀ ਮਿਤ੍ਰ ਸਭਿ ਕੀਤਿਆ, ਨਹ ਮੰਗਹਿ ਮੰਦਾ ॥ ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ ॥ ਅਨੰਦੁ ਭਇਆ ਸੁਖੁ ਪਾਇਆ, ਮਿਲਿ ਗੁਰ ਗੋਵਿੰਦਾ ॥ ਸਭੇ ਕਾਜ ਸਵਾਰਿਐ, ਜਾ ਤੁਧੁ ਭਾਵੰਦਾ ॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਆਗਾਹਾਂ ਕੂੰ, ਤ੍ਰਾਂਘਿ, ਪਿਛਾਂ, ਮੈਂਡਾ, ਕਹੀਂ, ਜਾਂ, ਹੈਂ, ਤਾਂ, ਮੰਗਹਿਂ।

**ਪਦ ਅਰਥ : ਡਖਣੇ ਮ:੫॥-** ਅਗਾਹਾ ਕੂ=ਅੱਗੇ ਨੂੰ। ਤ੍ਰਾਘਿ=ਤਾਂਘ, ਇਛਾ ਕਰ। ਪਿਛਾ=ਪਿਛਾਂਹ ਨੂੰ। ਫੇਰਿ ਨ ਮੁਹਡੜਾ=ਮੋਢਾ ਨ ਮੋੜ। ਸਿਝਿ=ਸਫਲ ਕਰ। ਇਵੇਹਾ ਵਾਰ=ਇਸੇ ਵਾਰ (ਭਾਵ ਮਨੁੱਖਾ ਜਨਮ ਵਿਚ ਹੀ)। ਬਹੁੜਿ=ਫਿਰ, ਮੁੜ ਕੇ। ਜਨਮੜਾ=ਜਨਮ।੧।

**ਮ: ੫॥-** ਮੈਡਾ=ਮੇਰਾ। ਚਾਈਆ=ਚਾਉ ਵਾਲਾ, ਖੁਸ਼-ਰਹਿਣਾ। ਹਭ ਕਹੀ ਦਾ=ਹਰ ਕਿਸੇ ਦਾ। ਮਿਤੁ=ਮਿੱਤਰ। ਹਭੇ=ਸਾਰੇ। ਜਾਣਨਿ=ਜਾਣਦੇ, ਸਮਝਦੇ ਹਨ। ਕਹੀ=ਕਿਸੇ ਦਾ। ਨ ਠਾਹੇ ਚਿਤੁ=ਦਿਲ ਨਹੀਂ ਦੁਖਾਂਦਾ।੨।

**ਮ: ੫॥-** ਗੁਝੜਾ=ਗੁੱਝਾ, ਲੁਕਿਆ ਹੋਇਆ। ਲਧਮੁ=ਮੈਨੂੰ.. ਲੱਭਾ। ਲਾਲੁ=ਰਤਨ (ਨਾਮ)। ਮਥੈ ਹੀ=ਮਥੇ ਉਤੇ ਹੀ। ਪਰਗਟੁ ਥਿਆ=ਪ੍ਰਕਾਸ਼ਮਾਨ ਹੋ ਗਿਆ। ਸੁਹਾਵਾ=ਸੋਭਨੀਕ। ਥਾਨੁ=ਹਿਰਦਾ। ਪਿਰੀਏ=ਹੇ ਪਿਆਰੇ ਪ੍ਰੀਤਮ ਹਰੀ!। ਤੂ ਵੁਠਿਆ=ਤੂੰ ਵਸਿਆ।੩।

**ਪਉੜੀ॥-** ਜਾ=ਜਦ। ਮੇਰੈ ਵਲਿ ਹੈ=ਮੇਰੇ ਪਾਸੇ, ਮੇਰੀ ਤਰਫ਼ ਹੈਂ। ਕਿਆ=ਕੀ?। ਮੁਹਛੰਦਾ=ਮੁਥਾਜੀ, ਕਨੌਡ। ਸਉਪਿਆ=ਸੌਂਪ ਦਿੱਤਾ। ਤੇਰਾ ਬੰਦਾ=ਤੇਰਾ ਦਾਸ। ਲਖਮੀ=ਦੌਲਤ, ਮਾਇਆ। ਤੋਟਿ=ਘਾਟਾ, ਕਮੀ। ਰਹੰਦਾ=ਰਹਿੰਦਾ। ਮੇਦਨੀ=ਸ੍ਰਿਸ਼ਟੀ, ਦੁਨੀਆ। ਕੀਤਿਆ=ਕੀਤੇ ਹਨ। ਮੰਦਾ=ਬੁਰਾ। ਸਵਾਰਿਐ=ਸਵਰ ਜਾਂਦੇ ਹਨ। ਭਾਵੰਦਾ=ਚੰਗਾ ਲਗਦਾ ਹੈ।

**ਅਰਥ : ਡਖਣੇ ਮ: ੫॥-** ਅਗੇ (ਵੱਧਣ ਲਈ) ਇੱਛਾ ਕਰ, ਪਿਛਾਂਹ ਨੂੰ ਮੋਢਾ ਨ ਮੋੜ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸੇ ਵਾਰ ਜਨਮ ਸਫਲ ਕਰ (ਤਾਂ ਜੋ) ਮੁੜ ਕੇ ਤੈਨੂੰ ਜਨਮ ਨਾ ਲੈਣਾ ਪਵੇ।੧।

**ਮ:੫॥-** ਮੇਰਾ ਸਜਣ ਚਾਉ ਵਾਲਾ (ਭਾਵ ਖੁਸ਼ ਰਹਿਣੇ ਸੁਭਾਉ ਵਾਲਾ ਅਤੇ) ਸਭ ਕਿਸੇ ਦਾ ਮਿੱਤਰ ਹੈ। ਸਾਰੇ (ਜੀਵ ਉਸ ਨੂੰ) ਆਪਣਾ (ਸਜਣ) ਸਮਝਦੇ ਹਨ, ਕਿਉਂਕਿ (ਉਹ) ਕਿਸੇ ਦਾ ਦਿਲ ਨਹੀਂ ਦੁਖਾਂਦਾ।੨।

**ਮ:੫॥-** (ਹੇ ਭਾਈ!) ਮੈਨੂੰ ਗੁੱਝਾ (ਨਾਮ-ਰਤਨ) ਲਭ ਪਿਆ ਹੈ (ਇਹ ਮੇਰੇ) ਮੱਥੇ ਤੇ (ਪਹਿਲਾਂ ਤੋਂ) ਹੀ ਲਿਖਿਆ ਹੋਇਆ ਸੀ, (ਜੋ ਹੁਣ) ਪ੍ਰਗਟ ਹੋਇਆ ਹੈ। (ਹੇ ਸਤਿਗੁਰੂ ਜੀ!) ਓਹੀ ਥਾਂ (ਹਿਰਦਾ) ਸ਼ੋਭਨੀਕ ਹੈ, ਜਿਥੇ ਪਿਆਰੇ ਨਾਨਕ ਜੀ, ਤੂੰ (ਆਪ) ਵਸਿਆ ਹੈਂ।੩।

**ਪਉੜੀ॥-** (ਹੇ ਪ੍ਰਭੂ!) ਜਦ ਤੂੰ ਮੇਰੇ ਵੱਲ ਹੈਂ, ਤਾਂ ਮੈਨੂੰ (ਕਿਸੇ ਦੀ) ਕੀ ਮੁਥਾਜੀ ਹੈ? ਮੈਂ ਜਦ ਤੇਰਾ ਦਾਸ ਬਣ ਗਿਆ, ਤਾਂ ਤੂੰ ਮੈਨੂੰ ਸਭ ਕੁਝ ਸੌਂਪ ਦਿੱਤਾ ਹੈ। (ਹੁਣ ਮੈਨੂੰ ਨਾਮ) ਧਨ ਦੀ ਕੋਈ ਕਮੀ ਨਹੀਂ ਆਉਂਦੀ (ਮੈਂ ਆਪ) ਖਾ ਕੇ, (ਹੋਰਨਾਂ ਨੂੰ) ਵੰਡਦਾ ਰਹਿੰਦਾ ਹਾਂ। ਸ੍ਰਿਸ਼ਟੀ ਦੀ ਚੌਰਾਸੀ ਲਖ (ਜੂਨਾਂ ਦੇ) ਸਾਰੇ (ਲੋਕ) ਮੇਰੀ ਸੇਵਾ ਕਰਦੇ ਹਨ। ਇਹ (ਕਾਮ, ਕ੍ਰੋਧ ਆਦਿਕ ਜੋ) ਵੈਰੀ ਹਨ, (ਤੂੰ) ਸਾਰੇ ਮੇਰੇ ਮਿੱਤਰ ਬਣਾ ਦਿੱਤੇ ਹਨ, (ਅਤੇ ਹੁਣ) ਮੇਰਾ ਬੁਰਾ ਨਹੀਂ ਮੰਗਦੇ ਹਨ। ਹੇ ਹਰੀ! (ਜਦ ਤੂੰ ਆਪ) ਬਖਸ਼ਣ ਵਾਲਾ ਹੋਵੇਂ ਤਾਂ ਕੋਈ (ਵੀ ਮੇਰੇ ਕਰਮਾਂ ਦਾ) ਲੇਖਾ ਨਹੀਂ ਪੁਛ ਸਕਦਾ। ਹੇ ਗੋਬਿੰਦ ਰੂਪ ਗੁਰੂ! (ਤੈਨੂੰ) ਮਿਲ ਕੇ (ਮੇਰੇ ਮਨ ਵਿਚ) ਅਨੰਦ ਹੋ ਗਿਆ ਹੈ। (ਮੈਂ ਆਤਮਿਕ) ਸੁਖ ਪਾ ਲਿਆ ਹੈ। (ਹੇ ਹਰੀ!) ਜਦ ਤੈਨੂੰ ਚੰਗਾ ਲਗੇ ਤਾਂ ਸਾਰੇ ਕਾਰਜ ਸਵਰ ਜਾਂਦੇ ਹਨ।੭।

## ਸਾਰੰਸ਼ ਅਤੇ ਸਿਧਾਂਤ

ਧਾਰਮਿਕ ਖੇਤਰ ਵਿਚ ਆਤਮਿਕ ਉਨਤੀ ਕਰਨ ਹਿਤ, ਅਗੇ ਪੈਰ ਵਧਾਉਣ ਲਈ, ਕਰਮਸ਼ੀਲ ਹੋਣਾ, ਦ੍ਰਿੜਤਾ ਦੀ ਨਿਸ਼ਾਨੀ ਹੈ। ਭਗਤ ਕਬੀਰ ਜੀ ਨੇ ਵੀ ਏਦਾਂ ਦੀ ਸੇਧ ਦਿੱਤੀ ਹੈ:-

**ਕਬੀਰ ਸਾਧੂ ਕੋ ਮਿਲਨੇ ਜਾਈਐ, ਸਾਥਿ ਨ ਲੀਜੈ ਕੋਇ॥**

**ਪਾਛੈ ਪਾਉ ਨ ਦੀਜੀਐ, ਆਗੈ ਹੋਇ ਸੁ ਹੋਇ ॥** [ਪੰਨਾ ੧੩੭੦

ਸੂਰਮੇ ਦਾ ਕੰਮ ਸਨਮੁਖ ਹੋ ਕੇ ਲੜਨਾ ਤੇ ਅਗਾਂਹ ਵੱਧਣਾ ਹੈ ਕਿਉਂਕਿ ਪਿਛੇ ਮੁੜਨਾ ਕਾਇਰਤਾ ਦੀ ਨਿਸ਼ਾਨੀ ਹੈ।

ਮਨੁੱਖਾ ਜਨਮ ਨੂੰ ਸਫਲ ਕਰਨ ਲਈ ਜੋ ਵਾਰੀ ਮਿਲੀ ਹੈ, ਇਸ ਨੂੰ ਐਵੇਂ ਹੀ ਹੱਥੋਂ ਨਹੀਂ ਜਾਣ ਦੇਣਾ, ਲਾਹਾ ਖਟਣਾ ਹੈ। ਪਰ ਲਾਭ ਕੌਣ ਖਟਦਾ ਹੈ?

**ਲਾਹਾ ਜਗ ਮਹਿ ਸੇ ਖਟਹਿ, ਜਿਨ ਹਰਿ ਧਨ ਰਾਸਿ ॥** [ਪੰਨਾ ੩੨੧

ਸੰਸਾਰ ਵਿਚ ਸਜਣਾਂ ਦੀ ਘਾਟ ਕੋਈ ਨਹੀਂ ਪਰ ਸਭ ਆਪ-ਸੁਆਰਥੀ ਮਿਤਰ ਹਨ। ਫਿਰ ਉਨ੍ਹਾਂ ਵਿਚ ਈਰਖਾ ਦ੍ਵੈਤ ਦਾ ਅੰਸ਼ ਵੀ ਹੁੰਦਾ ਹੈ। ਅਧਿਆਤਮਿਕ ਖੇਤਰ ਵਿਚ ਤਾਂ ਇਕ ਸਜਣ ਬਣਾਉਣ ਦੀ ਲੋੜ ਹੈ ਜੋ ਸਰਬ ਸਾਂਝਾ ਤੇ ਸਰਬ ਕਲਾ ਸਮਰਥ ਹੈ। ਫਿਰ ਉਸ ਵਿਚ ਸਭ ਤੋਂ ਵੱਡੀ ਸਿਫਤਿ ਇਹ ਹੈ ਕਿ ਉਹ ਕਿਸੇ ਦਾ ਦਿਲ ਨਹੀਂ ਦੁਖਾਂਦਾ। ਉਸ ਵਾਸਤੇ ਸ਼ਤਰੂ ਤੇ ਮਿੱਤਰ ਸਮਾਨ ਹਨ। ਜਿਥੇ ਚਾਈਆ ਸਜਣ ਵਸਦਾ ਹੈ, ਉਹ ਹਿਰਦਾ ਸੁਹਾਵਣਾ ਤੇ ਖੇੜੇ ਵਾਲਾ ਹੁੰਦਾ ਹੈ। ਉਸ ਦੇ ਮੱਥੇ ਤੇ ਹੀ "ਨਾਮ ਜਪੰਦੜੀ ਲਾਲੀ', ਪ੍ਰਭੂ ਦਾ ਪ੍ਰੇਮ ਝਲਕਾਂ ਮਾਰਦਾ ਵਿਖਾਈ ਦਿੰਦਾ ਹੈ। ਸੋ ਅਕਾਲ ਪੁਰਖ ਜੀ ਦੇ ਪ੍ਰੇਮ ਵਿਚ ਭਿਜੇ ਹੋਏ ਸਜਣਾਂ ਦੀ ਸੰਗਤ ਕਰਕੇ ਪ੍ਰਭੂ-ਦਰਸ਼ਨਾਂ ਦੀਆਂ ਝਲਕਾਂ ਦਾ ਲਾਭ ਪ੍ਰਾਪਤ ਕਰਨਾ ਚਾਹੀਦਾ ਹੈ।

ਪਉੜੀ ਦਾ ਭਾਵਾਰਥ ਇਹ ਹੈ ਕਿ ਜਦੋਂ ਪਰਮੇਸ਼ਰ ਦੀ ਮਿਹਰ ਹੋ ਜਾਵੇ, ਉਹ ਆਪ ਪਖ ਕਰਨ ਵਾਲਾ ਸਿਰ ਤੇ ਖੜਾ ਹੋ ਜਾਵੇ, ਤਾਂ ਕਿਸੇ ਗੱਲ ਦੀ ਕਮੀ ਨਹੀਂ ਰਹਿੰਦੀ:-

**ਜਾ ਕਾ ਮੀਤੁ ਸਾਜਨੁ ਹੈ ਸਮੀਆ॥ ਤਿਸੁ ਜਨ ਕਉ, ਕਹਹੁ ਕਾ ਕੀ ਕਮੀਆ॥** [ਪੰਨਾ ੧੮੬

ਅਥਵਾ

**ਜਿਸਨੋ ਤੂ ਪ੍ਰਭ ਵਲਿ, ਤਿਸੁ ਕਿਆ ਮੁਹਛੰਦਗੀ ॥**
**ਜਿਸ ਨੋ ਤੇਰੀ ਮਿਹਰ, ਸੁ ਤੇਰੀ ਬੰਦਿਗੀ ॥** [ਪੰਨਾ ੯੬੧

ਜਦੋਂ ਹਰੀ ਮਿਤਰ ਬਣ ਜਾਏ ਤਾਂ ਫਿਰ ਕਿਸੇ ਸੰਸਾਰੀ-ਜੀਵ ਦੀ ਕੋਈ ਕਨੌਂਡ ਨਹੀਂ ਰਹਿ ਜਾਂਦੀ:-

**ਜਾ ਕਰਤਾ ਵਲਿ ਤਾ ਸਭੁ ਕੋ ਵਲਿ, ਸਭ ਦਰਸਨੁ ਦੇਖਿ ਕਰਹਿ ਸਾਬਾਸਿ॥** [ਪੰਨਾ ੩੦੫

**ਡਖਣੇ ਮ: ੫ ॥ ਡੇਖਣ ਕੂ ਮੁਸਤਾਕੁ, ਮੁਖੁ ਕਿਜੇਹਾ, ਤਉ ਧਣੀ ॥ ਫਿਰਦਾ ਕਿਤੈ ਹਾਲਿ, ਜਾ ਡਿਠਮੁ ਤਾ ਮਨੁ ਧ੍ਰਾਪਿਆ ॥੧॥ ਮ: ੫ ॥ ਦੁਖੀਆ ਦਰਦ ਘਣੇ, ਵੇਦਨ ਜਾਣੇ ਤੂ ਧਣੀ ॥ ਜਾਨਾ ਲਖ ਭਵੇ, ਪਿਰੀ ਡਿਖੰਦੋ ਤਾ ਜੀਵਸਾ ॥੨॥ ਮ: ੫ ॥ ਢਹਦੀ ਜਾਇ ਕਰਾਰਿ, ਵਹਿਣ ਵਹੰਦੇ ਮੈ ਡਿਠਿਆ ॥ ਸੇਈ ਰਹੇ ਅਮਾਣ, ਜਿਨਾ ਸਤਿਗੁਰੁ ਭੇਟਿਆ ॥੩॥ ਪਉੜੀ ॥ ਜਿਸੁ ਜਨ ਤੇਰੀ ਭੁਖ ਹੈ, ਤਿਸੁ ਦੁਖੁ ਨ ਵਿਆਪੈ ॥ ਜਿਨਿ ਜਨਿ ਗੁਰਮੁਖਿ ਬੁਝਿਆ, ਸੁ ਚਹੁ ਕੁੰਡੀ ਜਾਪੈ ॥ ਜੋ ਨਰੁ ਉਸ ਕੀ ਸਰਣੀ ਪਰੈ, ਤਿਸੁ ਕੰਬਹਿ ਪਾਪੈ ॥ ਜਨਮ ਜਨਮ ਕੀ ਮਲੁ ਉਤਰੈ, ਗੁਰ ਧੂੜੀ ਨਾਪੈ ॥ ਜਿਨਿ ਹਰਿ ਭਾਣਾ ਮੰਨਿਆ, ਤਿਸੁ ਸੋਗੁ ਨ ਸੰਤਾਪੈ ॥ ਹਰਿ ਜੀਉ ਤੂ ਸਭਨਾ ਕਾ ਮਿਤੁ ਹੈ, ਸਭਿ ਜਾਣਹਿ ਆਪੈ ॥ ਐਸੀ ਸੋਭਾ ਜਨੈ ਕੀ, ਜੇਵਡੁ ਹਰਿ ਪਰਤਾਪੈ ॥ ਸਭ ਅੰਤਰਿ ਜਨ ਵਰਤਾਇਆ, ਹਰਿ ਜਨ ਤੇ ਜਾਪੈ ॥੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਤਾਂ, ਭਵੇਂ, ਜੀਵਸਾਂ, ਢਹੰਦੀ, ਮੈਂ, ਚਹੁੰ, ਕੁੰਡੀਂ, ਕੰਬਹਿੰ, ਹੈਂ, ਜਾਣਹਿੰ। **ਫੁਟਕਲ: ਨ੍ਹਾਪੈ।**

**ਪਦ ਅਰਥ: ਡਖਣੇ ਮ: ੫॥ ਡੇਖਣ** ਕੂ=ਵੇਖਣ ਲਈ। ਮੁਸਤਾਕੁ=(ਮੁਸ਼ਤਾਕ), ਚਾਹਵਾਨ। ਕਿਜੇਹਾ=ਕਿਹੋ ਜਿਹਾ। ਤਉ=ਤੇਰਾ। ਧਣੀ=ਹੇ ਮਾਲਕ!। ਕਿਤੈ ਹਾਲਿ=ਕਿਸੇ (ਭੈੜੇ) ਹਾਲ ਵਿਚ। ਜਾ=ਜਦ। ਡਿਠਮੁ=ਮੈਂ ਡਿੱਠਾ, ਵੇਖਿਆ। ਤਾ=ਤਦ। ਧ੍ਰਾਪਿਆ=ਰਜ ਗਿਆ, ਤ੍ਰਿਪਤ ਹੋ ਗਿਆ।੧।

**ਮ: ੫॥-** ਦੁਖੀਆ=ਮੈਂ ਦੁਖੀ ਹਾਂ। ਘਣੇ=ਬਹੁਤ। ਵੇਦਨ=ਪੀੜ। ਭਵੇ=ਭਾਵੇਂ। ਪਿਰੀ=ਪਤੀ, ਪ੍ਰੀਤਮ। ਡਿਖੰਦੋ=ਵੇਖਾਂ, ਦਰਸ਼ਨ ਕਰਾਂਗੀ। ਤਾ ਜੀਵਸਾ=ਤਦ ਜੀਵਸਾਂ, ਜੀਵਾਂਗੀ।੨।

**ਮ: ੫ ॥-** ਕਰਾਰਿ=(ਸੰਸਾਰ ਰੂਪ ਨਦੀ ਦਾ) ਕਿਨਾਰਾ, ਕੰਢਾ। ਵਹਣਿ=ਦਰਯਾਵਾਂ ਦੇ ਪਰਵਾਹ। ਵਹੰਦੇ= ਵਗਦੇ। ਮੈ ਡਿਠਿਆ=ਮੈਂ ਵੇਖੇ ਹਨ। ਸੇਈ=ਓਹੀ (ਬੰਦੇ)। ਰਹੇ ਅਮਾਣ=ਸੁਰਖਿਅਤ ਰਹੇ। ਭੇਟਿਆ=ਮਿਲਿਆ।੩।

**ਪਉੜੀ॥-** ਨਾ ਵਿਆਪੈ=ਨਹੀਂ ਵਿਆਪਦਾ, ਨਹੀਂ ਪੋਂਹਦਾ। ਜਿਨਿ ਜਨਿ=ਜਿਸ ਸੇਵਕ ਨੇ। ਗੁਰਮੁਖਿ=ਗੁਰੂ ਦੁਆਰਾ। ਬੁਝਿਆ=ਜਾਣਿਆ, ਸਮਝਿਆ ਹੈ। ਸੁ=ਉਹ। ਚਹੁ ਕੁੰਡੀ=ਚਾਰੇ ਪਾਸੇ, ਸਾਰੇ ਸੰਸਾਰ ਵਿਚ। ਜਾਪੈ=ਜਾਣਿਆ ਜਾਂਦਾ ਹੈ, ਪ੍ਰਗਟ ਹੋ ਜਾਂਦਾ ਹੈ। ਤਿਸੁ=ਉਸ ਤੋਂ। ਕੰਬਹਿ=ਕੰਬਦੇ ਹਨ। ਪਾਪੈ=ਪਾਪ ਵੀ। ਮਲੁ=(ਹਉਮੈ ਤੇ ਪਾਪਾਂ ਦੀ) ਮੈਲ। ਨਾਪੈ=ਨਹਾਉਂਦਾ ਹੈ। ਨ ਸੰਤਾਪੈ=ਦੁਖ ਨਹੀ ਦੇਂਦਾ। ਹੈ=ਹੈਂ। ਆਪੈ=ਆਪਣਾ। ਸੋਭਾ=ਵਡਿਆਈ। ਜੇਵਡੁ=ਜਿਤਨਾ ਵੱਡਾ। ਹਰਿ ਪਰਤਾਪੈ=ਹਰੀ ਦਾ ਤੇਜ ਪਰਤਾਪ ਹੈ। ਸਭ ਅੰਤਰਿ=ਸਭ (ਜੀਆਂ) ਦੇ ਅੰਦਰ। ਜਨ ਵਰਤਾਇਆ=ਜਨ ਦਾ (ਪਰਤਾਪ) ਵਰਤਾਇਆ, ਟਿਕਾਇਆ ਹੈ। ਹਰਿ=ਹਰੀ। ਜਨ ਤੇ ਜਾਪੈ=ਜਨ (ਸੇਵਕ) ਤੋਂ ਹੀ ਪਛਾਣਿਆ ਜਾਂਦਾ ਹੈ।੮।

**ਅਰਥ: ਡਖਣੇ ਮ: ੫॥-** ਹੇ ਮਾਲਕ! ਤੇਰਾ ਮੁਖ ਕਿਹੋ ਜਿਹਾ ਹੈ? (ਮੈਂ ਉਸ ਨੂੰ) ਵੇਖਣ ਲਈ ਚਾਹਵਾਨ ਸਾਂ। ਮੈਂ ਕਿਸੇ ਭੈੜੇ ਹਾਲ ਵਿਚ ਰੁਲਦਾ ਫਿਰਦਾ ਸਾਂ (ਪਰ) ਜਦੋਂ (ਮੈਂ ਤੈਨੂੰ) ਵੇਖ ਲਿਆ ਤਾਂ ਮੇਰਾ ਮਨ ਤ੍ਰਿਪਤ ਹੋ ਗਿਆ।੧।

**ਮ:੫॥-** (ਹੇ ਪ੍ਰਭੂ !) ਮੈਂ ਦੁੱਖੀ ਹਾਂ, (ਮੇਰੇ ਅੰਦਰ) ਬਹੁਤ ਦੁੱਖ ਹਨ (ਅਤੇ ਇਸ) ਪੀੜਾ ਨੂੰ ਤੂੰ ਹੀ ਜਾਣਦਾ ਹੈਂ। ਭਾਵੇਂ ਮੈਨੂੰ ਲੱਖ (ਇਲਾਜ ਪਤਾ ਹੋਣ, ਪਰ) ਜਦੋਂ ਮੈਂ ਪਿਆਰਾ ਪ੍ਰੀਤਮ ਵੇਖਾਂਗੀ ਤਾਂ (ਸਹੀ ਅਰਥਾਂ ਵਿੱਚ) ਜੀਵਾਂਗੀ ।੨।

**ਮ: ੫॥-** (ਨਦੀ ਦੇ) ਕਿਨਾਰੇ ਢਹਿਣ ਵਾਂਗ (ਇਹ ਸ੍ਰਿਸ਼ਟੀ) ਢਹਿੰਦੀ ਜਾ ਰਹੀ ਹੈ (ਭਾਵ ਵਡੇ ਵਡੇ ਰਾਜੇ ਕਾਲ ਰੂਪੀ) ਵਹਿਣ ਵਿਚ ਵਗਦੇ ਮੈਂ ਵੇਖੇ ਹਨ। (ਕੇਵਲ) ਉਹੀ ਸੁਰਖਿਅਤ ਰਹੇ (ਵੇਖੇ ਹਨ) ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ।੩।

**ਪਉੜੀ॥-** (ਹੇ ਪ੍ਰਭੂ!) ਜਿਸ ਜਨ ਦੇ (ਹਿਰਦੇ ਵਿਚ) ਤੇਰੀ ਭੁੱਖ ਹੈ, ਉਸ ਨੂੰ (ਕੋਈ) ਦੁੱਖ ਨਹੀਂ ਵਿਆਪਦਾ। ਜਿਸ ਸੇਵਕ ਨੇ ਗੁਰੂ ਦੁਆਰਾ ਤੈਨੂੰ ਜਾਣਿਆ ਹੈ, ਉਹ ਚਾਰੇ ਕੁੰਡਾ ਵਿਚ (ਭਾਵ ਸੰਸਾਰ ਵਿਚ) ਪ੍ਰਸਿਧ ਹੋ ਜਾਂਦਾ ਹੈ। ਜੋ ਮਨੁੱਖ (ਉਸ ਜਨ) ਦੀ ਸ਼ਰਣੀ ਪੈਂਦਾ ਹੈ, ਉਸ ਦੇ ਕੋਲੋਂ ਪਾਪ ਵੀ ਕੰਬਦੇ ਹਨ (ਭਾਵ ਉਸ ਦੇ ਨੇੜੇ ਨਹੀਂ ਜਾਂਦੇ)। (ਜਿਹੜਾ ਮਨੁੱਖ) ਗੁਰੂ ਦੀ ਚਰਨ ਧੂੜੀ ਵਿਚ ਨਹਾਉਂਦਾ ਹੈ (ਉਸ ਦੇ) ਜਨਮਾਂ ਜਨਮਾਂ ਦੇ (ਪਾਪਾਂ ਦੀ) ਮੈਲ ਲਹਿ ਜਾਂਦੀ ਹੈ। ਜਿਸ (ਮਨੁੱਖ) ਨੇ ਹਰੀ ਦਾ ਭਾਣਾ ਮੰਨਿਆ ਹੈ, ਉਸ ਨੂੰ (ਕੋਈ) ਸੋਗ (ਚਿੰਤਾ) ਦੁੱਖ ਨਹੀਂ ਦੇ ਸਕਦਾ। ਹੇ ਹਰੀ ਜੀਓ! ਤੂੰ ਸਭਨਾਂ ਦਾ ਮਿੱਤਰ ਹੈਂ (ਅਤੇ ਸਾਰੇ ਜੀਆਂ ਨੂੰ ਤੂੰ) ਆਪਣਾ ਸਮਝਦਾ ਹੈਂ। (ਹੇ ਭਾਈ!) ਇਹੋ ਜਿਹੀ ਸ਼ੋਭਾ (ਵਡਿਆਈ) ਹਰੀ ਦੇ ਦਾਸਾਂ ਦੀ ਹੋ ਜਾਂਦੀ ਹੈ ਜਿਤਨਾ

ਵੱਡਾ ਹਰੀ ਦਾ ਤੇਜ ਪਰਤਾਪ ਹੁੰਦਾ ਹੈ। ਸਭ (ਜੀਆਂ ਦੇ) ਅੰਦਰ (ਵਾਹਿਗੁਰੂ ਆਪਣੇ ਸੇਵਕ ਦੀ ਵਡਿਆਈ ਨੂੰ ਟਿਕਾ ਦਿੱਤਾ ਹੈ (ਅਤੇ) ਪ੍ਰਭੂ (ਆਪਣੇ) ਸੇਵਕ ਤੋਂ ਹੀ ਜਾਣਿਆ ਪਛਾਣਿਆ ਜਾਂਦਾ ਹੈ।੮।

## ਅਰਥ ਭੇਦ ਅਤੇ ਨਿਰਣੈ

**ਡੇਖਣ ਕੂ ਮੁਸਤਾਕੁ, ਮੁਖੁ ਕਿਜੇਹਾ ਤਉ ਧਣੀ ॥**

**ਫਿਰਦਾ ਕਿਤੈ ਹਾਲਿ, ਜਾ ਡਿਠਮੁ ਤਾ ਮਨੁ ਧ੍ਰਾਪਿਆ॥**

ਵਖ ਵਖ ਅਰਥ:

੧) ਹੇ ਮਾਲਕ! ਤੇਰਾ ਮੁਖ ਦੇਖਨੇ ਕੋ (ਮੁਸਤਾਕ) ਮੋਹਤ ਆਸ਼ਕ ਹੋ ਰਹਾ ਥਾ ਕਿ ਕੈਸਾ ਤੇਰਾ ਮੁਖ ਹੈ। ਮੈਂ ਦੇਖੇ ਬਿਨਾ ਬੁਰੇ ਹਾਲ ਫਿਰਤਾ ਥਾ ਜਾਂ ਤੇਰੇ ਕੋ ਦੇਖਿਆ ਤਾਂ ਮਨ ਤ੍ਰਿਪਤ ਹੂਆ ਹੈ। [ਫ਼.ਸ.

੨) ਤੇਰੇ ਦਰਸ਼ਨ ਨੂੰ ਹੇ ਸੁਆਮੀ! ਮੈਂ ਮੁਸਤਾਕ ਸਾਂ, ਕਿ ਤੇਰਾ ਮੁਖੜਾ ਕਿਹੋ ਜਿਹਾ ਹੈ, ਅਰ ਕਿਸ ਹਾਲ ਵਿਖੇ (ਤੂੰ) ਫਿਰਦਾ ਹੈਂ (ਸੋ) ਜਦ ਮੈਂ ਦੇਖ ਲਿਆ ਤਦ ਮਨ ਤ੍ਰਿਪਤ ਹੋ ਗਿਆ। [ਭਾ.ਵੀਰ ਸਿੰਘ

੩) ਹੇ (ਮੇਰੇ) ਮਾਲਕ! ਤੇਰਾ ਮੂੰਹ ਕਿਹੋ ਜਿਹਾ ਹੈ? ਮੈਂ ਤੇਰਾ ਮੁਖ ਦੇਖਣ ਦਾ ਬੜਾ ਚਾਹਵਾਨ ਸਾਂ। (ਮਾਇਆ ਵੱਸ ਹੋ ਕੇ) ਮੈਂ ਕਿਸੇ ਭੈੜੇ ਹਾਲ ਵਿਚ ਭਟਕਦਾ ਸਾਂ ਪਰ ਜਦੋਂ ਤੇਰਾ) ਮੂੰਹ ਮੈਂ ਵੇਖ ਲਿਆ, ਤਾਂ ਮੇਰਾ ਮਨ (ਮਾਇਆ ਵਲੋਂ) ਤ੍ਰਿਪਤ ਹੋ ਗਿਆ। [ਦਰਪਣ

**ਨਿਰਣੈ:** ਨੰਬਰ ੨ ਵਾਲੇ ਅਰਥਾਂ ਦੀ ਵਾਰਤਕ 'ਕਿਸ ਹਾਲ ਵਿਖੇ (ਤੂੰ) ਫਿਰਦਾ ਹੈਂ' ਠੀਕ ਨਹੀਂ ਕਿਉਂਕਿ ਫਿਰਦਾ ਕਿਤੈ ਹਾਲਿ' ਆਪਣੇ ਲਈ ਹੈ। ਇਸੇ ਤਰ੍ਹਾਂ ਨੰਬਰ ੩ ਵਾਲੇ ਅਰਥ 'ਮੈਂ ਕਿਸੇ ਭੈੜੀ ਹਾਲਤ ਵਿਚ ਭਟਕਦਾ ਸਾਂ, ਪਰ ਜਦ ਤੇਰਾ ਮੁਖੜਾ ਵੇਖ ਲਿਆ ਮੇਰਾ ਮਨ (ਮਾਇਆ ਵਲੋਂ) ਤ੍ਰਿਪਤ ਹੋ ਗਿਆ' ਵੀ ਠੀਕ ਨਹੀਂ ਹਨ ਕਿਉਂਕਿ ਇਥੇ ਪ੍ਰਕਰਣ ਨਿਰੋਲ ਦਰਸ਼ਨ ਦਾ ਹੈ। ਕੀ ਦਰਸ਼ਨ ਪਿਆਸੇ ਨੂੰ ਮਾਇਆ ਦੀ ਭੁੱਖ ਸੀ ਜੋ ਦਰਸ਼ਨ ਹੋਣ ਤੇ ਮਾਇਆ ਮਿਲ ਗਈ ਤੇ ਮਨ ਦੀ ਤ੍ਰਿਪਤੀ ਹੋ ਗਈ ਹੈ? ਨਹੀਂ, ਇਹ ਵੀਚਾਰ ਗੁਰਮਤਿ ਕਸਵੱਟੀ ਤੇ ਪੂਰੇ ਨਹੀਂ ਉਤਰਦੇ। ਗੁਰਵਾਕ ਹਨ:-

**ਜਾ ਕੋ ਪ੍ਰੇਮ ਸੁਆਉ ਹੈ, ਚਰਨ ਚਿਤਵ ਮਨ ਮਾਹਿ ॥**
**ਨਾਨਕ,ਬਿਰਹੀ ਬ੍ਰਹਮ ਕੇ, ਆਨ ਨ ਕਤਹੂ ਜਾਹਿ ॥** [ਪੰਨਾ ੧੩੬੪

ਦਰਸ਼ਨ ਪਿਆਸਾ ਕਹਿੰਦਾ ਹੈ "ਕਿਛੁ ਕਿਛੁ ਨ ਚਾਹੀ"--

**ਓਹਾ ਪ੍ਰੇਮ ਪਿਰੀ ॥ ੧ ॥ ਰਹਾਉ ॥**
**ਕਨਿਕ ਮਾਣਿਕ ਗਜ ਮੋਤੀਅਨ ਲਾਲਨ,ਨਹ ਨਾਹ ਨਹੀ ॥੧॥**
**ਰਾਜ ਨ ਭਾਗ ਨ ਹੁਕਮ ਨ ਸਾਦਨ॥ ਕਿਛੁ ਕਿਛੁ ਨ ਚਾਹੀ॥੨॥**
**ਚਰਨਨ ਸਰਨਨ ਸੰਤਨ ਬੰਦਨ ॥ ਸੁਖੋ ਸੁਖੁ ਪਾਹੀ ॥**
**ਨਾਨਕ ਤਪਤਿ ਹਰੀ ॥ ਮਿਲੇ ਪ੍ਰੇਮ ਪਿਰੀ ॥੩॥੩॥੧੪੩॥** [ਪੰਨਾ ੪੦੬

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਪਰਮਾਰਥੀ ਜੀਵਨ ਵਿਚ ਜੋ ਪਰਮੇਸ਼ਰ ਦੇ ਦਰਸ਼ਨ ਦੀ ਸਿਕ ਉਠਦੀ ਹੈ। ਉਸ ਦਾ ਵਰਣਨ ਹੈ। 'ਜਾ ਕੁਆਰੀ ਤਾ ਚਾਉ' ਵਾਲੇ ਸੁੰਦਰ ਬਚਨ ਜਗਿਆਸੂ ਦੇ ਅੰਦਰ ਵਲਵਲਾ ਪੈਦਾ ਕਰਦੇ ਹਨ। ਗੁਰਵਾਕ ਵੀ ਹਨ:- **ਨੈਨ ਤਰਸਨ ਦਰਸ ਪਰਸਨ, ਨਹ ਨੀਦ ਰੈਣਿ ਵਿਹਾਣੀਆ॥**

**ਗੋਪਾਲ ਦਇਆਲ ਗੋਬਿੰਦ ਲਾਲਨ, ਮਿਲਹੁ ਕੰਤ ਨਿਮਾਣੀਆ॥** [ਪੰਨਾ ੫੪੨

ਪ੍ਰੀਤਮ ਨੂੰ ਡਿਠੇ ਬਿਨਾਂ ਮਨ ਨੂੰ ਚੈਨ ਨਹੀ ਆਉਂਦਾ :-

**ਹਉ ਭਈ ਉਡੀਣੀ ਕੰਤ ਕਉ ਅੰਮਾਲੀ, ਸੋ ਪਿਰ ਕਦਿ ਨੈਣੀ ਦੇਖਾ॥**

**ਸਭਿ ਰਸ ਭੋਗਣ ਵਿਸਰੇ, ਬਿਨੁ ਪਿਰ ਕਿਤੈ ਨ ਲੇਖਾ॥** [ਪੰਨਾ ੪੬੪

ਇਹ ਪ੍ਰੇਮ ਦੀ ਕਣੀ ਨਿਰਮਲ ਹਿਰਦੇ ਦੀ ਤੜਪ ਹੈ। ਸਜਣ ਸਾਖਿਆਤਕਾਰ ਹੁੰਦਾ ਹੈ ਤਾਂ ਹਿਰਦੇ ਵਿਚ ਠੰਡ ਪੈਂਦੀ ਹੈ। ਅਜਿਹੀ ਅਵਸਥਾ ਵਾਲੀ ਜੀਵ ਇਸਤ੍ਰੀ ਨੂੰ ਦਰਸ਼ਨ ਤੋ ਬਿਨਾਂ ਤ੍ਰਿਪਤੀ ਨਹੀ ਹੁੰਦੀ ਕਿਉਂਕਿ ਉਹ ਦਰਸ਼ਨ ਦੇ ਮੁਕਾਬਲੇ ਵਿਚ ਸਾਰੇ ਸੁਖ ਤੁੱਛ ਸਮਝਦੀ ਹੈ:-

**ਤੁਲਾ ਧਾਰਿ ਤੋਲੇ ਸੁਖ ਸਗਲੇ, ਬਿਨੁ ਹਰਿ ਦਰਸ ਸਭੋ ਹੀ ਥੋਰਾ॥** [ਪੰਨਾ ੨੦੪

ਦੂਜੇ ਸਲੋਕ ਵਿਚ ਜਗਿਆਸੂ ਦੇ ਦਰਦ ਭਰੇ ਪਖ ਨੂੰ ਹੀ ਨਿਰੂਪਣ ਕੀਤਾ ਹੈ। ਇਸ ਤਰ੍ਹਾਂ 'ਜਾਣਾ ਲਖ ਭਵੇ' ਵਿਚ ਉਸ ਤਰ੍ਹਾਂ ਦੀ ਸਿਕ ਹੈ ਜਿਵੇਂ ਬਾਲਕ ਦੁੱਧ ਲਈ ਬਿਲਲ-ਬਿਲੀਧੇ ਹੁੰਦਾ ਹੈ। 'ਤਾ ਜੀਵਸਾ' ਵਿਚ ਵੀ ਇਕ ਤੜਪ ਹੈ:--

**ਜੇ ਸਉ ਖੇਲ ਖੇਲਾਈਐ ਬਾਲਕੁ, ਰਹਿ ਨ ਸਕੈ ਬਿਨੁ ਖੀਰੈ॥** [ਪੰਨਾ ੪੬੪

ਇਸੇ ਤਰ੍ਹਾਂ ਤੀਜੇ ਸਲੋਕ ਵਿਚ ਨਦੀ ਦੇ ਕੰਢਿਆ ਨੂੰ ਢਹਿੰਦਾ ਵੇਖ ਕੇ ਸਤਿਗੁਰੂ ਦੀ ਓਟ ਤਕਾਈ ਹੈ ਕਿਉਂਕਿ ਸਮਰਥ ਗੁਰੂ ਜੀ ਸੰਸਾਰ ਦੇ ਅਥਾਹ ਮਾਇਕੀ ਪਰਵਾਹ ਚੋ ਕਢ ਕੇ ਜੀਅ-ਦਾਨ ਦੇਣ ਦੇ ਸਮਰਥ ਹਨ। ਪਉੜੀ ਵਿਚ ਗੁਰੂ ਅਨੁਸਾਰੀ ਸੇਵਕ ਜਨ ਦੀ ਪ੍ਰਸੰਸਾ ਕੀਤੀ ਹੈ:--

**ਤਿਨ ਕੀ ਸੋਭਾ ਕਿਆ ਗਣੀ, ਜਿਨੀ ਹਰਿ ਹਰਿ ਲਧਾ ॥** [ਪੰਨਾ ੩੨੦

ਸਿਧਾਂਤ ਇਹ ਹੈ ਕਿ ਪਰਮੇਸ਼ਰ ਨੇ ਆਪਣਾ ਆਪ ਹਰੀ ਜਨ ਦੇ ਅੰਦਰ ਰਖਿਆ ਹੋਇਆ ਹੈ ਅਤੇ ਉਸ ਦੇ ਦਰਸ਼ਨ ਹਰੀ ਜਨਾਂ ਚੋ ਹੋ ਸਕਦੇ ਹਨ:--

**੧. ਐਸੀ ਸੋਭਾ ਜਨੈ ਕੀ, ਜੇਵਡੁ ਹਰਿ ਪਰਤਾਪੈ॥** [ਪੰਨਾ ੧੦੯੭

**੨. ਬ੍ਰਹਮ ਮਹਿ ਜਨੁ, ਜਨ ਮਹਿ ਪਾਰਬ੍ਰਹਮ॥ ਏਕਹਿ ਆਪ, ਨਹੀ ਕਛੁ ਭਰਮੁ॥** [ਪੰ. ੨੮੭

**ਡਖਣੇ ਮ: ੫ ॥ ਜਿਨਾ ਪਿਛੈ ਹਉ ਗਈ, ਸੇ ਮੈ ਪਿਛੈ ਭੀ ਰਵਿਆਸੁ ॥ ਜਿਨਾ ਕੀ ਮੈ ਆਸੜੀ, ਤਿਨਾ ਮਹਿਜੀ ਆਸ ॥੧॥ ਮ: ੫ ॥ ਗਿਲੀ ਗਿਲੀ ਰੋਡੜੀ, ਭਉਦੀ ਭਵਿ ਭਵਿ ਆਇ ॥ ਜੋ ਬੈਠੇ ਸੇ ਫਾਥਿਆ, ਉਬਰੇ ਭਾਗ ਮਥਾਇ ॥੨॥ ਮ: ੫ ॥ ਡਿਠਾ ਹਭ ਮਝਾਹਿ, ਖਾਲੀ ਕੋਇ ਨ ਜਾਣੀਐ ॥ ਤੈ ਸਖੀ ਭਾਗ ਮਥਾਹਿ, ਜਿਨੀ ਮੇਰਾ ਸਜਣੁ ਰਾਵਿਆ ॥੩॥ ਪਉੜੀ ॥ ਹਉ ਢਾਢੀ ਦਰਿ ਗੁਣ ਗਾਵਦਾ, ਜੇ ਹਰਿ ਪ੍ਰਭ ਭਾਵੈ ॥ ਪ੍ਰਭੁ ਮੇਰਾ ਥਿਰ ਥਾਵਰੀ, ਹੋਰ ਆਵੈ ਜਾਵੈ ॥ ਸੋ ਮੰਗਾ ਦਾਨੁ ਗੋੁਸਾਈਆ, ਜਿਤੁ ਭੁਖ ਲਹਿ ਜਾਵੈ ॥ ਪ੍ਰਭ ਜੀਉ ਦੇਵਹੁ ਦਰਸਨੁ ਆਪਣਾ, ਜਿਤੁ ਢਾਢੀ ਤ੍ਰਿਪਤਾਵੈ ॥ ਅਰਦਾਸਿ ਸੁਣੀ ਦਾਤਾਰਿ ਪ੍ਰਭਿ, ਢਾਢੀ ਕਉ ਮਹਲਿ ਬੁਲਾਵੈ ॥ ਪ੍ਰਭ ਦੇਖਦਿਆ ਦੁਖ ਭੁਖ ਗਈ, ਢਾਢੀ ਕਉ ਮੰਗਣੁ ਚਿਤਿ ਨ ਆਵੈ ॥ ਸਭੇ ਇਛਾ ਪੂਰੀਆ, ਲਗਿ ਪ੍ਰਭ ਕੈ ਪਾਵੈ ॥ ਹਉ ਨਿਰਗੁਣੁ ਢਾਢੀ ਬਖਸਿਓਨੁ, ਪ੍ਰਭਿ ਪੁਰਖਿ ਵੇਦਾਵੈ ॥੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਨ੍ਹਾਂ, ਹਉਂ, ਮੈਂ, ਤਿਨ੍ਹਾਂ, ਮਹਿੰਜੀ, ਭਉਂਦੀ, ਸਖੀਂ, ਹਉਂ, ਗਾਂਵਦਾ, ਮੰਗਾਂ, ਗੋਸਾਈਆਂ, ਦੇਖਦਿਆਂ, ਪੂਰੀਆਂ, ਪਾਵੈਂ ।

**ਫੁਟਕਲ:** 'ਗੋਸਾਈਆ' ਦਾ ਉਚਾਰਨ 'ਗੁਸਾਈਆਂ' ਔਂਕੁੜ ਸਹਿਤ ਕਰਨਾ ਹੈ।

**ਪਦ ਅਰਥ: ਡਖਣੇ ਮ:੫॥-** ਹਉ=ਮੈਂ। ਸੇ=ਓਹ। ਰਵਿਆਸੁ=ਗਏ। ਆਸੜੀ=ਆਸ। ਮਹਿਜੀ=ਮੇਰੀ।੧।

**ਮ:੫॥-** ਗਿਲੀ=ਭਿੱਜੀ ਹੋਈ। ਰੋਡੜੀ=(ਗੁੜ ਦੀ) ਰੋੜੀ। ਭਉਦੀ=ਫਿਰਦੀ ਹੋਈ (ਮੱਖੀ)। ਭਵਿ ਭਵਿ=ਉੜ ਉਡ ਕੇ। ਆਇ=ਆਈ। ਜੋ ਬੈਠੇ=ਜਿਹੜੇ (ਜੀਵ ਇਸ ਮਾਇਆ ਰੂਪੀ ਗੁੜ ਦੀ ਰੋੜੀ ਤੇ) ਬੈਠੇ। ਸੇ=ਓਹ। ਫਾਸਿਆ=ਫਸ ਗਏ। ਉਬਰੇ=ਬਚ ਗਏ। ਭਾਗ ਮਥਾਹਿ=(ਜਿਨ੍ਹਾਂ ਦੇ) ਮੱਥੇ ਤੇ (ਚੰਗੇ) ਭਾਗ ਸਨ।੨।

**ਮ:੫॥-** ਹਭ ਮਝਾਹਿ=ਸਾਰਿਆਂ ਵਿਚ। ਤੈ=ਉਨ੍ਹਾਂ। ਸਖੀ=ਸਖੀਆਂ ਦੇ। ਮਥਾਹਿ=ਮੱਥੇ ਉਤੇ। ਰਾਵਿਆ=ਭੋਗਿਆ, ਮਿਲਾਪ ਦਾ ਅਨੰਦ ਮਾਣਿਆ।੩।

**ਪਉੜੀ॥-** ਹਉ=ਮੈਂ। ਢਾਢੀ=ਜੱਸ ਗਾਉਣ ਵਾਲਾ। ਦਰਿ=ਦਰ ਉਤੇ। ਥਿਰ ਥਾਵਰੀ=ਪੱਕੇ ਟਿਕਾਣੇ ਵਾਲਾ। ਗੋਸਾਈਆ=ਪ੍ਰਿਥਵੀ ਦੇ ਮਾਲਕ ਪਾਸੋਂ। ਜਿਤੁ=ਜਿਸ ਨਾਲ। ਤ੍ਰਿਪਤਾਵੈ=ਰੱਜ ਜਾਏ। ਦਾਤਾਰਿ ਪ੍ਰਭਿ=ਦਾਤਾਰ ਪ੍ਰਭੂ ਨੇ। ਮਹਲਿ=ਦਰਬਾਰ ਵਿਚ। ਵੇਦਾਵੈ=ਦਾਵੇ ਤੋਂ ਹੀਣ, ਭਾਵ ਨਿਮਾਣੇ ਨੂੰ।੯।

**ਅਰਥ ਡਖਣੇ ਮ:੫॥-** (ਮਾਇਆ ਖ਼ਾਤਰ) ਜਿਨ੍ਹਾਂ ਪਿਛੇ ਮੈਂ ਗਈ, ਓਹ ਵੀ ਮੇਰੇ ਪਿਛੇ (ਕੁਝ ਮੰਗਣ ਲਈ) ਗਏ। ਜਿਨ੍ਹਾਂ ਦੀ ਮੈਂ ਆਸ (ਰਖੀ ਹੋਈ ਸੀ) ਉਨ੍ਹਾਂ ਨੂੰ ਮੇਰੀ ਆਸ ਹੋ ਗਈ (ਭਾਵ ਸੰਸਾਰ ਵਿਚ ਲੇਵਾ-ਦੇਵੀ ਲੈਣ-ਦੇਣ ਦੀ ਲੀਹ ਪਈ ਹੋਈ ਹੈ)।੧।

**ਮ:੫॥-** (ਜਿਵੇਂ ਪਾਣੀ ਜਾਂ ਸੇਕ ਨਾਲ) ਗਰਸਲੀ ਹੋਈ (ਗੁੜ੍ਹ ਦੀ) ਰੋੜੀ ਉਤੇ ਮੱਖੀ ਉਡਦੀ ਫਿਰਦੀ ਆ ਕੇ (ਬੈਠਦੀ ਹੈ ਤਦ ਉਹ ਗੁੜ ਨਾਲ ਹੀ ਚੰਬੜ ਕੇ ਮਰ ਜਾਂਦੀ ਹੈ)। (ਇਸੇ ਤਰ੍ਹਾਂ) ਜਿਹੜੇ (ਮਨੁੱਖ ਮਾਇਆ ਦੇ ਆਸਰੇ ਤੇ ਬੈਠੇ, ਓਹ (ਇਸ ਦੇ ਮੋਹ ਵਿਚ) ਫਸ ਗਏ, (ਪਰ ਜਿਨ੍ਹਾਂ ਦੇ) ਮੱਥੇ ਉਤੇ ਚੰਗੇ ਭਾਗ ਸਨ, ਉਹ (ਨਿਰਲੇਪ ਹੋ ਕੇ ਮਾਇਆ ਮੋਹ ਤੋਂ) ਬਚ ਗਏ ।੨।

**ਮ:੫॥-** (ਹੇ ਭਾਈ ! ਮੈਂ ਪਰਮਾਤਮਾ ਨੂੰ) ਸਭ ਵਿਚ (ਵਸਦਾ) ਵੇਖਿਆ ਹੈ (ਉਸ ਦੀ ਹੋਂਦ ਤੋਂ) ਕੋਈ (ਜੀਵ ਤੇ ਜਗ੍ਹਾ) ਖ਼ਾਲੀ ਨਹੀਂ ਹੈ। ਉਨ੍ਹਾਂ ਸਖੀਆਂ ਦੇ ਮੱਥੇ ਦੇ ਭਾਗ (ਚੰਗੇ ਹਨ), ਜਿਨ੍ਹਾਂ ਨੇ ਮੇਰੇ ਸਜਣ ਪ੍ਰਭੂ ਨੂੰ ਭੋਗਿਆ (ਭਾਵ ਉਸ ਦਾ ਰੰਗ-ਅਨੰਦ ਮਾਣਿਆ) ਹੈ ।੩।

**ਪਉੜੀ॥-** ਜੇ ਹਰੀ ਪ੍ਰਭੂ ਨੂੰ ਚੰਗਾ ਲਗ ਜਾਏ (ਤਾਂ) ਮੈਂ ਢਾਢੀ (ਉਸ ਪ੍ਰਭੂ ਦੇ) ਦਰ ਉਤੇ (ਬੈਠ ਕੇ ਉਸ ਦੇ) ਗੁਣ ਗਾਉਂਦਾ ਹਾਂ। ਪ੍ਰਭੂ ਮੇਰਾ ਪੱਕੇ ਟਿਕਾਣੇ ਵਾਲਾ ਹੈ, ਹੋਰ (ਸਾਰੀ ਸ੍ਰਿਸ਼ਟੀ) ਜੰਮਦੀ ਮਰਦੀ ਰਹਿੰਦੀ ਹੈ। ਮੈਂ ਪ੍ਰਿਥਵੀ ਦੇ ਮਾਲਕ ਪਾਸੋਂ ਉਹ ਦਾਨ ਮੰਗਦਾ ਹਾਂ ਜਿਸ ਨਾਲ (ਹੋਰ ਸਾਰੀ) ਭੁਖ ਦੂਰ ਹੋ ਜਾਵੇ।

ਹੇ ਪ੍ਰਭੂ ਜੀਓ! (ਢਾਢੀ ਨੂੰ) ਆਪਣਾ ਦੀਦਾਰ ਦਿਓ ਜਿਸ ਨਾਲ ਢਾਢੀ ਤ੍ਰਿਪਤ ਹੋ ਜਾਵੇ। ਦਾਤਾਰ ਪ੍ਰਭੂ ਨੇ (ਢਾਢੀ ਦੀ) ਅਰਦਾਸਿ (ਬੇਨਤੀ) ਸੁਣ ਲਈ (ਅਤੇ) ਢਾਢੀ ਨੂੰ (ਆਪਣੇ) ਮਹਲ ਵਿਚ ਬੁਲਾ ਲਿਆ।

ਪ੍ਰਭੂ ਦਾ (ਦਰਸ਼ਨ) ਵੇਖਦਿਆਂ (ਢਾਢੀ ਨੂੰ ਸਭ ਕੁਝ ਭੁਲ ਗਿਆ) ਦੁੱਖ ਭੁੱਖ ਦੇ ਸੰਕਲਪਾਂ ਦਾ ਖ਼ਾਤਮਾ ਹੋ ਗਿਆ (ਹੁਣ) ਢਾਢੀ ਨੂੰ ਮੰਗਣਾ ਚਿਤ ਵਿਚ ਹੀ ਨਹੀਂ ਆਉਂਦਾ (ਇਸ ਤਰ੍ਹਾਂ) ਪ੍ਰਭੂ ਦੀ ਚਰਨੀ ਲਗ ਕੇ (ਮੇਰੀਆਂ) ਸਾਰੀਆਂ ਇਛਾਵਾਂ ਪੂਰੀਆਂ ਹੋ ਗਈਆਂ ਹਨ। ਮੈਂ ਗੁਣ ਹੀਣ (ਨਵ-ਨਿਗਮਾਣ) ਢਾਢੀ ਨੂੰ ਉਸ ਪੁਰਖ ਪ੍ਰਭੂ ਨੇ ਬਖਸ਼ ਲਿਆ ਹੈ।੯।

## ਸਾਰੰਸ਼ ਅਤੇ ਸਿਧਾਂਤ

ਜਦੋਂ ਜਗਿਆਸੂ ਧਾਰਮਿਕ ਖੇਤਰ ਵਿਚ ਪੈਰ ਧਰਦਾ ਹੈ, ਓਦੋਂ ਉਸ ਦੀ ਮਾਇਆ ਪ੍ਰਾਪਤੀ ਦੀ ਵੀ ਅਕਾਂਖਿਆ ਹੁੰਦੀ ਹੈ ਪਰ ਜਦੋਂ ਪ੍ਰੇਮ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ ਓਦੋਂ ਮਾਇਆ ਇਸ ਦੇ ਮਗਰ ਭਜੀ ਫਿਰਦੀ ਹੈ; ਪਰ ਇਹ ਉਸ ਵਲ ਵੇਖਦਾ ਹੀ ਨਹੀਂ। ਜਦੋਂ ਸਹਜ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਓਦੋਂ ਗ੍ਰਹਣ ਤੇ ਤਿਆਗਣ ਵਾਲੀ ਬ੍ਰਿਤੀ ਇਕ ਸਮਾਨ ਹੋ ਜਾਂਦੀ ਹੈ:–

**ਆਵਤ ਹਰਖ ਨ ਜਾਵਤ ਦੂਖਾ, ਨਹ ਬਿਆਪੈ ਮਨ ਰੋਗਨੀ॥** [ਪੰਨਾ ੮੮੩

ਦੂਜੇ ਸਲੋਕ ਵਿਚ ਗੁੜ ਤੇ ਮੱਖੀ ਦਾ ਦ੍ਰਿਸ਼ਟਾਂਤ ਦੇ ਕੇ ਜਗਿਆਸੂ ਨੂੰ ਸਿਖਿਆ ਦਿੱਤੀ ਹੈ ਕਿ ਜਿਹੜੇ ਮਨੁੱਖ ਮਾਇਆ ਤੇ ਮੱਖੀ ਵਾਂਗ ਬੈਠ ਜਾਂਦੇ ਹਨ ਉਹ ਆਪਣੇ ਪੰਰ ਖ਼ਤਮ ਕਰਵਾ ਲੈਂਦੇ ਹਨ। ਉਨ੍ਹਾਂ ਦੀ ਸੁਰਤਿ-ਉਡਾਰੀ ਪਰਮਾਤਮਾ ਦੇ ਦੇਸ਼ ਵਲ ਨਹੀਂ ਜਾਂਦੀ, ਪਰਪੰਚ ਵਲ ਦੌੜਦੀ ਫਿਰਦੀ ਅਤੇ ਭਜਦੀ ਹੈ।

ਤੀਜੇ ਸਲੋਕ ਵਿਚ ਉਸ ਸਖੀ ਨੂੰ ਭਾਗਸ਼ਾਲੀ ਦਸਿਆ ਹੈ ਜਿਸ ਦਾ ਸਾਈਂ ਨਾਲ ਮਿਲਾਪ ਹੋ ਗਿਆ ਹੈ।

ਪਉੜੀ ਵਿਚ ਅਕਾਲ ਪੁਰਖ ਦਾ ਢਾਢੀ ਬਣ ਕੇ ਪ੍ਰਭੂ-ਮਿਲਾਪ ਦੇ ਰਹੱਸ ਨੂੰ ਇਲਾਹੀ ਬਾਣੀ ਦੁਆਰਾ ਰੂਪਮਾਨ ਕੀਤਾ ਹੈ। ਢਾਢੀ ਦੀ ਨਿਮਰਤਾ, ਢਾਢੀ ਦੀ ਮੰਗਤੇ ਵਾਲੀ ਅਰਦਾਸਿ ਦੇ ਜਿਸ ਜਗਿਆਸੂ ਨੇ ਦਰਸ਼ਨ ਕਰਨੇ ਹੋਣ, ਉਹ ਇਸ ਪਉੜੀ ਦਾ ਗਾਇਨ ਕਰੇ। ਸਿਧਾਂਤ ਇਹ ਹੈ ਕਿ ਸਾਰੀਆਂ ਇਛਾਵਾਂ ਦੀ ਪੂਰਤੀ ਪ੍ਰਭੂ ਦੇ ਬਖਸ਼ੇ ਦਰਸ਼ਨ ਵਿਚ ਸੁੱਤੇ ਹੀ ਹੋ ਜਾਂਦੀ ਹੈ।

**ਡਖਣੇ ਮ: ੫ ॥ ਜਾ ਛੁਟੇ ਤਾ ਖਾਕੁ, ਤੂ ਸੁੰਞੀ ਕੰਤੁ ਨ ਜਾਣਹੀ ॥ ਦੁਰਜਨ ਸੇਤੀ ਨੇਹੁ, ਤੂ ਕੈ ਗੁਣਿ ਹਰਿ ਰੰਗੁ ਮਾਣਹੀ ॥੧॥ ਮ: ੫ ॥ ਨਾਨਕ, ਜਿਸੁ ਬਿਨੁ ਘੜੀ ਨ ਜੀਵਣਾ, ਵਿਸਰੇ ਸਰੈ ਨ ਬਿੰਦ ॥ ਤਿਸੁ ਸਿਉ ਕਿਉ ਮਨ ਰੂਸੀਐ, ਜਿਸਹਿ ਹਮਾਰੀ ਚਿੰਦ ॥੨॥ ਮ: ੫ ॥ ਰਤੇ ਰੰਗਿ ਪਾਰਬ੍ਰਹਮ ਕੈ ਮਨੁ ਤਨੁ ਅਤਿ ਗੁਲਾਲੁ ॥ ਨਾਨਕ, ਵਿਣੁ ਨਾਵੈ ਆਲੂਦਿਆ, ਜਿਤੀ ਹੋਰੁ ਖਿਆਲੁ ॥੩॥ ਪਵੜੀ ॥ ਹਰਿ ਜੀਉ ਜਾ ਤੂ ਮੇਰਾ ਮਿਤ੍ਰੁ ਹੈ, ਤਾ ਕਿਆ ਮੈ ਕਾੜਾ ॥ ਜਿਨੀ ਠਗੀ ਜਗੁ ਠਗਿਆ, ਸੇ ਤੁਧੁ ਮਾਰਿ ਨਿਵਾੜਾ ॥ ਗੁਰਿ ਭਉਜਲੁ ਪਾਰਿ ਲੰਘਾਇਆ, ਜਿਤਾ ਪਾਵਾੜਾ ॥ ਗੁਰਮਤੀ ਸਭਿ ਰਸ ਭੋਗਦਾ, ਵਡਾ ਆਖਾੜਾ ॥ ਸਭਿ ਇੰਦ੍ਰੀਆ ਵਸਿ ਕਰਿ ਦਿਤੀਓ, ਸਤਵੰਤਾਸਾੜਾ ॥ ਜਿਤੁ ਲਾਈਅਨਿ ਤਿਤੈ ਲਗਦੀਆ, ਨਹ ਖਿੰਜੋਤਾੜਾ ॥ ਜੋ ਇਛੀ ਸੋ ਫਲੁ ਪਾਇਦਾ, ਗੁਰਿ ਅੰਦਰਿ ਵਾੜਾ ॥ ਗੁਰੁ ਨਾਨਕੁ ਤੁਠਾ ਭਾਇਰਹੁ, ਹਰਿ ਵਸਦਾ ਨੇੜਾ ॥੧੦॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਤਾਂ, ਛੂਟੇਂ, ਜਾਣਹੀਂ, ਨੇਂਹੁ, ਮਾਣਹੀਂ, ਸਿਉਂ, ਕਿਉਂ, ਜਿਤੀਂ, ਹੈਂ, ਜਿਨ੍ਹੀਂ, ਠਗੀਂ, ਇੰਦ੍ਰੀਆਂ, ਲਗਦੀਆਂ, ਨਹਂ, ਇਛੀਂ, ਪਾਇੰਦਾ।

**ਪਦ ਅਰਥ: ਡਖਣੇ ਮ:੫॥-** ਜਾ=ਜਦੋਂ। ਛੁਟੇ ਜਿੰਦ=ਤੂੰ ਪ੍ਰਾਣਾਂ ਨਾਲੋਂ ਛੁਟੇਂਗੀ। ਖਾਕੁ=ਮਿੱਟੀ। ਸੁੰਞੀ=ਖ਼ਾਲੀ। ਕੰਤੁ=ਪਤੀ। ਨ ਜਾਣਹੀ=ਨਹੀਂ ਪਛਾਣ ਸਕੇਂਗੀ। ਦੁਰਜਨ ਸੇਤੀ=ਖੋਟੇ ਪੁਰਸ਼ਾਂ ਨਾਲ (ਭਾਵ ਵਿਕਾਰਾਂ ਨਾਲ)। ਨੇਹੁ=ਪਿਆਰ। ਕੈ ਗੁਣਿ=ਕਿਸ ਗੁਣ ਨਾਲ। ਹਰਿ ਰੰਗ=ਪ੍ਰਭੂ ਦਾ ਪ੍ਰੇਮ। ਮਾਣਹੀ=ਮਾਣ ਸਕੇਂਗੀ।੧।

**ਮਹਲਾ ੫ ॥** ਸਰੈ ਨ=ਗੁਜਾਰਾ ਨਹੀਂ ਹੁੰਦਾ। ਬਿੰਦੁ=ਰਤੀ ਭਰ, ਥੋੜਾ ਜਿੰਨਾਂ ਸਮਾਂ। ਕਿਉ=ਕਿਸ ਲਈ?। ਮਨ=ਹੇ ਮਨ!। ਰੁਸੀਐ=ਰੁੱਸੀਏ। ਜਿਸਹਿ=ਜਿਸ (ਵਾਹਿਗੁਰੂ) ਨੂੰ। ਹਮਾਰੀ ਚਿੰਦੁ=ਸਾਡੀ ਚਿੰਤਾ (ਫ਼ਿਕਰ) ਹੈ।੨।

**ਮਹਲਾ ੫॥-** ਰੰਗਿ=ਪ੍ਰੇਮ ਵਿਚ। ਅਤਿ ਗੁਲਾਲੁ=ਬਹੁਤ ਹੀ ਗੂੜ੍ਹਾ ਲਾਲ। ਵਿਣੁ ਨਾਵੈ=ਨਾਮ ਤੋਂ ਬਿਨਾਂ। ਆਲੂਦਿਆ=ਗੰਦੇ, ਮਲੀਨ। ਜਿਤੀ=ਜਿਤਨੇ ਵੀ।੩।

**ਪਉੜੀ॥-** ਹੇ=ਹੈਂ। ਕਾੜਾ=ਫ਼ਿਕਰ। ਜਿਨੀ ਠਗੀ=ਜਿਨ੍ਹਾਂ (ਕਾਮਾਦਿਕ) ਠੱਗਾਂ ਨੇ। ਮਾਰਿ ਨਿਵਾੜਾ=ਮਾਰ ਕੇ ਦੂਰ ਕਰ ਦਿੱਤਾ ਹੈ। ਗੁਰਿ=ਗੁਰੂ ਨੇ। ਭਉਜਲੁ=ਸੰਸਾਰ ਸਮੁੰਦਰ ਤੋਂ। ਜਿਤਾ=ਜਿੱਤ ਲਿਆ। ਪਵਾੜਾ=ਝਗੜਾ। ਗੁਰਮਤੀ=ਗੁਰੂ ਦੀ ਮਤਿ ਦੁਆਰਾ। ਵਡਾ ਅਖਾੜਾ=(ਜਗਤ ਰੂਪ) ਵੱਡਾ ਪਿੜ। ਵਸਿ=ਵਸ ਵਿਚ। ਕਰਿ ਦਿਤੀਓ=ਉਸ (ਵਾਹਿਗੁਰੂ) ਨੇ ਕਰ ਦਿੱਤੀਆਂ। ਸਤਵੰਤਾ=ਉਚੇ ਆਚਰਨ ਵਾਲਾ, ਸਤਿਵਾਦੀ। ਸਾੜਾ=ਸਾਡਾ। ਜਿਤੁ=ਜਿਸ। ਲਾਈਅਨਿ=ਲਾਈਦੀਆਂ ਹਨ। ਤਿਤੈ=ਉਸ ਪਾਸੇ ਹੀ। ਖਿੰਜੋ ਤਾੜਾ=ਖਿੰਚੋ ਤਾਣ। ਜੋ ਇਛੀ=ਜੋ ਇਛਾ ਕਰਦਾ ਹਾਂ। ਗੁਰਿ=ਗੁਰੂ ਨੇ। ਅੰਦਰ ਵਾੜਾ=(ਮੈਨੂੰ) ਅੰਦਰ ਕਰ ਦਿੱਤਾ (ਭਾਵ ਬ੍ਰਿਤੀ ਅੰਤਰਮੁਖੀ ਹੋ ਗਈ ਹੈ)। ਤੁਠਾ=ਪ੍ਰਸੰਨ ਹੋਇਆ, ਮਿਹਰਵਾਨ ਹੋਇਆ। ਭਾਇਰਹੁ=ਹੇ ਭਾਈ ਜਨੋ!। ਨੇੜਾ=ਨੇੜ, ਨਿਕਟ।੧੦।

**ਅਰਥ ਡਖਣੇ ਮਹਲਾ ੫॥-** (ਹੇ ਕਾਇਆਂ!) ਤੂੰ (ਜਿੰਦ ਤੋਂ) ਸਖਣੀ ਹੋ ਕੇ ਖਸਮ ਪ੍ਰਭੂ ਨੂੰ ਨਹੀਂ ਪਛਾਣ ਸਕੇਂਗੀ। (ਹੇ ਕਾਇਆਂ! ਜਦ ਤੂੰ) ਜਿੰਦ (ਨਾਲੋਂ) ਛੁੱਟ ਜਾਵੇਂਗੀ ਤਾਂ ਮਿੱਟੀ ਹੋ ਜਾਵੇਂਗੀ। (ਹੇ ਕਾਇਆਂ! ਤੇਰਾ) ਮਾੜੇ ਪੁਰਸ਼ਾਂ ਨਾਲ ਪਿਆਰ ਹੈ, ਤੂੰ ਕਿਹੜੇ ਗੁਣਾਂ ਨਾਲ ਪਤੀ-ਪ੍ਰਭੂ ਦਾ ਆਨੰਦ ਮਾਣ ਸਕਦੀ ਹੈਂ?।੧।

**ਮਹਲਾ ੫॥-** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਪ੍ਰਭੂ-ਪਤੀ ਤੋਂ ਬਿਨਾਂ ਇਕ) ਘੜੀ ਵੀ ਜੀਉਣਾ ਨਹੀਂ ਹੋ ਸਕਦਾ, (ਜੇ ਉਹ) ਵਿਸਰ ਜਾਏ ਤਾਂ (ਉਸ ਤੋਂ ਬਿਨਾਂ) ਇਕ ਪਲ ਭਰ ਵੀ (ਸੁਖ ਦਾ ਜੀਵਨ) ਨਹੀਂ ਗੁਜ਼ਰ ਸਕਦਾ। ਹੇ ਮਨ! ਉਸ (ਪ੍ਰਭੂ) ਨਾਲ ਕਿਉਂ ਰੁਸੀਏ ਜਿਸ ਨੂੰ (ਹਰ ਵੇਲੇ) ਸਾਡੀ (ਪਾਲਣਾ ਦਾ) ਫ਼ਿਕਰ ਰਹਿੰਦਾ ਹੈ।੨।

**ਮਹਲਾ ੫ ॥-** ('ਜਿਹੜੇ ਮਨੁੱਖ) ਪਰਮੇਸ਼ਰ ਦੇ ਪਿਆਰ ਵਿਚ ਰੰਗੇ ਹੋਏ ਹਨ, (ਉਨ੍ਹਾਂ ਦੇ) ਮਨ ਤੇ ਸਰੀਰ ਉਤੇ (ਨਾਮ ਬਾਣੀ ਦਾ) ਬਹੁਤ ਗੂੜਾ ਲਾਲ (ਰੰਗ ਚੜ੍ਹਿਆ ਹੋਇਆ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਬਿਨਾਂ (ਜਿਤਨਾ ਵੀ) ਹੋਰ ਖ਼ਿਆਲ (ਧਿਆਨ) ਹੈ (ਸਭ ਮਨ ਨੂੰ) ਵਿਸ਼ੇ ਵਿਕਾਰਾਂ ਨਾਲ ਮੈਲਾ ਕਰਨ ਵਾਲਾ ਹੈ।੩।

**ਪਉੜੀ ॥-** ਹੇ ਵਾਹਿਗੁਰੂ ਜੀ! ਜਦ ਤੂੰ ਮੇਰਾ ਮਿੱਤਰ ਹੈਂ, ਤਾਂ ਮੈਨੂੰ ਕਾਹਦਾ ਫ਼ਿਕਰ ਹੈ? ਜਿਨ੍ਹਾਂ (ਕਾਮ, ਕ੍ਰੋਧ, ਆਦਿਕ) ਠਗਾਂ ਨੇ ਦੁਨੀਆਂ ਨੂੰ ਠਗਿਆ (ਲੁੱਟਿਆ) ਹੈ, ਉਨ੍ਹਾਂ ਨੂੰ ਤੂੰ ਮਾਰ ਕੇ (ਮੇਰੇ ਪਾਸੋਂ ਪਰੇ) ਕਰ

ਦਿੱਤਾ ਹੈ। ਗੁਰੂ ਨੇ (ਮੈਨੂੰ) ਸੰਸਾਰ ਸਾਗਰ ਤੋਂ ਪਾਰ ਕੀਤਾ ਹੈ (ਅਤੇ ਮੈਂ) ਝਗੜਾ ਪਾਉਣ ਵਾਲੇ ਸਾਰੇ ਵਿਕਾਰਾਂ ਨੂੰ ਜਿਤ ਲਿਆ ਹੈ।(ਇਹ ਸੰਸਾਰ ਤਾਂ) ਵੱਡਾ ਅਖਾੜਾ ਪਿੜ ਹੈ ਗੁਰੂ ਦੀ ਮਤਿ ਦੁਆਰਾ ਜਗਿਆਸੂ ਸਾਰੇ ਰਸ ਭੋਗਦਾ ਹੈ। (ਉਸ ਵਾਹਿਗੁਰੂ ਜੀ ਨੇ) ਸਾਰੀਆਂ ਇੰਦ੍ਰੀਆਂ (ਅੱਖਾਂ ਕੰਨ ਆਦਿਕ) ਵਸ ਵਿਚ ਕਰ ਦਿੱਤੀਆਂ ਹਨ (ਉਹ) ਸਤਿ ਸਰੂਪ ਵਾਲਾ ਵਾਹਿਗੁਰੂ ਸਾਡਾ ਰਾਖਾ ਹੈ। (ਹੁਣ) ਜਿਸ ਪਾਸੇ (ਇੰਦ੍ਰੀਆਂ ਨੂੰ) ਲਾਈਦਾ ਹੈ ਉਸ ਪਾਸੇ ਹੀ ਲਗਦੀਆਂ ਹਨ. (ਕਿਸੇ ਪ੍ਰਕਾਰ ਦਾ) ਖਿਚੋਤਾਣ (ਝਗੜਾ) ਨਹੀਂ ਕਰਦੀਆਂ। ਜੋ ਮੈਂ ਚਾਹੁੰਦਾ ਹਾਂ ਉਹੀ ਫਲ (ਮੈਂ) ਪ੍ਰਾਪਤ ਕਰ ਲੈਂਦਾ ਹਾਂ. ਗੁਰੂ ਨੇ (ਮੈਨੂੰ ਆਪਣੇ ਘਰ) ਅੰਦਰ ਵਾੜ ਲਿਆ ਹੈ (ਭਾਵ ਬ੍ਰਿਤੀ ਅੰਤਰਮੁਖੀ ਕਰ ਦਿੱਤੀ ਹੈ)। ਹੇ ਭਾਈ ਜਨੋ! ਗੁਰੂ ਨਾਨਕ (ਮੇਰੇ ਉਤੇ) ਪ੍ਰਸੰਨ ਹੋਇਆ ਹੈ (ਅਤੇ) ਹਰੀ (ਮੈਨੂੰ) ਨੇੜੇ ਵਸਦਾ (ਦਿਸ ਪਿਆ ਹੈ)।੧੦।

## ਸਾਰੰਸ਼ ਅਤੇ ਸਿਧਾਂਤ

ਪਹਿਲਾ ਸਲੋਕ ਦੇਹੀ ਨੂੰ ਉਪਦੇਸ਼ ਰੂਪ ਵਿਚ ਸੰਬੋਧਨ ਕੀਤਾ ਹੈ। ਹੇ ਕਾਇਆ! ਜਦੋਂ ਤੱਕ ਤੇਰੇ ਅੰਦਰ ਜੀਵਾਤਮਾ ਹੈ ਓਦੋਂ ਤੱਕ ਤੇਰੀ ਹੋਂਦ ਹੈ। ਜੀਵਾਤਮਾ ਦੇ ਨਿਕਲਣ ਮਗਰੋਂ ਤੂੰ ਮਿੱਟੀ ਦੀ ਮਿੱਟੀ ਹੀ ਰਹਿ ਜਾਏਂਗੀ। ਇਸ ਲਈ ਤੂੰ ਚੇਤੰਨ ਹੋ, ਵਿਸ਼ੇ-ਵਿਕਾਰਾਂ ਵਲੋਂ ਮੂੰਹ ਮੋੜ ਕੇ ਪਰਮੇਸਰ ਦੇ ਨਾਮ-ਸਿਮਰਨ ਵਲ ਲਗ ਅਤੇ ਨਾਮ ਦਾ ਰਸ ਮਾਣ।

ਦੂਜੇ ਸਲੋਕ ਵਿਚ ਮਨੁੱਖ ਨੂੰ ਪ੍ਰਭੂ ਦਾ ਸਿਮਰਨ ਕਰਨ ਲਈ ਹਲਾ-ਸ਼ੇਰੀ ਦਿੱਤੀ ਹੈ। ਨਾਲ ਹੀ ਪਰਮੇਸ਼ਰ ਦੇ ਪਰਉਪਕਾਰ ਨੂੰ ਸਾਹਮਣੇ ਰਖ ਕੇ ਮਨੁੱਖ ਨੂੰ ਯਾਦ ਕਰਾਇਆ ਹੈ ਕਿ ਤੂੰ ਉਹ ਪਰਮੇਸ਼ਰ ਜਿਸ ਨੇ ਤੈਨੂੰ ਸੁੰਦਰ ਸ਼ਰੀਰ, ਤਨ, ਮਨ ਅਤੇ ਧਨ ਸਭ ਕੁਝ ਬਖਸ਼ਿਆ ਹੈ, ਉਸ ਨੂੰ ਕਦੇ ਵੀ ਆਪਣੇ ਮਨ ਤੋਂ ਨਾ ਵਿਸਾਰ:-

**ਬਿਖਮ ਥਾਨਹੁ ਜਿਨਿ ਰਖਿਆ, ਤਿਸੁ ਤਿਲੁ ਨ ਵਿਸਾਰਿ॥**
**ਪ੍ਰਭ ਬਿਸਰਤ ਸੁਖੁ ਕਦੇ ਨਾਹਿ, ਜਾਸਹਿ ਜਨਮੁ ਹਾਰਿ ॥** [ਪੰਨਾ ੧੦੯੬

ਹੇ ਜੀਵ! ਉਸ ਪ੍ਰਭੂ ਨਾਲ ਕਦੇ ਰੁਸੇਵਾਂ ਨਾ ਪਾ, ਨਾ-ਸ਼ੁਕਰਾ ਨਾ ਬਣ, ਉਸ ਕਰਤਾਰ ਨਾਲ ਜਿਸ ਤੋਂ ਬਿਨਾਂ ਜੀਵਨ ਦਾ ਇਕ ਪਲ ਗੁਜ਼ਾਰਨਾ ਵੀ ਸੰਭਵ ਨਹੀਂ, ਉਸ ਨੂੰ ਸਦਾ ਹਿਰਦੇ ਵਿਚ ਸੰਭਾਲ ਕੇ ਰਖ ਕਿਉਂਕਿ ਉਸ ਨੂੰ ਸਦੀਵ ਕਾਲ ਸਾਡੇ ਪਾਲਣ ਪੋਸਣ ਦੀ ਚਿੰਤਾ ਹੈ।

ਤੀਜੇ ਸਲੋਕ ਵਿਚ ਨਾਮ ਤੋਂ ਬਿਨਾਂ ਮਨ ਵਿਚ ਜਿਤਨੇ ਸੰਕਲਪ ਹਨ ਸਾਰੇ ਹੀ ਮੰਦੇ, ਮੈਲੇ-ਕੁਚੈਲੇ ਤੇ ਬੇਹੂਦਾ ਹਨ। ਅਸਲੀ ਮਨੁੱਖ ਓਹ ਹਨ ਜਿਨ੍ਹਾਂ ਦੇ ਮਨ ਤਨ ਪ੍ਰਭੂ ਦੇ ਨਾਮ ਨਾਲ ਰੰਗੇ ਹੋਏ 'ਅਤਿ ਗੁਲਾਲ' ਹੋ ਗਏ ਹਨ। ਸਿਧਾਂਤ ਇਹ ਹੈ ਕਿ ਪਰਮੇਸ਼ਰ ਦੀ ਪ੍ਰੀਤਿ ਤੋ ਬਿਨਾਂ ਸਭ ਗੱਲਾਂ ਫਜ਼ੂਲ ਹਨ।

ਪਉੜੀ ਵਿਚ ਪਰਮੇਸ਼ਰ ਦੇ ਸਨਮੁਖ ਹੋ ਕੇ ਗੁਰ-ਪਰਮੇਸ਼ਰ ਦੀ ਦਇਆਲਤਾ ਦੀ ਸਿਫਤਿ ਕੀਤੀ ਹੈ। ਹੇ ਪ੍ਰਭੂ! ਜਦੋਂ ਤੂੰ ਮੇਰੇ ਨਾਲ ਹੈਂ ਤਾਂ, ਕਾਮ, ਲੋਭ ਆਦਿ ਵਿਕਾਰ ਮੇਰਾ ਕੀ ਵਿਗਾੜ ਸਕਦੇ ਹਨ? ਭਾਵ ਕੁਝ ਨਹੀਂ ਵਿਗਾੜ ਸਕਦੇ। ਸਿਧਾਂਤ ਇਹ ਹੈ ਕਿ ਜਦੋਂ ਸਾਰੇ ਇੰਦ੍ਰੀਆਂ ਤੇ ਕਾਬੂ ਪਾ ਲਿਆ ਤਾਂ ਹਰੀ ਸਹਿਜ ਸੁਭਾਵਿਕ ਹੀ ਨੇੜੇ ਵਸਦਾ ਦਿਸ ਪਿਆ, ਆਤਮਿਕ ਸੰਤੁਸ਼ਟਤਾ ਹੋ ਗਈ। ਜੀਵਨ ਦੀ ਇਹ ਅਵਸਥਾ ਬਣ ਗਈ:-

**ਸਭ ਚੂਕੀ ਮੁਹਤਾਜੀ ਲੋਕਨ ਕੀ,ਹਰਿ ਪ੍ਰਭ ਅੰਗ ਕਰਿ ਬੈਠਾ ਪਾਸਿ॥**

**ਡਖਣੇ ਮ: ੫ ॥ ਜਾ ਮੂੰ ਆਵਹਿ ਚਿਤਿ ਤੂ, ਤਾ ਹਭੇ ਸੁਖ ਲਹਾਉ ॥ ਨਾਨਕ, ਮਨ ਹੀ ਮੰਝਿ ਰੰਗਾਵਲਾ, ਪਿਰੀ ਤਹਿਜਾ ਨਾਉ ॥੧॥ ਮ: ੫ ॥ ਕਪੜ ਭੋਗ ਵਿਕਾਰ, ਏ ਹਭੇ ਹੀ ਛਾਰ ॥ ਖਾਕੁ ਲੋੜੇਦਾ ਤੰਨਿ ਖੇ, ਜੋ ਰਤੇ ਦੀਦਾਰ ॥੨॥ ਮ:੫॥ ਕਿਆ ਤਕਹਿ ਬਿਆ ਪਾਸ, ਕਰਿ ਹੀਅੜੇ ਹਿਕੁ ਅਧਾਰੁ ॥ ਥੀਉ ਸੰਤਨ ਕੀ ਰੇਣ, ਜਿਤੁ ਲਭੀ ਸੁਖ ਦਾਤਾਰੁ ॥੩॥ ਪਉੜੀ ॥ ਵਿਣੁ ਕਰਮਾ ਹਰਿ ਜੀਉ ਨ ਪਾਈਐ, ਬਿਨੁ ਸਤਿਗੁਰ ਮਨੂਆ ਨ ਲਗੈ ॥ ਧਰਮੁ ਧੀਰਾ ਕਲਿ ਅੰਦਰੇ, ਇਹੁ ਪਾਪੀ ਮੂਲਿ ਨ ਤਗੈ ॥ ਅਹਿ ਕਰੁ ਕਰੇ ਸੁ ਅਹਿ ਕਰੁ ਪਾਏ, ਇਕ ਘੜੀ ਮੁਹਤੁ ਨ ਲਗੈ ॥ ਚਾਰੇ ਜੁਗ ਮੈ ਸੋਧਿਆ, ਵਿਣੁ ਸੰਗਤਿ ਅਹੰਕਾਰੁ ਨ ਭਗੈ ॥ ਹਉਮੈ ਮੂਲਿ ਨ ਛੁਟਈ, ਵਿਣੁ ਸਾਧੂ ਸਤ ਸੰਗੈ ॥ ਤਿਚਰੁ ਥਾਹ ਨ ਪਾਵਈ, ਜਿਚਰੁ ਸਾਹਿਬ ਸਿਉ ਮਨ ਭੰਗੈ ॥ ਜਿਨਿ ਜਨਿ ਗੁਰਮੁਖਿ ਸੇਵਿਆ, ਤਿਸੁ ਘਰਿ ਦੀਬਾਣੁ ਅਭਗੈ॥ ਹਰਿ ਕਿਰਪਾ ਤੇ ਸੁਖੁ ਪਾਇਆ, ਗੁਰ ਸਤਿਗੁਰ ਚਰਣੀ ਲਗੈ ॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਆਵਹਿਂ, ਤਹਂ, ਲਹਾਉਂ, ਤਹਿੰਜਾ, ਨਾਉਂ, ਤਕਹਿਂ, ਕਰਮਾਂ, ਮਨੂਆਂ, ਨਾਂ, ਹਉਮੈਂ, ਸਿਉਂ। **ਫੁਟਕਲ:** ਤੱਗੈ, ਲੱਗੈ, ਭੱਗੈ, ਅਭੱਗੈ।

**ਪਦ ਅਰਥ: ਡਖਣੇ ਮਹਲਾ ੫॥-** ਜਾ=ਜਦ। ਮੂ=ਮੈਨੂੰ। ਆਵਹਿ ਚਿਤਿ=ਚਿੱਤ ਵਿਚ (ਯਾਦ) ਆਉਂਦਾ ਹੈਂ। ਹਭੇ=ਸਾਰੇ। ਲਹਾਉ=ਪ੍ਰਾਪਤ ਕਰਦਾ ਹਾਂ। ਮੰਝਿ=ਵਿੱਚ। ਰੰਗਾਵਲਾ=ਸੁੰਦਰ, ਸੁਹਾਵਣਾ। ਪਿਰੀ=ਹੇ ਪ੍ਰੀਤਮ!। ਤਹਿਜਾ=ਤੇਰਾ। ਨਾਉ=ਨਾਮ।੧।

**ਮਹਲਾ ੫॥-** ਕਪੜ=ਕਪੜੇ। ਭੋਗ=ਖਾਣ ਵਾਲੇ ਪਦਾਰਥ। ਵਿਕਾਰ=ਬੇਕਾਰ, ਫਜ਼ੂਲ। ਏ=ਇਹ। ਹਭੇ ਹੀ=ਸਾਰੇ ਹੀ। ਛਾਰ=ਸੁਆਹ। ਖਾਕੁ=ਮਿੱਟੀ, ਭਾਵ ਚਰਨ-ਧੂੜ। ਤਨਿ ਖੇ=ਤਿੰਨਾਂ ਦੀ ਚਰਨ ਧੂੜ। ਰਤੇ ਦੀਦਾਰ=(ਜੋ) ਦੀਦਾਰ ਵਿਚ ਰੰਗੇ ਹੋਏ ਹਨ।੨।

**ਮਹਲਾ ੫॥-** ਕਿਆ ਤਕਹਿ=ਕੀ ਵੇਖਦਾ ਹੈਂ?। ਬਿਆ ਪਾਸ=ਹੋਰ ਪਾਸੇ। ਹੀਅੜੇ=ਹਿਰਦੇ ਵਿਚ। ਹਿਕੁ=ਇਕ। ਅਧਾਰੁ=ਆਸਰਾ। ਥੀਉ=ਹੋ ਜਾ। ਰੇਣ=ਚਰਨ ਧੂੜ। ਜਿਤੁ=ਜਿਸ ਨਾਲ।੩।

**ਪਉੜੀ॥-** ਵਿਣ ਕਰਮਾ=ਭਾਗਾਂ ਬਿਨਾਂ। ਧੀਰਾ=ਧੀਰਜ। ਕਲਿ=ਕਲਜੁਗ ਵਿਚ। ਮੂਲਿ=ਉਕਾ ਹੀ। ਤਗੈ=ਨਹੀਂ ਨਿਭ ਸਕਦਾ। ਅਹਿ ਕਰੁ=ਇਸ ਹੱਥ। ਮੁਹਤ=ਅਧੀ ਘੜੀ। ਸੋਧਿਆ=ਪੜਚੋਲ ਕੇ ਵੇਖ ਲਿਆ ਹੈ। ਨ ਭਗੈ=ਨਹੀਂ ਭਜਦਾ, ਦੂਰ ਨਹੀਂ ਹੁੰਦਾ। ਤਿਚਰੁ=ਉਦੋਂ ਤੱਕ। ਥਾਹਾ=ਟਿਕਾਣਾ। ਜਿਚਰੁ=ਜਦ ਤੱਕ। ਭੰਗੈ=ਟੁੱਟਾ ਹੋਇਆ ਹੈ।੧੧।

**ਅਰਥ ਸਲੋਕੁ ਡਖਣੇ ਮ:੫॥-** (ਹੇ ਪ੍ਰੀਤਮ!) ਜਦ ਤੂੰ (ਮੈਨੂੰ) ਚਿੱਤ ਵਿਚ ਯਾਦ ਆਉਂਦਾ ਹੈਂ ਤਾਂ ਮੈਂ ਸਾਰੇ ਸੁਖ ਪ੍ਰਾਪਤ ਕਰ ਲੈਂਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ!) ਤੇਰਾ ਨਾਮ ਪਿਆਰਾ ਹੈ (ਅਤੇ ਮੈਨੂੰ ਆਪਣੇ) ਮਨ ਵਿਚ ਸੋਹਣਾ ਤੇ (ਮਿੱਠਾ ਲਗਦਾ ਹੈ)।੧।

**ਮਹਲਾ ੫॥**- (ਹੇ ਭਾਈ! ਮੇਰੇ ਲਈ) ਕਪੜੇ, (ਹੋਰ ਪਦਾਰਥਾਂ ਦੇ) ਭੋਗ ਇਹ ਸਾਰੇ ਹੀ ਫਜ਼ੂਲ ਤੇ ਸੁਆਹ ਰੂਪ ਹਨ। ਮੈਂ ਉਨ੍ਹਾਂ (ਪਿਆਰਿਆਂ ਦੀ) ਚਰਨ-ਧੂੜ ਲੋੜਦਾ ਹਾਂ ਜੋ (ਪ੍ਰਭੂ ਦੇ) ਦੀਦਾਰ ਵਿਚ ਰੰਗੇ ਹੋਏ ਹਨ।੨।

**ਮਹਲਾ ੫॥**- ਹੇ ਮੇਰੀ ਜਿੰਦੇ! (ਤੂੰ ਪ੍ਰਭੂ ਨੂੰ ਛੱਡ ਕੇ) ਹੋਰ ਪਾਸੇ ਕੀ ਵੇਖਦੀ ਹੈਂ? (ਤੂੰ ਆਪਣੇ) ਹਿਰਦੇ ਵਿਚ (ਕੇਵਲ ਇਕ) (ਪ੍ਰਭੂ ਦਾ) ਆਸਰਾ (ਧਾਰਨ) ਕਰ। ਸੰਤਾਂ ਦੀ ਚਰਨ-ਧੂੜ ਹੋ ਜਾ, ਜਿਸ ਨਾਲ (ਤੈਨੂੰ) ਸੁਖ ਦੇਣ ਵਾਲਾ ਦਾਤਾ (ਹਰੀ) ਮਿਲ ਪਏ।੩।

**ਪਉੜੀ॥**-(ਹੇ ਭਾਈ!) ਭਾਗਾਂ ਤੋਂ ਬਿਨਾਂ ਪਰਮਾਤਮਾ ਨਹੀਂ ਮਿਲਦਾ ਤੇ ਸਤਿਗੁਰੂ ਦੀ (ਕਿਰਪਾ) ਤੋਂ ਬਿਨਾਂ ਮਨ ਵੀ ਨਹੀਂ ਟਿਕਦਾ। ਕਲਜੁਗ ਵਿਚ ਧਰਮ ਹੀ ਕਾਇਮ ਰਹਿਣ ਵਾਲਾ ਹੈ (ਪਰ) ਇਹ ਪਾਪੀ (ਮਨ) ਧਰਮ ਵਾਲੇ ਪਾਸੇ ਉਕਾ ਹੀ ਨਹੀਂ ਨਿਭ ਸਕਦਾ। (ਜੀਵ ਜੋ) ਇਸ ਹੱਥ ਕਰਦਾ ਹੈ ਇਸ ਹੱਥ ਉਤੇ (ਇਸ ਦਾ ਫਲ) ਪਾ ਲੈਂਦਾ ਹੈ, (ਅਜਿਹੀ ਕ੍ਰਿਆ ਨੂੰ) ਇਕ ਅੱਧੀ ਘੜੀ ਵੀ ਨਹੀਂ ਲਗਦੀ। ਮੈਂ ਚਾਰੇ ਜੁਗਾਂ ਨੂੰ ਪੜਚੋਲ ਕੇ ਵੇਖ ਲਿਆ ਹੈ ਕਿ ਸਤਿਸੰਗਤ ਤੋਂ ਬਿਨਾਂ ਹੰਕਾਰ ਦੂਰ ਨਹੀਂ ਹੁੰਦਾ। ਸਾਧੂ (ਗੁਰਮੁਖ ਦੀ) ਸੰਗਤ ਤੋਂ ਬਿਨਾਂ ਹੰਕਾਰ ਉਕਾ ਹੀ ਨਹੀਂ ਟੁੱਟਦਾ। ਜਦੋਂ ਤਕ ਮਾਲਕ ਨਾਲੋਂ ਮਨ ਟੁੱਟਾ (ਵਿਛੜਿਆ) ਹੋਇਆ ਹੈ, ਉਦੋਂ ਤੱਕ ਇਹ (ਸਾਹਿਬ ਦਾ) ਟਿਕਾਣਾ ਨਹੀਂ ਪਾ ਸਕਦਾ। (ਹੇ ਭਾਈ!) ਜਿਸ਼ ਸੇਵਕ ਨੇ ਗੁਰੂ ਦੁਆਰਾ ਪਰਮਾਤਮਾ ਨੂੰ ਸੇਵਿਆ ਹੈ, ਉਸ ਨੂੰ ਹਿਰਦੇ ਵਿਚ ਅਬਿਨਾਸ਼ੀ ਪ੍ਰਭੂ ਦਾ ਆਸਰਾ ਮਿਲ ਗਿਆ ਹੈ। ਪ੍ਰਭੂ ਦੀ ਕਿਰਪਾ ਨਾਲ (ਜੋ ਮਨੁੱਖ) ਮਹਾਨ ਸਤਿਗੁਰੂ ਦੀ ਚਰਨੀ ਲੱਗਾ ਹੈ, (ਉਸ ਨੇ ਪ੍ਰਭੂ ਦੀ ਕਿਰਪਾ ਦੁਆਰਾ ਅਟਲ) ਸੁੱਖ ਪਾ ਲਿਆ ਹੈ।੧੧।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਚਿਤ ਵਿਚ ਯਾਦ ਆਉਣ ਨਾਲ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ ਅਤੇ ਕਿਸੇ ਹੋਰ ਸਾਧਨ ਦੀ ਲੋੜ ਨਹੀਂ ਪੈਂਦੀ ਕਿਉਂਕਿ 'ਸਦਾ ਸਦਾ ਹਰਿ ਕੇਲਾ' ਕਰਨ ਵਾਲਾ ਰੰਗੁਲਾ ਸਜਣ ਮਨ ਵਿਚ ਵਸ ਜਾਂਦਾ ਹੈ। ਅਜੇਹੀ ਅਵਸਥਾ ਵਿਚ ਖਾਣ-ਪੀਣ ਵਾਲੇ ਪਦਾਰਥ ਪਹਿਨਣ ਵਾਲੇ ਸੁੰਦਰ ਬਸਤਰ ਸਾਰੇ ਹੀ ਨਿਕੰਮੇ ਭਾਸਦੇ ਹਨ। ਭਾਵ ਖਾਣ ਹੰਢਾਉਣ ਵਲ ਰੁਚੀ ਹੀ ਨਹੀਂ ਜਾਂਦੀ। ਨੈਣ ਇਕੋ ਦੇ ਦੀਦਾਰ ਵਿਚ ਮਸਤ ਰਹਿੰਦੇ ਹਨ ਕਿਉਂਕਿ ਸੁਰਤਿ ਸਿਮਰਨ ਵਿਚ ਪਰੋਤੀ ਜਾਂਦੀ ਹੈ। ਫਿਰ ਸਾਈਂ ਦੀ ਹਜ਼ੂਰੀ ਵਿਚ ਉਸ ਇਕ ਦਾ ਰੰਗ ਤੇ ਇਕ ਮੰਗ'ਵਾਹਿਗੁਰੂ ਵਾਹਿਗੁਰੂ'ਹੁੰਦੀ ਹੈ।

ਤੀਜੇ ਸਲੋਕ ਵਿਚ ਇਕ ਅਕਾਲ ਪੁਰਖ ਦੀ ਉਸਤਤਿ ਤੇ ਉਪਾਸ਼ਨਾ ਦ੍ਰਿੜ ਕਰਾਈ ਹੈ। ਇਧਰ ਉਧਰ ਵੇਖਣ ਤੇ ਜਾਣ ਦੀ ਲੋੜ ਨਹੀਂ। ਸੰਤ ਗੁਰੂ ਦੀ ਸ਼ਰਨ, ਸਤਿ-ਸੰਗਤ, ਸਿਮਰਨ ਤੇ ਸੇਵਾ ਕਰਨ ਦੀ ਸਾਧਨਾ ਨਾਲ ਸੁਖਾਂ ਦਾ ਦਾਤਾਰ ਲਭ ਪੈਂਦਾ ਹੈ। 'ਸੰਤ ਪਿਆਰੇ ਸਚੇ ਧਾਰੇ' ਇਹ ਗੁਰਮਤਿ ਵਾਲਾ ਸਿਧਾਂਤ ਦ੍ਰਿੜ ਕਰਾਉਂਦੇ ਹਨ:-

**ਜਿਨਿ ਕਿਨੈ ਪਾਇਆ ਸਾਧ ਸੰਗਤੀ, ਪੂਰੈ ਭਾਗਿ ਬੈਰਾਗੁ ॥** [ਪੰਨਾ ੨੯

ਪਉੜੀ ਵਿਚ ਸ੍ਰੇਸ਼ਟ ਕਰਮਾਂ ਦੀ ਸਾਧਨਾ ਕਰਨ ਲਈ ਪ੍ਰੇਰਿਆ ਹੈ। ਸਤਿਗੁਰੂ ਦੇ ਚਰਨ ਸ਼ਰਨ ਵਿਚ ਟਿਕਣ ਦੀ ਲੋੜ ਹੈ। ਸੰਗਤ ਦੀ ਸੇਵਾ ਤੇ ਕਾਰ ਕਰਨ ਤੋਂ ਬਿਨਾਂ ਹੰਕਾਰ ਦੂਰ ਨਹੀਂ ਹੁੰਦਾ:-

**ਚਾਰੇ ਜੁਗ ਮੈ ਸੋਧਿਆ, ਵਿਣ ਸੰਗਤਿ ਅਹੰਕਾਰੁ ਨ ਭਗੈ ॥**

ਅਸਲੀ ਸੰਗਤ ਦੀ ਨਿਸ਼ਾਨੀ 'ਜਿਥੈ ਏਕੋ ਨਾਮੁ ਵਖਾਣੀਐ' ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਇਕੱਤਰ ਹੋਏ ਮਾਈ ਭਾਈ ਹੀ ਸਤਿਸੰਗਤ ਦਾ ਪ੍ਰਤੀਕ ਹਨ। ਲਿਵ ਤੇ ਪਿਆਰ ਦੀ ਪੂੰਜੀ ਸੰਗਤ ਵਿਚੋਂ ਹੀ ਮਿਲਦੀ ਹੈ। ਮੁਕਤੀ, ਭੁਗਤੀ, ਜੁਗਤੀ ਸਭ ਕੁਝ ਗੁਰੂ ਪਾਤਿਸ਼ਾਹ ਪਾਸੋਂ ਹੀ ਪ੍ਰਾਪਤ ਹੁੰਦੀ ਹੈ। ਸਿਧਾਂਤ ਇਹ ਹੈ ਕਿ ਸਿੱਖ ਸਦਾ ਗੁਰੂ ਦੇ ਚਰਣਾ ਵਿਚ ਜੁੜਿਆ ਰਹੇ, ਇਸ ਤਰ੍ਹਾਂ ਆਪਣਾ ਲੋਕ ਪਰਲੋਕ ਸੁਹੇਲਾ ਕਰ ਲਵੇ।

**ਡਖਣੇ ਮ: ੫ ॥ ਲੋੜੀਦੋ ਹਭ ਜਾਇ, ਸੋ ਮੀਰਾ ਮੀਰੰਨ ਸਿਰਿ ॥ ਹਠ ਮੰਝਾਹੂ ਸੋ ਧਣੀ, ਚਉਦੋ ਮੁਖਿ ਅਲਾਇ ॥੧॥ ਮਾਣਿਕੂ ਮੋਹਿ ਮਾਉ, ਡਿੰਨਾ ਧਣੀ ਅਪਾਹਿ ॥ ਹਿਆਉ ਮਹਿਜਾ ਠੰਢੜਾ, ਮੁਖਹੁ ਸਚੁ ਅਲਾਇ ॥੨॥ ਮ: ੫ ॥ ਮੂ ਥੀਆਊ ਸੇਜ, ਨੈਣਾ ਪਿਰੀ ਵਿਛਾਵਣਾ ॥ ਜੇ ਡੇਖੈ ਹਿਕ ਵਾਰ, ਤਾ ਸੁਖ ਕੀਮਾਹੂ ਬਾਹਰੇ ॥੩॥ ਪਉੜੀ ॥ ਮਨੁ ਲੋਚੈ ਹਰਿ ਮਿਲਣ ਕਉ, ਕਿਉ ਦਰਸਨੁ ਪਾਈਆ ॥ ਮੈ ਲਖ ਵਿੜਤੇ ਸਾਹਿਬਾ, ਜੇ ਬਿੰਦ ਬੋੁਲਾਈਆ ॥ ਮੈ ਚਾਰੇ ਕੁੰਡਾ ਭਾਲੀਆ, ਤੁਧੁ ਜੇਵਡੁ ਨ ਸਾਈਆ ॥ ਮੈ ਦਸਿਹੁ ਮਾਰਗੁ ਸੰਤਹੋ, ਕਿਉ ਪ੍ਰਭੂ ਮਿਲਾਈਆ ॥ ਮਨੁ ਅਰਪਿਹੁ ਹਉਮੈ ਤਜਹੁ, ਇਤੁ ਪੰਥਿ ਜੁਲਾਈਆ ॥ ਨਿਤ ਸੇਵਿਹੁ ਸਾਹਿਬੁ ਆਪਣਾ, ਸਤ ਸੰਗਿ ਮਿਲਾਈਆ ॥ ਸਭੇ ਆਸਾ ਪੂਰੀਆ, ਗੁਰ ਮਹਲਿ ਬੁਲਾਈਆ ॥ ਤੁਧੁ ਜੇਵਡੁ ਹੋਰੁ ਨ ਸੁਝਈ, ਮੇਰੇ ਮਿਤ੍ਰ ਗੋੁਸਾਈਆ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੰਝਾਹੂੰ, ਚਉਂਦੋ, ਮਹਿੰਜਾ, ਮੁਖਹੁੰ, ਥੀਆਊਂ, ਕਿਉਂ, ਪਾਈਆਂ, ਮੈਂ, ਬੁਲਾਈਆਂ, ਕੁੰਡਾਂ, ਭਾਲੀਆਂ, ਸਾਈਆਂ, ਮਿਲਾਈਆਂ, ਜੁਲਾਈਆਂ, ਆਸਾਂ, ਪੂਰੀਆਂ, ਗੋੁਸਾਈਆਂ।

**ਫੁਟਕਲ:** ੧. 'ਗੋੁਸਾਈਆ' ਦਾ ਉਚਾਰਨ 'ਗੁਸਾਈਆਂ' ਤੇ 'ਬੋੁਲਾਈਆ' ਨੂੰ 'ਬੁਲਾਈਆ' ਔਂਕੜ ਨਾਲ ਉਚਾਰਨਾ ਹੈ।੨. ਕਾਵਿ ਤੋਲ ਦੀ ਪੂਰਤੀ ਹਿਤ 'ਵਿੜਤੇ' ਦਾ ਉਚਾਰਨ 'ਵਿੜੱਤੇ' ਕਰਨਾ ਹੈ।

**ਪਦ ਅਰਥ: ਡਖਣੇ ਮ:੫॥-** ਲੋੜੀਦੋ=ਮੈਂ ਢੂੰਢਦਾ ਹਾਂ। ਹਭ ਜਾਇ=ਹਰ ਥਾਂ। ਸੋ=ਓਹ। ਮੀਰਾ ਮੀਰੰਨ ਸਿਰਿ=ਸ਼ਾਹਾਂ ਦੇ ਸਿਰ ਉਤੇ ਸ਼ਾਹ ਭਾਵ ਸ਼੍ਰੋਮਣੀ ਸ਼ਾਹ ਹੈ। ਹਠ=ਹਿਰਦਾ। ਮੰਝਾਹੂ=ਵਿੱਚ। ਸੋ ਧਣੀ=ਉਹ ਮਾਲਕ। ਚਉਦੋ=ਉਚਾਰਨ ਯੋਗ। ਮੁਖਿ=ਮੂੰਹ ਨਾਲ। ਅਲਾਇ=ਬੋਲ ।੧।

**ਮ:੫॥-** ਮੂ=ਮੈਂ। ਥੀਆਊ=ਥੀ ਗਿਆ ਹਾਂ, ਹੋ ਗਿਆ ਹਾਂ। ਨੈਣਾ=ਅੱਖਾਂ ਨੂੰ ਪਿਰੀ। ਵਿਛਾਵਣਾ=ਪ੍ਰਭੂ (ਲਈ ਸੇਜ ਦਾ) ਵਿਛਾਉਣਾ। ਡੇਖੈ=ਵੇਖ ਲਏ। ਕੀਮਾਹੂ ਬਾਹਰੇ=ਕੀਮਤ ਤੋਂ ਪਰੇ, ਬਹੁਤ ਹੀ।੩।

**ਪਉੜੀ॥-** ਲੋਚੈ=ਤਾਂਘਦਾ ਹੈ। ਕਿਉ=ਕਿਵੇਂ। ਪਾਈਆ=ਪਾਵਾਂ। ਲਖ ਵਿੜਤੇ=ਵੱਟ ਲਏ, ਖੱਟ ਲਏ। ਸਾਹਿਬਾ=ਹੇ ਮਾਲਕਾ!। ਬਿੰਦ=ਰਤਾ ਭਰ। ਬੋੁਲਾਈਆ=(ਤੂੰ) ਬੁਲਾਏਂ। ਚਾਰੇ ਕੁੰਡਾ=ਚਾਰੇ ਪਾਸੇ। ਭਾਲੀਆ=ਢੂੰਢੀਆਂ। ਤੁਧੁ ਜੇਵਡੁ=ਤੇਰੇ ਜਿਤਨਾ ਵੱਡਾ। ਸਾਈਆ=ਹੇ ਸਾਈਂ। ਸੰਤਹੋ=ਹੇ ਸੰਤ ਜਨੋ!। ਅਰਪਿਹੁ=ਭੇਟ ਕਰ। ਤਜਹੁ=ਤਿਆਗੋ, ਛੱਡੋ। ਇਤ ਪੰਥਿ=ਇਸ ਰਾਹ ਤੇ। ਜੁਲਾਈਆ=ਜੁੱਲਾਂ, ਟੁਰਾਂ। ਮਹਲਿ=ਮਹਲ ਵਿਚ, ਹਜ਼ੂਰੀ ਵਿਚ।੧੨।

**ਅਰਥ: ਡਖਣੇ ਮ: ੫॥-** ਉਹ (ਪ੍ਰਭੂ) ਸ਼ਾਹਾਂ ਦੇ ਸਿਰ ਉਤੇ ਵੱਡਾ ਸ਼ਾਹ ਹੈ, ਸਭ ਥਾਂ ਵਿਚ ਲੋੜਿਆ ਜਾਂਦਾ ਹੈ। (ਹੇ ਭਾਈ!) ਉਹ ਮਾਲਕ ਹਿਰਦੇ ਵਿਚ ਹੈ, (ਤੂੰ ਵੀ ਉਸ) ਉਚਾਰਨ ਯੋਗ (ਮਾਲਕ ਦਾ ਨਾਮ) ਮੂੰਹ ਦੁਆਰਾ ਬੋਲ (ਹਿਰਦੇ ਵਿਚ ਠੰਡ ਪੈਂਦੀ ਹੈ)।੧।

**ਮਹਲਾ ੫ ॥-** ਹੇ ਮਾਂ ! ਮਾਲਕ ਨੇ ਮੈਨੂੰ ਆਪ ਹੀ ਆਪਣਾ ਨਾਮ ਰੂਪ ਮਾਣਕ-ਮੋਤੀ ਦਿੱਤਾ ਹੈ, ਮੂੰਹੋਂ ਸੱਚ ਨੂੰ ਸਿਮਰ ਕੇ ਮੇਰਾ ਹਿਰਦਾ ਠੰਡਾ-ਠਾਰ ਹੋ ਰਿਹਾ ਹੈ ।੨।

**ਮਹਲਾ ੫॥-** ਮੈਂ (ਚਾਹੁੰਦਾ ਹਾਂ ਕਿ ਮੈਂ ਆਪ) ਸੇਜ ਹੋ ਜਾਵਾਂ, ਅੱਖਾਂ ਨੂੰ ਪਤੀ-ਪ੍ਰਭੂ ਲਈ ਵਿਛੌਣਾ (ਬਣਾ ਦਿਆਂ)। ਜੇ (ਮੇਰਾ ਪਿਆਰਾ ਮੇਰੇ ਵਲ) ਇਕ ਵਾਰ ਵੀ ਵੇਖ ਲਏ ਤਾਂ ਕੀਮਤ ਤੋਂ ਬਾਹਰੇ ਭਾਵ ਬੇਅੰਤ ਸੁਖ (ਮੈਨੂੰ ਮਿਲ ਗਏ ਜਾਣੋ)।੩।

**ਪਉੜੀ॥-** (ਮੇਰਾ) ਮਨ ਪ੍ਰਭੂ ਦੇ ਮਿਲਣ ਨੂੰ ਤਾਂਘਦਾ ਹੈ, (ਮੈਂ ਉਸ ਦਾ) ਕਿਵੇਂ ਦਰਸ਼ਨ ਕਰਾਂ? ਹੇ ਮਾਲਕਾ! ਜੇ ਤੂੰ ਰਤਾ ਭਰ ਵੀ (ਮੈਨੂੰ) ਬੁਲਾ ਲਏਂ (ਤਾਂ ਮੈਂ ਸਮਝਾਂਗਾ ਕਿ ਮੈਂ) ਲੱਖਾਂ (ਰੁਪਏ) ਖੱਟ ਲਏ। ਮੈਂ ਚਾਰੇ ਪਾਸੇ (ਭਾਵ ਸਾਰੀ ਦੁਨੀਆ) ਵੇਖ ਲਈ ਹੈ (ਪਰ) ਹੇ ਸਾਈਂ! ਤੇਰੇ ਜਿਤਨਾ ਵੱਡਾ ਕੋਈ ਨਹੀਂ ਹੈ। ਹੇ ਸੰਤ ਜਨੋ! (ਮੈਨੂੰ ਪ੍ਰਭੂ ਮਿਲਣ ਦਾ) ਰਾਹ ਦਸੋ ਕਿ ਮੈਂ ਕਿਵੇਂ ਪਿਆਰੇ ਪ੍ਰਭੂ ਨੂੰ ਮਿਲਾਂ?। (ਸੰਤਾਂ ਵਲੋਂ ਉਤਰ ਮਿਲਿਆ, ਹੇ ਭਾਈ, ਹੇ ਜੀਵ ਇਸਤ੍ਰੀਓ! ਆਪਣਾ) ਮਨ ਪ੍ਰਭੂ ਦੀ ਭੇਟਾ ਕਰ ਦਿਓ (ਅਤੇ) ਹੰਕਾਰ ਛੱਡ ਦਿਓ, ਇਸੇ ਰਸਤੇ ਉਤੇ (ਇਸ ਤਰ੍ਹਾਂ) ਟੁਰਿਆ ਜਾਂਦਾ ਹੈ। ਸਤਿਸੰਗ ਵਿਚ ਮਿਲ ਕੇ ਹਮੇਸ਼ਾਂ ਆਪਣੇ ਮਾਲਕ ਨੂੰ ਸੇਵੋ। ਜਦੋਂ ਗੁਰੂ ਮਹਿਲ ਵਿਚ ਤੁਸੀਂ ਬੁਲਾਈਆਂ ਜਾਉਗੀਆਂ ਤਾਂ (ਤੁਹਾਡੀਆਂ) ਸਾਰੀਆਂ ਆਸਾਂ ਪੂਰੀਆਂ ਹੋ ਜਾਣਗੀਆਂ। ਹੇ ਮੇਰੇ ਮਿੱਤਰ! ਹੇ ਪ੍ਰਿਥਵੀ ਦੇ ਮਾਲਕ! ਮੈਨੂੰ ਤੇਰੇ ਜਿਤਨਾ ਵੱਡਾ ਹੋਰ ਕੋਈ ਨਹੀਂ ਦਿਸਦਾ (ਇਸ ਲਈ ਮੈਨੂੰ ਆਪਣਾ ਦਰਸ਼ਨ ਦੇ ਕੇ ਨਿਹਾਲ ਕਰ ਦਿਉ ਜੀ)।੧੨।

## ਅਰਥ ਭੇਦ ਅਤੇ ਨਿਰਣੈ

### ਹਠ ਮੰਝਾਹੂ ਸੋ ਧਣੀ, ਚਉਦੋ ਮੁਖਿ ਅਲਾਇ ॥

ਵਖ ਵਖ ਅਰਥ:

੧. ਸੋ ਸੁਆਮੀ ਰਿਦੇ ਕੇ ਬੀਚ ਹੈ, ਤਿਸ ਕੇ ਨਾਮ ਕੋ ਮੁਖ ਕਰਿ (ਚਉਦੋ) ਉਚਾਰਤੇ ਹੈਂ, ਤਿਨੋਂ ਦੁਆਰੇ ਤੂੰ (ਅਲਾਇ) ਜਪ ਤੇ ਤੇਰੇ ਕੋ ਪ੍ਰਾਪਤ ਹੋਵੇਗਾ। [ਫ.ਸ.

੨. ਉਹ ਅੰਦਰ ਹਿਰਦੇ ਵਿਚ ਹੀ ਹੈ ਤੇ ਮੂੰਹ ਖੋਲ੍ਹ ਕੇ ਬੋਲ ਰਿਹਾ ਹੈ। ਭਾਵ ਅੰਦਰੋਂ ਵਾਜਾਂ ਮਾਰ ਰਿਹਾ ਹੈ, ਪਰ ਅਸੀਂ ਸੁਣਦੇ ਨਹੀਂ। [ਸ਼ਬਦਾਰਥ

੩. ਹੁਣ ਜਦੋਂ ਮੈਂ ਮੂੰਹ ਨਾਲ ਉਸ ਦੇ ਗੁਣ ਉਚਾਰਦਾ ਹਾਂ, ਉਹ ਮੈਨੂੰ ਹਿਰਦੇ ਵਿਚ ਹੀ ਸਾਹਮਣੇ ਦਿਸ ਰਿਹਾ ਹੈ। [ਦਰਪਣ

੪) ਓਹ ਮਾਲਕ ਹਿਰਦੇ ਵਿਚ ਹੈ, (ਉਸ ਨੂੰ) ਜਪਦੇ ਹਨ. (ਗੁਰਮੁਖ, ਤੂੰ ਭੀ ਉਸੇ ਨੂੰ) ਮੂੰਹ ਥੀਂ ਜਪੁ। [ਭਾ. ਵੀਰ ਸਿੰਘ ਜੀ

**ਨਿਰਣੈ:** ਮਹਾਨ ਕੋਸ਼ ਅਨੁਸਾਰ 'ਚਉਦੋ' ਪਦ ਵਿਸ਼ੇਸ਼ਣ ਦਾ ਲਖਾਇਕ ਹੈ- (ਚਵਣ ਉਚਾਰਣ) ਯੋਗਯ, ਕਥਨੀਯ ''ਚਉਦੋ ਮੁਖਿ ਅਲਾਇ' ਪਰ ਉਪ੍ਰੋਕਤ ਟੀਕਾਕਾਰਾਂ ਨੇ ਇਸ ਨੂੰ ਕ੍ਰਿਆ ਰੂਪ ਵਿਚ ਲਿਆ ਹੈ

ਜਦੋਂ ਕਿ 'ਅਲਾਇ' ਪਦ ਦੇ ਅਰਥ ਵੀ ਕਥਨ ਕਰਨ ਦੇ ਹਨ। 'ਦਰਪਣ' ਦੇ ਕਰਤਾ ਨੇ 'ਅਲਾਇ' ਪਦ ਦੇ ਅਰਥ ਹੀ ਨਹੀਂ ਕੀਤੇ। ਇਸ ਪਦ ਦੇ ਅਰਥ ਇਉਂ ਬਣਦੇ ਹਨ:-

ਉਹ ਮਾਲਕ ਹਿਰਦੇ ਵਿਚ ਹੈ, (ਪਰ ਉਸ) ਉਚਾਰਣ ਯੋਗ (ਮਾਲਕ ਦਾ ਨਾਮ ਆਪਣੇ) ਮੂੰਹ ਤੋਂ ਉਚਾਰ (ਤਾਂ ਹੀ) ਹਿਰਦੇ ਵਿਚ ਠੰਡ ਪੈਂਦੀ ਹੈ।

ਭਾਵ ਇਸ ਤਰ੍ਹਾਂ ਅਭਿਆਸ ਨਾਲ ਉਸ ਦੇ ਦਰਸ਼ਨ ਹੋ ਸਕਦੇ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰਵਾਕ ਹਨ 'ਜਿਥੈ ਜਾਈਐ ਜਗਤ ਵਿਚਿ ਤਿਥੈ ਹਰਿ ਸਾਈ॥' ਪਰ ਮਨੁੱਖ ਫਿਰ ਵੀ ਉਸ ਵਾਹਿਗੁਰੂ ਨੂੰ ਲਭਦਾ ਫਿਰਦਾ ਹੈ। ਹੈਰਾਨੀ ਇਸ ਗਲ ਦੀ ਹੈ ਕਿ ਉਹ ਪ੍ਰਭੂ ਜੀਵ ਦੇ ਨਾਲ ਹੈ, ਜੀਵ ਉਸ ਦੇ ਦਰਸ਼ਨ ਤੋਂ ਵੰਚਿਤ ਹੈ। ਅਸਲ ਵਿਚ ਜੀਵ ਬਾਹਰ ਮੁਖੀ ਬ੍ਰਿਤੀ ਹੋਣ ਕਰਕੇ ਭਰਮ ਵਿਚ ਭੁਲਿਆ ਫਿਰਦਾ ਹੈ। ਗੁਰਦੇਵ ਪਿਤਾ ਜੀਵ ਨੂੰ ਪ੍ਰਭੂ ਨਾਲ ਮਿਲਣ ਦੀ ਜੁਗਤੀ ਦਸ ਰਹੇ ਹਨ 'ਚਉਦੋ ਮੁਖਿ ਅਲਾਇ' ਭਾਵ ਤੂੰ ਬਾਹਰ ਦੀ ਦੌੜ ਭਜ ਛੱਡ ਕੇ ਰਸਨਾ ਨਾਲ ਪਰਮੇਸ਼ਰ ਦਾ ਨਾਮ ਜਪ। 'ਜਪੁ' ਹੀ ਇਕ ਇਹੋ ਜਿਹਾ ਮਾਰਗ ਹੈ ਜੋ ਬ੍ਰਿਤੀ ਨੂੰ ਅੰਤਰ-ਮੁਖ ਕਰਨ ਵਿਚ ਸਹਾਇਕ ਹੁੰਦਾ ਹੈ। ਜੀਵ ਜਦੋਂ ਅੰਦਰ ਦਾ ਵਾਸੀ ਬਣ ਜਾਂਦਾ ਹੈ ਤਾਂ ਇਸ ਦੀ ਵਾਹਿਗੁਰੂ ਨਾਲ ਸਾਂਝ ਪੈ ਜਾਂਦੀ ਹੈ। ਬਸ 'ਮੁਖਹੁ ਸਚੁ ਅਲਾਇ' ਇਹ ਸਾਧਨਾ ਜਾਰੀ ਰਹੇ। ਹਰੀ ਦੇ ਜਾਪ ਨੇ ਹੀ ਅੰਦਰਲੇ ਹੰਕਾਰ ਨੂੰ ਬਾਹਰ ਕਢਣਾ ਹੈ। ਜਦੋਂ ਹਉਮੈ ਦਾ ਅਭਾਵ ਹੋ ਜਾਵੇਗਾ ਫਿਰ 'ਆਪੁ ਗਇਆ ਤਾ ਆਪੇ ਭਏ' ਵਾਲੀ ਖੇਡ ਵਰਤ ਜਾਵੇਗੀ। ਹਿਰਦੇ ਵਿਚ ਸ਼ਾਂਤੀ, ਹਿਆਉ ਠੰਡਾ ਹੋ ਜਾਵੇਗਾ। ਨਿਰੰਤਰ ਸਿਮਰਨ ਦੀ ਰੌ ਚਲਦੀ ਰਹੇਗੀ।

ਤੀਜੇ ਸਲੋਕ ਵਿਚ ਪਤੀ-ਪਰਮੇਸ਼ਰ ਨੂੰ ਵੇਖਣ ਦੀ ਲਾਲਸਾ, ਪ੍ਰੇਮ, ਦਿਲ ਦੀ ਡੂੰਘਾਈ ਚੋਂ ਨਿਕਲੀ ਭਾਵਕਤਾ ਦੇ ਦਰਸ਼ਨ ਹੁੰਦੇ ਹਨ। ਮੇਰਾ ਪ੍ਰੀਤਮ ਇਕ ਵਾਰੀ ਮਿਹਰ ਦੀ ਨਜ਼ਰ ਭਰ ਕੇ ਮੇਰੇ ਵਲ ਵੇਖ ਲਏ ਤਾਂ ਸੁਖ ਦੀ ਗਿਣਤੀ ਮਿਣਤੀ ਕਰਨੀ ਅਸੰਭਵ ਹੈ। ਇਹ ਦਰਸ਼ਨ-ਤਰਲਾ, ਨੈਣਾਂ ਦੀ ਵਿਛਾਈ ਦਾ ਵਿਛਾਉਣਾ ਨਿਮਰਤਾਈ ਵਾਲਾ ਲਹਿਜਾ ਵਿਸਮਾਦੀ ਰੰਗਾਂ ਵਾਲਾ ਹੈ। ਇਹ ਸਭ ਅੰਤਰਆਤਮੇ ਦੀ ਖੇਡ ਹੈ।

ਪਉੜੀ ਵਿਚ ਵੀ ਪਿਆਰੇ ਪ੍ਰਭੂ ਦੇ ਦਰਸ਼ਨ ਦੀ ਲੋਚਾ ਨੂੰ ਹੀ ਨਿਰੂਪਣ ਕੀਤਾ ਹੈ। ਪ੍ਰਭੂ ਦੇ ਦਰਸ਼ਨ ਮਿਲਾਪ ਦੀ ਜੁਗਤੀ ਇਹ ਹੈ ਕਿ ਹੰਕਾਰ ਤੇ ਮਨ ਦੀਆਂ ਵਾਸ਼ਨਾਵਾਂ ਤਿਆਗ ਕੇ ਨਿਰਮਲ-ਮਨ ਪਰਮੇਸ਼ਰ ਅਗੇ ਅਰਪਨ ਕਰੀਏ ਇਹ ਸਤਿਸੰਗਤ ਕਰੀਏ ਨਿਤ ਆਪਣੇ ਸਾਹਿਬ ਨੂੰ ਸੇਵੀਏ, ਇਸ ਤਰ੍ਹਾਂ ਕੀਤਿਆਂ ਸਾਰੀਆਂ ਆਸਾਂ ਪੂਰੀਆਂ ਹੋ ਜਾਣਗੀਆਂ ਸਿਧਾਂਤਕ ਨੁਕਤਾ ਸਦਾ ਯਾਦ ਰਖਣਾ ਚਾਹੀਦਾ ਹੈ ਕਿ ਸਭ ਆਸਰੇ ਛੱਡ ਕੇ ਕੇਵਲ ਪ੍ਰਭੂ ਦੀ ਸਿਫਤਿ ਕੀਤੀ ਜਾਵੇ ਅਤੇ ਮਨ ਵਿਚ ਇਹ ਦ੍ਰਿੜਤਾ ਹੋਵੇ ਕਿ ਸਾਰੇ ਸੰਸਾਰ ਵਿਚ ਮੇਰੇ ਪ੍ਰੀਤਮ ਜਿਤਨਾ ਵੱਡਾ ਹੋਰ ਕੋਈ ਨਹੀਂ ਹੈ।

**ਡਖਣੇ ਮ: ੫ ॥ ਮੂ ਥੀਆਊ ਤਖਤੁ, ਪਿਰੀ ਮਹਿੰਜੇ ਪਾਤਿਸਾਹ ॥ ਪਾਵ ਮਿਲਾਵੇ ਕੋਲਿ, ਕਵਲ ਜਿਵੈ ਬਿਗਸਾਵਦੋ ॥੧॥ ਮ:੫॥ ਪਿਰੀਆ ਸੰਦੜੀ ਭੁਖ, ਮੂ ਲਾਵਣ ਥੀ ਵਿਥਰਾ ॥ ਜਾਣੁ ਮਿਠਾਈ ਇਖ, ਬੇਈ ਪੀੜੇ ਨਾ ਹੁਟੈ ॥੨॥ ਮ: ੫ ॥ ਠਗਾ ਨੀਹੁ ਮਤ੍ਰੋੜਿ, ਜਾਣੁ ਗੰਧ੍ਰਬਾ ਨਗਰੀ ॥ ਸੁਖ ਘਟਾਊ ਡੂਇ, ਇਸੁ ਪੰਧਾਣੂ ਘਰ ਘਣੇ**

**॥੩॥ ਪਉੜੀ ॥ ਅਕਲ ਕਲਾ ਨਹ ਪਾਈਐ, ਪ੍ਰਭੁ ਅਲਖ ਅਲੇਖੰ ॥ ਖਟੁ ਦਰਸਨ ਭ੍ਰਮਤੇ ਫਿਰਹਿ, ਨਹ ਮਿਲੀਐ ਭੇਖੰ ॥ ਵਰਤ ਕਰਹਿ ਚੰਦ੍ਰਾਇਣਾ, ਸੇ ਕਿਤੈ ਨ ਲੇਖੰ ॥ ਬੇਦ ਪੜਹਿ ਸੰਪੂਰਨਾ, ਤਤੁ ਸਾਰ ਨ ਪੇਖੰ ॥ ਤਿਲਕੁ ਕਢਹਿ ਇਸਨਾਨੁ ਕਰਿ, ਅੰਤਰਿ ਕਾਲੇਖੰ ॥ ਭੇਖੀ ਪ੍ਰਭੂ ਨ ਲਭਈ, ਵਿਣੁ ਸਚੀ ਸਿਖੰ ॥ ਭੂਲਾ ਮਾਰਗਿ ਸੋ ਪਵੈ, ਜਿਸੁ ਧੁਰਿ ਮਸਤਕਿ ਲੇਖੰ ॥ ਤਿਨਿ ਜਨਮੁ ਸਵਾਰਿਆ ਆਪਣਾ, ਜਿਨਿ ਗੁਰੁ ਅਖੀ ਦੇਖੰ ॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਥੀਆਊਂ, ਪਾਂਵ, ਜਿਵੇਂ, ਬਿਗਸਾਂਵਦੋ, ਵਿਥਰਾਂ, ਠੱਗਾਂ, ਨੀਂਹੁ, ਨਹਂ, ਫਿਰਹਿਂ, ਕਰਹਿਂ, ਪੜਹਿਂ, ਕਢਹਿਂ, ਭੇਖੀਂ ਅੱਖੀਂ। **ਬਿੰਦੀ ਰਹਿਤ:** ਪਿਰੀਆ।

**ਪਦ ਅਰਥ: ਡਖਣੇ ਮਹਲਾ ੫॥-** ਮੂ=ਮੈਂ। ਥੀਆਊ=ਹੋ ਜਾਵਾਂ। ਪਿਰੀ=ਪ੍ਰੀਤਮ। ਮਹਿੰਜੋ=ਮੇਰੇ। ਪਾਵ=ਚਰਨ। ਮਿਲਾਵੇ=ਛੁਹਾਵੇ। ਕੋਲਿ=ਪਾਸ, ਨਾਲ। ਕਵਲ=ਫੁੱਲ। ਬਿਗਸਾਵਦੋ=ਖਿੜਦਾ ਹੈ।੧।

**ਮਹਲਾ ੫ ॥-** ਪਿਰੀਆ ਸੰਦੀ=ਪ੍ਰੀਤਮ ਦੀ। ਲਾਵਣ=ਸਲੂਣਾ, ਭਜੀ। ਥੀ ਵਿਥਰਾ=ਹੋ ਜਾਵਾਂ। ਜਾਣੁ=ਜਾਣ ਲੈ। ਇਖ=ਗੰਨਾ। ਬੇਈ ਪੀੜੇ=ਦੁਬਾਰਾ, ਮੁੜ ਮੁੜ ਪੀੜਿਆਂ। ਨਾ ਹੁਟੈ=ਥਕਦਾ ਨਹੀਂ ਹੈ।੨।

**ਮਹਲਾ ੫ ॥-** ਠਗਾ ਨੀਹੁ=ਠੱਗਾਂ ਦਾ ਪਿਆਰ। ਮ੍ਰਤੋੜਿ-ਚੰਗੀ ਤਰ੍ਹਾਂ ਤੋੜ ਦੇ। ਗੰਧ੍ਰਬਾ ਨਗਰੀ=ਝੂਠੀ ਮੂਠੀ, ਛਲ ਵਾਲੀ ਨਗਰੀ। ਸੁਖ ਘਟਾਊ ਡੂਇ=ਦੋ ਘੜੀਆਂ ਦਾ ਸੁਖ। ਪੰਧਾਣੂ=ਰਾਹ। ਘਰ ਘਣੇ=ਬਹੁਤ ਘਰ, ਭਾਵ ਜੂਨਾਂ।੩।

**ਪਉੜੀ॥-** ਅਕਲ ਕਲਾ=ਅਖੰਡ ਸ਼ਕਤੀ ਵਾਲਾ ਵਾਹਿਗੁਰੂ। ਅਲਖ=ਜੋ ਲਖਿਆ ਨਾ ਜਾ ਸਕੇ। ਅਲੇਖੇ=ਜੋ ਲੇਖੇ ਵਿਚ ਨਹੀਂ ਆਉਂਦਾ। ਖਟ ਦਰਸਨ=ਛੇ ਸ਼ਾਸਤਰ। ਭ੍ਰਮਤੇ ਫਿਰਹਿ=ਭਟਕਦੇ ਫਿਰਦੇ ਹਨ। ਭੇਖੰ=ਭੇਖਾਂ ਨਾਲ। ਵਰਤ ਕਰਹਿ ਚੰਦ੍ਰਾਇਣਾ=ਚੰਦਰਮਾ ਨਾਲ ਸੰਬੰਧ ਰਖਣ ਵਾਲਾ ਵਰਤ ਰਖਦੇ ਹਨ। ਸੇ ਕਿਤੈ ਨ ਲੇਖੰ=ਉਹ ਕਿਸੇ ਗਿਣਤੀ ਵਿਚ ਨਹੀਂ, ਵਿਅਰਥ ਹਨ। ਸੰਪੂਰਨਾ=ਪੂਰੇ ਦੇ ਪੂਰੇ। ਤਤੁ ਸਾਰ=ਅਸਲੀਅਤ। ਨਾ ਪੇਖੰ=ਨਹੀਂ ਵੇਖਦੇ। ਤਿਲਕ ਕਢਹਿ=ਤਿਲਕ ਲਾਉਂਦੇ ਹਨ। ਅੰਤਰਿ=(ਹਿਰਦੇ) ਅੰਦਰ। ਕਾਲੇਖੰ=(ਪਾਪਾਂ ਰੂਪੀ) ਕਾਲਖ। ਭੇਖੀ=ਭੇਖਾਂ ਨਾਲ। ਵਿਣੁ=ਬਿਨਾ। ਸਚੀ ਸਿਖੰ=ਸਚੀ ਸਿਖਿਆ। ਭੂਲਾ=ਭੁੱਲਾ ਹੋਇਆ, ਕੁਰਾਹੇ ਪਿਆ ਹੋਇਆ। ਮਾਰਗਿ=(ਸਹੀ) ਰਸਤੇ ਉਤੇ। ਧੁਰਿ=ਧੁਰ ਤੋਂ। ਮਸਤਕਿ=ਮੱਥੇ ਉਤੇ। ਤਿਨਿ=ਉਸ (ਮਨੁੱਖ) ਨੇ। ਜਿਨਿ=ਜਿਸ (ਮਨੁੱਖ) ਨੇ। ਆਖੀ=ਅੱਖਾਂ ਨਾਲ।੧੩।

**ਅਰਥ: ਡਖਣੇ ਮਹਲਾ ੫॥-** ਮੇਰਾ ਪ੍ਰੀਤਮ ਪਾਤਿਸ਼ਾਹ (ਆਵੇ) ਮੈਂ (ਉਸ ਦੇ ਬੈਠਣ ਲਈ ਆਪ) ਤਖਤ ਬਣ ਜਾਵਾਂ। (ਜਦ ਆਪਣੇ ਪਾਵਨ) ਚਰਨ ਮੇਰੇ ਨਾਲ ਛੁਹਾਏ, ਜਿਵੇਂ ਕਵਲ ਫੁਲ ਖਿੜਦਾ ਹੈ (ਮੈਂ ਉਸ ਤਰ੍ਹਾਂ ਖਿੜ ਜਾਵਾਂ)।੧।

**ਮਹਲਾ ੫॥-** ਪਤੀ-ਪ੍ਰੀਤਮ (ਜੇ ਮੇਰੇ ਪਿਆਰੇ ਨੂੰ ਭੁਖ ਹੋਵੇ ਤਾਂ) ਉਸ ਦੀ ਭੁਖ (ਮਿਟਾਉਣ ਲਈ) ਮੈਂ ਸਲੂਣਾ ਹੋ ਜਾਵਾਂ। (ਉਸ ਦੀ ਪਿਆਸ ਬੁਝਾਉਣ ਲਈ ਮੈਂ) ਗੰਨੇ ਦੀ ਰਸ ਬਣ ਜਾਵਾਂ ਜੇ (ਗੰਨਾ ਜਿਵੇਂ) ਦੂਜੀ ਵਾਰ ਪੀੜਿਆਂ ਵੀ ਨਹੀਂ ਥੱਕਦਾ (ਇਸ ਤਰ੍ਹਾਂ ਦਾ ਸਤਿਸੰਗ ਕਰਕੇ ਮੈਂ ਅਨੰਦ ਮਾਣਾਂ)।੨।

**ਮਹਲਾ ੫॥-** (ਹੇ ਭਾਈ! ਦੁਨੀਆਂ ਨੂੰ) ਛਲ ਵਾਲੀ ਨਗਰੀ ਸਮਝ ਕੇ (ਇਸ ਨਾਲੋਂ ਆਪਣੀ) ਪ੍ਰੀਤ ਚੰਗੀ ਤਰ੍ਹਾਂ ਤੋੜ ਲੈ। ਦੋ ਘੜੀਆਂ (ਦੁਨੀਆਂ ਦੇ) ਸੁਖ (ਮਾਣਨ ਬਦਲੇ) ਇਸ (ਜੀਵ ਰੂਪ) ਰਾਹੀ ਨੂੰ (ਅਨੇਕ) ਘਰਾਂ (ਭਾਵ) ਜੂਨਾਂ ਵਿਚ (ਫਿਰਨਾ ਪੈਂਦਾ ਹੈ)।੩।

**ਪਉੜੀ॥**-(ਉਹ) ਕੁਲ-ਰਹਿਤ (ਅਖੰਡ) ਸ਼ਕਤੀ ਵਾਲਾ ਪ੍ਰਭੂ ਲਖਤਾ ਤੋਂ ਰਹਿਤ ਹੈ, (ਉਸ ਦਾ ਅੰਤ) ਨਹੀਂ ਪਾਇਆ ਜਾ ਸਕਦਾ। ਛੇ ਸ਼ਾਸਤਰਾਂ (ਦੇ ਗਿਆਤੇ) ਭੇਖਧਾਰੀ ਸਾਧੂ ਉਸ ਨੂੰ ਲਭਦੇ ਫਿਰਦੇ ਹਨ, (ਪਰ ਉਹ ਪ੍ਰਭੂ) ਭੇਖਾਂ ਨਾਲ ਨਹੀਂ ਮਿਲਦਾ। (ਜਿਹੜੇ) ਚੰਦਰਮਾਂ ਨਾਲ ਸਬੰਧਤ (ਪੂਰਨਮਾਸ਼ੀ ਦਾ) ਵਰਤ ਰਖਦੇ ਹਨ ਓਹ ਵੀ ਕਿਸੇ ਗਿਣਤੀ ਵਿਚ ਨਹੀਂ ਪੈਂਦੇ। (ਕਈ ਅਖਾਉਤੀ ਧਰਮੀ) ਸਾਰੇ ਵੇਦਾਂ (ਧਾਰਮਿਕ ਪੁਸਤਕਾਂ ਦਾ) ਪੂਰਾ ਪਾਠ ਕਰਦੇ ਹਨ (ਪਰ ਉਹ ਵੀ) ਅਸਲੀਅਤ ਨੂੰ ਨਹੀਂ ਵੇਖਦੇ। (ਕਈ) ਇਸ਼ਨਾਨ ਕਰਕੇ (ਮੱਥੇ ਤੇ) ਤਿਲਕ ਲਾਉਂਦੇ ਹਨ (ਪਰ ਉਨ੍ਹਾਂ ਦੇ) ਅੰਦਰ (ਵੀ ਅਗਿਆਨਤਾ ਦੀ) ਕਾਲਖ (ਲੱਗੀ ਰਹਿੰਦੀ) ਹੈ। ਭੁਲਿਆ (ਕੁਰਾਹੇ ਪਿਆ ਹੋਇਆ) ਉਹ (ਮਨੁੱਖ ਸਹੀ) ਰਸਤੇ ਤੇ ਪੈਂਦਾ ਹੈ ਜਿਸ ਦੇ ਮੱਥੇ ਤੇ ਧੁਰੋਂ ਲੇਖ (ਲਿਖਿਆ ਹੁੰਦਾ ਹੈ)।

ਜਿਸ ਨੇ ਗੁਰੂ ਨੂੰ (ਆਪਣੀਆਂ) ਅੱਖਾਂ ਨਾਲ ਵੇਖ ਲਿਆ ਹੈ (ਭਾਵ ਪਰਤੱਖ ਦਰਸ਼ਨ ਕੀਤੇ ਹਨ) ਉਸ (ਮਨੁੱਖ) ਨੇ ਆਪਣਾ ਜਨਮ ਸਵਾਰ ਲਿਆ ਹੈ।੧੩।

## ਅਰਥ ਭੇਦ ਅਤੇ ਨਿਰਣੈ

### (ੳ) ਪਿਰੀਆ ਸੰਦੜੀ ਭੁਖ ਮੂ ਲਾਵਣ ਥੀ ਵਿਥਰਾ॥

ਵਖ ਵਖ ਅਰਥ:

੧) ਪਤੀ ਕੀ ਭੁਖ ਕਾ ਮੈਂ (ਲਾਵਣ) ਸਲੂਣਾ ਦਾਲ ਤਰਕਾਰੀ ਹੋ ਕਰ ਇਸਥਿਤ ਹੋਵਾਂ ਭਾਵ ਪਤੀ ਕੋ ਅਤੀ ਪਯਾਰੀ ਹੋਵਾਂ ਵਾ ਜਿਨਾ ਕੋ ਪਤੀ ਕੀ ਚਾਹ ਹੈ ਮੈਂ ਤਿਨ ਸੰਤੋਂ ਪਾਸ ਇਸਥਿਤ ਹੋਵਾਂ। [ਫ.ਸ.

੨) ਪਿਆਰੇ ਪਤੀ-ਪ੍ਰਭੂ ਨੂੰ ਮਿਲਣ ਦੀ ਭੁੱਖ ਮਿਟਾਵਣ ਲਈ ਮੇਰਾ ਆਪਾ-ਭਾਵ ਸਲੂਣਾ ਬਣ ਜਾਏ। [ਦਰਪਣ

੩) ਜਿਨ੍ਹਾਂ ਨੂੰ ਪਯਾਰੇ ਦੀ ਭੁਖ ਹੈ, ਮੈਂ ਉਨ੍ਹਾਂ ਦੇ ਨਾਲ ਹੋ ਰਹਾਂ। [ਭਾ. ਵੀਰ ਸਿੰਘ ਜੀ

੪) 'ਪਿਰੀਆ ਸੰਦੜੀ.... ਦੇ ਅਰਥ ਸ਼ਬਦਾਰਥੀ ਗਿਆਨੀ ਕੈਸੇ ਅਵੈੜੇ ਕਰਦੇ ਹਨ ਪਿਆਰੇ ਨੂੰ ਭੁਖ ਹੋਵੇ ਤਾਂ ਮੈਂ ਸਲੂਣਾ ਹੋ ਕੇ ਅਗੇ ਵਿਥਰਾਂ (ਪਈ ਹੋਵਾਂ)। 'ਸੰਦੜੀ' ਪਦ ਗੁਰਬਾਣੀ ਅੰਦਰਿ ਕਿਤੇ ਭੀ 'ਨੂੰ' ਦੇ ਅਰਥਾਂ ਵਿਚ ਨਹੀਂ ਵਰਤਿਆ ਗਿਆ। 'ਲਾਵਣ ਥੀ ਵਿਥਰਾ' ਦੇ ਅਰਥ 'ਲਾਵਣ ਹੋਵਾਂ' ਦੇ ਤਾਂ ਬਣਦੇ ਹਨ ਜੇ 'ਲਾਵਣ' ਪਦ ਦੇ ਣਾਣੇ ਅਖਰ ਨੂੰ ਔਂਕੜ ਹੋਵੇ ਕਿਉਂਕਿ 'ਥੀ ਵਿਥਰਾ' ਤਾਂ ਉਹਨਾਂ ਦੇ ਅਰਥਾਂ ਅਨੁਸਾਰ ਥੀ ਰਹਾਂ ਹੋਣ ਕਰਕੇ ਕਿਰਿਆ ਹੋਇਆ 'ਲਾਵਣ' ਪਦ ਦਾ ਣਾਣਾ ਅੱਖਰ ਇਸ ਲਈ ਮੁਕਤਾ ਹੈ ਕਿਉਂਕਿ ਉਸ ਦੇ ਅਗੇ ਸੰਬੰਧਕੀ ਪਦ 'ਥੀ' ਪਿਆ ਹੈ ਜਿਸ ਦੇ ਅਰਥ ਹਨ ਤੋਂ, ਨਾਲੋਂ, ਦਾ। [ਭਾ. ਰਣਧੀਰ ਸਿੰਘ ਜੀ

**ਨਿਰਣੈ:** ਭਾਈ ਸਾਹਿਬ ਰਣਧੀਰ ਸਿੰਘ ਜੀ ਨੇ ਇਸ ਪੰਕਤੀ ਦਾ ਬਿਸਰਾਮ ਇਸ ਤਰ੍ਹਾਂ ਦਿੱਤਾ ਹੈ- 'ਪਿਰੀਆ ਸੰਦੜੀ ਭੁਖ ਮੂੰ, ਲਾਵਣ ਥੀ ਵਿਥਰਾ'। ਆਪ ਜੀ ਨੇ 'ਮੂੰ' ਪਦ ਵੀ ਇਥੇ 'ਮੈਨੂੰ' ਦੇ ਅਰਥਾਂ ਵਿਚ ਵਰਤਿਆ ਦਸਿਆ ਹੈ ਜਿਵੇਂ 'ਮੈਂ' ਪਦ 'ਮੈਨੂੰ' ਦੇ ਅਰਥ ਦਿੰਦਾ ਹੈ:-

ਜੇ ਕੋ ਮੂ ਉਪਦੇਸ ਕਰਤੁ ਹੈ ..... (ਮੈਨੂੰ)

ਜੇ ਬਿਸਰਾਮ 'ਮੂ' ਮਗਰੋਂ ਦਿੱਤਾ ਜਾਵੇ ਤਾਂ ਪਾਠ ਚਾਲ ਵਿਚ ਕੁਝ ਫ਼ਰਕ ਪੈਂਦਾ ਹੈ।

ਵੈਸੇ 'ਮੂ' ਪਦ ਮੇਰਾ, ਮੇਰੀ ਦੇ ਅਰਥਾਂ ਵਿਚ ਵਰਤਿਆ ਹੋਇਆ ਬਹੁਤ ਮਿਲਦਾ ਹੈ। ਇਥੇ 'ਮੂ' ਪਦ ਦੇਹੁਰੀ ਦੀਪਕ ਦਾ ਪ੍ਰਤੀਕ ਹੈ, ਇਸ ਲਈ ਬਿਸਰਾਮ ਬਾਰੇ ਅਲੋਚਨਾ ਕਰਨੀ ਵਿਅਰਥ ਜਿਹੀ ਜਾਪਦੀ ਹੈ।

**(ਅ) ਠਗਾ ਨੀਹੁ ਮਤ੍ਰੋੜਿ, ਜਾਣੁ ਗੰਧਰਬਾ ਨਗਰੀ ॥**

'ਸ਼ਬਦਾਰਥ' ਅਤੇ 'ਗੁਰਬਾਣੀ ਪਾਠ ਦਰਸ਼ਨ' ਵਿਚ ਪਾਠ 'ਠਗਾ ਨੀਹੁਮ ਤ੍ਰੋੜਿ ਜਾਣੁ ਗੰਧ੍ਰਬਾ ਨਗਰੀ', ਪਦ ਛੇਦ ਕਰਕੇ ਅੰਕਿਤ ਹੈ ਜੋ ਠੀਕ ਨਹੀਂ ਹੈ। 'ਤ੍ਰੋੜਿ' ਦੇ ਅਗੇਤਰ ਵਿਚ 'ਮ' ਲਗਣ ਦਾ ਭਾਵ 'ਚੰਗੀ ਤਰ੍ਹਾਂ ਤੋੜ ਦੇ' ਹਨ। ਇਹ ਸੰਸਕ੍ਰਿਤ 'ਮਾ' ਦਾ ਸੰਖੇਪ ਹੈ ਅਤੇ ਨਿਖੇਧ ਬੋਧਿਕ,'ਨਹੀਂ,' ਦੇ ਅਰਥ ਦਿੰਦਾ ਹੈ। ਜਿਵੇਂ 'ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ' ਵਿਚ 'ਮਚਾਂਗਵਾ ਦੇ ਅਰਥ 'ਮੂਲੋਂ ਹੀ ਚੰਗੇ ਨਹੀਂ ਹਨ। ਸੰਖਿਆ ਬੋਧਕ ਵਿਚ 'ਮ' ਪਦ ਪਿਛੇਤਰ ਲਗਦਾ ਹੈ। ਜਿਵੇਂ ਪ੍ਰਥਮ, ਦਸਮ।

ਭਾਈ ਵੀਰ ਸਿੰਘ ਜੀ ਨੇ ਵੀ 'ਠਗਾ ਨੀਹੁਮ ਤ੍ਰੋੜਿ' ਪਾਠ ਪਦ ਛੇਦ ਕਰਕੇ ਅਰਥ ਇਉਂ ਕੀਤੇ ਹਨ: ਠੱਗਾਂ (ਨਾਲ ਇਹ ਭਰਿਆ) ਮੋਹ ਤੋੜ। ਪਰ ਸਹੀ ਪਾਠ 'ਠਗਾ ਨੀਹੁ ਮਤ੍ਰੋੜਿ' ਹੀ ਹੈ।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ 'ਪਿਰੀ ਮਹਿੰਜੇ ਪਾਤਿਸਾਹ' ਵਾਲੇ ਸ਼ਬਦ ਚੋਂ ਪਿਆਰ ਦੀ ਸੁਗੰਧੀ ਤੇ ਸਾਈਂ ਪਾਸ ਬੈਠਿਆਂ ਹਿਰਦੇ ਦਾ ਕੰਵਲ ਫੁਲ ਵਰਗਾ ਖਿੜਾਉ ਜਗਿਆਸੂ ਨੂੰ ਸੁਤੇ ਹੀ ਸਾਈਂ ਦੇ ਚਰਨਾ ਨਾਲ ਜੋੜਨ ਵਾਲਾ ਹੈ। ਹਿਰਦੇ ਵਿਚ ਐਨੀ ਭਾਵਨਾ ਦਾ ਪ੍ਰਕਾਸ਼ ਹੋਣਾ 'ਪਿਰੀਆ ਸੰਦੜੀ ਭੁਖ' ਨੂੰ ਪ੍ਰਗਟ ਕਰਦਾ ਹੈ। ਦਰਸ਼ਨ ਪਿਆਸਿਆਂ ਦੀ ਸੰਗਤ ਵਿਚ ਬੈਠਿਆਂ ਦਰਸ਼ਨ ਦੀ ਭੁੱਖ ਲਗਣੀ ਸੁਭਾਵਿਕ ਹੈ।

ਤੀਜੇ ਸਲੋਕ ਵਿਚ ਠੱਗਾਂ ਨਾਲ ਮੋਹ ਤੋੜਨ ਦਾ ਆਦੇਸ਼ ਹੈ ਕਿਉਂਕਿ ਇਹੋ ਮੋਹ ਅਸਲੀ ਨਹੀਂ ਵਿਖਾਵੇ ਦਾ ਹੈ ਜਾਂ ਉਸ ਗੰਧਰਬ-ਨਗਰੀ ਵਰਗਾ ਹੈ। ਠੱਗਣ ਵਾਲੇ ਮਾਇਕੀ ਪਦਾਰਥ ਹਨ। ਇਹਨਾਂ ਦਾ ਛਿਨ ਮਾਤਰ ਸੁਆਦ ਵੀ ਜੀਵ ਨੂੰ ਰਸ-ਹੀਣ ਬਣਾ ਦਿੰਦਾ ਹੈ। ਇਹ ਦੋ ਘੜੀਆਂ ਦਾ ਸੁਖ ਅਨੇਕਾਂ ਜੂਨਾਂ ਵਿਚ ਫਸਾਉਣ ਵਾਲੇ ਪਦਾਰਥਾਂ ਦੀਆਂ ਆਸਾਂ ਵਿਚ ਨਿਰਾ ਦੁਖ ਹੀ ਦੁਖ ਹੁੰਦਾ ਹੈ। ਜੇ ਪਦਾਰਥ ਪ੍ਰਾਪਤ ਨਾ ਹੋਣ ਤਾਂ ਵੀ ਦੁਖ, ਪ੍ਰਾਪਤ ਹੋ ਜਾਣ ਤਾਂ ਵੀ ਦੁਖ। ਗੱਲ ਕੀ, ਇਨ੍ਹਾਂ ਤੋਂ ਨਿਰਾਸ਼ ਹੋਣ ਤੇਂ ਹੀ ਸੱਚਾ ਸੁੱਖ ਮਿਲਦਾ ਹੈ:-

**ਗੁਰਮੁਖਿ ਭਏ ਨਿਰਾਸ, ਪਰਮ ਸੁਖੁ ਪਾਇਆ॥** [ਪੰਨਾ ੧੨੪੯

ਪਉੜੀ ਵਿਚ ਵਿਖਾਵੇ ਵਾਲੇ ਖਟ ਦਰਸ਼ਨਾਂ ਦੀ ਗੱਲ ਕਰਕੇ ਉਨ੍ਹਾਂ ਨੂੰ 'ਸੇ ਕਿਤੇ ਨ ਲੇਖੈ' ਕਹਿਕੇ ਰੱਦ ਦਿੱਤਾ ਹੈ। ਮੱਥੇ ਤੇ ਤਿਲਕ ਲਾਉਣਾ, ਇਸ਼ਨਾਨ ਤੇ ਜਟਾਂ ਦਾ ਧਾਰਨੀ ਹੋਣਾ, ਪਖੰਡ ਦਾ ਹੀ ਪ੍ਰਤੀਕ ਹੈ। ਇਸ ਲਈ ਅਜਿਹੇ ਕੂੜੇ ਕੰਮਾਂ ਨੂੰ ਛੱਡ ਕੇ ਉਸ ਸਚੇ ਸਾਈਂ ਨਾਲ ਪ੍ਰੇਮ ਕਰਨਾ ਹੀ ਤੱਤ ਗੁਰਮਤਿ ਹੈ। ਜੋ ਰੂਪ ਰੇਖ ਤੋਂ ਨਿਆਰਾ ਅਤੇ ਜਾਗਤਿ ਜੋਤਿ ਹੈ, ਕੇਵਲ ਉਸ ਨਾਲ ਹੀ ਜੀਵਨ ਸਾਂਝ ਪਾਉਣੀ ਹੈ। ਅੰਤ ਵਿਚ ਸਿਰੇ ਦੀ ਇਕੋ ਗੱਲ ਕਰ ਦਿੱਤੀ ਹੈ:-

**ਤਿਨਿ ਜਨਮੁ ਸਵਾਰਿਆ ਆਪਣਾ, ਜਿਨਿ ਗੁਰੁ ਅਖੀ ਦੇਖੈ ॥**

**ਡਖਣੇ ਮ: ੫ ॥ ਸੋ ਨਿਵਾਹੂ ਗਡਿ, ਜੋ ਚਲਾਊ ਨ ਥੀਐ ॥ ਕਾਰ ਕੂੜਾਵੀ ਛਡਿ, ਸੰਮਲੁ ਸਚੁ ਧਣੀ ॥੧॥ ਮ: ੫ ॥ ਹਭ ਸਮਾਣੀ ਜੋਤਿ, ਜਿਉ ਜਲ ਘਟਾਊ ਚੰਦ੍ਰਮਾ ॥ ਪਰਗਟੁ ਥੀਆ ਆਪਿ, ਨਾਨਕ ਮਸਤਕਿ ਲਿਖਿਆ ॥੨॥ ਮ:੫॥ ਮੁਖ ਸੁਹਾਵੇ ਨਾਮੁ ਚਉ, ਆਠ ਪਹਰ ਗੁਣ ਗਾਉ ॥ ਨਾਨਕ, ਦਰਗਹ ਮੰਨੀਅਹਿ, ਮਿਲੀ ਨਿਥਾਵੇ ਥਾਉ ॥੩॥ ਪਉੜੀ ॥ ਬਾਹਰ ਭੇਖਿ ਨ ਪਾਈਐ, ਪ੍ਰਭੁ ਅੰਤਰਜਾਮੀ ॥ ਇਕਸੁ ਹਰਿ ਜੀਉ ਬਾਹਰੀ,**

**ਸਭ ਫਿਰੈ ਨਿਕਾਮੀ ॥ ਮਨੁ ਰਤਾ ਕੁਟੰਬ ਸਿਉ, ਨਿਤ ਗਰਬਿ ਫਿਰਾਮੀ ॥ ਫਿਰਹਿ ਗੁਮਾਨੀ ਜਗ ਮਹਿ, ਕਿਆ ਗਰਬਹਿ ਦਾਮੀ ॥ ਚਲਦਿਆ ਨਾਲਿ ਨ ਚਲਈ, ਖਿਨ ਜਾਇ ਬਿਲਾਮੀ ॥ ਬਿਚਰਦੇ ਫਿਰਹਿ ਸੰਸਾਰ ਮਹਿ, ਹਰਿ ਜੀ ਹੁਕਾਮੀ ॥ ਕਰਮੁ ਖੁਲਾ ਗੁਰੁ ਪਾਇਆ, ਹਰਿ ਮਿਲਿਆ ਸੁਆਮੀ ॥ ਜੋ ਜਨੁ ਹਰਿ ਕਾ ਸੇਵਕੋ, ਹਰਿ ਤਿਸ ਕੀ ਕਾਮੀ ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਘਟਾਉਂ, ਚੰਦ੍ਰਮਾਂ, ਚਉਂ, ਮੰਨੀਅਹਿਂ, ਨਿਥਾਵੇਂ, ਥਾਉਂ, ਸਿਉਂ, ਫਿਰਹਿਂ, ਮਾਹਿਂ, ਗਰਬਹਿਂ, ਦਾਮੀਂ, ਚਲਦਿਆਂ, ਬਿਲਾਮੀਂ, ਹੁਕਮੀਂ, ਕਾਮੀਂ।

**ਫੁਟਕਲ:** 'ਹਰਿ ਜੀ ਹੁਕਾਮੀ' ਨੂੰ 'ਹਰਿ ਜੀਹੁ ਕਾਮੀ' ਪਾਠ ਕਰਨਾ ਅਸ਼ੁੱਧ ਹੈ।

**ਪਦ ਅਰਥ: ਡਖਣੇ ਮ: ੫ ॥-** ਨਿਵਾਹੂ=ਨਿਬਾਹੁਣ ਵਾਲਾ। ਗਤਿ=ਧਾਰ ਕੇ, ਪੱਕਾ ਕਰਕੇ ਰਖ। ਚਲਾਊ=ਚਲੇ ਜਾਣ ਵਾਲਾ, ਸਾਥ ਛੱਡ ਜਾਣ ਵਾਲਾ। ਨ ਥੀਐ=ਨਾ ਹੋਵੇ। ਸੰਮਲੁ=ਸੰਭਾਲ, ਯਾਦ ਕਰ। ਧਣੀ=ਮਾਲਕ।੧।

**ਮ: ੫ ॥-** ਸਮਾਣੀ=ਸਮਾਈ ਹੋਈ ਹੈ। ਜਿਉ=ਜਿਵੇਂ। ਜਲ=ਪਾਣੀ। ਘਟਾਊ=ਘੜਿਆਂ ਵਿਚ। ਥੀਆ=ਹੋਇਆ। ਮਸਤਕਿ=ਮੱਥੇ ਉਤੇ।੨।

**ਮ: ੫ ॥-** ਮੁਖ ਸੁਹਾਵੇ=ਮੂੰਹ ਸੋਹਣੇ ਲਗਦੇ ਹਨ। ਨਾਮੁ ਚਉ=ਨਾਮ ਉਚਾਰਦੇ ਹਨ। ਗਾਉ=ਸਿਫਤਿ ਸਾਲਾਹ ਕਰ। ਮੰਨੀਅਹਿ=ਮੰਨੇ ਜਾਂਦੇ ਹਨ ਭਾਵ ਆਦਰ ਪਾਉਂਦੇ ਹਨ। ਮਿਲੀ=ਮਿਲੇ। ਨਿਥਾਵੇ ਥਾਉ=ਨਿਥਾਵੇਂ (ਨਿ-ਆਸਰੇ) ਨੂੰ ਥਾਂ।੩।

**ਪਉੜੀ॥-** ਭੇਖਿ=ਭੇਖ ਨਾਲ। ਅੰਤਰਜਾਮੀ=ਅੰਦਰ ਦੀਆਂ ਜਾਣਨ ਵਾਲਾ। ਬਾਹਰੀ=ਬਿਨਾਂ। ਨਿਕਾਮੀ=ਨਿਕੰਮੀ। ਗਰਬਿ=ਹੰਕਾਰ ਵਿਚ। ਫਿਰਾਮੀ=ਫਿਰਦਾ, ਫਿਰਦੇ ਹਨ। ਗੁਮਾਨੀ=ਹੰਕਾਰੀ। ਗਰਬਹਿ=ਹੰਕਾਰ ਕਰਦੇ ਹਨ। ਦਾਮੀ=ਦੌਲਤ ਵਾਲੇ, ਮਾਇਆਧਾਰੀ। ਬਿਚਰਦੇ ਫਿਰਹਿ=ਵਿਚਰ ਰਹੇ ਹਨ। ਹੁਕਾਮੀ=ਹੁਕਮ ਨਾਲ। ਕਰਮੁ ਖੁਲਾ=ਭਾਗ ਖੁਲ੍ਹਿਆ। ਸੇਵਕੋ=ਸੇਵਕ। ਕਾਮੀ=ਕੰਮ ਆਉਂਦਾ ਹੈ।੧੪।

**ਅਰਥ: ਡਖਣੇ ਮ: ੫ ॥-** (ਹੇ ਭਾਈ!) ਜੋ (ਪ੍ਰਭੂ ਕਦੇ ਵੀ ਸਾਥ) ਛੱਡਣ ਵਾਲਾ ਨਹੀਂ ਹੈ, ਉਹ (ਤੋੜ) ਨਿਬਾਹੁਣ ਵਾਲਾ (ਪਰਮੇਸ਼ੁਰ ਹਿਰਦੇ ਵਿਚ) ਪੱਕਾ ਕਰ ਕੇ ਰਖ (ਭਾਵ ਉਸ ਨੂੰ ਜੀਵਨ ਦਾ ਪੱਕਾ ਆਸਰਾ ਬਣਾ)। (ਮਾਇਆ ਵਾਲੀ) ਕੂੜੀ ਕਾਰ ਛੱਡ (ਅਤੇ) ਮਾਲਕ ਨੂੰ (ਹਿਰਦੇ ਵਿਚ) ਯਾਦ ਕਰ।੧।

**ਮ:੫॥-** (ਹੇ ਭਾਈ!) ਸਭ ਵਿਚ (ਉਸ ਪ੍ਰਭੂ ਦੀ) ਜੋਤਿ (ਇਉਂ) ਸਮਾਈ ਹੋਈ ਹੈ ਜਿਵੇਂ ਜਲ ਦੇ ਘੜਿਆਂ ਵਿਚ ਚੰਨ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ) ਉਸ ਨੂੰ ਪ੍ਰਗਟ ਹੁੰਦਾ ਹੈ (ਜਿਸ ਦੇ) ਮੱਥੇ ਤੇ (ਭਾਗ) ਲਿਖਿਆ ਹੁੰਦਾ ਹੈ।੨।

**ਮ:੫॥-** (ਹੇ ਭਾਈ! ਜੋ) ਮੁੱਖ ਅਠੇ ਪਹਿਰ (ਪਰਮੇਸ਼ੁਰ ਦੇ) ਗੁਣ ਗਾਉਂਦੇ ਹਨ, (ਉਸ ਦਾ) ਨਾਮ ਉਚਾਰਦੇ ਹਨ (ਓਹ) ਮੂੰਹ ਸੋਹਣੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਵਡਭਾਗੀ ਜੀਵ ਰਬੀ ਦਰਗਾਹ ਵਿਚ ਆਦਰ ਪਾਉਂਦੇ ਹਨ, ਉਥੇ ਨਿਥਾਵਿਆਂ ਨੂੰ ਵੀ ਥਾਂ (ਭਾਵ ਆਦਰ) ਮਿਲਦਾ ਹੈ।੩।

**ਪਉੜੀ॥-** (ਉਹ) ਪ੍ਰਭੂ ਅੰਦਰ ਦੀਆਂ ਜਾਣਨ ਵਾਲਾ ਹੈ, ਬਾਹਰਮੁਖੀ ਭੇਖ ਨਾਲ ਉਸ ਨੂੰ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਇਕ ਹਰੀ ਜੀ ਦੀ (ਯਾਦ ਤੋਂ) ਬਿਨਾਂ (ਜੋ ਦੁਨੀਆਂ) ਹੈ ਸਭ ਨਿਕੰਮੀ ਭਟਕਦੀ ਫਿਰਦੀ ਹੈ। (ਜਿਨ੍ਹਾਂ ਦਾ) ਮਨ ਪਰਵਾਰ ਦੇ (ਮੋਹ) ਨਾਲ ਰੰਗਿਆ ਹੋਇਆ ਹੈ, (ਉਹ) ਹਰ ਰੋਜ਼ ਹੰਕਾਰ ਵਿਚ ਫਿਰਦੇ ਰਹਿੰਦੇ ਹਨ। (ਜਿਤਨੇ) ਹੰਕਾਰ ਵਾਲੇ ਮਨੁੱਖ (ਇਸ) ਜਗਤ ਵਿਚ ਭਟਕਦੇ ਫਿਰਦੇ ਹਨ, (ਉਹ ਮੂਰਖ) ਮਾਇਆ ਦਾ ਕੀ (ਝੂਠਾ) ਗੁਮਾਨ ਕਰਦੇ ਹਨ? (ਭਾਵ ਸਭ ਵਿਅਰਥ ਹੈ)। ਮਾਇਆ ਪਰਲੋਕ ਨੂੰ ਜਾਂਦਿਆਂ (ਕਿਸੇ ਦੇ) ਨਾਲ ਨਹੀਂ ਚਲਦੀ, ਇਕ ਖਿਨ ਵਿਚ ਨਾਸ਼ ਹੋ ਜਾਂਦੀ ਹੈ। ਹਰੀ ਜੀ ਦੇ ਹੁਕਮ ਅਨੁਸਾਰ (ਕਈ ਜੀਵ) ਸੰਸਾਰ ਵਿਚ ਭਟਕਦੇ ਫਿਰਦੇ ਹਨ। (ਹਾਂ, ਜਿਸ ਮਨੁੱਖ ਦਾ) ਭਾਗ ਖੁਲ੍ਹਿਆ (ਉਸ ਨੇ) ਗੁਰੂ ਨੂੰ ਪਾ ਲਿਆ (ਅਤੇ ਉਸ ਨੂੰ) ਹਰੀ ਮਾਲਕ ਮਿਲ ਪਿਆ। (ਹੇ ਭਾਈ!) ਜੋ ਮਨੁੱਖ ਹਰੀ ਦਾ ਸੇਵਕ ਹੈ, ਹਰੀ ਉਸ ਦੇ ਕੰਮ ਵਿਚ (ਲੱਗਾ ਰਹਿੰਦਾ ਹੈ)।੧੪।

## ਸਾਰੰਸ਼ ਅਤੇ ਸਿਧਾਂਤ

ਜੀਵਨ ਉਸਾਰੀ ਲਈ ਪੱਕੇ ਪ੍ਰੇਮ ਵਾਲੀ ਨੀਂਹ ਭਰਨ ਦੀ ਲੋੜ ਹੈ। ਸੁਰਤਿ ਨੂੰ ਕਚੜਿਆਂ ਨਾਲੋਂ ਤੋੜ ਕੇ ਸਚੜਿਆਂ ਨਾਲ ਜੋੜਨ ਦਾ ਆਦੇਸ਼ ਹੈ। ਕੂੜੀ ਕਾਰ ਛਡ ਕੇ ਸਾਈਂ ਦੇ ਸਿਮਰਨ ਵਿਚ ਪਰਵਿਰਤ ਹੋਣ ਦੀ ਪ੍ਰੇਰਨਾ ਹੈ।

ਦੂਜੇ ਸਲੋਕ ਵਿਚ ਉਸ ਰਬੀ ਜੋਤਿ ਦਾ ਦਰਸ਼ਨ ਘਟਾਂ ਘਟਾਂ ਵਿਚ ਕਰਨ ਲਈ 'ਜਿਉ ਜਲ ਘਟਾਊ ਚੰਦ੍ਰਮਾ' ਦਾ ਪ੍ਰਮਾਣ ਦਿੱਤਾ ਹੈ ਜਿਵੇਂ ਪਾਣੀ ਦੇ ਘੜਿਆਂ ਵਿਚ ਸੂਰਜ ਦਾ ਪ੍ਰਤਿਬਿੰਬ ਪੈਂਦਾ ਹੈ ਤਿਵੇਂ ਪ੍ਰਭੂ ਦਾ ਦ੍ਰਿਸ਼ਟਾਂਤ ਹੈ। ਪਰ ਗਲ ਫਿਰ 'ਮਸਤਕਿ ਲਿਖਿਆ' ਤੇ ਜਾ ਪੈਂਦੀ ਹੈ। ਜਿਹੋ ਜਿਹੇ ਜੀਵ ਕਰਮ ਕਰਦਾ ਹੈ, ਉਸੇ ਅਨੁਸਾਰ ਹੀ ਉਸ ਦੇ ਮੱਥੇ ਉਤੇ ਧੁਰ ਦਰਗਾਹ ਤੋਂ ਲੇਖ ਵੀ ਲਿਖਿਆ ਜਾਂਦਾ ਹੈ।

ਤੀਜੇ ਸਲੋਕ ਵਿਚ ਨਾਮ ਜਪਣ ਵਾਲਿਆਂ ਦੀ ਵਡਿਆਈ ਕੀਤੀ ਹੈ। ਜਿਹੜਾ ਮਨੁੱਖ ਪਰਮੇਸ਼ਰ ਦਾ ਨਾਮ ਜਪਦਾ ਹੈ, ਉਹ ਸੋਹਣਾ ਹੈ, ਦਰਗਾਹ ਵਿਚ ਉਸ ਨੂੰ ਆਦਰ ਮਿਲਦਾ ਹੈ। ਉਹ ਨਾਮ ਜਪਣ ਵਾਲਾ ਮੂੰਹ ਸੋਹਣਾ ਹੈ, ਨਾਮ ਜਪਣ ਵਾਲਾ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ। ਅਬਿਨਾਸ਼ੀ ਪਰਮੇਸ਼ਰ ਦੇ ਗੁਣ ਗਾਉਣ ਵਾਲਾ ਮਨੁੱਖ ਕਦੇ ਵੀ ਜੂਨੀਆਂ ਵਿਚ ਨਹੀਂ ਸੜਦਾ:–

**ਗੁਣ ਗਾਵੈ ਅਬਿਨਾਸੀਐ, ਜੋਨਿ ਗਰਭਿ ਨ ਦਧਾ ॥** [ਪੰਨਾ ੩੨੦

ਗੁਰਬਾਣੀ ਦਾ ਪਾਠ ਕਰਨਾ ਪਰਮੇਸ਼ਰ ਦੇ ਗੁਣ ਗਾਉਣੇ ਹਨ। ਇਹ ਗੁਣ ਹੀ ਗੁਣੀ ਨਾਲ ਮਿਲਾਂਦੇ ਹਨ:-

**ਗੁਣੀ ਗੁਣੀ ਮਿਲਿ ਲਾਹਾ ਪਾਵਸਿ, ਗੁਰਮੁਖਿ ਨਾਮਿ ਵਡਾਈ॥** [ਪੰਨਾ ੧੧੨੭

ਗਲ ਕੀ ਰਬੀ ਦਰਗਾਹ ਵਿਚ ਉਜਲ ਮੁੱਖ ਨਾਲ ਜਾਣਾ ਮਨੁੱਖਾ ਜਨਮ ਦੀ ਵੱਡੀ ਪ੍ਰਾਪਤੀ ਹੈ।

ਪਉੜੀ ਵਿਚ ਇਹ ਗੱਲ ਸਪਸ਼ਟ ਕਰ ਦਿੱਤੀ ਹੈ ਕਿ ਭੇਖਾਂ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਜਦੋਂ ਮਨ ਹੀ ਕੁਟੰਬ ਵਿਚ ਖਚਿਤ ਹੋਵੇ, ਗੁਰੂ ਤੋਂ ਬਿਨਾਂ ਵੇਮੁਖ ਹੋ ਕੇ ਹੰਕਾਰੀ ਬਣ ਗਿਆ ਹੋਵੇ ਤਾਂ 'ਨਿਤ ਗਰਬਿ ਫਿਰਾਮੀ' ਵਾਲੀ ਹਾਲਤ ਵਿਚ ਵਿਚਰਨ ਤੋਂ ਸਿਵਾਏ ਹੋਰ ਕੀ ਹੋਣਾ ਹੈ? ਹਾਂ ਜਿਸ ਦੇ ਪੂਰਬਲੇ ਕਰਮ ਪ੍ਰਗਟ ਹੋਣ ਉਸ ਦਾ ਸੁਆਮੀ ਨਾਲ ਮੇਲ ਹੋ ਜਾਂਦਾ ਹੈ। ਸਿਧਾਂਤ ਇਹ ਹੈ:

**ਜੋ ਜਨੁ ਹਰਿ ਕਾ ਸੇਵਕੋ, ਹਰਿ ਤਿਸ ਕੀ ਕਾਮੀ ॥**

**ਡਖਣੇ ਮ: ੫ ॥ ਮੁਖਹੁ ਅਲਾਏ ਹਭ ਮਰਣੁ, ਪਛਾਣੰਦੋ ਕੋਇ ॥ ਨਾਨਕ ਤਿਨਾ ਖਾਕੁ, ਜਿਨਾ ਯਕੀਨਾ ਹਿਕ ਸਿਉ ॥੧॥ ਮ:੫॥ ਜਾਣੁ ਵਸੰਦੋ ਮੰਝਿ, ਪਛਾਣੂ ਕੋ ਹੇਕੜੋ ॥**

**ਤੈ ਤਨਿ ਪੜਦਾ ਨਾਹਿ, ਨਾਨਕ ਜੈ ਗੁਰੁ ਭੇਟਿਆ ॥੨॥ ਮ: ੫ ॥ ਮਤੜੀ ਕਾਂਢਕੁ ਆਹ, ਪਾਵ ਧੋਵੰਦੋ ਪੀਵਸਾ ॥ ਮੂ ਤਨਿ ਪ੍ਰੇਮੁ ਅਥਾਹ, ਪਸਣ ਕੂ ਸਚਾ ਧਣੀ ॥੩॥ ਪਉੜੀ ॥ ਨਿਰਭਉ ਨਾਮੁ ਵਿਸਾਰਿਆ, ਨਾਲਿ ਮਾਇਆ ਰਚਾ ॥ ਆਵੈ ਜਾਇ ਭਵਾਈਐ, ਬਹੁ ਜੋਨੀ ਨਚਾ ॥ ਬਚਨੁ ਕਰੇ ਤੈ ਖਿਸਕਿ ਜਾਇ, ਬੋਲੈ ਸਭੁ ਕਚਾ ॥ ਅੰਦਰਹੁ ਥੋਥਾ ਕੂੜਿਆਰੁ, ਕੂੜੀ ਸਭ ਖਚਾ ॥ ਵੈਰੁ ਕਰੇ ਨਿਰਵੈਰ ਨਾਲਿ, ਝੂਠੇ ਲਾਲਚਾ ॥ ਮਾਰਿਆ ਸਚੈ ਪਾਤਿਸਾਹਿ, ਵੇਖਿ ਧੁਰਿ ਕਰਮਚਾ ॥ ਜਮਦੂਤੀ ਹੈ ਹੇਰਿਆ, ਦੁਖ ਹੀ ਮਹਿ ਪਚਾ ॥ ਹੋਆ ਤਪਾਵਸੁ ਧਰਮ ਕਾ,ਨਾਨਕ ਦਰਿ ਸਚਾ ॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੁਖਹੁੰ, ਤਿਨ੍ਹਾਂ, ਜਿਨ੍ਹਾਂ, ਸਿਉਂ, ਪਾਂਵ, ਪੀਵਸਾਂ, ਅੰਦਰਹੁੰ, ਜਮਦੂਤੀਂ।

**ਫੁਟਕਲ:** 'ਧੁਰ ਕਰਮਚਾ' ਨੂੰ 'ਧੁਰ ਕਰ ਮਚਾ' ਪਦ ਛੇਦ ਕਰਨਾ ਅਸ਼ੁੱਧ ਹੈ ਜਿਵੇਂ ਕਿ 'ਗੁਰਬਾਣੀ ਪਾਠ ਦਰਸ਼ਨ' ਵਿਚ ਦਰਜ ਹੈ।

**ਪਦ ਅਰਥ: ਡਖਣੇ ਮ:੫॥-** ਮੁਖਹੁ=ਮੂੰਹ ਤੋਂ, ਮੂੰਹ ਜ਼ਬਾਨੀ। ਅਲਾਏ=ਉਚਾਰਦਾ, ਆਖਦਾ ਹੈ। ਹਭ=ਹਰ ਕੋਈ। ਮਰਣੁ=ਮੌਤ ਨੂੰ। ਪਛਾਣੰਦੋ ਕੋਇ=ਕੋਈ ਪਛਾਣਦਾ (ਸਮਝਦਾ) ਹੈ। ਖਾਕੁ=ਚਰਨ ਧੂੜ। ਯਕੀਨਾ=ਨਿਸ਼ਚਾ, ਭਰੋਸਾ। ਹਿਕ ਸਿਉ=ਇਕ ਨਾਲ।੧।

**ਮ: ੫ ॥-** ਜਾਣੁ=ਜਾਣੀ ਜਾਣ। ਵਸੰਦੋ ਮੰਝਿ=(ਹਿਰਦੇ) ਅੰਦਰ ਵਸਦਾ ਹੈ। ਪਛਾਣੂ=ਪਛਾਣਨ ਵਾਲਾ। ਕੋ ਹੇਕੜੋ=ਕੋਈ ਇਕ ਅੱਧਾ। ਤੈ ਤਨਿ=ਉਸ (ਮਨੁੱਖ ਦੇ) ਸਰੀਰ ਵਿਚ। ਪੜਦਾ=ਲੁਕਾਅ, ਗੁੱਝਾ ਭੇਦ। ਜੈ=ਜਿਸ ਨੂੰ। ਭੇਟਿਆ=ਮਿਲਿਆ।੨।

**ਮ:੫॥-** ਮਤੜੀ=(ਖੋਟੀ) ਮਤਿ। ਕਾਂਢਕੁ=ਕੱਢਣ ਵਾਲਾ। ਪਾਵ ਧੋਵੰਦੋ ਪੀਵਸਾ=(ਉਸ) ਦੇ ਪੈਰ ਧੋ ਧੋ ਕੇ ਪੀਵਾਂਗਾ। ਮੈ ਤਨਿ=ਮੇਰੇ ਸਰੀਰ ਵਿਚ। ਅਥਾਹ=ਬੇਅੰਤ। ਪਸਣ ਕੂ=ਵੇਖਣ ਨੂੰ, ਦਰਸ਼ਨ ਕਰਨ ਲਈ। ਸਚਾ ਧਣੀ=ਸਚਾ ਮਾਲਕ।੩।

**ਪਉੜੀ॥-** ਰਚਾ=ਲੱਗ ਗਿਆ, ਖਚਿਤ ਹੋ ਗਿਆ। ਨਚਾ=ਨਚਦਾ ਫਿਰਦਾ ਹੈ। ਤੈ=ਅਤੇ। ਖਿਸਕਿ ਜਾਏ=ਫਿਰ ਜਾਏ, ਮੁਕਰ ਜਾਏ। ਸਭ ਕਚਾ=ਸਭ ਝੂਠੀਆਂ ਗੱਲਾਂ। ਥੋਥਾ=ਖਾਲੀ। ਖਚਾ=ਖੱਚ। ਵੇਖਿ=ਵੇਖ ਕੇ। ਕਰਮਾ=ਕੀਤੇ ਕਰਮ। ਹੇਰਿਆ=ਵੇਖਿਆ, ਤਾੜਿਆ। ਪਚਾ=ਸੜਿਆ। ਤਪਾਵਸੁ=ਨਿਆਂ। ਦਰਿ=ਦਰ ਉਤੇ।੧੫।

**ਅਰਥ: ਡਖਣੇ ਮ: ੫ ॥-** ਮੂੰਹੋਂ ਸਭ ਕੋਈ ਮਰਣ ਦੀਆਂ ਗਲਾਂ ਕਰਦਾ ਹੈ (ਪਰ) ਕੋਈ ਵਿਰਲਾ (ਜੀਵ ਮੌਤ ਨੂੰ)ਸਮਝਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਦਾ ਯਕੀਨ (ਭਰੋਸਾ) ਇਕ (ਪਰਮਾਤਮਾ) ਨਾਲ (ਬੱਝਾ ਹੋਇਆ ਹੈ ਮੈਂ) ਉਨ੍ਹਾਂ ਦੀ ਚਰਨ ਧੂੜ ਹਾਂ ।੧।

**ਮ:੫॥-** (ਉਹ) ਅੰਤਰਜਾਮੀ ਪ੍ਰਭੂ (ਹਰੇਕ ਜੀਵ ਦੇ ਹਿਰਦੇ) ਵਿਚ ਵਸਦਾ ਹੈ, ਪਰ ਉਸ ਦਾ) ਪਛਾਣੂ ਕੋਈ ਇਕ ਅੱਧਾ (ਵਿਰਲਾ ਹੀ ਹੈ)। ਹਾਂ, ਜਿਸ ਨੂੰ ਗੁਰੂ ਮਿਲਿਆ ਹੈ ਉਸ ਦੇ ਸਰੀਰ ਅੰਦਰ (ਪ੍ਰਭੂ ਨਾਲੋਂ) ਕੋਈ ਪੜ੍ਹਦਾ (ਵਿੱਥ) ਨਹੀਂ ਰਹਿੰਦੀ।੨।

**ਮ:੫॥-** (ਜੋ) ਖੋਟੀ ਮਤ ਕੱਢਣ ਵਾਲਾ (ਗੁਰੂ ਮੈਨੂੰ ਸੁਮਤਿ) ਦੇਵੇ ਮੈਂ ਉਸ ਦੇ ਚਰਨ ਧੋ ਕੇ ਪੀਵਾਂਗਾ (ਕਿਉਂਕਿ) ਸੱਚੇ ਮਾਲਕ ਨੂੰ ਵੇਖਣ (ਭਾਵ ਉਸਦਾ ਦਰਸ਼ਨ ਕਰਨ) ਲਈ ਮੇਰੇ ਸਰੀਰ ਵਿਚ ਬੇਅੰਤ ਪ੍ਰੇਮ ਹੈ।੩।

**ਪਉੜੀ॥-** (ਜਿਸ ਮਨੁੱਖ ਨੇ) ਨਿਰਭਉ (ਪ੍ਰਭੂ ਨੂੰ) ਭੁਲਾ ਦਿੱਤਾ ਹੈ ਤੇ ਮਾਇਆ ਵਿਚ ਖਚਿਤ ਹੋ ਗਿਆ ਹੈ (ਉਹ ਜੂਨਾਂ ਵਿਚ) ਆਉਂਦਾ ਜਾਂਦਾ (ਅਤੇ) ਬਹੁਤ ਜੋਨੀਆਂ ਵਿਚ ਨਚਦਾ (ਭਾਵ ਭਟਕਦਾ ਰਹਿੰਦਾ ਹੈ)। (ਜੋ) ਬਚਨ ਕਰਦਾ ਹੈ ਅਤੇ (ਉਸ ਬਚਨ ਤੋਂ) ਫਿਰ ਜਾਂਦਾ ਹੈ, ਉਹ ਸਭ ਕੱਚਾ (ਬੋਲ ਹੀ) ਬੋਲਦਾ ਹੈ। (ਉਹ) ਅੰਦਰੋਂ ਖ਼ਾਲੀ ਤੇ ਝੂਠਾ ਹੈ, ਸਭ (ਕੂੜੀ) ਖੱਚ (ਪਾਈ ਰਖਦਾ ਹੈ)। (ਉਹ) ਝੂਠ, ਲਾਲਚ ਦੇ ਕਾਰਨ ਨਿਰਵੈਰ (ਮਨੁੱਖ) ਨਾਲ ਵੀ ਵੈਰ ਕਮਾਉਂਦਾ ਹੈ। ਧੁਰੋਂ ਹੀ ਉਸ ਦੇ ਕਰਮ ਵੇਖ ਕੇ ਸਚੇ ਪਾਤਿਸ਼ਾਹ (ਸਿਰਜਣਹਾਰ) ਨੇ (ਉਸ ਨੂੰ) ਮਾਰ ਦਿੱਤਾ ਹੈ। ਜਮਦੂਤਾਂ ਨੇ (ਉਸ ਨੂੰ) ਤਾੜਿਆ ਹੈ (ਅਤੇ ਉਹ) ਦੁੱਖਾਂ ਵਿਚ ਹੀ ਸੜਦਾ ਬਲਦਾਂ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚੇ (ਪ੍ਰਭੂ ਦੇ) ਦਰ ਉਤੇ (ਇਹ) ਧਰਮ ਦਾ ਨਿਆਂ ਹੋਇਆ ਹੈ।੧੫।

## ਅਰਥ ਭੇਦ ਅਤੇ ਨਿਰਣੈ

### (ੳ) ਮੁਖਹੁ ਅਲਾਏ ਹਭ ਮਰਣੁ, ਪਛਾਣੰਦੋ ਕੋਇ ॥

ਇਸ ਪੰਕਤੀ ਦਾ ਬਿਸਰਾਮ ਆਮ ਤੌਰ ਤੇ ਪਾਠੀ 'ਮੁਖਹੁ ਅਲਾਏ ਹਭ, ਮਰਣੁ ਪਛਾਣੰਦੋ ਕੋਇ' ਕਰਦੇ ਹਨ। ਸ਼ਬਦਾਰਥ ਤੋਂ ਵੀ ਅਜਿਹੀ ਉਚਾਰਨ ਸੇਧ ਮਿਲਦੀ ਹੈ ਪਰ ਇਹ ਉਚਾਰਨ ਪਾਠ ਦੀ ਚਾਲ ਵਿਚ ਵਿਘਨਕਾਰੀ ਹੈ। ਹਾਂ, ਅਰਥਾਂ ਵਿਚ ਕੋਈ ਅੰਤਰ ਨਹੀਂ ਪੈਂਦਾ। ਵਿਆਕਰਣਕ ਤੌਰ ਤੇ 'ਮਰਣੁ' ਪਦ ਮਗਰੋਂ ਜਿਵੇਂ ਬਿਸਰਾਮ ਸੇਧ ਦਿੱਤੀ ਹੈ ਉਸੇ ਤਰ੍ਹਾਂ ਅਪਨਾਉਣੀ ਹੀ ਉਚਿਤ ਹੈ।

### (ਅ) ਮਤੜੀ ਕਾਂਢਕੁ ਆਹ ਪਾਵ ਧੋਵੰਦੋ ਪੀਵਸਾ ॥

ਵਖ ਵਖ ਅਰਥ:

੧) ਕੁਮਤੀ ਖੋਟੀ ਮਤ ਦੇ ਕਢਣ ਵਾਲੇ ਜੋ ਸੰਤ ਜਨ (ਆਹ) ਹੈਂ ਵਾ (ਮਤੜੀ) ਸ੍ਰੇਸ਼ਟ ਬੁੱਧੀ ਕੇ (ਕਾਂਢਕੁ) ਪਰਗਟ ਕਰਨੇ ਵਾਲੇ ਜੋ ਹੈਂ ਤਿਨ ਕੇ ਪੈਰ ਧੋਇ ਕੇ ਮੈਂ ਪੀਵੋਂ। [ਫ਼. ਸ.

੨) ਕਾਂਢਕ- ਕਹਿਣ ਵਾਲਾ, ਉਪਦੇਸ਼ਕ। ਜੋ ਰਬ ਸੰਬੰਧੀ ਮਤ ਦੇਵੇ ਉਸ ਦੇ ਮੈਂ ਚਰਨ ਧੋ ਕੇ ਪੀਵਾਂ। [ਸ਼ਬਦਾਰਥ

੩) ਖੋਟੀ ਮਤਿ ਕਢ ਦੇਹ, (ਮੈਂ) ਪੈਰ ਧੋ ਕੇ ਪੀਵਾਂਗਾ। [ਭਾਈ ਵੀਰ ਸਿੰਘ ਜੀ

੪) ਜੇਹੜਾ ਮਨੁੱਖ ਮੇਰੀ ਇਸ ਖੋਟੀ ਮਤ ਨੂੰ (ਮੇਰੇ ਅੰਦਰੋਂ) ਕੱਢ ਦੇਵੇਂ, ਮੈਂ ਉਸ ਦੇ ਪੈਰ ਧੋ ਧੋ ਕੇ ਪੀਵਾਂਗਾ। [ਦਰਪਣ

੫) ਕਾਢਕ-ਵਿ-ਤਜਵੀਜ਼ ਸੋਚਣ ਵਾਲਾ ਨਵੀਂ ਜੁਗਤ ਕੱਢਣ ਵਾਲਾ ਮਤੜੀ ਕਾਢਕੁ ਆਹਿ ਪਾਵ ਧੋਵਦੋ ਪੀਵਸਾ' ਜੋ ਚਮਤਕਾਰੀ ਬੁਧਿ ਦੇ ਬਲ ਕਰਕੇ ਪਰਮਾਰਥ ਵਿਚ ਸੋਚਣ ਵਾਲਾ ਹੈ। [ਮਹਾਨ ਕੋਸ਼

੬) ਕੁਚੱਜੀ (ਕੁਆਹ) ਮਤੜੀ ਕੁਮੱਤੜੀ ਨੂੰ ਕੱਢਣ ਹਿਤ ਮੈਂ (ਸਤਿਗੁਰੂ) ਦੇ ਪੈਰ ਧੋ ਕੇ ਪੀਵਾਂ। 'ਕੁਆਹ' ਪਦ ਦਾ ਔਂਕੁੜ ਵਾਲਾ ਕਕਾ ਕਈ ਪਾਠੀ 'ਕਾਢ' ਪਦ ਨਾਲ ਜੋੜ ਕੇ 'ਕਾਂਢਕੁ' ਪਾਠ ਕਰਦੇ ਹਨ ਅਤੇ ਕਾਢਕ ਦੇ ਅਰਥ ਉਪਦੇਸ਼ਕ ਕਰਦੇ ਹਨ ਪਰ ਇਹ ਖਿੱਚ ਦੇ ਅਰਥ ਹਨ। ਪਾਵ ਕੀਹਦੇ

ਪੀਵਾਂ? ਏਹਨਾਂ ਪਦਾਂ ਵਾਲਾ ਕੋਈ ਪੂਜ ਪੁਰਸ਼ ਸਹੇੜਨ ਲਈ ਉਹ ਕਾਢਕੁ ਨੂੰ ਅਗੇ ਰਖਦੇ ਹਨ ਮਲੋ ਮਲੀ। ਹਾਲਾਂਕਿ ਪਿਛਲੇ ਸਲੋਕ ਅੰਦਰਿ ਸਭ ਕੁਛ ਦਸਿਆ ਗਿਆ ਹੈ ਕਿ ਕਿਸ ਉਪਰ ਇਹ ਪ੍ਰੇਮ ਘਟਾਉਣਾ ਹੈ। [ਭਾ. ਰਣਧੀਰ ਸਿੰਘ ਜੀ

**ਨਿਰਣੈ:** ਬਹੁਤੇ ਪ੍ਰੇਮੀ 'ਮਤੜੀ ਕਾਢ ਕੁਆਹ' ਪਾਠ ਕਰਦੇ ਹਨ ਪਰ ਇਥੇ 'ਕਾਢਕੁ' ਸ਼ਬਦ ਵਿਸ਼ੇਸ਼ਣ ਰੂਪ ਵਿਚ ਵਰਤਿਆ ਗਿਆ ਹੈ। ਗੁਰਬਾਣੀ ਵਿਚ 'ਆਹ ਆਹਿ ਆਹਿਆ' ਪਦਾਂ ਦੀ ਵਰਤੋਂ ਕੀਤੀ ਹੋਈ ਹੇਠ ਲਿਖੀਆਂ ਪੰਕਤੀਆਂ ਵਿਚੋਂ ਮਿਲਦੀ ਹੈ:-

੧. ਜਿਨ ਕਉ ਧੁਰਿ ਲਿਖਿਆ ਆਹ ॥ (ਹੈ)

੨. ਸਾਧ ਸੰਗਤਿ ਬੈਕੁੰਠੇ ਆਹਿ ॥ (ਹੈ)

੩. ਨਾਨਕ ਆਹਿ ਸਰਣਿ ਪ੍ਰਭ ਆਇਓ।। (ਕ੍ਰਿਆ ਵਿਸ਼ੇਸ਼ਣ ਇਛਾ ਕਰਕੇ)

੪. ਜੋਗੀ ਜਤੀ ਸਿਧ ਹਰਿ ਆਹਿ ॥ (ਮੰਗਤਾ- ਇਛਾ ਰੁਚੀ)

'ਕੁ' ਅਗੇਤਰ ਲਗ ਕੇ ਇਸ ਦੇ ਅਰਥ ਨਿਖੇਧ ਬੋਧਿਕ ਬਣ ਜਾਂਦੇ ਹਨ। ਜਿਵੇਂ ਕੁਪਤ੍ਰ, ਕੁਕਰਮ ਆਦਿ। ਇਸ ਤਰ੍ਹਾਂ 'ਕੁਆਹ' ਦੇ ਅਰਥ ਖੋਟੀ ਮਤ ਕਰਕੇ ਖਿਚ ਵਾਲੇ ਹਨ। ਮਹਾਨ ਕੋਸ਼ ਵਾਲੇ ਅਰਥ ਹੀ ਠੀਕ ਜਾਪਦੇ ਹਨ।

## ਸਾਰੰਸ਼ ਅਤੇ ਸਿਧਾਂਤ

ਦੂਜਿਆਂ ਨੂੰ ਵੇਖ ਕੇ ਹਰੇਕ ਮਨੁੱਖ ਇਹੀ ਆਖਦਾ ਹੈ ਕਿ ਉਸ ਨੇ ਵੀ ਮਰ ਜਾਣਾ ਹੈ ਪਰ ਇਹ ਗਲ ਉਹ ਸਚੇ ਦਿਲੋਂ ਨਹੀਂ ਆਖਦਾ, ਉਤੋਂ ਉਤੋਂ ਕਰਦਾ ਹੈ। ਮੌਤ ਵਾਲੇ ਪਾਸੇ ਮੂੰਹ ਕਰਨ ਤੋਂ ਹਰੇਕ ਨੂੰ ਡਰ ਲਗਦਾ ਹੈ, ਉਹ ਸੰਸਾਰ ਵਿਚ ਰਹਿ ਕੇ ਸਰੀਰ ਨਾਲ ਪਿਆਰ ਪਾ ਕੇ ਖੁਸ਼ ਹੈ। ਪਰ ਇਕ ਗੱਲ ਪੱਕੀ ਜਾਣੋ ਕਿ ਜੋ ਪਰਮੇਸ਼ਰ ਨੂੰ ਹਿਰਦੇ ਵਿਚ ਵਸਾਂਦਾ ਹੈ, ਉਹ ਮਰਦਾ ਨਹੀਂ ਹੈ। ਮਰਦੇ ਉਹ ਹਨ ਜਿਨ੍ਹਾਂ ਨੇ ਪਰਮੇਸ਼ਰ ਦਾ ਨਾਮ ਵਿਸਾਰ ਦਿੱਤਾ ਹੈ:-

**ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ, ਸੇ ਮੁਏ ਮਰਿ ਜੰਮੇ ਕੋੜ੍ਹੇ ॥** [ਪੰਨਾ ੩੦੬

ਪਰਮੇਸ਼ਰ ਹਰੇਕ ਹਿਰਦੇ ਵਿਚ ਗੁਪਤ ਵਸਦਾ ਹੈ ਪਰ ਮੂਰਖ ਲੋਕ ਉਸ ਦਾ ਪ੍ਰੇਮ ਨਹੀਂ ਬੁਝਦੇ ਕਿਉਂਕਿ ਦੂਈ ਦਾ ਪੜ੍ਹਦਾ ਹੈ, ਜਦੋਂ ਪੜਦਾ ਚੁਕਿਆ ਜਾਏ ਤਾਂ ਉਹ ਦਿਸ ਪੈਂਦਾ ਹੈ:-

**ਚੂਕਾ ਪੜਦਾ ਤਾਂ ਨਦਰੀ ਆਇਆ।। ਖਸਮੁ ਤੂਹੈ ਸਭਨਾ ਕੇ ਰਾਇਆ।।** [ਪੰਨਾ ੧੧੪੧

ਉਹ ਪਰਮੇਸ਼ਰ ਖੋਟੀਆਂ ਮਤਾਂ ਨੂੰ ਕੱਢਣ ਵਾਲਾ ਹੈ। ਜਿਹੜਾ ਦਰਸ਼ਨ ਪਿਆਸਾ ਹੁੰਦਾ ਹੈ ਉਹ ਸਾਈਂ ਦੇ ਚਰਨਾਂ ਵਿਚ ਅਰਦਾਸਾਂ ਜੋਦੜੀਆਂ ਕਰਦਾ ਰਹਿੰਦਾ ਹੈ ਅਤੇ ਆਪਣੇ ਅਉਗਣ ਸਾਈਂ ਦੇ ਸਾਹਮਣੇ ਰਖਦਾ ਹੈ।

ਪਉੜੀ ਵਿਚ ਉਨ੍ਹਾਂ ਲੋਕਾਂ ਦੀ ਹਾਲਤ ਦਸੀ ਹੈ ਜੋ ਪਰਮੇਸ਼ਰ ਦਾ ਨਾਮ ਵਿਸਾਰ ਕੇ ਮੋਹ ਮਾਇਆ ਤੇ ਪਦਾਰਥਕ ਭੋਗਾਂ ਵਿਚ ਪਏ ਹੋਏ ਹਨ। ਕੂੜ ਤੇ ਝੂਠ ਵਿਚ ਖਚਿਤ ਹਨ। ਮਾਇਆ ਦਾ ਕੰਮ ਹੈ ਇਹ ਕਿ ਉਹ ਮਿੱਠੀ ਬਣ ਕੇ ਜੀਵ ਨੂੰ ਆਪਣੇ ਜਾਲ ਵਿਚ ਫਸਾ ਲੈਂਦੀ ਹੈ। ਸਿਧਾਂਤ ਇਹ ਹੈ ਕਿ ਜੋ ਜੀਵ ਮਾਇਆ ਵਿਚ ਰਚੇ ਰਹਿੰਦੇ ਹਨ, ਉਹ ਰਬੀ ਦਰਗਾਹ ਵਿਚ ਤ੍ਰਿਸਕਾਰੇ ਤੇ ਮਾਰੇ ਜਾਂਦੇ ਹਨ।

**ਡਖਣੇ ਮ: ੫ ॥ ਪਰਭਾਤੇ ਪ੍ਰਭ ਨਾਮੁ ਜਪਿ, ਗੁਰ ਕੇ ਚਰਣ ਧਿਆਇ ॥ ਜਨਮ ਮਰਣ ਮਲੁ ਉਤਰੈ, ਸਚੇ ਕੇ ਗੁਣ ਗਾਇ ॥੧॥ ਮ: ੫ ॥ ਦੇਹ ਅੰਧਾਰੀ ਅੰਧੁ, ਸੁੰਞੀ ਨਾਮ ਵਿਹੂਣੀਆ ॥ ਨਾਨਕ ਸਫਲ ਜਨੰਮੁ, ਜੈ ਘਟਿ ਵੁਠਾ ਸਚੁ ਧਣੀ ॥੨॥ ਮ:੫॥ ਲੋਇਣ ਲੋਈ ਡਿਠ, ਪਿਆਸ ਨ ਬੁਝੈ ਮੂ ਘਣੀ ॥ ਨਾਨਕ, ਸੇ ਅਖੜੀਆ ਬਿਅੰਨਿ, ਜਿਨੀ ਡਿਸੰਦੋ**

**ਮਾ ਪਿਰੀ ॥੩॥ ਪਉੜੀ ॥ ਜਿਨਿ ਜਨਿ ਗੁਰਮੁਖਿ ਸੇਵਿਆ, ਤਿਨਿ ਸਭਿ ਸੁਖ ਪਾਈ ॥ ਓਹੁ ਆਪਿ ਤਰਿਆ ਕੁਟੰਬ ਸਿਉ, ਸਭੁ ਜਗਤੁ ਤਰਾਈ ॥ ਓਨਿ ਹਰਿਨਾਮਾ ਧਨੁ ਸੰਚਿਆ, ਸਭ ਤਿਖਾ ਬੁਝਾਈ ॥ ਓਨਿ ਛਡੇ ਲਾਲਚ ਦੁਨੀ ਕੇ, ਅੰਤਰਿ ਲਿਵ ਲਾਈ ॥ ਓਸੁ ਸਦਾ ਸਦਾ ਘਰਿ ਅਨੰਦੁ ਹੈ, ਹਰਿ ਸਖਾ ਸਹਾਈ ॥ ਓਨਿ ਵੈਰੀ ਮਿਤ੍ਰ ਸਮ ਕੀਤਿਆ, ਸਭ ਨਾਲਿ ਸੁਭਾਈ ॥ ਹੋਆ ਓਹੀ ਅਲੁ ਜਗ ਮਹਿ, ਗੁਰ ਗਿਆਨੁ ਜਪਾਈ ॥ ਪੂਰਬਿ ਲਿਖਿਆ ਪਾਇਆ, ਹਰਿ ਸਿਉ ਬਣਿ ਆਈ ॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਅਖੜੀਆਂ, ਜਿਨ੍ਹੀਂ, ਸਿਉਂ, ਹਰਿਨਾਮਾਂ, ਮਹਿਂ।

**ਪਦ ਅਰਥ: ਡਖਣੇ ਮ: ੫॥-** ਅੰਧਾਰੀ=ਹਨੇਰੇ ਵਾਲੀ, ਅੰਨ੍ਹੀ। ਅੰਧੁ=(ਅਗਿਆਨਤਾ) ਹਨੇਰਾ। ਸੁੰਞੀ=ਖ਼ਾਲੀ। ਵਿਹੂਣੀਆ=ਬਿਨਾਂ। ਜੈ ਘਟਿ=ਜਿਸ ਹਿਰਦੇ ਵਿਚ। ਵੁਠਾ=ਵਸਿਆ ਹੈ। ਸਚੁ ਧਣੀ=ਸੱਚਾ ਮਾਲਕ।੨।

**ਮ: ੫ ॥-** ਲੋਇਣ=ਅੱਖਾਂ। ਲੋਈ=ਦੁਨੀਆ। ਡਿਠ=ਵੇਖੀ ਹੈ। ਨ ਬੁਝੈ=ਨਹੀਂ ਬੁਝਦੀ। ਮੂ=ਮੇਰੀ। ਘਣੀ=ਬਹੁਤ। ਸੇ ਅਖੜੀਆ=ਓਹ ਅੱਖਾਂ। ਬਿਅੰਨਿ=ਹੋਰ ਹਨ। ਜਿਨੀ=ਜਿਨ੍ਹਾਂ ਨਾਲ। ਡਿਸੰਦੋ=ਦਿਸਦਾ ਹੈ। ਮਾ ਪਿਰੀ=ਮੇਰਾ ਪਿਆਰਾ ਪ੍ਰੀਤਮ।੩।

**ਪਉੜੀ॥-** ਜਿਨਿ ਜਿੰਨਿ=ਜਿਸ ਮਨੁੱਖ ਨੇ। ਗੁਰਮੁਖਿ=ਗੁਰੂ ਦੁਆਰਾ। ਤਿਨਿ=ਉਸ (ਮਨੁੱਖ) ਨੇ। ਕੁਟੰਬ ਸਿਉ=ਪਰਵਾਰ ਸਮੇਤ। ਤਿਨਿ=ਉਸ ਨੇ। ਸੰਚਿਆ=ਇਕੱਠਾ ਕੀਤਾ ਹੈ। ਤਿਖਾ=ਤ੍ਰੇਹ, ਤ੍ਰਿਸ਼ਨਾ। ਅੰਤਰਿ=ਹਿਰਦੇ ਵਿਚ। ਲਿਵ=ਧਿਆਨ, ਸੁਰਤਿ। ਸਖਾ=ਮਿੱਤਰ। ਸਹਾਈ=ਸਹਾਇਤਾ ਕਰਨ ਵਾਲਾ, ਮਦਦਗਾਰ। ਸਮ=ਬਰਾਬਰ। ਕੀਤਿਆ=ਕੀਤੇ ਹਨ। ਸੁਭਾਈ=ਪ੍ਰੇਮ ਕਰਦਾ ਹੈ। ਓਹੀ=ਉਹ। ਅਲੁ=ਪੂਰਣ, ਪ੍ਰਸਿਧ। ਜਪਾਈ=ਜਪਾ ਕੇ। ਪੂਰਬਿ=ਪਹਿਲਾਂ ਤੋਂ।੧੯।

**ਅਰਥ: ਡਖਣੇ ਮ: ੫ ॥-** (ਹੇ ਭਾਈ!) ਅੰਮ੍ਰਿਤ ਵੇਲੇ ਪ੍ਰਭੂ ਦਾ ਨਾਮ ਜਪ (ਅਤੇ) ਗੁਰੂ ਦੇ ਚਰਨਾਂ ਦਾ ਧਿਆਨ ਕਰ। (ਫਿਰ) ਸਚੇ (ਪਰਮੇਸ਼ਰ) ਦੇ ਗੁਣ ਗਾ (ਇਸ ਤਰ੍ਹਾਂ ਕੀਤਿਆਂ) ਜਨਮ ਮਰਨ ਦੀ ਮੈਲ ਲਹਿ ਜਾਂਦੀ ਹੈ।੧।

**ਮ:੫॥-** ਨਾਮ ਤੋਂ ਬਿਨਾਂ ਦੇਹੀ ਸਖਣੀ ਹੈ, (ਅਗਿਆਨਤਾ ਦਾ) ਹਨੇਰਾ (ਹੋਣ ਕਰਕੇ, ਆਤਮਿਕ ਜੀਵਨ ਵਲੋਂ) ਅੰਨ੍ਹੀ (ਰਹਿੰਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ) ਦੇ ਹਿਰਦੇ ਵਿਚ ਸੱਚਾ ਮਾਲਕ ਵਸਿਆ ਹੈ (ਉਸ ਦਾ) ਜਨਮ ਸਫਲ ਹੈ।੨।

**ਮ:੫॥-** (ਹੇ ਭਾਈ! ਮੈਂ ਆਪਣੀਆਂ) ਅੱਖਾਂ (ਨਾਲ) ਸਾਰੀ ਦੁਨੀਆ ਵੇਖੀ ਹੈ (ਪਰ) ਮੇਰੀ ਤ੍ਰਿਸ਼ਨਾ ਬਹੁਤ ਹੈ, (ਉਹ) ਬੁਝਦੀ ਨਹੀਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਗਿਆਨ ਰੂਪੀ) ਅੱਖਾਂ ਹੋਰ ਹਨ ਜਿਨ੍ਹਾਂ ਨਾਲ ਮੇਰਾ ਪ੍ਰੀਤਮ ਦਿਸਦਾ ਹੈ।੩।

**ਪਉੜੀ॥-** ਜਿਸ ਮਨੁੱਖ ਨੇ ਗੁਰੂ ਦੁਆਰਾ (ਪਰਮੇਸ਼ਰ ਨੂੰ) ਸੇਵਿਆ ਹੈ, ਉਸ ਨੇ ਸਭ ਸੁਖ ਪਾ ਲਏ ਹਨ। ਉਹ ਆਪ (ਆਪਣੇ) ਪਰਵਾਰ ਸਮੇਤ (ਸੰਸਾਰ ਤੋਂ) ਤਰ ਗਿਆ ਹੈ (ਅਤੇ) ਸਭ ਸੰਸਾਰ ਨੂੰ ਤਾਰ ਦਿੱਤਾ

ਹੈ। ਉਸ ਨੇ ਹਰੀ ਦਾ ਨਾਮ-ਧਨ ਇਕਠਾ ਕੀਤਾ ਹੈ, (ਜਿਸ ਨਾਲ ਉਸਨੇ) ਸਾਰੀ ਤ੍ਰਿਸ਼ਨਾ ਬੁਝਾ ਲਈ ਹੈ। ਉਸ ਨੇ ਦੁਨੀਆ ਦੇ ਲਾਲਚ ਛੱਡ ਦਿੱਤੇ ਹਨ ਅਤੇ (ਆਪਣੇ ਹਿਰਦੇ) ਵਿਚ (ਪਰਮਾਤਮਾ ਨਾਲ) ਲਿਵ ਜੋੜ ਲਈ ਹੈ। ਉਸ ਦੇ (ਹਿਰਦੇ ਰੂਪੀ) ਘਰ ਵਿਚ ਸਦਾ ਅਨੰਦ (ਬਣਿਆ ਹੋਇਆ ਹੈ)। ਹਰੀ ਉਸ ਦਾ ਮਿੱਤਰ ਤੇ ਮਦਦਗਾਰ (ਬਣ ਗਿਆ ਹੈ)। ਉਸ ਨੇ ਵੈਰੀ ਤੇ ਮਿੱਤਰ ਇਕੋ ਜਿਹੇ ਸਮਝ ਲਏ ਹਨ, ਸਭ ਨਾਲ ਪ੍ਰੇਮ ਕੀਤਾ ਹੈ। (ਉਹ) ਗੁਰੂ ਦਾ ਨਾਮ ਜਪ ਕੇ ਜਗਤ ਵਿਚ ਪ੍ਰਸਿਧ ਹੋ ਗਿਆ ਹੈ। (ਉਸ ਨੇ) ਪਹਿਲੋਂ ਦੇ ਲਿਖੇ ਅਨੁਸਾਰ ਫਲ ਪ੍ਰਾਪਤ ਕੀਤਾ ਹੈ (ਅਤੇ ਉਸ ਦੀ) ਪ੍ਰੀਤ ਹਰੀ ਨਾਲ ਬਣ ਆਈ ਹੈ (ਭਾਵ ਨਿਭ ਗਈ ਹੈ)।੧੯।

## ਅਰਥ ਭੇਦ ਅਤੇ ਨਿਰਣੈ

### (ੳ) ਲੋਇਣ ਲੋਈ ਡਿਠ, ਪਿਆਸ ਨ ਬੁਝੈ ਮੂ ਘਣੀ ॥....

ਪਹਿਲੀ ਪੰਕਤੀ ਦੇ ਵੱਖ ਵੱਖ ਅਰਥ:

੧) ਨੇਤ੍ਰੋਂ ਕਰਕੇ ਪ੍ਰਮੇਸਰ ਕੋ ਪ੍ਰਕਾਸ ਕਰਨ ਵਾਲਾ ਮੈਨੇ ਦੇਖਿਆ ਹੈ, ਪਰੰਤੂ ਮੇਰੇ ਨੇਤ੍ਰੋਂ ਕੀ ਪਿਆਸ ਨਹੀਂ ਬੁਝਤੀ ਅਰਥਾਤ (ਘਣੀ) ਬਹੁਤ ਹੋਤੀ ਜਾਤੀ ਹੈ। [ਫ.ਸ.

੨) ਅੱਖਾਂ ਨਾਲ ਹਰੀ ਜੋਤਿ ਸਾਰੇ ਵੇਖੀ ਹੈ, ਜਿਸ ਨਾਲ ਮੇਰੀ ਪਿਆਸ ਇਤਨੀ ਵੱਧ ਗਈ ਹੈ ਕਿ ਬੁਝਦੀ ਹੀ ਨਹੀਂ। ਦੇਖੋ ਇਹੋ ਡਖਣਾ ਵਡਹੰਸ ਮ: ੫ ਦੇ ਦੂਜੇ ਛੰਤ ਦਾ ਸਲੋਕ ਕਰਕੇ ਦਿੱਤਾ ਹੈ। (ਪੰਨਾ ੫੭੭, ਨੋਟ ੧੯) [ਸ਼ਬਦਾਰਥ

੩) ਨੈਣਾਂ ਨਾਲ ਮੈਂ ਡਿਠਾ ਪ੍ਰਕਾਸ਼ ਨੂੰ (ਪਰ) ਮੇਰੀ ਬਹੁਤੀ ਤ੍ਰਿਖਾ ਨਹੀਂ ਬੁਝੀ। [ਭਾ.ਵੀਰ ਸਿੰਘ ਜੀ

੪) (ਜਿਉਂ ਜਿਉਂ) ਮੈਂ ਇਹਨਾਂ ਅੱਖਾਂ ਨਾਲ (ਨਿਰੇ ਜਗਤ ਨੂੰ ਭਾਵ ਦੁਨੀਆ ਦੇ ਪਦਾਰਥਾਂ ਨੂੰ) ਤਕਦਾ ਹਾਂ (ਇਹਨਾਂ ਪਦਾਰਥਾਂ ਵਾਸਤੇ)ਮੇਰੀ ਲਾਲਸਾ ਬਹੁਤ ਵਧਦੀ ਜਾਂਦੀ ਹੈ, ਲਾਲਸਾ ਮੁਕਦੀ ਨਹੀਂ। [ਦਰਪਣ

**ਨਿਰਣੈ**: ਇਹਨਾਂ ਚਰਮ ਅੱਖਾਂ ਨਾਲ ਦੁਨੀਆਂ ਦੇ ਲੋਕ ਤੇ ਪਦਾਰਥ ਹੀ ਵੇਖੇ ਜਾ ਸਕਦੇ ਹਨ, ਜਿਹਨਾਂ ਦੇ ਦੇਖਿਆਂ ਮਨ ਦੀ ਤ੍ਰਿਪਤੀ ਨਹੀਂ ਹੁੰਦੀ। ਪਰਮੇਸ਼ਰ ਨੂੰ ਵੇਖਣਾ ਸਥੂਲ ਅੱਖਾਂ ਦਾ ਵਿਸ਼ਾ ਨਹੀਂ ਹੈ, ਇਸ ਲਈ ਇਹਨਾਂ ਨੇਤਰਾਂ ਨਾਲ ਦਰਸ਼ਨ ਵੇਖਣਾ ਤੇ ਉਸ ਦੀ ਪਿਆਸ ਘਣੀ ਹੋਣੀ ਕੋਈ ਅਰਥ ਨਹੀਂ ਰਖਦੀ। ਨੰਬਰ ੪ ਵਾਲੇ ਅਰਥ ਠੀਕ ਜਾਪਦੇ ਹਨ ਕਿਉਂਕਿ ਪਿਆਰੇ ਪ੍ਰੀਤਮ ਨੂੰ ਵੇਖਣ ਵਾਲੀਆਂ ਅੱਖਾਂ ਹੀ ਹੋਰ ਹਨ ਭਾਵ ਉਹ ਆਤਮਿਕ ਨੈਣ ਹਨ।

### (ਅ) ਹੋਆ ਓਹੀ ਅਲੁ ਜਗ ਮਹਿ, ਗੁਰ ਗਿਆਨੁ ਜਪਾਈ ॥

ਵਖ ਵਖ ਅਰਥ:

੧) ਓਹੀ ਜਗਤ ਮੈਂ ਤ੍ਰਿਪਤ ਹੂਆ ਹੈ ਜਿਸ ਕੋ ਗੁਰਾਂ ਦਵਾਰੇ ਗਯਾਨ ਕੀ ਔ ਜਪ ਕੀ ਰੀਤੀ ਆਈ ਹੈ। [ਫ.ਸ. ਅਤੇ ਭਾਈ ਵੀਰ ਸਿੰਘ ਜੀ

੨) ਅਲੁ-ਪੂਰਣ। ਦੇਖੋ ਪੰਨਾ ੪੬੨, ਨੋਟ ੧੫। [ਸ਼ਬਦਾਰਥ

੩) ਸੰ. ਧਾ-ਸਵਰਨ, ਸ਼ਿੰਗਾਰਨਾ, ਹਟਾਉਣਾ, ਵਰਜਣਾ, ਸ਼ਕਤੀਮਾਨ ਹੋਣਾ, ਪੂਜਾ ਕਰਨਾ। ਅਲੰ-ਵਯ-ਪੂਰਣ, ਮੁਕੰਮਲ ਹੋਣਾ 'ਓਹੀ ਅਲੁ ਜਗਤ ਮਹਿ'। [ਮਹਾਨ ਕੋਸ਼

੪) ਉਹ ਮਨੁੱਖ ਗੁਰੂ ਤੋਂ ਮਿਲੇ ਉਪਦੇਸ਼ ਨੂੰ ਚੇਤੇ ਰਖਦਾ ਹੈ ਤੇ ਜਗਤ ਵਿਚ ਨਾਮਣੇ ਵਾਲਾ ਹੋ ਜਾਂਦਾ ਹੈ। [ਦਰਪਣ

੫) ਜਗਤ ਵਿਚ ਉਹੋ ਹੀ ਸ਼ਕਤੀਵਾਨ ਹੁੰਦਾ ਹੈ ਜਿਸਨੇ ਗੁਰ-ਗਿਆਨ ਨੂੰ ਸਦਾ ਜਪਿਆ ਹੈ। [ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ

ਪੰਜਾਬੀ-ਹਿੰਦੀ ਕੋਸ਼ ਵਿਚ 'ਅਲ' ਪਦ ਦੇ ਅਰਥ (੧) ਕਦੂ (੨) ਉਪ ਨਾਮ ਜੋ ਕਿਸੇ ਗੁਣ ਅਥਵਾ ਅਵਗੁਣ ਦੇ ਕਾਰਨ ਪੈਂਦਾ ਹੈ।

**ਨਿਰਣੈ:** 'ਦਰਪਣ' ਵਿਚ 'ਓਹੀਅਲੁ' ਜੁੜਤ ਪਦ ਅੰਕਿਤ ਹੈ। ਪਰ ਸਮੂੰਹ ਟੀਕਾਕਾਰਾਂ ਤੇ ਕੋਸ਼ਕਾਰਾਂ ਨੇ 'ਓਹੀ ਅਲੁ' ਪਦ ਛੇਦ ਰੂਪ ਵਿਚ ਹੀ ਠੀਕ ਮੰਨਿਆ ਹੈ। 'ਅਲੁ' ਦੇ 'ਅਰਥ' 'ਸ਼ਕਤੀਵਾਨ' ਕਰਨ ਨਾਲੋਂ 'ਪੂਰਣ' ਜਾਂ ਪ੍ਰਸਿਧ ਕਰਨੇ ਵਧੇਰੇ ਜਚਦੇ ਹਨ ਕਿਉਂਕਿ ਗੁਰੂ ਦਾ ਗਿਆਨ ਪੂਰਨ ਤੇ ਪ੍ਰਗਟ ਹੈ, ਜਿਹੜਾ ਇਸ ਨੂੰ ਜਪਦਾ ਹੈ ਉਹ ਪੂਰਨ ਪਦ ਨੂੰ ਪ੍ਰਾਪਤ ਹੋ ਜਾਂਦਾ ਹੈ। ਵੇਖੋ 'ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ' ਦੇ ਪ੍ਰਮਾਣ ਸਾਡੇ ਪਾਸ ਮੌਜੂਦ ਹਨ। ਨਾਮ ਜਪਣ ਵਾਲਿਆਂ ਦੀ ਪ੍ਰਸਿਧੀ ਬਾਰੇ ਸਾਨੂੰ ਹੋਰ ਉਦਾਹਰਣਾਂ ਵੀ ਮਿਲਦੀਆਂ ਹਨ:-

**੧. ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮਦੇਉ ਮਨੁ ਲੀਣਾ ॥**
**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥** [ਪੰਨਾ ੪੮੭

**੨. ਜਾ ਕੈ ਬਾਪ ਵੈਸ ਕਰੀ ਪੂਤ ਐਸੀ ਸਰੀ, ਤਿਹੂ ਰੇ ਲੋਕ ਪਰਸਿਧ ਕਬੀਰਾ॥** [ਪੰਨਾ ੧੨੯੩

## ਸਾਰੰਸ਼ ਅਤੇ ਸਿਧਾਂਤ

ਗੁਰ-ਪਰਮੇਸ਼ਰ ਜੀ ਦੇ ਪਾਵਨ ਚਰਨਾਂ ਦਾ ਧਿਆਨ ਧਰਨ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਅੰਮ੍ਰਿਤ ਵੇਲੇ ਜਾਗੇ ਕਿਉਂਕਿ ਅੰਮ੍ਰਿਤ ਵੇਲੇ ਚਿਤ ਬਿਰਤੀ ਇਕਾਗਰ ਹੁੰਦੀ ਹੈ। ਅੰਮ੍ਰਿਤ ਵੇਲੇ ਨਾਮ ਜਪਣ ਵਾਲਿਆਂ ਤੇ ਅਸਚਰਜ ਰੰਗ ਚੜ੍ਹਦਾ ਹੈ। ਗੁਰਵਾਕ ਹਨ:-

**ਚਿੜੀ ਚੁਹਕੀ ਪਹੁ ਫੁਟੀ, ਵਗਨਿ ਬਹੁਤੁ ਤਰੰਗ ॥**
**ਅਚਰਜ ਰੂਪ ਸੰਤਨ ਰਚੇ, ਨਾਨਕ ਨਾਮਹਿ ਰੰਗਿ ॥** [ਪੰਨਾ ੩੧੯

ਅੰਮ੍ਰਿਤ ਵੇਲੇ ਦੀਆਂ ਅਨੇਕਾਂ ਬਰਕਤਾਂ ਹਨ। ਸਭ ਤੋਂ ਵੱਡੀ ਬਰਕਤ ਨਾਮ-ਸਿਮਰਨ ਦੀ ਹੈ ਜਿਸ ਨਾਲ ਜਨਮ ਮਰਨ ਦੇ ਦੁਖ ਦੂਰ ਹੋ ਜਾਂਦੇ ਹਨ।

ਦੂਜੇ ਸਲੋਕ ਵਿਚ ਸਮਝਾਇਆ ਹੈ ਕਿ ਦੇਹੀ ਜੜ੍ਹ ਰੂਪ ਹੈ। ਇਸ ਦੇ ਅੰਦਰ ਜਦੋਂ ਸ਼ਬਦ ਰੂਪੀ ਦੀਵਾ ਜਗਦਾ ਹੈ ਤਾਂ ਚਾਨਣ ਹੁੰਦਾ ਹੈ। ਜੇ ਨਾਮ ਰੂਪੀ ਦੀਵਾ ਨਹੀਂ ਜਗਿਆ ਤਾਂ ਹਨੇਰਾ ਹੀ ਹਨੇਰਾ ਰਹਿੰਦਾ ਹੈ। ਮਨੁੱਖਾ ਦੇਹੀ ਦੀ ਪ੍ਰਾਪਤੀ ਦਾ ਵਿਸ਼ੇਸ਼ ਪ੍ਰਯੋਜਨ ਪ੍ਰਭੂ ਮਿਲਾਪ ਹੈ। ਜੇ ਇਹ ਦੇਹੀ ਪਰਮੇਸ਼ਰ ਦਾ ਸਿਮਰਨ ਨਹੀਂ ਕਰਦੀ ਤਾਂ ਪਸ਼ੂ ਪ੍ਰੇਤ ਨਾਲੋਂ ਵੀ ਮਾੜੀ ਹੈ। ਗੁਰਵਾਕ ਹਨ:-

**ਪਸੂ ਪ੍ਰੇਤ ਮੁਗਧ ਤੇ ਬੁਰੀ ॥ ਤਿਸਹਿ ਨ ਬੂਝੈ, ਜਿਨਿ ਏਹ ਸਿਰੀ॥** [ਪੰਨਾ ੮੯੦

ਤੀਜੇ ਸਲੋਕ ਵਿਚ ਗੁਹਝ ਗਿਆਨ ਦੀ ਗਲ ਸਮਝਾਈ ਹੈ ਕਿ ਇਹਨਾਂ ਸਥੂਲ ਨੇਤਰਾਂ ਨਾਲ ਦੁਨਿਆਵੀ ਰੰਗ ਤਮਾਸ਼ੇ ਵੇਖੇ ਜਾ ਸਕਦੇ ਹਨ ਪਰ ਪ੍ਰਭੂ ਨੂੰ ਵੇਖਣ ਲਈ ਅਖਾਂ ਹੋਰ ਹਨ ਭਾਵ ਉਸ ਦਾ ਦਰਸ਼ਨ ਗਿਆਨ-ਚਖਸ਼ੂਆਂ ਨਾਲ ਹੋ ਸਕਦਾ ਹੈ। ਇਸ ਲਈ 'ਲੋਇਣ ਸੁਰਤਿ ਕਰੇ' ਵਾਲੇ ਉਪਦੇਸ਼ ਨੂੰ ਪਲੇ ਬੰਨ੍ਹਣਾ ਹੈ।

ਪਉੜੀ ਵਿਚ ਗੁਰਮੁਖਾਂ ਦੇ ਜੀਵਨ-ਦਰਸ਼ਨ ਇਉਂ ਕਰਵਾਏ ਹਨ ਕਿ ਓਹ ਦੁਨਿਆਵੀ ਪਦਾਰਥਾਂ ਦੇ ਲਾਲਚ ਨੂੰ ਛੱਡ ਕੇ ਸਚੇ ਨਾਮ ਵਿਚ ਆਪਣੀ ਸੁਰਤਿ ਜੋੜਦੇ ਹਨ। ਉਨ੍ਹਾਂ ਦੀਆਂ ਅੱਖਾਂ ਵਿਚ ਕੋਈ ਵੈਰੀ ਤੇ ਮਿੱਤਰ ਨਹੀਂ ਸਭ ਨਾਲ ਸਮਾਨ ਪ੍ਰੇਮ ਭਾਵਨਾ ਰਖਦੇ ਹਨ। ਸਿਧਾਂਤ ਇਹ ਹੈ ਕਿ ਗੁਰਮੁਖਾਂ ਨੇ ਗੁਰੂ ਦਾ

ਗਿਆਨ ਵੰਡਿਆ ਹੈ, ਆਪ ਨਾਮ ਜਪਿਆ ਤੇ ਹੋਰਨਾਂ ਨੂੰ ਨਾਮ ਜਪਾਇਆ ਹੈ। ਇਸ ਤਰ੍ਹਾਂ ਉਨ੍ਹਾਂ ਦੀ ਪਰਮੇਸ਼ਰ ਨਾਲ ਬਣ ਆਈ ਹੈ, ਪਰ ਇਹ ਸਭ ਪੂਰਬਲੇ ਕਰਮਾਂ ਦੀ ਖੇਡ ਹੈ।੧੬।

**ਡਖਣੇ ਮ: ੫ ॥ ਸਚੁ ਸੁਹਾਵਾ ਕਾਢੀਐ, ਕੂੜੈ ਕੂੜੀ ਸੋਇ ॥ ਨਾਨਕ ਵਿਰਲੇ ਜਾਣੀਅਹਿ, ਜਿਨ ਸਚੁ ਪਲੈ ਹੋਇ ॥੧॥ ਮ: ੫ ॥ ਸਜਣ ਮੁਖੁ ਅਨੂਪੁ, ਅਠੇ ਪਹਰ ਨਿਹਾਲਸਾ ॥ ਸੁਤੜੀ ਸੋ ਸਹੁ ਡਿਠੁ, ਤੈ ਸੁਪਨੇ ਹਉ ਖੰਨੀਐ ॥੨॥ ਮ: ੫ ॥ ਸਜਣ ਸਚੁ ਪਰਖਿ, ਮੁਖਿ ਅਲਾਵਣੁ ਥੋਥਰਾ ॥ ਮੰਨ ਮਝਾਹੂ ਲਖਿ, ਤੁਧਹੁ ਦੂਰਿ ਨ ਸੁ ਪਿਰੀ ॥ ੩ ॥ ਪਉੜੀ ॥ ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ ॥ ਬਾਦਿਸਾਹ ਸਾਹ ਉਮਰਾਵ ਖਾਨ, ਢਾਹਿ ਡੇਰੇ ਜਾਸੀ ॥ ਰੰਗ ਤੁੰਗ ਗਰੀਬ ਮਸਤ, ਸਭੁ ਲੋਕੁ ਸਿਧਾਸੀ ॥ ਕਾਜੀ ਸੇਖ ਮਸਾਇਕਾ, ਸਭੇ ਉਠਿ ਜਾਸੀ ॥ ਪੀਰ ਪੈਕਾਬਰ ਅਉਲੀਏ, ਕੋ ਥਿਰੁ ਨ ਰਹਾਸੀ ॥ ਰੋਜਾ ਬਾਗ ਨਿਵਾਜ ਕਤੇਬ, ਵਿਣੁ ਬੁਝੇ ਸਭ ਜਾਸੀ ॥ ਲਖ ਚਉਰਾਸੀਹ ਮੇਦਨੀ, ਸਭ ਆਵੈ ਜਾਸੀ ॥ ਨਿਹਚਲੁ ਸਚੁ ਖੁਦਾਇ ਏਕੁ, ਖੁਦਾਇ ਬੰਦਾ ਅਬਿਨਾਸੀ ॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਾਂਢੀਐ, ਜਾਣੀਅਹਿੰ, ਨਿਹਾਲਸਾਂ, ਤੈਂ, ਹਉਂ, ਖੰਨੀਐ, ਤੁਧਹੁੰ, ਪੈਕਾਂਬਰ, ਬਾਂਗ।

**ਪਦ ਅਰਥ: ਡਖਣੇ ਮ:੫॥-** ਸੁਹਾਵਾ=ਸੁਹਣਾ, ਸੁੰਦਰ। ਕਾਢੀਐ=ਆਖਿਆ ਜਾਂਦਾ ਹੈ। ਕੂੜੀ ਸੋਇ=ਝੂਠੀ ਸੋਭਾ। ਜਾਣੀਅਹਿ=ਜਾਣੇ ਜਾਂਦੇ ਹਨ।੧।

**ਮ:੫॥-** ਅਨੂਪੁ=ਬਹੁਤ ਸੁੰਦਰ। ਨਿਹਾਲਸਾ=ਵੇਖਾਂਗੀ। ਸੁਤੜੀ=ਸੁਤੀ ਹੋਈ ਨੇ। ਸੋ ਸਹੁ=ਉਹ ਪਤੀ। ਤੈ=ਉਸ ਦੇ। ਹਉ=ਮੈਂ। ਖੰਨੀਐ=ਕੁਰਬਾਨ ਜਾਵਾਂ।੨।

**ਮ:੫॥-** ਪਰਖਿ=ਗਹੁ ਨਾਲ ਵੇਖ ਕੇ। ਮੁਖਿ=ਮੂੰਹੋਂ। ਅਲਾਵਣੁ=ਬੋਲ। ਥੋਥਰਾ=ਥੋਥਾ, ਖ਼ਾਲੀ, ਫਜ਼ੂਲ। ਮੰਨ ਮਝਾਹੂ=ਮਨ ਵਿਚ। ਲਖਿ=ਸਮਝ। ਤੁਧਹੁ=ਤੇਰੇ ਤੋਂ। ਪਿਰੀ=ਪ੍ਰੀਤਮ।੩।

**ਪਉੜੀ॥-** ਸੂਰੁ=ਸੂਰਜ। ਬਿਨਾਸੀ=ਨਾਸ਼ਮਾਨ। ਉਮਰਾਵ=ਅਮੀਰ। ਖਾਨ=ਜਾਇਦਾਦਾਂ ਦੇ ਮਾਲਕ। ਢਾਹਿ=ਢਾਹ ਕੇ, ਛੱਡ ਕੇ। ਰੰਗ=ਰੰਕ, ਕੰਗਾਲ। ਤੁੰਗ=ਅਮੀਰ, ਧਨੀ। ਮਸਤ=ਮਾਣ ਵਿਚ ਮਤੇ ਹੋਏ। ਸਿਧਾਸੀ=ਚਲੇ ਜਾਣਗੇ। ਮਸਾਇਕਾ=ਸ਼ੇਖ ਦਾ ਬਹੁ ਵਚਨ। ਪੈਕਾਬਰ=ਪੈਗ਼ੰਬਰ। ਅਉਲੀਏ=ਵਲੀ, ਫ਼ਕੀਰ। ਕੋ=ਕੋਈ ਵੀ। ਥਿਰੁ ਨ ਰਹਾਸੀ=ਕਾਇਮ ਨਹੀਂ ਰਹੇਗਾ। ਕਤੇਬ=ਪੱਛਮੀ ਮਤਾਂ ਦੀਆਂ ਚਾਰ ਕਿਤਾਬਾਂ ਤੌਰੇਤ, ਜ਼ਬੂਰ, ਅੰਜ਼ੀਲ (ਅਤੇ) ਕੁਰਾਨ। ਮੇਦਨੀ=ਸ੍ਰਿਸ਼ਟੀ। ਨਿਹਚਲੁ=ਪੱਕਾ। ਅਬਿਨਾਸੀ=ਨਾਸ਼ ਰਹਿਤ।੧੭।

**ਅਰਥ: ਡਖਣੇਂ ਮ: ੫ ॥-** (ਹੇ ਭਾਈ!) ਸਚ ਨੂੰ (ਸਦਾ) ਸੋਹਣਾ ਆਖਿਆ ਜਾਂਦਾ ਹੈ ਅਤੇ ਕੂੜੇ (ਮਨੁੱਖ ਦੀ) ਝੂਠੀ ਸੋਭਾ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਦੇ ਪਲੇ ਸਚੁ ਹੁੰਦਾ ਹੈ, (ਓਹ ਮਨੁੱਖ ਸੰਸਾਰ ਵਿਚ) ਵਿਰਲੇ ਹੀ ਜਾਣੇ ਜਾਂਦੇ ਹਨ।੧।

**ਮ:੫॥-** ਸਜਣ (ਪ੍ਰੀਤਮ) ਦਾ ਮੁਖ (ਦਰਸ਼ਨ) ਬਹੁਤ ਸੋਹਣਾ ਹੈ (ਮੇਰਾ ਦਿਲ ਕਰਦਾ ਹੈ ਕਿ ਮੈਂ ਉਸ ਨੂੰ) ਅਠੇ ਪਹਿਰ ਵੇਖਦੀ ਰਹਾਂ। (ਮੈਂ) ਸੁਤੀ ਹੋਈ ਨੇ ਉਸ ਸਹੁ (ਪਤੀ) ਨੂੰ (ਸੁਪਨੇ ਵਿਚ) ਵੇਖਿਆ (ਅਤੇ ਮੈਂ) ਉਸ ਸੁਪਨੇ ਤੋਂ ਸਦਕੇ ਹਾਂ।੨।

**ਮ:੫॥-** ਹੇ ਮਿੱਤਰ! ਤੂੰ ਸਚ ਨੂੰ ਪਰਖ, ਗਹੁ ਨਾਲ ਵੇਖੇ (ਬਿਨਾਂ) ਮੂੰਹੋਂ ਬੋਲਣਾ (ਟਪਾਰਾਂ ਮਾਰਨੀਆਂ) ਵਿਅਰਥ ਹਨ। (ਤੂੰ ਆਪਣੇ) ਮਨ ਵਿਚ (ਸਚ ਨੂੰ) ਵੇਖ, ਉਹ ਪ੍ਰੀਤਮ ਤੈਥੋਂ ਦੂਰ ਨਹੀਂ ਹੈ।੩।

**ਪਉੜੀ॥-** ਧਰਤੀ, ਆਸਮਾਨ, ਪਾਤਾਲ, ਚੰਦ ਤੇ ਸੂਰਜ ਸਭ ਨਾਸ਼ਮਾਨ ਹਨ। ਸ਼ਾਹ, ਬਾਦਸ਼ਾਹ, ਅਮੀਰ ਤੇ ਖ਼ਾਨ ਸਭ ਡੇਰੇ ਛੱਡ ਕੇ (ਇਥੋਂ) ਚਲੇ ਜਾਣਗੇ। ਕਾਜ਼ੀ, ਸ਼ੇਖ (ਆਦਿ ਸਾਰੇ ਧਾਰਮਿਕ ਆਗੂ ਵੀ ਸੰਸਾਰ ਤੋਂ) ਉਠ ਕੇ ਚਲੇ ਜਾਣਗੇ। ਪੀਰ, ਪੈਗੰਬਰ, ਵਲੀ (ਆਦਿ ਇਨ੍ਹਾਂ ਵਿਚੋਂ) ਕੋਈ ਵੀ ਥਿਰ ਨਹੀਂ ਰਹੇਗਾ। ਰੋਜ਼ੇ (ਰਖਣ ਵਾਲੇ), ਬਾਂਗਾਂ (ਦੇਣ ਵਾਲੇ), ਨਿਮਾਜ਼ਾਂ (ਪੜ੍ਹਨ ਵਾਲੇ), ਬਿਨਾਂ ਬੁਝਿਆਂ ਸਾਰੇ ਹੀ ਨਾਸ਼ ਹੋ ਜਾਣਗੇ। ਚੌਰਾਸੀ ਲਖ ਜੂਨਾਂ ਵਾਲੀ ਸਾਰੀ ਸ੍ਰਿਸ਼ਟੀ ਆਉਂਦੀ ਜਾਂਦੀ ਰਹੇਗੀ। (ਹਾਂ, ਕੇਵਲ) ਇਕ ਸੱਚਾ ਖ਼ੁਦਾ (ਰਬ) ਸਦਾ ਕਾਇਮ ਰਹਿਣ ਵਾਲਾ ਹੈ, (ਜਾਂ ਉਸ) ਖ਼ੁਦਾ ਦਾ ਬੰਦਾ (ਸੇਵਕ ਜਨ) ਨਾਸ਼ ਤੋਂ ਰਹਿਤ ਹੈ।੧੭।

## ਅਰਥ ਭੇਦ ਅਤੇ ਨਿਰਣੈ:

**ਸਜਣ ਮੁਖੁ ਅਨੂਪੁ ਅਠੇ ਪਹਰ ਨਿਹਾਲਸਾ ॥**
**ਸੁਤੜੀ ਸੋ ਸਹੁ ਡਿਠੁ, ਤੈ ਸੁਪਨੇ ਹਉ ਖੰਨੀਐ ॥**

ਵਖ ਵਖ ਅਰਥ:

੧) ਸਜਣ ਦਾ ਮੁਖ ਅਨੂਪ ਹੈ ਇਸ ਕੋ ਮੈਂ ਅਠੇ ਪਹਿਰ ਦੇਖਾਂ ਐਸੀ ਚਿਤਵਨੀ ਕਰਤੀ ਭਈ ਦਰਸ਼ਨ ਚਾਰ ਪ੍ਰਕਾਰ ਕਾ ਹੈ- ਸੰਖੂਰਨ ਦਰਸ਼ਨ ੨. ਚਿਤ੍ਰ ਦਰਸ਼ਨ ੩. ਸ੍ਰਵਨ ਦਰਸ਼ਨ ੪. ਸਾਖਯਾਤ ਦਰਸ਼ਨ। [ਫ਼.ਸ.

੨) ਮੈਂ ਸੁਤਿਆਂ ਹੋਇਆਂ ਉਹ ਮਾਲਕ ਡਿਠਾ ਸੀ, ਉਸ ਸਜਣ ਦਾ ਮੂੰਹ ਇਤਨਾ ਸੋਹਣਾ ਸੀ ਕਿ ਮੈਂ ਚਾਹੁੰਦੀ ਹਾਂ ਕਿ ਅਠੇ ਪਹਿਰ ਉਸ ਨੂੰ ਵੇਖਦੀ ਰਹਾਂ। ਤੇਰੇ ਐਸੇ ਸੁਪਨੇ ਤੋਂ ਮੈਂ ਕੁਰਬਾਨ ਜਾਵਾਂ। [ਸ਼ਬਦਾਰਥ

੩) ਸੁਤੀ ਹੋਈ ਨੇ ਮੈਂ ਉਸ ਖਸਮ ਪ੍ਰਭੂ ਨੂੰ (ਸੁਪਨੇ ਵਿਚ) ਵੇਖਿਆ, ਸੱਜਣ ਦਾ ਮੂੰਹ ਬਹੁਤ ਹੀ ਸੋਹਣਾ (ਲੱਗਾ)। ਹੇ ਸੁਪਨੇ! ਮੈਂ ਤੈਥੋਂ ਸਦਕੇ ਜਾਂਦੀ ਹਾਂ। (ਹੁਣ ਮੇਰੀ ਤਾਂਘ ਹੈ ਕਿ) ਮੈਂ ਅਠੇ ਪਹਰ (ਸਜਣ ਦਾ ਮੂੰਹ) ਵੇਖਦੀ ਰਹਾਂ। [ਦਰਪਣ

੪) ਪਯਾਰੇ ਦਾ ਅਤਿ ਸੁੰਦਰ ਦਰਸ਼ਨ ਹੈ, ਅਠੇ ਪਹਿਰ ਦੇਖਦੀ ਰਹਾਂ (ਇਹੋ ਵਾਸ਼ਨਾ ਹੈ) ਸੁਤੀ ਹੋਈ ਨੇ ਸੋ ਸੁਆਮੀ ਡਿਠਾ, ਹੇ ਸੁਪਨੇ! ਤੇਰੇ ਤੋਂ ਮੈਂ ਵਾਰਨੇ ਜਾਵਾਂ। [ਭਾ. ਵੀਰ ਸਿੰਘ ਜੀ

**ਨਿਰਣੈ:** ਨੰਬਰ ੩ ਤੇ ੪ ਵਾਲੇ ਅਰਥਾਂ ਵਿਚ 'ਤੈ ਸੁਪਨੇ' ਦੇ ਅਰਥ ਸੰਬੋਧਨ ਰੂਪ ਵਿਚ ਹੇ ਸੁਪਨੇ! ਕਰਨੇ ਠੀਕ ਨਹੀਂ ਹਨ ਅਤੇ ਨਾ ਹੀ 'ਤੈ' ਦਾ ਉਚਾਰਨ 'ਤੈਂ' ਬਿੰਦੀ ਸਹਿਤ ਕਰਨਾ ਹੀ ਠੀਕ ਹੈ। ਇਹ ਪਦ 'ਤੈ' ਬਿੰਦੀ ਰਹਿਤ ਉਚਾਰਨਾ ਹੈ। ਇਸ ਤਰ੍ਹਾਂ, 'ਤੈ ਸੁਪਨੇ' ਦੇ ਅਰਥ ਉਸ ਸੁਪਨੇ ਤੋਂ ਬਣਦੇ ਹਨ। ਅਰਥ ਪਿਛੇ ਕਰ ਦਿੱਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਸੱਚ ਦੀ ਆਭਾ ਆਪਣੀ ਹੀ ਹੁੰਦੀ ਹੈ। ਉਸ ਦੀ ਸੁੰਦਰਤਾ ਕੇਵਲ ਆਖਣ ਨਾਲ ਨਹੀਂ ਹੁੰਦੀ। ਸਿਆਣੇ ਕਹਿੰਦੇ ਹਨ ਕਿ ਸਚ ਲੁਕਾਇਆਂ ਨਹੀਂ ਲੁਕਦਾ। ਸਚ ਸੌ ਪੜਦੇ ਪਾੜ ਕੇ ਵੀ ਬਾਹਰ ਆ ਜਾਂਦਾ ਹੈ ਭਾਵ ਸੱਚ ਮਹਾਨ ਸ਼ਕਤੀਸ਼ਾਲੀ ਹੁੰਦਾ ਹੈ। ਪਰ ਕੂੜ ਸਚ ਦੇ ਉਲਟ ਹੁੰਦਾ ਹੈ। ਝੂਠ ਦੇ ਪੈਰ ਨਹੀਂ ਹੁੰਦੇ, ਭਾਵ ਝੂਠ ਟਿਕ ਨਹੀਂ ਸਕਦਾ ਕਿਉਂਕਿ ਇਹ ਆਪਣੇ ਆਪ ਵਿਚ ਕੁਝ ਨਹੀਂ, ਕੇਵਲ ਛਲਾਵਾ ਹੁੰਦਾ ਹੈ। ਸਚ ਪਰੀਪੂਰਨ ਪਰਮਾਤਮਾ ਹੈ ਜਿਸ ਦੇ ਆਸਰੇ ਸਾਰਾ ਸੰਸਾਰ ਖੜਾ ਹੈ।

ਸਚ ਬੋਲਣ ਵਾਲਾ, ਸਚ ਦ੍ਰਿੜ ਕਰਾਉਣ ਵਾਲਾ ਗੁਰੂ ਸਜਣ ਹੈ। ਜਿਸਦੇ ਹਿਰਦੇ ਵਿਚ ਸਚ ਹੁੰਦਾ ਹੈ, ਓਹੀ ਮਨੁੱਖ ਆਪਣੇ ਮੂੰਹ ਦੁਆਰਾ ਸਦਾ ਸਚ ਦਾ ਅਲਾਪ ਕਰਦਾ ਹੈ। ਹਿਰਦੇ ਵਿਚ ਵਸਿਆ ਸਚ, ਸੁਪਨੇ ਵਿਚ ਵੀ ਆਪਣਾ ਰੂਪ ਨਹੀਂ ਵਟਾਉਂਦਾ, ਨਿਰੋਲ ਸਚ ਹੀ ਦਿਸਦਾ ਹੈ।

ਤੀਜੇ ਸਲੋਕ ਵਿਚ ਇਹ ਉਪਦੇਸ਼ ਦਿੱਤਾ ਹੈ ਕਿ ਜ਼ਬਾਨੀ ਜਮ੍ਹਾਂ ਖਰਚ ਨਾਲ ਸਜਣ ਦੀ ਪਰਖ ਨਹੀਂ ਹੁੰਦੀ। ਜੇ ਉਸ ਦੀ ਲਖਤਾ ਦੇ ਦਰਸ਼ਨ ਕਰਨੇ ਹਨ ਤਾਂ ਉਹ ਸਜਣ ਹਿਰਦੇ ਵਿਚ ਸੁਭਾਇਮਾਨ ਹੈ। ਹੇ ਜੀਵ! ਤੂੰ ਉਸ ਨੂੰ ਆਪਣੇ ਨਾਲੋਂ ਦੂਰ ਨਾ ਵੇਖ, ਆਤਮਿਕ ਅੱਖਾਂ ਨਾਲ ਉਸ ਦਾ ਦੀਦਾਰ ਕਰ। ਬੁਲੇਸ਼ਾਹ ਵੀ ਆਪਣੀ ਕਵਿਤਾ ਵਿਚ ਲੋਕਾਂ ਨੂੰ ਇਹ ਗਲ ਆਖਦਾ ਹੈ:-

ਬੁਲਿਆ! ਰਬ ਤਾਂ ਤੈਥੋਂ ਵਖ ਨਹੀਂ। ਤੇਰੀ ਵੇਖਣ ਵਾਲੀ ਅੱਖ ਨਹੀਂ।

ਪਉੜੀ ਵਿਚ ਇਹ ਦਸਿਆ ਹੈ ਕਿ ਸੰਸਾਰ ਦੀਆਂ ਸਾਰੀਆਂ ਦਿਸਣ ਵਾਲੀਆਂ ਵਸਤਾਂ ਧਰਤੀ ਚੰਨ, ਸੂਰਜ, ਭਾਂਤ ਭਾਂਤ ਦੇ ਪਦਾਰਥ, ਬਾਦਸ਼ਾਹ, ਅਮੀਰ ਤੇ ਗਰੀਬ ਸਾਰੇ ਲੋਕ ਹੀ ਨਾਸ਼ਵੰਤ ਹਨ। ਜੇ ਕੋਈ ਸਥਿਰ ਰਹਿਣ ਵਾਲੀ ਹਸਤੀ ਹੈ ਤਾਂ ਉਹ ਇਕੋ 'ਸੱਚਾ ਗੁਰ-ਪਰਮੇਸ਼ਰ' ਅਤੇ ਉਸ ਦਾ ਸੱਚਾ ਸੇਵਕ ਭਗਤ ਹੈ।

**ਡਖਣੇ ਮ: ੫ ॥ ਡਿਠੀ ਹਭ ਢੰਢੋਲਿ, ਹਿਕਸੁ ਬਾਝੁ ਨ ਕੋਇ ॥ ਆਉ ਸਜਣ ਤੂ ਮੁਖਿ ਲਗੁ, ਮੇਰਾ ਤਨੁ ਮਨੁ ਠੰਢਾ ਹੋਇ ॥੧॥ ਮ: ੫ ॥ ਆਸਕੁ ਆਸਾ ਬਾਹਰਾ, ਮੂ ਮਨਿ ਵਡੀ ਆਸ ॥ ਆਸ ਨਿਰਾਸਾ ਹਿਕੁ ਤੂ, ਹਉ ਬਲਿ ਬਲਿ ਬਲਿ ਗਈਆਸ ॥੨॥ ਮ: ੫ ॥ ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ ॥ ਬਾਝੁ ਪਿਆਰੇ ਆਪਣੇ, ਬਿਰਹੀ ਨ ਧੀਰੋਦਿ ॥੩॥ ਪਉੜੀ ॥ ਤਟ ਤੀਰਥ ਦੇਵ ਦੇਵਾਲਿਆ, ਕੇਦਾਰੁ ਮਥੁਰਾ ਕਾਸੀ ॥ ਕੋਟਿ ਤੇਤੀਸਾ ਦੇਵਤੇ, ਸਣੁ ਇੰਦ੍ਰੈ ਜਾਸੀ ॥ ਸਿਮ੍ਰਿਤ ਸਾਸਤ੍ਰ ਬੇਦ ਚਾਰਿ, ਖਟੁ ਦਰਸ ਸਮਾਸੀ ॥ ਪੋਥੀ ਪੰਡਿਤ ਗੀਤ ਕਵਿਤ, ਕਵਤੇ ਭੀ ਜਾਸੀ ॥ ਜਤੀ ਸਤੀ ਸੰਨਿਆਸੀਆ, ਸਭਿ ਕਾਲੈ ਵਾਸੀ ॥ ਮੁਨਿ ਜੋਗੀ ਦਿਗੰਬਰਾ, ਜਮੈ ਸਣੁ ਜਾਸੀ ॥ ਜੋ ਦੀਸੈ ਸੋ ਵਿਣਸਣਾ, ਸਭ ਬਿਨਸਿ ਬਿਨਾਸੀ ॥ ਥਿਰੁ ਪਾਰਬ੍ਰਹਮੁ ਪਰਮੇਸਰੋ, ਸੇਵਕੁ ਥਿਰੁ ਹੋਸੀ ॥੧੮॥**

**ਪਦ ਅਰਥ: ਡਖਣੇ ਮ: ੫ ॥** ਢੰਢੋਲਿ=ਭਾਲ ਕੇ, ਫਿਰ ਕੇ। ਹਿਕਸੁ ਬਾਝੁ=ਇਕ (ਪਰਮੇਸ਼ਰ) ਤੋਂ ਬਿਨਾ। ਮੁਖਿ ਲਗੁ=ਮੂੰਹ ਲਗ ਭਾਵ ਦਰਸ਼ਨ ਦੇਹ।੧।

**ਮ:੫॥** ਆਸਕੁ=ਪ੍ਰੇਮੀ। ਆਸਾ ਬਾਹਰਾ=ਆਸਾ ਤੋਂ ਰਹਿਤ। ਮੂ ਮਨਿ=ਮੇਰੇ ਮਨ ਵਿਚ। ਆਸ ਨਿਰਾਸਾ=ਆਸਾ ਤੋਂ ਰਹਿਤ।.ਹਿਕ ਤੂ=(ਕੇਵਲ) ਇਕ ਤੂੰ ਹੀ ਹੈਂ। ਬਲਿ ਗਈਆਸੁ=ਬਲਿਹਾਰ ਜਾਂਦੀ ਹਾਂ।੨।

**ਮ:੫॥** ਡੁਖ=ਦੁਖ। ਮਰਿਓਦਿ=ਮੌਤ ਹੋ ਜਾਂਦੀ ਹੈ। ਬਿਰਹੀ=ਪ੍ਰੇਮੀ। ਨ ਧੀਰੋਦਿ=ਧੀਰਜ ਨਹੀਂ ਕਰਦਾ।੩।

**ਪਉੜੀ॥-** ਤਟ=ਕੰਢੇ, ਕਿਨਾਰੇ ਦਰਿਆਵਾਂ ਦੇ। ਦੇਵ=ਦੇਵਤੇ। ਦੇਵਾਲਿਆ=ਦੇਵਤਿਆਂ ਦਾ ਘਰ, ਮੰਦਰ। ਕੇਦਾਰੁ=ਮਥਰਾ, ਕਾਸ਼ੀ ਤੀਰਥਾਂ ਦੇ ਨਾਂ। ਕੋਟਿ=ਕਰੋੜ। ਤੇਤੀਸਾ=ਤੇਤੀ। ਸਣੁ=ਸਮੇਤ। ਖਟੁ ਦਰਸ=ਛੇ

ਸ਼ਾਸਤਰ। ਸਮਾਸੀ=ਸਮਾਅ ਜਾਣਗੇ। ਕਵਿਤੇ=ਕਵੀ। ਮੁਨਿ=ਮੁਨੀ। ਦਿਗੰਬਰਾ=ਨਾਂਗੇ। ਜਮ ਸਣ=ਜਮਾਂ ਸਮੇਤ। ਵਿਣਸਣਾ=ਨਾਸ਼ ਹੋਣਾ ਹੈ। ਬਿਨਾਸੀ=ਨਾਸ਼ ਹੋ ਜਾਣਗੇ। ਥਿਰੁ=ਅਟੱਲ। ਹੋਸੀ=ਹੋਵੇਗੀ।੧੮।

**ਅਰਥ: ਡਖਣੇ ਮ:੫॥-** (ਹੇ ਭਾਈ! ਮੈਂ) ਸਾਰੀ (ਦੁਨੀਆ) ਫਿਰ ਕੇ ਵੇਖ ਲਈ ਹੈ ਇਕ (ਹਰੀ ਤੋਂ) ਬਿਨਾਂ ਕੋਈ (ਜੀਵ ਸਥਿਰ) ਨਹੀਂ ਹੈ। ਹੇ ਪ੍ਰੀਤਮ! ਤੂੰ ਆ ਕੇ (ਆਪਣਾ) ਦਰਸ਼ਨ ਦੇ, (ਤਾਂ ਜੋ) ਮੇਰਾ ਸਰੀਰ ਤੇ ਹਿਰਦਾ ਠੰਢਾ ਹੋਵੇ।੧।

**ਮ:੫॥-** (ਪ੍ਰਭੂ ਦਾ ਸਚਾ) ਪ੍ਰੇਮੀ (ਉਹ ਹੋ ਸਕਦਾ ਹੈ ਜੋ ਪਦਾਰਥਕ) ਆਸਾ ਤੋਂ ਰਹਿਤ ਹੋਵੇ। (ਪਰ) ਮੇਰੇ ਮਨ ਵਿਚ ਵੱਡੀਆਂ ਆਸਾਂ ਹਨ। (ਹੇ ਪ੍ਰਭੂ!) ਆਸਾਂ ਤੋਂ ਨਿਰਾਸ ਭਾਵ ਆਸਾ-ਰਹਿਤ ਕੇਵਲ ਇਕ ਤੂੰ ਹੀ ਹੈਂ, ਮੈਂ (ਤੈਥੋਂ) ਬਲਿਹਾਰ ਜਾਂਦਾ ਹਾਂ।੨।

**ਮ:੫॥-** (ਪ੍ਰਭੂ ਚਰਨਾਂ ਦੇ ਪ੍ਰੇਮੀ ਨੂੰ) ਵਿਛੋੜੇ ਦੀ (ਖ਼ਬਰ) ਸੁਣ ਕੇ ਦੁਖ (ਪ੍ਰਤੀਤ ਹੁੰਦਾ ਹੈ)। (ਪ੍ਰਭੂ ਦਾ) ਦਰਸ਼ਨ ਵੇਖੇ ਬਿਨਾ (ਉਹ) ਮੌਤ (ਮਹਿਸੂਸ ਕਰਦਾ ਹੈ)। ਆਪਣੇ ਪ੍ਰੀਤਮ ਨੂੰ (ਮਿਲੇ ਬਿਨਾਂ) ਪ੍ਰੇਮੀ ਨੂੰ ਧੀਰਜ ਨਹੀਂ ਆਉਂਦਾ (ਭਾਵ ਉਸਦਾ ਮਨ ਉਕਾ ਹੀ ਟਿਕਦਾ ਨਹੀਂ ਹੈ)।੩।

**ਪਉੜੀ॥-** ਦਰਿਆਵਾਂ ਦੇ ਕਿਨਾਰੇ ਤੀਰਥ, ਦੇਵਤੇ ਤੇ ਦੇਵਤਿਆਂ ਦੇ ਮੰਦਰ, ਕੇਦਾਰ ਨਾਥ, ਮਥਰਾ, ਕਾਸ਼ੀ (ਆਦਿ) ਰਾਜੇ ਇੰਦਰ ਸਮੇਤ ਤੇਤੀ ਕਰੋੜ (ਦੇਵਤੇ ਸਭ ਇਸ ਦੁਨੀਆਂ ਤੋਂ)ਚਲੇ ਜਾਣਗੇ, ਭਾਵ ਨਾਸ਼ਵੰਤ ਹਨ। ਸਿਮ੍ਰਤੀਆਂ, ਚਾਰ ਵੇਦ, ਛੇ ਸ਼ਾਸਤਰ ਆਦਿ ਧਾਰਮਿਕ ਗ੍ਰੰਥ ਵੀ (ਸਦਾ ਥਿਰ ਪ੍ਰਭੂ ਵਿਚ) ਸਮਾਅ ਜਾਣਗੇ। ਪੋਥੀਆਂ (ਪੜ੍ਹਨ ਵਾਲੇ) ਪੰਡਿਤ, ਗੀਤ ਤੇ ਕਵਿਤਾ ਰਚਣ ਵਾਲੇ ਕਵੀ (ਭੀ ਮਰ) ਜਾਣਗੇ। ਜਤੀ ਸਤੀ ਅਤੇ ਸੰਨਿਆਸੀ ਆਦਿ ਸਾਰੇ ਕਾਲ ਦੇ ਵਸ ਵਿਚ ਹੋਣਗੇ। ਮੁਨੀ ਜੋਗੀ ਤੇ ਨਾਂਗੇ (ਸਾਧੂ) ਵੀ ਜਮਾਂ ਦੇ ਸਮੇਤ ਨਾਸ਼ ਹੋ ਜਾਣਗੇ। ਜੋ ਕੁਝ ਦਿਸਦਾ ਹੈ (ਸਭ) ਨਾਸ਼ ਹੋਣਾ ਹੈ, (ਗਲ ਕੀ) ਹਰੇਕ ਵਸਤੂ ਨਾਸ਼ਵੰਤ ਹੈ। ਕੇਵਲ ਪਾਰਬ੍ਰਹਮ ਪਰਮੇਸ਼ਰ ਹੀ ਪੱਕਾ (ਭਾਵ ਅਟੱਲ ਰਹਿਣ ਵਾਲਾ ਜਾਂ ਪਰਮੇਸ਼ਰ ਦਾ) ਸੇਵਕ ਪੱਕਾ (ਅਟੱਲ) ਰਹੇਗਾ।੧੮।

## ਅਰਥ ਭੇਦ ਅਤੇ ਨਿਰਣੈ

**ਆਸਕੁ ਆਸਾ ਬਾਹਰਾ, ਮੂ ਮਨਿ ਵਡੀ ਆਸ ॥....**

੧) ਹੇ ਪਰਮੇਸ਼ਰ ਤੇਰਾ ਜੋ ਪ੍ਰੇਮੀ ਸੰਤ ਹੈ ਸੋ ਆਸਾ ਤੋਂ ਰਹਿਤ ਹੈ ਮੇਰੇ ਮਨ ਮੈ ਵਡੀ ਆਸ ਲਗ ਰਹੀ ਹੈ ਭਾਵ ਤੇਰੀ ਕਿਰਪਾ ਸੇ ਹੀ ਛੁਟਕਾਰਾ ਹੋਵੇਗਾ। [ਫ.ਸ.

੨) ਅਸਲ ਪ੍ਰੇਮੀ ਉਹ ਹੈ ਜੋ ਕੋਈ ਸੁਆਰਥ ਨਹੀਂ ਰਖਦਾ ਪਰ ਮੈਂ ਤਾਂ ਆਸਾਂ ਦਾ ਭਰਿਆ ਹਾਂ ਆਸਾ ਤੋਂ ਰਹਿਤ (ਨਿਰਾਸ਼) ਕੇਵਲ ਤੂੰ ਹੀ ਹੈਂ। [ਸ਼ਬਦਾਰਥ

੩) ਪ੍ਰੇਮੀ ਨਿਰਾਸ਼ ਹੁੰਦਾ ਹੈ (ਤੇ) ਮੇਰੇ ਮਨ ਵਿਚ ਬਹੁਤ ਆਸ ਹੈ। ਆਸਾਂ ਤੋਂ ਨਿਰਾਸ ਇਕ ਤੂੰ ਹੈਂ (ਮੈਂ ਤੇਰੇ ਤੋਂ) ਬਲਿਹਾਰ ਬਲਿਹਾਰ ਜਾਂਦਾ ਹਾਂ। [ਭਾਈ ਵੀਰ ਸਿੰਘ

**ਨਿਰਣੈ:** ਨੰਬਰ ੧ ਵਾਲੇ ਅਰਥ ਸ਼ਬਦਾਵਲੀ ਦੇ ਅਨੁਸਾਰ ਨਹੀਂ ਹਨ। ਇਥੇ ਕਿਸੇ ਪ੍ਰੇਮੀ ਸੰਤ ਦਾ ਜ਼ਿਕਰ ਨਹੀਂ ਹੈ। ਇਥੇ 'ਆਸ ਨਿਰਾਸਾ ਹਿਕੁ ਤੂੰ' ਦੀ ਗੱਲ ਹੈ। ਰਬ ਦਾ ਅਸਲੀ ਆਸ਼ਕ (ਪ੍ਰੇਮੀ) ਦੁਨਿਆਵੀ ਆਸਾ ਤੋਂ ਰਹਿਤ ਹੁੰਦਾ ਹੈ ਪਰ ਮੇਰੇ ਮਨ ਵਿਚ ਬਹੁਤ ਆਸਾਂ ਹਨ। ਇਸ ਲਈ, ਹੇ ਪ੍ਰਭੂ! ਮੈਂ ਤੇਰੇ ਤੋਂ ਬਲਿਹਾਰ ਜਾਂਦਾ ਹਾਂ ਕਿਉਂਕਿ ਇਕ ਤੂੰ ਹੀ ਆਸਾਂ ਤੋਂ ਨਿਰਲੇਪ ਹੈਂ।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਰਾਹੀਂ ਇਸ ਗੱਲ ਨੂੰ ਮੁੜ ਕੇ ਦ੍ਰਿੜ ਕਰਵਾ ਰਹੇ ਹਨ ਕਿ ਅਸਾਂ ਸੰਸਾਰ ਵਿਚ ਵਿਚਰ ਕੇ ਚੰਗੀ ਤਰ੍ਹਾਂ ਵੇਖ ਲਿਆ ਹੈ ਕਿ ਸਹੀ ਅਰਥਾਂ ਵਿਚ ਹਰੀ ਸਜਣ ਤੋਂ ਬਿਨਾਂ ਕੋਈ ਮਿੱਤਰ ਨਹੀਂ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਵੀ ਅੰਮ੍ਰਿਤ ਬਚਨ ਹਨ:-

**ਇਹ ਜਗਿ ਮੀਤੁ ਨ ਦੇਖਿਓ ਕੋਈ ॥**

**ਸਗਲ ਜਗਤ ਅਪਨੈ ਸੁਖ ਲਾਗਿਓ, ਦੁਖ ਮਹਿ ਸੰਗਿ ਨ ਹੋਈ ॥** [ਪੰਨਾ ੬੩੩

ਗਲ ਕੀ ਸਾਰਾ ਸੰਸਾਰ ਹੀ ਚਲਾਇਮਾਨ ਹੈ। ਗੁਰਵਾਕ ਹਨ:-

**ਕਿਸੁ ਨਾਲਿ ਕੀਚੈ ਦੋਸਤੀ, ਸਭੁ ਜਗੁ ਚਲਣਹਾਰੁ ॥** [ਪੰਨਾ ੪੬੮

ਇਸ ਸਲੋਕ ਤੋਂ ਇਹ ਸੇਧ ਮਿਲਦੀ ਹੈ ਕਿ ਸਾਨੂੰ ਪਰਮੇਸ਼ਰ ਦਾ ਵਿਛੋੜਾ ਪ੍ਰਤੀਤ ਹੋਵੇ। ਮਿਲਣ ਦਾ ਜਤਨ ਓਹੀ ਕਰਦਾ ਹੈ ਜਿਹੜਾ ਆਪਣੇ ਆਪ ਨੂੰ ਵਿਛੁੜਿਆ ਹੋਇਆ ਮਹਿਸੂਸ ਕਰਦਾ ਹੈ। 'ਬਿਰਹੀ ਨ ਧੀਰੇਂਦਿ' ਵਾਲੀ ਅਟਲ ਸਚਾਈ ਨੂੰ ਅਨੁਭਵ ਕਰਨ ਦੀ ਲੋੜ ਹੈ।

ਪਉੜੀ ਵਿਚ ਇਹ ਉਪਦੇਸ਼ ਦਿਤਾ ਹੈ ਕਿ ਤੀਰਥ, ਦੇਵੀ ਦੇਵਤੇ, ਚਾਰ ਵੇਦ, ਛੇ ਸ਼ਾਸਤਰ, ਹੋਰ ਕਥਾ ਕਹਾਣੀਆਂ ਸਭ ਨਾਸ਼ਵੰਤ ਹਨ। ਪਿਛਲੀ ਪਉੜੀ ਵਾਂਗੂੰ ਇਥੇ ਵੀ ਓਹੀ ਸਿਧਾਂਤ ਨਿਰੂਪਣ ਕੀਤਾ ਹੈ:-

**ਥਿਰੁ ਪਾਰਬ੍ਰਹਮੁ ਪਰਮੇਸਰੋ, ਸੇਵਕੁ ਥਿਰੁ ਹੋਸੀ ॥**

ਇਸ ਲਈ ਗੁਰੂ ਮਿਤਰ ਅਗੇ ਬੇਨਤੀ ਕੀਤੀ ਹੈ:-

**ਆਉ ਸਜਣ ਤੂ ਮੁਖਿ ਲਗੁ, ਮੇਰਾ ਤਨੁ ਮਨੁ ਠੰਢਾ ਹੋਇ ॥**

ਦੂਜੇ ਸਲੋਕ ਵਿਚ ਆਪਣੀ ਆਸਾ ਨੂੰ ਆਸ਼ਕੀ ਦੇ ਰੂਪ ਵਿਚ ਨਿਰੂਪਣ ਕੀਤਾ ਹੈ ਅਤੇ ਪਰਮੇਸ਼ਰ ਦੀ ਵਡਿਆਈ ਕੀਤੀ ਹੈ ਕਿ 'ਆਸ ਨਿਰਾਸਾ ਹਿਕੁ ਤੂ' ਭਾਵ ਹੇ ਪ੍ਰਭੂ! ਕੇਵਲ ਇਕੋ ਤੂੰ ਹੀ ਆਸਾ ਤੋਂ ਅਤੀਤ 'ਨਿਰਾਸਾ' ਹੈ, ਹੋਰ ਸਾਰਾ ਜਗਤ ਆਸਾਂ ਨਾਲ ਬੱਧਾ ਹੋਇਆ ਹੈ।

ਤੀਜੇ ਸਲੋਕ ਵਿਚ ਵਿਛੋੜੇ ਦੀ ਸਰੋਤ ਨੂੰ ਬੜਾ ਦੁਖਦਾਈ ਦਸਿਆ ਹੈ। ਵਿਛੋੜੇ ਦਾ ਦੁਖ ਓਦੋਂ ਤਕ ਦੂਰ ਨਹੀਂ ਹੁੰਦਾ ਜਦੋਂ ਤੱਕ ਪ੍ਰੀਤਮ ਦਾ ਪੂਰਨ ਮਿਲਾਪ ਨਹੀਂ ਹੁੰਦਾ। ਵਿਜੋਗੀ ਮਨੁੱਖ ਦਾ ਮਨ ਕਿਵੇਂ ਧੀਰਜ ਕਰਕੇ ਬੈਠ ਸਕਦਾ ਹੈ ਜਦੋਂ ਤੱਕ ਕਿ ਉਹ ਪ੍ਰਤੱਖ ਰੂਪ ਵਿਚ ਆਪਣੇ ਸਾਈਂ ਦੇ ਚਰਨ ਨਹੀਂ ਪਰਸ ਲੈਂਦਾ।

**ਸਲੋਕ ਡਖਣੇ ਮ: ੫ ॥ ਸੈ ਨੰਗੇ ਨਹ ਨੰਗ, ਭੁਖੇ ਲਖ ਨ ਭੁਖਿਆ ॥ ਡੁਖੇ ਕੋੜਿ ਨ ਡੁਖ, ਨਾਨਕ ਪਿਰੀ ਪਿਖੰਦੋ ਸੁਭ ਦਿਸਟਿ ॥ ੧ ॥ ਮ: ੫ ॥ ਸੁਖ ਸਮੂਹਾ ਭੋਗ, ਭੂਮਿ ਸਬਾਈ ਕੋ ਧਣੀ ॥ ਨਾਨਕ ਹਭੋ ਰੋਗੁ, ਮਿਰਤਕ ਨਾਮ ਵਿਹੂਣਿਆ ॥੨॥ ਮ: ੫ ॥ ਹਿਕਸ ਕੂੰ ਤੂ ਆਹਿ, ਪਛਾਣੂ ਭੀ ਹਿਕੁ ਕਰਿ ॥ ਨਾਨਕ ਆਸੜੀ ਨਿਬਾਹਿ, ਮਾਨੁਖ ਪਰਥਾਈ ਲਜੀਵਦੋ ॥੩॥ ਪਉੜੀ ॥ ਨਿਹਚਲੁ ਏਕੁ ਨਰਾਇਣੋ, ਹਰਿ ਅਗਮ ਅਗਾਧਾ ॥ ਨਿਹਚਲੁ ਨਾਮੁ ਨਿਧਾਨੁ ਹੈ, ਜਿਸੁ ਸਿਮਰਤ ਹਰਿ ਲਾਧਾ ॥ ਨਿਹਚਲੁ ਕੀਰਤਨੁ ਗੁਣ ਗੋਬਿੰਦ, ਗੁਰਮੁਖਿ ਗਾਵਾਧਾ ॥ ਸਚੁ ਧਰਮੁ ਤਪੁ ਨਿਹਚਲੋ, ਦਿਨੁ ਰੈਨਿ ਅਰਾਧਾ ॥ ਦਇਆ ਧਰਮੁ ਤਪੁ ਨਿਹਚਲੋ, ਜਿਸੁ ਕਰਮਿ ਲਿਖਾਧਾ ॥ ਨਿਹਚਲੁ ਮਸਤਕਿ ਲੇਖੁ**

**ਲਿਖਿਆ, ਸੋ ਟਲੇ ਨ ਟਲਾਧਾ ॥ ਨਿਹਚਲ ਸੰਗਤਿ ਸਾਧ ਜਨ, ਬਚਨ ਨਿਹਚਲੁ ਗੁਰ ਸਾਧਾ ॥ ਜਿਨ ਕਉ ਪੂਰਬਿ ਲਿਖਿਆ, ਤਿਨਾ ਸਦਾ ਸਦਾ ਆਰਾਧਾ ॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਹੂਣਿਆਂ, ਪਰਥਾਈਂ, ਲਜੀਂਵਦੋ।

**ਪਦ ਅਰਥ: ਡਖਣੇ ਮ: ੫॥-** ਸੈ=ਸੈਂਕੜੇ। ਨਹ ਨੰਗ=ਨੰਗਾਪਨ (ਮਹਿਸੂਸ ਨਹੀਂ ਕਰਦਾ)। ਡੁਖੇ=ਦੁਖੀ। ਕੋੜਿ=ਕਰੋੜ। ਪਿਰੀ=ਪਿਆਰਾ ਪ੍ਰਭੂ। ਪਿਖੰਦੋ=ਵੇਖੋ। ਸੁਭ ਦਿਸਟਿ=ਮਿਹਰ ਦੀ ਨਜ਼ਰ ਨਾਲ।੧।

**ਮ:੫॥-** ਸਮੂਹਾ=ਸਾਰੇ। ਭੂਮਿ=ਧਰਤੀ। ਸਬਾਈ=ਸਾਰੀ। ਕੋ=ਦਾ। ਧਣੀ=ਮਾਲਕ। ਹਭੋ=ਸਾਰੇ। ਮਿਰਤਕੁ=ਮੁਰਦਾ। ਵਿਹੂਣਿਆ=ਬਿਨਾਂ।੨।

**ਮ:੫॥-** ਹਿਕਸ ਕੂੰ=ਇਕ ਨੂੰ। ਆਹਿ=ਚਾਹ, ਇਛਾ ਕਰ। ਪਛਾਣੂ=ਪਹਿਚਾਨ ਵਾਲਾ ਮਿੱਤਰ। ਹਿਕੁ ਕਰਿ=ਇਕ ਨੂੰ ਬਣਾ। ਆਸੜੀ=ਆਸਾ। ਨਿਬਾਹਿ=ਨਿਬਾਹੁੰਦਾ ਹੈ, ਪੂਰੀ ਕਰਦਾ ਹੈ। ਮਾਣੁਖ ਪਰਥਾਈ=ਮਨੁੱਖ ਦਾ ਆਸਰਾ ਲੈਣਾ। ਲਜੀਵਦੋ=ਲਜਿਆਵਾਨ, ਸ਼ਰਮਸਾਰ।੩।

**ਪਉੜੀ॥-** ਨਿਹਚਲੁ=ਅਟੱਲ। ਅਗਮ=ਅਪਹੁੰਚ। ਅਗਾਧਾ=ਅਥਾਹ। ਨਿਧਾਨੁ=ਖਜ਼ਾਨਾ। ਲਾਧਾ=ਮਿਲਦਾ ਹੈ। ਗੁਰਮੁਖਿ=ਗੁਰੂ ਦੁਆਰਾ। ਗਾਵਾਧਾ=ਗਾਇਆ ਜਾਂਦਾ ਹੈ। ਅਰਾਧਾ=(ਪ੍ਰਭੂ ਦਾ) ਸਿਮਰਨ ਕਰਦਾ ਹੈ। ਕਰਮਿ ਲਿਖਾਧਾ=ਭਾਗਾਂ ਵਿਚ ਲਿਖਿਆ ਹੋਇਆ ਹੈ। ਨ ਟਲਾਧਾ=(ਟਾਲਿਆਂ) ਵੀ ਨਹੀਂ ਟੱਲ ਸਕਦਾ। ਪੂਰਬਿ=ਪਹਿਲਾਂ ਤੋਂ।੧੯।

**ਅਰਥ: ਡਖਣੇ ਮ: ੫ ॥-** (ਪ੍ਰਭੂ ਪ੍ਰੇਮ ਵਾਲੇ ਬੇਸ਼ਕ) ਸੌ (ਵਾਰੀ) ਨੰਗੇ ਹੋਣ, (ਪਰ ਉਹ) ਨੰਗਾਪਨ (ਮਹਿਸੂਸ) ਨਹੀਂ ਕਰਦੇ, ਲਖ (ਵਾਰੀ) ਭੁਖੇ ਹੋਣ (ਪਰ ਉਹ) ਭੁਖ (ਪ੍ਰਤੀਤ ਨਹੀਂ ਕਰਦੇ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਵਲ) ਪ੍ਰਭੂ-ਪ੍ਰੀਤਮ ਦੀ ਮਿਹਰ ਦੀ ਦ੍ਰਿਸ਼ਟੀ ਹੋਵੇ (ਉਹ ਭਾਵੇਂ) ਕ੍ਰੋੜਾਂ ਵਾਰ ਦੁਖੀ ਹੋਣ (ਪਰ) ਦੁਖ ਨਹੀਂ ਮੰਨਦੇ।੧।

**ਮ:੫॥-** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਭਾਵੇਂ ਕੋਈ) ਸਾਰੇ ਸੁਖ ਭੋਗਣ ਵਾਲਾ ਤੇ ਸਾਰੀ ਪ੍ਰਿਥਵੀ ਦਾ ਮਾਲਕ (ਪਿਆ ਹੋਵੇ ਪਰ) ਜੋ (ਪ੍ਰਭੂ) ਦੇ ਨਾਮ ਤੋਂ ਸਖਣਾ ਹੈ, (ਉਸ ਲਈ) ਸਾਰੇ (ਸੁਖ) ਰੋਗ (ਸਮਾਨ) ਹਨ (ਅਤੇ ਉਨ੍ਹਾਂ ਨੂੰ) ਮੁਰਦਾ ਹੀ (ਸਮਝ)।੨।

**ਮ:੫॥-** (ਹੇ ਭਾਈ!) ਤੂੰ ਇਕ ਹਰੀ ਦੀ ਇਛਾ ਕਰ (ਅਤੇ) ਇਕ ਨੂੰ ਹੀ ਮਿੱਤਰ ਬਣਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਵਾਹਿਗੁਰੂ ਸਭ ਦੀ) ਆਸਾਂ ਪੂਰੀਆਂ ਕਰਨ ਵਾਲਾ ਹੈ, (ਜੋ) ਜੀਵ ਕਿਸੇ ਮਨੁੱਖ ਪ੍ਰਤੀ ਆਸਾ ਰਖੇਗਾ ਉਹ ਆਖ਼ਰ ਸ਼ਰਮਸਾਰ ਹੋਵੇਗਾ।੩।

**ਪਉੜੀ॥-** (ਹੇ ਭਾਈ!) ਇਕ ਅਪਹੁੰਚ ਤੇ ਅਥਾਹ ਅਕਾਲ ਪੁਰਖ ਸਦਾ ਥਿਰ ਰਹਿਣ ਵਾਲਾ ਹੈ। (ਉਸ ਵਾਹਿਗੁਰੂ ਦਾ) ਨਾਮ ਰੂਪੀ ਖਜ਼ਾਨਾ ਵੀ ਅਟੱਲ ਹੈ ਜਿਸ (ਨਾਮ) ਨੂੰ ਸਿਮਰਦਿਆਂ ਹਰੀ ਮਿਲਦਾ ਹੈ। ਗੁਰੂ ਦੁਆਰਾ (ਹਰੀ ਦਾ) ਕੀਰਤਨ, ਗੋਵਿੰਦ ਦੇ ਗੁਣਾਂ ਦਾ ਗਾਇਨ ਕਰਨਾ ਵੀ ਅਟੱਲ ਹੈ। ਸਤ, ਧਰਮ ਤੇ ਤਪ ਅਟੱਲ ਹੈ, (ਪਰ ਇਹ ਪ੍ਰਾਪਤੀ ਉਸ ਨੂੰ ਹੁੰਦੀ ਹੈ) ਜਿਸ ਦੇ ਭਾਗਾਂ ਵਿਚ ਲਿਖਿਆ ਹੁੰਦਾ ਹੈ। (ਜੀਵਾਂ ਦੇ) ਮੱਥੇ ਉਤੇ ਲਿਖਿਆ ਲੇਖ ਵੀ ਅਟੱਲ ਹੈ, ਜੋ (ਕਿਸੇ ਦੇ) ਟਾਲਿਆਂ ਨਹੀਂ ਟੱਲ ਸਕਦਾ। ਸਾਧ ਜਨਾਂ ਦੀ ਸੰਗਤ

ਵੀ ਅਟੱਲ ਹੈ (ਅਤੇ) ਗੁਰੂ ਸਾਧੂ ਦੇ ਬਚਨ ਵੀ ਅਟਲ ਰੂਪ ਹਨ। ਜਿਨ੍ਹਾਂ ਦੇ (ਭਾਗਾਂ ਵਿਚ) ਪਹਿਲਾਂ ਤੋਂ ਲਿਖਿਆ ਹੋਇਆ ਹੈ, ਉਨ੍ਹਾਂ ਨੇ ਹੀ ਹਰ ਵੇਲੇ (ਪਰਮੇਸ਼ਰ ਨੂੰ) ਸਿਮਰਿਆ ਹੈ।੧੯।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਇਹ ਸਮਝਾਇਆ ਗਿਆ ਹੈ ਕਿ ਜਿਨ੍ਹਾਂ ਤੇ ਅਕਾਲ ਪੁਰਖ ਨੇ ਕਿਰਪਾ ਕੀਤੀ ਹੈ ਉਹ ਮਨੁੱਖ ਭਾਵੇਂ ਸਰੀਰ ਕਰਕੇ ਨੰਗੇ ਹੋਣ, ਭੁਖੇ ਹੋਣ, ਪਰ ਉਹ ਨੰਗ ਭੁਖ ਨੂੰ ਦੁਖ ਨਹੀਂ ਜਾਣਦੇ ਕਿਉਂਕਿ ਉਨ੍ਹਾਂ ਨੇ ਆਪਣੀ ਸੁਰਤਿ ਵਿਚ ਕਰਤਾ ਪੁਰਖ ਨੂੰ ਟਿਕਾਇਆ ਹੁੰਦਾ ਹੈ। ਜਿਹੜੇ ਮਨੁੱਖ ਦੁਖ ਵਿਚ ਦੁਖ ਤੇ ਸੁਖ ਵਿਚ ਸੁਖ ਮਹਿਸੂਸ ਕਰਦੇ ਹਨ ਉਹ ਪਿਰਮ ਪਿਆਲਾ ਚੁਪ ਚਬੋਲਾ ਨਹੀਂ ਪੀ ਸਕਦੇ ਭਾਵ ਓਹ ਅਡੋਲ ਅਵਸਥਾ ਵਾਲਾ ਸਹਜ-ਪਦ ਪ੍ਰਾਪਤ ਨਹੀਂ ਕਰ ਸਕਦੇ। ਜੋ ਜੀਵ ਹਰ ਪ੍ਰਕਾਰ ਦੇ ਸੁਖ ਭੋਗਣ ਵਿਚ ਪਰਵਿਰਤ ਹੋਣ ਵਾਲੀ ਰੁਚੀ ਰਖਦਾ ਹੈ, ਝੁੰਝੋੜਿਆ ਹੈ। ਹੇ ਭਾਈ! ਜੇ ਤੂੰ ਸਾਰੀ ਧਰਤੀ ਦਾ ਮਾਲਕ ਬਣ ਕੇ ਸਾਰੇ ਸਰੀਰਕ ਸੁਖ ਭੋਗ ਲਵੇਂ ਤਾਂ ਕੀ ਤੂੰ ਆਤਮਿਕ ਸੁਖ ਪ੍ਰਾਪਤ ਕਰ ਲਵੇਂਗਾ? ਨਹੀਂ।ਪਹਿਲਾਂ ਤਾਂ ਸਾਰੀ ਧਰਤੀ ਦਾ ਰਾਜਾ ਬਣਨਾ ਹੀ ਸੰਭਵ ਨਹੀਂ। ਜੇ ਬਣ ਵੀ ਜਾਵੇ ਤਾਂ ਆਖ਼ਰ ਮੌਤ ਦੇ ਮੂੰਹ ਵਿਚ ਪੈਣਾ ਹੀ ਪਵੇਗਾ। ਫਿਰ ਰਾਜ ਮਦ ਵਿਚ ਤਾਂ ਉਂਜ ਹੀ ਧਰਮ ਤੋਂ ਉਲਟੇ ਕੰਮ ਕਰਨ ਕਰਕੇ ਅਤ੍ਰਿਪਤੀ ਹੀ ਰਹਿੰਦੀ ਹੈ। ਤਾਂ ਹੀ ਗੁਰੂ ਸਾਹਿਬ ਨੇ ਨਾਮ ਤੋਂ ਸਖਣੇ ਮਨੁੱਖ ਨੂੰ ਅਜਿਹੀ ਮਾਲਕੀ ਮੌਤ ਦੇ ਤੁਲ ਦਸੀ ਹੈ। ਨਾਮ-ਵਿਹੂਣੇ ਮਨੁੱਖ ਦੀ ਰੁਚੀ ਰਾਜ ਮਾਲ ਤੇ ਦੁਨਿਆਵੀ ਰੰਗਸਾਂ ਵਲ ਜਾਂਦੀ ਹੈ, ਪਰ ਨਾਮ ਜਪਣ ਵਾਲੇ ਮਨੁੱਖ ਦੀ ਸੁਰਤਿ ਸਦਾ ਪਰਮੇਸ਼ਰ ਦੇ ਸ਼ੁਕਰਾਨੇ ਵਿਚ ਵਿਚਰਦੀ ਹੈ:-

**ਧਰ ਜੀਅਰੇ ਇਕ ਟੇਕ ਤੂ, ਲਾਹਿ ਬਿਡਾਨੀ ਆਸ॥**

**ਨਾਨਕ,ਨਾਮੁ ਧਿਆਈਐ, ਕਾਰਜੁ ਆਵੈ ਰਾਸਿ॥** [ਪੰਨਾ ੨੫੭

ਤੀਜੇ ਸਲੋਕ ਵਿਚ ਜੀਵ ਨੂੰ ਸਾਰੇ ਅਖਉਤੀ ਮਿੱਤਰ ਛੱਡ ਕੇ ਇਕ ਮਿੱਤਰ ਦੀ ਜਾਚਨਾ ਕਰਨ ਹਿੱਤ ਪ੍ਰੇਰਨਾ ਦਿੱਤੀ ਹੈ ਕਿਉਂਕਿ "ਇਕੁ ਪਛਾਣੂ ਜੀਅ ਕਾ,ਇਕੋ ਰਖਣਹਾਰੁ" (ਪੰਨਾ ੪੫) ਵਾਲੇ ਬਚਨ ਸਾਡੀ ਅਗਵਾਈ ਕਰਦੇ ਹਨ। ਨਾਲ ਇਹ ਵੀ ਹਦਾਇਤ ਕੀਤੀ ਹੈ ਕਿ ਕਿਸੇ ਮਨੁੱਖ ਅਗੇ ਹੱਥ ਨਾ ਅੱਡੀਂ, ਕਿਉਂਕਿ ਮਨੁੱਖ ਤਾਂ ਆਪ ਮੰਗਤਾ ਹੈ। ਇਸ ਲਈ ਤੂੰ ਇਕੋ ਮਾਲਕ ਪਾਸੋਂ ਲੋੜੀਂਦਾ ਸਉਦਾ ਤੇ ਸੁਖ ਪ੍ਰਾਪਤ ਕਰ ਲਈਂ।

ਪਿਛੇ ਦੋ ਪਉੜੀਆਂ ਵਿਚ ਸਭ ਚੀਜਾਂ ਨਾਸ਼ਵੰਤ ਦਸੀਆਂ ਸਨ। ਇਸ ਪਉੜੀ ਵਿਚ ਹੇਠ ਲਿਖੀਆਂ ਨੌ ਚੀਜਾਂ ਨੂੰ ਨਿਹਚਲ (ਸਥਿਰ) ਦਸਿਆ ਹੈ:-

੧. ਨਾਰਾਇਣ ੨. ਨਾਮ-ਨਿਧਾਨ ੩. ਕੀਰਤਨੁ ੪. ਸੱਚ ੫. ਧਰਮੁ ੬. ਤਪੁ ੭. ਮਸਤਕਿ ਤੇ ਲਿਖਿਆ ਲੇਖੁ ੮. ਸਾਧ ਜਨਾਂ ਦੀ ਸੰਗਤਿ ੯. ਗੁਰੂ ਸਾਧੂ ਦੇ ਬਚਨ।

**ਸਲੋਕ ਡਖਣੇ ਮ: ੫ ॥ ਜੋ ਡੁਬੰਦੋ ਆਪਿ, ਸੋ ਤਰਾਏ ਕਿਨਖੇ ॥ ਤਾਰੇਦੜੋ ਭੀ ਤਾਰਿ, ਨਾਨਕ ਪਿਰ ਸਿਉ ਰਤਿਆ ॥੧॥ ਮ: ੫ ॥ ਜਿਥੈ ਕੋਇ ਕਥੰਨਿ, ਨਾਉ ਸੁਣੰਦੋ ਮਾ ਪਿਰੀ ॥ ਮੂੰ ਜੁਲਾਊਂ ਤਥਿ, ਨਾਨਕ ਪਿਰੀ ਪਸੰਦੋ, ਹਰਿਓ ਥੀਓਸਿ ॥੨॥ ਮ: ੫ ॥ ਮੇਰੀ ਮੇਰੀ ਕਿਆ ਕਰਹਿ, ਪੁਤ੍ਰ ਕਲਤ੍ਰ ਸਨੇਹ ॥ ਨਾਨਕ ਨਾਮ ਵਿਹੂਣੀਆ, ਨਿਮੁਣੀਆਦੀ ਦੇਹ ॥੩॥ ਪਉੜੀ ॥ ਨੈਨੀ ਦੇਖਉ ਗੁਰ ਦਰਸਨੋ, ਗੁਰ ਚਰਣੀ ਮਥਾ ॥ ਪੈਰੀ ਮਾਰਗਿ ਗੁਰ ਚਲਦਾ, ਪਖਾ ਫੇਰੀ ਹਥਾ ॥ ਅਕਾਲ ਮੂਰਤਿ ਰਿਦੈ ਧਿਆਇਦਾ, ਦਿਨੁ ਰੈਨਿ ਜਪੰਥਾ ॥ ਮੈ**

**ਛਡਿਆ ਸਗਲ ਅਪਾਇਣੋ, ਭਰਵਾਸੈ ਗੁਰ ਸਮਰਥਾ॥ ਗੁਰਿ ਬਖਸਿਆ ਨਾਮੁ ਨਿਧਾਨੁ, ਸਭੋ ਦੁਖੁ ਲਥਾ॥ ਭੋਗਹੁ ਭੁੰਚਹੁ ਭਾਈਹੋ, ਪਲੈ ਨਾਮੁ ਅਗਥਾ॥ ਨਾਮੁ ਦਾਨੁ ਇਸਨਾਨੁ ਦਿੜੁ, ਸਦਾ ਕਰਹੁ ਗੁਰ ਕਥਾ॥ ਸਹਜੁ ਭਇਆ ਪ੍ਰਭੁ ਪਾਇਆ, ਜਮ ਕਾ ਭਉ ਲਥਾ॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਾਰੇਂਦੜੋ, ਸਿਉਂ, ਨਾਉਂ, ਜੁਲਾਊਂ, ਕਰਹਿੰ, ਨੈਨੀਂ, ਦੇਖਉਂ, ਪੈਰੀਂ, ਫੇਰੀਂ, ਧਿਆਇੰਦਾ, ਮੈਂ।

**ਨੋਟ-** ਪਉੜੀ ਵਾਲੀ ਹਰੇਕ ਪੰਕਤੀ ਦਾ ਅੰਤਲਾ ਪਦ ਅੱਧਕ ਸਹਿਤ ਉਚਾਰਨਾ ਹੈ।

**ਪਦ ਅਰਥ: ਡਖਣੇ ਮ: ੫ ॥-** ਡੁਬੰਦੋ=ਡੁਬ ਰਿਹਾ ਹੋਵੇ। ਕਿੰਨਖੇ=ਕਿਸ ਨੂੰ। ਤਾਰੇਦੜੋ=ਤਾਰੂ। ਪਿਰ ਸਿਉ=ਪਤੀ ਨਾਲ। ਰਤਿਆ=ਰੱਤਾ ਹੋਇਆ।੧।

**ਮ:੫॥-** ਕਥੰਨਿ=ਉਚਾਰਦੇ, ਬੋਲਦੇ, ਸੁਣੰਦੋ=ਸੁਣਦੇ ਹੋਣ। ਮਾ ਪਿਰੀ=ਮੇਰੇ ਪਿਰ ਦਾ। ਮੂੰ ਜੁਲਾਊ ਤਥਿ=ਮੈਂ ਉਸ ਥਾਂ ਤੇ ਜਾਵਾਂ। ਪਿਰੀ ਪਸੰਦੋ=ਪਿਰ ਨੂੰ ਵੇਖ ਕੇ। ਹਰਿਓ ਥੀਓਸਿ=ਹਰਾ ਭਰਾ ਹੋ ਗਿਆ, ਖਿੜ ਗਿਆ।੨।

**ਮ:੫॥-** ਕਿਆ ਕਰਹਿ=ਕੀ ਕਰਦਾ ਹੈਂ?। ਕਲਤ੍ਰ=ਇਸਤਰੀ। ਸਨੇਹ=ਪਿਆਰ। ਵਿਹੂਣੀਆ=ਬਿਨਾਂ। ਨਿਮੁਣੀਆਦੀ=ਜਿਸ ਦੀ ਕੋਈ ਬੁਨਿਆਦ ਨਹੀਂ ਹੈ। ਦੇਹ=ਦੇਹੀ, ਕਾਇਆ।੩।

**ਪਉੜੀ॥-** ਨੈਨੀ=ਅੱਖਾਂ ਨਾਲ। ਦੇਖਉ=ਮੈਂ ਵੇਖਾਂ। ਦਰਸਨੋ=ਦਰਸ਼ਨ। ਮਾਰਗਿ=ਰਸਤੇ ਉਤੇ। ਹਥਾ=ਹੱਥਾਂ ਨਾਲ। ਜਪੰਥਾ=ਜਪਦਾ ਹਾਂ। ਅਪਾਇਣੋ=ਆਪਾ-ਭਾਵ, ਹੰਕਾਰ। ਸਮਰਥਾ=ਸ਼ਕਤੀਵਾਨ। ਗੁਰਿ=ਗੁਰੂ ਨੇ। ਨਿਧਾਨੁ=ਖਜ਼ਾਨਾ। ਭੁੰਚਹੁ=ਖਾਓ। ਅਗਥਾ=ਅਕਥ ਪ੍ਰਭੂ ਦਾ ਦਿੜੁ=ਦ੍ਰਿੜ, ਪੱਕਾ ਕਰ। ਭਉ=ਡਰ।੨੦।

**ਅਰਥ: ਡਖਣੇ ਮ: ੫ ॥-** ਜੋ (ਮਨੁੱਖ) ਆਪ ਡੁਬ ਰਿਹਾ ਹੋਵੇ ਉਹ ਹੋਰ ਕਿਸੇ ਨੂੰ ਕੀ ਤਾਰ ਸਕਦਾ ਹੈ?। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਪਰਮੇਸ਼ਰ ਨਾਲ ਰਤਾ ਹੋਇਆ ਹੈ, ਉਹ ਆਪ ਤਰਦਾ ਹੈ (ਹੋਰਨਾਂ ਨੂੰ ਵੀ) ਤਾਰਦਾ ਹੈ।੧।

**ਮ:੫॥-** ਜਿਥੇ ਕੋਈ ਮੇਰੇ ਪਿਆਰੇ ਦਾ ਨਾਮ ਜਪਦਾ ਤੇ ਸੁਣਦਾ ਹੈ, ਨਾਨਕ (ਸਤਿਗੁਰੂ ਜੀ ਫੁਰਮਾਉਂਦੇ ਹਨ ਕਿ) ਮੈਂ ਵੀ ਉਸ ਥਾਂ ਤੇ ਜਾਵਾਂ (ਅਤੇ) ਪਤੀ ਪ੍ਰੀਤਮ ਦਾ ਦਰਸ਼ਨ ਕਰਕੇ ਹਰਿਆ ਭਰਿਆ ਹੋਵਾਂ।੨।

**ਮ:੫॥-** (ਹੇ ਪ੍ਰਾਣੀ!) ਪੁੱਤਰ ਤੇ ਇਸਤ੍ਰੀ ਨੂੰ ਪਿਆਰ ਕਰਕੇ ਮੇਰੀ ਮੇਰੀ ਕੀ ਕਰਦਾ ਹੈ? (ਭਾਵ ਵਿਅਰਥ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਸਖਣੀ ਦੇਹੀ ਦੀ ਕੋਈ ਬੁਨਿਆਦ ਨਹੀਂ ਹੈ। (ਇਸ ਲਈ ਤੂੰ ਹਰੀ ਨਾਲ ਪਿਆਰ ਕਰ)।੩।

**ਪਉੜੀ॥-** ਮੈਂ ਅੱਖਾਂ ਨਾਲ (ਆਪਣੇ) ਗੁਰੂ ਦਾ ਦਰਸ਼ਨ ਵੇਖਦਾ ਹਾਂ (ਅਤੇ) ਗੁਰੂ ਦੇ ਚਰਨਾਂ ਤੇ ਮੱਥਾ (ਟੇਕਦਾ ਹਾਂ)। ਪੈਰਾਂ ਨਾਲ ਗੁਰੂ ਦੇ ਦਸੇ ਰਸਤੇ ਤੇ ਚਲਦਾ ਹਾਂ (ਅਤੇ) ਹੱਥਾਂ ਨਾਲ ਉਸ ਨੂੰ ਪੱਖਾ ਝਲਦਾ ਹਾਂ। ਅਕਾਲ ਮੂਰਤਿ (ਕਰਤਾ ਪੁਰਖ) ਨੂੰ ਹਿਰਦੇ ਵਿਚ ਯਾਦ ਕਰਦਾ ਹਾਂ (ਅਤੇ) ਦਿਨ ਰਾਤ (ਉਸ ਦਾ ਨਾਮ) ਜਪਦਾ ਹਾਂ। ਸਮਰਥ ਗੁਰੂ ਦੇ ਭਰੋਸੇ ਸਦਕਾ ਮੈਂ ਸਾਰਾ ਆਪਾ-ਭਾਵ (ਹੰਕਾਰ) ਛੱਡ ਦਿੱਤਾ ਹੈ। ਗੁਰੂ ਨੇ (ਮੈਨੂੰ) ਨਾਮ ਰੂਪ ਖਜ਼ਾਨਾ ਬਖਸ਼ਿਆ ਹੈ (ਜਿਸ ਨਾਲ ਮੇਰਾ) ਸਾਰਾ ਦੁਖ ਦੂਰ ਹੋ ਗਿਆ ਹੈ। ਹੇ ਭਰਾਵੋ! ਮੇਰੇ ਪਲੇ

ਅਕਥ ਹਰੀ ਦਾ ਨਾਮ ਹੈ (ਇਸ ਨੂੰ ਸਾਰੇ) ਵਰਤੋਂ ਤੇ ਰਸ ਮਾਣੋ। ਨਾਮ (ਜ਼ਪਣਾ), ਦਾਨ (ਕਰਨਾ), ਇਸ਼ਨਾਨ (ਇਹ ਤਿੰਨ ਨੁਕਤੇ ਦ੍ਰਿੜ (ਕਰਕੇ) ਸਦਾ ਹੀ ਗੁਰੂ ਦੀ ਕਥਾ (ਜਸ) ਕਰੋ। (ਹੇ ਭਾਈ! ਜਦੋਂ) ਮੈਂ ਪ੍ਰਭੂ ਨੂੰ ਪਾਇਆ (ਮੇਰੇ ਹਿਰਦੇ ਵਿਚ ਪੂਰਨ ਅਨੰਦ ਹੋ ਗਿਆ ਹੈ ਅਤੇ) ਜਮ ਦਾ ਡਰ ਵੀ ਦੂਰ ਹੋ ਗਿਆ ਹੈ।੨੦।

## ਸਾਰੰਸ਼ ਅਤੇ ਸਿਧਾਂਤ

ਇਸ ਡਖਣੇ ਵਿਚ ਪਖੰਡੀ ਗੁਰੂਆਂ ਤੇ ਚੰਗੀ ਚੋਟ ਲਾਈ ਹੈ। ਜਿਹੜਾ ਮਨੁੱਖ ਆਪ ਡੁਬ ਰਿਹਾ ਹੋਵੇ ਉਹ ਦੂਜੇ ਦਾ ਤਾਰਕ ਕਿਵੇਂ ਬਣ ਸਕਦਾ ਹੈ? ਜਿਹੜਾ ਆਪ ਗੋਤੇ ਖਾ ਰਿਹਾ ਹੋਵੇ ਉਹ ਕਿਸੇ ਨੂੰ ਡੂੰਘੇ ਪਾਣੀ ਵਿਚੋਂ ਬਾਹਰ ਕਿਵੇਂ ਕੱਢ ਸਕਦਾ ਹੈ? ਜਿਹੜਾ ਆਪ ਮੋਹ ਮਾਇਆ ਦੀ ਨੀਂਦ ਵਿਚ ਸੁਤਾ ਹੋਵੇ, ਦੂਜੇ ਨੂੰ ਕਿਵੇਂ ਜਗਾ ਸਕਦਾ ਹੈ? ਹਾਂ, ਜੋ ਆਪ ਤਾਰੂ ਹੋਵੇ ਉਹ ਦੂਜੇ ਨੂੰ ਤਾਰਨ ਦੇ ਸਮਰਥ ਹੁੰਦਾ ਹੈ। ਅਖੌਤੀ ਗੁਰੂਆਂ ਬਾਰੇ ਗੁਰਬਾਣੀ ਵਿਚ ਅੰਕਤ ਹੈ:—

**ਕੁਲਹਾਂ ਦੇਂਦੇ ਬਾਵਲੇ, ਲੈਂਦੇ ਵਡੇ ਨਿਲਜ ॥**
**ਚੂਹਾ ਖਡ ਨ ਮਾਵਈ, ਤਿਕਲਿ ਬੰਨੈ ਛਜ ॥** [ਪੰਨਾ ੧੨੮੬

ਉਹ ਗੁਰਮੁਖ ਪਿਆਰੇ ਜੋ ਆਪ ਨਾਮ ਦੇ ਰੰਗ ਵਿਚ ਰਤੇ ਹੋਏ ਹਨ, ਓਹੀ ਸੇਵਕ ਜਨ ਆਪਣੇ ਸੰਗੀਆਂ ਸਾਥੀਆਂ ਨੂੰ ਵੀ ਆਪਣੇ ਨਾਲ ਤਰਨ ਦੇ ਯੋਗ ਬਣਾ ਦਿੰਦੇ ਹਨ।

ਦੂਜੇ ਸਲੋਕ ਵਿਚ ਜਗਿਆਸੂ ਨੂੰ ਇਹ ਸੇਧ ਮਿਲਦੀ ਹੈ ਕਿ ਜਿਥੇ ਪ੍ਰਭੂ ਪਿਆਰੇ ਦਾ ਜਸ ਹੁੰਦਾ ਹੋਵੇ ਉਥੋਂ ਪ੍ਰਭੂ ਦੀ ਸਿਫਤਿ ਸਾਲਾਹ ਸੁਣ ਕੇ, ਉਸ ਵਿਚ ਮਗਨ ਹੋਣਾ ਚਾਹੀਦਾ ਹੈ। ਆਪਣੇ ਮਨ ਦੀ ਇਛਾ ਨੂੰ ਇਉਂ ਪ੍ਰਗਟਾਇਆ ਹੈ ਕਿ ਅਜਿਹੇ ਅਵਸਰ ਤੇ ਪ੍ਰਭੂ ਦਰਸ਼ਨ ਵਾਲੀ ਧਾਰਨਾ ਨੂੰ ਮਨ ਵਿਚ ਟਿਕਾਉਣ ਦੀ ਲੋੜ ਹੁੰਦੀ ਹੈ। ਅਸਲ ਵਿਚ ਕਹਾਣੀਆਂ ਬਾਬਾਣੀਆਂ ਸੁਣ ਕੇ ਹੀ ਮਨੁੱਖੀ ਜੀਵਨ ਹਰਾ-ਭਰਾ ਹੁੰਦਾ ਹੈ।

ਤੀਜੇ ਸਲੋਕ ਵਿਚ ਮੈਂ-ਮੇਰੀ ਕਰਨ ਤੋਂ ਵਰਜਿਆ ਹੈ। ਇਸਤਰੀ, ਪੁਤਰ ਆਦਿ ਨਾਲ ਮੋਹ ਕਰਨ ਦਾ ਮੂਲ 'ਮੈਂ' ਹੀ ਹੈ। ਇਸ ਤੱਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੪੧੨ ਤੇ ਇਉਂ ਪ੍ਰਗਟਾਇਆ ਹੈ:-

**ਜਗੁ ਤ੍ਰਿਅ ਜਿਤੁ ਕਾਮਣਿ ਹਿਤਕਾਰੀ॥ ਪੁਤ੍ਰ ਕਲਤ੍ਰ ਲਗਿ ਨਾਮੁ ਵਿਸਾਰੀ॥**
**ਬਿਰਥਾ ਜਨਮ ਗਵਾਇਆ ਬਾਜੀ ਹਾਰੀ ॥ ਸਤਿਗੁਰੁ ਸੇਵੇ ਕਰਣੀ ਸਾਰੀ ॥**

ਪਉੜੀ ਵਿਚ ਗੁਰਦੇਵ ਪਿਤਾ ਜੀ ਨੇ ਗੁਰ-ਪਰਮੇਸ਼ਰ ਜੀ ਦੇ ਸੇਵਕ ਵਾਲੀ ਭਾਵਨਾ ਨੂੰ ਬੜੇ ਪਿਆਰ ਤੇ ਨਿੰਮਰ-ਭਰੀ ਸ਼ਬਦਾਵਲੀ ਦੁਆਰਾ ਵਰਣਨ ਕੀਤਾ ਹੈ। ਗੁਰੂ ਦੀ ਬਖਸ਼ਿਸ਼ ਹੀ ਮਨੁਖਾ ਜੀਵਨ ਦੀ ਅਰੋਗਤਾ ਦਾ ਅਨਿਖੜਵਾਂ ਅੰਗ ਹੈ:—

**ਗੁਰਿ ਬਖਸਿਆ ਨਾਮੁ ਨਿਧਾਨੁ, ਸਭੋ ਦੁਖੁ ਲਥਾ ॥**

ਸਿਧਾਂਤ ਇਹ ਹੈ ਕਿ ਗੁਰੂ ਸਮਰਥ ਉਤੇ ਭਰੋਸਾ ਕੀਤਿਆਂ ਸਾਰੇ ਸੰਕਲਪ ਵਿਕਲਪ ਛੁੱਟ ਜਾਂਦੇ ਹਨ। ਨਾਮ ਦਾਨ, ਇਸ਼ਨਾਨ ਤੇ ਗੁਰੂ-ਕਥਾ ਦ੍ਰਿੜ ਕਰਨ ਨਾਲ ਰਬੀ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਅਤੇ ਉਹ ਗਿਆਨ ਜਨਮ ਮਰਨ ਦਾ ਸੰਕਟ ਦੂਰ ਕਰਨ ਵਾਲਾ ਹੋ ਨਿਬੜਦਾ ਹੈ।

**ਸਲੋਕ ਡਖਣੇ ਮ: ੫ ॥ ਲਗੜੀਆ ਪਿਰੀਅੰਨਿ, ਪੇਖੰਦੀਆ ਨਾ ਤਿਪੀਆ ॥ ਹਭ ਮਝਾਹੂ ਸੋ ਧਣੀ, ਬਿਆ ਨ ਡਿਠੋ ਕੋਇ ॥੧॥ ਮ: ੫ ॥ ਕਥੜੀਆ ਸੰਤਾਹ, ਤੇ ਸੁਖਾਊ ਪੰਧੀਆ ॥ ਨਾਨਕ, ਲਧੜੀਆ ਤਿੰਨਾਹ, ਜਿਨਾ ਭਾਗੁ ਮਥਾਹੜੈ ॥੨॥ ਮ: ੫ ॥ ਡੂੰਗਰਿ ਜਲਾ ਥਲਾ, ਭੂਮਿ ਬਨਾ ਫਲ ਕੰਦਰਾ ॥ ਪਾਤਾਲਾ ਆਕਾਸ ਪੂਰਨੁ ਹਭ ਘਟਾ ॥ ਨਾਨਕ,**

**ਪੇਖਿ ਜੀਓ, ਇਕਤੁ ਸੂਤਿ ਪਰੋਤੀਆ ॥੩॥ ਪਉੜੀ ॥ ਹਰਿ ਜੀ ਮਾਤਾ ਹਰਿ ਜੀ ਪਿਤਾ, ਹਰਿ ਜੀਉ ਪ੍ਰਤਿਪਾਲਕ ॥ ਹਰਿ ਜੀ ਮੇਰੀ ਸਾਰ ਕਰੇ, ਹਮ ਹਰਿ ਕੇ ਬਾਲਕ ॥ ਸਹਜੇ ਸਹਜਿ ਖਿਲਾਇਦਾ, ਨਹੀ ਕਰਦਾ ਆਲਕ ॥ ਅਉਗੁਣੁ ਕੋ ਨ ਚਿਤਾਰਦਾ, ਗਲ ਸੇਤੀ ਲਾਇਕ ॥ ਮੁਹਿ ਮੰਗਾਂ ਸੋਈ ਦੇਵਦਾ, ਹਰਿ ਪਿਤਾ ਸੁਖਦਾਇਕ ॥ ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ, ਇਸੁ ਸਉਦੇ ਲਾਇਕ ॥ ਸਾਝੀ ਗੁਰ ਨਾਲਿ ਬਹਾਲਿਆ, ਸਰਬ ਸੁਖ ਪਾਇਕ ॥ ਮੈ ਨਾਲਹੁ ਕਦੇ ਨ ਵਿਛੁੜੈ, ਹਰਿ ਪਿਤਾ ਸਭਨਾ ਗਲਾ ਲਾਇਕ ॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਗੜੀਆਂ, ਪੇਖੰਦੀਆਂ, ਤਿਪੀਆਂ, ਕਥੜੀਆਂ, ਸੰਤਾਂ, ਪੰਧੀਆਂ, ਲਧੜੀਆਂ, ਤਿੰਨਾਂਹ, ਜਿਨ੍ਹਾਂ, ਜਲਾਂ, ਥਲਾਂ, ਬਨਾਂ, ਕੰਦਰਾਂ, ਪਾਤਾਲਾਂ, ਘਟਾਂ, ਜੀਓਂ, ਪਰੋਤੀਆਂ, ਖਿਲਾਇੰਦਾ, ਮੁਹਂ, ਦੇਂਵਦਾ, ਸਉਂਪਿਓਨੁ, ਸਾਂਝੀ, ਗੱਲਾਂ।

**ਪਦ ਅਰਥ: ਡਖਣੇ ਮ: ੫॥-** ਲਗੜੀਆ=ਲਗੀਆਂ ਹੋਈਆਂ ਹਨ। ਪਿਰੀਅੰਨਿ=ਪਤੀ ਪ੍ਰੀਤਮ ਨਾਲ। ਪੇਖੰਦੀਆ=ਵੇਖਦੀਆਂ। ਨ ਤਿਪੀਆ=ਨਹੀਂ ਰਜੀਆਂ। ਹਭ ਮਝਾਹੂ=ਸਭ ਵਿਚ। ਸੋ ਧਣੀ=ਉਹ ਮਾਲਕ। ਬਿਆ=ਦੂਸਰਾ, ਹੋਰ।੧।

**ਮ:੫॥-** ਕਥੜੀਆ=ਕਥਾਵਾਂ, ਕਹਾਣੀਆਂ। ਸੰਤਾਹ=ਸੰਤਾਂ ਦੀਆਂ। ਤੇ=ਉਹ। ਸੁਖਾਊ ਪੰਧੀਆ=ਸੁਖ ਵਿਖਾਲਣ ਵਾਲਾ ਰਸਤਾ। ਲਧੜੀਆ=ਲਭੀਆਂ। ਤਿੰਨਾਹ=ਉਨ੍ਹਾਂ ਨੂੰ। ਮਥਾਹੜੇ=ਮੱਥੇ ਉਤੇ।੨।

**ਮ:੫॥-** ਡੂੰਗਰਿ=ਪਹਾੜਾਂ ਵਿਚ। ਜਲਾ=ਸਮੁੰਦਰਾਂ ਵਿਚ। ਥਲਾ=ਰੇਤਲੇ ਮੈਦਾਨਾ ਵਿਚ। ਭੂਮਿ=ਧਰਤੀ ਵਿਚ। ਬਨਾ=ਜੰਗਲਾਂ ਵਿਚ। ਫਲ=ਫਲਾਂ ਵਿਚ। ਕੰਦਰਾ=ਗੁਫਾਵਾਂ ਵਿਚ। ਪੂਰਨੁ=ਵਿਆਪਕ। ਹਭ ਘਟਾ=ਸਾਰੇ ਸਰੀਰਾਂ ਵਿਚ। ਪੇਖਿ=ਵੇਖ ਕੇ। ਜੀਓ=ਜੀਉਂਦਾ ਹਾਂ। ਇਕਤੁ ਸੂਤਿ=ਇਕ ਧਾਗੇ (ਪ੍ਰਬੰਧ) ਵਿਚ।੩।

**ਪਉੜੀ॥-** ਪ੍ਰਤਿਪਾਲਕ=ਪਾਲਣ ਵਾਲਾ। ਸਾਰ=ਸੰਭਾਲ। ਬਾਲਕ=ਬੱਚੇ। ਸਹਜੇ ਸਹਜਿ=ਸਹਜ ਨਾਲ, ਅਡੋਲ ਹੀ। ਖਿਲਾਇਦਾ=ਖਿਲ ਰਿਹਾ ਹੈ। ਆਲਕ=ਆਲਸ। ਨ ਚਿਤਾਰਦਾ=ਚੇਤੇ (ਖਿਆਲ ਹੀ) ਨਹੀਂ ਕਰਦਾ। ਗਲ ਸੇਤੀ=ਗਲ ਨਾਲ। ਲਾਇਕ=ਲਾ ਲੈਂਦਾ ਹੈ। ਮੁਹ=ਮੂੰਹੋਂ। ਸੁਖਦਾਇਕ=ਸੁਖ ਦੇਣ ਵਾਲਾ। ਗਿਆਨ ਰਾਸਿ=ਪਿਆਰ ਦੀ ਪੂੰਜੀ। ਸਉਪਿਓਨੁ=ਉਸ (ਪ੍ਰਭੂ) ਨੇ ਸੌਂਪਿਆ (ਦਿੱਤਾ)। ਲਾਇਕ=ਯੋਗ। ਸਾਂਝੀ-ਭਾਈਵਾਲ। ਗੁਰ ਨਾਲਿ=ਗੁਰੂ ਦੇ ਨਾਲ। ਪਾਇਕ=ਸੇਵਕ। ਮੈ ਨਾਲਹੁ=ਮੇਰੇ ਨਾਲੋਂ। ਲਾਇਕ=ਸਮਰਥ।੨੧।

**ਅਰਥ: ਡਖਣੇ ਮ:॥-** (ਮੇਰੀਆਂ ਅੱਖਾਂ) ਪਤੀ-ਪਿਆਰੇ ਨਾਲ ਲਗ ਗਈਆਂ ਭਾਵ ਜੁੜ ਗਈਆਂ ਹਨ (ਉਸ ਨੂੰ) ਵੇਖਦੀਆਂ ਰਜਦੀਆਂ (ਭਾਵ ਥਕਦੀਆਂ ਹੀ) ਨਹੀਂ ਹਨ। ਉਹ ਮਾਲਕ ਸਭ ਦੇ ਵਿਚ (ਮੌਜੂਦ) ਹੈ (ਉਸ ਤੋਂ ਬਿਨਾਂ ਮੈਂ) ਹੋਰ ਕੋਈ ਦੂਸਰਾ ਨਹੀਂ ਵੇਖਿਆ।੧।

**ਮ:੫॥-** ਸੰਤ ਜਨਾਂ ਦੀਆਂ ਕਥਾਵਾਂ ਕਹਾਣੀਆਂ ਸੁਖ ਵਾਲੇ ਰਸਤੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਕਥਾਵਾਂ) ਉਨ੍ਹਾਂ ਨੂੰ ਲਭੀਆਂ ਹਨ ਜਿਨ੍ਹਾਂ ਦੇ ਮੱਥੇ ਉਤੇ (ਚੰਗੇ) ਭਾਗ ਹਨ।੨।

**ਮ:੫॥-** ਪਹਾੜਾਂ, ਸਮੁੰਦਰਾਂ, ਰੇਤਲੇ ਮੈਦਾਨਾਂ ਤੇ ਧਰਤੀ ਵਿਚ, ਜੰਗਲਾਂ, ਤਲਾਵਾਂ ਤੇ ਗੁਫਾਵਾਂ ਵਿਚ, ਪਾਤਾਲਾਂ, ਆਕਾਸ਼ਾਂ ਤੇ ਸਾਰੇ ਸਰੀਰਾਂ ਵਿਚ (ਉਹ ਪ੍ਰਭੂ) ਵਿਆਪਕ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ

ਮੈਂ ਉਸ ਪ੍ਰਭੂ ਨੂੰ) ਵੇਖ ਕੇ ਜੀਉਂਦਾ ਹਾਂ (ਜਿਸ ਨੇ ਸਭ ਜਿੰਦਾਂ) ਇਕ (ਸੂਤਰ ਵਿਚ ਭਾਵ ਹੁਕਮ ਰੂਪੀ) ਸੂਤਰ ਵਿਚ ਪ੍ਰੋ ਕੇ ਰਖੀਆਂ ਹੋਈਆਂ ਹਨ।੩।

**ਪਉੜੀ॥-** (ਹੇ ਭਾਈ!) ਪ੍ਰਭੂ ਜੀ ਮੇਰਾ ਮਾਤਾ ਪਿਤਾ (ਅਤੇ) ਪ੍ਰਭੂ ਹੀ (ਮੇਰੀ) ਪਾਲਨਾ ਕਰਨ ਵਾਲਾ ਹੈ। (ਉਹ ਪ੍ਰਭੂ ਹੀ) ਮੇਰੀ ਸੰਭਾਲ ਕਰਦਾ ਹੈ, ਅਸੀਂ (ਸਾਰੇ ਉਸ ਦੇ) ਬਚੇ ਹਾਂ। (ਉਹ ਪ੍ਰਭੂ) ਬੜੇ ਸਹਿਜ ਨਾਲ ਅਡੋਲ ਹੀ (ਸਾਨੂੰ ਸਭ ਨੂੰ) ਖਿਲਾ ਰਿਹਾ ਹੈ (ਅਤੇ ਉਹ ਕਿਸੇ ਗਲੋਂ) ਆਲਸ ਨਹੀਂ ਕਰਦਾ। ((ਉਹ ਪ੍ਰਭੂ ਮੇਰੇ) ਕਿਸੇ ਅਉਗਣ ਨੂੰ ਚੇਤੇ ਨਹੀਂ ਕਰਦਾ (ਮੈਨੂੰ ਸਦਾ ਆਪਣੇ) ਗਲ ਨਾਲ ਲਾਈ ਰਖਦਾ ਹੈ। (ਜੋ ਕੁਝ ਮੈਂ) ਮੂੰਹੋ ਮੰਗਾਂ ਓਹੀ ਕੁਝ (ਮੈਨੂੰ) ਦੇਂਦਾ ਹੈ, (ਮੇਰਾ) ਪ੍ਰਭੂ ਪਿਤਾ (ਇਤਨੇ) ਸੁਖ ਦੇਣ ਵਾਲਾ ਹੈ। ਉਸ ਪਿਤਾ ਪ੍ਰਭੂ ਨੇ ਮੈਨੂੰ ਗਿਆਨ ਦੀ ਪੂੰਜੀ, ਨਾਮ ਰੂਪੀ ਧਨ ਵੀ ਸੌਂਪ ਦਿੱਤਾ ਹੈ (ਅਤੇ ਮੈਨੂੰ) ਇਹ ਸੌਦਾ ਖ਼ਰੀਦਣ ਦੇ ਯੋਗ ਬਣਾ ਦਿੱਤਾ ਹੈ। (ਪ੍ਰਭੂ ਨੇ ਸਾਨੂੰ) ਸਤਿਗੁਰੂ ਦੇ ਨਾਲ ਭਾਈਵਾਲ ਬਣਾ ਦਿੱਤਾ ਹੈ, (ਇਸ ਦੇ ਫਲ ਸਰੂਪ ਹੁਣ) ਸਾਰੇ ਸੁਖ ਮੇਰੇ ਦਾਸ ਬਣ ਗਏ ਹਨ। ਹੇ ਭਾਈ! ਮੇਰਾ ਪ੍ਰਭੂ ਪਿਤਾ ਜੋ ਸਾਰੀਆਂ ਗੱਲਾਂ ਕਰਨ ਦੇ ਸਮਰਥ ਹੈ, ਮੇਰੇ ਨਾਲੋਂ ਕਦੇ ਨਹੀਂ ਵਿਛੜਦਾ।੨੧।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਅੱਖਾਂ ਨਾਲ ਪ੍ਰੀਤਮ ਦਾ ਦਰਸ਼ਨ ਕਰਦਿਆਂ ਅੱਖਾਂ ਵਿਚ ਨਾ ਰੱਜਣ ਵਾਲੀ ਹਾਲਤ ਦਾ ਪੈਦਾ ਹੋਣਾ, ਇਕ ਮਹੱਤਵ ਪੂਰਨ ਪ੍ਰਾਪਤੀ ਹੈ। ਫਿਰ ਸਾਰਿਆਂ ਰੂਪਾਂ ਵਿਚ ਉਸ ਅਗੰਮੀ ਜੋਤਿ ਦੇ ਦਰਸ਼ਨ ਕਰਨੇ, ਕਿਸੇ ਹੋਰ ਨੂੰ ਵੇਖਣ ਦਾ ਫੁਰਨਾ ਹੀ ਨਾ ਉਠਣਾ,ਇਹ ਇਕ ਅਲਮਸਤ ਖ਼ਿਆਲ ਵਾਲੀ ਜੀਵਨ ਕ੍ਰਿਆ ਦੀ ਪ੍ਰਤੀਕ ਹੈ।

ਦੂਜੇ ਸਲੋਕ ਵਿਚ ਸੰਤਾਂ, ਸਤਿਗੁਰਾਂ ਅਥਵਾਂ ਹੋਰ ਮਹਾਂ ਪੁਰਸ਼ਾਂ ਦੀਆਂ ਜੀਵਨ ਕਹਾਣੀਆਂ ਦੀ ਵਡਿਆਈ ਹੈ ਜੋ ਜਗਿਆਸੂ ਨੂੰ ਸਹੀ ਜੀਵਨ-ਮਾਰਗ ਦਸਦੀਆਂ ਹਨ। ਸਤਿਗੁਰੂ ਦੀ ਸੰਗਤ ਵਿਚੋਂ ਸਿਮਰਨ ਦਾ ਇਹ ਸੋਮਾਂ ਮਿਲਦਾ ਹੈ। ਇਸ ਪਰਵਾਹ ਦੁਆਰਾ ਜਦੋਂ ਹਿਰਦੇ ਵਿਚੋਂ ਨਾਮ-ਸਿਮਰਨ ਡੇ ਝਰਨੇ ਚਲ ਪੈਂਦੇ ਹਨ ਤਾਂ ਆਤਮਿਕ ਅਨੰਦੀ ਦਰਸ਼ਨ ਪ੍ਰਾਪਤ ਹੁੰਦਾ ਹੈ। ਗੁਰਵਾਕ ਹਨ:-

**ਬਾਣੀ ਉਚਰਹਿ ਸਾਧ ਜਨ, ਅਮਿਉ ਚਲਹਿ ਝਰਣੇ ॥**
**ਪੇਖਿ ਦਰਸਨੁ ਨਾਨਕੁ ਜੀਵਿਆ, ਮਨ ਅੰਦਰਿ ਧਰਣੇ ॥** [ਪੰਨਾ ੩੨੦

ਤੀਜੇ ਸਲੋਕ ਵਿਚ ਕਰਤਾ ਪੁਰਖ ਦੀ ਵਿਆਪਕਤਾ ਦਾ ਵਿਸ਼ਵਾਸ਼ ਨਾਲ ਵਰਣਨ ਕੀਤਾ ਹੈ। ਉਹ ਪਰਮੇਸ਼ਰ ਭਾਵੇਂ ਸਭ ਥਾਵਾਂ ਤੇ ਹਾਜ਼ਰ ਨਾਜ਼ਰ ਹੈ ਪਰ ਉਸ ਨੂੰ ਆਪਣਾ ਜੀਵਨ ਆਧਾਰ ਬਣਾਉਣਾ ਹੈ:-

**ਤੂੰ ਜੀਵਨ ਤੂੰ ਪ੍ਰਾਨ ਅਧਾਰਾ॥ ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ॥** [ਪੰਨਾ ੧੩੯

ਪਉੜੀ ਵਿਚ ਪਰਮੇਸ਼ਰ ਜੀ ਦੇ ਗੁਣਾਂ ਤੇ ਪਰਉਪਕਾਰਾਂ ਦਾ ਵਰਣਨ ਹੈ। ਉਹ ਵਾਹਿਗੁਰੂ ਆਪਣੇ ਸੇਵਕ ਜਨਾਂ ਦੀਆਂ ਆਰਥਕ ਪਰਮਾਰਥਕ ਅਤੇ ਹੋਰ ਕਈ ਪ੍ਰਕਾਰ ਦੀਆਂ ਲੋੜਾਂ ਪੂਰੀਆਂ ਕਰਦਾ ਹੈ। ਉਹ ਮਾਤਾ ਪਿਤਾ ਵਾਂਗੂੰ ਆਪਣੇ ਸੇਵਕਾਂ ਨੂੰ ਪਾਲਦਾ ਹੈ ਅਤੇ ਉਨ੍ਹਾਂ ਦੇ ਅਉਗਣਾਂ ਨੂੰ ਕਦੇ ਨਹੀਂ ਚੇਤੇ ਕਰਦਾ। ਅੰਤ ਵਿਚ ਉਸ ਪ੍ਰਭੂ ਨੂੰ ਸਭਨਾਂ ਗਲਾਂ ਦੇ ਸਮਰਥ ਦਸ ਕੇ ਉਸ ਦੀ ਕਿਰਪਾਲਤਾ ਦਾ ਦਿਲੋਂ ਧੰਨਵਾਦ ਕੀਤਾ ਹੈ।

**ਸਲੋਕ ਡਖਣੇ ਮ: ੫ ॥ ਨਾਨਕ ਕਚੜਿਆ ਸਿਉ ਤੋੜਿ, ਢੂਢਿ ਸਜਣ ਸੰਤ ਪਕਿਆ ॥ ਓਇ ਜੀਵੰਦੇ ਵਿਛੁੜਹਿ, ਓਇ ਮੁਇਆ ਨ ਜਾਹੀ ਛੋੜਿ ॥੧॥ ਮ: ੫ ॥ ਨਾਨਕ, ਬਿਜੁਲੀਆ ਚਮਕੰਨਿ, ਘੁਰਨਿ ਘਟਾ ਅਤਿ ਕਾਲੀਆ ॥ ਬਰਸਨਿ ਮੇਘ ਅਪਾਰ, ਨਾਨਕ, ਸੰਗਮਿ ਪਿਰੀ ਸੁਹੰਦੀਆਂ ॥੨॥ ਮ:੫॥ ਜਲ ਥਲ ਨੀਰਿ ਭਰੇ, ਸੀਤਲ ਪਵਣ**

**ਝੁਲਾਰਦੇ ॥ ਸੇਜੜੀਆਂ ਸੋਇੰਨ, ਹੀਰੇ ਲਾਲ ਜੜੰਦੀਆ ॥ ਸੁਭਰ ਕਪੜ ਭੋਗ, ਨਾਨਕ ਪਿਰੀ ਵਿਹੂਣੀ ਤਤੀਆ ॥੩॥ ਪਉੜੀ ॥ ਕਾਰਣੁ ਕਰਤੈ ਜੋ ਕੀਆ, ਸੋਈ ਹੈ ਕਰਣਾ ॥ ਜੇ ਸਉ ਧਾਵਹਿ ਪ੍ਰਾਣੀਆ, ਪਾਵਹਿ ਧੁਰਿ ਲਹਣਾ ॥ ਬਿਨੁ ਕਰਮਾ ਕਿਛੂ ਨ ਲਭਈ, ਜੇ ਫਿਰਹਿ ਸਭ ਧਰਣਾ ॥ ਗੁਰ ਮਿਲਿ ਭਉ ਗੋਵਿਦ ਕਾ, ਭੈ ਡਰੁ ਦੂਰਿ ਕਰਣਾ ॥ ਭੈ ਤੇ ਬੈਰਾਗੁ ਊਪਜੈ, ਹਰਿ ਖੋਜਤ ਫਿਰਣਾ ॥ ਖੋਜਤ ਖੋਜਤ ਸਹਜੁ ਉਪਜਿਆ, ਫਿਰਿ ਜਨਮਿ ਨ ਮਰਣਾ ॥ ਹਿਆਇ ਕਮਾਇ ਧਿਆਇਆ, ਪਾਇਆ ਸਾਧ ਸਰਣਾ ॥ ਬੋਹਿਥੁ ਨਾਨਕ ਦੇਉ ਗੁਰੁ, ਜਿਸੁ ਹਰਿ ਚੜਾਏ ਤਿਸੁ ਭਉਜਲੁ ਤਰਣਾ ॥੨੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਚੜਿਆਂ, ਸਿਉਂ, ਵਿਛੁੜਹਿਂ, ਮੁਇਆਂ, ਜਾਹੀਂ, ਘਟਾਂ, ਕਾਲੀਆਂ, ਸੁਹੰਦੀਆਂ, ਸੇਜੜੀਆਂ, ਜੜੰਦੀਆਂ, ਤਤੀਆਂ, ਧਾਵਹਿਂ, ਪਾਵਹਿਂ, ਕਰਮਾਂ, ਫਿਰਹਿਂ।

**ਪਦ ਅਰਥ: ਡਖਣੇ ਮ: ੫ ॥** ਕਚੜਿਆ ਸਿਉ=ਕੱਚੇ (ਅਪ-ਸੁਆਰਥੀ) ਮਿਤਰਾਂ ਨਾਲੋਂ। ਪਕਿਆ=ਪੱਕੇ। ਓਇ=ਉਹ (ਕੱਚੇ ਮਿੱਤਰ)। ਜੀਊਦੇ=ਜੀਊਂਦਿਆਂ ਹੀ। ਵਿਛੁੜਹਿ=ਵਿਛੜ ਜਾਂਦੇ ਹਨ, ਭਾਵ ਸਾਥ ਛਡ ਜਾਂਦੇ ਹਨ। ਓਇ=ਓਹ (ਪੱਕੇ ਭਾਵ ਸੰਤ)। ਮੁਇਆ=ਮਰਨ ਤੇ ਵੀ। ਨ ਜਾਹੀ ਛੋੜਿ=ਸਾਥ ਛੱਡ ਕੇ ਨਹੀਂ ਜਾਂਦੇ।੧।

**ਮ:੫॥-** ਚਮਕੰਨਿ=ਚਮਕਦੀਆਂ, ਲਿਸ਼ਕਾਰੇ ਮਾਰਦੀਆਂ ਹਨ। ਘੁਰਨਿ=ਗੱਜਦੀਆਂ ਹਨ। ਘਟਾ=ਹਾਠਾਂ, ਬਦਲੀਆਂ। ਅਤਿ ਕਾਲੀਆ=ਬਹੁਤ ਹੀ ਕਾਲੀਆਂ। ਬਰਸਨਿ=ਵਸਦੇ ਹਨ। ਮੇਘ=ਬਦਲ। ਅਪਾਰ=ਬੇਅੰਤ। ਸੰਗਮਿ ਪਿਰੀ=ਪਤੀ ਦੇ ਮਿਲਾਪ ਵਿਚ। ਸੁਹੰਦੀਆ=ਸੋਹਣੀਆਂ ਲਗਦੀਆਂ ਹਨ।੨।

**ਮ:੫॥-** ਨੀਰਿ=ਪਾਣੀ ਨਾਲ। ਸੀਤਲ ਪਵਣ=ਠੰਢੀਆਂ ਹਵਾਵਾਂ। ਝੁਲਾਰਦੇ=ਝੁਲ ਰਹੀਆਂ ਹੋਣ, ਵਗਦੀਆਂ ਹੋਣ। ਸੇਜੜੀਆ ਸਇੰਨ=ਸੇਜਾਂ ਸ਼ੋਭਦੀਆਂ ਹਨ। ਹੀਰੇ ਲਾਲ ਜੜੰਦੀਆ=ਹੀਰੇ ਤੇ ਲਾਲਾਂ ਨਾਲ ਜੜ੍ਹੀਆਂ ਹੋਈਆਂ। ਸੁਭਰੁ=ਸਗਣਾਂ ਦਾ ਕਪੜਾ ਜੋ ਸ਼ਾਦੀ ਵੇਲੇ ਪਾਂਦੇ ਹਨ। ਕਪੜ=ਕਪੜੇ। ਭੋਗ=(ਹੋਰ ਪਦਾਰਥਾਂ ਦੇ) ਭੋਗ। ਪਿਰੀ ਵਿਹੂਣੀ=ਪਤੀ (ਪ੍ਰੀਤ) ਤੋਂ ਬਿਨਾਂ। ਤਤੀਆ=ਸੜਦੀਆਂ ਬਲਦੀਆਂ ਹਨ।੩।

**ਅਰਥ: ਡਖਣੇ ਮ: ੫ ॥-** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਤੂੰ ਕੱਚੇ ਮਿਤਰਾਂ ਨਾਲੋਂ (ਪ੍ਰੀਤ) ਤੋੜ ਲੈ (ਅਤੇ) ਪੱਕੇ ਸੰਤ ਸਜਣਾਂ ਨੂੰ ਢੂੰਢ ਕੇ (ਉਨ੍ਹਾਂ ਨਾਲ ਪ੍ਰੀਤ ਪਾ)। ਓਹ (ਕੱਚੇ ਮਿੱਤਰ) ਜੀਊਂਦਿਆਂ ਹੀ ਸਾਥ ਛੱਡ ਜਾਂਦੇ ਹਨ (ਪਰ) ਓਹ (ਪੱਕੇ ਸੰਤ) ਮਰਨ ਤੇ ਵੀ (ਸਾਥ) ਛੋੜ ਕੇ ਨਹੀਂ ਜਾਂਦੇ।੧।

**ਮ:੫॥-** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਾਵਣ ਦੇ ਮਹੀਨੇ ਵਿਚ ਵਿਸ਼ੇਸ਼ ਕਰਕੇ ਬਹੁਤ ਕਾਲੀਆਂ ਬਦਲੀਆਂ (ਹਾਠਾਂ ਚੜ੍ਹਦੀਆਂ) ਗਜਦੀਆਂ ਹਨ (ਤੇ) **ਬਿਜਲੀਆਂ** ਚਮਕਦੀਆਂ (ਲਿਸ਼ਕਾਰੇ ਮਾਰਦੀਆਂ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਬੇਅੰਤ ਬਦਲ ਵਸਦੇ ਹਨ, (ਇਹ ਘਟਾਵਾਂ ਸੋਹਾਗਣਿ ਇਸਤ੍ਰੀ ਨੂੰ) ਪਤੀ-ਮਿਲਾਪ ਵਿਚ ਅਤਿ ਸੋਹਣੀਆਂ (ਤੇ ਸੁਖਦਾਈ) ਲਗਦੀਆਂ ਹਨ।੨।

**ਮ:੫॥-** (ਇਸ ਦੇ ਉਲਟ ਹੁਣ ਪਤੀ-ਮਿਲਾਪ ਤੋਂ ਵਿਹੂਣੀਆਂ ਦੀ ਹਾਲਤ ਦਸਦੇ ਹਨ)। ਭਾਵੇਂ ਦਰਿਆ ਤੇ ਧਰਤੀ ਪਾਣੀ ਨਾਲ ਭਰੇ ਹੋਏ ਹੋਣ, ਠੰਢੀ ਹਵਾ ਝੁਲਾਰੇ ਮਾਰ ਰਹੀ ਹੋਵੇ, ਸੋਨੇ ਦੀ ਸੇਜਾ ਹੀਰੇ

ਲਾਲਾਂ ਨਾਲ ਜੜ੍ਹੀ ਹੋਵੇ (ਭਾਵ ਬਹੁਤ ਕੀਮਤੀ ਹੋਵੇ), ਕਪੜੇ ਤੇ (ਹੋਰ ਪਦਾਰਥਾਂ ਦੇ) ਭੋਗ ਪ੍ਰਾਪਤ ਹੋਣ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਤੀ (ਮਿਲਾਪ ਤੋਂ) ਬਿਨਾ (ਇਹ ਸਭ ਕੁਝ) ਦੁਖਦਾਇਕ ਹੈ।੩।

**ਪਉੜੀ॥-** (ਹੇ ਭਾਈ!) ਕਰਤਾਰ ਨੇ ਜੋ ਕਾਰਨ ਬਣਾਇਆ ਹੈ, ਉਹੀ (ਭਾਵ ਉਸ ਅਨੁਸਾਰ ਹੀ ਸਭ ਨੇ ਕੰਮ) ਕਰਨਾ ਹੈ। ਹੇ ਪ੍ਰਾਣੀ! ਜੇ ਸੌ (ਪਾਸੇ) ਦੌੜਦਾ ਫਿਰੇਂ, ਪਰ ਧੁਰੋਂ (ਜੋ ਤੇਰੇ ਕਰਮਾਂ ਵਿਚ ਲਿਖਿਆ ਹੈ ਤੂੰ ਓਹੀ) ਪ੍ਰਾਪਤ ਕਰੇਂਗਾ।(ਭਾਵੇਂ) ਸਾਰੀ ਧਰਤੀ ਤੇ ਭਾਉਂਦਾ ਫਿਰੇਂ (ਪਰ) ਭਾਗਾਂ ਤੋਂ ਬਿਨਾਂ ਕੁਝ ਨਹੀਂ ਲਭਦਾ। ਗੁਰੂ ਨਾਲ ਮਿਲ ਕੇ ਪ੍ਰਭੂ ਦਾ ਡਰ (ਹਿਰਦੇ ਵਿਚ ਪੈਦਾ ਹੁੰਦਾ) ਹੈ (ਅਤੇ ਇਸ ਡਰ ਦੇ ਬਲ ਨਾਲ ਦੁਨਿਆਵੀ) ਡਰ ਦੂਰ ਕਰਨਾ ਹੈ। (ਰਬੀ) ਡਰ ਤੋਂ ਬੈਰਾਗ ਪੈਦਾ ਹੁੰਦਾ ਹੈ (ਜਿਸ ਦੇ ਫਲ ਸਰੂਪ ਮਨੁੱਖ) ਪ੍ਰਭੂ ਦੀ ਖੋਜ ਵਿਚ ਲਗ ਜਾਂਦਾ ਹੈ। ਖੋਜਦਿਆਂ ਖੋਜਦਿਆਂ ਸਹਜ (ਅਡੋਲ ਅਵਸਥਾ ਵਾਲਾ ਗਿਆਨ) ਪੈਦਾ ਹੁੰਦਾ ਹੈ, (ਜਿਸ ਦੇ ਫਲ ਸਰੂਪ ਮਨੁੱਖ) ਜਨਮ ਮਰਣ ਦੇ ਗੇੜ ਵਿਚ ਨਹੀਂ ਆਉਂਦਾ। (ਜਿਸ ਨੇ) ਸਾਧ (ਗੁਰੂ) ਦੀ ਸ਼ਰਣ ਪ੍ਰਾਪਤ ਕੀਤੀ ਹੈ (ਉਸ ਨੇ ਹੀ ਆਪਣੇ) ਹਿਰਦੇ ਵਿਚ (ਨਾਮ) ਸਿਮਰਿਆ ਹੈ, ਨਾਮ ਨੂੰ ਕਮਾਇਆ ਹੈ। (ਹੇ ਭਾਈ!) ਗੁਰੂ ਨਾਨਕ ਦੇਵ ਜੀ ਦਾ (ਨਾਮ ਰੂਪੀ) ਜਹਾਜ ਹੈ, ਜਿਸ (ਮਨੁੱਖ) ਨੂੰ ਹਰੀ (ਇਸ ਜਹਾਜ਼ ਉਤੇ) ਚੜ੍ਹਾ ਦੇਵੇ, ਉਸ ਨੇ ਸੰਸਾਰ ਸਾਗਰ ਤੋਂ (ਅਵੱਸ਼) ਪਾਰ ਹੋਣਾ ਹੈ।੨੨।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਕੱਚੇ, ਭਾਵ ਵਿਖਾਵੇ ਦੇ ਮਿਤਰਾਂ ਅਤੇ ਸੁਆਰਥੀ ਲੋਕਾਂ ਨਾਲੋਂ ਸਾਥ ਤੋੜਨ ਦਾ ਉਪਦੇਸ਼ ਦਿੱਤਾ ਹੈ ਕਿਉਂਕਿ ਖੁਦਗਰਜ਼ ਮਿਤਰ ਲੋੜ ਪੈਣ ਤੇ ਪਿਠ ਦੇ ਜਾਂਦੇ ਹਨ। ਉਨ੍ਹਾਂ ਨੂੰ ਜਦੋਂ ਤੱਕ ਖਣ ਪੀਣ ਲਈ ਦਈ ਚਲੋ, ਮਿਤਰ ਬਣੇ ਰਹਿਣਗੇ ਜਦੋਂ ਤੁਸੀਂ ਉਨ੍ਹਾਂ ਦਾ ਖਾਣਾ ਦਾਣਾ ਬੰਦ ਕਰ ਦਿਉਗੇ, ਤੁਹਾਨੂੰ ਗਾਲੀ ਗਲੋਚ ਕੱਢਣਗੇ। ਗੁਰਬਾਣੀ ਵਿਚ ਇਸ ਸਚਾਈ ਨੂੰ ਇਉਂ ਦਰਸਾਇਆ ਹੈ:-

**ਮਨਮੁਖਾ ਕੇਰੀ ਦੋਸਤੀ,ਮਾਇਆ ਕਾ ਸਨਬੰਧੁ ॥**
**ਵੇਖਦਿਆ ਹੀ ਭਜਿ ਜਾਨਿ, ਕਦੇ ਨ ਪਾਇਨਿ ਬੰਧੁ ॥**
**ਜਿਚਰੁ ਪੈਨਨਿ ਖਾਵਨੇ, ਤਿਚਰੁ ਰਖਨਿ ਗੰਢੁ ॥**
**ਜਿਤੁ ਦਿਨ ਕਿਛੁ ਨ ਹੋਵਈ, ਤਿਤੁ ਦਿਨਿ ਬੋਲਨਿ ਗੰਧੁ ॥** [ਪੰਨਾ ੯੫੯

ਜੇ ਸੰਤ ਸਜਣ ਪੱਕੇ ਮਿੱਤਰਾਂ ਨਾਲ ਦੋਸਤੀ ਪਾਈ ਜਾਏ ਤਾਂ ਉਹ ਮਰਨ ਤੋਂ ਬਾਅਦ ਭੀ ਸਾਥ ਨਹੀਂ ਛਡਦੇ ਕਿਉਂਕਿ ਧਰਮੀ ਬੰਦੇ ਲੋਕ ਪਰਲੋਕ ਵਿਚ ਸਦਾ ਸਾਥ ਨਿਭਾਹੁੰਦੇ ਹਨ। ਇਸ ਲਈ ਮਤਲਬੀ ਮਿਤਰਾਂ ਨਾਲੋਂ ਟੁੱਟੀ ਹੋਈ ਚੰਗੀ ਹੈ:-

**ਨਾਨਕ, ਮਨਮੁਖਾ ਨਾਲੋ ਤੁਟੀਆ ਭਲੀ, ਜਿਨਾ ਮਾਇਆ ਮੋਹਿ ਪਿਆਰੁ ॥**[ਪੰਨਾ ੫੪੯

ਦੂਜੇ ਸਲੋਕ ਵਿਚ ਕੁਦਰਤੀ ਨਜ਼ਾਰਿਆਂ ਨੂੰ ਸਾਹਮਣੇ ਰਖ ਕੇ ਪਤੀ-ਮਿਲਾਪ ਦੇ ਰਹੱਸ ਨੂੰ ਬੜੇ ਪਿਆਰ ਨਾਲ ਵਰਣਨ ਕੀਤਾ ਹੈ।

ਸਾਵਣ ਦਾ ਮਹੀਨਾ ਹੋਵੇ ਅਕਾਸ਼ ਕਾਲੇ ਬਦਲਾਂ ਨਾਲ ਭਰਿਆ ਹੋਵੇ, ਬਿਜਲੀਆਂ ਲਿਸ਼ਕਾਰੇ ਮਾਰਦੀਆਂ ਹੋਣ, ਬਰਖਾ ਰੁਤ ਪੂਰੇ ਜੋਬਨ ਤੇ ਹੋਵੇ, ਠੰਢੀ ਠੰਢੀ ਪਉਣ ਚਲ ਰਹੀ ਹੋਵੇ। ਪਰ ਸੁਹਾਗਣਿ ਇਸਤਰੀ ਦਾ ਪਤੀ ਪਰਦੇਸ ਗਿਆ ਹੋਵੇ, ਵੇਖੋ ਪਤੀ-ਵਿਛੋੜੇ ਕਰਕੇ ਉਸ ਦੀ ਕਿਤਨੀ ਮਾੜੀ ਹਾਲਤ ਹੁੰਦੀ ਹੈ।

ਇਸੇ ਤਰ੍ਹਾਂ ਪਰਮਾਰਥ ਵਿਚ ਜਿਹੜੀ ਜੀਵ-ਇਸਤਰੀ ਪਤੀ-ਪਰਮਾਤਮਾ ਤੋਂ ਵਿਛੜੀ ਹੁੰਦੀ ਹੈ, ਉਹ ਬਿਰਹੁ ਦੀ ਚੋਟ ਨਾਲ ਮਰਦੀ ਰਹਿੰਦੀ ਹੈ। ਪਰ ਜਿਹੜੀ ਪਤਨੀ ਪ੍ਰੇਮ ਵਿਚ ਮਗਨ ਹੁੰਦੀ ਹੈ, ਉਸ ਲਈ ਅਜਿਹਾ ਸੁਹਾਵਣਾ ਸਮਾਂ ਪਤੀ ਮਿਲਾਪ ਲਈ ਮਹਾਨ ਖੁਸ਼ੀਆਂ ਭਰਿਆ ਹੁੰਦਾ ਹੈ ਕਿਉਂਕਿ ਭਜਨ ਬੰਦਗੀ ਲਈ ਅਜਿਹਾ ਵਾਤਾਵਰਨ ਸੁਰਤਿ ਜੋੜਨ ਵਿਚ ਸਹਾਇਕ ਹੁੰਦਾ ਹੈ।

ਤੀਜੇ ਸਲੋਕ ਵਿਚ ਵੀ ਸਾਰੇ ਹਾਰ-ਸ਼ਿੰਗਾਰ ਅਡੰਬਰ ਆਦਿ 'ਪਿਰੀ ਵਿਹੂਣੀ ਤਤੀਆ' ਦੇ ਪ੍ਰਤੀਕ ਦਸੇ ਹਨ।

ਪਉੜੀ ਵਿਚ ਕਰਤਾ ਪੁਰਖ ਦੀ ਅਗੰਮੀ ਸ਼ਕਤੀ ਨੂੰ ਦਰਸਾਇਆ ਹੈ ਕਿ ਜੋ ਕੁਝ ਉਸ ਨੇ ਕਰਨਾ ਹੈ, ਓਹੀ ਕੁਝ ਹੋਣਾ ਹੈ। ਭਾਵ ਉਸ ਦੀ ਮਿਹਰ ਤੋਂ ਬਿਨਾਂ ਜੀਵ ਆਪਣੀ ਇਛਾ ਨਾਲ ਕੋਈ ਵਸਤੂ ਵੀ ਪ੍ਰਾਪਤ ਨਹੀਂ ਕਰ ਸਕਦਾ। ਹਾਂ, ਪ੍ਰਭੂ ਨੂੰ ਮਿਲਣ ਲਈ 'ਬੈਰਾਗ' ਦੀ ਰਾਸਿ ਲੋੜ ਹੈ ਪਰ ਬੈਰਾਗ ਦੇ ਨਾਲ ਹਿਰਦੇ ਅੰਦਰ ਰਬੀ-ਭੈ ਵੀ ਹੋਵੇ। ਸਿਧਾਂਤ ਇਹ ਹੈ ਕਿ ਗੁਰੂ ਜਹਾਜ਼ ਹੈ, ਜਿਸ ਉਤੇ ਗੁਰ-ਪਰਮੇਸ਼ਰ ਮਿਹਰ ਕਰਦਾ ਹੈ, ਉਹ ਜਗਿਆਸੂ ਗੁਰੂ ਦੇ ਨਾਮ ਰੂਪੀ ਜਹਾਜ਼ ਤੇ ਸਵਾਰ ਹੋ ਕੇ ਸੰਸਾਰ ਭਉਜਲ ਤੋਂ ਪਾਰ ਹੋ ਜਾਂਦਾ ਹੈ।

**ਸਲੋਕ ਮ: ੫ ॥ ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ ॥ ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ ॥੧॥ ਮ: ੫ ॥ ਮੁਆ ਜੀਵੰਦਾ ਪੇਖੁ, ਜੀਵੰਦੇ ਮਰਿ ਜਾਨਿ ॥ ਜਿਨਾ ਮੁਹਬਤਿ ਇਕ ਸਿਉ, ਤੇ ਮਾਣਸ ਪਰਧਾਨ ॥੨॥ ਮ:੫॥ ਜਿਸੁ ਮਨਿ ਵਸੈ ਪਾਰਬ੍ਰਹਮੁ, ਨਿਕਟਿ ਨ ਆਵੈ ਪੀਰ ॥ ਭੁਖ ਤਿਖ ਤਿਸੁ ਨ ਵਿਆਪਈ, ਜਮੁ ਨਹੀ ਆਵੈ ਨੀਰ ॥੩॥ ਪਉੜੀ ॥ ਕੀਮਤਿ ਕਹਣੁ ਨ ਜਾਈਐ, ਸਚੁ ਸਾਹ ਅਡੋਲੈ ॥ ਸਿਧ ਸਾਧਿਕ ਗਿਆਨੀ ਧਿਆਨੀਆ, ਕਉਣੁ ਤੁਧੁ ਨੋ ਤੋਲੈ ॥ ਭੰਨਣ ਘੜਣ ਸਮਰਥੁ ਹੈ, ਓਪਤਿ ਸਭ ਪਰਲੈ ॥ ਕਰਣ ਕਾਰਣ ਸਮਰਥੁ ਹੈ, ਘਟਿ ਘਟਿ ਸਭ ਬੋਲੈ ॥ ਰਿਜਕੁ ਸਮਾਹੇ ਸਭਸੈ, ਕਿਆ ਮਾਣਸੁ ਡੋਲੈ ॥ ਗਹਿਰ ਗਭੀਰੁ ਅਥਾਹੁ ਤੂ, ਗੁਣ ਗਿਆਨ ਅਮੋਲੈ ॥ ਸੋਈ ਕੰਮੁ ਕਮਾਵਣਾ, ਕੀਆ ਧੁਰਿ ਮਉਲੈ ॥ ਤੁਧਹੁ ਬਾਹਰਿ ਕਿਛੁ ਨਹੀ, ਨਾਨਕੁ ਗੁਣ ਬੋਲੈ ॥੨੩॥੧॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਹਿਲਾਂ, ਜਿਨ੍ਹਾਂ ਸਿਉਂ, ਤੁਧਹੁੰ, ਨਹੀਂ।

**ਪਦ ਅਰਥ: ਡਖਣੇ ਮ:੫॥-** ਮਰਣੁ=ਮੌਤ। ਕਬੂਲਿ=ਪਰਵਾਨ ਕਰ। ਰੇਣੁਕਾ=ਚਰਨ ਧੂੜ।੧। ਮ:੫॥ ਪੇਖੁ=ਵੇਖ। ਜੀਵੰਦੇ=(ਜੋ ਹੰਕਾਰ ਵਿਚ) ਜੀਉਂਦੇ ਹਨ। ਮਰਿ ਜਾਨਿ=(ਆਤਮਿਕ ਮੌਤ) ਮਰ ਜਾਂਦੇ ਹਨ। ਮੁਹਬਤਿ=ਪਿਆਰ। ਤੇ ਮਾਣਸ=ਓਹ ਮਨੁੱਖ। ਪਰਧਾਨ=ਵੱਡੇ ਸ੍ਰੇਸ਼ਟ।੨।

**ਮ:੫॥-** ਮਨਿ=ਮਨ ਵਿਚ। ਨਿਕਟਿ=ਨੇੜੇ। ਪੀਰ=ਪੀੜ, ਦੁੱਖ। ਤਿਖ=ਤ੍ਰੇਹ। ਨ ਵਿਆਪਈ=ਨਹੀਂ ਲਗਦੀ। ਨੀਰ=ਨੇੜੇ।੩।

**ਪਉੜੀ॥-** ਅਡੋਲੈ=ਨਾ ਡੋਲਣ ਵਾਲੇ, ਅਟੱਲ। ਸਿਧ=ਕਰਾਮਾਤਾਂ ਵਾਲੇ ਜੋਗੀ। ਸਾਧਿਕ=ਸਾਧਨਾ ਕਰਨ ਵਾਲੇ। ਧਿਆਨੀਆ=(ਸਮਾਧੀ ਲਾਉਣ ਵਾਲੇ) ਧਿਆਨੀ। ਕਉਣ ਤੁਧੁ ਨੋ ਤੋਲੈ=ਕੌਣ ਤੇਰਾ ਮੁਲ ਪਾ ਸਕਦਾ ਹੈ?। ਭੰਨਣ=ਨਾਸ਼ ਕਰਨ। ਘੜਣ=ਬਣਾਉਣ। ਸਮਰਥ=ਕਰਨ ਜੋਗ। ਓਪਤਿ=ਉਤਪਤੀ, ਪੈਦਾ

ਕਰਦਾ ਹੈ। ਪਰਲੈ=ਨਾਸ਼। ਕਰਣ ਕਾਰਣ=ਕਾਰਨਾ ਦੇ ਬਣਾਉਣ ਵਾਲਾ, ਜਗਤ ਦਾ ਕਰਤਾ। ਘਟਿ ਘਟਿ=ਹਰੇਕ ਹਿਰਦੇ ਵਿਚ। ਰਿਜਕੁ ਸਮਾਹੈ=ਰਿਜ਼ਕ ਪਹੁੰਚਾਂਦਾ ਹੈ। ਸਭ ਸੈ=ਹਰੇਕ ਜੀਵ ਨੂੰ। ਮਾਣਸੁ=ਮਨੁੱਖ। ਗਹਿਰ=ਡੂੰਘਾ। ਗੰਭੀਰ=ਸੰਜੀਦਾ। ਅਥਾਹ=ਬੇਅੰਤ। ਅਮੋਲੈ=ਅਮੋਲਕ। ਧੁਰਿ=ਧੁਰ ਤੋਂ। ਮਉਲੇ=ਰੱਬ ਨੇ। ਤੁਧਹੁ ਬਾਹਰਿ=ਤੇਰੇ ਤੋਂ ਬਿਨਾਂ।੨੩।

**ਅਰਥ: ਡਖਣੇ ਮ:੫॥-** (ਪ੍ਰਭੂ ਜੀਵ ਨੂੰ ਆਖਦਾ ਹੈ ਹੇ ਭਾਈ! ਜੇ ਤੂੰ ਮੈਨੂੰ ਮਿਲਣਾ ਚਾਹੁੰਦਾ ਹੈ ਤਾਂ ਇਹ ਸ਼ਰਤਾਂ ਪਰਵਾਨ ਕਰ), ਪਹਿਲਾਂ ਮੌਤ ਪਰਵਾਨ ਕਰ (ਅਤੇ) ਜੀਵਨ ਦੀ ਆਸ ਲਾਹ ਦੇ, ਸਾਰਿਆਂ ਦੀ ਚਰਨ ਧੂੜ ਹੋ ਜਾ, ਤਾਂ ਮੇਰੇ ਪਾਸ ਆ।੧।

**ਮ:੫॥-** (ਹੇ ਭਾਈ! ਆਪਾ-ਭਾਵ ਤੋਂ) ਮੋਏ ਹੋਏ (ਮਨੁੱਖ) ਨੂੰ ਜੀਉਂਦਾ ਵੇਖ, (ਬਾਕੀ ਹੰਕਾਰ ਵਿਚ ਜੋ) ਜੀਉਂਦੇ ਹਨ (ਉਹ) ਮੋਏ ਹੋਏ ਜਾਣ। ਜਿਨ੍ਹਾਂ ਦਾ ਪਿਆਰ ਇਕ (ਪਰਮਾਤਮਾ) ਨਾਲ ਹੈ, (ਅਸਲ ਵਿਚ) ਓਹ ਮਨੁੱਖ ਹੀ ਵੱਡੇ (ਸ਼੍ਰੋਮਣੀ) ਹਨ।੨।

**ਮ:੩॥-** (ਹੇ ਭਾਈ!) ਜਿਸ (ਮਨੁੱਖ) ਦੇ ਮਨ ਵਿਚ ਪਰਮੇਸ਼ਰ ਵਸਦਾ ਹੈ, (ਉਸ ਦੇ) ਨੇੜੇ (ਕੋਈ) ਦੁਖ ਨਹੀਂ ਆਉਂਦਾ। ਉਸ ਨੂੰ ਭੁਖ ਤ੍ਰੇਹ ਨਹੀਂ ਲਗਦੀ ਅਤੇ ਜਮ ਵੀ ਉਸ ਦੇ ਨੇੜੇ ਨਹੀਂ ਆਉਂਦਾ।੩।

**ਪਉੜੀ॥-** ਹੇ ਕਦੇ ਨ ਡੋਲਣ ਵਾਲੇ ਸਚ ਰੂਪ ਸ਼ਾਹ! (ਤੇਰੀ) ਕੀਮਤ ਕਹਿਣ ਤੋਂ ਪਰੇ ਹੈ (ਭਾਵ ਆਖੀ ਨਹੀਂ ਜਾ ਸਕਦੀ)। ਪੁਗੇ ਹੋਏ ਜੋਗੀ, ਸਾਧਨਾ ਕਰਨ ਵਾਲੇ ਗਿਆਨੀ ਧਿਆਨੀ ਆਦਿ (ਜੋ ਹਨ ਇਨ੍ਹਾਂ ਵਿਚ) ਕੌਣ (ਅਜਿਹਾ ਸਮਰਥ ਹੈ ਜੋ) ਤੈਨੂੰ ਤੋਲ ਸਕਦਾ ਹੋਵੇ (ਭਾਵ ਕੋਈ ਨਹੀਂ ਤੋਲ ਸਕਦਾ, ਤੂੰ ਅਤੋਲ ਹੈਂ)। (ਹੇ ਪਰਮੇਸ਼ਰ! ਤੂੰ) ਨਾਸ਼ ਕਰਨ, ਬਣਾਉਣ ਅਤੇ ਪੈਦਾ ਕਰਨ ਤੇ ਮਾਰਨ ਦੇ ਸਮਰਥ ਹੈਂ। (ਉਹ ਪ੍ਰਭੂ) ਕਾਰਨਾਂ ਨੂੰ ਬਣਾਉਣ (ਭਾਵ ਜਗਤ ਨੂੰ ਰਚਣ ਦੀ) ਸ਼ਕਤੀ ਰਖਦਾ ਹੈ (ਅਤੇ) ਹਰੇਕ ਦੇ ਹਿਰਦੇ ਵਿਚ ਬੋਲਦਾ ਹੈ। (ਹਰੀ) ਸਭ ਨੂੰ ਰਿਜ਼ਕ ਪਹੁਚਾਉਂਦਾ ਹੈ, ਮਨੁੱਖ ਨੂੰ ਡੋਲਣ ਦੀ ਕੀ ਲੋੜ ਹੈ?। ਹੇ ਪ੍ਰਭੂ! ਤੂੰ ਡੂੰਘਾ ਸੰਜੀਦਾ ਅਤੇ ਬੇਅੰਤ ਹੈਂ, ਤੇਰੇ ਗੁਣ ਤੇ ਗਿਆਨ ਅਮੋਲਕ ਜਾਣੇ ਜਾਂਦੇ ਹਨ। (ਜੀਵ ਨੇ) ਉਹੀ ਕੰਮ ਕਮਾਉਣਾ ਹੈ ਜੋ ਧੁਰ ਤੋਂ ਮਉਲੇ (ਪਰਮੇਸ਼ਰ) ਨੇ (ਜੀਵ ਲਈ ਲਿਖ) ਦਿੱਤਾ ਹੈ। (ਹੇ ਪ੍ਰਭੂ!) ਤੇਰੇ ਤੋਂ ਬਾਹਰ ਕੋਈ ਕੁਝ ਨਹੀਂ ਹੈ? (ਇਸ ਲਈ) ਨਾਨਕ (ਤਾਂ ਤੇਰੇ) ਗੁਣ ਹੀ ਉਚਾਰਦਾ ਹੈ।੨੩।**੧।੨।**

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ 'ਜੀਵਨ ਕੀ ਛਡਿ ਆਸ' ਦਾ ਭਾਵ ਹੈ ਕਿ ਹੇ ਜਗਿਆਸੂ! ਜੇ ਤੂੰ ਦੁਨਿਆਵੀ ਪਦਾਰਥਾਂ ਦੇ ਰਸਾਂ ਕਸਾਂ, ਭੋਗਾਂ ਵਲੋਂ ਆਪਣੀ ਬ੍ਰਿਤੀ ਨੂੰ ਤੋੜ ਮਰੋੜ ਸਕਦਾ ਹੈਂ, ਵਿਸ਼ੇ ਵਿਕਾਰਾਂ ਨਾਲੋਂ ਆਪਣੀ ਪ੍ਰੀਤਿ ਤੋੜ ਸਕਦਾ ਹੈਂ, ਤਾਂ ਸਾਡੇ ਕੋਲ ਅਨੰਦ ਮਾਣਨ ਲਈ ਆ ਜਾ, ਵਰਨਾ ਕੋਈ ਲੋੜ ਨਹੀਂ। ਇਹ ਜੀਵਤ-ਭਾਵ ਤੋਂ ਮਰਨ ਦੇ ਮਾਰਗ ਦਾ ਪਹਿਲਾ ਪੜਾਅ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਵੀ ਲਿਖਿਆ ਹੈ:-

**ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ ॥** [ਭਾ. ਗੁ. ਵਾ. ੩-੧੮(੧)

ਇਸੇ ਤਰ੍ਹਾਂ ਦੀ ਅਵਸਥਾ ਨੂੰ ਹੇਠ ਲਿਖੇ ਸਲੋਕਾਂ ਵਿਚ ਵੀ ਵਰਣਨ ਕੀਤਾ ਹੈ:-

**ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ ॥**
**ਪੈਰਾ ਬਾਝਹੁ ਚਲਣਾ, ਵਿਣੁ ਹਥਾ ਕਰਣਾ ॥**
**ਜੀਭੈ ਬਾਝਹੁ ਬੋਲਣਾ, ਇਉ ਜੀਵਤ ਮਰਣਾ ॥**

**ਨਾਨਕ ਹੁਕਮੁ ਪਛਾਣਿ ਕੈ, ਤਉ ਖਸਮੈ ਮਿਲਣਾ॥** [ਪੰਨਾ ੧੩੯

ਸਭ ਦੇ ਚਰਨਾਂ ਦੀ ਧੂੜ ਬਣਨਾ ਸਭ ਤੋਂ ਵੱਡੀ ਨਿਮਰਤਾ ਦੀ ਨਿਸ਼ਾਨੀ ਹੈ। ਸਿਖੀ ਦਾ ਮਾਰਗ ਹੀ 'ਮਰਣਿ ਕਬੂਲ' ਵਾਲਾ ਹੈ।

ਦੂਜੇ ਸਲੋਕ ਵਿਚ ਮੋਏ ਹੋਏ ਨੂੰ ਜੀਉਂਦਾ ਅਤੇ ਜੀਉਂਦੇ ਨੂੰ ਮੋਇਆ ਵੇਖਣ ਦਾ ਆਦੇਸ਼ ਦਿੱਤਾ ਹੈ। ਇਥੇ ਮੋਏ ਹੋਏ ਤੋਂ ਇਹ ਭਾਵ ਉਕਾ ਨਹੀਂ ਕਿ ਜਿਸਦੇ ਸਰੀਰ ਚੋਂ ਸੁਆਸ ਨਿਕਲ ਗਏ ਹਨ; ਇਥੇ ਮੋਏ ਤੋਂ ਭਾਵ ਜੀਵਤ-ਭਾਵ ਤੋਂ ਮਰਣਾ ਹੈ। ਜਿਹੜਾ ਮਨੁੱਖ ਦੁਨੀਆ ਦੀ ਐਸ਼ ਇਸ਼ਰਤ ਕਰਦਾ, ਖਾਂਦਾ ਪੀਂਦਾ ਵਿਸ਼ੇ ਭੋਗਾਂ ਵਿਚ ਲਿਪਾਇਮਾਨ ਹੈ, ਉਹ ਜੀਊਂਦਾ ਨਹੀਂ, ਮੁਰਦਾ ਹੈ। ਜਿਸ ਦੀ ਬਿਰਤੀ ਸਰੀਰਕ ਭੋਗਾਂ ਤੋਂ ਉਪਰ ਉਠ ਗਈ ਹੈ, ਜੋ ਕੇਵਲ ਇਕ ਨਾਮ ਦਾ ਪੁਜਾਰੀ ਬਣ ਗਿਆ ਹੈ, ਉਸ ਨੂੰ ਸਦਾ ਲਈ ਜੀਉਂਦਾ ਸਮਝੋ। ਗੁਰਬਾਣੀ ਦੇ ਮੁਤਾਬਿਕ ਜੀਉਂਦਾ ਕੌਣ ਹੈ ਤੇ ਮੁਰਦਾ ਕੌਣ ਹੈ? ਹੇਠ ਲਿਖੇ ਪਾਵਨ ਵਾਕਾਂ ਤੋਂ ਹੀ ਨਿਰਣਾ ਹੋ ਜਾਂਦਾ ਹੈ:-

**(ੳ) ਅਤਿ ਸੁੰਦਰ ਕੁਲੀਨ ਚਤੁਰ, ਮੁਖਿ ਙਿਆਨੀ ਧਨਵੰਤ ॥**
**ਮਿਰਤਕ ਕਹੀਅਹਿ ਨਾਨਕਾ, ਜਿਹ ਪ੍ਰੀਤਿ ਨਹੀ ਭਗਵੰਤ॥** [ਪੰਨਾ ੨੫੩

**(ਅ) ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥**
**ਨਾਨਕ, ਅਵਰੁ ਨ ਜੀਵੈ ਕੋਇ ॥** [ਪੰਨਾ ੧੪੨

## ਰਾਗੁ ਮਾਰੂ, ਬਾਣੀ ਕਬੀਰ ਜੀਉ ਕੀ ॥

**ੴ ਸਤਿਗੁਰ ਪ੍ਰਸਾਦਿ ॥ ਪਡੀਆ, ਕਵਨ ਕੁਮਤਿ ਤੁਮ ਲਾਗੇ ॥ ਬੂਡਹੁਗੇ ਪਰਵਾਰ ਸਕਲ ਸਿਉ, ਰਾਮੁ ਨ ਜਪਹੁ ਅਭਾਗੇ ॥੧॥ ਰਹਾਉ ॥ ਬੇਦ ਪੁਰਾਨ ਪੜੇ ਕਾ ਕਿਆ ਗੁਨੁ, ਖਰ ਚੰਦਨ ਜਸ ਭਾਰਾ ॥ ਰਾਮਨਾਮ ਕੀ ਗਤਿ ਨਹੀ ਜਾਨੀ, ਕੈਸੇ ਉਤਰਸਿ ਪਾਰਾ ॥੧॥ ਜੀਅ ਬਧਹੁ ਸੁ ਧਰਮੁ ਕਰਿ ਥਾਪਹੁ, ਅਧਰਮੁ ਕਹਹੁ ਕਤ ਭਾਈ ॥ ਆਪਸ ਕਉ ਮੁਨਿਵਰ ਕਰਿ ਥਾਪਹੁ, ਕਾ ਕਉ ਕਹਹੁ ਕਸਾਈ ॥੨॥ ਮਨ ਕੇ ਅੰਧੇ ਆਪਿ ਨ ਬੂਝਹੁ, ਕਾਹਿ ਬੁਝਾਵਹੁ ਭਾਈ ॥ ਮਾਇਆ ਕਾਰਨ ਬਿਦਿਆ ਬੇਚਹੁ, ਜਨਮੁ ਅਬਿਰਥਾ ਜਾਈ ॥੩॥ ਨਾਰਦ ਬਚਨ ਬਿਆਸੁ ਕਹਤ ਹੈ, ਸੁਕ ਕਉ ਪੂਛਹੁ ਜਾਈ ॥ ਕਹਿ ਕਬੀਰ ਰਾਮੈ ਰਮਿ ਛੂਟਹੁ, ਨਾਹਿ ਤ ਬੂਡੇ ਭਾਈ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੰਡੀਆ, ਸਿਉਂ, ਨਾਹਿਂ।

**ਪਦ ਅਰਥ:** ਪਡੀਆ=ਹੇ ਪਾਂਡੇ!। ਕੁਮਤਿ=ਖੋਟੀ ਮਤ ਵਿਚ। ਬੂਡਹੁਗੇ=ਡੁੱਬ ਜਾਉਗੇ। ਪਰਵਾਰ ਸਕਲ ਸਿਉ=ਸਾਰੇ ਪਰਵਾਰ ਸਮੇਤ। ਅਭਾਗੇ=ਹੇ ਮੰਦੇ ਭਾਗਾਂ ਵਾਲੇ!।੧।ਰਹਾਉ। ਕਿਆ ਗੁਨੁ=ਕੀ ਲਾਭ ਹੈ?। ਖਰ=ਖੋਤਾ। ਜਸ=ਜੈਸੇ, ਜਿਵੇਂ। ਭਾਰਾ=ਭਾਰ, ਬੋਝ। ਗਤਿ=ਹਾਲਤ, ਅਵਸਥਾ।੧।

ਜੀਅ ਬਧਹੁ=ਜੀਵ ਮਾਰਦੇ ਹੋ। ਸੁ=ਉਹ (ਕਰਮ)। ਧਰਮ ਕਰਿ ਥਾਪਹੁ=ਧਰਮ ਕਰਕੇ ਮੰਨ ਲੈਂਦੇ ਹੋ। ਅਧਰਮ=ਪਾਪ। ਕਹਹੁ=ਦਸੋ?। ਕਤ=ਕਿਸ ਨੂੰ। ਮੁਨਿਵਰ=ਸ੍ਰੇਸ਼ਟ ਮੁਨੀ। ਕਾ ਕਉ=ਕਿਸ ਨੂੰ। ਕਸਾਈ=ਬਕਰੇ ਆਦਿਕ ਜੀਵ ਮਾਰ ਕੇ ਮਾਸ ਕੱਟਣ ਤੇ ਵੇਚਣ ਵਾਲਾ।੨।

ਕਾਹਿ ਬੁਝਾਵਹੁ=ਕਿਸ ਨੂੰ ਸਮਝਾਉਂਦੇ ਹੋ?। ਬੇਚਹੁ=ਵੇਚਦੇ ਹੋ। ਅਬਿਰਥਾ=ਉਕਾ ਵਿਅਰਥ ਹੀ।੩। ਨਾਰਦ=ਪ੍ਰਸਿਧ ਰਿਸ਼ੀ ਜਿਸ ਨੂੰ ਬ੍ਰਹਮਾ ਦਾ ਪੁੱਤਰ ਕਿਹਾ ਜਾਂਦਾ ਹੈ। ਬਿਆਸ=ਰਿਸ਼ੀ ਦਾ ਨਾਂ।ਇਹ ਪਰਾਸ਼ਰ ਦਾ ਪੁੱਤਰ ਸੀ। ਸੁਕ=ਬਿਆਸ ਰਿਸ਼ੀ ਦਾ ਪੁੱਤਰ। ਰਾਮੈ ਰਮਿ=ਰਾਮ ਨੂੰ ਸਿਮਰ ਕੇ। ਬੂਡੇ=ਡੁੱਬੇ ਸਮਝੋ।੪।

**ਅਰਥ:** ਹੇ ਪਾਂਡੇ! ਤੁਸੀਂ ਕਿਹੜੀ ਖੋਟੀ ਮਤ ਵਿਚ ਲਗੇ ਪਏ ਹੋ। (ਤੁਸੀਂ) ਸਾਰੇ ਪਰਵਾਰ ਸਮੇਤ ਹੀ (ਸੰਸਾਰ ਸਮੁੰਦਰ ਵਿਚ) ਡੁੱਬ ਜਾਉਗੇ (ਕਿਉਂਕਿ) ਤੁਸੀਂ ਪਰਮੇਸ਼ਰ ਦਾ ਨਾਮ ਨਹੀਂ ਜਪਦੇ, (ਤੁਸੀਂ) ਖੋਟੇ ਭਾਗਾਂ ਵਾਲੇ ਹੋ।੧।ਰਹਾਉ।

(ਹੇ ਪਾਂਡੇ!) ਵੇਦ ਤੇ ਪੁਰਾਣ (ਆਦਿ ਧਾਰਮਿਕ ਪੁਸਤਕਾਂ) ਪੜ੍ਹਨ ਦਾ ਕੀ ਲਾਭ ਹੋਇਆ? (ਭਾਵ ਕੁਝ ਨਹੀਂ ਹੋਇਆ ਕਿਉਂਕਿ ਪ੍ਰਭੂ ਦਾ ਨਾਮ ਨਹੀਂ ਜਪਿਆ, ਸੋ ਤੇਰੇ ਇਹ ਕਰਮ ਇਸ ਤਰ੍ਹਾਂ ਦੇ ਹਨ) ਜਿਵੇਂ ਕਿਸੇ ਖੋਤੇ ਉਤੇ ਚੰਦਨ ਦਾ ਭਾਰ (ਲਦਿਆ ਹੋਵੇ, ਖੋਤੇ ਨੂੰ ਚੰਦਨ ਦੇ ਭਾਰ ਦਾ ਕੀ ਲਾਭ? ਇਸ ਤਰ੍ਹਾਂ ਤੂੰ ਵੀ) ਰਾਮ ਨਾਮ ਦੀ ਗਤੀ (ਕਰਨ ਵਾਲੀ ਗੱਲ) ਨਹੀਂ ਸਮਝੀ, (ਤੂੰ ਸੰਸਾਰ ਸਾਗਰ ਤੋਂ) ਕਿਵੇਂ ਪਾਰ ਹੋਵੇਂਗਾ?।੧।

(ਹੇ ਪਾਂਡੇ! ਤੁਸੀਂ ਜੋ) ਜੀਵ ਮਾਰਦੇ ਹੋ ਉਸ ਨੂੰ ਧਰਮ ਦਾ ਕੰਮ ਸਮਝਦੇ ਹੋ, ਹੇ ਭਾਈ! (ਪਾਂਡੇ ਤੁਸੀਂ ਆਪ ਹੀ ਦਸੋ ਕਿ ਤੁਸੀਂ ਫਿਰ) ਪਾਪ (ਕਰਮ) ਕਿਸ ਨੂੰ ਆਖਦੇ ਹੋ?। ਜੀਅ ਮਾਰਨ ਵਾਲਾ ਕੁਕਰਮ ਕਰਨ ਦੇ ਬਾਵਜੂਦ ਤੁਸੀਂ) ਆਪਣੇ ਆਪ ਨੂੰ ਸ੍ਰੇਸ਼ਟ ਰਿਸ਼ੀ ਸਮਝਦੇ ਹੋ, (ਫਿਰ ਤੁਸੀਂ) ਕਸਾਈ ਕਿਸ ਨੂੰ ਆਖਦੇ ਹੋ?।੨।

ਹੇ ਮਨ ਦੇ ਅੰਨ੍ਹੇ (ਅਗਿਆਨੀ ਪਾਂਡੇ! ਤੁਸੀਂ ਜੀਵਨ ਦਾ ਸਹੀ ਮਾਰਗ) ਆਪ ਹੀ ਨਹੀਂ ਸਮਝਦੇ ਕਿਸੇ ਨੂੰ ਕੀ ਸਮਝਾਂਦੇ ਹੋ?। ਤੁਸੀਂ (ਧਾਰਮਿਕ) ਵਿਦਿਆ (ਕੇਵਲ) ਮਾਇਆ ਲੈਣ ਦੀ ਖਾਤਰ ਵੇਚਦੇ ਹੋ, (ਇਸ ਤਰ੍ਹਾਂ ਤੁਹਾਡਾ) ਜੀਵਨ ਵਿਅਰਥ ਜਾ ਰਿਹਾ ਹੈ।੩।

ਨਾਰਦ (ਮੁਨੀ) ਦੇ (ਇਹੀ) ਬਚਨ ਬਿਆਸ (ਰਿਸ਼ੀ) ਆਖਦਾ ਹੈ ਕਿ ਤੁਸੀਂ ਸੁਕਦੇਵ ਤੋਂ ਜਾ ਕੇ ਪੁਛ ਲਵੋ। ਕਬੀਰ (ਵੀ ਓਹੀ ਗੱਲ) ਆਖਦਾ ਹੈ ਕਿ ਰਾਮ ਨੂੰ ਸਿਮਰ ਕੇ ਹੀ (ਮਾਇਆ ਦੇ ਬੰਧਨ ਤੋਂ) ਛੁਟ ਸਕਦੇ ਹੋ, ਵਰਨਾ ਹੇ ਭਾਈ! (ਤੁਸੀਂ ਆਪਣੇ ਆਪ ਨੂੰ ਸੰਸਾਰ ਸਾਗਰ ਵਿਚ) ਡੁੱਬੇ ਹੋਏ ਹੀ ਸਮਝੋ।੪।੧।

## ਸਾਰੰਸ਼ ਅਤੇ ਸਿਧਾਂਤ

ਭਗਤ ਕਬੀਰ ਜੀ ਨੇ ਗੁਰਮਤਿ ਗਿਆਨ ਪ੍ਰਾਪਤ ਕਰਕੇ ਹੀ ਅੰਤਰਮੁਖੀ ਬ੍ਰਿਤੀ ਨਾਲ ਇਸ ਗੱਲ ਨੂੰ ਬੁੱਝਿਆ ਅਤੇ ਸਚ ਕਹਿਣ ਤੋਂ ਸੰਕੋਚ ਨਹੀਂ ਕੀਤਾ:—

**ਪੰਡੀਆ, ਕਵਨ ਕੁਮਤਿ ਤੁਮ ਲਾਗੇ ॥**
**ਬੂਡਹੁਗੇ ਪਰਵਾਰ ਸਕਲ ਸਿਉ, ਰਾਮੁ ਨ ਜਪਹੁ ਅਭਾਗੇ ॥**

ਭਾਵ ਫੋਕਟ ਕਰਮ ਕਰਨ ਨਾਲ ਜੀਵਨ ਦਾ ਕੁਝ ਵੀ ਨਹੀਂ ਸਵਰਦਾ। ਵੇਦ ਪੁਰਾਣ ਪੜ੍ਹਨ ਦਾ ਕੋਈ ਲਾਭ ਨਹੀਂ, ਜਿਵੇਂ ਖੋਤੇ ਤੇ ਚੰਦਨ ਦਾ ਭਾਰ ਲਦ ਦਿਉ ਤਾਂ ਖੋਤੇ ਨੂੰ ਚੰਦਨ ਦੀ ਸੁਗੰਧੀ ਤੇ ਕੀਮਤਿ ਦਾ ਕੋਈ ਗਿਆਨ ਨਹੀਂ ਹੁੰਦਾ ਉਹ ਤਾਂ ਕੇਵਲ ਭਾਰ ਹੀ ਚੁਕਦਾ ਤੇ ਥੱਕਦਾ ਟੁੱਟਦਾ ਰਹਿੰਦਾ ਹੈ। ਇਸੇ ਤਰ੍ਹਾਂ:—

**ਪੰਡਿਤ ਲੋਗਹ ਕਉ ਬਿਉਹਾਰੁ॥ ਗਿਆਨਵੰਤ ਕਉ ਤਤੁ ਬੀਚਾਰ॥** [ਪੰਨਾ ੩੪੩

ਭਾਵ ਪੰਡਤਾਂ ਨੇ ਲੋਕਾਂ ਨੂੰ ਅੱਖਰ ਦਸ ਕੇ ਆਪਣਾ ਵਿਹਾਰ ਵੱਖਰਾ ਬਣਾਇਆ ਹੋਇਆ ਹੈ। ਸੋ ਨਾਮ ਸਿਮਰਨ ਤੋਂ ਬਿਨਾਂ ਵੇਦਾਂ ਪੁਰਾਣਾਂ ਦਾ ਪੜ੍ਹਨਾ ਨਿਸਫਲ ਹੈ ਕਿਉਂਕਿ ਬਹੁਤੇ ਪੰਡਿਤ ਤੇ ਮੁਨੀ ਜਨ ਪੜ੍ਹ ਪੜ੍ਹ ਕੇ ਹਾਰ ਗਏ ਭਾਵ ਵਿਅਰਥ ਜਨਮ ਗਵਾ ਗਏ:—

**ਬੇਦ ਪੁਰਾਣ ਕਥੇ ਸੁਣੇ ਹਾਰੇ ਮੁਨੀ ਅਨੇਕਾ ॥**

**ਅਠਸਠਿ ਤੀਰਥ ਬਹੁ ਘਣਾ,ਭ੍ਰਮਿ ਥਾਕੇ ਭੇਖਾ ॥** [ਪੰਨਾ ੧੦੦੮

ਭੇਖੀ ਤੇ ਅਧਰਮੀ ਮਨੁੱਖ 'ਅੰਤ ਕਾਲ ਕਾਤੀ ਕਟਿਓ ਬਾਸ ਨਰਕ ਮੋ ਲੀਨ' ਵਾਲਾ ਫਲ ਹੀ ਭੋਗਦੇ ਹਨ। ਕੇਵਲ ਪੁਸਤਕਾਂ ਪੜ੍ਹਨਾ ਵਾਧੂ ਭਾਰ ਚੁੱਕਣ ਵਾਲੀ ਗੱਲ ਹੈ। ਕਬੀਰ ਜੀ ਆਖਦੇ ਹਨ ਹੇ ਪਾਂਡੇ! ਤੁਸੀਂ ਯੱਗ ਵਿਚ ਬੱਕਰੇ ਤੇ ਘੋੜੇ ਆਦਿਕ ਜੀਆਂ ਨੂੰ ਮਾਰਨਾ ਧਰਮ ਦੇ ਅਨੁਕੂਲ ਸਮਝਦੇ ਹੋ ਤਾਂ ਅਧਰਮ ਕਿਸ ਬਲਾ ਦਾ ਨਾਂ ਹੈ? ਕਸਾਈ ਦੇ ਕੀ ਅਰਥ ਹੋਏ? ਕੀ ਮਾਸ ਕੱਟਣ ਵਾਲਾ ਕਸਾਈ ਨਹੀਂ ਹੁੰਦਾ? ਜੇ ਵੇਦ ਦੀ ਆਗਿਆ ਨਾਲ ਮਰੇ ਪਸ਼ੂ ਆਪਣੇ ਰੋਮਾਂ ਦੀ ਗਿਣਤੀ ਜਿਤਨੇ ਵਰ੍ਹੇ ਸੁਰਗ ਵਿਚ ਵਸ ਸਕਦੇ ਹਨ ਤਾਂ ਅਜਿਹੇ ਸੁਖ ਵਾਲੇ ਅਸਥਾਨ ਵਿਚ ਬਹੁਤ ਸਾਲ ਰਹਿਣ ਲਈ ਆਪਣੇ ਮਾਤਾ, ਪਿਤਾ ਤਥਾ ਪੁਤ, ਪੁਤਰੀਆਂ ਨੂੰ ਕਿਉਂ ਨਹੀਂ ਮਾਰਦੇ? ਆਪਣੇ ਪਿਆਰਿਆਂ ਨੂੰ ਛੋਡ ਕੇ ਪਸ਼ੂਆਂ, ਪੰਖੀਆਂ ਨੂੰ ਕਿਉਂ ਸੁਰਗ ਵਿਚ ਭੇਜਣਾ ਚਾਹੁੰਦੇ ਹੋ?

ਹੇ ਪਾਂਡੇ! ਤੁਸੀਂ ਆਪਣੀ ਜੀਭ ਦੇ ਸੁਆਦ ਹਿਤ ਜੀਵ-ਹਤਿਆ ਕਰਦੇ ਹੋ। ਜੀਵ-ਹਤਿਆ ਵੇਦਾਂ ਦੇ ਮੁਤਾਬਿਕ ਭੀ ਅਧਰਮ ਦਾ ਹੀ ਸਾਧਨ ਹੈ। ਇਹ ਸਾਂਖਯ ਸ਼ਾਸਤਰ ਵਿਚ ਕਪਲ ਮੁਨੀ ਨੇ ਸਿਧਾਂਤ ਦਿੱਤਾ ਹੈ, ਪਸ਼ੂ ਮਾਰਨੇ ਨਹੀਂ ਕਹੇ। ਸੋ, ਪਹਿਲਾਂ ਬੇਦਾਂ ਦੇ ਯਥਾਰਥ ਭਾਵ ਨੂੰ ਆਪ ਸਮਝਣ ਦਾ ਯਤਨ ਕਰੋ। ਤੁਸੀਂ ਆਪ ਸਮਝਦੇ ਨਹੀਂ, ਲੋਕਾਂ ਨੂੰ ਕੀ ਉਪਦੇਸ਼ ਦਿੰਦੇ ਹੋ? ਓਇ ਅਧਰਮੀਓ! ਤੁਸੀਂ ਤਾਂ ਮਾਇਆ ਦੀ ਖ਼ਾਤਰ ਮੰਤਰ, ਜਪ, ਪਾਠ, ਕਥਾ ਸੁਣਾ ਕੇ ਵੇਚਦੇ ਹੋ। ਇਸ ਕਰਕੇ ਬਰਣੀ ਦੀ ਅਠਾਨੀ ਚਵਾਨੀ ਦਿਨ ਦੀ ਦਖਣਾ, ਕਥਾ ਦਾ ਪੰਜਾਹ ਸੌ ਰੁਪਿਆ ਪੂਜਾ ਪਹਿਲਾਂ ਚੁਕਾ ਲੈਂਦੇ ਹੋ (ਭਾਵ ਸੌਦਾ ਕਰਦੇ ਹੋ)। ਜਦ ਤੱਕ ਜਜਮਾਨ ਲੋਕ ਇਤਨਾ ਮੁੱਲ ਦੇਣਾ ਪਰਵਾਨ ਨਹੀਂ ਕਰਦੇ ਉਦੋਂ ਤੱਕ ਹੇ ਦੇਵਤਾ ਜੀ! ਤੁਸੀਂ ਬਰਣੀ ਪਾਠ ਦਾ ਆਰੰਭ ਹੀ ਨਹੀਂ ਕਰਦੇ। ਇਸ ਤਰ੍ਹਾਂ ਮਹਾਨ ਫਲ ਦੇਣ ਵਾਲੀ ਵਿਦਿਆ ਥੋੜੇ ਮੁਲ ਵਿਚ ਵੇਚਣ ਕਾਰਨ ਤੁਹਾਡਾ ਜਨਮ ਵਿਅਰਥ ਚਲਾ ਜਾਂਦਾ ਹੈ। ਭਗਤ ਜੀ ਨੇ ਆਪਣੇ ਵੀਚਾਰਾਂ ਦੀ ਪੁਸ਼ਟੀ ਲਈ ਨਾਰਦ ਦੇ ਦਸੇ ਬਚਨ ਜੋ ਆਪਣੇ ਪੁੱਤਰ ਸੁਕਦੇਵ ਪ੍ਰਤੀ ਬਿਆਸ ਰਿਸ਼ੀ ਕਹਿੰਦੇ ਰਹੇ, ਤੁਸੀਂ ਉਨ੍ਹਾਂ ਦਾ ਕਹਿਆ ਉਪਦੇਸ਼ ਸੁਕਦੇਵ ਪਾਸੋਂ ਪੁਛ ਲਵੋ ਜੋ ਭਾਗਵਤ ਵਿਚ ਦਰਜ ਹੈ, ਪੜ੍ਹ ਕੇ ਵੇਖ ਲਵੋ ਉਹ ਵੀ ਹਿੰਸਾਦਿਕ ਕਰਮਾਂ ਦੇ ਤਿਆਗ ਦਾ ਉਪਦੇਸ਼ ਦਿੰਦੇ ਹਨ ਅਤੇ ਨਾਮ-ਸਿਮਰਨ ਹੀ ਸੰਸਾਰ ਤੋਂ ਛੁਟਕਾਰੇ ਦਾ ਸਾਧਨ ਦਸਦੇ ਹਨ।

ਭਗਤ ਜੀ ਦੇ ਉਪਰੋਕਤ ਉਪਦੇਸ਼ ਦਾ ਧਾਰਨੀ ਹੋਣਾ ਹਰੇਕ ਜਗਿਆਸੂ ਲਈ ਲਾਭਦਾਇਕ ਹੈ। ਉਹ ਗੁਰਸਿੱਖ ਜੋ ਵਿਸ਼ੇਸ਼ ਕਰਕੇ ਗ੍ਰੰਥੀ, ਕੀਰਤਨੀਏ, ਕਥਾਵਾਚਕ ਆਦਿ ਸਿੱਖਾਂ ਨੂੰ ''ਮਾਇਆ ਕਾਰਨ ਬਿਦਿਆ ਬੇਚਹੁ ਜਨਮ ਅਬਿਰਥਾ ਜਾਈ' ਵਾਲਾ ਪਾਵਨ ਉਪਦੇਸ਼ ਆਪਣੇ ਮਨ ਵਿਚ ਵਸਾਉਣਾ ਚਾਹੀਦਾ ਹੈ। ਜਿਹੜੇ ਵਿਦਵਾਨ 'ਬਿਦਿਆ ਬੇਚਹੁ' ਦੇ ਅਰਥ ਰਖਾਂ, ਧਾਗੇ, ਤਵੀਤ ਲਿਖ ਕੇ ਵੇਚਣ ਦੀ ਗੱਲ ਕਰਦੇ ਹਨ, ਇਹ ਉਨ੍ਹਾਂ ਦੀ ਚੰਚਲ ਬੁਧੀ ਦਾ ਖੇਲ ਹੈ। ਸਚਾਈ ਤਾਂ ਇਹ ਹੈ ਜੋ ਭਗਤ ਜੀ ਨੇ ਨਿਰਭੈ ਹੋ ਕੇ ਪ੍ਰਗਟ ਕੀਤੀ ਹੈ।

**ਬਨਹਿ ਬਸੇ ਕਿਉ ਪਾਈਐ, ਜਉ ਲਉ ਮਨਹੁ ਨ ਤਜਹਿ ਬਿਕਾਰੁ ॥ ਜਿਹ ਘਰੁ ਬਨੁ ਸਮਸਰਿ ਕੀਆ, ਤੇ ਪੂਰੇ ਸੰਸਾਰ ॥੧॥ ਸਾਰ ਸੁਖੁ ਪਾਈਐ ਰਾਮਾ ॥ ਰੰਗਿ ਰਵਹੁ ਆਤਮੈ ਰਾਮ ॥੧॥ ਰਹਾਉ ॥ ਜਟਾ ਭਸਮ ਲੇਪਨ ਕੀਆ, ਕਹਾ ਗੁਫਾ ਮਹਿ ਬਾਸੁ ॥ ਮਨੁ ਜੀਤੇ ਜਗੁ ਜੀਤਿਆ, ਜਾਂ ਤੇ ਬਿਖਿਆ ਤੇ ਹੋਇ ਉਦਾਸੁ ॥੨॥ ਅੰਜਨੁ ਦੇਇ ਸਭੈ ਕੋਈ, ਟੁਕੁ ਚਾਹਨ ਮਾਹਿ ਬਿਡਾਨੁ ॥ ਗਿਆਨ ਅੰਜਨੁ ਜਿਹ ਪਾਇਆ, ਤੇ ਲੋਇਨ ਪਰਵਾਨੁ ॥੩॥ ਕਹਿ ਕਬੀਰ ਅਬ ਜਾਨਿਆ, ਗੁਰਿ ਗਿਆਨੁ ਦੀਆ ਸਮਝਾਇ ॥ ਅੰਤਰਗਤਿ ਹਰਿ ਭੇਟਿਆ, ਅਬ ਮੇਰਾ ਮਨੁ ਕਤਹੂ ਨ ਜਾਇ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਨਹਿੰ, ਕਿਉਂ, ਮਨਹੁੰ, ਤਜਹਿੰ, ਮਾਹਿੰ।

**ਪਦ ਅਰਥ:** ਬਨਹਿ ਬਸੇ=ਜੰਗਲ ਵਿਚ ਵਸ ਕੇ। ਕਿਉ ਪਾਈਐ=(ਪਰਮਾਤਮਾ) ਨੂੰ ਕਿਵੇਂ ਪਾਇਆ ਜਾ ਸਕਦਾ ਹੈ?। ਜਉ ਲਉ=ਜਦ ਤਕ। ਮਨਹੁ=ਮਨ ਤੋਂ। ਤਜਹਿ=ਨਹੀਂ ਛਡਦਾ। ਜਿਹ=ਜਿਨ੍ਹਾਂ ਨੇ। ਸਮਸਰਿ=ਬਰਾਬਰ, ਵਰਗਾ। ਤੇ=ਓਹ। ਪੂਰੇ=ਪੂਰਨ (ਮਨੁੱਖ)।੧। ਸਾਰ=ਸ੍ਰੇਸ਼ਟ। ਰੰਗਿ=ਪ੍ਰੇਮ ਨਾਲ। ਰਵਹੁ=ਸਿਮਰੋ। ਆਤਮੈ=ਆਤਮਾ ਵਿਚ।੧।ਰਹਾਉ। ਜਟਾ=ਵਾਲ ਵਧਾ ਲਏ। ਭਸਮ=ਸੁਆਹ ਦਾ। ਲੇਪਨ ਕੀਆ=ਲੇਪ ਕਰ ਦਿੱਤਾ। ਕਹਾ=ਕੀ (ਲਾਭ) ਹੋਇਆ?। ਗੁਫਾ ਮਹਿ=ਗੁਫਾ ਵਿਚ ਵਾਸਾ ਕਰ ਲਿਆ। ਬਿਖਿਆ ਤੇ=ਮਾਇਆ (ਵਿਸ਼ਿਆਂ) ਤੋਂ। ਭਇਆ ਉਦਾਸੁ=ਉਪਰਾਮ ਹੋਇਆ।੨। ਅੰਜਨੁ=ਸੁਰਮਾ। ਦੇਇ=ਦੇਂਦਾ ਹੈਂ, ਭਾਵ ਪਾਂਦਾ ਹੈਂ। ਟੂਕ=ਰੱਤਾ ਜਿਨ੍ਹਾਂ। ਚਾਹਨ=ਚਾਹਨਾ, ਭਾਵਨਾ। ਬਿਡਾਨੁ=ਫਰਕ। ਤੇ ਲੋਇਨ=ਓਹ ਅੱਖਾਂ।੩। ਗੁਰਿ=ਗੁਰੂ ਨੇ। ਅੰਤਰ ਗਤਿ=ਹਿਰਦੇ ਵਿਚ, ਅੰਤਰ ਆਤਮੇ। ਹਰਿ ਭੇਟਿਆ=ਹਰੀ ਮਿਲਿਆ ਹੈ। ਕਤਹੂ=ਕਿਸੇ ਪਾਸੇ। ਨ ਜਾਇ=ਨਹੀਂ ਜਾਂਦਾ ਹੈ।੪।

**ਅਰਥ:** (ਹੇ ਭਾਈ!) ਜਦ ਤਕ (ਤੂੰ ਆਪਣੇ) ਮਨ ਤੋਂ ਵਿਕਾਰ ਨਹੀਂ ਛੱਡਦਾ, ਜੰਗਲ ਵਿਚ ਵਸਿਆਂ (ਪਰਮਾਤਮਾ) ਕਿਵੇਂ ਮਿਲ ਸਕਦਾ ਹੈ? ਸੰਸਾਰ ਵਿਚ ਪੂਰਨ (ਪੁਰਖ) ਓਹੀ ਹਨ ਜਿਨ੍ਹਾਂ ਨੇ ਘਰ ਨੂੰ ਹੀ ਜੰਗਲ ਬਰਾਬਰ (ਭਾਵ ਇਕੋ ਜਿਹਾ) ਸਮਝਿਆ ਹੈ।੧।

(ਹੇ ਭਾਈ!) ਸ੍ਰੇਸ਼ਟ ਸੁਖ (ਪ੍ਰਭੂ ਦਾ ਨਾਮ) ਸਿਮਰਿਆਂ ਹੀ ਪ੍ਰਾਪਤ ਕਰ ਸਕੀਦਾ ਹੈ। (ਇਸ ਲਈ ਆਪਣੇ) ਆਤਮੇ ਵਿਚ ਹੀ ਪਿਆਰ ਨਾਲ ਪਰਮਾਤਮਾ ਦਾ ਨਾਮ ਸਿਮਰੋ।੧।ਰਹਾਉ।

(ਹੇ ਭਾਈ!) ਜੱਟਾਂ (ਵਧਾ ਲਈਆਂ, ਉਨ੍ਹਾਂ ਉਤੇ ਸੁਆਹ) ਦਾ ਲੇਪ ਕਰ ਦਿੱਤਾ, (ਜਾਂ) ਕਿਸੇ ਗੁਫਾ ਵਿਚ (ਜਾ) ਵਾਸਾ ਕੀਤਾ (ਪਰ ਨਾਮ ਸਿਮਰਨ ਤੋਂ ਬਿਨਾਂ ਇਸ ਤਰ੍ਹਾਂ ਦੇ ਕਰਮਾਂ ਨਾਲ ਮੁਕਤੀ ਨਹੀਂ ਹੁੰਦੀ)। ਜਿਨ੍ਹਾਂ ਨੇ (ਆਪਣਾ) ਮਨ ਜਿਤ ਲਿਆ (ਉਨ੍ਹਾਂ ਨੇ ਮਾਨੋ ਸਾਰਾ) ਜਗਤ ਜਿਤ ਲਿਆ, ਜਿਸ ਕਰਕੇ ਉਹ ਮਾਇਆ (ਵਿਸ਼ਿਆਂ) ਤੋਂ ਉਪਰਾਮ ਹੋ ਗਏ।੨।

(ਹੇ ਭਾਈ!) ਸੁਰਮਾ ਹਰ ਕੋਈ ਪਾ ਲੈਂਦਾ ਹੈ ਪਰ ਸੁਰਮਾ ਪਾਉਣ ਦੀ ਭਾਵਨਾ ਵਿਚ ਰਤਾ ਕੁ ਫ਼ਰਕ ਹੈ। ਕੋਈ ਸੋਹਣਾ ਬਣਨ ਲਈ ਵਿਕਾਰਾਂ ਵਸ ਹੋ ਕੇ ਸੁਰਮਾ ਪਾਂਦਾ ਹੈ ਅਤੇ ਕੋਈ ਮਨੁੱਖ ਨਜ਼ਰ ਵਧਾਉਣ ਅਥਵਾ ਸਾਫ ਰਖਣ ਲਈ ਪਾਂਦਾ ਹੈ। ਪਰ ਜਿਨ੍ਹਾਂ ਨੇ ਗੁਰੂ ਦੇ ਗਿਆਨ ਦਾ ਸੁਰਮਾ (ਆਪਣੀਆਂ) ਅੱਖਾਂ ਵਿਚ ਪਾਇਆ ਹੈ, ਕੇਵਲ ਓਹ ਅੱਖਾਂ ਹੀ (ਪ੍ਰਭੂ ਦੀ ਦਰਗਾਹ ਵਿਚ) ਪਰਵਾਨ ਹਨ।੩।

ਕਬੀਰ ਆਖਦਾ ਹੈ ਕਿ (ਮੈਨੂੰ) ਗੁਰੂ ਨੇ ਚੰਗੀ ਤਰ੍ਹਾਂ ਸਮਝਾ ਕੇ ਬ੍ਰਹਮ-ਗਿਆਨ ਬਖਸ਼ਿਸ਼ ਕਰ ਦਿੱਤਾ ਹੈ। (ਉਹ) ਪਰਮੇਸ਼ਰ ਮੈਨੂੰ ਅੰਤਰਗਤਿ (ਅੰਤਰ ਆਤਮੇ ਹੀ) ਮਿਲ ਪਿਆ ਹੈ (ਇਸ ਲਈ ਹੁਣ) ਮੇਰਾ ਮਨ (ਜੰਗਲ, ਗੁਫਾ ਆਦਿ) ਕਿਸੇ ਪਾਸੇ ਵੀ ਨਹੀਂ ਜਾਂਦਾ (ਭਾਵ ਗੁਰੂ ਦੇ ਮਿਲਣ ਕਰਕੇ) ਸਭ ਭਟਕਣਾਂ ਮੁਕ ਗਈ ਹੈ।੪।੨।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਚਾਰ ਵਰਨ ਤੇ ਚਾਰ ਆਸ਼ਰਮਾਂ ਦੀ ਪਰੰਪਰਾ ਵਿਚੋਂ ਬਾਨਪ੍ਰਸਤੀ (ਸੰਨਿਆਸ) ਲੈ ਕੇ ਜੰਗਲਾਂ ਵਿਚ ਭਗਤੀ ਕਰਨਾ ਕਈ ਬੜਾ ਮਹੱਤਵ ਸਮਝਦੇ ਹਨ। ਪਰ ਭਗਤ ਕਬੀਰ ਜੀ 'ਗ੍ਰਿਹੁ ਤਜਿ ਬਨ ਖੰਡ ਜਾਈਐ, ਚੁਨਿ ਖਾਈਐ ਕੰਦਾ॥' (ਪੰਨਾ ੮੫੫) ਵਾਲੀ ਕ੍ਰਿਆ ਨਾਲ ਸਹਿਮਤ ਨਹੀਂ ਹਨ ਕਿਉਂਕਿ ਲੋੜ

ਤਾਂ ਵਿਕਾਰਾਂ ਨੂੰ ਤਿਆਗਣ ਦੀ ਹੈ ਨਾ ਕਿ ਘਰ? ਇਸ ਲਈ ਆਪ ਜੀ ਫੁਰਮਾਉਂਦੇ ਹਨ:-

**ਬਨਹਿ ਬਸੇ ਕਿਉ ਪਾਈਐ, ਜਉ ਲਉ ਮਨਹੁ ਨ ਤਜਹਿ ਬਿਕਾਰ॥**

**ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ ॥**

ਸਭ ਤੋਂ ਸ਼੍ਰੋਮਣੀ ਵਿਕਾਰ 'ਹਉਮੈ' ਹੈ। ਜਿਸ ਨੇ 'ਹਉ' ਨਹੀਂ ਤਜੀ ਉਹ ਤਿਆਗੀ ਨਹੀਂ ਹੋ ਸਕਦਾ:-

**ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ ॥** [ਪੰਨਾ ੧੧੪੦

ਗੁਰੂ ਗੋਬਿੰਦ ਸਿੰਘ ਜੀ ਨੇ ਵੀ ਘਰ ਨੂੰ ਹੀ ਬਨ ਸਮਝਣ ਦੀ ਪ੍ਰੇਰਨਾ ਦਿੱਤੀ ਹੈ:-

**ਬਨ ਸੇ ਸਦਨ ਸਭੈ ਕਰਿ ਸਮਝੋ, ਮਨਿ ਹੀ ਮਾਹਿ ਉਦਾਸਾ ॥**

**ਜਤ ਕੀ ਜਟਾ ਜੋਗ ਕੋ ਮਜਨ, ਨੇਮ ਕੇ ਨਖਨ ਬਢਾਓ ॥**

**ਗਿਆਨ ਗੁਰੂ ਆਤਮ ਉਪਦੇਸਹੁ, ਨਾਮ ਬਿਭੂਤਿ ਲਗਾਓ ॥** [ਸ਼ਬਦ ਹਜ਼ਾਰੇ ਪਾ:੧੦

ਇਸ ਤਰ੍ਹਾਂ, ਹਿਰਦੇ ਵਿਚ ਹੀ ਰਾਮ ਨਾਮ ਦਾ ਰੰਗ ਲਗ ਜਾਂਦਾ ਹੈ ਜਿਵੇਂ ਕਿ ਭਗਤ ਰਾਮਾਨੰਦ ਨੂੰ ਲਗਾ ਸੀ:-

**ਕਤ ਜਾਈਐ ਰੇ ਘਰਿ ਲਾਗੋ ਰੰਗੁ॥ ਮੇਰਾ ਚਿਤੁ ਨ ਚਲੈ, ਮਨੁ ਭਇਓ ਪੰਗੁ॥** [ਪੰਨਾ ੧੧੯੫

ਗੁਫਾ ਵਿਚ ਵਸਣ ਨਾਲ ਕਾਮ, ਕ੍ਰੋਧ ਆਦਿਕ ਵੈਰੀ ਵਸ ਵਿਚ ਨਹੀਂ ਆਉਂਦੇ ਅਤੇ ਨਾ ਹੀ ਮਨ ਉਦਾਸ ਹੁੰਦਾ ਹੈ। ਸਿਧਾਂਤ ਇਹ ਹੈ ਕਿ ਗੁਰੂ ਦਾ ਗਿਆਨ ਪ੍ਰਾਪਤ ਹੋ ਜਾਵੇ ਤਾਂ ਹੀ ਮਨ ਦਾ ਟਿਕਾਉ ਹੋ ਸਕਦਾ ਹੈ। ਭਗਤ ਜੀ ਨੇ ਇਕੋ ਤੱਤ ਦੀ ਗੱਲ ਆਖ ਦਿੱਤੀ ਹੈ:-

**ਮਨੁ ਜੀਤੇ ਜਗੁ ਜੀਤਿਆ, ਜਾਂ ਤੇ ਬਿਖਿਆ ਤੇ ਹੋਇ ਉਦਾਸੁ॥**

ਬਸ, ਜਦੋਂ ਵਿਸ਼ੇ ਵਿਕਾਰਾਂ ਤੇ ਕਾਬੂ ਪਾ ਲਿਆ, ਮਨ ਜਿਤਿਆ ਗਿਆ। ਫਿਰ ਨਿਰੇ ਤਿਆਗ ਦੀ ਨਹੀਂ, ਇਸ ਦੇ ਨਾਲ ਸਹਜ ਬੈਰਾਗ ਦੀ ਲੋੜ ਹੈ। ਗ੍ਰਿਹਸਤੀ ਜੀਵਨ ਵਿਚ ਹੀ ਪਰਮੇਸ਼ਰ ਨਾਲ ਪ੍ਰੇਮ ਕੀਤਿਆਂ ਨਾਮ ਰੂਪੀ ਸੁੱਚਾ ਸੁਖ ਤੇ ਅਨੰਦ ਪ੍ਰਾਪਤ ਹੋ ਜਾਂਦਾ ਹੈ।

ਬਹੁਤੇ ਲੋਕ ਮੂੰਹ ਜ਼ਬਾਨੀ ਗਿਆਨ ਦੀਆਂ ਗਲਾਂ ਕਰਦੇ ਰਹਿੰਦੇ ਹਨ ਪਰ ਨਿਰੀਆਂ ਗਲਾਂ ਨਾਲ ਹਿਰਦੇ ਵਿਚ ਨਾਮ ਪ੍ਰਕਾਸ਼ ਨਹੀਂ ਹੁੰਦਾ। ਜੇ ਨੇਤਰਾਂ ਵਿਚ ਯਥਾਰਥ (ਗਿਆਨ ਰੂਪੀ) ਸੁਰਮਾ ਪਾਇਆ ਜਾਏ ਤਾਂ ਬ੍ਰਹਮ-ਦ੍ਰਿਸ਼ਟੀ ਉਜਾਗਰ ਹੁੰਦੀ ਹੈ ਜਿਸ ਵਿਚ ਵਿਸ਼ਿਆਂ ਦੀ ਮੈਲ ਨਹੀਂ ਲਗਦੀ। ਜਿਸ ਜਗਿਆਸੂ ਨੂੰ ਗੁਰੂ ਦੇ ਬਖਸ਼ੇ ਹੋਏ ਗਿਆਨ ਦੁਆਰਾ ਨਿਜ ਸਰੂਪ ਦੀ ਪਹਿਚਾਨ ਹੋ ਜਾਂਦੀ ਹੈ ਉਸ ਦਾ ਮਨ ਲੋਕ ਪਰਲੋਕ ਦੇ ਪਦਾਰਥਾਂ ਦੀ ਇਛਾ ਨਹੀਂ ਕਰਦਾ। ਉਹ ਗ੍ਰਿਹਸਤੀ ਜੀਵਨ ਵਿਚ ਵਿਚਰਦਿਆਂ ਹੀ ਮਾਇਕ ਪਦਾਰਥਾਂ ਵਲੋਂ ਉਦਾਸ ਰਹਿੰਦਾ ਹੈ ਅਤੇ ਪਰਮੇਸ਼ਰ ਦਾ ਨਿਰੰਤਰ ਸਿਮਰਨ ਕਰਦਾ ਹੈ।

**ਰਿਧਿ ਸਿਧਿ ਜਾ ਕਉ ਫੁਰੀ, ਤਬ ਕਾਹੂ ਸਿਉ ਕਿਆ ਕਾਜ ॥ ਤੇਰੇ ਕਹਨੇ ਕੀ ਗਤਿ ਕਿਆ ਕਹਉ, ਮੈ ਬੋਲਤ ਹੀ ਬਡ ਲਾਜ ॥੧॥ ਰਾਮੁ ਜਿਹ ਪਾਇਆ ਰਾਮ ॥ ਤੇ ਭਵਹਿ ਨ ਬਾਰੈ ਬਾਰ ॥੧॥ਰਹਾਉ॥ ਝੂਠਾ ਜਗੁ ਡਹਕੈ ਘਨਾ, ਦਿਨ ਦੁਇ ਬਰਤਨ ਕੀ ਆਸ ॥ ਰਾਮ ਉਦਕੁ ਜਿਹ ਜਨ ਪੀਆ, ਤਿਹਿ ਬਹੁਰਿ ਨ ਭਈ ਪਿਆਸ ॥੨॥ ਗੁਰ ਪ੍ਰਸਾਦਿ ਜਿਹ ਬੂਝਿਆ, ਆਸਾ ਤੇ ਭਇਆ ਨਿਰਾਸੁ ॥ ਸਭੁ ਸਚੁ ਨਦਰੀ**

**ਆਇਆ, ਜਉ ਆਤਮ ਭਇਆ ਉਦਾਸੁ ॥੩॥ ਰਾਮਨਾਮ ਰਸੁ ਚਾਖਿਆ, ਹਰਿਨਾਮਾ ਹਰ ਤਾਰਿ ॥ ਕਹੁ ਕਬੀਰ ਕੰਚਨੁ ਭਇਆ, ਭ੍ਰਮੁ ਗਇਆ ਸਮੁਦ੍ਰੈ ਪਾਰਿ ॥੪॥੩॥**

**ਪਦ ਅਰਥ:** ਰਿਧਿ ਸਿਧਿ=ਰਿਧੀ ਸਿਧੀ, ਪਦਾਰਥਕ ਸ਼ਕਤੀਆਂ। ਫੁਰੀ=ਸਫੁਰਨ ਹੋਈ। ਕਾਹੂ ਸਿਉ=ਕਿਸੇ ਨਾਲ। ਗਤਿ=ਹਾਲਤ। ਕਿਆ ਕਹਉ=ਮੈਂ ਕੀ ਆਖਾਂ?। ਬਡ ਲਾਜ=ਵੱਡੀ ਸ਼ਰਮ।੧। ਤੇ=ਓਹ। ਭਵਹਿ ਨ ਬਾਰੈ ਬਾਰ=ਦਰ ਦਰ ਤੇ ਨਹੀਂ ਭਟਕਦੇ ਫਿਰਦੇ।੧।ਰਹਾਉ। ਡਹਕੇ ਘਨਾ=ਬਹੁਤ ਭਟਕਦਾ ਹੈ। ਬਰਤਨ=ਵਰਤਣ। ਉਦਕੁ=ਪਾਣੀ, ਅੰਮ੍ਰਿਤ ਜਲ। ਤਿਹਿ=ਉਨ੍ਹਾਂ ਨੂੰ।੨। ਨਿਰਾਸੁ=ਆਸਾ ਤੋਂ ਰਹਿਤ, ਨਿਸ਼ਕਾਮ। ਉਦਾਸੁ=ਉਪਰਾਮ।੩। ਹਰ ਤਾਰਿ=ਹਰੇਕ ਤਾਲ ਵਿਚ। ਕੰਚਨੁ=ਸੋਨਾ। ਭ੍ਰਮ=ਭਰਮ। ਸਮੁਦ੍ਰੈ ਪਾਰਿ=ਸਮੁੰਦਰ ਤੋਂ ਪਾਰ (ਭਾਵ ਦੂਰ ਹੋ ਗਿਆ)।੫।

**ਅਰਥ:** (ਹੇ ਭਾਈ!) ਜਿਸ (ਮਨੁੱਖ) ਨੂੰ ਰਿਧੀ ਸਿਧੀ (ਵਾਲੀ ਸ਼ਕਤੀ) ਫੁਰੀ ਹੈ, ਉਸ ਦਾ ਹੋਰ ਕਿਸੇ ਨਾਲ ਕੀ ਕੰਮ (ਭਾਵ ਕੋਈ ਗ਼ਰਜ਼ ਨਹੀਂ)। (ਹੇ ਜੋਗੀ!) ਤੇਰੇ ਆਖਣ ਦੀ ਹਾਲਤ ਬਾਰੇ ਮੈਂ ਕੀ ਦਸਾਂ (ਤੂੰ ਝੂਠ ਬੋਲਦਾ ਹੈਂ, ਮੈਨੂੰ ਤੇਰੇ ਨਾਲ) ਬੋਲਦਿਆਂ ਵੀ ਸ਼ਰਮ ਆਉਂਦੀ ਹੈ।੧।

(ਹੇ ਭਾਈ!) ਜਿਨ੍ਹਾਂ ਨੇ ਗੁਰੂ (ਵਾਹਿਗੁਰੂ) ਨੂੰ ਪਾ ਲਿਆ ਹੈ ਉਹ (ਭਿਛਿਆ ਮੰਗਣ ਲਈ ਤੇਰੇ ਵਾਂਗ) ਦਰ ਦਰ ਉਤੇ ਨਹੀਂ ਭਟਕਦੇ ਫਿਰਦੇ।੧।ਰਹਾਉ।

(ਹੇ ਜੋਗੀ!) ਇਹ ਝੂਠਾ (ਨਾਸ਼ਮਾਨ) ਜਗਤ (ਉਨ੍ਹਾਂ ਪਦਾਰਥਾਂ ਲਈ) ਬਹੁਤ ਹੀ ਭਟਕਦਾ ਫਿਰਦਾ ਹੈ (ਜਿਨਾਂ ਪਦਾਰਥਾਂ ਨੂੰ) ਦੋ ਦਿਨ ਵਰਤਣ ਦੀ (ਤੁਛ ਜਿਹੀ ਆਸਾ ਹੈ)। ਜਿਨ੍ਹਾਂ (ਮਨੁੱਖਾਂ) ਨੇ ਪ੍ਰਭੂ ਦਾ ਨਾਮ ਅੰਮ੍ਰਿਤ ਪੀਤਾ ਉਨ੍ਹਾਂ ਨੂੰ ਫਿਰ (ਪਦਾਰਥਾਂ ਦੀ) ਪਿਆਸ ਨਹੀਂ ਲਗੀ।੨।

(ਹੇ ਭਾਈ!) ਗੁਰੂ ਦੀ ਕਿਰਪਾ ਨਾਲ ਜਿਸ ਨੇ (ਜੀਵਨ ਮਨੋਰਥ) ਸਮਝ ਲਿਆ ਹੈ, ਉਹ ਆਸਾਂ ਤੋਂ ਨਿਰਾਸ ਹੋ ਜਾਂਦਾ ਹੈ (ਭਾਵ ਮਾਇਆ ਦੇ ਪ੍ਰਭਾਵ ਤੋਂ ਉਪਰ ਉਠ ਜਾਂਦਾ ਹੈ)। ਜਦ (ਉਸ ਦਾ) ਆਤਮਾ ਉਦਾਸ ਹੋ ਗਿਆ (ਭਾਵ ਮਾਇਆ ਤੋਂ ਨਿਰਲੇਪ ਹੋ ਗਿਆ ਉਸ ਨੂੰ) ਹਰ ਥਾਂ ਸਦਾ ਥਿਰ ਰਹਿਣ ਵਾਲਾ ਪ੍ਰਭੂ ਦਿਸ ਪਿਆ।੩।

(ਹੇ ਭਾਈ! ਜਿਸ ਜੀਵ ਨੇ) ਪਰਮੇਸ਼ਰ ਦੇ ਨਾਮ ਦਾ ਰਸ (ਸੁਆਦ) ਚਖ ਲਿਆ ਹੈ (ਉਹ) ਹਰੇਕ ਕੌਤਕ ਵਿਚ ਪ੍ਰਭੂ ਦਾ ਨਾਮ ਹੀ ਸੁਣਦਾ ਹੈ। ਕਬੀਰ! (ਤੂੰ) ਇਹ ਆਖ! ਕਿ ਜਿਵੇਂ (ਲੋਹਾ ਪਾਰਸ ਨਾਲ ਛੋਹ ਕੇ) ਸੋਨਾ ਬਣ ਗਿਆ (ਇਸ ਤਰ੍ਹਾਂ ਉਸ ਰਸੀਏ ਮਨੁੱਖ ਦਾ) ਭਰਮ ਸਮੁੰਦਰ ਤੋਂ ਪਾਰ ਭਾਵ ਦੂਰ ਹੋ ਗਿਆ।੪।੩।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਰਿਧੀ ਸਿਧੀ ਦਾ ਢੰਢੋਰਾ ਪਿਟ ਕੇ ਆਪਣੇ ਜਾਲ ਵਿਚ ਫਸਾਉਣ ਵਾਲਿਆਂ ਦੀ ਕੋਈ ਕਮੀ ਨਹੀਂ ਪਰ ਭਗਤ ਕਬੀਰ ਜੀ ਅਜਿਹੇ ਮਾਇਆ-ਵਾਦੀ ਲੋਕਾਂ ਨੂੰ ਪਸੰਦ ਨਹੀਂ ਕਰਦੇ। ਸਗੋਂ ਵਿਅੰਗਮਈ ਰੁਚੀ ਵਾਲੇ ਢੰਗ ਨਾਲ ਆਖਦੇ ਹਨ:-

**ਤੇਰੇ ਕਹਨੇ ਕੀ ਗਤਿ ਕਿਆ ਕਹਉ, ਮੈ ਬੋਲਤ ਹੀ ਬਡ ਲਾਜ ॥**

ਜਿਨ੍ਹਾਂ ਨੂੰ ਜੀਵਨ ਸਿਧੀ ਪ੍ਰਾਪਤ ਹੋ ਜਾਵੇ ਉਨ੍ਹਾਂ ਨੂੰ ਬੂਹੇ ਬੂਹੇ ਅਲਖ ਜਗਾਉਣ ਦੀ ਕੀ ਲੋੜ ਪਈ ਹੈ? ਹੈਰਾਨੀ ਦੀ ਗੱਲ ਇਹ ਹੈ ਕਿ ਜਦੋਂ ਰਿਧੀ ਸਿਧੀ ਆ ਗਈ ਤਾਂ ਲੋਕਾਂ ਪਾਸੋਂ ਮੰਗਣ ਦਾ ਕੀ ਕੰਮ? ਅਸਲ ਵਿਚ ਝੂਠਾ ਜਗ ਝੂਠੀਆਂ ਵਸਤਾਂ ਪਿਛੇ ਹੀ ਭਜਦਾ ਫਿਰਦਾ ਹੈ।

ਗੁਰੂ ਦੀ ਕਿਰਪਾ ਨਾਲ ਜਿਸ ਨੂੰ ਸ੍ਵੈ-ਸਰੂਪ ਦੀ ਪਛਾਣ ਹੋ ਗਈ ਉਸ ਨੂੰ ਸਭ ਪਾਸੇ ਪਰੀਪੂਰਨ ਪਰਮੇਸ਼ਰ ਦੇ ਦਰਸ਼ਨ ਹੋ ਗਏ, ਫਿਰ ਉਹ ੧ਓਂ ਦੇ ਰਸ ਵਿਚ ਹੀ ਤਾੜੀ ਲਾਈ ਰਖਦਾ ਹੈ। ਉਸ ਦੇ ਹਿਰਦੇ ਵਿਚ ਕਿਸੇ ਪ੍ਰਕਾਰ ਦੀ ਭਟਕਣਾ ਨਹੀਂ ਰਹਿੰਦੀ।

ਗੋਰਖ ਪੰਥੀਆਂ ਤੇ ਹੋਰ ਸੰਪ੍ਰਦਾਈ ਵਿਦਵਾਨਾਂ ਨੇ ਰਿਧੀਆਂ ਸਿਧੀਆਂ ਬਾਰੇ ਕਈ ਪ੍ਰਕਾਰ ਦੀਆਂ ਚਮਤਕਾਰ ਭਰਪੂਰ ਕਹਾਣੀਆਂ ਤੇ ਲੇਖ ਦਿੱਤੇ ਹਨ ਪਰ ਇਹ ਸਭ ਵਾਮ-ਮਾਰਗੀਆਂ ਵਾਂਗੂੰ ਭੋਗ ਸਾਧਨਾ ਵਿਚ ਹੀ ਫਸਾਉਣ ਵਾਲੀਆਂ ਅਤੇ ਪਰਮਾਤਮਾ ਤੋਂ ਵਿਸ਼ਵਾਸ਼ ਹਟਾਉਣ ਵਾਲੀਆਂ ਹੀ ਸਾਬਤ ਹੁੰਦੀਆਂ ਹਨ। ਇਹ ਸ਼ਕਤੀਆਂ ਮਿਥਿਆਂ ਹਨ। ਭਗਤਾਂ, ਸੰਤਾਂ ਦਾ ਆਸਰਾ ਕੇਵਲ ਪਰਮੇਸ਼ਰ ਹੁੰਦਾ ਹੈ ਕਿਉਂਕਿ ਉਹ ਹੋਰ ਕਿਸੇ ਦੀ ਟੇਕ ਨਹੀਂ ਰਖਦੇ।

ਹਾਂ, ਦੈਵੀ ਵਾਤਾਵਰਣ ਵਿਚ ਕਰਾਮਾਤ ਦੀ ਵਰਤੋਂ ਸੁਤੇ ਹੁੰਦੀ ਹੈ ਪਰ ਗੁਰਮਤਿ ਅਨੁਸਾਰ ਗੁਰੂ ਜਾਂ ਸੰਤ ਇਨ੍ਹਾਂ ਰਿਧੀਆਂ ਸਿਧੀਆਂ ਕਰਾਮਾਤਾਂ ਦਾ ਆਸਰਾ ਨਹੀਂ ਲੈਂਦੇ। ਸਤਿਗੁਰੂ ਆਪਣੇ ਸਿਖ ਨੂੰ ਚਾਰ ਪਦਾਰਥ ਤੁੱਠ ਕੇ ਦਿੰਦੇ ਹਨ, ਪਰ ਗੁਰਸਿਖ ਰਿਧੀਆਂ ਸਿਧੀਆਂ ਮਗਰ ਨਹੀਂ ਜਾਂਦਾ। ਭਾਈ ਸਾਹਿਬ ਗੁਰਦਾਸ ਜੀ ਨੇ ਇਸ ਵੀਚਾਰ ਨੂੰ ਇਉਂ ਅੰਕਿਤ ਕੀਤਾ ਹੈ:-

**ਚਾਰ ਪਦਾਰਥ ਆਖੀਅਨ, ਸਤਿਗੁਰ ਦੇਇ ਨ ਗੁਰਸਿਖ ਮੰਗੈ॥**
**ਅਠ ਸਿਧੀ ਨਿਧੀ ਨਵੈ, ਰਿਧਿ ਨ ਗੁਰਸਿਖ ਢਾਕੈ ਟੰਗੈ ॥** [ਵਾਰ ੨੮-(੨)

ਗੁਰਮਤਿ ਸਿਧਾਂਤ ਵਿਚ ਰਿਧੀ ਸਿਧੀ ਬਾਰੇ ਹੇਠ ਲਿਖੀਆਂ ਪਾਵਨ ਪੰਕਤੀਆਂ ਅੰਤਿਮ ਨਿਰਣੈ ਦਾ ਪ੍ਰਤੀਕ ਹਨ:-

**ਬਿਨੁ ਨਾਵੈ ਪੈਨਣੁ ਖਾਣ ਸਭ ਬਾਦਿ ਹੈ, ਧਿਗ ਸਿਧੀ ਧਿਗੁ ਕਰਮਾਤਿ॥**
**ਸਾ ਸਿਧਿ ਸਾ ਕਰਮਾਤਿ ਹੈ, ਅਚਿੰਤ ਕਰੇ ਜਿਸੁ ਦਾਤਿ ॥** [ਪੰਨਾ ੬੫੦

ਇਸ ਵਿਸ਼ੇ ਤੇ ਵਿਸਥਾਰ ਲਈ ਪੜ੍ਹੋ 'ਸਿਧ ਗੋਸਟਿ' ਪੋਥੀ ਨੌਵੀਂ।

**ਉਦਕ ਸਮੁੰਦ ਸਲਲ ਕੀ ਸਾਖਿਆ, ਨਦੀ ਤਰੰਗ ਸਮਾਵਹਿਗੇ ॥ ਸੁੰਨਹਿ ਸੁੰਨੁ ਮਿਲਿਆ ਸਮਦਰਸੀ, ਪਵਨ ਰੂਪ ਹੋਇ ਜਾਵਹਿਗੇ ॥ ਬਹੁਰਿ, ਹਮ ਕਾਹੇ ਆਵਹਿਗੇ ॥ ਆਵਨ ਜਾਨਾ ਹੁਕਮੁ ਤਿਸੈ ਕਾ, ਹੁਕਮੈ ਬੁਝਿ ਸਮਾਵਹਿਗੇ ॥੧॥ਰਹਾਉ॥ ਜਬ ਚੂਕੈ ਪੰਚ ਧਾਤੁ ਕੀ ਰਚਨਾ, ਐਸੇ ਭਰਮੁ ਚੁਕਾਵਹਿਗੇ ॥ ਦਰਸਨੁ ਛੋਡਿ ਭਏ ਸਮਦਰਸੀ, ਏਕੋ ਨਾਮੁ ਧਿਆਵਹਿਗੇ ॥੨॥ ਜਿਤੁ ਹਮ ਲਾਏ ਤਿਤ ਹੀ ਲਾਗੇ, ਤੈਸੇ ਕਰਮ ਕਮਾਵਹਿਗੇ ॥ ਹਰਿ ਜੀ ਕ੍ਰਿਪਾ ਕਰੇ ਜਉ ਅਪਨੀ, ਤੌ ਗੁਰ ਕੇ ਸਬਦਿ ਸਮਾਵਹਿਗੇ ॥੩॥ ਜੀਵਤ ਮਰਹੁ, ਮਰਹੁ ਫੁਨਿ ਜੀਵਹੁ, ਪੁਨਰਪਿ ਜਨਮ ਨ ਹੋਈ ॥ ਕਹੁ ਕਬੀਰ ਜੋ ਨਾਮਿ ਸਮਾਨੇ, ਸੁੰਨ ਰਹਿਆ ਲਿਵ ਸੋਈ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਮਾਵਹਿੰਗੇ, ਆਵਹਿੰਗੇ, ਚੁਕਾਵਹਿੰਗੇ, ਧਿਆਵਹਿੰਗੇ, ਕਮਾਵਹਿੰਗੇ।

**ਨੋਟ-** 'ਦਰਪਣ' ਦੇ ਕਰਤਾ ਨੇ ਇਹ ਨੋਟ ਦਿੱਤਾ ਹੈ ਕਿ ਹਰੇਕ ਤੁਕ ਦੇ ਅਖੀਰ ਉਤੇ ਅੱਖਰ 'ਗੇ' ਨੂੰ ਪਦ ਪੂਰਤੀ ਲਈ ਸਮਝਣਾ ਚਾਹੀਦਾ ਹੈ ਕਿਸੇ ਭਵਿਖਤ ਦੀ ਗੱਲ ਨਹੀਂ ਕਰ ਰਹੇ। ਨਾਮ-ਸਿਮਰਨ ਅਥਵਾ ਬੰਦਗੀ ਨਾਲ

ਜੋ ਹਾਲਤ ਬਣਦੀ ਹੈ, ਉਸ ਦਾ ਜ਼ਿਕਰ ਹੈ। ਸਿਮਰਨ ਨੇ ਹੁਣੇ ਹੀ, ਐਸ ਵੇਲੇ ਹੀ, ਇਸੇ ਜੀਵਨ ਵਿਚ ਹੀ ਤਬਦੀਲੀ ਲਿਆਉਣੀ ਹੈ।

'ਸ਼ਬਦਾਰਥ' ਵਿਚ ਦਿੱਤਾ ਨੋਟ ਵੀ ਪਾਠਕਾਂ ਦੀ ਗਿਆਤ ਲਈ ਅੰਕਿਤ ਕਰਨਾ ਉਚਿਤ ਹੋਵੇਗਾ:

ਇਸ ਸ਼ਬਦ ਦੀਆਂ ਤੁੱਕਾਂ ਦੇ ਅੰਤਲੇ ਲਫ਼ਜ਼ ਦੇ ਹਾਹੇ ਨਾਲ ਸਿਹਾਰੀ ਆਈ ਹੈ (ਸਮਾਵਹਿ ਗੇ, ਜਾਵਹਿ ਗੇ ਆਦਿ) ਕਈਆਂ ਪੁਰਾਤਨ ਬੀੜਾਂ ਵਿਚ ਨੇਮ ੧੫ ਵਾਲੇ ਨੋਟ ਅਨੁਸਾਰ ਇਨ੍ਹਾਂ ਸਾਰੇ ਲਫ਼ਜ਼ਾਂ ਵਿਚ ਹਾਹਾ ਮੁਕਤਾ ਆਇਆ ਹੈ (ਸਮਾਵਹਗੇ, ਜਾਵਹਗੇ, ਖਾਵਹਗੇ, ਚੁਕਾਵਹਗੇ ਆਦਿ) ਦੇਖੋ ਪੰਨਾ ੧੩੨੯ ਫੁਟ ਨੋਟ ਵਾਲਾ ਸ਼ਬਦ। ਅਸਲ ਵਿਚ 'ਗਾ, ਗੀ, ਗੇ' ਦੀ ਵਰਤੋਂ ਸੁਭਾਵਿਕ ਤੌਰ ਤੇ ਹੀ ਭਵਿੱਖਤ ਕਾਲ ਦੀ ਸੂਚਕ ਹੁੰਦੀ ਹੈ।

**ਪਦ ਅਰਥ:** ਉਦਕ=ਪਾਣੀ। ਸਲਲ=ਪਾਣੀ। ਸਾਖਿਆ=ਵਾਂਗ। ਤਰੰਗ=ਲਹਿਰਾਂ। ਸਮਾਵਹਿਗੇ=ਲੀਨ ਹੋ ਜਾਵਾਂਗੇ। ਸੁੰਨਹਿ=ਸੁੰਨ ਵਿਚ, ਅਫੁਰ ਪ੍ਰਭੂ ਵਿਚ। ਸੁੰਨੁ=ਆਤਮਾ। ਸਮ=ਬਰਾਬਰ। ਪਾਵਨ=ਹਵਾ।੧। ਬਹੁਰਿ=ਮੁੜ ਕੇ। ਕਾ ਹੇ=ਕਿਸ ਲਈ। ਬੁਝਿ=ਸਮਝ ਕੇ।੧।ਰਹਾਉ। ਪੰਚ ਧਾਤੁ ਕੀ ਰਚਨਾ=ਪੰਜਾਂ ਤੱਤਾਂ ਦੀ ਰਚਨਾ। ਚੁਕਾਵਹਿਗੇ=ਦੂਰ ਕਰ ਦਿਆਂਗੇ। ਦਰਸਨੁ=ਭੇਖ, ਵਖ ਵਖ ਸੰਪ੍ਰਦਾਵਾਂ ਦੀ ਪਹਿਚਾਣ ਚਿੰਨ ਆਦਿ। ਸਮਦਰਸੀ=ਇਕੋ ਜਿਹੇ।੨। ਪੁਨਰਪਿ=ਫਿਰ, ਦੁਬਾਰਾ। ਸੋਈ=ਉਹ (ਮਨੁੱਖ)।੪।

**ਅਰਥ:** (ਹੇ ਭਾਈ!) ਜਿਵੇਂ ਪਾਣੀ ਸਮੁੰਦਰ ਦੇ ਪਾਣੀ ਵਿਚ ਮਿਲ ਕੇ ਇਕਸਾਰ ਹੋ ਜਾਂਦਾ ਹੈ, (ਅਤੇ) ਨਦੀ ਦੇ ਪਾਣੀ ਦੀਆਂ ਲਹਿਰਾਂ (ਜਿਵੇਂ ਨਦੀ ਦੇ ਪਾਣੀ ਵਿਚ) ਸਮਾਅ ਜਾਂਦੀਆਂ ਹਨ, (ਇਸੇ ਤਰ੍ਹਾਂ) ਅਫੁਰ ਆਤਮਾ (ਜਦੋਂ) ਬ੍ਰਹਮ ਵਿਚ ਲੀਨ ਹੋਇਆ ਸਮਦਰਸੀ ਹੋ ਜਾਂਦਾ ਹੈ,(ਤਿਵੇਂ ਅਸੀਂ) ਪੌਣ ਦਾ ਰੂਪ ਹੋ ਜਾਵਾਂਗੇ (ਭਾਵ ਉਸ ਪਵਨ ਰੂਪ ਪ੍ਰਭੂ ਵਿਚ ਅਭੇਦ ਹੋ ਜਾਵਾਂਗੇ)।੧।

ਹੇ ਭਾਈ! ਫਰ ਅਸੀਂ ਕਿਸ ਲਈ (ਸੰਸਾਰ ਤੇ) ਆਵਾਂਗੇ? (ਭਾਵ ਨਹੀਂ ਆਵਾਂਗੇ)। ਆਉਣਾ ਜਾਣਾ, (ਭਾਵ ਜੰਮਣ ਮਰਣਾ) ਉਸ (ਪ੍ਰਭੂ ਦਾ) ਹੁਕਮ ਹੈ (ਅਤੇ ਅਸੀਂ ਉਸ ਪ੍ਰਭੂ ਦੇ) ਹੁਕਮ ਨੂੰ ਸਮਝ ਕੇ (ਉਸ ਹੁਕਮ ਵਿਚ ਹੀ) ਸਮਾਅ ਜਾਵਾਂਗੇ।੧।ਰਹਾਉ।

(ਹੇ ਭਾਈ!) ਜਦੋਂ ਪੰਜਾਂ ਤਤਾਂ ਦੀ ਰਚਨਾ (ਭਾਵ ਸਰੀਰਕ ਮੋਹ) ਦੂਰ ਹੋ ਜਾਵੇਗਾ, ਇਸ ਤਰ੍ਹਾਂ ਭਟਕਣਾ ਨੂੰ ਦੂਰ ਕਰ ਦਿਆਂਗੇ। (ਵੱਖ ਵੱਖ ਸੰਪ੍ਰਦਾਵਾਂ ਦਾ) ਭੇਖ ਛੱਡ ਕੇ ਅਸੀਂ ਸਮਦਰਸੀ ਹੋ ਗਏ ਹਾਂ (ਅਤੇ ਹੁਣ) ਇਕੋ ਨਾਮ ਹੀ ਸਿਮਰਾਂਗੇ।੨।

(ਹੇ ਭਾਈ!) ਜਿਸ ਪਾਸੇ (ਉਸ ਪ੍ਰਭੂ ਨੇ ਸਾਨੂੰ) ਲਾਇਆ ਹੈ ਉਸ ਪਾਸੇ ਹੀ ਅਸੀਂ ਲਗੇ ਹਾਂ (ਜਿਸ ਤਰ੍ਹਾਂ ਦੇ ਉਹ ਕੰਮ ਕਰਾਏਗਾ ਅਸੀਂ) ਉਸ ਤਰ੍ਹਾਂ ਦੇ ਕੰਮ ਕਰਾਂਗੇ। ਹਰੀ ਜੀ ਜਦ ਆਪਣੀ ਮਿਹਰ ਕਰਨਗੇ ਤਾਂ (ਅਸੀਂ) ਗੁਰੂ ਦੇ ਸ਼ਬਦ ਵਿਚ ਲੀਨ ਹੋ ਜਾਵਾਂਗੇ।੩।

(ਹੇ ਭਾਈ!) ਜੀਵਤ-ਭਾਵ ਤੋਂ ਮਰੋ (ਭਾਵ ਵਿਕਾਰਾਂ ਵਲੋਂ) ਮਰੋ, ਫਿਰ ਜੀਵੋ, (ਫਿਰ ਤੁਹਾਡਾ) ਜਨਮ ਨਹੀਂ ਹੋਵੇਗਾ। ਕਬੀਰ! (ਇਹ) ਆਖ (ਕਿ ਜੋ ਮਨੁੱਖ) ਨਾਮ ਵਿਚ ਲੀਨ ਹੋ ਗਏ ਹਨ, ਉਨ੍ਹਾਂ ਦਾ ਆਤਮਾ ਵੀ ਅਫੁਰ ਵਾਹਿਗੁਰੂ ਵਿਚ ਲੀਨ ਹੋ ਗਿਆ ਹੈ।੪।੪।

## ਸਾਰੰਸ਼ ਅਤੇ ਸਿਧਾਂਤ

ਜਦੋਂ ਭਰਮ ਸਮੁੰਦਰੋਂ ਪਾਰ ਹੋ ਜਾਏ ਤਾਂ 'ਬਹੁਰਿ ਹਮ ਕਾਹੇ ਆਵਹਿਗੇ' ਵਾਲੀ ਅਵਸਥਾ ਬਣਦੀ ਹੈ। ਸੰਸਾਰ ਤੇ ਆਣਾ ਤੇ ਸੰਸਾਰ ਤੋਂ ਜਾਣਾ ਇਹ ਪਰਮੇਸ਼ਰ ਦੀ ਹੁਕਮੀ ਖੇਡ ਹੈ। ਪੰਚਮ ਗੁਰਦੇਵ ਜੀ ਦੇ ਅੰਮ੍ਰਿਤ

ਬਚਨ ਹਨ:-

**ਆਵਨ ਜਾਨ ਇਕੁ ਖੇਲੁ ਬਨਾਇਆ ॥** [ਪੰਨਾ ੨੯੪

ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ ਕਿ:-

**ਹਰਿ ਸਰੁ ਸਾਗਰੁ ਹਰਿ ਹੈ ਆਪੇ, ਇਹੁ ਜਗੁ ਹੈ ਸਭੁ ਖੇਲੁ ਖੇਲਈਆ॥** [ਪੰਨਾ ੮੩੫

ਹੁਕਮੀ ਬੰਦਾ ਬਨਿਆਂ ਹੀ ਤੱਤ ਗਿਆਨ ਦੀ ਸੋਝੀ ਆਉਂਦੀ ਹੈ ਕਿ ਅਸੀਂ ਆਪ ਕੁਝ ਕਰਨ ਜੋਗੇ ਨਹੀਂ, ਜਿਸ ਜਿਸ ਕੰਮ ਵਿਚ ਪ੍ਰਭੂ ਨੇ ਲਾਇਆ ਹੈ, ਅਸੀਂ ਉਹ ਉਹ ਕੰਮ ਕਰ ਰਹੇ ਹਾਂ। ਫਿਰ ਪਤਾ ਲਗਦਾ ਹੈ ਕਿ ਨਾਮ ਜਪਣਾ ਵੀ ਆਪਣੇ ਵਸ ਵਿਚ ਨਹੀਂ ਹੈ:-

**ਹਰਿ ਜੀ ਕ੍ਰਿਪਾ ਕਰੇ ਜਉ ਅਪਨੀ, ਤੌ ਗੁਰ ਕੇ ਸਬਦਿ ਸਮਾਵਹਿਗੇ ॥**

ਜਿਹੜੇ ਮਨੁੱਖ ਨਾਮ ਨਹੀਂ ਜਪਦੇ, ਹੋਰ ਕਰਮ ਕਰਦੇ ਹਨ ਉਨ੍ਹਾਂ ਦਾ ਪੁਨਰਪ ਜਨਮ ਹੁੰਦਾ ਹੈ। ਪਰ ਜੋ ਪਰਮੇਸ਼ਰ ਦੇ ਨਾਮ ਵਿਚ ਰੰਗੇ ਜਾਂਦੇ ਹਨ, ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦੇ ਹਨ। ਸਿਧਾਂਤ ਇਹ ਹੈ ਕਿ ਲਿਵ ਲਾ ਕੇ ਨਾਮ ਜਪਣ ਨਾਲ ਹੀ ਅਸੀਂ ਸਮੁੰਦਰ ਤੇ ਪਾਣੀ ਦੀਆਂ ਲਹਿਰਾਂ ਵਾਂਗ ਵਾਹਿਗੁਰੂ ਸਮੁੰਦਰ ਵਿਚ ਇਕਮਿਕ ਹੋ ਸਕਦੇ ਹਾਂ। ਇਸ ਤੋਂ ਇਲਾਵਾ ਹੋਰ ਕੋਈ ਸਾਧਨ ਨਹੀਂ ਹੈ।

ਵੇਦ ਵੀ ਕਹਿੰਦੇ ਹਨ ਕਿ ਤਤੁ-ਵੇਤਾ ਦੇ ਸੁਆਸ ਸਰੀਰ ਚੋਂ ਨਿਕਲ ਕੇ ਕਿਤੇ ਬਾਹਰ ਨਹੀਂ ਜਾਂਦੇ, ਸਰੀਰ ਦੇ ਅੰਦਰ ਹੀ ਉਹ ਜਦੋਂ ਬ੍ਰਹਮ ਗਿਆਨ ਦੀ ਅਗਨੀ ਨੂੰ ਪ੍ਰਚੰਡ ਕਰਦਾ ਹੈ ਤਾਂ ਉਪਾਧੀਆਂ ਦਾ ਅਭਾਵ ਹੋ ਜਾਂਦਾ ਹੈ ਅਤੇ ਉਹ ਆਤਮ ਸਰੂਪ ਵਿਚ ਇਕਮਿਕ ਹੋ ਜਾਂਦਾ ਹੈ, ਭਾਵ ਉਸ ਦਾ ਆਉਣਾ ਜਾਣਾ ਮਿਟ ਜਾਂਦਾ ਹੈ।

ਹਾਂ, ਜਿਹੜਾ ਜੀਵ ਪਰਮੇਸ਼ਰ ਦਾ ਹੁਕਮ ਨਹੀਂ ਮੰਨਦਾ ਉਸ ਦਾ ਆਣਾ ਜਾਣਾ ਸਦਾ ਲਈ ਬਣਿਆ ਰਹਿੰਦਾ ਹੈ। ਪਰਮੇਸ਼ਰ ਵਿਚ ਸਮਾਉਣ ਦੀ ਇਹ ਨਿਸ਼ਾਨੀ ਹੈ ਕਿ ਜਦੋਂ ਬ੍ਰਹਮ ਦਾ ਗਿਆਨ ਹੋ ਗਿਆ, ਪੰਚ ਤਤ੍ਵਾਂ ਦੀ ਰਚਨਾ ਦੂਰ ਹੋ ਗਈ। ਦਰਸ਼ਨ ਭਾਵ ਭੇਖ ਛੋੜ ਕ ਉਹ ਸਮਦਰਸ਼ੀ ਬਿਰਤੀ ਵਾਲਾ ਬਣ ਜਾਂਦਾ ਹੈ। ਉਚ-ਨੀਚ ਵਿਤਕਰਾ ਆਦਿ ਮੁਕ ਜਾਂਦਾ ਹੈ। ਉਸ ਦੇ ਹਿਰਦੇ ਵਿਚ ਇਕ ਨਾਮ ਦੀ ਧੁਨੀ ਉਠਦੀ ਹੈ ਅਤੇ ਕੇਵਲ ਨਾਮ ਦਾ ਚਿੰਤਨ ਹੀ ਚਲਦਾ ਰਹਿੰਦਾ ਹੈ।

**ਜਉ ਤੁਮ ਮੋ ਕਉ ਦੂਰਿ ਕਰਤ ਹਉ, ਤਉ ਤੁਮ ਮੁਕਤਿ ਬਤਾਵਹੁ ॥ ਏਕ ਅਨੇਕ ਹੋਇ ਰਹਿਓ ਸਗਲ ਮਹਿ, ਅਬ ਕੈਸੇ ਭਰਮਾਵਹੁ ॥੧॥ ਰਾਮ, ਮੋ ਕਉ ਤਾਰਿ ਕਹਾ ਲੈ ਜਈ ਹੈ ॥ ਸੋਧਉ, ਮੁਕਤਿ ਕਹਾ ਦੇਉ ਕੈਸੀ, ਕਰਿ ਪ੍ਰਸਾਦੁ ਮੋਹਿ ਪਾਈ ਹੈ ॥੧॥ਰਹਾਉ॥ ਤਾਰਨ ਤਰਨੁ ਤਬੈ ਲਗੁ ਕਹੀਐ, ਜਬ ਲਗੁ ਤਤੁ ਨ ਜਾਨਿਆ ॥ ਅਬ ਤਉ ਬਿਮਲ ਭਏ ਘਟ ਹੀ ਮਹਿ, ਕਹਿ ਕਬੀਰ ਮਨੁ ਮਾਨਿਆ ॥੨॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਸੋਧਉਂ, ਕਹਾਂ। ਬਿੰਦੀ ਰਹਿਤ: ਹਉ।

**ਪਦ ਅਰਥ:** ਜਉ=ਜੇਕਰ। ਹਉ=ਹੋ। ਭਰਮਾਵਹੁ=ਭਰਮ ਭੁਲੇਖੇ ਵਿਚ ਪਾਂਦੇ ਹੋ। ਰਾਮ=ਹੇ ਰਾਮ!। ਤਾਰਿ=ਤਾਰ ਕੇ। ਕਹਾ=ਕਿਥੇ?। ਲੈ ਜਈ ਹੈ=ਲੈ ਜਾਂਦੇ ਹੋ। ਸੋਧਉ=ਮੈਂ ਪੁਛਦਾ ਹਾਂ। ਦੇਉ=ਦਿਉਗੇ।

ਕੈਸੀ=ਕਿਹੋ ਜਿਹੀ। ਕਰਿ ਪ੍ਰਸਾਦੁ=ਕਿਰਪਾ ਕਰਕੇ।੧।ਰਹਾਉ। ਤਾਰਨ ਤਰਨੁ=ਤਾਰਨਾ ਤੇ ਤਰਣਾ। ਤਬੈ ਲਗੁ=ਤਦੋਂ ਤੱਕ। ਜਬ ਲਗੁ=ਜਦੋਂ ਤੱਕ। ਤਤੁ=ਮੂਲ ਰੂਪ ਪ੍ਰਭੂ ਨੂੰ। ਬਿਮਲ=ਪਵਿੱਤਰ। ਘਟ ਹੀ ਮਹਿ=ਹਿਰਦੇ ਵਿਚ ਹੀ। ਮਨੁ ਮਾਨਿਆ=ਮਨ ਪਤੀਜ ਗਿਆ ਹੈ।੨।

**ਅਰਥ:** (ਹੇ ਰਾਮ!) ਜੇ ਤੁਸੀਂ ਮੈਨੂੰ (ਆਪਣੇ ਤੋਂ) ਦੂਰ ਕਰਦੇ ਹੋ ਤਾਂ ਤੁਸੀਂ (ਆਪ ਹੀ) ਦਸੋ ਕਿ ਮੁਕਤੀ ਕੀ ਹੈ? ਤੁਸੀਂ ਸਾਰਿਆਂ ਵਿਚ (ਮਿਲ ਕੇ) ਇਕ ਤੋਂ ਅਨੇਕ (ਰੂਪ ਵੀ ਧਾਰ) ਰਹੇ ਹੋ, ਹੁਣ ਮੈਨੂੰ ਕਿਸ ਤਰ੍ਹਾਂ ਭਰਮਾਉਂਦੇ ਹੋ?।

ਹੇ ਰਾਮ! ਮੈਨੂੰ ਤਾਰ ਕੇ (ਹੋਰ) ਕਿਥੇ ਲੈ ਜਾਉਗੇ?। ਮੈਂ ਪੁੱਛਦਾ ਹਾਂ ਕਿ ਉਹ ਮੁਕਤੀ ਕਿਹੋ ਜਿਹੀ ਤੇ ਕਿਥੇ ਦਿਉਗੇ? (ਮੈਂ ਤਾਂ) ਤੇਰੀਂ ਕਰਪਾ ਨਾਲ (ਪਹਿਲਾਂ ਹੀ ਮੁਕਤੀ) ਪਾਈ ਹੋਈ ਹੈ।੧।ਰਹਾਉ।

(ਹੇ ਭਾਈ!) ਤਾਰਨ ਵਾਲਾ ਤੇ ਤਰਨ ਵਾਲਾ ਉਦੋਂ ਤੱਕ ਕਿਹਾ ਜਾਂਦਾ ਹੈ ਜਦੋਂ ਤੱਕ (ਤੱਤ ਰੂਪ ਪ੍ਰਭੂ) ਨਾ ਜਾਣਿਆ ਹੋਵੇ। ਕਬੀਰ ਜੀ ਆਖਦੇ ਹਨ ਕਿ (ਸਾਡਾ) ਮਨ ਪਤੀਜ ਗਿਆ ਹੈ ਹੁਣ ਤਾਂ (ਅਸੀਂ) ਹਿਰਦੇ ਵਿਚ ਹੀ ਪਵਿੱਤਰ ਹੋ ਗਏ ਹਾਂ (ਹੁਣ ਸਾਨੂੰ ਹੋਰ ਕਿਸੇ ਮੁਕਤੀ ਦੀ ਇਛਾ ਨਹੀਂ ਰਹੀ)।੨।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ 'ਰਾਮ ਮੋਕਉ ਤਾਰਿ ਕਹਾ ਲੈ ਜਈ ਹੈ' ਤੋਂ ਹੀ ਸਪਸ਼ਟ ਹੈ ਕਿ ਭਗਤ ਜੀ ਇਸ ਸ਼ਬਦ ਵਿਚ ਆਪਣੇ ਪਰਮੇਸ਼ਰ ਨਾਲ ਲਾਡ-ਭਰੀ ਵਾਰਤਾਲਾਪ ਕਰ ਰਹੇ ਹਨ।

ਹਰੀ ਦੀ ਨੇੜਤਾ (ਸਮੀਪਤਾ) ਹੀ ਮੁਕਤੀ ਹੈ। ਮੁਕਤੀ ਦਾ ਸੰਬੰਧ ਸਥਾਨ ਨਾਲ ਨਹੀਂ ਹੁੰਦਾ, ਇਹ ਸੁਰਤੀ ਦਾ ਮਾਰਗ ਹੈ। ਭਗਤ ਜੀ ਦੇ ਵਿਚਾਰ ਕਿਤਨੇ ਸਪਸ਼ਟ ਹਨ ਕਿ ਅਸਲੀ ਤਰਨਾ ਤਾਂ ਹਰੀ ਨੂੰ ਮਨ ਵਿਚ ਵਸਾਉਣਾ ਹੈ। ਹਰੀ ਵਿਚ ਮਨ ਦਾ ਲੀਨ ਹੋਣਾ ਹੀ ਪਰਮ-ਪਦ ਅਥਵਾ ਮੁਕਤੀ ਹੈ। ਅੰਤਲੀ ਪੰਕਤੀ ਮੁਕਤੀ ਦੇ ਸਿਧਾਂਤ ਨੂੰ ਨਿਰੂਪਣ ਕਰਦੀ ਹੈ:-

**ਤਾਰਨ ਤਰਨ ਤਬੈ ਲਗੁ ਕਹੀਐ, ਜਬ ਲਗੁ ਤਤੁ ਨ ਜਾਨਿਆ॥**
**ਅਬ ਤਉ ਬਿਮਲ ਭਏ ਘਟ ਹੀ ਮਹਿ, ਕਹਿ ਕਬੀਰ ਮਨੁ ਮਾਨਿਆ॥**

ਭਗਤ ਕਬੀਰ ਜੀ ਦੇ ਵੀਚਾਰ ਬ੍ਰਾਹਮਣੀ ਵੀਚਾਰਧਾਰਾ ਨਾਲ ਮੇਲ ਨਹੀਂ ਖਾਂਦੇ। ਬ੍ਰਾਹਮਣਾ ਦਾ ਵੀਚਾਰ ਇਹ ਹੈ ਕਿ ਮੁਕਤੀ ਦਾ ਘਰ ਬਹੁਤ ਦੂਰ ਹੈ। ਗਿਆਨ ਮਾਤਰ ਦੀ ਕਥਨੀ ਨਾਲ ਮੁਕਤੀ ਨਹੀਂ ਮਿਲਦੀ ਜਦੋਂ ਤੱਕ ਕਿ ਉਤਮ ਲੋਕਾਂ ਦੀ ਸੇਵਾ ਕਰਨ ਲਈ ਸ੍ਰੇਸ਼ਟ ਕਰਮ ਨਹੀਂ ਕੀਤੇ ਜਾਂਦੇ। ਮੁਕਤੀ ਲਈ ਕਰਮ ਕਰਨੇ ਜ਼ਰੂਰੀ ਹਨ। ਭਗਤ ਜੀ ਇਸ ਵਿਚਾਰ ਦੇ ਧਾਰਨੀ ਹਨ ਕਿ ਗਿਆਨ ਮਾਰਗ ਵਿਚ ਉਤਮ ਸ਼੍ਰੇਣੀ ਦੇ ਲੋਕਾਂ ਨੇ ਕੀ ਮੁਕਤੀ ਦੇਣ ਦਾ ਕੋਈ ਠੇਕਾ ਲਿਆ ਹੋਇਆ ਹੈ? ਜਿਹੜਾ ਵੀ ਜੀਵ ਨਾਮ ਜਪਦਾ ਹੈ ਗੁਰੂ ਦੀ ਕਿਰਪਾ ਨਾਲ ਉਹ ਜੀਵਨ-ਮੁਕਤਿ ਹੋ ਜਾਂਦਾ ਹੈ।

ਭਗਤ ਜੀ ਫੁਰਮਾਉਂਦੇ ਹਨ ਕਿ ਹੇ ਪੰਡਿਤ ਜੀ! ਜੇ ਤੁਸੀਂ ਮੈਨੂੰ ਗਿਆਨ-ਵਿਚਾਰ ਤੋਂ ਦੂਰ ਲਿਜਾਣਾ ਚਾਹੁੰਦੇ ਹੋ ਤਾਂ ਮੈਨੂੰ ਮੁਕਤੀ ਦੀ ਪ੍ਰਾਪਤੀ ਦੇ ਸਾਧਨ ਦਸੋ ਪਰ ਤੁਸੀਂ ਦਸ ਨਹੀਂ ਸਕੋਗੇ।

ਇਕ ਪਰਮਾਤਮਾ ਹੀ ਊਚ ਨੀਚ ਸਾਰੇ ਸਰੀਰਾਂ ਵਿਚ ਅਨੇਕ ਰੂਪਾਂ ਵਿਚ ਸਮਾਇਆ ਹੋਇਆ ਹੈ, ਜਿਵੇਂ ਇਕ ਆਕਾਸ਼ ਅਨੇਕਾਂ ਘੜਿਆਂ ਵਿਚ ਦਿਸਦਾ ਹੈ। ਉਪਾਧੀਆਂ ਦੂਰ ਹੋਣ ਤੇ ਅਸਲੀ ਮੁਕਤੀ ਦਾ

ਗਿਆਨ ਹੁੰਦਾ ਹੈ ਕਿਉਂਕਿ ਹਰ ਪ੍ਰਕਾਰ ਦੀਆਂ ਉਪਾਧੀਆਂ ਮਿਥਿਆ ਹਨ। ਕਰਮ ਕਾਂਡਾਂ ਨਾਲ ਸੰਸਾਰ ਸਾਗਰ ਤੋਂ ਨਹੀਂ ਤਰਿਆ ਜਾ ਸਕਦਾ। ਸੋ, ਗਿਆਨ ਦੀ ਬਰਕਤ ਨਾਲ ਜਦੋਂ ਦ੍ਰਿਸ਼ਟੀ ਵਿਚ ਪਰਿਵਰਤਨ ਆ ਜਾਂਦਾ ਹੈ ਤਾਂ ਸੁਰਤਿ ਨਾਮ ਵਿਚ ਟਿਕ ਜਾਂਦੀ ਹੈ ਫਿਰ ਆਣਾ ਜਾਣਾ ਸੁਤੇ ਹੀ ਖਤਮ ਹੋ ਜਾਂਦਾ ਹੈ।

**ਜਿਨਿ ਗੜ ਕੋਟ ਕੀਏ ਕੰਚਨ ਕੇ, ਛੋਡਿ ਗਇਆ ਸੋ ਰਾਵਨੁ ॥੧॥ ਕਾਹੇ ਕੀਜਤੁ ਹੈ ਮਨਿ ਭਾਵਨੁ ॥ ਜਬ ਜਮੁ ਆਇ ਕੇਸ ਤੇ ਪਕਰੈ, ਤਹ ਹਰਿ ਕੋ ਨਾਮੁ ਛਡਾਵਨ ॥੧॥ਰਹਾਉ॥ ਕਾਲੁ ਅਕਾਲੁ ਖਸਮ ਕਾ ਕੀਨਾ, ਇਹੁ ਪਰਪੰਚੁ ਬਧਾਵਨੁ ॥ ਕਹਿ ਕਬੀਰ ਤੇ ਅੰਤੇ ਮੁਕਤੇ ਜਿਨ ਹਿਰਦੈ ਰਾਮ ਰਸਾਇਨੁ ॥੨॥੬॥**

**ਪਦ ਅਰਥ**: ਜਿਨਿ=ਜਿਸ (ਰਾਵਣ) ਨੇ। ਗੜਕੋਟ=ਕਿਲ੍ਹੇ। ਕੰਚਨ ਕੇ=ਸੋਨੇ ਦੇ।੧। ਮਨਿ ਭਾਵਨੁ=ਮਨ ਵਿਚ ਭਾਉਂਦੀਆਂ ਗੱਲਾਂ, ਮਨਮਾਨੀਆਂ।੧।ਰਹਾਉ। ਅਕਾਲੁ=ਮੌਤ ਦੇ ਉਲਟ, ਜਨਮ। ਪਰਪੰਚ=ਸ੍ਰਿਸ਼ਟੀ ਦਾ ਪਸਾਰਾ। ਬਧਾਵਨ=ਵਧਾਉਣ ਤੇ ਸਮੇਟਣ ਦਾ ਸੰਕੇਤਕ। ਅੰਤੇ=ਅੰਤ ਸਮੇਂ। ਰਸਾਇਨੁ=ਰਸਾਂ ਦਾ ਘਰ।੨।

**ਅਰਥ**: (ਹੇ ਭਾਈ!) ਜਿਸ (ਰਾਵਣ) ਨੇ ਸੋਨੇ ਦੇ ਕਿਲ੍ਹੇ ਬਣਾਏ ਸਨ, ਓਹ ਰਾਵਣ ਵੀ (ਸਭ ਕੁਝ ਇਥੇ ਹੀ) ਛੱਡ ਗਿਆ।੧।

(ਹੇ ਭਾਈ! ਇਹ ਜੀਵ ਕਿਉਂ ਆਪਣੀ) ਮਨ-ਮਰਜ਼ੀ ਕਰਦਾ ਹੈਂ? ਜਦੋਂ ਜਮ ਆ ਕੇ ਕੇਸਾਂ ਤੋਂ ਪਕੜੇਗਾ ਤਦ ਉਥੇ ਪਰਮਾਤਮਾ ਦਾ ਨਾਮ ਹੀ (ਮਾਰਨ ਤੋਂ) ਛਡਾਉਂਦਾ ਹੈ।੧।ਰਹਾਉ।

(ਹੇ ਭਾਈ!) ਮੌਤ ਤੇ ਜਨਮ (ਪਰਮਾਤਮਾ) ਦਾ ਕੀਤਾ (ਬਣਾਇਆ) ਹੋਇਆ ਹੈ ਅਤੇ ਇਹ ਪਸਾਰਾ ਵਧਾਉਣ ਤੇ ਸਮੇਟਣ ਦੇ ਸੰਕੇਤਕ ਹਨ। ਕਬੀਰ ਜੀ ਕਹਿੰਦੇ ਹਨ ਕਿ ਅੰਤ ਸਮੇਂ ਓਹੀ ਮੁਕਤਿ ਹੋਣਗੇ ਜਿਨ੍ਹਾਂ ਦੇ ਹਿਰਦੇ ਵਿਚ ਰਸਾਂ ਦਾ ਘਰ (ਵਾਹਿਗੁਰੂ ਵਸ ਗਿਆ ਹੈ)।੨।੬।

## ਅਰਥ ਭੇਦ ਅਤੇ ਨਿਰਣੈ

**ਕਾਲੁ ਅਕਾਲੁ ਖਸਮ ਕਾ ਕੀਨਾ, ਇਹ ਪਰਪੰਚੁ ਬਧਾਵਨ ॥**

ਵਖ ਵਖ ਅਰਥ:

੧) ਮਰਣਾ ਔ ਜੰਮਣਾ ਏਹ (ਖਸਮੁ) ਪਰਮੇਸ਼ਰ ਕਾ ਕੀਆ ਹੂਆ ਸਿਰ ਪਰ ਹੈ ਤੋ ਭੀ ਇਹ ਜੀਵ ਪਰਪੰਚ ਕੋ ਹੀ ਵਧਾਵਤਾ ਹੈ ਵਾ ਇਹ ਪ੍ਰਪੰਚ ਕਾ ਵਧਾਵਣਾ ਘਟਾਵਣਾ ਭੀ ਉਸੀ ਕਾ ਕੀਆ ਹੂਆ ਹੈ। [ਫ.ਸ.

੨) ਅਕਾਲ ਸਰੂਪ (ਅਬਿਨਾਸ਼ੀ) ਖਸਮ (ਮਾਲਿਕ) ਦਾ ਇਹੁ ਕਾਲੁ ਕੀਨਾ ਇਹ ਕਾਲ ਰਚਿਆ ਹੋਇਆ ਹੈ। ਪਰਪੰਚ (ਜਗਤ ਪਸਾਰੇ) ਨੂੰ ਬੱਧ ਕੇ (ਨਾਸ਼) ਕਰਣ ਖ਼ਾਤਰ। [ਭਗਤ ਬਾਣੀ ਮਰਮਬੋਧਨੀ ਟੀਕਾ

੩) ਕਾਲ ਨੂੰ ਅਕਾਲ ਕਿਹਾ ਹੈ ਕਿਉਂ, ਜੋ ਕਾਲ ਸਭ ਨੂੰ ਖਾਂਦਾ ਹੈ, ਇਸ ਨੂੰ ਕੋਈ ਨਹੀਂ ਖਾਂਦਾ। [ਸ਼ਬਦਾਰਥ

੪) ਇਹ ਅਮੋੜ ਮੋਹ ਅਤੇ ਬੰਧਨ ਰੂਪ ਇਹ ਜਗਤ ਪਰਮਾਤਮਾ ਦੇ ਹੀ ਬਣਾਏ ਹੋਏ ਹਨ। [ਦਰਪਣ

੫) ਅਕਾਲ-ਮੌਤ ਦਾ ਵੇਲਾ ਅੰਤ ਸਮਾਂ। [ਮਹਾਨ ਕੋਸ਼

**ਨਿਰਣੈ**: ਇਸ ਸ਼ਬਦ ਦੇ ਸੰਰਦਭ ਵਿਚ ਫਰੀਦਕੋਟੀ ਸਟੀਕ ਵਾਲਾ ਅਰਥ ਹੀ ਠੀਕ ਜਾਪਦਾ ਹੈ। 'ਕਾਲ' ਪਦ ਦੀ ਵਰਤੋਂ ਗੁਰਬਾਣੀ ਵਿਚ ਅਨੇਕ ਥਾਵਾਂ ਤੇ ਕੀਤੀ ਹੋਈ ਮਿਲਦੀ ਹੈ ਤੇ ਅਰਥ 'ਮੌਤ' ਠੀਕ ਹਨ।

'ਅਕਾਲੁ' ਦੇ ਅਰਥ ਮਰਣ ਦੇ ਉਲਟ 'ਜੰਮਣ' ਹਨ। ਜਿਵੇਂ ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਡਾ. ਬਲਬੀਰ ਸਿੰਘ ਜੀ ਨੇ ਕੀਤੇ ਹਨ। ਇਹ ਅਰਥ ਵੀ ਫਰੀਦਕੋਟ ਵਾਲੇ ਸਟੀਕ ਨਾਲ ਹੀ ਮਿਲਦੇ ਜੁਲਦੇ ਹਨ। ਪੂਰੀ ਪੰਕਤੀ ਦਾ ਅਰਥ ਇਸ ਤਰ੍ਹਾਂ ਹੈ:- "ਮਰਨ ਅਤੇ ਜਨਮ ਦਾ ਸਿਲਸਿਲਾ ਉਸੇ ਮਾਲਕ ਦਾ ਕੀਤਾ ਹੋਇਆ ਹੈ। ਇਸੇ ਨਾਲ ਸੰਸਾਰ ਰੂਪੀ ਪਰਪੰਚ ਟੁਰਦਾ ਹੈ।"

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਇਹ ਸਿਧਾਂਤ ਇਹ ਹੈ ਕਿ ਭਾਵੇਂ ਕੋਈ ਰਾਵਣ ਜਿਤਨਾ ਵੱਡਾ ਰਾਜਾ ਬਣ ਜਾਵੇ ਜਿਸ ਨੇ ਚੰਨ ਸੂਰਜ ਆਪਣੇ ਅਧੀਨ ਕੀਤੇ ਹੋਏ ਸਨ ਅਤੇ ਸੋਨੇ ਦੀ ਲੰਕਾ ਬਣਾਈ ਸੀ, ਪਰ ਇਤਨੀਆਂ ਮਨ ਭਾਉਂਦੀਆਂ ਮੌਜਾਂ ਕਰਨ ਵਾਲਾ ਰਾਜਾ ਵੀ ਅੰਤ ਕਾਲ ਦੇ ਵਸ ਹੋਇਆ ਅਤੇ ਸਾਰਾ ਐਸ਼ਵਰਜ਼ ਇਸ ਦੁਨੀਆ ਵਿਚ ਹੀ ਛਡ ਗਿਆ। ਇਸ ਲਈ ਮਨ ਭਾਉਂਦੀਆਂ ਗਲਾਂ ਕਿਉਂ ਕਰਦੇ ਹੋ?। ਗੁਰਵਾਕ ਹਨ:-

**ਮੂਰਖ ਮਨ, ਕਾਹੇ ਕਰਸਹਿ ਮਾਣਾ॥ ਉਠਿ ਚਲਣਾ ਖਸਮੈ ਭਾਣਾ॥** [ਪੰਨਾ ੯੮੯

ਅੰਤ ਸਮੇਂ ਜੇ ਕੋਈ ਛੁਡਾਉਣ ਵਾਲੀ ਸ਼ਕਤੀ ਹੈ,ਤਾਂ ਉਹ ਕੇਵਲ ਪਰਮੇਸ਼ਰ ਦਾ ਨਾਮ ਹੈ, ਬਾਕੀ ਸਭ ਕੁਝ ਪਰਪੰਚ ਹੈ, ਵਧਾਉਣ ਤੇ ਸਮੇਟਣ ਦਾ ਰੂਪ ਹੈ। ਜਿਸ ਦੇ ਪਲੇ ਰਾਮ ਰਸਾਇਣ ਨਹੀਂ ਹੈ ਉਸ ਨੂੰ ਅੰਤ ਸਮੇਂ ਨਰਕਾਂ ਦਾ ਦੁਖ ਹੀ ਸਹਾਰਨਾ ਪੈਂਦਾ ਹੈ।

**ਦੇਹੀ ਗਾਵਾ, ਜੀਉ ਧਰ ਮਹਤਉ, ਬਸਹਿ ਪੰਚ ਕਿਰਸਾਨਾ ॥ ਨੈਨੂ ਨਕਟੂ ਸ੍ਰਵਨੂ ਰਸਪਤਿ, ਇੰਦ੍ਰੀ ਕਹਿਆ ਨ ਮਾਨਾ ॥੧॥ ਬਾਬਾ, ਅਬ ਨ ਬਸਉ ਇਹ ਗਾਉ ॥ ਘਰੀ ਘਰੀ ਕਾ ਲੇਖਾ ਮਾਗੈ, ਕਾਇਥੁ ਚੇਤੂ ਨਾਉ ॥੧॥ਰਹਾਉ॥ ਧਰਮਰਾਇ ਜਬ ਲੇਖਾ ਮਾਗੈ,ਬਾਕੀ ਨਿਕਸੀ ਭਾਰੀ ॥ ਪੰਚ ਕ੍ਰਿਸਾਨਵਾ ਭਾਗਿ ਗਏ, ਲੈ ਬਾਧਿਓ ਜੀਉ ਦਰਬਾਰੀ ॥੨॥ ਕਹੈ ਕਬੀਰੁ ਸੁਨਹੁ ਰੇ ਸੰਤਹੁ, ਖੇਤ ਹੀ ਕਰਹੁ ਨਿਬੇਰਾ ॥ ਅਬ ਕੀ ਬਾਰਿ ਬਖਸਿ ਬੰਦੇ ਕਉ, ਬਹੁਰਿ ਨ ਭਉਜਲਿ ਫੇਰਾ ॥੩॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਸਹਿਂ, ਨੈਨੂੰ, ਸ੍ਰਵਨੂੰ, ਬਸਉਂ, ਗਾਉਂ, ਮਾਂਗੈ, ਨਾਉਂ, ਬਾਂਧਿਓ, ਸੁਨਹੁਂ।

**ਪਦ ਅਰਥ:** ਗਾਵਾ=ਗਾਂਵ, ਪਿੰਡ, ਨਗਰ। ਜੀਉ=ਜਿੰਦ, ਜੀਵਾਤਮਾ। ਧਰ ਮਹਤਉ=ਧਰਤੀ (ਜ਼ਮੀਨ) ਦਾ ਚੋਧਰੀ (ਮਾਲਕ)। ਬਸਹਿ=ਵਸਦੇ ਹਨ। ਪੰਚ ਕਿਰਸਾਨਵਾ=ਪੰਚ ਕਿਸਾਨ, ਕਾਮ, ਕ੍ਰੋਧ, ਆਦਿਕ। ਨੈਨੂ=ਨੈਣ, ਅੱਖਾਂ। ਨਕਟੂ=ਨੱਕ। ਸ੍ਰਵਨੂ=ਕੰਨ। ਰਸ ਪਤਿ=ਰਸਾਂ ਦਾ ਪਤੀ ਭਾਵ ਜੀਭ।੧।ਰਹਾਉ। ਇੰਦ੍ਰੀ=ਕਾਮ ਚੇਸ਼ਟਾ ਦਾ ਸੁਆਦ ਮਾਣਨ ਵਾਲੀ ਇੰਦ੍ਰੀ।੧। ਬਾਬਾ=ਹੇ ਬਾਬਾ!। ਅਬ=ਹੁਣ। ਨ ਬਸਉ=ਮੈਂ ਨਹੀਂ ਵਸਾਂਗਾ। ਗਾਉ=ਗ੍ਰਾਮ, ਪਿੰਡ। ਘਰੀ ਘਰੀ ਕਾ=ਘੜੀ ਘੜੀ ਦਾ। ਲੇਖਾ=ਹਿਸਾਬ। ਕਾਇਥੁ=ਮੁਨਸ਼ੀ। ਚੇਤੂ=ਚਿਤਰਗੁਪਤ। ਬਾਕੀ=ਬਕਾਇਆ। ਨਿਕਸੀ=ਨਿਕਲੀ। ਭਾਰੀ=ਬਹੁਤ ਜ਼ਿਆਦਾ। ਵਾ=ਓਹ। ਭਾਗਿ ਗਏ=ਭਜ ਗਏ। ਦਰਬਾਰੀ=ਦਰਬਾਰੀਆਂ ਨੇ।੨। ਖੇਤ ਹੀ=(ਇਸ) ਸਰੀਰ (ਜਨਮ) ਵਿਚ। ਨਿਬੇਰਾ=ਫੈਸਲਾ। ਭਉਜਲਿ=ਸੰਸਾਰ ਸਮੁੰਦਰ ਵਿਚ ਹੀ।੩।

**ਅਰਥ**: ਸਰੀਰ ਮਾਨੋ ਇਕ ਪਿੰਡ ਹੈ। ਜੀਵ (ਇਸ ਪਿੰਡ ਦਾ) ਚੌਧਰੀ ਹੈ (ਇਸ ਨਗਰ ਵਿਚ) ਪੰਜ ਕਿਸਾਨ (ਕਾਮ, ਕ੍ਰੋਧ ਆਦਿ) ਵਸਦੇ ਹਨ। ਅੱਖਾਂ, ਕੰਨ, ਜੀਭ ਤੇ (ਕਾਮ ਚੇਸ਼ਟਾ ਵਾਲੀ) ਇੰਦ੍ਰੀ (ਇਨ੍ਹਾਂ ਪੰਜਾਂ ਨੇ ਹੀ ਜੀਵ ਦਾ) ਕਹਿਣਾ ਨਹੀਂ ਮੰਨਿਆ।੧।

ਹੇ ਬਾਬਾ! ਹੁਣ ਮੈਂ ਇਸ ਪਿੰਡ ਵਿਚ ਨਹੀਂ ਵਸਾਂਗਾ (ਕਿਉਂਕਿ ਜਿਸ ਮੁਨਸ਼ੀ ਦਾ) ਨਾਮ ਚਿਤਰਗੁਪਤ ਹੈ, (ਉਹ) ਘੜੀ ਘੜੀ ਦਾ ਹਿਸਾਬ ਮੰਗਦਾ ਹੈ।੧।ਰਹਾਉ।

ਜਦੋਂ ਧਰਮ ਰਾਜ (ਜੀਵ ਦੇ ਕੀਤੇ ਕੰਮਾਂ ਦਾ) ਹਿਸਾਬ ਮੰਗਦਾ ਹੈ (ਉਸ ਦੇ ਜ਼ਿੰਮੇ) ਬਹੁਤ ਰਕਮ ਦੇਣੀ ਨਿਕਲਦੀ ਹੈ। (ਜਦੋਂ ਜੀਵ ਪਾਸੋਂ ਕਰਮਾਂ ਦਾ ਲੇਖਾ ਮੰਗਿਆ ਗਿਆ ਓਦੋਂ) ਪੰਜ ਕਿਰਸਾਨ (ਗਿਆਨ ਇੰਦ੍ਰੇ) ਦੌੜ ਗਏ ਅਤੇ ਜੀਵ ਨੂੰ ਦਰਬਾਰੀਆਂ ਨੇ ਬੰਨ੍ਹ ਲਿਆ।੨।

ਕਬੀਰ ਆਖਦਾ ਹੈ ਕਿ ਹੇ ਸੰਤ ਜਨੋ! ਸੁਣੋ, ਇਸ ਸਰੀਰ ਰੂਪ ਖੇਤ (ਭਾਵ ਮਨੁੱਖਾ ਜਨਮ ਵਿਚ ਹੀ) ਨਿਬੇੜਾ (ਫੈਸਲਾ) ਕਰ ਲਵੋ (ਤਾਂ ਜੋ ਫਿਰ ਜਨਮ ਨਾ ਧਾਰਨਾ ਪਵੇ)। (ਨਾਲ ਹੀ ਪਰਮੇਸ਼ਰ ਜੀ ਅਗੇ ਅਰਦਾਸਿ ਕਰਦੇ ਹਨ ਕਿ) ਹੇ ਪ੍ਰਭੂ ਜੀ! ਹੁਣ ਇਸ ਵਾਰੀ ਬੰਦੇ ਨੂੰ ਬਖਸ਼ ਲਵੋ (ਤਾਂ ਜੋ) ਇਸਦਾ ਮੁੜ ਕੇ ਸੰਸਾਰ ਸਮੁੰਦਰ ਵਿਚ ਫੇਰਾ (ਭਾਵ ਆਣਾ ਜਾਣਾ) ਨਾ ਹੋਵੇ।੩।੭।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਰਾਗੀ ਸਿੰਘਾਂ ਨੇ ਬਹੁਤ ਪ੍ਰਸਿਧ ਕਰ ਦਿੱਤਾ ਹੈ ਕਿਉਂਕਿ ਜਦੋਂ ਵੀ ਕਿਸੇ ਮਿਰਤਕ ਪ੍ਰਾਣੀ ਦੇ ਨਮਿਤ ਕੀਰਤਨ ਹੁੰਦਾ ਹੈ ਤਾਂ ਹੇਠਲੀ ਟੇਕ ਤੇ ਇਸ ਸ਼ਬਦ ਦਾ ਗਾਇਨ ਇਸ ਤਰ੍ਹਾਂ ਕੀਤਾ ਜਾਂਦਾ ਹੈ:--

**ਅਬ ਕੀ ਬਾਰਿ ਬਖਸਿ ਬੰਦੇ ਕਉ, ਬਹੁਰਿ ਨ ਭਉਜਲਿ ਫੇਰਾ।।**

ਭਗਤ ਕਬੀਰ ਜੀ ਸ਼ਰੀਰ ਰੂਪੀ ਪਿੰਡ ਵਿਚ ਵਸ ਰਹੇ ਪੰਜਾਂ ਕਿਰਸਾਨਾਂ ਦੀ ਜਾਣ ਪਛਾਣ ਕਰਾਉਂਦੇ ਹਨ ਕਿ ਇਹ ਪੰਜੇ ਗਿਆਨ ਇੰਦ੍ਰੇ ਜੀਵ ਨੂੰ ਸ਼ੁੱਭ ਪਾਸੇ ਲਗਣ ਹੀ ਨਹੀਂ ਦਿੰਦੇ:-

**ਨੈਨੂ**-ਨੇਤਰ, ਇਹ ਪਰਾਇਆ ਰੂਪ ਤੇ ਪਦਾਰਥ ਵੇਖਣ ਵਿਚ ਖਚਿਤ ਰਹਿੰਦੇ ਹਨ।

**ਨਕਟੂ**-ਨਾਸਿਕਾ, ਇਹ ਵਿਸ਼ੇ ਵਾਸ਼ਨਾ ਲੈਣ ਦਾ ਕੰਮ ਕਰਦੀ ਹੈ।

**ਸ੍ਰਵਨੂ**-ਕੰਨ ਇਹ ਪਰਾਈ ਨਿੰਦਾ ਚੁਗਲੀ ਸੁਣਨ ਵਿਚ ਹੀ ਲਗੇ ਰਹਿੰਦੇ ਹਨ।

**ਰਸਪਤਿ**-ਰਸਨਾ- ਇਹ ਛੇ ਰਸਾਂ ਵਾਲੇ ਪਦਾਰਥ ਭੋਗਣ ਵਿਚ ਹੀ ਲਗੀ ਰਹਿੰਦੀ ਹੈ।

**ਇੰਦ੍ਰੀ**-ਤੁਚਾ- ਇਹ ਕਾਮ ਵਾਸ਼ਨਾ ਵਿਚ ਹੀ ਗਲਤਾਨ ਰਹਿੰਦੀ ਹੈ।

ਇਹ ਪੰਜੇ ਇੰਦ੍ਰੇ ਸ੍ਰੇਸ਼ਟ ਪਦਾਰਥ ਨਾਮ ਵਿਚ ਲਗਣਾ ਹੀ ਨਹੀਂ ਚਾਹੁੰਦੇ, ਇਹ ਆਪੋ-ਆਪਣੇ ਰਸਾਂ ਵਿਚ ਹੀ ਖਚਿਤ ਰਹਿੰਦੇ ਹਨ। ਇਸ ਲਈ ਭਗਤ ਜੀ ਪੁਕਾਰ ਕਰਦੇ ਹਨ ਕਿ ਹੇ ਪ੍ਰਭੂ! ਮੈਂ ਇਸ ਦੇਹੀ ਵਿਚ ਨਹੀਂ ਵਸਣਾ ਚਾਹੁੰਦਾ। ਜੇ ਵੱਸਾਂ ਤਾਂ ਚੇਤੂ (ਚਿਤ੍ਰਗੁਪਤ) ਪਟਵਾਰੀ ਮੇਰੇ ਕੀਤੇ ਕਰਮਾਂ ਦਾ ਹਿਸਾਬ ਮੰਗਦਾ ਹੈ। ਹਿਸਾਬ ਸਮੇਂ ਜਦੋਂ ਅਸ਼ੁੱਭ ਕੰਮਾਂ ਦੀ ਬਾਕੀ ਨਿਕਲੇਗੀ ਤਦੋਂ ਇੰਦ੍ਰਿਆਂ ਨੇ ਭਜ ਜਾਣਾ ਹੈ। ਜੀਵ ਜੋ ਸਰੀਰ ਰੂਪੀ ਪਿੰਡ ਦਾ ਚੌਧਰੀ ਹੈ, ਉਸ ਨੂੰ ਧਰਮ ਰਾਜ ਦੇ ਦੂਤਾਂ ਨੇ ਦੰਡ ਦੇਣ ਲਈ ਬੰਨ੍ਹ ਕੇ ਆਪਣੇ ਪਾਸ ਬਿਠਾ ਲੈਣਾ ਹੈ। ਅਜਿਹੀ ਹਾਲਤ ਵੇਖ ਕੇ ਕਬੀਰ ਜੀ ਸਤਿ ਸੰਗੀਆਂ ਨੂੰ ਉਪਦੇਸ਼ ਦੇ ਰਹੇ ਹਨ- ਹੇ ਸੰਤ ਜਨੋ! ਸੁਣਹੁ ਇਨ੍ਹਾਂ ਇੰਦ੍ਰਿਆਂ ਨੂੰ ਮਾੜੇ ਕੰਮਾਂ ਤੋਂ ਹਟਾ ਕੇ ਪਰਮੇਸ਼ਰ ਦਾ ਨਾਮ ਜਪਣ ਵਲ ਲਾਓ। ਜੇ ਨਾਮ ਜਪਦਿਆਂ ਵੀ ਮੰਦ-

ਕਰਮਾਂ ਦੀ ਸ਼ੰਕਾ ਬਣੀ ਰਹੇ ਤਾਂ ਈਸ਼ਵਰ ਅਗੇ ਬਾਰ ਬਾਰ ਬੇਨਤੀ ਕਰੋ ਕਿ ਹੇ ਪ੍ਰਭੂ! ਮੈਨੂੰ ਪਾਪ ਕਰਮਾਂ ਦਾ ਫਲ ਨਰਕ ਵਿਚ ਪੈਣ ਤੋਂ ਬਚਾ ਲਵੋ, ਅਗੇ ਲਈ ਮੈਂ ਕੋਈ ਮਾੜਾ ਕੰਮ ਨਹੀਂ ਕਰਾਂਗਾ। ਅਜਿਹੀ ਬੇਨਤੀ ਪਰਮੇਸ਼ਰ ਸੁਣਦਾ ਹੈ। ਜਗਿਆਸੂ ਨੂੰ ਜੋ ਨਿਰਮਲ ਗਿਆਨ ਹੁੰਦਾ ਹੈ ਉਸ ਦੀ ਬਰਕਤ ਨਾਲ ਇਸ ਜਨਮ ਵਿਚ ਹੀ ਇਸ ਦਾ ਪਾਰ ਉਤਾਰਾ ਹੋ ਜਾਂਦਾਹੈ। ਸੋ ਹਰੇਕ ਪ੍ਰਾਣੀ ਨੂੰ ਨਿਤ ਇਹ ਅਰਦਾਸਿ ਕਰਣੀ ਚਾਹੀਦੀ ਹੈ। ਮਰਣ ਮਗਰੋਂ ਅਜੇਹੀ ਅਰਦਾਸਿ ਦਾ ਪ੍ਰਾਣੀ ਨੂੰ ਕੋਈ ਲਾਭ ਨਹੀਂ ਪਹੁੰਚਦਾ ਕਿਉਂਕਿ ਉਹ ਆਪਣੇ ਜੀਵਨ ਦਾ ਸਮਾਂ ਬਿਤਾ ਗਿਆ ਹੁੰਦਾ ਹੈ।

## ਰਾਗੁ ਮਾਰੂ ਬਾਣੀ ਕਬੀਰ ਜੀਉ ਕੀ ॥

**ੴ ਸਤਿਗੁਰ ਪ੍ਰਸਾਦਿ ॥ ਅਨਭਉ ਕਿਨੈ ਨ ਦੇਖਿਆ, ਬੈਰਾਗੀਅੜੇ ॥ ਬਿਨੁ ਭੈ ਅਨਭਉ ਹੋਇ, ਵਣਾਹੰਬੈ ॥੧॥ ਸਹੁ ਹਦੂਰਿ ਦੇਖੈ ਤਾਂ ਭਉ ਪਵੈ, ਬੈਰਾਗੀਅੜੇ ॥ ਹੁਕਮੈ ਬੂਝੈ ਤ ਨਿਰਭਉ ਹੋਇ, ਵਣਾਹੰਬੈ ॥੨॥ ਹਰਿ ਪਾਖੰਡੁ ਨ ਕੀਜਈ, ਬੈਰਾਗੀਅੜੇ ॥ ਪਾਖੰਡਿ ਰਤਾ ਸਭੁ ਲੋਕੁ, ਵਣਾਹੰਬੈ ॥੩॥ ਤ੍ਰਿਸਨਾ ਪਾਸੁ ਨ ਛੋਡਈ, ਬੈਰਾਗੀਅੜੇ ॥ ਮਮਤਾ ਜਾਲਿਆ ਪਿੰਡੁ, ਵਣਾਹੰਬੈ ॥੪॥ ਚਿੰਤਾ ਜਾਲਿ ਤਨੁ ਜਾਲਿਆ, ਬੈਰਾਗੀਅੜੇ ॥ ਜੇ ਮਨੁ ਮਿਰਤਕੁ ਹੋਇ, ਵਣਾਹੰਬੈ ॥੫॥ ਸਤਿਗੁਰ ਬਿਨੁ ਬੈਰਾਗੁ ਨ ਹੋਵਈ, ਬੈਰਾਗੀਅੜੇ ॥ ਜੇ ਲੋਚੈ ਸਭੁ ਕੋਇ, ਵਣਾਹੰਬੈ ॥੬॥ ਕਰਮੁ ਹੋਵੈ ਸਤਿਗੁਰੁ ਮਿਲੈ, ਬੈਰਾਗੀਅੜੇ ॥ ਸਹਜੇ ਪਾਵੈ ਸੋਇ, ਵਣਾਹੰਬੈ ॥੭॥ ਕਹੁ ਕਬੀਰ ਇਕ ਬੇਨਤੀ, ਬੈਰਾਗੀਅੜੇ ॥ ਮੋਕਉ ਭਉਜਲੁ ਪਾਰਿ ਉਤਾਰਿ, ਵਣਾਹੰਬੈ ॥੮॥੧॥੮॥**

**ਪਦ ਅਰਥ:** ਅਨਭਉ=ਗਿਆਨ ਪ੍ਰਕਾਸ਼ ਪ੍ਰਭੂ। ਬੈਰਾਗੀਅੜੇ=ਹੇ ਬੈਰਾਗੀ!। ਬਿਨੁ ਭੈ=(ਸੰਸਾਰਕ) ਡਰ ਤੋਂ ਬਿਨਾਂ। ਵਣਾ ਹੰਬੈ=ਹਾਂ, ਠੀਕ ਹੈ। ਇਹ ਕਾਵਿ ਪੂਰਤੀ ਪਦ ਹੈ, ਭਾਸ਼ਾਈ ਤੌਰ ਤੇ ਇਸ ਦਾ ਕੋਈ ਅਰਥ ਨਹੀਂ ਹੈ।੧। ਸਹੁ=ਸਹੁ, ਪਤੀ ਪਰਮਾਤਮਾ। ਹਦੂਰਿ=ਹਾਜ਼ਰ ਨਾਜ਼ਰ।੨। ਪਾਖੰਡਿ=ਪਖੰਡ (ਵਿਖਾਵੇ) ਵਿਚ। ਰਤਾ=ਰੰਗਿਆ ਹੋਇਆ।੩। ਪਾਸੁ=ਪਾਸਾ, ਖਹਿੜਾ। ਮਮਤਾ=ਮੈਂ ਮੇਰੀ ਦੀ ਪਕੜ, ਮੋਹ। ਜਾਲਿਆ=ਸਾੜ ਦਿੱਤਾ ਹੈ।੪। ਜਾਲਿ=ਸਾੜ ਕੇ। ਮਿਰਤੁ=ਮੁਰਦਾ, (ਸਰੀਰਕ ਲੋੜਾਂ ਵਲੋਂ)।੫। ਬੈਰਾਗੁ=ਉਪਰਾਮ, ਉਦਾਸ।੬। ਕਰਮੁ=ਬਖਸ਼ਿਸ਼। ਸੋਇ=ਉਹ (ਮਨੁੱਖ)। ਭਉਜਲੁ=ਸੰਸਾਰ ਸਮੁੰਦਰ। ਨੋਟ=ਹਰੇਕ ਪੰਕਤੀ ਦੇ ਅੰਤ ਵਿਚ 'ਹਾਂ, ਠੀਕ ਹੈ' 'ਵਣਾ ਹੰਬੈ' ਦਾ ਅਰਥ ਕਰਨਾ ਹੈ।

**ਅਰਥ:** ਹੇ ਬੈਰਾਗੀ ਜਨ! ਗਿਆਨ ਪ੍ਰਕਾਸ਼ ਪ੍ਰਭੂ ਨੂੰ ਕਿਸੇ ਨੇ (ਇਹਨਾਂ ਅੱਖਾਂ ਨਾਲ) ਨਹੀਂ ਵੇਖਿਆ। (ਰਬੀ) ਡਰ ਧਾਰੇ ਬਿਨਾਂ ਅਨਭਉ (ਪ੍ਰਕਾਸ਼ ਪ੍ਰਭੂ ਕਿਵੇਂ ਪ੍ਰਾਪਤ) ਹੋ ਸਕਦਾ ਹੈ? ਹਾਂ, ਠੀਕ ਹੈ।੧।

(ਹੇ ਬੈਰਾਗੀ! ਜੋ ਆਪਣੇ) ਮਾਲਕ ਨੂੰ ਹਾਜ਼ਰ ਵੇਖੇ ਤਾਂ ਰਬੀ ਪਿਆਰ (ਹਿਰਦੇ ਵਿਚ) ਪਰਵੇਸ਼ ਕਰਦਾ ਹੈ। (ਜਦ) ਹੁਕਮ ਨੂੰ ਬੁਝਦਾ ਹੈ ਤਾਂ ਨਿਰਭਉ ਹੁੰਦਾ ਹੈ।੨।

ਹੇ ਬੈਰਾਗੀ! ਹਰੀ ਨੂੰ ਮਿਲਣ ਵਾਸਤੇ ਪਖੰਡ (ਵਿਖਾਵਾ) ਨਹੀਂ ਕਰਨਾ ਚਾਹੀਦਾ (ਪਰ) ਸਾਰਾ ਲੋਕ ਪਖੰਡ ਵਿਚ ਰੱਤਾ ਹੋਇਆ ਹੈ।੩।

ਹੇ ਬੈਰਾਗੀ! ਤ੍ਰਿਸ਼ਨਾ (ਇਸ ਜੀਵ ਦਾ) ਖਹਿੜਾ ਨਹੀਂ ਛੱਡਦੀ। ਮਮਤਾ ਦਾ ਸਾੜਿਆ ਹੋਇਆ (ਇਸ ਦਾ) ਸਾਰਾ ਸਰੀਰ ਹੀ ਸੜ ਰਿਹਾ ਹੈ।੪।

ਹੇ ਬੈਰਾਗੀ! ਜੇ ਮਨ ਮੁਰਦਾ ਹੋ ਜਾਵੇ (ਅਥਵਾ ਆਪਾ-ਭਾਵ ਮੁਕਾ ਦੇਵੇ,ਇਸ ਤਰ੍ਹਾਂ) ਚਿੰਤਾ ਸਾੜ ਕੇ ਦੇਹ ਅਧਿਆਸ ਦਾ ਅਭਾਵ ਕਰ ਲਵੇ)।੫।

ਹੇ ਬੈਰਾਗੀ ਜੀਉੜੇ! ਸਤਿਗੁਰੂ ਤੋਂ ਬਿਨਾਂ (ਆਤਮਿਕ) ਵੈਰਾਗ ਨਹੀਂ ਹੁੰਦਾ, ਭਾਵੇਂ ਸਭ ਕੋਈ (ਬੈਰਾਗ ਨੂੰ) ਲੋੜਦਾ ਫਿਰੇ।੬।

ਹੇ ਬੈਰਾਗੀ! ਬਖਸ਼ਿਸ਼ ਹੋਵੇ ਤਾਂ ਸਤਿਗੁਰੂ ਮਿਲਦਾ ਹੈ, ਫਿਰ ਜਿਸਨੂੰ ਸਤਿਗੁਰੂ ਮਿਲਦਾ ਹੈ) ਉਹ ਸਹਿਜੇ ਹੀ ਵੈਰਾਗ ਨੂੰ ਪ੍ਰਾਪਤ ਕਰ ਲੈਂਦਾ ਹੈ।੭।

ਕਬੀਰ! ਇਹ ਆਖ ਕਿ ਹੇ ਬੈਰਾਗੀ! ਇਉਂ ਬੇਨਤੀ ਕਰ, ਹੇ ਵਾਹਿਗੁਰੂ ਜੀ! ਮੈਨੂੰ ਭਉਜਲ ਸੰਸਾਰ ਸਮੁੰਦਰ ਤੋਂ ਪਾਰ ਉਤਾਰ ਦਿਓ।੮।੧।੮।

## ਸਾਰੰਸ਼ ਅਤੇ ਸਿਧਾਂਤ

ਜਦੋਂ ਤੱਕ ਮਨ ਵਿਚ ਪਦਾਰਥਾਂ ਦੀ ਚਿੰਤਾ ਤ੍ਰਿਸ਼ਨਾ ਤੇ ਮਮਤਾ ਹੈ, ਉਦੋਂ ਤੱਕ ਹਰੀ ਦੇ ਦਰਸ਼ਨ ਹੋਣੇ ਸੰਭਵ ਨਹੀਂ ਹਨ। ਜੇ ਮਨ ਵਿਚ ਪਰਮੇਸ਼ਰ ਦਾ ਭਉ ਪਰਵੇਸ਼ ਕਰ ਜਾਏ ਅਤੇ ਬੈਰਾਗ ਦੀ ਕਣੀ ਆ ਵਸੇ ਤਾਂ ਸਾਈਂ ਦੀ ਹਜ਼ੂਰੀ ਅਨੁਭਵ ਕਰਨ ਵਿਚ ਕਾਫ਼ੀ ਮਦਦ ਮਿਲਦੀ ਹੈ। ਮਨੁੱਖ ਆਪਣੇ ਵਲੋਂ ਬੈਰਾਗ ਲਈ ਭਾਵੇਂ ਕਿਤਨੀ ਲੋਚਾ ਕਰੀ ਜਾਏ, ਤਰਲੇ ਲਈ ਜਾਵੇ, ਪਰ ਸਤਿਗੁਰੂ ਦੀ ਬਖਸ਼ਿਸ਼ ਤੋਂ ਬਿਨਾਂ ਬੈਰਾਗ ਤੇ ਅਨੁਰਾਗ ਦੀ ਪ੍ਰਾਪਤੀ ਨਹੀਂ ਹੁੰਦੀ। ਹਾਂ, ਵਾਹਿਗੁਰੂ ਦੀ ਮਿਹਰ ਨਾਲ ਸਤਿਗੁਰੂ ਦਾ ਮਿਲਾਪ ਹੋ ਜਾਵੇ ਤਾਂ ਮਨੁੱਖ ਪ੍ਰਭੂ-ਪ੍ਰੇਮ ਦਾ ਪਾਤਰ ਬਣ ਸਕਦਾ ਹੈ।

'ਵਣਾ ਹੰਬੈ' ਮਾਰਵਾੜ ਦੀ ਬੋਲੀ ਹੈ। ਇਹ ਸ਼ਬਦਾਵਲੀ 'ਹਾਂ, ਠੀਕ ਹੈ' ਦੀ ਸੂਚਕ ਹੈ। ਇਹ ਅਨੁਮਾਨ ਲਾਇਆ ਜਾਂਦਾ ਹੈ ਕਿ ਜਗੰਨਾਥ ਦੁਆਰਕਾ ਦੀ ਯਾਤਰਾ ਕਰਕੇ ਆਏ ਕਿਸੇ ਮਾਰਵਾੜ ਦੇ ਬੈਰਾਗੀ ਨੇ ਭਗਤ ਕਬੀਰ ਜੀ ਨੂੰ ਕਹਿਆ ਕਿ ਅਸਾਂ ਯਾਤਰਾ ਦੇ ਪ੍ਰਤਾਪ ਨਾਲ ਨਿਰਭਉ ਪਰਮਾਤਮਾ ਨੂੰ ਵੇਖਿਆ ਹੈ, ਇਸ ਲਈ ਜੇ ਤੁਸੀਂ ਦਰਸ਼ਨ ਦੀ ਇਛਾ ਰਖਦੇ ਹੋ ਤਾਂ ਤੁਸੀਂ ਵੀ ਯਾਤਰਾ ਕਰੋ। ਉਸ ਦੇ ਉਤਰ ਵਿਚ ਭਗਤ ਜੀ ਨੇ ਯਾਤਰਾ ਨਾਲੋਂ ਯਥਾਰਥ ਗਿਆਨ ਦੀ ਪ੍ਰਾਪਤੀ ਲਈ ਕਰਮਸ਼ੀਲ ਹੋਣ ਤੇ ਜ਼ੋਰ ਦਿੱਤਾ।

ਸਿਧਾਂਤ ਇਹ ਹੈ ਕਿ ਭਉਜਲ ਸੰਸਾਰ ਤੋਂ ਪਾਰ ਹੋਣ ਲਈ ਜਗਿਆਸੂ ਨੂੰ ਗੁਰੂ ਦੇ ਚਰਨਾਂ ਵਿਚ ਬੇਨਤੀ ਕਰਨੀ ਚਾਹੀਦੀ ਹੈ।

**ਰਾਜਨ, ਕਉਨੁ ਤੁਮਾਰੈ ਆਵੈ ॥ ਐਸੋ ਭਾਉ ਬਿਦਰ ਕੋ ਦੇਖਿਓ, ਓਹੁ ਗਰੀਬੁ ਮੋਹਿ ਭਾਵੈ ॥੧॥ਰਹਾਉ॥ ਹਸਤੀ ਦੇਖਿ ਭਰਮ ਤੇ ਭੂਲਾ, ਸ੍ਰੀ ਭਗਵਾਨੁ ਨ ਜਾਨਿਆ॥ ਤੁਮਰੋ ਦੂਧੁ ਬਿਦਰ ਕੋ ਪਾਨੋ, ਅੰਮ੍ਰਿਤੁ ਕਰਿ ਮੈ ਮਾਨਿਆ ॥੧॥ ਖੀਰ ਸਮਾਨਿ ਸਾਗੁ ਮੈ ਪਾਇਆ, ਗੁਨ ਗਾਵਤ ਰੈਨਿ ਬਿਹਾਨੀ ॥ ਕਬੀਰ ਕੋ ਠਾਕੁਰੁ ਅਨਦ ਬਿਨੋਦੀ, ਜਾਤਿ ਨ ਕਾਹੂ ਕੀ ਮਾਨੀ ॥੨॥੯॥**

**ਪਦ ਅਰਥ:** ਰਾਜਨ=ਹੇ ਰਾਜਾ (ਦੁਰਜੋਧਨ!)। ਤੁਮਾਰੈ=ਤੇਰੇ ਪਾਸ। ਭਾਉ=ਪ੍ਰੇਮ, ਪਿਆਰ। ਬਿਦਰ ਕੋ=ਬਿਦਰ (ਭਗਤ) ਦਾ। ਮੋਹਿ=ਮੈਨੂੰ। ਭਾਵੈ=ਚੰਗਾ ਲਗਦਾ ਹੈ।੧।ਰਹਾਉ। ਹਸਤੀ=ਹਾਥੀ। ਭੂਲਾ=ਭਰਮ ਤੇ ਭੁਲੇਖੇ ਨਾਲ ਭੁੱਲ ਗਿਆ ਹੈ। ਬਿਦਰ ਕੋ ਪਾਨੋ=ਬਿਦਰ (ਭਗਤ) ਦਾ ਪਾਣੀ। ਅੰਮ੍ਰਿਤ ਕਰਿ=ਅੰਮ੍ਰਿਤ ਕਰਕੇ, ਜਾਣ ਕੇ। ਮਾਨਿਆ=ਮੰਨਿਆ ਹੈ।੧। ਖੀਰ ਸਮਾਨ=ਖੀਰ ਦੇ ਬਰਾਬਰ। ਬਿਹਾਨੀ=ਗੁਜ਼ਰੀ। ਠਾਕੁਰ=ਮਾਲਕ। ਅਨਦ ਬਿਨੋਦੀ=ਅਨੰਦਮਈ ਚੋਜ ਤਮਾਸ਼ੇ ਕਰਨ ਵਾਲਾ।

**ਅਰਥ:** ਹੇ ਰਾਜਾ! (ਦੁਰਜੋਧਨ!) ਤੇਰੇ ਪਾਸ ਕੌਣ ਆਵੇ? (ਭਾਵ ਤੇਰੇ ਵਿਚ ਪ੍ਰੇਮ ਨਹੀਂ ਹੈ)। (ਮੈਂ) ਬਿਦਰ ਦਾ ਇਹੋ ਜਿਹਾ ਪਿਆਰ ਵੇਖਿਆ ਹੈ (ਜਿਸ ਕਰਕੇ) ਉਹ ਗਰੀਬ ਮੈਨੂੰ (ਬਹੁਤ) ਹੀ ਚੰਗਾ ਲਗਦਾ ਹੈ।੧।ਰਹਾਉ।

(ਹੇ ਰਾਜਾ! ਤੂੰ ਆਪਣੇ) ਹਾਥੀ ਵੇਖ ਕੇ, (ਇਸ) ਭਰਮ ਕਰਕੇ (ਹੀ ਪਰਮੇਸ਼ਰ ਨੂੰ) ਭੁਲਿਆ ਪਿਆ ਹੈਂ, (ਤੂੰ) ਸ੍ਰੀ ਭਗਵਾਨ ਨੂੰ ਜਾਣਿਆ ਹੀ ਨਹੀਂ ਹੈ। (ਇਸ ਲਈ ਇਕ ਪਾਸੇ) ਤੇਰਾ ਦੁਧ (ਪੀਣਾ ਮੈਂ ਛੱਡ ਦਿੱਤਾ ਅਤੇ ਦੂਜੇ ਪਾਸੇ) ਬਿਦਰ ਦਾ ਪਾਣੀ ਮੈਂ ਅੰਮ੍ਰਿਤ ਕਰਕੇ ਮੰਨਿਆ (ਭਾਵ ਪੀਤਾ ਹੈ)।੧।

(ਹੇ ਰਾਜਨ! ਬਿਦਰ ਦੇ ਘਰ ਦਾ) ਸਾਗ (ਮੈਨੂੰ) ਖੀਰ ਦੇ ਬਰਾਬਰ (ਰਸਦਾਇਕ) ਲੱਗਾ ਹੈ (ਕਿਉਂਕਿ ਬਿਦਰ ਭਗਤ ਦਾ ਸੰਗ ਕਰਕੇ ਮੇਰੀ) ਰਾਤ (ਪਰਮੇਸ਼ਰ ਦੇ) ਗੁਣ ਗਾਂਦਿਆਂ ਗੁਜ਼ਰੀ ਹੈ। ਕਬੀਰ ਦਾ ਮਾਲਕ ਅਨੰਦਮਈ ਚੋਜ ਕਰਨ ਵਾਲਾ ਹੈ (ਉਸ ਨੇ) ਕਿਸੇ ਦੀ (ਉਚੀ ਨੀਵੀ) ਜਾਤ ਨਹੀਂ ਮੰਨੀ (ਭਾਵ ਪ੍ਰਭੂ ਜਾਤ ਅਜਾਤ ਨਹੀਂ ਵੇਖਦਾ ਉਹ ਤਾਂ 'ਭਾਉ ਭਗਤ ਦਾ ਭੁਖਾ' ਹੈ)।੨।੯।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਬਿਦਰ ਦੇ ਪਿਆਰ ਤੇ ਰਾਜਾ ਦੁਰਜੋਧਨ ਦੇ ਹੰਕਾਰ ਨੂੰ ਨਿਰੂਪਣ ਕਰਦਾ ਹੈ।

ਬਿਦਰ ਰਾਜਾ ਬਚਿਤਰ ਬੀਰਜ ਦੀ ਟਹਿਲਣ ਸੁਦੇਸ਼ਨਾ ਦੀ ਕੁਖੋਂ ਬਿਆਸ ਰਿਸ਼ੀ ਦੇ ਘਰ ਜਨਮਿਆ ਸੀ। ਇਸ ਲਈ ਇਸ ਦਾ ਨਾਂ 'ਦਾਸੀ ਸੁਤ' ਵੀ ਪ੍ਰਸਿਧ ਹੈ। ਜਿਵੇਂ ਕਿ ਗੁਰਬਾਣੀ ਵਿਚ ਵੀ ਅੰਕਿਤ ਹੈ:-

**ਦਾਸੀ ਸੁਤ ਜਨੁ ਬਿਦਰੁ ਸੁਦਾਮਾ, ਉਗ੍ਰਸੈਨ ਕਉ ਰਾਜ ਦੀਏ ॥** [ਪੰਨਾ ੩੪੫

ਬਿਦਰ ਚੰਗਾ ਨੀਤੀਵੇਤਾ ਪੁਰਸ਼ ਸੀ ਅਤੇ ਇਸ ਦਾ ਸ੍ਰੀ ਕ੍ਰਿਸ਼ਨ ਜੀ ਨਾਲ ਚੰਗਾ ਪ੍ਰੇਮ ਸੀ। ਇਹ ਕੌਰਵਾਂ ਤੇ ਪਾਂਡਵਾਂ ਨੂੰ ਪਰਸਪਰ ਠੀਕ ਬਿਉਹਾਰ ਕਰਨ ਦੀ ਪ੍ਰੇਰਨਾ ਦਿੰਦਾ ਰਹਿੰਦਾ ਸੀ। ਜਦੋਂ ਪਾਂਡਵਾਂ ਨੂੰ ਦੁਰਜੋਧਨ ਨੇ ਲਾਖ ਦੇ ਕਿਲ੍ਹੇ ਅੰਦਰ ਸਾੜਨ ਦੀ ਵਿਉਂਤ ਘੜੀ ਸੀ, ਉਦੋਂ ਬਿਦਰ ਨੇ ਹੀ ਉਨ੍ਹਾਂ ਨੂੰ ਬਚਾਇਆ ਸੀ। ਜਦੋਂ ਦੁਹਸਾਸਨ ਦ੍ਰੋਪਤੀ ਨੂੰ ਬੇਪਤਿ ਕਰਨ ਲਈ ਰਾਜ ਸਭਾ ਵਿਚ ਲਿਆਇਆ ਓਦੋਂ ਵੀ ਬਿਦਰ ਨੇ ਇਸ ਕੁਕਰਮ ਵਿਰੁੱਧ ਆਵਾਜ਼ ਉਠਾਈ ਸੀ।

ਪਾਂਡਵ ਜਦੋਂ ਕੌਰਵਾਂ ਅਗੇ ਆਪਣਾ ਸਭ ਕੁਝ ਹਾਰ ਗਏ ਤਾਂ ਕ੍ਰਿਸ਼ਨ ਜੀ ਨੂੰ ਇਨ੍ਹਾਂ ਤੇ ਤਰਸ ਆਇਆ। ਆਪ ਜੀ ਪੰਜ ਪਿੰਡਾਂ ਦਾ ਰਾਜ ਪਾਂਡਵਾਂ ਨੂੰ ਦਿਵਾਉਣ ਲਈ ਰਾਜਾ ਦੁਰਜੋਧਨ ਪਾਸ ਗਏ। ਦੁਰਜੋਧਨ ਨੇ ਕੁਝ ਵੀ ਨਾ ਦੇਣ ਲਈ ਪਹਿਲਾਂ ਹੀ ਆਪਣਾ ਮਨ ਬਣਾਇਆ ਹੋਇਆ ਸੀ। ਜਦੋਂ ਉਸ ਨੂੰ ਪਤਾ ਲਗਾ ਕਿ ਕ੍ਰਿਸ਼ਨ ਜੀ ਮੇਰੇ ਪਾਸ ਇਸ ਮਨੋਰਥ ਲਈ ਆ ਰਹੇ ਹਨ ਤਾਂ ਉਹ ਹਾਥੀ ਘੋੜੇ ਦੇਖਣ ਦੇ ਬਹਾਨੇ ਰਾਜ ਸਭਾ ਚੋਂ ਉਠ ਕੇ ਬਾਹਰ ਚਲਾ ਗਿਆ। ਕ੍ਰਿਸ਼ਨ ਜੀ ਵੀ ਰਾਜੇ ਦੀ ਨੀਤੀ ਤਾੜ ਗਏ ਬਿਦਰ ਦੇ ਉਚੇ ਆਚਰਨ ਨੂੰ ਮੁਖ

ਰਖਦਿਆਂ ਆਪ ਰਾਜਾ ਦੁਰਜੋਧਨ ਦੇ ਮਹਿਲ ਵਿਚ ਠਹਿਰਨ ਦੀ ਬਜਾਏ ਬਿਦਰ ਦੇ ਘਰ ਜਾ ਟਿਕੇ। ਉਸ ਨੇ ਬੜਾ ਆਦਰ ਕੀਤਾ ਅਤੇ ਸਾਗ ਆਦਿ ਨਾਲ ਸਾਦਾ ਭੋਜਨ ਬੜੇ ਪ੍ਰੇਮ ਨਾਲ ਛਕਾਇਆ। ਇਸ ਗੱਲ ਦਾ ਜਦੋਂ ਦੁਰਜੋਧਨ ਨੂੰ ਪਤਾ ਲੱਗਾ ਕਿ ਕ੍ਰਿਸ਼ਨ ਜੀ ਸਾਡੇ ਸ਼ਾਹੀ ਮਹਿਲਾਂ ਨੂੰ ਛੱਡ ਕੇ ਬਿਦਰ ਦੇ ਘਰ ਠਹਿਰੇ ਹਨ ਤਾਂ ਇਸ ਨੇ ਬੜਾ ਬੁਰਾ ਮਨਾਇਆ, ਭਾਈ ਸਾਹਿਬ ਲਿਖਦੇ ਹਨ:—

**ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨ ਹੋਇ ਰੁੱਖਾ ॥**

**ਘਰ ਅਸਾਡੇ ਛੱਡ ਕੇ ਗੋਲੇ ਦੇ ਘਰ ਜਾਹਿ ਕਿ ਸੁੱਖਾ ॥** [ਵਾਰ ੧੦(੭)

ਸੋ ਇਸ ਸ਼ਬਦ ਦਾ ਸਿਧਾਂਤ ਵੀ- 'ਗੋਬਿੰਦ ਭਾਉ ਭਗਤਿ ਦਾ ਭੁਖਾ' ਹੀ ਨਿਰੂਪਣ ਹੁੰਦਾ ਹੈ।

**ਸਲੋਕ ਕਬੀਰ ॥ ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ ॥ ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ ॥੧॥ ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥ ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥੨॥੨॥ ਕਬੀਰ ਕਾ ਸਬਦੁ**

**ਪਦ ਅਰਥ:** ਗਗਨ=ਆਕਾਸ਼ ਭਾਵ ਦਸਮ ਦੁਆਰ। ਦਮਾਮਾ=ਨੌਬਤ, ਧੌਂਸਾ। ਪਰਿਓ=ਪਿਆ, ਲੱਗਾ। ਨੀਸਾਨੈ=ਨਿਸ਼ਾਨੇ ਉਤੇ, ਠੀਕ ਥਾਂ ਤੇ। ਘਾਓ=ਚੋਟ, ਜਖ਼ਮ। ਖੇਤ=ਰਣ ਖੇਤਰ, ਮੈਦਾਨੇ ਜੰਗ। ਜੁ=ਜੋ (ਮਨੁੱਖ)। ਮਾਂਡਿਓ=ਮੰਡਿਆ ਭਾਵ ਵੜਿਆ। ਸੂਰਮਾ=ਜੋਧਾ, ਬਹਾਦਰ। ਅਬ=ਹੁਣ। ਜੂਝਨ ਕੋ=ਲੜਨ ਦੇ, ਆਪਾ ਵਾਰਨ ਦੇ। ਦਾਉ=(ਲੜਨ ਦਾ) ਦਾਅ-ਪੇਚ। ਸੂਰਾ=ਜੋਧਾ, ਬਹਾਦਰ।੧। ਪਹਿਚਾਨੀਐ=ਪਛਾਣਿਆ ਜਾਂਦਾ ਹੈ। ਜੋ ਲਰੈ=ਜਿਹੜਾ ਲੜਦਾ ਹੈ। ਦੀਨ ਕੇ ਹੇਤ=ਦੀਨਾਂ (ਗਰੀਬਾਂ) ਦੀ ਖ਼ਾਤਰ। ਪੁਰਜਾ ਪੁਰਜਾ=ਪੁਰਜ਼ਾ ਪੁਰਜ਼ਾ, ਪੋਟਾ ਪੋਟਾ। ਕਟਿ ਮਰੈ=ਕੱਟ ਕੱਟ ਕੇ, ਟੋਟੇ ਟੋਟੇ ਹੋ ਜਾਂਦਾ ਹੈ। ਕਬਹੂ=ਕਦੇ ਵੀ। ਨ ਛਾਡੈ ਖੇਤੁ=ਮੈਦਾਨ ਨਹੀਂ ਛੱਡਦਾ।

**ਅਰਥ :** ਜਦੋਂ (ਦਸਮ ਦੁਆਰ ਵਿਚ ਉਪਦੇਸ਼ ਰੂਪੀ) ਧੌਂਸਾ ਵਜਿਆ (ਤਾਂ) ਨਿਸ਼ਾਨੇ ਉਤੇ (ਉਸ ਦੀ) ਸੱਟ ਵਜੀ। ਜਦ ਕਾਮਾਦਿਕ ਵੈਰੀਆਂ ਨਾਲ ਲੜਨ ਲਈ ਰਣ-ਖੇਤਰ ਵਿੱਚ ਵੜਿਆ, (ਉਸ ਨੂੰ ਜੀਵਨ ਬਾਜ਼ੀ ਜਿਤਣ ਦੀ ਸੋਝੀ ਆਈ ਕਿ) ਹੁਣ ਜੂਝਣ (ਭਾਵ ਹੁਣ ਆਪਣੇ ਜੀਵਨ ਨੂੰ) ਦਾਉ ਤੇ ਲਾਉਣ ਦਾ (ਸਹੀ) ਮੌਕਾ (ਮਿਲਿਆ ਹੈ)।

(ਹੇ ਭਾਈ!) ਜੋਧਾ ਉਹੀ ਜਾਣਿਆ ਜਾਂਦਾ ਹੈ ਜੋ ਧਰਮ (ਅਥਵਾ) ਦੀਨਾਂ ਗਰੀਬਾਂ ਦੀ ਖ਼ਾਤਰ ਲੜਦਾ ਹੈ। ਉਸ ਜੋਧੇ ਦੀ ਪਹਿਚਾਨ ਇਹ ਹੈ ਕਿ ਉਹ ਪੁਰਜ਼ਾ ਪੁਰਜ਼ਾ ਕੱਟ ਕੇ ਭਾਵ ਰਤੀ ਰਤੀ ਕੱਟ ਕੇ ਮਰ ਜਾਂਦਾ ਹੈ ਪਰ (ਲੜਾਈ ਦਾ) ਮੈਦਾਨ ਨਹੀਂ ਛੱਡਦਾ (ਭਾਵ ਪੈਰ ਪਿਛੇ ਨਹੀਂ ਕਰਦਾ, ਪਿਠ ਨਹੀਂ ਵਿਖਾਂਦਾ)।੨।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਕੋਈ ਮਸਨੂਹੀ ਲੜਾਈ ਜਾਂ ਬਾਹਰਮੁਖੀ ਦਮਾਮੇ ਦਾ ਜ਼ਿਕਰ ਨਹੀਂ ਹੈ। ਸਰੀਰ ਇਕ ਖੇਤ (ਮੈਦਾਨ) ਦੀ ਨਿਆਈਂ ਹੈ। ਸਰੀਰ ਰੂਪੀ ਨਗਰੀ ਅੰਦਰ ਹੀ ਪੰਜ ਚੋਰ (ਕਾਮ, ਕ੍ਰੋਧ ਆਦਿ) ਵੈਰੀ ਬੈਠੇ ਹਨ ਜੋ ਨਿਤ ਆਪਣਾ ਰੇੜਕਾ ਪਾਈ ਰਖਦੇ ਹਨ। ਗੁਰਬਾਣੀ ਦੇ ਪਾਵਨ ਵਾਕ ਹਨ:—

**ਇਸੁ ਦੇਹੀ ਅੰਦਰਿ ਪੰਜ ਚੋਰ ਵਸਹਿ, ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥**

**ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ, ਕੋਇ ਨ ਸੁਣੈ ਪੂਕਾਰਾ ॥** [ਪੰਨਾ ੬੦੦

**ਪਦ ਅਰਥ:** ਚਾਰਿ ਮੁਕਤਿ=ਚਾਰ (ਕਿਸਮ ਦੀਆਂ) ਮੁਕਤੀਆਂ ੧. ਸਾਲੋਕਯ-ਇਸ਼ਟ ਦੇ ਲੋਕ ਵਿਚ ਰਹਿਣਾ ੨. ਸਾਮੀਪਯ-ਇਸ਼ਟ ਦੇ ਕੋਲ ਰਹਿਣਾ ੩. ਸਾਰੂਪਯ-ਇਸ਼ਟ ਦੇਵ ਜਹੀ ਸ਼ਕਲ ਵਾਲਾ ਹੋਣਾ ੪. ਸਾਯੁਜਯ-ਇਸ਼ਟ ਦੇਵ ਨਾਲ ਜੁੜ ਕੇ ਇਕਮਿਕ ਹੋ ਜਾਣਾ। ਚਾਰੈ=ਚਾਰੇ ਹੀ (ਮੁਕਤੀਆਂ)। ਸਿਧਿ ਮਿਲਿ=ਸਿਧੀਆਂ ਨਾਲ ਮਿਲ ਕੇ। ਦੂਲਹ ਪ੍ਰਭ ਕੀ=ਦੂਲਹਾ, (ਖਸਮ) ਪ੍ਰਭੂ ਪਤੀ ਦੀ। ਕੋ ਕੋ ਨ ਤਰਿਓ=ਕੌਣ ਕੌਣ ਨਹੀਂ ਤਰਿਆ?। ਪਰਿਓ=ਪੈ ਗਿਆ, ਪ੍ਰਸਿਧ ਹੋਇਆ।੧।ਰਹਾਉ। ਬਿਰਾਜਿਤ=ਸ਼ੋਭ ਰਿਹਾ ਹੈ। ਪਰਤਾਪੁ=ਤੇਜ। ਰਾਮ ਬਲ ਗਰਜਤ=ਆਤਮਿਕ ਬਲ ਪ੍ਰਗਟ ਹੋ ਰਿਹਾ ਹੈ। ਸੰਤਾਪ=ਦੁੱਖ। ਅੰਬਰੀਕ=ਇਕ ਭਗਤ ਰਾਜਾ ਹੋਇਆ ਹੈ, ਜਿਸ ਖ਼ਾਤਰ ਹਰੀ ਨੇ ਦੁਰਬਾਸਾ ਰਿਖੀ ਦਾ ਮਾਨ ਭੰਗ ਕੀਤਾ ਸੀ। ਦੇਖੋ ਭਾ. ਗੁਰਦਾਸ ਜੀ ਰਚਿਤਵਾਰ ੧੦ ਪਉੜੀ ੪ । ਅਭੈ ਪਦੁ=ਨਿਰਭਉ ਪਦ। ਭਭੀਖਨ=ਰਾਵਣ ਦਾ ਭਰਾ। ਅਧਿਕ=ਬਹੁਤ ਵੱਡਾ। ਨਉਨਿਧਿ=ਨੌ ਨਿਧੀਆਂ, ਭਾਵ ਸਾਰੇ ਪਦਾਰਥ। ਸੁਦਾਮੈ=ਸੁਦਾਮੇ ਭਗਤ ਨੂੰ ਦੇਖੋ ਭਾਈ ਗੁ. ਵਾਰ ੧੦ ਪਉੜੀ ੯। ਧ੍ਰਅ=ਧ੍ਰਅ ਭਗਤ- ਦੇਖੋ ਵਾਰ ਭਾ. ਗੁ. ੧੦-੧੧। ਅਟਲ=ਪੱਕਾ। ਅਜਹੂ=ਹੁਣ ਤਕ। ਨ ਟਰਿਓ=ਨਹੀਂ ਟਲਿਆ, ਨਾਸ਼ ਨਹੀਂ ਹੋਇਆ।੩। ਹੇਤਿ=ਖ਼ਾਤਰ, ਵਾਸਤੇ। ਹਰਨਾਖਸੁ=ਭਗਤ ਪ੍ਰਹਿਲਾਦ ਦਾ ਪਿਉ। ਨਰ ਸਿੰਘ=ਵਿਸ਼ਨੂੰ ਦਾ ਚੌਥਾ ਅਵਤਾਰ ਜਿਸ ਦਾ ਅੱਧਾ ਸਰੀਰ ਮਨੁੱਖ ਦਾ ਤੇ ਅੱਧਾ ਸ਼ੇਰ ਦਾ ਸੀ। ਬਸਿ=ਵਸ ਵਿਚ। ਕੇਸਵ=ਲੰਮੇ ਕੇਸਾਂ ਵਾਲਾ। ਅਜਹੂੰ=ਹੁਣ ਤੱਕ। ਬਲਿ=ਇਕ ਭਗਤ ਰਾਜਾ ਜਿਸ ਨੂੰ ਛਲਣ ਲਈ ਵਿਸ਼ਨੂੰ ਨੇ ਨਾਮਕ ਅਵਤਾਰ ਧਾਰਿਆ। ਦੁਆਰ ਖਰੋ=ਦੁਆਰ ਤੇ ਖੜਾ ਹੈ।੪।

**ਅਰਥ:** (ਹੇ ਭਾਈ! ਜਦੋਂ ਅਸੀਂ) ਪ੍ਰਭੂ ਪਤੀ ਦੀ ਸ਼ਰਨ ਪਏ (ਤਾਂ) ਚਾਰੇ ਮੁਕਤੀਆਂ ਸਿਧੀਆਂ (ਆਦਿਕ) ਮਿਲ ਕੇ (ਭਾਵ ਇਕਠੀਆਂ ਹੋ ਕੇ ਸਾਨੂੰ) ਪ੍ਰਾਪਤ ਹੋ ਗਈਆਂ। (ਜੋ ਮਨੁੱਖ) ਮੁਕਤ ਹੋ ਗਿਆ (ਉਹ) ਚੌਹਾਂ ਜੁਗਾਂ ਵਿਚ ਜਾਣਿਆ ਗਿਆ ਭਾਵ ਪ੍ਰਸਿਧ ਹੋ ਗਿਆ, (ਉਸ) ਦੇ ਸਿਰ ਉਤੇ ਪ੍ਰਭੂ ਨੇ ਜਸ ਤੇ ਕੀਰਤੀ (ਭਾਵ ਵਡਿਆਈ ਦਾ) ਛਤਰ ਰਖ ਦਿੱਤਾ।੧।

(ਹੇ ਭਾਈ!) ਪ੍ਰਕਾਸ਼ ਤੇ ਵਿਆਪਕ ਰੂਪ ਦਾ (ਨਾਮ) ਜਪਦਿਆਂ ਕੌਣ ਕੌਣ ਨਹੀਂ ਤਰਿਆ? (ਭਾਵ ਸਭ ਦਾ ਉਧਾਰ ਹੋ ਗਿਆ)। ਗੁਰੂ ਦਾ ਉਪਦੇਸ਼ ਤੇ ਸਾਧ (ਗੁਰੂ) ਦੀ ਸੰਗਤ ਦਾ (ਸਦਕਾ) ਉਸ ਦਾ ਨਾਮ (ਸਭ ਪਾਸੇ) 'ਭਗਤ ਜੀ ਭਗਤ ਜੀ' ਪੈ ਗਿਆ।੧।ਰਹਾਉ।

ਸੰਖ, ਚਕ੍ਰ ਮਾਲਾ, ਤਿਲਕ (ਆਦਿ ਚਿੰਨ ਮਾਤਰ ਸਹਿਤ) ਸ਼ੋਭ ਰਹੇ ਅਜਿਹੇ ਭਗਤ ਦਾ ਤੇਜ਼-ਪਰਤਾਪ ਵੇਖ ਕੇ ਜਮਰਾਜ ਵੀ ਡਰ ਗਿਆ। (ਜਿਨ੍ਹਾਂ ਭਗਤਾਂ ਦੇ ਹਿਰਦੇ ਵਿਚ) ਰਾਮ ਨਾਮ ਦਾ ਬਲ ਗਜ ਰਿਹਾ ਸੀ, (ਉਨ੍ਹਾਂ ਦੇ) ਜਨਮ ਮਰਨ ਦਾ ਦੁਖ (ਅਵੱਸ਼ ਹੀ) ਦੂਰ ਹੋ ਗਿਆ।੨।

(ਭਗਤੀ ਤੇ ਨਾਮ ਜਪਣ ਕਰਕੇ) ਭਗਤ ਅੰਬਰੀਕ ਨੂੰ (ਪ੍ਰਭੂ ਨੇ) ਨਿਰਭਉ (ਪਦ) ਬਖ਼ਸ਼ਿਆ। (ਦਰਬਾਸ਼ਾ ਰਿਖੀ ਦਾ ਮਾਨ ਭੰਗ ਕੀਤਾ ਅਤੇ) ਭਭੀਖਣ ਨੂੰ ਰਾਜ (ਦੇ ਕੇ) ਵੱਡਾ ਬਣਾ ਦਿੱਤਾ। ਠਾਕੁਰ ਨੇ ਸੁਦਾਮੇ ਨੂੰ ਨੌ-ਨਿਧੀਆਂ ਬਖ਼ਸ਼ ਦਿੱਤੀਆਂ, ਧ੍ਰਅ ਨੂੰ ਅਟਲ (ਰੁਤਬਾ ਦੇ ਦਿੱਤਾ ਜੋ) ਹੁਣ ਤੱਕ ਕਾਇਮ ਹੈ ਨਾਸ਼ ਨਹੀਂ ਹੋਇਆ ।੩।

(ਪ੍ਰਭੂ ਨੇ ਪ੍ਰਹਿਲਾਦ) ਭਗਤ ਦੀ ਖਾਤਰ ਨਰਸਿੰਘ ਦਾ ਰੂਪ ਧਾਰ ਕੇ ਹਰਨਾਖਸ਼ ਨੂੰ ਮਾਰ ਦਿੱਤਾ। ਨਾਮਦੇਵ ਆਖਦਾ ਹੈ ਕਿ ਕੇਸ਼ਵ (ਪਰਮੇਸ਼ਰ), ਭਗਤੀ ਕਰਕੇ ਹੀਂ ਵਸ ਵਿਚ ਆਉਂਦਾ ਹੈ (ਵੇਖੋ ਜਿਸ ਬਲ ਨੂੰ ਪ੍ਰਭੂ ਨੇ ਬਾਵਨ ਰੂਪ ਹੋ ਕੇ ਠੱਗਿਆ, ਐਸਾ ਪ੍ਰਭੂ) ਅਜੇ ਵੀ (ਉਸ)ਬਲ(ਰਾਜੇ) ਦੇ ਦੁਆਰੇ ਅਗੇ ਖੜਾ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਨਾਮ ਦੇਉ ਜੀ ਨੇ ਜਿਥੇ ਚਾਰ ਮੁਕਤੀਆਂ ਦਾ ਜ਼ਿਕਰ ਕੀਤਾ ਹੈ ਉਥੇ ਨਾਮ ਦੀ ਮਹਤਤਾ ਨੂੰ ਸਭ ਤੋਂ ਸ਼੍ਰੋਮਣੀ ਗਿਣਿਆ ਹੈ। ਆਮ ਤੌਰ ਤੇ ਲੋਕ ਜਪ, ਤਪ, ਸੰਜਮ ਆਦਿ ਕਰਕੇ ਮੁਕਤੀ ਵਾਲੀ ਮੰਗ ਨੂੰ ਹੀ ਮੁੱਖ ਰਖਦੇ ਹਨ ਪਰ ਮੁਕਤੀ ਦਾ ਪਦਾਰਥ ਸਤਿਗੁਰੂ ਦੁਆਰਾ ਪਰਮੇਸ਼ਰ ਦੀ ਸਿਫਤਿ ਸਾਲਾਹ ਕੀਤਿਆਂ ਹੀ ਪ੍ਰਾਪਤ ਹੁੰਦਾ ਹੈ। ਗੁਰਵਾਕ ਹਨ:-

**ਕਰਮ ਧਰਮ ਕਰਿ ਮੁਕਤਿ ਮੰਗਾਹੀ॥ ਮੁਕਤਿ ਪਦਾਰਥੁ ਸਬਦਿ ਸਲਾਹੀ॥**

**ਬਿਨੁ ਗੁਰ ਸਬਦੈ ਮੁਕਤਿ ਨ ਹੋਈ, ਪਰਪੰਚੁ ਕਰਿ ਭਰਮਾਈ ਹੇ ॥** [ਪੰਨਾ ੧੦੨੪

ਧਾਰਮਿਕ ਖੇਤਰ ਵਿਚ ਮੁਕਤੀ ਦਾ ਸੰਕਲਪ ਜਗਿਆਸੂ ਨੂੰ ਚੈਨ ਨਾਲ ਇਕ ਥਾਂ ਤੇ ਨਹੀਂ ਟਿਕਣ ਦਿੰਦਾ, ਤੀਰਥਾਂ ਤੇ ਹੀ ਫਿਰਾਈ ਜਾਂਦਾ ਹੈ। ਚਾਰ ਵਾਕਾਂ ਵਾਲੇ, ਸਰੀਰ ਦਾ ਅੰਤ ਹੀ ਮੁਕਤੀ ਮੰਨਦੇ ਹਨ ਕਿਉਂਕਿ ਉਹ ਇਸ ਪਿਛੋਂ ਹੋਰ ਕੋਈ ਜੀਵਨ ਨਹੀਂ ਮੰਨਦੇ। 'ਬਾਬਰ ਬਾ ਐਸ਼ ਕੁੰਨ, ਆਲਮ ਦੁਬਾਰਾ ਨੇਸਤ' ਮੁਹਾਵਰੇ ਦਾ ਪਿਛੋਕੜ ਵੀ ਸ਼ਾਇਦ ਏਦਾਂ ਦਾ ਕੋਈ ਵੀਚਾਰ ਹੋਵੇ। ਮਹਾਤਮਾ ਬੁਧ ਨੇ ਦੁਖਾਂ ਦੀ ਨਵਿਰਤੀ ਨੂੰ ਵੀ 'ਨਿਰਬਾਣ' ਅਥਵਾ ਮੁਕਤੀ ਦਾ ਨਾਂ ਦਿੱਤਾ ਪਰ ਇਹ ਸਭ ਅਧੂਰੇ ਵਿਚਾਰ ਹਨ।

ਭਗਤ ਜੀ ਨੇ ਪਰਮਾਤਮਾ ਨੂੰ ਦੂਲਹ (ਪਤੀ) ਆਖਿਆ ਹੈ, ਜਿਸ ਦੀ ਸ਼ਰਨ ਪੈਣ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ ਅਤੇ ਸੰਸਾਰ ਵਿਚ ਕੀਰਤੀ ਵੀ ਹੁੰਦੀ ਹੈ। ਨੇੜਤਾ ਸਤਿਗੁਰੂ ਦੀ ਸ਼ਰਣ ਪਇਆਂ ਹੀ ਪ੍ਰਾਪਤ ਹੁੰਦੀ ਹੈ। ਅਸਲ ਵਿਚ ਮਾਇਆ ਦੇ ਬੰਧਨਾਂ ਤੋਂ ਮੁਕਤਿ ਹੋਣਾ ਤੇ ਪਰਮੇਸ਼ਰ ਦੇ ਨਾਮ ਵਿਚ ਪਰਵਿਰਤ ਹੋਣਾ ਹੀ ਜੀਵਨ-ਮੁਕਤੀ ਹੈ। ਅਜੋਕੇ ਵਾਤਾਵਰਣ ਵਿਚ ਜਿਤਨੇ ਪੰਥ ਹਨ, ਉਤਨੇ ਹੀ ਉਨ੍ਹਾਂ ਦੇ ਮੁਕਤੀ ਬਾਰੇ ਵਖੋ ਵਖਰੇ ਸਾਧਨ ਤੇ ਵੀਚਾਰ ਹਨ।

ਗੁਰਮਤਿ ਅਨੁਸਾਰ ਮੁਕਤੀ ਲਈ ਪਹਿਲਾਂ ਸਾਧਨ ਗੁਰ-ਪਰਮੇਸ਼ਰ ਜੀ ਦੀ ਸ਼ਰਨ, ਦੂਜਾ ਸਾਧਨ- ਸਤਿ ਸੰਗਤ, ਤੀਜਾ ਸਾਧਨ ਰਬੀ ਭੈ, ਚਉਥਾ ਸਾਧਨ- ਭਾਉ ਅਤੇ ਪੰਜਵਾਂ ਸਾਧਨ ਰਬੀ-ਭਾਣਾ ਹੈ। ਮਨੁੱਖ ਨੂੰ ਅਗਿਆਨਤਾ ਤੇ ਮਾਇਆ ਦੇ ਭਰਮ ਹੀ ਸਭ ਤੋਂ ਵੱਡੇ ਬੰਧਨ ਪਏ ਹੋਏ ਹਨ, ਇਹਨਾਂ ਤੋਂ ਛੁਟਕਾਰਾ ਹੋਣਾ ਹੀ ਮੁਕਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸੇ ਰਾਗ ਵਿਚ ਹੀ ਪੰਨਾ ੧੦੧੦ ਤੇ ਮੁਕਤੀ ਬਾਰੇ ਇਉਂ ਨਿਰਣਾ ਕਰ ਦਿੱਤਾ ਹੈ:--

**ਜੀਵਨ ਮੁਕਤੁ ਸੋ ਆਖੀਐ, ਜਿਸੁ ਵਿਚਹੁ ਹਉਮੈ ਜਾਇ ॥**

ਸੋ ਗੁਰ-ਪਰਮੇਸ਼ਰ ਦੀ ਸ਼ਰਣ ਆਏ ਬਿਨਾ ਨਾ ਹਉਮੈ ਮਰਦੀ ਹੈ ਤੇ ਨਾ ਮੁਕਤੀ ਮਿਲਦੀ ਹੈ।

ਸਿਧਾਂਤ ਇਹ ਹੈ ਕਿ ਸਾਰੀ ਸਫਲਤਾ ਗੁਰੂ ਦੀ ਕਿਰਪਾ ਤੇ ਨਿਰਭਰ ਕਰਦੀ ਹੈ:-

**ਜਾ ਕਉ ਭਏ ਕ੍ਰਿਪਾਲ ਕ੍ਰਿਪਾ ਨਿਧਿ॥ ਤਿਸੁ ਭਈ ਖਲਾਸੀ ਹੋਈ ਸਗਲ ਸਿਧਿ॥** [ਪੰਨਾ ੨੩੮

ਗੁਰੂ ਦੇ ਉਪਦੇਸ਼ ਦੁਆਰਾ ਜਿਨ੍ਹਾਂ ਪੁਰਸ਼ਾਂ ਨੇ ਪਰਮੇਸ਼ਰ ਦਾ ਨਾਮ ਜਪਿਆ ਹੈ, ਉਨ੍ਹਾਂ ਦਾ ਨਾਮ ਜਗਤ ਵਿਚ ਭਗਤ ਭਗਤ' ਕਰਕੇ ਪ੍ਰਸਿਧ ਹੋ ਗਿਆ। ਜਿਵੇਂ ਭਾਈ ਗੁਰਦਾਸ ਜੀ ਨੇ ਭਗਤ ਰਵਿਦਾਸ ਜੀ ਬਾਰੇ ਲਿਖਿਆ ਹੈ:-

**ਭਗਤ ਭਗਤ ਜਗ ਵਜਿਆ ਚਹੁੰ ਚੱਕਾਂ ਦੇ ਵਿਚ ਚਮਰੇਟਾ॥** [ਵਾਰ ਭਾ. ਗੁ. ੧੦(੧੭)

ਗੁਰਬਾਣੀ ਵਿਚ ਇਸ ਵੀਚਾਰ ਨੂੰ ਇਉਂ ਵਿਅਕਤ ਕੀਤਾ ਗਿਆ ਹੈ:-

**ਭਗਤੁ ਭਗਤੁ ਸੁਨੀਐ ਤਿਹੁ ਲੋਇ॥ ਜਾ ਕੈ ਹਿਰਦੈ ਏਕੋ ਹੋਇ॥** [ਪੰਨਾ ੨੮੩

ਭਗਤ ਜੀ ਨੇ ਇਸ ਸ਼ਬਦ ਵਿਚ ਦ੍ਰਿੜ੍ਹ ਵਿਸ਼ਵਾਸ਼ ਨੂੰ ਲੋਕਾਂ ਦੇ ਸਨਮੁਖ ਰਖਿਆ ਹੈ:-

**ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥**

ਭਾਵ ਰਾਮ ਨਾਮ ਜਪ ਕੇ ਹੀ ਸਾਰੇ ਮੁਕਤ ਹੋਏ ਹਨ। ਅਜਿਹਾ ਕੋਈ ਮਨੁੱਖ ਨਜ਼ਰੀਂ ਨਹੀਂ ਪੈਦਾ ਜਿਹੜਾ ਪਰਮੇਸ਼ਰ ਦਾ ਸਿਮਰਨ ਕਰਕੇ ਸੰਸਾਰ ਸਾਗਰ ਤੋਂ ਪਾਰ ਨਾ ਹੋਇਆ ਹੋਵੇ। ਭਗਤ ਅੰਬਰੀਕ ਤੇ ਪ੍ਰਹਿਲਾਦ ਆਦਿ ਦੀ

ਰਖਿਆ ਜਿਵੇਂ ਪਰਮੇਸ਼ਰ ਨੇ ਕੀਤੀ, ਉਸ ਦਾ ਸੰਕੇਤ ਦੇਂਦੇ ਹੋਏ ਭਗਤ ਜੀ ਫੁਰਮਾਉਂਦੇ ਹਨ ਕੇਸ਼ਵ (ਕੇਸਾਧਾਰੀ ਪ੍ਰਭੂ) ਭਗਤੀ ਕਰਨ ਵਾਲਿਆਂ ਦੇ ਵਸ ਵਿਚ ਹੈ। ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਓਦੋਂ ਤੋਂ ਲੈ ਕੇ ਹੁਣ ਤੱਕ ਪਰਮੇਸ਼ਰ ਬਲ ਦੇ ਦੁਆਰੇ ਤੇ ਖੜਾ ਹੈ।

ਸਿਧਾਂਤ ਇਹ ਹੈ ਕਿ ਕਰਮ ਕਾਂਡਾਂ ਨਾਲ ਕੁਝ ਨਹੀਂ ਬਣਦਾ, ਪ੍ਰੇਮਾ-ਭਗਤੀ ਹੀ ਜੀਵਨ-ਮੁਕਤੀ ਦੀ ਦਾਤੀ ਹੈ। ਪਰ ਇਸ ਭਗਤੀ ਵਿਚ ਓਹੀ ਲਗਦੇ ਹਨ ਜਿਨ੍ਹਾਂ ਉਤੇ ਪਰਮੇਸ਼ਰ ਦੀ ਅਪਾਰ ਕਿਰਪਾ ਹੁੰਦੀ ਹੈ। ਹਰੀ ਦੇ ਸਿਮਰਨ ਨਾਲ ਸਾਰੇ ਪਾਪ ਸੜ ਜਾਂਦੇ ਹਨ:-

**ਪ੍ਰੇਮ ਭਗਤਿ ਰਾਚੇ ਜਨ ਨਾਨਕ, ਹਰਿ ਸਿਮਰਨਿ ਦਹਨ ਭਏ ਮਲ ॥** [ਪੰਨਾ ੭੧੭

**ਮਾਰੂ ਕਬੀਰ ਜੀਉ ॥ ਦੀਨੁ ਬਿਸਾਰਿਓ ਰੇ ਦਿਵਾਨੇ, ਦੀਨੁ ਬਿਸਾਰਿਓ ਰੇ ॥ ਪੇਟੁ ਭਰਿਓ ਪਸੂਆ ਜਿਉ ਸੋਇਓ, ਮਨੁਖੁ ਜਨਮੁ ਹੈ ਹਾਰਿਓ ॥੧॥ ਰਹਾਉ ॥ ਸਾਧ ਸੰਗਤਿ ਕਬਹੂ ਨਹੀ ਕੀਨੀ, ਰਚਿਓ ਧੰਧੈ ਝੂਠ ॥ ਸੁਆਨ ਸੂਕਰ ਬਾਇਸ ਜਿਵੈ, ਭਟਕਤੁ ਚਾਲਿਓ ਊਠਿ ॥੧॥ ਆਪਸ ਕਉ ਦੀਰਘੁ ਕਰਿ ਜਾਨੈ, ਅਉਰਨ ਕਉ ਲਗਮਾਤ ॥ ਮਨਸਾ ਬਾਚਾ ਕਰਮਨਾ, ਮੈ ਦੇਖੇ ਦੋਜਕ ਜਾਤ ॥੨॥ ਕਾਮੀ ਕ੍ਰੋਧੀ ਚਾਤੁਰੀ, ਬਾਜੀਗਰ ਬੇਕਾਮ ॥ ਨਿੰਦਾ ਕਰਤੇ ਜਨਮੁ ਸਿਰਾਨੋ, ਕਬਹੂ ਨ ਸਿਮਰਿਓ ਰਾਮੁ ॥੩॥ ਕਹਿ ਕਬੀਰ ਚੇਤੈ ਨਹੀ, ਮੂਰਖੁ ਮੁਗਧੁ ਗਵਾਰੁ ॥ ਰਾਮਨਾਮੁ ਜਾਨਿਓ ਨਹੀ, ਕੈਸੇ ਉਤਰਸਿ ਪਾਰਿ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਨਹੀਂ, ਜਿਵੇਂ, ਜਾਨਿਓਂ। ਫੁਟਕਲ: ਬਾਜ਼ੀਗਰ।

**ਪਦ ਅਰਥ:** ਦੀਨੁ=ਧਰਮ। ਰੇ ਦਿਵਾਨੇ=ਹੇ ਪਗਲੇ, ਕਮਲੇ!। ਪਸੂਆ=ਪਸ਼ੂ, ਡੰਗਰ।੧।ਰਹਾਉ। ਰਚਿਓ=ਰੁਝਿਆ ਰਿਹਾ। ਸੁਆਨ=ਕੁੱਤਾ। ਸੂਕਰ=ਸੂਰ। ਬਾਇਸ=ਕਾਂ। ਜਿਵੇ=ਜਿਸ ਤਰ੍ਹਾਂ। ਭਟਕਤੁ ਚਾਲਿਉ ਊਠਿ=ਭਟਕਦਾ ਭਰਮਦਾ ਉਠ ਕੇ ਚਲਾ ਗਿਆ।੧। ਦੀਰਘ=ਵੱਡਾ। ਅਉਰਨ ਕਉ=ਹੋਰਨਾਂ ਨੂੰ। ਲਗ ਮਾਤ=ਲਗਾਂ ਮਾਤ੍ਰਾਂ ਜਿਤਨਾ, ਭਾਵ ਛੋਟਾ; ਤੁੱਛ ਜਿਹਾ। ਮਨਸਾ=ਮਨ ਦੀ ਰਾਹੀਂ। ਬਾਚਾ=ਬੋਲ ਬਚਨਾਂ ਦੀ ਰਾਹੀਂ। ਕਰਮਨਾ=ਕੰਮਾਂ ਦੀ ਰਾਹੀਂ। ਦੋਜਕ=ਨਰਕ (ਵਲ)।੨। ਕਾਮੀ=ਕਾਮ ਵਾਸ਼ਨਾ ਵਾਲੇ। ਕ੍ਰੋਧੀ=ਗੁਸੈਲੇ। ਚਾਤੁਰੀ=ਚਾਲਾਕ। ਬਾਜੀਗਰ=ਛਲ, ਠੱਗੀ ਕਰਨ ਵਾਲੇ। ਬੇਕਾਮ=ਬਿਨਾਂ ਕੰਮ ਦੇ, ਨਿਕੰਮੇ। ਸਿਰਾਨੋ=ਬਤੀਤ ਹੋ ਗਿਆ।੩। ਮੁਗਧੁ=ਗਵਾਰ, ਮਹਾਂ ਮੂਰਖ।੪।

**ਅਰਥ:** ਹੇ ਪਗਲੇ ਮਨੁੱਖ! (ਤੂੰ ਸਿਮਰਨ ਤੇ ਪਰਉਪਕਾਰ ਵਾਲਾ) ਧਰਮ (ਕਰਮ) ਵਿਸਾਰ ਦਿੱਤਾ ਹੈ, ਧਰਮ ਉਕਾ ਹੀ ਵਿਸਾਰ ਦਿੱਤਾ ਹੈ। ਜਿਵੇਂ ਪਸ਼ੂ ਪੇਟ ਭਰ ਕੇ (ਖਾ ਕੇ) ਸੌਂ ਗਿਆ (ਤੂੰ ਵੀ ਉਸੇ ਤਰ੍ਹਾਂ ਖਾ ਪੀ ਕੇ ਆਪਣਾ) ਮਨੁੱਖਾ ਜਨਮ (ਵਿਅਰਥ ਗੁਜ਼ਾਰ ਕੇ ਜੂਏ ਵਿਚ) ਹਾਰ ਦਿੱਤਾ।੧।ਰਹਾਉ।

(ਹੇ ਕਮਲੇ ਮਨੁੱਖ! ਤੂੰ) ਸਾਧ ਸੰਗਤ ਕਦੇ ਨਹੀਂ ਕੀਤੀ, ਝੂਠਿਆਂ ਧੰਧਿਆਂ ਵਿਚ ਹੀ ਰਚਿਆ ਰਿਹਾ। ਤੂੰ ਕਾਂ, ਕੁੱਤੇ, ਸੂਰ ਵਾਂਗ ਭਟਕਦਾ ਹੀ (ਸੰਸਾਰ ਚੋਂ) ਉਠ ਕੇ ਚਲਾ ਗਿਆ (ਭਾਵ ਮਰ ਗਿਆ)।੧।

(ਹੇ ਕਮਲੇ ਮਨੁੱਖ! ਜਿਹੜਾ ਮਨੁੱਖ) ਆਪਣੇ ਆਪ ਨੂੰ ਵੱਡਾ ਜਾਣਦਾ ਹੈ (ਅਤੇ) ਹੋਰਨਾਂ ਨੂੰ (ਆਪਣੇ ਨਾਲੋਂ) ਤੁੱਛ (ਛੋਟਾ) ਜਿਹਾ ਸਮਝਦਾ ਹੈ, ਮਨ, ਬਚਨ ਤੇ ਕਰਮ ਦੁਆਰਾ ਨਿਰੀਆਂ ਗੱਲਾਂ ਕਰਨ ਵਾਲੇ

(ਅਜਿਹੇ ਮਨੁੱਖ) ਮੈਂ ਨਰਕਾਂ ਵਲ ਜਾਂਦੇ ਦੇਖੇ ਹਨ।੨।

(ਕਮਲੇ!) ਕਾਮੀ ਰੁਚੀਆਂ ਵਾਲੇ, ਗੁਸੈਲੇ, ਚਾਲਾਕੀਆਂ ਕਰਨ ਵਾਲੇ, ਛਲ ਕਰਨ ਵਾਲੇ (ਕਪਟੀ ਮਨੁੱਖ ਨੇ ਆਪਣਾ ਜਨਮ ਵਿਅਰਥ ਗੁਆ ਲਿਆ ਕਿਉਂਕਿ), ਉਸ ਨੇ ਕਦੇ ਵੀ (ਪ੍ਰਭੂ ਦਾ) ਨਾਮ ਨਹੀਂ ਸਿਮਰਿਆ।੩।

ਕਬੀਰ ਆਖਦਾ ਹੈ, (ਇਹ) ਮਹਾਂ ਮੂਰਖ ਮਨੁੱਖ ਪਰਮੇਸ਼ਰ ਨੂੰ ਸਿਮਰਦਾ ਹੀ ਨਹੀਂ। ਰਾਮ ਨਾਮ ਨੂੰ (ਇਸ ਨੇ) ਜਾਣਿਆ ਹੀ ਨਹੀਂ (ਭਾਵ ਨਾਮ ਨਾਲ ਜੀਵਨ ਸਾਂਝ ਪਾਈ ਹੀ ਨਹੀਂ), ਦਸੋ! ਇਹ ਸੰਸਾਰ ਸਮੁੰਦਰ ਤੋਂ ਕਿਵੇਂ ਪਾਰ ਹੋਵੇਗਾ?।੪।੨।

## ਸਾਰੰਸ਼ ਅਤੇ ਸਿਧਾਂਤ

ਪਸ਼ੂਆਂ ਵਾਂਗ ਪੇਟ ਭਰ ਕੇ ਭਾਵ ਤੂੜ ਕੇ ਖਾਣਾ ਅਤੇ ਸੁਤੇ ਰਹਿਣਾ ਪਰਮੇਸ਼ਰ ਦਾ ਨਾਮ ਨਾ ਜਪਣਾ ਸਭ ਤੋਂ ਵੱਡਾ ਪਾਗਲਪਨ ਹੈ। ਗੁਰਬਾਣੀ ਤਾਂ ਸਾਨੂੰ ਚਿਤਾਵਨੀ ਕਰਾਉਂਦੀ ਹੈ:-

**ਖਾਣਾ ਪੀਣਾ ਹਸਣਾ ਸਉਣਾ, ਵਿਸਰਿ ਗਇਆ ਹੈ ਮਰਣਾ ॥**
**ਖਸਮੁ ਵਿਸਾਰਿ ਖੁਆਰੀ ਕੀਨੀ, ਧ੍ਰਿਗੁ ਜੀਵਣੁ ਨਹੀ ਰਹਿਣਾ॥੧॥**
**ਪ੍ਰਾਣੀ ਏਕੋ ਨਾਮੁ ਧਿਆਵਹੁ, ਅਪਨੀ ਪਤਿ ਸੇਤੀ ਘਰਿ ਜਾਵਹੁ॥੧॥ਰਹਾਉ॥** [ਪੰਨਾ ੧੨੫੪

ਪਰ ਮਨੁੱਖ ਗੁਰਦੇਵ ਜੀ ਦਾ ਹੁਕਮ ਸੁਣਨ ਵਲ ਧਿਆਨ ਹੀ ਨਹੀਂ ਦਿੰਦਾ, ਬੋਲਾ ਬਣਿਆ ਰਹਿੰਦਾ ਹੈ:-

**ਬੇਦ ਸਾਸਤ੍ਰ ਜਨ ਪੁਕਾਰਹਿ, ਸੁਨੈ ਨਾਹੀ ਡੋਰਾ ॥**
**ਨਿਪਟਿ ਬਾਜੀ ਹਾਰਿ ਮੂਕਾ, ਪਛੁਤਾਇਓ ਮਨਿ ਭੋਰਾ ॥** [ਪੰਨਾ ੪੦੮

ਜੀਵ ਨੂੰ ਮਾਨਸ ਜਨਮ ਪ੍ਰਭੂ ਦੀ ਪ੍ਰੇਮਾ-ਭਗਤੀ ਵਾਸਤੇ ਮਿਲਿਆ ਸੀ ਪਰ ਇਹ ਸਾਧ ਸੰਗਤ ਦੇ ਨੇੜੇ ਹੀ ਨਹੀਂ ਆਉਂਦਾ :-

**ਸਾਧ ਸੰਗ ਕੈ ਨਾਹੀ ਨੇਰ ॥**

ਇਸ ਦੇ ਮਨ ਵਿਚ ਇਤਨਾ ਹੰਕਾਰ ਹੈ ਕਿ ਆਪਣੇ ਬਰਾਬਰ ਦਾ ਕਿਸੇ ਨੂੰ ਸਮਝਦਾ ਹੀ ਨਹੀਂ, ਆਪ ਨੂੰ ਸਭ ਤੋਂ ਵੱਡਾ ਤੇ ਦੂਜਿਆਂ ਨੂੰ ਬਹੁਤ ਛੋਟਾ ਸਮਝਦਾ ਹੈ। ਭਗਤ ਜੀ ਅਜਿਹੇ ਆਕੜ ਖ਼ਾਨ ਤੇ ਨਿੰਦਕ ਨੂੰ ਸਮਝਾਉਂਦੇ ਹਨ, ਓਇ ਪਾਗਲਾ! ਵੱਡੇ ਵੱਡੇ ਹੰਕਾਰੀ ਪੁਰਸ਼ ਜਿਨ੍ਹਾਂ ਨੇ ਪਰਮੇਸ਼ਰ ਦਾ ਨਾਮ ਨਹੀਂ ਜਪਿਆ ਅਸਾਂ ਨਰਕਾਂ ਵਿਚ ਜਾਂਦੇ ਵੇਖੇ ਹਨ, ਤੂੰ ਆਪਣਾ ਆਪ ਸੰਭਾਲ। ਅੰਤ ਵਿਚ ਕਬੀਰ ਜੀ ਇਸ ਮੂਰਖ ਗਵਾਰ ਤੇ ਹੈਰਾਨੀ ਪ੍ਰਗਟ ਕਰਦੇ ਹਨ ਕਿ ਓਇ ਮੂਰਖ! ਤੈਨੂੰ ਮਨੁੱਖਾ ਜਨਮ ਮੁਕਤੀ ਦਾ ਦਰਵਾਜਾ ਮਿਲਿਆ ਸੀ ਪਰ ਤੂੰ ਇਸ ਦੀ ਕਦਰ ਨਹੀਂ ਜਾਤੀ। ਤੂੰ ਪਰਮਾਤਮਾ ਦੇ ਨਾਮ ਨਾਲ ਆਪਣੀ ਸਾਂਝ ਹੀ ਨਹੀਂ ਪਾਈ। ਸੰਸਾਰ ਸਾਗਰ ਤੋਂ ਕਿਵੇਂ ਪਾਰ ਹੋਵੇਂਗਾ? ਭਾਵ ਤੂੰ ਪਾਰ ਨਹੀਂ ਹੋ ਸਕਦਾ।

## ਰਾਗੁ ਮਾਰੂ ਬਾਣੀ ਜੈਦੇਉ ਜੀਉ ਕੀ ॥

**੧ਓ ਸਤਿਗੁਰ ਪ੍ਰਸਾਦਿ ॥ ਚੰਦ ਸਤ ਭੇਦਿਆ, ਨਾਦ ਸਤ ਪੂਰਿਆ, ਸੂਰ ਸਤ ਖੋੜਸਾ ਦਤੁ ਕੀਆ ॥ ਅਬਲ ਬਲੁ ਤੋੜਿਆ, ਅਚਲ ਚਲੁ ਥਪਿਆ, ਅਘੜੁ ਘੜਿਆ,ਤਹਾ ਅਪਿਉ ਪੀਆ ॥੧॥ ਮਨ, ਆਦਿ ਗੁਣ ਆਦਿ ਵਖਾਣਿਆ ॥ ਤੇਰੀ**

**ਦੁਬਿਧਾ ਦ੍ਰਿਸਟਿ, ਸੰਮਾਨਿਆ ॥੧॥ਰਹਾਉ॥ ਅਰਧਿ ਕਉ ਅਰਧਿਆ, ਸਰਧਿ ਕਉ ਸਰਧਿਆ, ਸਲਲ ਕਉ ਸਲਲਿ ਸੰਮਾਨਿ ਆਇਆ ॥ ਬਦਤਿ ਜੈਦੇਉ, ਜੈਦੇਵ ਕਉ ਰੰਮਿਆ, ਬ੍ਰਹਮੁ ਨਿਰਬਾਨੁ ਲਿਵਲੀਣੁ ਪਾਇਆ॥੨॥੧॥**

**ਪਦ ਅਰਥ**: ਚੰਦ=ਚੰਦਰਮਾ। ਨਾੜੀ=ਖੱਬੀ ਨਾਸ ਦੀ ਨਾੜੀ। ਸਤ=ਪ੍ਰਾਣ। ਭੇਦਿਆ=ਵਿੰਨ੍ਹਿਆ। ਨਾਦ=ਸੁਖਮਨਾ ਨਾੜੀ। ਪੂਰਿਆ=ਪ੍ਰਾਣ ਰੋਕੇ। ਸੂਰ=ਸੂਰਜ ਦੀ ਨਾੜੀ, ਸਜੀ ਸੁਰ ਪਿੰਗਲਾ। ਖੋੜਸਾ=ਸੋਲਾਂ ਵਾਰੀ ('ਓ' ਆਖ ਕੇ)। ਦਤੁ ਕੀਆ=(ਪ੍ਰਾਣ ਬਾਹਰ) ਕਢੇ। ਅਬਲ ਬਲ=ਵਿਸ਼ੇ ਵਿਕਾਰਾਂ ਵਿਚ ਪਏ ਕਮਜ਼ੋਰ ਮਨ ਦਾ ਬਲ। ਅਚਲ ਚਲੁ=ਮਨ ਦਾ ਚੰਚਲ ਸੁਭਾਉ। ਥਪਿਆ=ਰੋਕ ਲਿਆ। ਅਘੜੁ ਘੜਿਆ=ਅਮੋੜ ਮਨ ਘੜਿਆ, ਸਾਧਿਆ ਹੈ। ਅਪਿਉ=ਅੰਮ੍ਰਿਤ।੧। ਆਦਿ ਗੁਣ=ਆਦਿ (ਪ੍ਰਭੂ ਦੇ) ਗੁਣ। ਆਦਿ=ਜੋ (ਸਭ ਗੁਣਾਂ ਦਾ) ਆਦਿ ਹੈ। ਵਖਾਣਿਆ=ਉਚਾਰਿਆ, ਸਿਮਰਿਆ। ਦੁਬਿਧਾ ਦ੍ਰਿਸਟਿ=ਦ੍ਵੈਤ-ਭਾਵਨਾ ਵਾਲੀ ਦ੍ਰਿਸ਼ਟੀ। ਸੰਮਾਨਿਆ=ਸਮਾਅ ਜਾਂਦੀ ਹੈ, ਭਾਵ ਮੁੱਕ ਜਾਂਦੀ ਹੈ।੧।ਰਹਾਉ। ਅਰਧਿ ਕਉ=ਅਰਾਧਨ ਯੋਗ ਹਰੀ ਨੂੰ। ਅਰਧਿਆ=ਅਰਾਧਿਆ, ਸਿਮਰਿਆ। ਸਰਧਿ=ਸ਼ਰਧਾ ਕਰਨ ਯੋਗ। ਸਰਧਿਆ=ਸ਼ਰਧਾ ਕੀਤੀ। ਸਲਲ=ਪਾਣੀ। ਸਲਲਿ=ਪਾਣੀ ਵਿਚ। ਸੰਮਾਨਿ ਪਾਇਆ=ਇਕੋ ਜਿਹਾ (ਪਾਣੀ) ਵਾਂਗ ਪਾਇਆ। ਬਦਤਿ=ਆਖਦਾ ਹੈ। ਜੈਦੇਵ=ਭਗਤ ਦਾ ਨਾਮ, ਵੇਖੋ ਪੋਥੀ ਸਤਵੀਂ। ਰੰਮਿਆ=ਸਿਮਰਿਆ। ਨਿਰਬਾਣੁ=ਵਾਸ਼ਨਾ ਰਹਿਤ। ਲਿਵ ਲੀਣੁ=ਆਪਣੇ ਆਪ ਵਿਚ ਲੀਨ ਹੋਇਆ।੨।

**ਅਰਥ**: (ਮਹਾਨ ਕੋਸ਼ ਦੇ ਕਰਤਾ ਨੇ ਇਸ ਬਿਖਮ ਸ਼ਬਦ ਦੇ ਇਉਂ ਅਰਥ ਕੀਤੇ ਹਨ)

ਚੰਦ੍ਰ ਸੁਰ ਨਾਲ ਪ੍ਰਾਣਾਂ ਨੂੰ ਓਅੰ ਮੰਤ੍ਰ ਦੇ ਸ਼ਬਦ ਨਾਲ ਭੇਦਿਆ (ਪੂਰਕ ਕੀਤਾ) ਫੇਰ ਪੂਰਿਆ (ਕੁੰਭਕ ਕੀਤਾ), ਸੂਰਯ ਸੁਰ ਨਾਲ ਸੋਲਾਂ ਵਾਰ ਓਅੰ ਮੰਤ੍ਰ ਜਪ ਕੇ ਸਵਾਸ ਨੂੰ ਦਾਨ ਕੀਤਾ (ਰੇਚਕ ਕੀਤਾ) ਸਰੀਰ ਦਾ ਬਲ ਤੋੜ ਕੇ ਨਿਰਬਲ ਕੀਤਾ, ਚੰਚਲ ਮਨ ਨੂੰ ਅਚਲ ਕਰਕੇ ਥਾਪਿਆ, ਜੋ ਸੁਧਾਰਿਆ ਨਹੀਂ ਜਾਂਦਾ ਸੀ ਚਿਤ, ਉਸ ਨੂੰ ਸਵਾਰ ਕੇ ਅੰਮ੍ਰਿਤ ਪੀਤਾ।੧।

ਅੰਤਹਕਰਣ ਦਾ ਆਦਿ ਗੁਣਾਂ ਦਾ ਮੂਲ ਜੋ ਕਰਤਾਰ ਹੈ, ਉਸ ਦਾ ਗੁਣ ਗਾਇਆ, ਇਸ ਤੋਂ ਤੇਰੀ ਦੁਬਿਧਾ ਦ੍ਰਿਸ਼ਟਿ ਲੀਨ ਹੋ ਗਈ।੧।ਰਹਾਉ।

ਅਰਾਧਨ ਯੋਗਯ ਨੂੰ ਆਰਾਧਿਆ, ਸ਼ਰਧਾ ਕਰਨ ਯੋਗਯ ਤੇ ਸ਼ਰਧਾ ਕੀਤੀ, ਜਲ ਨਾਲ ਜਲ ਦੀ ਸਮਾਨਤਾ ਹੋ ਗਈ। ਜੈਦੇਵ ਆਖਦਾ ਹੈ ਜਦ ਸਭ ਨੂੰ ਜੈ ਕਰਨ ਵਾਲੇ ਦੇਵ ਦਾ ਨਾਮ ਜਪਿਆ, ਤਦ ਨਿਰਵਾਣੁ ਬ੍ਰਹਮ ਵਿਚ ਲੀਨਤਾ ਹੋਈ।੨।੧।

## ਸਾਰੰਸ਼ ਅਤੇ ਸਿਧਾਂਤ

'ਭਗਤ ਬਾਣੀ' ਮਰਮ ਬੋਧਨੀ ਟੀਕੇ ਵਿਚ ਯੋਗ ਕ੍ਰਿਆ ਬਾਰੇ ਇਸੇ ਤਰ੍ਹਾਂ ਦੀ ਜਾਣਕਾਰੀ ਅੰਕਿਤ ਹੈ:-

ਸਰੀਰ ਅੰਦਰ ਸਾਹ ਸਤ ਦਾ ਮੂਲ ਕਾਰਨ ਪ੍ਰਾਣ ਹੋਣ ਕਰਕੇ ਇਥੇ 'ਸਤ' ਨਾਮ ਨਾਲ ਪ੍ਰਾਣ ਕਲਾ ਅੰਗੀਕਾਰ ਕੀਤੀ ਗਈ ਹੈ। ਇਸ ਦੀ ਮਰਯਾਦਾ ਯੋਗ ਮਾਰਗ ਅਨੁਸਾਰੀ ਇੰਜ ਹੈ ਕਿ ਚਾਰ ਵਾਰ ਸੱਜੇ ਪਾਸਿਓਂ ਪ੍ਰਾਣ ਪੂਰ ਕੇ ਸੋਲਾਂ ਵਾਰੀ ਅੰਦਰ (ਇਨ੍ਹਾਂ ਸਾਸਾਂ ਦੀ ਆਵਾਜਾਈ ਦੇ ਮੇਲ ਸਥਾਨ ਉਪਰ) ਰੋਕਯਾ ਰਖੀਏ। ਮੁੜ ਖੱਬੀ ਸੁਰ ਦ੍ਵਾਰੇ ਸਹਜ ੨ ਅਠ ਵਾਰ ਸਾਂਸ ਨੂੰ ਬਾਹਰ ਰੇਚਕ ਕਰੇ (ਨਿਕਾਲੇ), ਉਪਰੰਤ ਖੱਬੀ ਸੁਰ ਰਾਹੀਂ ਭਰ ਕੇ ਓਥੇ ਹੀ ਸਾਸ ਥੰਭ ਕੇ ਓਤਨੀ ਗਿਣਤੀ ਵਿਚ ਸੱਜੀ ਸੁਰੋਂ ਕਢ ਦੇਵੇ। ਬਾਰੰਬਾਰ ਚਾਰ, ਸੋਲਾਂ, ਅੱਠ ਵਾਰ ਪੂਰਕ ਰੇਚਕ ਤੇ ਕੁੰਭਕ ਕਰਦਿਆਂ ਨਾਮ (ਓਂਕਾਰ) ਦਾ ਮਨੇਮਨ ਉਚਾਰ ਕਰਦਾ ਰਹੇ। ਸ਼ਬਦ ਦੇ ਸਮੇਂ ਦੀ ਗਿਣਤੀ ਦਾ ਨਾਮ ਹੀ ਮਾਤ੍ਰਾ ਮੰਨਿਆ ਹੈ। ਪੂਰਕ ੪-ਕੁੰਭਕ ੧੬ ਤੇ ਰੇਚਕ ੮। ਇਥੇ ਸੋਲਾਂ ਮਾਤ੍ਰਾਂ ਸਮ ਭਾਵ ਵਿਚ ਵਰਤੀਆਂ ਨਹੀਂ ਮੰਨੀਆਂ, ਇਕਵਾਰਗੀ ਕਰਣਾ

ਹਾਨੀਕਾਰਕ ਹੈ। ਸਹਜ ੨ ਸਾਧਨ ਸਾਧਦੇ ਸਮਾਂ ਪਾ ਕੇ ਕੁੰਭਕ ੮੦ ਮਾਤ੍ਰਾ ਤਕ ਭੀ ਕਰ ਸਕੀਦਾ ਹੈ।"

ਜੇ ਗੁਰਮਤਿ ਵੀਚਾਰਧਾਰਾ ਨੂੰ ਮੁਖ ਰਖ ਕੇ ਨਿਰਣਾ ਕਰੀਏ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ ਇਸ ਸ਼ਬਦ ਵਿਚ ਦੋਹਾਂ ਮਾਰਗਾਂ ਦਾ ਮੁਕਾਬਲਾ ਹੈ। ਜਿਹੜੀ ਚੀਜ ਹਠ-ਜੋਗ ਨਾਲ ਪ੍ਰਾਪਤ ਹੁੰਦੀ ਹੈ ਉਸ ਲਈ ਕਸ਼ਟ ਉਠਾਣਾ ਪੈਂਦਾ ਹੈ ਜਦੋਂ ਕਿ ਓਹੀ ਅਵਸਥਾ ਅਥਵਾ ਸ਼ਕਤੀ ਪਰਮੇਸ਼ੁਰ ਦੇ ਗੁਣ ਸਿਫਤਾਂ ਆਦਿ ਕੀਤਿਆਂ ਸਹਜੇ ਹੀ ਪ੍ਰਾਪਤ ਹੋ ਜਾਂਦੀ ਹੈ।

'ਦਰਪਣ' ਦੇ ਕਰਤਾ ਨੇ ਮਾਰੂ ਰਾਗ ਵਿਚੋਂ ਹੀ ਗੁਰੂ ਨਾਨਕ ਦੇਵ ਜੀ ਦਾ ਰਚਿਤ ਸ਼ਬਦ 'ਸੂਰ ਸਰੁ ਸੋਸਿ ਲੈ, ਸੋਮ ਸਰੁ ਪੋਖਿ ਲੈ, ਜੁਗਤਿ ਕਰਿ ਮਰਤੁ, ਸੁ ਸਨਬੰਧੁ ਕੀਜੈ' ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤਾ ਹੈ, ਜਿਸ ਵਿਚ ਜੋਗ ਮਤਿ ਦੀ ਸ਼ਬਦਾਵਲੀ ਦਰਜ ਹੈ। ਗੁਰੂ ਪਾਤਿਸ਼ਾਹ ਜੀ ਨੇ ਰਹਾਉ ਵਾਲੀ ਪੰਕਤੀ ਵਿਚ ਇਹ ਸੇਧ ਦਿੱਤੀ ਹੈ:-

**ਮੂੜੇ ਕਾਇਚੇ ਭਰਮਿ ਭੁਲਾ॥ ਨਹ ਚੀਨਿਆ ਪਰਮਾਨੰਦੁ ਬੈਰਾਗੀ॥** [ਪੰਨਾ ੯੯੧

ਸੋ, ਮਨ ਦੀ ਚੰਚਲਤਾ ਨੂੰ ਮਿਟਾਉਣ ਦੀ ਇਕੋ ਜੁਗਤੀ ਹੈ:-

**ਭਣਤਿ ਨਾਨਕੁ ਜਨੋ, ਰਵੈ ਜੇ ਹਰਿ ਮਨੋ, ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥**

ਅਸਲ ਵਿਚ ਪਰਮੇਸ਼ੁਰ ਦੇ ਗੁਣ ਗਾਉਣੇ ਹੀ ਸਹਜ-ਮਾਰਗ ਦਾ ਅਨੁਆਈ ਬਣਨਾ ਹੈ। ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਤੋਂ ਸਪਸ਼ਟ ਹੈ ਕਿ ਭਗਤ ਜੈ ਦੇਵ ਜੀ ਪ੍ਰਾਣਾਯਾਮ ਮਾਰਗ ਦੇ ਅਨੁਆਈ ਨਹੀਂ, ਕਿਉਂਕਿ ਆਪ ਆਪਣੇ ਮਨ ਨੂੰ ਇਉਂ ਸੰਬੋਧਨ ਕਰ ਰਹੇ ਹਨ:-

**ਮਨ ਆਦਿ ਗੁਣ ਆਦਿ ਵਖਾਣਿਆ॥ ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ॥**

ਭਾਵ ਆਦਿ ਪੁਰਖ ਦੇ ਗੁਣਾਂ ਦਾ ਵਖਿਆਨ ਕੀਤਿਆਂ ਦੁਬਿਧਾ ਵਾਲੀ ਦ੍ਰਿਸ਼ਟੀ ਦਾ ਅਭਾਵ ਹੋ ਜਾਂਦਾ ਹੈ। ਕਈ ਪਾਠਕ ਜਿਨ੍ਹਾਂ ਦਾ ਗੁਰਬਾਣੀ ਬਾਰੇ ਬਹੁਤਾ ਅਧਿਐਨ ਨਹੀਂ, ਉਹ ਇਸ ਸ਼ਬਦ ਦੀਆਂ ਪਹਿਲੀਆਂ ਪੰਕਤੀਆਂ ਵਿਚ ਵਰਤੇ ਹੋਏ 'ਚੰਦ' ਸੂਰ, ਆਦਿ ਪਦਾਂ ਤੋਂ ਟਪਲਾ ਖਾ ਕੇ ਕਹਿਣ ਲਗ ਜਾਂਦੇ ਹਨ ਕਿ ਭਗਤ ਜੈਦੇਵ ਜੀ ਹੱਠ-ਜੋਗ ਕਰਮਾਂ ਦੇ ਉਪਾਸ਼ਕ ਤੇ ਉਪਦੇਸ਼ਕ ਸਨ। ਜੇ ਅਜਿਹੀ ਵੀਚਾਰਧਾਰਾ ਵਾਲੇ ਸਜਣ ਗੂਜਰੀ ਰਾਗ ਵਿਚ ਭਗਤ ਜੈਦੇਵ ਜੀ ਦੇ ਸ਼ਬਦ ਵਿੱਚ ਹੇਠ ਲਿਖੀਆਂ ਪੰਕਤੀਆਂ ਦਾ ਦਰਸ਼ਨ ਕਰਨ ਤਾਂ ਉਨ੍ਹਾਂ ਦਾ ਸਾਰਾ ਭਰਮ ਸੁਤੇ ਹੀ ਦੂਰ ਹੋ ਜਾਵੇਗਾ:-

**ਹਰਿ ਭਗਤ ਨਿਜ ਨਿਹਕੇਵਲਾ, ਰਿਦ ਕਰਮਣਾ ਬਚਸਾ ॥**
**ਜੋਗੇਨ ਕਿੰ ਜਗੇਨ ਕਿੰ, ਦਾਨੇਨ ਕਿੰ ਤਪਸਾ ॥** [ਪੰਨਾ ੫੨੬

ਸੋ, ਭਗਤ ਜੀ ਦਾ ਹਠ-ਜੋਗ ਤੇ ਯੱਗ ਆਦਿਕ ਕਰਮ-ਕਾਂਡਾਂ ਨਾਲ ਕੋਈ ਵਾਸਤਾ ਨਹੀਂ ਸੀ, ਆਪ ਜੀ ਕੇਵਲ ਪਰਮੇਸ਼ੁਰ ਦੀ ਪ੍ਰੇਮਾ-ਭਗਤੀ ਦੇ ਪ੍ਰਚਾਰਕ ਤੇ ਪੁਜਾਰੀ ਸਨ।

**ਕਬੀਰੁ ॥ ਮਾਰੂ ॥ ਰਾਮੁ ਸਿਮਰੁ ਪਛੁਤਾਹਿਗਾ, ਮਨ ॥ ਪਾਪੀ ਜੀਅਰਾ ਲੋਭੁ ਕਰਤੁ ਹੈ, ਆਜੁ ਕਾਲਿ ਉਠਿ ਜਾਹਿਗਾ ॥੧॥ ਰਹਾਉ ॥ ਲਾਲਚ ਲਾਗੇ ਜਨਮੁ ਗਵਾਇਆ, ਮਾਇਆ ਭਰਮ ਭੁਲਾਹਿਗਾ ॥ ਧਨ ਜੋਬਨ ਕਾ ਗਰਬੁ ਨ ਕੀਜੈ, ਕਾਗਦ ਜਿਉ ਗਲਿ ਜਾਹਿਗਾ ॥੧॥ ਜਉ ਜਮੁ ਆਇ ਕੇਸ ਗਹਿ ਪਟਕੈ, ਤਾ ਦਿਨ ਕਿਛੁ ਨ ਬਸਾਹਿਗਾ ॥ ਸਿਮਰਨੁ ਭਜਨੁ ਦਇਆ ਨਹੀ ਕੀਨੀ, ਤਉ ਮੁਖਿ ਚੋਟਾ ਖਾਹਿਗਾ ॥੨॥ ਧਰਮਰਾਇ ਜਬ ਲੇਖਾ ਮਾਗੈ, ਕਿਆ ਮੁਖੁ ਲੈ ਕੈ ਜਾਹਿਗਾ ॥ ਕਹਤੁ ਕਬੀਰੁ ਸੁਨਹੁ ਰੇ ਸੰਤਹੁ, ਸਾਧ ਸੰਗਤਿ ਤਰਿ ਜਾਹਿਗਾ ॥੩॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਛੁਤਾਹਿੰਗਾ, ਜਾਹਿੰਗਾ, ਭੁਲਾਹਿੰਗਾ, ਬਾਸਾਹਿੰਗਾ, ਨਹੀਂ, ਚੋਟਾਂ, ਖਾਹਿੰਗਾ, ਮਾਂਗੈ।

**ਪਦ ਅਰਥ:** ਆਜੁ ਕਾਲਿ=ਅਜ ਜਾਂ ਕਲ ਭਾਵ ਥੋੜੇ ਸਮੇਂ ਅੰਦਰ ਹੀ। ਉਠਿ ਜਾਹਿਗਾ=(ਸੰਸਾਰ ਚੋਂ) ਉਠ ਕੇ (ਚਲਾ) ਜਾਏਂਗਾ (ਭਾਵ ਮਰ ਜਾਏਂਗਾ)। ਗਰਬੁ=ਅਹੰਕਾਰ। ਗਹਿ=ਫੜ ਕੇ। ਪਟਕੈ=ਪਟਕਾ ਕੇ ਮਾਰਦਾ ਹੈ। ਤਾ ਦਿਨ=ਉਸ ਦਿਨ। ਨ ਬਸਾਹਿਗਾ=ਪੇਸ਼ ਨਹੀਂ ਚਲੇਗੀ।

ਅਰਥ: ਹੇ ਮਨ! ਪਰਮੇਸ਼ਰ ਨੂੰ ਸਿਮਰ, (ਨਹੀਂ ਤਾਂ ਸਮਾਂ ਵਿਹਾਣ ਮਗਰੋਂ) ਪਛਤਾਵੇਂਗਾ। ਹੇ ਪਾਪੀ ਜੀਵ! (ਤੂੰ) ਲੋਭ ਕਰਦਾ ਹੈਂ, ਪਰ ਅਜ ਜਾਂ ਕਲ (ਇਸ ਸੰਸਾਰ ਤੋਂ) ਉਠ ਕੇ ਚਲਾ ਜਾਵੇਂਗਾ (ਭਾਵ ਕੂਚ ਕਰ ਜਾਏਂਗਾ)।੧।ਰਹਾਉ।

(ਹੇ ਮਨ! ਪਦਾਰਥਾਂ ਦੇ) ਲੋਭ ਵਿਚ ਲਗ ਕੇ (ਤੂੰ ਆਪਣਾ ਅਮੋਲਕ) ਜਨਮ ਗਵਾ ਲਿਆ ਹੈ, ਮਾਇਆ ਦੇ ਭਰਮ (ਭੁਲੇਖੇ ਵਿਚ ਪਇਆ ਹੋਇਆ) ਭੁਲਿਆ ਹੀ ਰਹੇਂਗਾ। ਧਨ (ਪਦਾਰਥ ਤੇ) ਜੁਆਨੀ ਦਾ ਹੰਕਾਰ ਨਹੀਂ ਕਰਨਾ ਚਾਹੀਦਾ, ਜਿਵੇਂ ਕਾਗਜ਼ ਪਾਣੀ ਵਿਚ ਪਿਆ ਗੱਲ ਜਾਂਦਾ ਹੈ, (ਤਿਵੇਂ ਵਿਸ਼ੇ ਰੂਪ ਪਦਾਰਥਾਂ ਵਿਚ ਪਇਆ ਹੋਇਆ) ਗੱਲ ਜਾਵੇਂਗਾ।੧।

(ਹੇ ਮਨ!) ਜਦੋਂ ਜਮ ਆ ਕੇ ਕੇਸਾਂ ਤੋਂ ਫੜ ਕੇ (ਧਰਤੀ ਤੇ) ਪਟਕਾ ਕੇ ਮਾਰਦਾ ਹੈ, ਉਸ ਦਿਨ ਜਮਦੂਤਾਂ ਅਗੇ (ਤੇਰੀ) ਕੋਈ ਪੇਸ਼ ਨਹੀਂ ਚਲੇਗੀ। (ਤੂੰ ਨਾ ਪਰਮੇਸ਼ਰ ਦਾ ਨਾਮ) ਸਿਮਰਨ-ਭਜਨ ਕੀਤਾ, ਨਾ ਦਇਆ ਕੀਤੀ, ਤਾਂ (ਇਸ ਲਈ ਯਾਦ ਰਖ, ਕਿ ਤੂੰ ਆਪਣੇ) ਮੂੰਹ ਉਤੇ (ਜਮ ਦੀਆਂ) ਚੋਟਾਂ (ਸੱਟਾਂ) ਖਾਵੇਂਗਾ।੨।

(ਹੇ ਮਨ!) ਜਦ ਧਰਮ ਰਾਜ (ਤੇਰੇ ਪਾਸ ਕੀਤੇ ਕੰਮਾਂ ਦਾ) ਹਿਸਾਬ ਮੰਗੇਗਾ (ਤੂੰ ਉਸ ਵੇਲੇ) ਕਿਹੜਾ ਮੂੰਹ ਲੈ ਕੇ (ਉਸ ਦੇ ਸਾਹਮਣੇ ਪੇਸ਼ ਹੋਣ ਲਈ) ਜਾਵੇਂਗਾ। ਹੇ ਸੰਤ ਜਨੋ! ਕਬੀਰ ਜੀ ਦਾ ਇਹ ਕਥਨ ਸੁਣੋ (ਹੇ ਮਨ! ਤੂੰ ਵੀ ਸੁਣ) ਸਾਧ ਸੰਗਤ ਕਰਕੇ (ਸੰਸਾਰ ਸਾਗਰ ਤੋਂ) ਤਰ ਜਾਵੇਂਗਾ (ਵਰਨਾ ਡੁਬਿਆ ਹੀ ਰਹੇਂਗਾ)।੩।

## ਸਾਰੰਸ਼ ਅਤੇ ਸਿਧਾਂਤ

ਭਾਵੇਂ ਭਗਤ ਕਬੀਰ ਜੀ ਨੇ ਇਹ ਸ਼ਬਦ ਮਨ ਨੂੰ ਸੰਬੋਧਨ ਕੀਤਾ ਹੈ ਪਰ ਸਤਿਸੰਗੀਆਂ ਨੂੰ ਸਮਝਾਉਣ ਲਈ ਸਰਬ ਸਾਂਝਾ ਉਪਦੇਸ਼ ਦਿੱਤਾ ਹੈ। ਜਗਤ ਵਿਚ ਮਾਇਆ, ਜੁਆਨੀ ਤੇ ਅਹੰਕਾਰ ਦਾ ਐਨਾ ਜਾਲ ਵਿਛਿਆ ਹੋਇਆ ਹੈ ਕਿ ਜੀਵ ਇਸੇ ਵਿਚ ਫਸਿਆ ਰਹਿੰਦਾ ਹੈ। 'ਸਿਮਰਨੁ ਭਜਨ ਤੇ ਦਇਆ' ਕਰਨੀ ਇਸ ਨੂੰ ਚੇਤੇ ਹੀ ਨਹੀਂ ਹੈ। ਸੰਸਾਰ ਸਾਗਰ ਤੋਂ ਤਰਨ ਦਾ ਸਭ ਤੋਂ ਸੋਖਾ ਸਾਧਨ 'ਸਾਧ ਸੰਗਤ' ਅਤੇ 'ਰਾਮ-ਨਾਮ ਦਾ ਸਿਮਰਨ' ਹੈ। ਜੇ ਮਨੁੱਖ ਇਸ ਉਪਦੇਸ਼ ਤੇ ਅਮਲ ਕਰ ਲਵੇ ਤਾਂ ਇਸ ਦਾ ਲੋਕ ਪਰਲੋਕ ਸਵਰ ਸਕਦਾ ਹੈ। ਗੁਰਵਾਕ ਹਨ:-

**ਸਾਸਿ ਸਾਸਿ ਨਿਮਖ ਨਿਮਖ, ਦਿਨਸੁ ਰੈਨਿ ਚਿਤਾਰੇ ॥**
**ਸਾਧ ਸੰਗ ਜਪਿ ਨਿਸੰਗੁ ਮਨਿ ਨਿਧਾਨ ਧਾਰੇ ॥** [ਪੰਨਾ ੬੭੯

ਇਹ ਸ਼ਬਦ ਆਮ ਤੌਰ ਤੇ ਮਿਰਤਕ ਪ੍ਰਾਣੀ ਦੀ ਅਰਥੀ ਨਾਲ ਅਤੇ ਸੋਕਮਈ ਸਮਾਗਮਾਂ ਵਿਚ ਬੜੇ ਪਿਆਰ ਨਾਲ ਪੜਿਆ ਜਾਂਦਾ ਹੈ।

ਇਕ ਵਾਰੀ ਸ਼ਮਸ਼ਾਨ ਭੂਮੀ ਤੇ ਇਕ ਆਲੋਚਕ ਪੁਛਣ ਲਗਾ ਕਿ "ਜਉ ਜਮੁ ਆਇ ਕੇਸ ਗਹ ਪਟਕੈ, ਤਾ ਦਿਨ ਕਿਛੁ ਨ ਬਸਾਹਿਗਾ" ਵਾਲੀ ਪੰਕਤੀ ਦਾ ਭਾਵ ਹਰੇਕ ਪ੍ਰਾਣੀ ਤੇ ਕਿਵੇਂ ਲਾਗੂ ਹੋ ਸਕਦਾ ਹੈ? ਕੇਸ ਤਾਂ ਸਿਖਾਂ ਦੇ ਹੁੰਦੇ ਹਨ, ਹਿੰਦੂਆਂ ਜਾਂ ਮੁਸਲਮਾਨਾਂ ਨੂੰ ਜਮ ਕਿਵੇਂ ਕੇਸਾਂ ਤੋਂ ਪਕੜ ਕੇ ਪਟਕਾ ਕੇ ਮਾਰੇਗਾ?

ਦੂਜੀ ਗੱਲ, ਕੇਸ ਤਾਂ ਇਥੇ ਅੱਗ ਵਿਚ ਹੀ ਸੜ ਜਾਂਦੇ ਹਨ, ਜਮ ਕਿਹੜੇ ਕੇਸਾਂ ਤੋਂ ਫੜ ਕੇ ਮਾਰੇਗਾ? ਇਸੇ ਤਰ੍ਹਾਂ ਇਕ ਹੋਰ ਕੇਸਾਂ ਦਾ ਸ਼ਰਧਾਲੂ ਵੀਰ ਕਹਿਣਾ ਲੱਗਾ ਕਿ ਇਸ ਪੰਕਤੀ ਦਾ ਅਰਥ ਕਰਨ ਵੇਲੇ 'ਕੇਸ' ਦੀ ਥਾਂ ਕੋਈ ਹੋਰ ਸ਼ਬਦ ਵਰਤਣਾ ਚਾਹੀਦਾ ਕਿਉਂਕਿ ਇਸ ਤਰ੍ਹਾਂ ਤਾਂ ਜਮ ਕੇਸਾਂ ਦੀ ਤੌਹੀਨ ਕਰਦਾ ਹੈ।

ਭਗਤ ਕਬੀਰ ਜੀ ਦੀ ਜੋ ਪਹੁੰਚ ਹੈ, ਉਹ ਹਰੇਕ ਮਨੁੱਖ ਦੀ ਨਹੀਂ ਹੋ ਸਕਦੀ। ਸਮਾਜ ਵਿਚ ਰਾਜਿਆਂ ਦਾ

ਦਸਤੂਰ ਹੈ ਕਿ ਜਦੋਂ ਕਿਸੇ ਦੀ ਬੇਇਜ਼ਤੀ ਕਰਨੀ ਹੋਵੇ, ਉਸ ਨੂੰ ਕੇਸਾਂ ਤੋਂ ਫੜ ਕੇ ਪਟਕਾ ਕੇ ਮਾਰਨਾ ਵੱਡੀ ਸਜ਼ਾ ਹੈ। ਜਿਵੇਂ ਦ੍ਰੋਪਤੀ ਨੂੰ ਸਜ਼ਾ ਦਿੱਤੀ ਗਈ:-

**ਅੰਦਰ ਸਭਾ ਦੁਸਾਸਨੈ ਮੱਥੇ ਵਾਲ ਦ੍ਰੋਪਤੀ ਆਂਦੀ ॥**
**ਦੂਤਾਂ ਨੋ ਫੁਰਮਾਇਆ, ਨੰਗੀ ਕਰਹੁ ਪੰਚਾਲੀ ਬਾਂਦੀ ॥** [ਭਾ. ਗੁ. ਵਾਰ ੧੦-੮

ਫਿਰ 'ਕੰਸ ਕੇਸੀ ਪਕੜਿ ਗਿਰਾਇਆ' ਦੀ ਮਿਸਾਲ ਵੀ ਸਾਡੇ ਸਾਹਮਣੇ ਹੈ।

ਕੇਸ ਬੜੇ ਪਵਿੱਤਰ ਹਨ। ਗੁਰਬਾਣੀ ਵਿਚ ਪਰਮਾਤਮਾ ਦਾ ਨਾਂ ਵੀ 'ਕੇਸ਼ਵ' ਅੰਕਿਤ ਹੈ:-

**ਕੇਸਵ ਕਲੇਸ ਨਾਸ ਅਘ ਖੰਡਨ, ਨਾਨਕ ਜੀਵਤ ਦਰਸ ਦਿਸੇ ॥** [ਪੰਨਾ ੮੨੯

ਫਿਰ ਕੇਸਾਂ ਕਾ ਕਰਿ ਚਵਰੁ ਢੁਲਾਵਾ..." ਅਤੇ "ਚਰਨ ਝਾਰੀ ਕੇਸਾਇਓ" ਆਦਿ ਸ਼ਬਦਾਵਲੀ ਵੀ ਕੇਸਾਂ ਦੀ ਮਹੱਤਤਾ ਦੀ ਸੂਚਕ ਹੈ। ਪ੍ਰੰਤੂ ਇਸ ਪੰਕਤੀ ਵਿਚ ਕੇਸਾਂ ਤੋਂ ਫੜਕੇ ਪਟਕਾ ਕੇ ਮਾਰਨ ਦਾ ਭਾਵ ਸਪਸ਼ਟ ਹੈ ਕਿ ਜਿਹੜਾ ਮਨੁੱਖ ਪਰਮੇਸ਼ਰ ਦਾ ਸਿਮਰਨ ਭਜਨ ਨਹੀਂ ਕਰਦਾ, ਉਸ ਨੂੰ ਅੰਤ ਇਹ ਦੰਡ ਦਿੱਤਾ ਜਾਂਦਾ ਹੈ। 'ਰਸਨਾ ਜਪੈ ਨ ਨਾਮੁ, ਤਿਲੁ ਤਿਲੁ ਕਰਿ ਕਟੀਐ" ਵਾਲੀ ਪੰਕਤੀ ਵੀ ਇਸੇ ਪ੍ਰਕਾਰ ਦੀ ਹੈ। ਰਸਨਾ ਤਾਂ ਸਰੀਰ ਨਾਲ ਸੜ ਜਾਂਦੀ ਹੈ। ਇਸ ਨੂੰ ਕੌਣ ਕਟਦਾ ਹੈ? ਸੋ, "ਜਾ ਜਮੁ ਆਇ ਝੋਟ ਪਕਰੈ ਤਬਹਿ ਕਾਹੇ ਰੋਇਆ" ਵਾਲੀ ਸ਼ਬਦਾਵਲੀ ਅਲੰਕਾਰ ਵਜੋਂ ਮਨੁੱਖ ਨੂੰ ਤਾੜਨਾ ਅਤੇ ਸਿਮਰਨ ਲਈ ਵਰਤੀ ਗਈ ਜਾਪਦੀ ਹੈ।

## ਰਾਗੁ ਮਾਰੂ ਬਾਣੀ ਰਵਿਦਾਸ ਜੀਉ ਕੀ

**੧ੴ ਸਤਿਗੁਰ ਪ੍ਰਸਾਦਿ ॥ ਐਸੀ, ਲਾਲ ਤੁਝ ਬਿਨੁ ਕਉਨੁ ਕਰੈ ॥ ਗਰੀਬ ਨਿਵਾਜੁ ਗੁਸਈਆ ਮੇਰਾ, ਮਾਥੈ ਛਤ੍ਰੁ ਧਰੈ ॥੧॥ਰਹਾਉ॥ ਜਾ ਕੀ ਛੋਤਿ ਜਗਤ ਕਉ ਲਾਗੈ, ਤਾ ਪਰ ਤੁਹੀ ਢਰੈ ॥ ਨੀਚਹ ਊਚ ਕਰੈ ਮੇਰਾ ਗੋਬਿੰਦ, ਕਾਹੂ ਤੇ ਨ ਡਰੈ ॥੧॥ ਨਾਮਦੇਵ ਕਬੀਰ ਤਿਲੋਚਨ, ਸਧਨਾ ਸੈਨੁ ਤਰੈ ॥ ਕਹਿ ਰਵਿਦਾਸੁ ਸੁਨਹੁ ਰੇ ਸੰਤਹੁ, ਹਰਿ ਜੀਉ ਤੇ ਸਭੈ ਸਰੈ ॥੨॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਗੁਸਈਆਂ, ਢਰੈਂ, ਨੀਚਹਂ।

**ਪਦ ਅਰਥ:** ਲਾਲ=ਹੇ ਪਿਆਰੇ ਪ੍ਰਭੂ!। ਗਰੀਬੁ ਨਿਵਾਜੁ=ਗਰੀਬਾਂ ਨੂੰ ਆਦਰ ਮਾਣ ਦੇਣ ਵਾਲਾ। ਗੁਸਈਆ=ਮਾਲਕ। ਛਤ੍ਰੁ ਧਰੈ=(ਸ਼ਾਹੀ) ਛੱਤਰ ਰਖ ਦਿੰਦਾ ਹੈ। ਛੋਤਿ=ਛੂਤ, ਭਿੱਟ। ਤਾ ਪਰ=ਉਸ ਉਤੇ। ਢਰੈ=ਢਲਦਾ ਹੈਂ, ਮਿਹਰਬਾਨ ਹੁੰਦਾ ਹੈਂ। ਨੀਚਹੁ=ਨੀਚਿਆਂ, ਨੀਵਿਆਂ (ਮਨੁੱਖਾਂ) ਨੂੰ। ਕਾਹੂ ਤੇ=ਕਿਸੇ (ਵੀ ਵਿਅਕਤੀ) ਤੋਂ। ਸਭੈ ਸਰੈ=ਹਰੇਕ ਕੰਮ ਸਰਦਾ (ਭਾਵ ਹੁੰਦਾ) ਹੈ।

**ਅਰਥ:** ਹੇ ਪਿਆਰੇ ਪ੍ਰਭੂ! ਤੇਰੇ ਬਿਨਾਂ ਇਹੋ ਜਿਹੀ (ਅਸਚਰਜ ਕਰਣੀ) ਕੌਣ ਕਰ ਸਕਦਾ ਹੈ? (ਤੂੰ) ਮੇਰਾ ਪ੍ਰਭੂ ਗਰੀਬਾਂ ਨੂੰ ਆਦਰ-ਮਾਣ ਦੇਣ ਵਾਲਾ ਹੈਂ (ਅਤੇ ਗਰੀਬਾਂ ਦੇ) ਸਿਰ ਉਤੇ ਭੀ (ਸ਼ਾਹੀ) ਛਤਰ ਝੁਲਾ ਦਿੰਦਾ ਹੈਂ।੧।ਰਹਾਉ।

(ਹੇ ਮੇਰੇ ਮਾਲਕ!) ਜਿਸ ਦੀ ਭਿੱਟ (ਸਾਰੇ) ਜਗਤ ਨੂੰ ਲਗਦੀ (ਸਮਝੀ ਜਾਂਦੀ ਹੈ), ਉਸ ਉਤੇ ਤੂੰ ਹੀ ਮਿਹਰਬਾਨ ਹੁੰਦਾ ਹੈਂ (ਭਾਵ ਕਿਰਪਾ ਕਰਦਾ ਹੈਂ)। ਹੇ ਭਾਈ! ਮੇਰਾ ਗੋਬਿੰਦ ਕਿਸੇ ਤੋਂ ਨਹੀਂ ਡਰਦਾ, ਨੀਵੇਂ (ਮਨੁੱਖਾਂ) ਨੂੰ (ਵਡਿਆਈ ਦੇ ਕੇ) ਉਚਾ ਕਰ ਦਿੰਦਾ ਹੈ।੧।

ਨਾਮਦੇਵ (ਛੀਂਬਾ), ਕਬੀਰ (ਜੁਲਾਹਾ), ਤਿਲੋਚਨ (ਵੈਸ਼), ਸਧਨਾ (ਕਸਾਈ), ਸੈਣ (ਨਾਈ) ਆਦਿ ਸਾਰੇ ਨਾਮ ਜਪ ਕੇ (ਸੰਸਾਰ ਸਾਗਰ ਤੋਂ) ਤਰ ਗਏ। ਰਵਿਦਾਸ ਆਖਦਾ ਹੈ ਕਿ ਹੇ ਸੰਤ ਜਨੋ! ਸੁਣਹੁ! ਹਰੀ ਜੀ ਤੋਂ (ਇਹੋ ਜਿਹਾ) ਸਭ ਕੁਝ ਬਣ ਆਉਂਦਾ ਹੈ ਭਾਵ ਹਰੀ ਸਰਬ ਕਲਾ ਸਮਰਥ ਹੈ (ਉਹ ਨੀਵਿਆਂ ਨੂੰ ਉਚਾ ਕਰਕੇ ਪਾਤਿਸ਼ਾਹੀ ਬਖਸ਼ ਦਿੰਦਾ ਹੈ)।੨।੧।

## ਸਾਰੰਸ਼ ਅਤੇ ਸਿਧਾਂਤ

ਭਗਤ ਰਵਿਦਾਸ ਜੀ ਦਾ ਇਹ ਸ਼ਬਦ ਪਰਮੇਸ਼ਰ ਦੀ ਸਮਰਥਾ, ਦਇਆਲਤਾ ਅਤੇ ਨੀਚ ਜਾਤਾਂ ਵਾਲੇ ਅਛੂਤਾਂ ਅਨਾਥਾਂ ਉਤੇ ਕਿਰਪਾ ਦ੍ਰਿਸ਼ਟੀ ਦਾ ਲਖਾਇਕ ਹੈ ਜੋ ਕਿ ਅਦੁੱਤੀ ਹੈ। ਮੇਰਾ ਪਿਆਰਾ ਪ੍ਰਭੂ ਗਰੀਬਾਂ ਨੂੰ ਨਿਵਾਜਦਾ ਹੈ, ਨੀਚਾਂ ਦੇ ਸਿਰ ਉਤੇ ਜਸ ਰੂਪ ਸ਼ਾਹੀ ਛਤਰ ਰਖ ਕੇ ਰਾਜ-ਭਾਗ ਦਾ ਅਧਿਕਾਰੀ ਬਣਾ ਦਿੰਦਾ ਹੈ।

ਭਗਤ ਨਾਮਦੇਵ (ਛੀਂਬਾ) ਕਬੀਰ (ਜੁਲਾਹਾ), ਤ੍ਰਿਲੋਚਨ (ਵੈਸ਼), ਸਧਨਾ (ਕਸਾਈ) ਅਤੇ ਸੈਣ (ਨਾਈ) ਵਰਗੇ ਨੀਚ ਜਾਤੀਏ ਸੰਸਾਰ ਸਾਗਰ ਤੋਂ ਤਰ ਗਏ। ਇਹ ਸਾਰੀ ਕਿਰਪਾ ਆਕਲ ਪੁਰਖ ਜੀ ਦੀ ਹੈ। ਦੁਰਕਾਰੇ ਹੋਇਆਂ ਨੂੰ ਆਪਣੇ ਗਲੇ ਨਾਲ ਲਾਉਣਾ ਤੇ ਮਾਣ ਦੇਣਾ ਇਹ ਪ੍ਰਭੂ ਨੂੰ ਹੀ ਬਣ ਆਉਂਦਾ ਹੈ: "ਹਰਿ ਜੀਉ ਤੇ ਸਭੈ ਸਰੈ" ਵਾਲਾ ਅਦੁੱਤੀ ਗੁਣ ਪਰਮਾਤਮਾ ਦਾ ਇਕ ਚਮਤਕਾਰ ਹੈ।

ਗੁਰਦੇਵ ਸਭ ਕੁਝ ਕਰਨ ਦੇ ਸਮਰਥ ਹਨ। ਕਲਗੀਧਰ ਪਾਤਿਸ਼ਾਹ ਜੀ ਨੇ ਨੀਵੀਆਂ ਜਾਤਾਂ ਵਿਚੋਂ ਪੰਜ ਪਿਆਰਿਆਂ ਦੀ ਚੋਣ ਕੀਤੀ ਅਤੇ ਸੰਸਾਰ ਦੇ ਇਤਿਹਾਸ ਵਿਚ ਵੱਡੀ ਕ੍ਰਾਂਤੀ ਲਿਆਂਦੀ। ਇਨ੍ਹਾਂ ਨੂੰ ਅੰਮ੍ਰਿਤ ਦੀ ਦਾਤਿ ਬਖਸ਼ ਕੇ ਛੂਤ-ਛਾਤ ਵਾਲਾ ਭਰਮ ਦੂਰ ਕਰਕੇ ਇਨ੍ਹਾਂ ਅੰਦਰ ਬੀਰ ਰਸ ਭਰਿਆ। 'ਸਵਾ ਲਾਖ ਸੇ ਏਕ ਲੜਾਊਂ॥ ਤਬਹਿ ਗੋਬਿੰਦ ਸਿੰਘ ਨਾਮ ਕਹਾਊਂ' ਵਾਲੇ ਪਾਵਨ ਵਾਕ ਦੀ ਪੂਰਤੀ ਕਰਕੇ ਵਿਖਾ ਦਿਤੀ। ਨਾਲ ਹੀ ਇਨ੍ਹਾਂ ਨੂੰ ਪਾਤਿਸ਼ਾਹੀ ਦੀ ਬਖਸ਼ਿਸ਼ ਵੀ ਕਰ ਦਿੱਤੀ:–

**ਇਨ ਸਿਖਨ ਕੋ ਦੇਊਂ ਪਾਤਿਸਾਹੀ ॥ ਯਾਦ ਕਰਹਿ ਹਮਰੀ ਗੁਰਿਆਈ॥**

ਸੋ ਇਸ ਤਰ੍ਹਾਂ ਮੇਰੇ ਪਿਆਰੇ ਸਤਿਗੁਰੂ ਜੀ ਨੇ ਨੀਵਿਆਂ ਨੂੰ ਉਚਾ ਕਰਕੇ ਜਗਤ ਨੂੰ ਇਕ ਅਦੁੱਤੀ ਦੇਣ ਦਿਤੀ।

**ਮਾਰੂ ॥ ਸੁਖ ਸਾਗਰ ਸੁਰਿਤਰੁ ਚਿੰਤਾਮਨਿ, ਕਾਮਧੇਨ ਬਸਿ ਜਾ ਕੇ ਰੇ ॥ ਚਾਰਿ ਪਦਾਰਥ ਅਸਟ ਮਹਾ ਸਿਧਿ, ਨਵ ਨਿਧਿ ਕਰਤਲ ਤਾ ਕੈ ॥੧॥ ਹਰਿ ਹਰਿ ਹਰਿ ਨ ਜਪਸਿ ਰਸਨਾ ॥ ਅਵਰ ਸਭ ਛਾਡਿ, ਬਚਨ ਰਚਨਾ ॥੧॥ਰਹਾਉ॥ ਨਾਨਾ ਖਿਆਨ ਪੁਰਾਨ ਬੇਦ ਬਿਧਿ, ਚਉਤੀਸ ਅਛਰ ਮਾਹੀ ॥ ਬਿਆਸ ਬੀਚਾਰਿ ਕਹਿਓ ਪਰਮਾਰਥ, ਰਾਮ ਨਾਮ ਸਰਿ ਨਾਹੀ ॥੨॥ ਸਹਜ ਸਮਾਧਿ,ਉਪਾਧਿ ਰਹਤ ਹੋਇ,ਬਡੇ ਭਾਗਿ ਲਿਵ ਲਾਗੀ ॥ ਕਹਿ ਰਵਿਦਾਸ, ਉਦਾਸ ਦਾਸ ਮਤਿ, ਜਨਮ ਮਰਨ ਭੈ ਭਾਗੀ ॥੩॥੨॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਪਹਿਂ, ਮਹਾਂ ਸਿਧਿ, ਮਾਹੀਂ, ਨਾਹੀਂ।

**ਪਦ ਅਰਥ:** ਸੁਖ ਸਾਗਰ=ਸੁਖਾਂ ਦਾ ਸਮੁੰਦਰ, ਪ੍ਰਭੂ। ਸੁਰਿ ਤਰੁ=ਸਾਰੇ ਫਲ ਦੇਣ ਵਾਲਾ ਸੁਰਗ ਦਾ ਇਕ ਕਲਪਤਿ ਰੁਖ। ਚਿੰਤਾਮਣਿ=ਮਨ ਚਿਤਵਿਆ ਫਲ ਦੇਣ ਵਾਲੀ ਮਣੀ। ਕਾਮਧੇਨ=ਮਨ ਦੀ ਇਛਾ ਪੂਰੀ ਕਰਨ ਵਾਲੀ ਸੁਰਗ ਦੀ ਕਲਪਿਤ ਗਊ। ਬਸਿ=ਵਸ ਵਿਚ। ਜਾ ਕੇ=ਜਿਸ (ਵਾਹਿਗੁਰੂ) ਦੇ। ਚਾਰਿ ਪਦਾਰਥ=ਧਰਮ, ਅਰਥ, ਕਾਮ, ਮੋਖ। ਅਸਟ ਦਸਾ ਸਿਧਿ=ਅਠਾਰਾਂ ਸਿਧੀਆਂ। ਨਵ ਨਿਧਿ=ਨੌਂ ਨਿਧੀਆਂ। ਕਰਤਲ=ਹਥੇਲੀ ਉਤੇ। ਬਚਨ

ਰਚਨਾ=ਬਣਾਉਟੀ ਗੱਲਾਂ। ਨਾਨਾ ਖਿਆਨ=ਕਈ ਪ੍ਰਕਾਰ ਦੇ ਪ੍ਰਸੰਗ। ਬੇਦ ਬਿਧਿ=ਵੇਦਾਂ ਦੀ ਬਿਧੀ ਦਸਣ ਵਾਲੀਆਂ ਪੁਸਤਕਾਂ, ਉਪਨਿਸ਼ਦ ਆਦਿ। ਚਉਤੀਸ ਅਖਰ ਮਾਹੀ=ਚੌਤੀ ਅੱਖਰਾਂ ਵਿਚ ਲਿਖੇ ਗਏ ਹਨ। ਬਿਆਸ=ਵੇਦਾਂ ਦਾ ਗਿਆਤਾ। ਪਰਮਾਰਥ=ਵੱਡਾ ਅਰਥ, ਮਹਾਂ ਤਤ। ਸਰਿ=ਬਰਾਬਰ। ਉਪਾਧਿ ਰਹਿਤ=ਝਗੜਿਆਂ ਤੋਂ ਰਹਿਤ। ਭਾਗੀ=ਭਜ ਗਈ, ਮੁੱਕ ਗਈ।

**ਅਰਥ:** (ਹੇ ਭਾਈ!) ਜਿਸ ਸੁੱਖਾਂ ਦੇ ਸਮੁੰਦਰ ਵਾਹਿਗੁਰੂ ਦੇ ਵਸ ਵਿਚ ਸੁਰਤਰ ਨਾਂ ਦਾ ਕਲਪ ਬ੍ਰਿਛ ਚਿੰਤਾਮਣੀ ਅਤੇ) ਕਾਮਧੇਨ (ਕਾਮਨਾ ਪੂਰੀ ਕਰਨ ਵਾਲੀ) ਗਊ ਹੈ, ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਅੱਠ ਮਹਾਨ ਸਿਧੀਆਂ, ਨੌਂ ਨਿਧੀਆਂ (ਭਾਵ ਸਾਰੇ ਖਜ਼ਾਨੇ ਹੀ) ਉਸ (ਪ੍ਰਭੂ) ਦੀ ਹਥੇਲੀ ਤੇ ਹਨ।੧।

(ਹੇ ਭਾਈ! ਤੂੰ ਅਜਿਹੇ) ਹਰੀ ਦਾ ਨਾਮ (ਆਪਣੀ) ਰਸਨਾ ਨਾਲ ਕਿਉਂ ਨਹੀਂ ਜਪਦਾ? (ਤੂੰ) ਹੋਰ ਸਾਰੀ ਫੋਕੀਆਂ ਗਲਾਂ (ਬਣਾਉਟੀ ਰਚਨਾ ਕਰਨੀ) ਛੱਡ ਦੇ।੧।ਰਹਾਉ।

(ਹੇ ਭਾਈ!) ਨਾਨਾ ਪ੍ਰਕਾਰ ਖਿਆਨ ਭਾਵ (ਪ੍ਰਸੰਗ) ਵੇਦ, ਪੁਰਾਣ ਅਤੇ ਸ਼ਾਸਤਰਾਂ ਦਾ ਤੱਤ (ਨਿਚੋੜ) ਚੌਤੀਸ ਅਖਰਾਂ ਵਿਚ ਹੈ। ਵਿਆਸ ਰਿਸ਼ੀ ਨੇ ਵੀਚਾਰ ਕੇ ਇਹ ਤੱਤ ਕਢਿਆ ਹੈ ਕਿ ਰਾਮ ਨਾਮ (ਸਿਮਰਨ) ਦੇ ਬਰਾਬਰ ਕੋਈ (ਵਸਤੂ) ਨਹੀਂ ਹੈ।੨।

ਸਭ ਉਪਾਧੀਆਂ ਤੋਂ ਰਹਿਤ ਹੋ ਕੇ ਵੱਡੇ ਭਾਗਾਂ ਨਾਲ (ਜਿਸ ਮਨੁੱਖ ਦੀ) ਸਹਜ ਸਮਾਧੀ ਲਗ ਗਈ ਹੈ (ਅਥਵਾ ਸਾਈਂ ਨਾਲ) ਸੁਰਤਿ ਜੁੜ ਗਈ ਹੈ, ਰਵਿਦਾਸ ਆਖਦਾ ਹੈ ਕਿ ਉਸ ਦਾਸ ਦੀ ਮਤਿ (ਸੰਸਾਰ ਤੋਂ) ਉਪਰਾਮ ਹੋ ਗਈ ਹੈ (ਅਤੇ ਉਸਦੇ) ਜਨਮ ਮਰਨ ਦੇ ਡਰ ਵਾਲੀ (ਹਾਲਤ) ਖ਼ਤਮ ਹੋ ਗਈ ਹੈ।੩।੨।੧੫।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੬੫੮ ਉਤੇ ਇਹ ਸ਼ਬਦ ਹੇਠ ਲਿਖੇ ਅੱਖਰੀ ਲਗਾਂ ਮਾਤਰਾਂ ਦੇ ਫ਼ਰਕ ਨਾਲ ਸੋਰਠਿ ਰਾਗ ਵਿਚ ਵੀ ਦਰਜ ਹੈ:-

| **ਰਾਗੁ ਸੋਰਠਿ ਪੰਨਾ ੬੫੮** | **ਰਾਗੁ ਮਾਰੂ ਪੰਨਾ ੧੧੦੬** |
|---|---|
| ਸੁਖ ਸਾਗਰੁ ਸੁਰਤਰ ਚਿੰਤਾਮਨਿ, | ਸੁਖ ਸਾਗਰ ਸੁਰਿਤਰੁ ਚਿੰਤਾਮਨਿ, |
| ਕਾਮਧੇਨੁ ਬਸਿ ਜਾ ਕੇ॥੧॥ | ਕਾਮਧੇਨ ਬਸਿ ਜਾ ਕੇ ਰੇ ॥੧॥ |
| ਜਪਹਿ, ਤਿਆਗਿ, ਅਖਰ, ਬਿਚਾਰਿ ॥ | ਜਪਸਿ, ਛਾਡਿ, ਅਛਰ, ਬੀਚਾਰਿ ॥ |
| ਉਪਾਧਿ ਰਹਤ ਫੁਨਿ, | ਉਪਾਧਿ ਰਹਤ ਹੋਏ ॥ |
| ਕਹਿ ਰਵਿਦਾਸ ਪ੍ਰਗਾਸ ਰਿਦੈ ਧਰਿ...॥ | ਕਹਿ ਰਵਿਦਾਸ ਉਦਾਸ ਦਾਸ ਮਤਿ ॥੩॥ |

ਇਹ ਪਾਠ-ਭੇਦ ਸ਼ਾਇਦ ਰਾਗ ਦੇ ਪਖੋਂ ਹੋਵੇ, ਪਰ ਇਸ ਬਾਰੇ ਨਿਰਣਾ ਕਰਨਾ ਔਖਾ ਹੈ। 'ਰਹਾਉ' ਵਾਲੀ ਪੰਕਤੀ ਤੋਂ ਇਸ ਸ਼ਬਦ ਦਾ ਸਿਧਾਂਤ ਬਿਲਕੁਲ ਸਪਸ਼ਟ ਹੈ ਕਿ ਨਾਮ-ਸਿਮਰਨ ਤੋਂ ਬਿਨਾਂ ਜਿਤਨੀਆਂ ਗੱਲਾਂ ਹਨ ਸਭ ਬਣਾਉਟੀ ਰਚਨਾਵਾਂ ਹਨ। ਰਿਧੀਆਂ ਸਿਧੀਆਂ ਦੀ ਪ੍ਰਾਪਤੀ ਜਾਂ ਹੋਰ ਵਿਦਿਆ ਦੀ ਚਤੁਰਾਈ ਆਦਿ ਮਨੁੱਖ ਦੇ ਹਿਰਦੇ ਵਿਚ ਨਾਮ ਦਾ ਪ੍ਰਗਾਸ ਹੋਣ ਵਿਚ ਰੁਕਾਵਟਾਂ ਹਨ। ਕੇਵਲ ਸ਼ਬਦ ਸੁਰਤਿ ਦਾ ਸੰਜੋਗ ਹੀ ਹਿਰਦੇ ਵਿਚ ਨਾਮ ਦਾ ਪ੍ਰਗਾਸ ਕਰ ਸਕਦਾ ਹੈ ਜਿਸ ਨਾਲ ਜਨਮ ਮਰਨ ਦਾ ਭੈ ਦੂਰ ਹੋ ਜਾਂਦਾ ਹੈ।

***ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।***



# ਗਿ. ਹਰਿਬੰਸ ਸਿੰਘ ਰਚਿਤ ਪੁਸਤਕਾਂ ਦੀ ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ
## ਉਚਾਰਨ ਸੇਧਾਂ, ਬਿਸਰਾਮਾਂ ਅਰਥ-ਭੇਦਾਂ ਅਤੇ ਸਿਧਾਂਤਾਂ ਸਹਿਤ
## (ਤੁਲਨਾਤਮਿਕ ਅਧਿਐਨ)

(14 ਭਾਗਾਂ ਵਿੱਚ ਸੰਪੂਰਨ ਸਟੀਕ)

| *ਪੋਥੀ ਨੰਬਰ* | *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ* | *ਰਾਗ* |
|---|---|---|
| 1 | 1 ਤੋਂ 93 | ਸਿਰੀ |
| 2 | 94 ਤੋਂ 150 | ਮਾਝ |
| 3 | 151 ਤੋਂ 261 | ਗਉੜੀ |
| 4 | 262 ਤੋਂ 346 | ਗਉੜੀ |
| 5ਵੀਂ | 347 ਤੋਂ 435 | ਆਸਾ |
| 6ਵੀਂ | 435 ਤੋਂ 556 | ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ |
| 7ਵੀਂ | 557 ਤੋਂ 710 | ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ |
| 8ਵੀਂ | 711 ਤੋਂ 858 | ਟੋਡੀ, ਬੈਰਾੜੀ, ਤਿਲੰਗ, ਸੂਹੀ ਅਤੇ ਬਿਲਾਵਲੁ |
| 9ਵੀਂ | 859 ਤੋਂ 975 | ਰਾਗੁ ਗੋਂਡ, ਰਾਮਕਲੀ |
| 10ਵੀਂ | 975 ਤੋਂ 1106 | ਨਟ ਨਾਰਾਇਨ, ਮਾਲੀ ਗਉੜਾ ਅਤੇ ਮਾਰੂ |
| 11ਵੀਂ | 1107 ਤੋਂ 1196 | ਤੁਖਾਰੀ, ਕੇਦਾਰਾ, ਭੈਰਉ ਅਤੇ ਬਸੰਤੁ |
| 12ਵੀਂ | 1197 ਤੋਂ 1318 | ਸਾਰੰਗ, ਮਲ੍ਹਾਰ, ਕਾਨੜਾ |
| 13ਵੀਂ | 1319 ਤੋਂ 1377 | ਕਲਿਆਨ, ਪ੍ਰਭਾਤੀ, ਜੈਜਾਵੰਤੀ, ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਭਗਤ ਕਬੀਰ ਜੀਉ ਕੇ |
| 14ਵੀਂ | 1377 ਤੋਂ 1430 | ਸਲੋਕ ਸ਼ੇਖ ਫਰੀਦ ਕੇ, ਸਵੱਯੇ ਸ੍ਰੀ ਮੁਖਬਾਕ੍ਯ ਮ:੫, ਸਵਈਏ ਮਹਲੇ ਪਹਿਲੇ ਕੇ ਤੋਂ ਪੰਜਵੇਂ ਕੇ ਤੱਕ, ਸਲੋਕ ਵਾਰਾਂ ਤੇ ਵਧੀਕ, ਸਲੋਕ ਮਹਲਾ ੯, ਮੁੰਦਾਵਣੀ, ਸਲੋਕ ਮਹਲਾ ੫, ਰਾਗੁ ਮਾਲਾ |

# ਪੁਸਤਕ ਸੂਚੀ

| | |
|---|---|
| 1. | ਜਪੁ ਨਿਰਣੈ (ਸਟੀਕ) |
| 2. | ਚੰਡੀ ਦੀ ਵਾਰ ਨਿਰਣੈ (ਸਟੀਕ) |
| 3. | ਆਸਾ ਕੀ ਵਾਰ ਨਿਰਣੈ (ਸਟੀਕ) |
| 4. | ਅਕਾਲ ਉਸਤਤਿ ਨਿਰਣੈ (ਸਟੀਕ) |
| 5. | ਗੁਰਬਾਣੀ ਨਿਤਨੇਮ ਨਿਰਣੈ ਸਟੀਕ |
| 6. | ਗੁਰਮਤਿ ਬੈਰਾਗ ਦਰਸ਼ਨ |
| 7. | ਜੈਤਸਰੀ ਕੀ ਵਾਰ ਨਿਰਣੈ (ਸਟੀਕ) |
| 8. | ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ) |
| 9. | ਨਿਰਬਾਣ ਕੀਰਤਨੁ ਅਤੇ ਗੁਰਮਤਿ ਸੰਗੀਤ |
| 10. | ਵੈਰਾਗ ਲਹਿਰਾਂ ਤੇ ਸਫਲ ਜੀਵਨ |
| 11. | ਗੁਰਮਤਿ ਕੜ੍ਹਾਹ ਪ੍ਰਸ਼ਾਦ ਮਰਯਾਦਾ (ਇਤਿਹਾਸਕ ਖੋਜ) |
| 12. | ਅਨੰਦੁ ਪਰਮਾਰਥ (ਇੱਕ ਅਧਿਆਤਮਿਕ ਅਧਿਐਨ) |
| 13. | ਰਾਮਕਲੀ ਕੀ ਵਾਰ ਮਹਲਾ ੩ (ਸਟੀਕ) |
| 14. | ਵਾਰ ਸੱਤਾ ਬਲਵੰਡ (ਸਟੀਕ) |
| 15. | ਸਿਧ ਗੋਸਟਿ ਨਿਰਣੈ (ਸਟੀਕ) |
| 16. | ਬਾਰਹ ਮਾਹਾ ਦਰਪਣ |
| 17. | ਮੌਤ ਕੀ ਹੈ ? (ਵਾਧਿਆਂ ਵਾਲਾ ਨਵਾਂ ਐਡੀਸ਼ਨ) |
| 18. | ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ (ਸਟੀਕ) |
| 19. | ਬਾਣੀ ਸ਼ੇਖ ਫ਼ਰੀਦ ਜੀ (ਸਟੀਕ) |
| 20. | ਗੁਰਬਾਣੀ ਪਾਠ ਪਰੰਪਰਾ ਨਿਰਣੈ |
| 21. | ਸਲੋਕ ਸਹਸਕ੍ਰਿਤੀ ਤੇ ਗਾਥਾ (ਸਟੀਕ) |
| 22. | ਨਾਮ ਦਰਸ਼ਨ |
| 23. | ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ) ਨਵਾਂ ਐਡੀਸ਼ਨ |
| 24. | ਸਮਰਥ ਗੁਰੂ |
| 25. | ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ) |
| 26. | ਅੰਮ੍ਰਿਤ ਫ਼ਿਲਾਸਫ਼ੀ |
| 27. | ਸ੍ਰੀ ਦਸਮ ਗ੍ਰੰਥ ਦਰਪਣ |
| 28. | ਗੁਰਮਤਿ ਅਰਦਾਸਿ ਫ਼ਿਲਾਸਫ਼ੀ |
| 29. | ਗੁਰਮਤਿ ਜੀਵਨ ਫ਼ਿਲਾਸਫ਼ੀ - ਜੀਵਨ ਕੀ ਹੈ? |
| 30. | ਗੁਰਬਾਣੀ ਕੀਰਤਨ (ਸ਼ਬਦ ਪ੍ਰਮਾਣ) |
| 31. | ਸਲੋਕ ਭਗਤ ਕਬੀਰ ਜੀਉ ਕੇ (ਸਟੀਕ) |
| 32. | ਸਵਯੇ ਸ੍ਰੀ ਮੁਖਬਾਕ ਮਹਲਾ ੫ ਅਤੇ ਭੱਟਾਂ ਦੇ ਸਵਈਏ ਸਟੀਕ |
| 33. | ਸੁਖਮਨੀ ਸਟੀਕ (ਗੁਟਕਾ) |
| 34. | ਜਾਪੁ ਸਾਹਿਬ (ਸਟੀਕ) |
| 35. | ਗੁਰਬਾਣੀ ਸੰਖਿਆ ਬੋਧ ਕੋਸ਼ |
| 36. | ਨਵੀਨ ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ) |
| 37. | ਗਾਥਾ ਜੀਵਨ ਦਰਸ਼ਨ ਦਸ ਗੁਰੂ ਸਾਹਿਬਾਨ (ਭਾਗ ਪਹਿਲਾ) |